# ਪੰਜਾਬੀ ਭਾਸ਼ਾ ਅਤੇ ਸਭਿਅਤਾ ਦਾ ਵਿਸ਼ਵ ਕੋਸ਼

**Encyclopaedia of Punjabi Language and Culture**

(ੳ, ਅ)

ਹਰਜੀਤ ਸਿੰਘ ਗਿਲ

ਮੁਖ ਸੰਪਾਦਕ



# ਪੰਜਾਬੀ ਭਾਸ਼ਾ ਅਤੇ ਸਭਿਅਤਾ ਦਾ ਵਿਸ਼ਵ ਕੋਸ਼

**Encyclopaedia of Punjabi Language and Culture**

## (ੳ, ਅ)


## ਹਰਜੀਤ ਸਿੰਘ ਗਿਲ

ਮੁਖ ਸੰਪਾਦਕ






ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਪੰਜਾਬੀ ਭਾਸ਼ਾ ਅਤੇ ਸਭਿਅਤਾ ਦਾ ਵਿਸ਼ਵ ਕੋਸ਼

**Encyclopaedia of Punjabi Language and Culture**

## (ੳ, ਅ)


ਹਰਜੀਤ ਸਿੰਘ ਗਿਲ

ਮੁਖ ਸੰਪਾਦਕ

ਮੁਖਤਿਆਰ ਸਿੰਘ ਗਿਲ

ਸਹਾਇਕ ਸੰਪਾਦਕ

ਅਮਨਦੀਪ ਕੌਰ ਅੰਟਾਲ

ਕਾਪੀ ਸੰਪਾਦਕ






ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

## ਆਸ਼ੀਰਵਾਦ

ਪੰਜਾਬੀ ਕੋਸ਼ ਪੰਜਾਬੀ ਭਾਸ਼ਾ ਤੇ ਸਭਿਅਤਾ ਦਾ ਵਿਸ਼ਵ ਕੋਸ਼ ਹੈ। ਇਸ ਦੀ ਸੰਪਾਦਨਾ ਪ੍ਰੋਫੈਸਰ ਹਰਜੀਤ ਸਿੰਘ ਗਿਲ, ਪ੍ਰੋਫੈਸਰ ਅਮੈਰੀਟਸ, ਜਵਾਹਰਲਾਲ ਨਹਿਰੂ ਯੂਨੀਵਰਸਿਟੀ ਕਰ ਰਹੇ ਹਨ।

ਸੰਸਾਰ ਭਰ ਦੇ ਕੋਸ਼ ਕੇਵਲ ਸ਼ਬਦਾਰਥ ਹੀ ਹੁੰਦੇ ਰਹੇ ਹਨ। ਉਹਨਾਂ ਵਿਚ ਇੱਕਲੇ ਤੇ ਨਿਖੜੇ ਸ਼ਬਦਾਂ ਦੇ ਅਰਥ ਤੇ ਉਹਨਾਂ ਦੀ ਵਿਆਖਿਆ ਕੀਤੀ ਜਾਂਦੀ ਹੈ। ਪੰਜਾਬੀ ਵਿਸ੍ਵ ਕੋਸ਼ ਦੀ ਵਿਧੀ ਨਿਵੇਕਲੀ ਹੈ। ਇਸ ਵਿਚ ਪੰਜਾਬੀ ਭਾਸ਼ਾ ਅਤੇ ਸਭਿਅਤਾ ਦੇ ਸੰਕਲਪਾਂ ਨੂੰ ਉਹਨਾਂ ਦੀ ਜੁਗਤ, ਉਹਨਾਂ ਦੇ ਸੰਜਮ, ਉਹਨਾਂ ਦੇ ਦੁਵੰਦਾਂ ਵਿਚ ਉਲੀਕਿਆ ਗਿਆ ਹੈ। ਇਹ ਸੰਕਲਪ ਸਾਡੇ ਗੁਰੂਆਂ, ਪੀਰਾਂ, ਫਕੀਰਾਂ, ਸ਼ਾਇਰਾਂ ਦੇ ਸੰਕਲਪ ਹਨ। ਉਹਨਾਂ ਨੇ ਇਹਨਾਂ ਨੂੰ ਵਿਚਾਰਿਆ ਅਤੇ ਘੋਖਿਆ ਹੈ। ਉਹਨਾਂ ਦੇ ਪ੍ਰਵਚਨ ਸਾਡੀ ਸਭਿਅਤਾ, ਸਾਡੇ ਦਰਸ਼ਨ ਨੂੰ ਉਜਾਗਰ ਕਰਦੇ ਹਨ। ਇਸ ਦੇ ਸਿਧਾਂਤਕ ਆਕਾਰ ਨਿਯਤ ਕਰਦੇ ਹਨ। ਇਸ ਵਿਧੀ ਵਿਚ ਦੁਖ/ਸੁਖ ਦੇ ਸ਼ਬਦਿਕ ਅਰਥ ਹੋਰ ਹਨ ਤੇ ਗੁਰਬਾਣੀ ਦੇ ਸੰਕਲਪ ਦੀ ਜੁਗਤ ਵਿਚ ਹੋਰ। ਦੁਖ, ਦਾਰੂ ਤੇ ਸੁਖ, ਰੋਗ ਬਣ ਜਾਂਦੇ ਹਨ। ਦੁਖ, ਸੁਖ ਸਮ ਕਰ ਜਾਣੀਦੇ ਹਨ। ਦੋਵੇਂ ਇੱਕੋ ਭਾਣੇ ਅਨੁਸਾਰ ਹਨ। ਇਹ ਕੇਵਲ ਕਰਤਾਰ ਦਾ ਭਾਣਾ ਹੀ ਨਹੀਂ, ਉਸ ਦੀ ਦਾਤ ਵੀ ਹੈ। ਗੁਰਬਾਣੀ ਦਾ ਇਹ ਦਾਰਸ਼ਨਿਕ ਸਿਧਾਂਤ, ਇਸ ਦਾ ਦੁਵੰਦ, ਇਸ ਦਾ

ਸੰਜਮ ਨਿਵੇਕਲਾ ਹੈ। ਇਸ ਦੇ ਆਕਾਰ, ਸਾਕਾਰ, ਇਸ ਦੀ ਭਾਵ ਜੁਗਤ ਦੇ ਮੇਲ ਵਿਰੋਧ ਸੰਸਾਰ ਦੇ ਹੋਰ ਕਿਸੇ ਸਿਧਾਂਤ ਨਾਲ ਨਹੀਂ ਮਿਲਦੇ।

ਪੰਜਾਬੀ ਵਿਸ਼ਵ ਕੋਸ਼ ਦੀ ਸਿਧਾਂਤਕ ਵਿਧੀ ਗੁਰਬਾਣੀ ਦੀ ਵਿਧੀ ਹੈ। ਇਸ ਵਿਧੀ ਵਿਚ ਹਰ ਸੰਕਲਪ ਨੂੰ ਉਸਦੇ ਦੁਵੰਦਾਂ ਵਿਚ ਉਲੀਕਿਆ ਗਿਆ ਹੈ, ਉਜਾਗਰ ਕੀਤਾ ਗਿਆ ਹੈ। ਇਸ ਤਰਾਂ ਦੁਖ/ਸੁਖ, ਸਤਿ/ਅਸਤਿ, ਗੁਰਮੁਖ/ਮਨਮੁਖ, ਸੋਹਾਗਣੀ/ਦੋਹਾਗਣੀ ਆਦਿ ਦੁਵੰਦ ਨਿਖੇੜੇ ਗਏ ਹਨ।ਇਹਨਾਂ ਦੀ ਭਾਵ ਜੁਗਤ, ਇਹਨਾਂ ਦੀ ਰੂਪ ਰੇਖਾ, ਇਹਨਾਂ ਦੀ ਸਭਿਅਕ ਵਿਉਂਤ, ਇਹਨਾਂ ਦੀ ਦਾਰਸ਼ਨਿਕ ਗੋਂਦ ਨੂੰ ਘੋਖਿਆ, ਵਿਚਾਰਿਆ ਗਿਆ ਹੈ।

ਇਹਨਾਂ ਸੰਕਲਪਾਂ ਤੇ ਵਿਚਾਰ ਕਰਨ ਲਈ ਗੁਰਬਾਣੀ, ਭਾਈ ਗੁਰਦਾਸ ਦੀਆਂ ਰਚਨਾਵਾਂ, ਜਨਮ ਸਾਖੀਆਂ, ਸੂਫੀ ਕਾਵਿ, ਕਿੱਸਾ ਕਾਵਿ, ਲੋਕ ਧਾਰਾ ਤੇ ਕੁਝ ਸਮਕਾਲੀ ਲਿਖਤਾਂ ਨੂੰ ਆਧਾਰ ਬਣਾਇਆ ਗਿਆ ਹੈ। ਇਸ ਅਧਿਅਨ ਨਾਲ ਪੰਦ੍ਰਵੀਂ ਸਦੀ ਤੋਂ ਲੈ ਕੇ ਅਜੋਕੀ ਪੰਜਾਬੀ ਸ਼ਬਦਾਵਲੀ ਦੇ ਆਕਾਰ, ਸਾਕਾਰ ਨਿਖੇੜੇ ਗਏ ਹਨ।

ਜਸਪਾਲ ਸਿੰਘ
ਵਾਈਸ ਚਾਂਸਲਰ

ਪੰਜਾਬੀ ਯੂਨੀਵਰਸਿਟੀ, ਪਟਿਆਲਾ

## ਪੰਜਾਬੀ ਭਾਸ਼ਾ ਅਤੇ ਸਭਿਅਤਾ ਦਾ ਵਿਸ਼ਵ ਕੋਸ਼

ਪੰਜਾਬੀ ਭਾਸ਼ਾ ਅਤੇ ਸਭਿਅਤਾ ਦੇ ਵਿਸ਼ਵ ਕੋਸ਼ ਵਿਚ ਪੰਜਾਬੀ ਭਾਸ਼ਾ ਦੇ ਸ਼ਬਦਾਂ ਦੀ ਵਿਆਖਿਆ ਕੀਤੀ ਗਈ ਹੈ। ਇਹ ਸ਼ਬਦ ਪੰਜਾਬੀ ਸਭਿਅਤਾ, ਪੰਜਾਬੀ ਵਿਚਾਰ, ਪੰਜਾਬੀ ਫਿਕਰ, ਜ਼ਿਕਰ ਦੇ ਸੰਕਲਪ ਹਨ। ਸਾਡੀ ਪਰੰਪਰਾ ਵਿਚ ਇਹਨਾਂ ਦੇ ਤਿੰਨ ਮੁਖ ਪਖ ਹਨ। ਪਹਿਲੀ ਪਰੰਪਰਾ ਗੁਰਬਾਣੀ ਦੀ ਹੈ। ਇਸ ਵਿਚ ਆਦਿ ਗ੍ਰੰਥ, ਭਾਈ ਗੁਰਦਾਸ ਦੀਆਂ ਵਾਰਾਂ ਅਤੇ ਜਨਮ ਸਾਖੀਆਂ ਨੂੰ ਲਿਆ ਗਿਆ ਹੈ। ਦੂਸਰਾ ਪਖ ਸ਼ਾਹ ਹੁਸੈਨ, ਬੁਲ੍ਹੇ ਸ਼ਾਹ, ਸੁਲਤਾਨ ਬਾਹੂ ਆਦਿ ਸੂਫੀਆਂ ਦਾ ਹੈ। ਇਸ ਵਿਚ ਅਸੀਂ ਵਾਰਿਸ ਸ਼ਾਹ ਦੀ ਹੀਰ, ਕਾਦਰ ਯਾਰ ਦਾ ਪੂਰਨ, ਹਾਸ਼ਮ ਦੀ ਸੱਸੀ ਵਰਗੇ ਕਿੱਸੇ ਵੀ ਲਏ ਹਨ। ਤੀਸਰੀ ਪਰੰਪਰਾ ਵਿਚ ਪੇਂਡੂ ਜੀਵਨ, ਲੋਕ ਧਾਰਾ, ਲੋਕ ਗੀਤ, ਮੰਨਤਾਂ, ਰੀਤਾਂ, ਨੀਤਾਂ ਦੇ ਸੰਕਲਪ ਹਨ।

ਸਾਡੇ ਗੁਰੂਆਂ, ਪੀਰਾਂ, ਫਕੀਰਾਂ, ਸੂਫੀਆਂ, ਕਵੀਆਂ ਨੇ ਪੰਜਾਬੀ ਸਭਿਅਤਾ ਦੇ ਸ਼ਬਦ, ਸੰਕਲਪ ਵਿਚਾਰੇ, ਘੋਖੇ ਹਨ। ਇਹਨਾਂ ’ਤੇ ਫਿਕਰ, ਜ਼ਿਕਰ ਕੀਤਾ ਹੈ। ਇਹਨਾਂ ਦੀਆਂ ਲਿਖਤਾਂ ਵਿਚ ਇਹ ਪਰਵਚਨ ਮਿਲਦੇ ਹਨ। ਅਸੀਂ ਇਹਨਾਂ ਨੂੰ ਪੰਜਾਬੀ ਵਿਸ਼ਵ ਕੋਸ਼ ਦਾ ਆਧਾਰ ਬਣਾਇਆ ਹੈ। ਆਮ ਤੌਰ ’ਤੇ ਸੰਸਾਰ ਭਰ ਦੀ ਕੋਸ਼ਕਾਰੀ ਪਰੰਪਰਾ ਵਿਚ ਇਕੱਲੇ ਸ਼ਬਦ ਦੀ ਵਖਰੇ ਵਖਰੇ ਪ੍ਰਸੰਗਾਂ ਵਿਚ

ਵਿਆਖਿਆ ਕੀਤੀ ਗਈ ਹੈ। ਵਿਸ੍ਵ ਕੋਸ਼ ਵਿਚ ਅਸੀਂ ਹਰ ਸ਼ਬਦ, ਸਕੰਲਪ ਨੂੰ ਉਸਦੇ ਮੇਲ ਅਤੇ ਵਿਰੋਧ ਦੇ ਸੰਕਲਪਾਂ ਨਾਲ ਜੋੜ ਕੇ ਦੇਖਿਆ ਹੈ। ਸੰਕਲਪ ਇਕੱਲੇ, ਇਕਹਿਰੇ ਨਹੀਂ ਹੁੰਦੇ। ਹਰ ਸਕੰਲਪ ਦੂਸਰੇ ਮਿਲਦੇ ਜੁਲਦੇ ਸੰਕਲਪ ਨਾਲ ਕਿਸੇ ਵਿਸ਼ੇਸ਼ ਦੁਵੰਦ ਵਿਚ ਜੁੜਿਆ ਹੁੰਦਾ ਹੈ। ਸ਼ਬਦਾਂ ਦੀ ਵਿਉਂਤ, ਸੰਕਲਪਾਂ ਦੀ ਜੁਗਤ ਇਕ ਵਿਸ਼ੇਸ਼ ਗੋਂਦ ਵਿਚ ਗੁੰਦੀ ਹੁੰਦੀ ਹੈ। ਇਹ ਜੁਗਤ, ਇਹ ਵਿਉਂਤ ਸੰਕਲਪਾਂ ਦੇ ਭਾਵ ਖੇਤਰ ਨੂੰ ਉਜਾਗਰ ਕਰਦੀ ਹੈ। ਉਹਨਾਂ ਦੇ ਜੋੜਾਂ ਨੂੰ ਜੋੜਦੀ ਹੈ। ਉਹਨਾਂ ਦੇ ਵਿਰੋਧਾਂ ਨੂੰ ਨਿਖੇੜਦੀ ਹੈ। ਇਸ ਕਰਕੇ ਕਿਸੇ ਇਕ ਸੰਕਲਪ ਦੀ ਵਿਆਖਿਆ ਲਈ ਕਈ ਸਹਾਇਕ ਸ਼ਬਦਾਂ, ਸੰਕਲਪਾਂ ਨੂੰ ਇਕੋ ਹੀ ਜੁਗਤ ਵਿਚ ਵੇਖਿਆ ਜਾਂਦਾ ਹੈ।

ਇਹ ਵਿਧੀ ਗੁਰਬਾਣੀ ਦੀ ਪਰਮੁਖ ਵਿਧੀ ਹੈ। ਹਉਮੇ ਦੀਰਘ ਰੋਗ ਵੀ ਹੈ ਅਤੇ ਦਾਰੂ ਵੀ। ਦੁਖ ਦਾਰੂ ਹੋ ਜਾਂਦਾ ਹੈ ਅਤੇ ਸੁਖ, ਰੋਗ। ਇਸੇ ਤਰ੍ਹਾਂ ਦੇ ਮੇਲ ਅਤੇ ਵਿਰੋਧ ਦੀ ਵਿਉਂਤ ਨਾਲ ਸਤਿ/ਅਸਤਿ, ਸਚ/ਕੂੜ, ਗੁਰਮੁਖ/ਮਨਮੁਖ, ਸੁਹਾਗਣੀ/ਦੁਹਾਗਣੀ, ਗਿਆਨ/ਅੰਧਕਾਰ ਦੀ ਭਾਵ ਜੁਗਤ ਉਲੀਕੀ ਗਈ ਹੈ। ਉਦਾਹਰਣ ਵਜੋਂ:

ਹਉਮੈ ਦੀਰਘ ਰੋਗ ਹੈ ਦਾਰੂ ਭੀ ਇਸ ਮਾਹਿ ॥ (ਮ:੨,੪੬੭)
ਹਉਮੈ ਗੁਰਮੁਖ ਖੋਈਐ ਨਾਮਿ ਰਤੇ ਸੁਖੁ ਹੋਇ ॥
ਅਹਿਨਿਸ ਭਗਤਿ ਕਰੇ ਦਿਨ ਰਾਤੀ ਹਉਮੈ ਮਾਰਿ ਨਿਚੰਦੁ॥
(ਮ:੩,੨੯)
ਮਲ ਹਉਮੈ ਬਿਖਿਆ ਸਭ ਨਿਵਾਰੀ ॥ (ਮ:੪,੯੫)
ਹਉਮੈ ਮਾਰਿ ਸਚਿ ਸ਼ਬਦਿ ਸਮਾਣੇ ਸਚਿ ਰਤੇ ਅਧਿਕਾਈ ॥" (ਮ:੩,੫੬੯)

''ਹਉਮੈ'' ਦੇ ਨਾਲ ਮੇਲ, ਸੁਮੇਲ ਤੇ ਜੁੜਦੇ ਅਣਜੁੜਦੇ ਸੰਕਲਪ, ਦੀਰਘ ਰੋਗ, ਦਾਰੂ, ਨਾਮਿ, ਭਗਤਿ, ਬਿਖਿਆ ਸਭ ਨਿਵਾਰੀ, ਸਬਦਿ ਸਮਾਣੇ, ਸਚਿ ਰਤੇ ਅਧਿਕਾਈ ਹਨ। ਇਹਨਾਂ ਦੀ ਇਕ ਵਿਸ਼ੇਸ਼ ਜੁਗਤ ਹਉਮੈ ਦੇ ਭਾਵ ਖੇਤਰ ਨੂੰ ਉਲੀਕਦੀ ਹੈ।

''ਸ਼ਬਦ'' ਇਕ ਬਹੁਤ ਗੁੰਝਲਦਾਰ ਸੰਕਲਪ ਹੈ। ਗੁਰਬਾਣੀ ਵਿਚ ਇਸ ਦੀ ਵਿਆਖਿਆ ਕਈ ਉਤਰਾਅ-ਚੜ੍ਹਾਅ ਵਿਚੋਂ ਲੰਘਦੀ ਹੈ।

ਸਬਦੁ ਭਾਖਤ ਸਸਿ ਜੋਤਿ ਅਪਾਰਾ ॥
ਸਸਿ ਘਰ ਸੂਰੁ ਵਸੈ ਮਿਟੇ ਅੰਧਿਆਰਾ ॥ (ਮ:੧,੯੪੩)
ਸੰਨ ਸਬਦੁ ਅਪਰੰਪਰ ਧਾਰੈ ॥
ਕਹਤੇ ਮੁਕਤੁ ਸਬਦਿ ਨਿਸਤਾਰੈ ॥ (ਮ:੧,੯੪੪)
ਸੁ ਸਬਦਿ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥
ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ॥
ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋੁ ਮੰਨਿ ਵਸਾਏ ॥
ਸਬਦਿ ਗੁਰੂ ਭਖ ਸਾਗਰੁ ਤਰੀਐ ਇਤ ਉਤ ਏਕੋ ਜਾਣੈ ॥
ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥
(ਮ:੧,੯੪੪)

''ਸ਼ਬਦ'' ਦੇ ਸੰਕਲਪ ਦੀ ਵਿਆਖਿਆ ਲਈ ਸਹਾਇਕ ਸ਼ਬਦ, ਸੰਕਲਪ ਹਨ : ਸਸਿ ਜੋਤ, ਸੂਰੁ ਵਸੈ, ਅਪਰੰਪਰ ਧਾਰੈ, ਨਿਸਤਾਰੈ, ਨਿਰੰਤਰਿ ਵਾਸੁ, ਸੁੰਨਿ ਨਿਵਾਸਾ, ਭਰਮ ਗਵਾਏ, ਨਿਰਮਲ, ਭਵ ਸਾਗਰ, ਛਾਇਆ, ਮਾਇਆ।

''ਸਚ'' ਅਤੇ ''ਕੂੜ'' ਦੇ ਪ੍ਰਸੰਗ ਵਿਚ ਗੁਰਬਾਣੀ ਦਾ ਭਾਵ ਖੇਤਰ ਨਿਵੇਕਲਾ ਹੈ।

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੇ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ (ਮ:੧,੧)
ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜ੍ਹਿਆ ॥
(ਮ:੧,੧੪੫)

ਸਚ, ਕੂੜ, ਹੁਕਮ, ਧਰਮ, ਅਮਾਵਸ, ਚੰਦ੍ਰਮਾ ਆਦਿ ਸ਼ਬਦ, ਸੰਕਲਪ ਇਕੋ ਗੋਂਦ ਵਿਚ ਗੁੰਦੇ ਹਨ। ਇਹ ਸਚ, ਸਚ/ਝੂਠ ਦੇ ਦੁਵੰਦ ਤੋਂ ਪਰ੍ਹੇ ਹੈ। ਇਹ ਕਿਸੇ ਹੋਰ ਦੈਵੀ ਸਚ ਦਾ ਸੰਕਲਪ ਹੈ।

ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ (ਮ:੧,੧)

ਇਹ ਉਹ ਸਚ ਹੈ ਜੋ ਇਸ ਬ੍ਰਹਮੰਡ ਦੀ ਹੋਂਦ ਤੋਂ ਵੀ ਪਹਿਲਾਂ ਦਾ ਹੈ। ਬ੍ਰਹਮੰਡ ਦੀ ਹੋਂਦ ਵੀ ਇਸ 'ਤੇ ਨਿਰਭਰ ਹੈ ਅਤੇ ਇਸ ਦੀ ਅਣਹੋਂਦ ਵਿਚ ਵੀ ਇਹ ਕਾਇਮ ਰਹੇਗਾ। ਸਚ/ਕੂੜ ਦਾ ਦੁਵੰਦ ਇਸ ਦੁਨਿਆਵੀ ਜਗਤ ਨਾਲ ਜੁੜਿਆ ਹੈ। ਇਕ ਮਾਨਸਿਕ ਅਵਸਥਾ ਐਸੀ ਵੀ ਹੈ ਜਿੱਥੇ ਸਚ/ਕੂੜ ਦੇ ਸਾਰੇ ਵਿਰੋਧ, ਭੇਦ ਮਿਟ ਜਾਂਦੇ ਹਨ।

ਜਾ ਤੂੰ ਸਚਾ ਤਾ ਸਭੁ ਕੋ ਸਚਾ ਕੂੜ ਕੋਇ ਨ ਕੋਈ ॥ (ਮ:੧,੧੪੫)

ਗੁਰਬਾਣੀ ਵਿਚ ਭਾਵ ਜੁਗਤ ਦੇ ਵਿਸਥਾਰ ਦੀ ਇਕ ਹੋਰ ਵਿਧੀ ਹੈ। ਇਕੋ ਸ਼ਬਦ, ਸੰਕਲਪ ਕਈ ਜੁੜਦੇ, ਅਣਜੁੜਦੇ ਸੰਕਲਪਾਂ ਦੇ ਮੇਲ ਤੇ ਵਿਰੋਧ ਨਾਲ ਨਵੀਂ ਨਿਵੇਕਲੀ ਭਾਵ ਜੁਗਤ ਬਣਾਉਣੀ। ਇਸ ਦੀ ਸਭ ਤੋਂ ਨਿਖੜਵੀਂ ਉਦਾਹਰਣ ਸ਼ਬਦ 'ਗੰਢ' ਦੀ ਹੈ:

ਕੇਹਾ ਕੰਚਨੁ ਤੁਟੈ ਸਾਰੁ॥ ਅਗਨੀ ਗੰਢੁ ਪਾਏ ਲੁਹਾਰੁ॥
ਗੋਰੀ ਸੇਤੀ ਤੁਟੈ ਭਤਾਰੁ॥ ਪੁਤੀ ਗੰਢੁ ਪਵੈ ਸੰਸਾਰਿ॥
ਰਾਜਾ ਮੰਗੈ ਦਿਤੈ ਗੰਢੁ ਪਾਇ॥ ਭੁਖਿਆ ਗੰਢੁ ਪਵੈ ਜਾ ਖਾਇ॥
ਕਾਲਾ ਗੰਢੁ ਨਦੀਆ ਮੀਹ ਝੋਲ॥ ਗੰਢੁ ਪਰੀਤੀ ਮਿਠੇ ਬੋਲ॥
ਬੇਦਾ ਗੰਢੁ ਬੋਲੇ ਸਚੁ ਕੋਇ॥ ਮੁਇਆ ਗੰਢੁ ਨੇਕੀ ਸਤੁ ਹੋਇ॥
ਏਤ ਗੰਢੁ ਵਰਤੈ ਸੰਸਾਰੁ॥ ਮੂਰਖ ਗੰਢੁ ਪਵੈ ਮੁਹਿ ਮਾਰ॥
ਨਾਨਕੁ ਆਖੈ ਏਹੁ ਬੀਚਾਰੁ॥ ਸਿਫਤੀ ਗੰਢੁ ਪਵੈ ਦਰਬਾਰਿ॥੨॥
(ਮ:੧,੧੪੩)

ਇਸ ਸ਼ਬਦ ਵਿਚ ਗੰਢ ਦੇ ਸੰਕਲਪ ਲਈ ਕਈ ਮੇਲ, ਸੁਮੇਲ ਜੋੜ, ਤੋੜ ਲਏ ਗਏ ਹਨ। ਅਗਨੀ/ਲੋਹਾਰ, ਪੁਤੀ/ਸੰਸਾਰ, ਰਾਜਾ/ਮੰਗੈ, ਦਿਤੈ, ਭੁਖਿਆ/ਖਾਇ, ਪਰੀਤੀ/ਮਿਠੇ ਬੋਲ, ਬੇਦ/ਸਚ, ਮੋਇਆ/ਨੇਕੀ, ਸਤਿ, ਮੂਰਖ/ਮੁਹਿ ਮਾਰ, ਸਿਫਤੀ/ਦਰਬਾਰ ਆਦਿ ਸੰਬਧਾਂ ਨਾਲ ਗੰਢ ਦੇ ਸੰਕਲਪ ਦੀ ਵਿਆਖਿਆ ਕੀਤੀ ਗਈ ਹੈ।

ਪੰਜਾਬੀ ਵਿਸ਼ਵ ਕੋਸ਼ ਵਿਚ ਗੁਰਬਾਣੀ ਦੀ ਵਿਆਖਿਆ ਦੀ ਇਸ ਵਿਧੀ ਦੇ ਆਧਾਰ ਤੇ ਪੰਜਾਬੀ ਸਭਿਅਤਾ ਦੇ ਸ਼ਬਦਾਂ, ਸੰਕਲਪਾਂ ਦੀ ਭਾਵ ਜੁਗਤ ਨੂੰ ਉਲੀਕਿਆ ਗਿਆ ਹੈ, ਉਜਾਗਰ ਕੀਤਾ ਗਿਆ ਹੈ। ਉਦਾਹਰਣ ਵਜੋਂ ਆਮ ਕੋਸ਼ਾਂ ਵਾਂਗ ਇਕ ਅੱਧੀ ਤੁਕ ਨਹੀਂ ਦਿੱਤੀ ਗਈ, ਸਗੋਂ ਸਾਰਾ ਪਰਸੰਗ ਵਿਚਾਰ ਅਧੀਨ ਹੈ। ਇਹ ਪਰਸੰਗ ਇਕ ਇਕਾਈ ਹੁੰਦੀ ਹੈ, ਜਿਹੜੀ ਇਕ ਸ਼ਬਦ ਦੇ, ਇਕ ਵਾਕ ਦੇ ਰੂਪ ਵਿਚ ਸਾਨੂੰ ਮਿਲਦੀ ਹੈ।

-----------

1968 ਵਿਚ ਪੰਜਾਬੀ ਯੂਨੀਵਰਸਿਟੀ ਨੇ ਮੈਨੂੰ ਪੈਰਿਸ ਦੇ ਨੈਸ਼ਨਲ ਰੀਸਰਚ ਸੈਂਟਰ ਤੋਂ ਬੁਲਾ ਕੇ ਪਟਿਆਲੇ ਵਿਚ ਪੰਜਾਬੀ ਭਾਸ਼ਾ ਦੇ ਸਰਵੇਖਣ ਲਈ ਭਾਸ਼ਾ ਵਿਗਿਆਨ ਵਿਭਾਗ ਦੀ ਨੀਂਹ ਰਖਣ ਦੀ ਸੇਵਾ ਦਿੱਤੀ ਅਤੇ ਮੈਨੂੰ ਇਸ ਦਾ ਪਹਿਲਾ ਪ੍ਰੋਫੈਸਰ ਨਿਯੁਕਤ ਕੀਤਾ। ਇਸ ਬੌਧਿਕ ਤਪਸ਼ ਵਿਚੋਂ ਪੰਜਾਬੀ ਦੀ ਰੈਫਰੈਂਸ ਗਰੈਮਰ, ਪੰਜਾਬੀ ਦੀ ਐਟਲਸ ਤੇ ਪੰਜਾਬੀ ਭਾਸ਼ਾ ਤੇ ਸਭਿਅਤਾ ਦੀ ਭਾਵ ਜੁਗਤ ਦੇ ਸੰਬੰਧ ਵਿਚ ਕਈ ਪੁਸਤਕਾਂ ਛਪੀਆਂ। 1984 ਵਿਚ ਮੈਨੂੰ ਦਿੱਲੀ ਦੀ ਜਵਾਹਰਲਾਲ ਨਹਿਰੂ ਯੂਨੀਵਰਸਿਟੀ ਦੇ ਅੰਗਰੇਜ਼ੀ ਤੇ ਭਾਸ਼ਾ ਵਿਗਿਆਨ ਵਿਭਾਗ ਤੋਂ ਸੱਦਾ ਆਇਆ ਜਿੱਥੋਂ ਮੈਂ 2000 ਵਿਚ ਪ੍ਰੋਫੈਸਰ ਅਮੈਰੀਟਸ ਬਣ ਕੇ ਰੀਟਾਇਰ

ਹੋਇਆ। ਵੀਹ ਵਰ੍ਹਿਆਂ ਪਿੱਛੋਂ ਪੰਜਾਬੀ ਯੂਨੀਵਰਸਿਟੀ ਨੇ ਫਿਰ ਮੈਨੂੰ ਯਾਦ ਕੀਤਾ ਤੇ ਪੰਜਾਬੀ ਭਾਸ਼ਾ ਤੇ ਸਭਿਅਤਾ ਦੇ ਵਿਸ਼ਵ ਕੋਸ਼ ਦੀ ਸੇਵਾ ਦਾ ਅਵਸਰ ਦਿੱਤਾ। ਮੇਰੇ ਕਹਿਣ ਤੇ ਮੇਰੇ ਪੁਰਾਣੇ ਸਾਥੀ, ਡਾਕਟਰ ਸ਼ਿਵ ਸ਼ਰਮਾ ਜੋਸ਼ੀ ਤੇ ਮੁਖਤਿਆਰ ਸਿੰਘ ਗਿਲ ਨੂੰ ਸਹਾਇਕ ਸੰਪਾਦਕ ਤੇ ਡਾਕਟਰ ਜੋਗਾ ਸਿੰਘ ਨੂੰ ਪ੍ਰਬੰਧਕੀ ਕੋਰਡੀਨੇਟਰ ਨਿਯੁਕਤ ਕਰ ਦਿੱਤਾ।

ਜੋਸ਼ੀ ਜੀ ਸਾਡੇ ਕੋਲ ਬਹੁਤ ਸਮਾਂ ਨਾ ਰਹਿ ਸਕੇ। ਕੁਝ ਦੇਰ ਕੰਮ ਕਰਕੇ ਉਹ ਅਕਾਲ ਚਲਾਣਾ ਕਰ ਗਏ। ਉਹਨਾਂ ਦੀ ਵਿਦਵਿਤਾ ਦੀ ਘਾਟ ਸਾਨੂੰ ਸਦਾ ਮਹਿਸੂਸ ਹੁੰਦੀ ਰਹੇਗੀ।

ਡਾਕਟਰ ਜੋਸ਼ੀ ਜੀ ਦੇ ਜਾਣ ਪਿੱਛੋਂ ਸਹਾਇਕ ਸੰਪਾਦਕ, ਮੁਖਤਿਆਰ ਸਿੰਘ ਗਿਲ ਨੇ ਉਹਨਾਂ ਦਾ ਕੰਮ ਵੀ ਸੰਭਾਲ ਲਿਆ ਤੇ ਪ੍ਰਬੰਧਕੀ ਜ਼ਿਮੇਵਾਰੀ ਦੇ ਨਾਲ ਵਿਸ਼ਵ ਕੋਸ਼ ਦੀ ਸੰਪਾਦਨਾ ਨੂੰ ਵੀ ਬੜੀ ਸੁਹਿਰਦਤਾ ਨਾਲ ਨਿਭਾਇਆ।

ਕੋਸ਼ਕਾਰੀ ਵਿਭਾਗ ਦੇ ਕੁਝ ਵਿਦਵਾਨ ਇਸ ਯੋਜਨਾ ਵਿਚ ਸਾਡੇ ਨਾਲ ਕੰਮ ਕਰਦੇ ਰਹੇ ਹਨ। ਇਹਨਾਂ ਵਿਚ ਗੁਰਬਖ਼ਸ ਸਿੰਘ, ਅਨਵਰ ਚਿਰਾਗ ਅਤੇ ਪ੍ਰਮਜੀਤ ਕੌਰ ਦਾ ਯੋਗਦਾਨ ਸ਼ਲਾਘਾ ਯੋਗ ਹੈ। ਦਲਜੀਤ ਕੌਰ, ਅਤਿਅੰਤ ਕੌਰ, ਨਿਸ਼ਾਨ ਸਿੰਘ ਤੇ ਭੁਪਿੰਦਰ ਸਿੰਘ ਨੇ ਵੀ ਫੁਟਕਲ ਕੰਮਾਂ ਵਿਚ ਹਿੱਸਾ ਪਾਇਆ ਹੈ। ਸਤਵਿੰਦਰ ਸਿੰਘ ਨੇ ਇਸ ਖਰੜੇ ਦੀ ਪਹਿਲੀ ਕਾਪੀ ਟਾਈਪ ਕੀਤੀ। ਅਮਨਦੀਪ ਅੰਟਾਲ ਤੇ ਅਮਨਦੀਪ ਕੰਬੋਜ ਨੇ ਪ੍ਰੈਸ ਕਾਪੀ ਤਿਆਰ ਕੀਤੀ। ਅਸੀਂ ਇਹਨਾਂ ਵਿਦਵਾਨਾਂ ਦੇ ਸ਼ੁਕਰ ਗੁਜ਼ਾਰ ਹਾਂ।

ਅਸੀਂ ਵਾਈਸ ਚਾਂਸਲਰ, ਡਾਕਟਰ ਜਸਪਾਲ ਸਿੰਘ ਦੇ ਰਿਣੀ ਹਾਂ ਜਿਨ੍ਹਾਂ ਨੇ ਕੋਸ਼ ਦੀ ਤਿਆਰੀ ਦੇ ਹਰ ਪਖ ਵਿਚ ਸਹਾਇਤਾ ਕੀਤੀ ਹੈ। ਅਸੀਂ ਕੁਆਰਡੀਨੇਟਰ ਡਾਕਟਰ ਜੋਗਾ ਸਿੰਘ ਤੇ ਕੰਪਿਊਟਰ ਵਿਭਾਗ ਦੇ ਪ੍ਰੋਫੈਸਰ ਗੁਰਪ੍ਰੀਤ ਸਿੰਘ ਲਹਿਲ ਦੇ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਕੋਸ਼ ਨਾਲ ਸੰਬਧਿਤ ਸਾਰੀਆਂ ਪੁਸਤਕਾਂ ਨੂੰ ਪੰਜਾਬੀ ਯੂਨੀਵਰਸਿਟੀ ਦੀ ਵੈਬ ਸਾਈਟ ਤੇ ਪਾਇਆ ਹੈ।

ਹਰਜੀਤ ਸਿੰਘ ਗਿਲ
ਪ੍ਰੋਫੈਸਰ ਅਮੈਰੀਟਸ, ਜਵਾਹਰਲਾਲ ਨਹਿਰੂ ਯੂਨੀਵਰਸਿਟੀ
ਮੁਖ ਸੰਪਾਦਕ

**ਊੜਾ** ūṛā

ਗੁਰਮੁਖੀ ਵਰਣਮਾਲਾ ਦਾ ਪਹਿਲਾ ਅੱਖਰ

**ਉਆ** uā

ਪੜਨਾਂਵ
ਉਸ, ਉਹ

**ਉਆ ਕੀ ਬਾਤ** uā kī bāt

ਉਸ ਕਰਤਾਰ ਦੀ, ਉਆ ਦੀ ਕਿਰਪਾ ਨਾਲ ਦਰਗਹ ਵਿਚ ਮਾਨ ਮਿਲਦਾ ਹੈ। ਦੈਵੀ ਜੋਤਿ ਦਾ ਪ੍ਰਗਾਸ ਹੁੰਦਾ ਹੈ। ਗੁਰਮੁਖ ਕਰਤਾਰ ਦੀ ਸੇਵਾ ਵਿਚ ਜਪ, ਤਪ ਨਾਲ ਕੁਦਰਤ ਦੇ ਰਹੱਸ ਨੂੰ ਪਹਿਚਾਣਦਾ ਹੈ। ਉਸ ਦੀ ਜੇਵਰੀ ਕੱਟੀ ਜਾਂਦੀ ਹੈ ਤੇ ਉਹ ਮੁਕਤ ਹੋ ਜਾਂਦਾ ਹੈ।

ਗੁਰ ਜੀਉ ਸੰਗਿ ਤੁਹਾਰੈ ਜਾਨਿਓ ॥ ਕੋਟਿ ਜੋਧ **ਉਆ ਕੀ ਬਾਤ** ਨ ਪੁਛੀਐ ਤਾਂ **ਦਰਗਹ ਭੀ ਮਾਨਿਓ** ॥ ੧ ॥ ਰਹਾਉ ॥ **ਕਵਨ ਮੂਲੁ ਪ੍ਰਾਨੀ ਕਾ ਕਹੀਐ** ਕਵਨ ਰੂਪੁ ਦ੍ਰਿਸਟਾਨਿਓ ॥ ਜੋਤਿ ਪ੍ਰਗਾਸ ਭਈ ਮਾਟੀ ਸੰਗਿ **ਦੁਲਭ ਦੇਹ ਬਖਾਨਿਓ** ॥ ੧ ॥ ਤੁਮ ਤੇ ਸੇਵ ਤੁਮ ਤੇ ਜਪ ਤਾਪਾ ਤੁਮ ਤੇ ਤਤੁ ਪਛਾਨਿਓ ॥ ਕਰੁ ਮਸਤਕਿ ਧਰਿ **ਕਟੀ ਜੇਵਰੀ** ਨਾਨਕ ਦਾਸ ਦਸਾਨਿਓ ॥੨॥੩੯॥ ੬੨ ॥

ਅ.ਗ.ਮ.੫, ੧੨੧੬

ਉਆ uā

**ਦਰਗਹ ਭੀ ਮਾਨਿਓ**
dargɛ́ pı̀ mānio

**ਕਵਨ ਮੂਲੁ**
kawan mūl

**ਪ੍ਰਾਨੀ ਕਾ ਕਹੀਐ**
prānī kā kahīɛ

**ਕਵਨ ਰੂਪੁ ਦ੍ਰਿਸਟਾਨਿਓ**
kawan rūp dristạ̄nio

**ਦੁਲਭ ਦੇਹ ਬਖਾਨਿਓ**
duláb dé bkhānio

**ਕਟੀ ਜੇਵਰੀ**
kaṭī jewrī

**ਉਆ** – ਉਸ, ਉਹ।

**ਦਰਗਹ ਭੀ ਮਾਨਿਓ** – ਸਤਿਗੁਰੂ ਦੀ ਸੰਗਤ ਵਿਚ ਰਹਿ ਕੇ ਹੀ ਇਹ ਸਮਝ ਆਉਂਦੀ ਹੈ ਕਿ ਜਿਹੜੇ ਜਗਤ ਵਿਚ ਕਰੋੜਾਂ ਯੋਧੇ ਫਿਰਦੇ ਹਨ, ਉਹਨਾਂ ਦੀ ਕੋਈ ਪਰਵਾਹ ਨਹੀਂ ਕਰਦਾ ਪਰ ਸਾਡੀ ਪ੍ਰਭੂ ਨੇ ਦਰਗਾਹ ਵਿਚ ਇੱਜ਼ਤ ਬਣਾ ਦਿੱਤੀ ਹੈ।

**ਕਵਨ ਮੂਲੁ ਪ੍ਰਾਨੀ ਕਾ ਕਹੀਐ** – ਇਸ ਮਨੁਖ ਦੇ ਮੁਢ ਦੀ ਅਸਲੀਅਤ ਕੀ ਹੈ, ਰਕਤ ਬੂੰਦ ਤੋਂ ਬਣਿਆ ਹੈ ਅਤੇ ਕੀ ਰੂਪ ਬਣਿਆ ਦਿਸਦਾ ਹੈ, ਭਾਵ ਕਿੰਨੇ ਤੁਛ ਮੂਲ ਤੋਂ ਕਿੰਨਾ ਚੰਗਾ ਰੂਪ ਬਣਿਆ ਹੈ।

**ਦੁਲਭ ਦੇਹ ਬਖਾਨਿਓ** – ਇਸ ਮਿੱਟੀ ਦੇ

ਸਰੀਰ ਅੰਦਰ ਜੋਤ ਦਾ ਪ੍ਰਕਾਸ਼ ਹੋਇਆ ਤਾਂ ਇਹ ਦੁਰਲਭ ਦੇਹ ਅਖਵਾਉਣ ਲੱਗੀ।

**ਕਟੀ ਜੇਵਰੀ** – ਗੁਰੂ ਆਪਣੇ ਦਾਸਾਂ ਦੇ ਮੱਥੇ ਉੱਤੇ ਆਪਣਾ ਹਥ ਰਖ ਕੇ ਮਾਇਆ ਦੇ ਮੋਹ ਦੀ ਫਾਹੀ ਕਟ ਦਿੰਦਾ ਹੈ ਤਾਂ ਜੀਵ ਕੈਸਾ ਗਿਆਨ ਧਿਆਨ ਕਰਨ ਵਾਲਾ ਬਣ ਜਾਂਦਾ ਹੈ।

**ਉਸਤੋਤ੍ਰ** ustotr

ਨਾਂਵ ਪੁਲਿੰਗ

ਗੀਤਾਂ ਰਾਹੀਂ ਉਚਾਰੇ ਗਏ ਕੋੜੇ ਅਤੇ ਚੁਭਵੇਂ ਬੋਲ, ਸਿੱਠਣੀ

### ਮਾਂ ਭੈਣ ਦੇ ਉਸਤੋਤ੍ਰ

mā̃ pὲṇ de ustotr

ਵਿਆਹ ਸਮੇਂ ਲੜਕੀ ਦੀਆਂ ਰਿਸ਼ਤੇਦਾਰ ਅਤੇ ਹੋਰ ਸਹੇਲੀਆਂ ਲਾੜੇ ਨੂੰ ਉਸ ਦੀ ਮਾਂ/ਭੈਣ ਬਾਰੇ ਕਈ ਤਰ੍ਹਾਂ ਦੇ ਚੁਭਵੇਂ ਗੀਤਾਂ ਰਾਹੀਂ ਆਪਣੇ ਮਨ ਦੀ ਹਵਾੜ ਕਢਦੀਆਂ ਹਨ। ਉਹ ਜੋ ਸਾਧਾਰਨ ਜੀਵਨ ਵਿਚ ਬੋਲ ਕੇ ਨਹੀਂ ਕਹਿ ਸਕਦੀਆਂ, ਦੋਹਿਆਂ, ਗੀਤਾਂ, ਟੱਪਿਆਂ ਅਤੇ ਹੇਰਿਆਂ ਰਾਹੀਂ ਲਾੜੇ ਅਤੇ ਉਸ ਦੇ ਸਾਕ ਸਬੰਧੀਆਂ ਨੂੰ ਕਹਿ ਦਿੰਦੀਆਂ ਹਨ। ਇਹਨਾਂ ਕੋੜੇ ਅਸਭਿਅਕ ਅਤੇ ਵਿਅੰਗਮਈ ਗੀਤਾਂ ਨੂੰ ਉਸਤੋਤ੍ਰ ਕਿਹਾ ਜਾਂਦਾ ਹੈ।

**ਮਾਂ ਭੈਣ ਦੇ 'ਉਸਤੋਤ੍ਰ' ਪਿੱਛੋ ਫਿਰ ਲਾੜੇ ਦੀ ਵਾਰੀ ਆ ਜਾਂਦੀ ਹੈ।** ਜਿਸ ਲਾੜੇ ਦੇ ਜਸ ਵਿਚ ਰਾਮਕ੍ਰਿਸ਼ਨ ਹੋਣ ਦੇ ਪਹਿਲਾਂ ਜ਼ਿਮੀਂ ਅਸਮਾਨ ਦੇ 'ਗੂੜ੍ਹੇ ਨੈਣਾਂ ਦੀਆਂ ਝਾਤਾਂ ਨਾਲ' ਕੁੰਡੇ ਮੇਲੇ ਹੁੰਦੇ ਹਨ, ਉਸ ਦੇ ਮੂੰਹ ਤੇ ਇਸ

ਵੇਲੇ **ਪੁੱਠੇ ਤਵੇ ਦੀ ਕਾਲਖ ਹੀ ਨਹੀਂ ਮਲੀ ਜਾਂਦੀ**, ਸਗੋਂ **ਜੋ ਮਨ ਵਿਚ ਆਉਂਦਾ ਹੈ ਮੂੰਹ ਵਿਚ ਵੀ ਵਗਦਾ ਰਹਿੰਦਾ ਹੈ।** ਵੱਧ ਤੋਂ ਵੱਧ ਮੇਹਰਬਾਨੀ ਇਹ ਕੀਤੀ ਜਾਂਦੀ ਹੈ ਕਿ **ਲਾੜੇ ਨੂੰ ਨਾ ਮਾਤਰ ਮਜ਼ਦੂਰੀ ਤੇ ਨੌਕਰ ਰੱਖਣ ਦਾ ਮਾਣ ਬਖਸਿਆ** ਜਾਵੇ।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੩੯੬

ਉਸਤੋਤ੍ਰ

ustotr

ਮਾਂ ਭੈਣ ਦੇ ਉਸਤੋਤ੍ਰ

mā̃ pὲṇ de ustotr

ਪਿੱਛੋ ਫਿਰ ਲਾੜੇ ਦੀ ਵਾਰੀ ਆ ਜਾਂਦੀ ਹੈ

piččhõ phir lāṛe dī wārī ā jā̃dī hɛ

ਪੁੱਠੇ ਤਵੇ ਦੀ ਕਾਲਖ ਮਲੀ ਜਾਂਦੀ ਹੈ

puṭṭhe tawe dī kālakh malī jā̃dī hɛ

ਜੋ ਮਨ ਵਿਚ ਆਉਂਦਾ ਹੈ

jo man wič ɔ̃dā hɛ

ਮੂੰਹ ਵਿਚ ਵੀ ਵਗਦਾ ਰਹਿੰਦਾ ਹੈ

mū̃ wič wī wagdā rɛ́dā hɛ

ਲਾੜੇ ਨੂੰ ਨਾ ਮਾਤਰ ਮਜ਼ਦੂਰੀ ਤੇ
lāṛe nū̃ nā mātar mazdūrī te

ਨੌਕਰ ਰੱਖਣ ਦਾ ਮਾਣ ਬਖਸ਼ਣਾ
nɔkar rakkhaṇ dā māṇ bakhšṇā

**ਉਸਲ ਵਟ** ussal waṭ
ਨਾਂਵ ਪੁਲਿੰਗ
ਪਾਸੇ ਮਾਰਨ ਦਾ ਭਾਵ, ਕਰਵਟ; ਕੁਝ ਕਹਿਣ ਲਈ ਬੇਤਾਬ ਹੋਣ ਦਾ ਭਾਵ, ਪ੍ਰਤੀਕਿਰਿਆ ਕਰਨ ਲਈ ਕਾਹਲੇ ਪਏ ਹੋਣ ਦਾ ਭਾਵ

**ਉਸਲ ਵੱਟੇ ਭੰਨ ਹੀ ਰਹੇ ਸਨ**
ussal waṭṭe pa̖n hī rahe san

ਇਹ ਉਹ ਅਵਸਥਾ ਹੁੰਦੀ ਹੈ ਜਦੋਂ ਕੋਈ ਵਿਅਕਤੀ ਕਿਸੇ ਦੀ ਗਲ, ਕਥਾ ਜਾਂ ਵਾਰਤਾ ਸੁਣ ਤਾਂ ਰਿਹਾ ਹੁੰਦਾ ਹੈ ਪਰ ਅੰਦਰਲੇ ਮਨ ਤੋਂ ਉਸ ਨਾਲ ਸਹਿਮਤ ਨਹੀਂ ਹੁੰਦਾ। ਨਾ ਹੀ ਉਸ ਦਾ ਵਿਰੋਧ ਕਰਦਾ ਹੈ। ਉਹ ਮਨ ਹੀ ਮਨ ਵਿਚ ਕਰਿਝਦਾ ਹੈ ਪਰ ਮੂਹੋਂ ਬੋਲ ਕੇ ਪ੍ਰਤੀਕਰਮ ਨਹੀਂ ਦਿੰਦਾ ਅਤੇ ਸਰੀਰਕ ਤੌਰ ਤੇ ਵਲ ਖਾਂਦਾ ਰਹਿੰਦਾ ਹੈ। ਇਸ ਨੂੰ ਉੱਸਲ ਵੱਟ ਕਿਹਾ ਜਾਂਦਾ ਹੈ।

**ਓਏ! ਬਾਣੀ ਤੇਰੀ ਕੱਟੇ,**
**ਵਈ ਕੱਟੇ ਕੱਟੇ, ਕੱਟੇ ਹਾਉਮੈਂ ਰੋਗ।**

ਇਸ ਕੱਟੇ ਕੱਟੇ ਦੀ ਮੁੜ ਮੁੜ ਅਨੁਪ੍ਰਾਸਕ ਛਣਕਾਰ ਵਾਲੀ ਤੁਕ ਸੁਣ ਕੇ ਅੱਧੇ ਲੋਕਾਂ ਦੀਆਂ ਅੱਖਾਂ ਸਾਹਮਣੇ ਆਪਣੇ ਘਰ ਦੇ ਕੱਟੇ ਵੱਛੇ ਘੁੰਮਣ ਲੱਗ ਪਏ। ਬਾਣੀ ਦੀ ਇਸ ਕੁ-ਵਰਤੋਂ ਤੋਂ ਸਾਡੇ ਪਿੰਡ ਦੇ ਸ਼ਬਦੀ ਜਥੇ ਦੇ ਸਿਆਣੇ ਮੈਂਬਰ ਕੁਝ ਕਹਿਣ ਲਈ **ਉੱਸਲ ਵੱਟੇ ਭੰਨ ਹੀ ਰਹੇ ਸਨ** ਕਿ ਸੰਤਾਂ ਨੇ ਇਕ ਹੋਰ **ਮੂੰਹ ਫੱਟ ਧਾਰਨਾ ਦਾ ਅਲਾਪ ਆਰੰਭ ਕਰ ਦਿੱਤਾ।** ਦਰੋਪਤੀ ਦੀ ਕਥਾ ਸੁਣ ਕੇ ਟੋਟਕਾ ਗਾਇਆ:

ਨੰਗੀ ਕਰੋ ਪੰਚਾਲੀ ਬਾਂਦੀ,
ਹੁਣ ਤੁਸੀ ਨੰਗੀ ਕਰੋ।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੮੭

ਉਸਲ ਵਟ
ussal-waṭ

ਉੱਸਲ ਵੱਟੇ ਭੰਨ ਹੀ ਰਹੇ ਸਨ
ussal waṭṭe pa̖n hī rahe san

ਸਿਆਣੇ ਮੈਂਬਰ ਕੁਝ ਕਹਿਣ ਲਈ
siāṇe mɛ̃bar kúj kɛ́ṇ laī

ਮੂੰਹ ਫੱਟ ਧਾਰਨਾ ਦਾ
mū̃ phaṭ tа̖rnā dā

ਅਲਾਪ ਆਰੰਭ ਕਰ ਦਿੱਤਾ
alāp ārа̖́b kar dīttā

**ਉਸ਼ੇਰ** ušer
ਨਾਂਵ ਇਸਤਰੀਲਿੰਗ
ਪਹੁ-ਫੁਟਾਲਾ, ਸਵੇਰਾ, ਪ੍ਰਭਾਤ

**ਵੱਡੀ ਹੋਈ ਉਸ਼ੇਰ ਵਿਚ ਜਾਹਿ ਛਹਿਆ**
waḍḍī hoī ušer wič jāhe čhɛhiā

ਵੱਡੀ ਹੋਈ ਉਸ਼ੇਰ ਦਾ ਭਾਵ ਚੰਗਾ ਦਿਨ ਚੜ੍ਹ ਜਾਣ ਤੋਂ ਹੈ। ਜਦੋਂ ਚੰਗਾ ਦਿਨ ਚੜ੍ਹ ਆਇਆ ਤਾਂ ਕੈਦੋਂ ਛਹਿ ਕੇ ਭਾਵ ਲੁਕ ਕੇ ਕੁੰਨੂਆਂ ਵਿਚ ਇਸ ਤਰ੍ਹਾਂ ਬਹਿ ਗਿਆ ਜਿਵੇਂ ਪੋਹ ਮਾਘ ਦੀਆਂ ਰਾਤਾਂ ਵਿਚ ਠੰਢ ਤੋਂ ਬਚਣ ਲਈ ਕੁੱਤੇ ਆਦਿ ਬਹਿ ਜਾਂਦੇ ਹਨ। ਜਦੋਂ ਛਾਹ ਵੇਲਾ ਭਾਵ ਪਹਿਰ ਲੰਘੇ ਦਿਨ ਦਾ ਸਮਾਂ ਹੋਇਆ ਤਾਂ ਆਸ਼ਕ ਮਸ਼ੂਕ ਇਕ ਦੂਜੇ ਨੂੰ ਮਿਲਣ ਲਈ ਬੇਲਿਆਂ ਨੂੰ ਤੁਰ ਪਏ। ਉਹਨਾਂ ਨੇ ਚੁੰਨੂੰ ਭਾਵ ਹਦਵਾਣਿਆਂ ਦੇ ਢੇਰ ਲਾ ਲਏ। ਚਾਰੇ ਪਾਸੇ ਰੰਗ ਲਗ ਗਏ ਅਤੇ ਕੈਦੋਂ ਘੁੰਨੂੰਆਂ ਭਾਵ ਘੋਗਲ ਕੰਨਿਆਂ ਵਾਂਗੂੰ ਲੁਕ ਕੇ ਬੈਠਾ ਰਿਹਾ। ਕੁੰਨੂੰ ਦਾ ਅਰਥ ਕੜਬ ਆਦਿ ਦਾ ਢੇਰ ਹੈ ਅਤੇ ਛਾਹ ਲੱਸੀ ਨੂੰ ਆਖਦੇ ਹਨ। ਜਦੋਂ ਕਿ ਛਾਹ ਵੇਲੇ ਤੋਂ ਭਾਵ ਸਵੇਰ ਦੀ ਰੋਟੀ ਦਾ ਸਮਾਂ ਹੈ। ਇਸ ਨੂੰ ਹਾਜ਼ਰੀ ਵੀ ਕਿਹਾ ਜਾਂਦਾ ਹੈ।

**ਵੱਡੀ ਹੋਈ ਉਸ਼ੇਰ ਵਿਚ ਜਾਹਿ ਛਹਿਆ,**
**ਪੋਹ ਮਾਘ ਕੁੱਤਾ ਵਿਚ ਕੁੰਨੂੰਆਂ ਦੇ।**
**ਹੋਇਆ ਛਾਹ ਵੇਲਾ ਜਦੋਂ ਵਿਚ ਬੇਲੇ,**
**ਫੇਰੇ ਆਣ ਪਏ ਸੱਸੀ ਪੁੰਨੂਆਂ ਦੇ।**
ਪੋਨਾ ਭੰਨ ਕੇ ਰਾਂਝੇ ਨੇ ਹਥ ਮਲਿਆ,
ਢੇਰ ਆਣ ਲੱਗੇ ਰੱਤੇ ਚੁੰਨੂੰਆਂ ਦੇ।
ਬੇਲਾ ਲਾਲੋ ਹੀ ਲਾਲ ਪੁਕਾਰਦਾ ਸੀ,
ਕੈਦੋਂ ਹੋ ਰਿਹਾ ਵਾਂਗ ਘੁੰਨੂੰਆਂ ਦੇ।

ਹੀਰ ਵਾਰਿਸ, ੯੫

ਉਸ਼ੇਰ ušer

ਵੱਡੀ ਹੋਈ ਉਸ਼ੇਰ ਵਿਚ ਜਾਹਿ ਛਹਿਆ
waḍḍī hoī ušer wič jāhe čhɛhiā

ਪੋਹ ਮਾਘ ਕੁੱਤਾ ਵਿਚ ਕੁੰਨੂੰਆਂ ਦੇ
pó mág kuttā wič kũnũā̃ de

ਹੋਇਆ ਛਾਹ ਵੇਲਾ ਜਦੋਂ ਵਿਚ ਬੇਲੇ
hoiā čhá welā jadõ wič bele

ਫੇਰੇ ਆਣ ਪਏ ਸੱਸੀ ਪੁੰਨੂਆਂ ਦੇ
phere āṇ pae sassī pũnũā̃ de

**ਉਹਲੇ** óle
ਕਿਰਿਆ ਵਿਸ਼ੇਸ਼ਣ
ਪਰਦੇ ਵਿਚ, ਓਝਲ

**ਕਦੇ ਅੱਖੀਆਂ ਤੋਂ ਨ ਹੋਇ ਉਹਲੇ**
kade akkhīā̃ tõ na hoe óle

ਜੇ ਮੁਹੱਬਤ ਹੋਵੇ ਤਾਂ ਫਿਰ ਸੁਮੇਲ ਹੋਵੇ। ਪਿਆਰਾ ਅੱਖੀਆਂ ਤੋਂ ਓਹਲੇ ਨਾ ਹੋਵੇ ਭਾਵ ਵਿਛੋੜਾ ਨਾ ਪਵੇ। ਜੇ ਅੱਖੀਂ ਨਾ ਵੀ ਦਿਸੇ ਤਾਂ ਦਿਲ ਦੇ ਜ਼ਰੂਰ ਨੇੜੇ ਰਹੇ। ਪਰ ਜੇ ਦਿਲ ਤੋਂ ਵੀ, ਜ਼ੁਬਾਨ ਤੋਂ ਵੀ ਪਿਆਰਾ ਉਹਲੇ ਹੋ ਜਾਵੇ ਤਾਂ ਫਿਰ ਇਹ ਸੁਰਤ, ਇਹ ਚੇਤਨਤਾ ਦੇਹ ਸਰੀਰ ਤੋਂ ਪਾਸੇ ਹੋ ਜਾਵੇ ਭਾਵ ਏਦੂੰ ਤਾਂ ਜ਼ਿੰਦਗੀ ਹੀ ਖਤਮ ਹੋ ਜਾਵੇ।

ਲੱਗੇ ਪਜਾਰ ਤਾਂ ਪਜਾਰੜਾ ਪਾਸ ਵੱਸੇ,
**ਕਦੇ ਅੱਖੀਆਂ ਤੋਂ ਨ ਹੋਇ ਉਹਲੇ,**
ਕਦੇ ਅੱਖੀਆਂ ਤੋਂ ਜੇ ਹੋਇ ਉਹਲੇ,
ਸੂਰਤ ਓਸ ਦੀ ਦਿਲੋਂ ਨਾ ਹੋਇ ਉਹਲੇ,
ਸੂਰਤ ਓਸ ਦੀ ਦਿਲੋਂ ਜੇ ਹੋਇ ਉਹਲੇ,
ਨਾਮ ਜੀਭ ਉਤੋਂ ਨਾ ਹੋਇ ਉਹਲੇ,
**ਨਾਮ ਜੀਭ ਤੋਂ ਕਦੇ ਜੇ ਹੋਇ ਉਹਲੇ,**
**ਸੂਰਤ ਦੇਹ ਤੋਂ, ਸ਼ਾਲਾ ! ਤਦ ਹੋਇ ਉਹਲੇ।**

ਭਾਈ ਵੀਰ ਸਿੰਘ, ਬਿਜਲੀਆਂ ਦੇ ਹਾਰ, ੯੦

ਉਹਲੇ óle

ਕਦੇ ਅੱਖੀਆਂ ਤੋਂ ਨ ਹੋਇ ਉਹਲੇ
kade akkhīā̃ tõ na hoe óle

ਨਾਮ ਜੀਭ ਤੋਂ ਕਦੇ ਜੇ ਹੋਇ ਉਹਲੇ
nām jı̄́b tõ kade je hoe óle

ਸੂਰਤ ਓਸ ਦੀ ਦਿਲੋਂ ਨਾ ਹੋਇ ਉਹਲੇ
sūrat os dī dilõ nā hoe óle

**ਉਕਤਿ** ukat
ਨਾਂਵ ਇਸਤਰੀਲਿੰਗ
ਜੁਗਤ, ਢੰਗ, ਤਰੀਕਾ, ਵਿਉਂਤ

**ਉਕਤਿ ਖੇਲਾਵੈ** ukat khelāwɛ

ਵਾਹਿਗੁਰੂ ਆਪਣੀ ਜੁਗਤ ਅਨੁਸਾਰ ਇਸ ਸੰਸਾਰ ਦੇ ਸਾਰੇ ਕੰਮ ਚਲਾਉਂਦਾ ਹੈ। ਇਸ ਜਗਤ ਨੂੰ ਖਿਡਾਉਂਦਾ ਹੈ। ਜਿਸ ਤਰ੍ਹਾਂ ਮਾਂ ਆਪਣੇ ਬੱਚੇ ਦੀ ਪਾਲਣਾ ਕਰਦੀ ਹੈ, ਉਸੇ ਤਰ੍ਹਾਂ ਕਰਤਾਰ ਆਪਣੀ ਕੁਦਰਤ ਦੀ ਦੇਖ ਭਾਲ ਕਰਦਾ ਹੈ।

ਅਪਨੀ ਉਕਤਿ ਖਲਾਵੈ ਭੋਜਨ ਅਪਨੀ **ਉਕਤਿ ਖੇਲਾਵੈ ॥ ਸਰਬ ਸੂਖ ਭੋਗ ਰਸ ਦੇਵੈ ਮਨ ਹੀ ਨਾਲਿ ਸਮਾਵੈ** ॥ ੧ ॥ ਹਮਰੇ ਪਿਤਾ ਗੋਪਾਲ ਦਇਆਲ ॥ **ਜਿਉ ਰਾਖੈ ਮਹਤਾਰੀ ਬਾਰਿਕ ਕਉ ਤੈਸੇ ਹੀ ਪ੍ਰਭ ਪਾਲ** ॥ ੧ ॥ ਰਹਾਉ ॥ ਮੀਤ ਸਾਜਨ **ਸਰਬ ਗੁਣ ਨਾਇਕ ਸਦਾ ਸਲਾਮਤਿ ਦੇਵਾ ॥ ਈਤ ਊਤ ਜਤ ਕਤ ਤਤ ਤੁਮ ਹੀ ਮਿਲੈ ਨਾਨਕ ਸੰਤ ਸੇਵਾ** ॥ ੨ ॥ ੮ ॥ ੩੯ ॥

ਅ.ਗ.ਮ.ਪ., ੬੮੦

ਉਕਤਿ ukat

ਉਕਤਿ ਖੇਲਾਵੈ ukat khelāwɛ

ਸਰਬ ਸੂਖ ਭੋਗ ਰਸ ਦੇਵੈ
sarb sūkh pòg ras dewɛ

ਮਨ ਹੀ ਨਾਲਿ ਸਮਾਵੈ
man hī nāl smāwɛ

ਜਿਉ ਰਾਖੈ ਮਹਤਾਰੀ ਬਾਰਿਕ ਕਉ
jiõ rākhɛ mɛ́tārī bārik kɔ

ਤੈਸੇ ਹੀ ਪ੍ਰਭ ਪਾਲ
tɛse hī práb pāl

ਸਰਬ ਗੁਣ ਨਾਇਕ
sarb guṇ nāik

ਸਦਾ ਸਲਾਮਤਿ ਦੇਵਾ
sadā slāmat dewā

ਈਤ ਊਤ ਜਤ ਕਤ ਤਤ
īt ūt jat kat tat

ਤੁਮ ਹੀ ਮਿਲੈ
tum hī milɛ

ਨਾਨਕ ਸੰਤ ਸੇਵਾ
nānak sãt sewā

**ਉਕਤਿ** – ਜੁਗਤ, ਢੰਗ ਤਰੀਕਾ, ਵਿਉਂਤ।

**ਸਰਬ ਸੂਖ** – ਪਰਮਾਤਮਾ ਆਪਣੇ ਹੀ ਢੰਗ ਨਾਲ ਜੀਵਾਂ ਨੂੰ ਸਾਰੇ ਸੁਖ ਦਿੰਦਾ ਹੈ।

**ਭੋਗ ਰਸ ਦੇਵੈ** – ਸਾਰੇ ਸੁਆਦਲੇ ਪਦਾਰਥ ਦਿੰਦਾ ਹੈ।

**ਮਨ ਹੀ ਨਾਲਿ ਸਮਾਵੈ** – ਸਾਡੇ ਮਨ ਦੇ ਨਾਲ ਰਹਿੰਦਾ ਹੈ।

**ਜਿਉ ਰਾਖੈ ਮਹਤਾਰੀ ਬਾਰਿਕ ਕਉ** – ਜਿਵੇਂ ਮਾਂ ਆਪਣੇ ਬੱਚੇ ਦੀ ਪਾਲਣਾ ਕਰਦੀ ਹੈ।

**ਤੈਸੇ ਹੀ ਪ੍ਰਭ ਪਾਲ** – ਉਵੇਂ ਹੀ ਸ੍ਰਿਸ਼ਟੀ ਦਾ ਪਾਲਣਹਾਰ, ਸਾਡਾ ਪਿਤਾ ਪ੍ਰਭੂ, ਸਾਨੂੰ ਜੀਵਾਂ ਨੂੰ ਪਾਲਦਾ ਹੈ।

**ਸਰਬ ਗੁਣ ਨਾਇਕ** – ਪਰਮਾਤਮਾ ਸਾਰੇ ਗੁਣਾਂ ਵਾਲਾ, ਸੱਜਣ, ਮਿੱਤਰ, ਆਗੂ ਅਤੇ ਸਭ ਦੀ ਜੀਵਨ ਅਗਵਾਈ ਕਰਨ ਵਾਲਾ ਹੈ।

**ਸਦਾ ਸਲਾਮਤਿ ਦੇਵਾ** – ਪ੍ਰਕਾਸ਼ ਰੂਪ ਪ੍ਰਭੂ, ਸਦਾ ਜਿਉਂਦਾ ਹੈ।

**ਈਤ ਊਤ ਜਤ ਕਤ** – ਇਸ ਲੋਕ ਵਿਚ ਅਤੇ ਉਸ ਲੋਕ ਵਿਚ (ਪਰਲੋਕ), ਹਰ ਥਾਂ ਪਰਮਾਤਮਾ ਵਿਆਪਕ ਹੈ।

**ਤਤ ਤੁਮ ਹੀ** – ਹਰ ਥਾਂ ਪਰਮਾਤਮਾ ਮੌਜੂਦ ਹੈ।

**ਮਿਲੈ ਨਾਨਕ ਸੰਤ ਸੇਵਾ** – ਉਹ ਪਰਮਾਤਮਾ, ਗੁਰੂ ਦੀ ਸ਼ਰਨ ਪਿਆਂ ਹੀ ਮਿਲਦਾ ਹੈ, ਜਿਹੜਾ ਆਪਣੀ ਵਿਉਂਤ, ਜੁਗਤ ਅਨੁਸਾਰ ਸਾਨੂੰ ਖਾਣਾ ਖੁਆਉਂਦਾ ਹੈ ਅਤੇ ਆਪਣੀ ਜੁਗਤੀ ਅਨੁਸਾਰ ਸਾਨੂੰ ਸਾਰੇ ਜੀਵਾਂ ਨੂੰ ਖਿਡਾਉਂਦਾ ਹੈ।

## ਉਕਰ ਆਦਰ ukar ādar

ਨਾਂਵ ਪੁਲਿੰਗ
ਮਾਣ-ਸਤਿਕਾਰ, ਇੱਜ਼ਤ

### ਉਕਰ ਆਦਰ ਵੇਖ ਕੇ ਖੁਸ਼ ਹੁੰਦਾ ਹੈ

ukar ādar wekh ke khuş hũdā hɛ

ਵਿਆਹ ਲਈ ਰਿਸ਼ਤੇ ਜੋੜਣ ਵਾਲੇ ਵਿਅਕਤੀ ਨੂੰ ਵਿਚੋਲਾ ਕਿਹਾ ਜਾਂਦਾ ਹੈ। ਉਹ ਮੁੰਡੇ ਅਤੇ ਕੁੜੀ ਦੇ ਪਰਿਵਾਰਾਂ ਨਾਲ ਗਲ ਕਰਦਾ ਹੈ। ਵਿਆਹ ਸੰਬੰਧੀ ਦੇਣ-ਲੈਣ, ਦਸ-ਪੁਛ ਜਾਂ ਹੋਰ ਲੋੜੀਂਦੀ ਜਾਣਕਾਰੀ ਇਕ ਧਿਰ ਤੋਂ ਪਤਾ ਕਰਕੇ ਦੂਜੀ ਧਿਰ ਨੂੰ ਦੱਸਣੀ ਹੁੰਦੀ ਹੈ। ਵਿਆਹ ਵੇਲੇ

ਲੜਕੇ-ਲੜਕੀ ਦੇ ਮਾਂ-ਪਿਉ ਸਿੱਧੀ ਗਲ ਨਹੀਂ ਕਰਦੇ ਸਗੋਂ ਵਿਚੋਲੇ ਰਾਹੀ ਹੀ ਸਾਰੀ ਗਲ ਹੁੰਦੀ ਹੈ। ਦੋਵੇਂ ਧਿਰਾਂ ਉਸ ਦਾ ਮਾਣ ਸਤਿਕਾਰ ਕਰਦੀਆਂ ਹਨ। ਵਿਆਹ ਵੇਲੇ ਵਿਚੋਲੇ ਨੂੰ ਕਪੜੇ ਅਤੇ ਸੋਨੇ ਦੀ ਟੂਮ ਆਦਿ ਵੀ ਪਾਈ ਜਾਂਦੀ ਹੈ। ਇਸ ਇੱਜ਼ਤ ਨੂੰ ਹੀ ਉਕਰ ਆਦਰ ਕਿਹਾ ਜਾਂਦਾ ਹੈ।

**ਪੁੰਨ ਦਾ ਸਾਕ ਕਰਾਉਣ ਵਾਲਾ ਵਿਚੋਲਾ**, ਪਿੰਡ ਵਿਚ ਖਾਸ ਕਿਸਮ ਦੇ **ਆਦਰ ਭਾਉ ਦਾ ਪਾਤਰ ਹੁੰਦਾ ਹੈ**। ਵਿਆਹ **ਸ਼ਾਦੀ ਦੇ ਜੀਵਨ-ਨਾਟਕ ਦੇ ਮੁਖ ਪਾਤਰ ਲਾੜਾ ਤੇ ਲਾੜੀ ਹੁੰਦੇ ਹਨ**। ਪਰ ਫਿਰ ਵੀ ਕੁਝ ਲਏ ਦਿੱਤੇ ਬਿਨਾਂ ਮੁੰਡੇ ਵਾਲਿਆ ਦਾ **ਪਾਣੀ ਵੀ ਨਾ ਡੁੱਲ੍ਹਣ ਦੇਣ** ਅਤੇ ਧੀ ਵਾਲਿਆਂ ਨੂੰ **ਘਰਾਣੇ ਦਾ ਮੁੰਡਾ ਲਭ ਕੇ ਦੇਣ** ਦਾ ਦਾਅਵੇਦਾਰ **ਵਿਚੋਲਾ ਸਮਾਜ ਦਾ ਅਹਿਮ ਥੰਮ ਹੁੰਦਾ ਹੈ**। ਵਿਆਹ ਦੀ ਤਿਆਰੀ ਵੇਲੇ **ਦੋਵੇਂ ਧਿਰਾਂ ਵਿਚੋਲੇ ਤੋਂ ਪੁੱਛੇ ਬਿਨਾਂ ਪੈਰ ਨਹੀਂ ਪੁਟਦੀਆਂ**।
'ਐਵੇਂ ਮਾਣ ਤਾਣ ਈ ਹੁੰਦਾ ਹੈ। ਵਿਚੋਲੇ ਵਿਚਾਰੇ ਨੇ ਕਿਹੜਾ ਵਿੱਚੋਂ ਕੁਝ ਖੱਟਣਾ ਕਮਾਉਂਣਾ ਐ।' ਕਈ ਥਾਂਈ ਤਾਂ ਇਸ ਤਰ੍ਹਾਂ ਵਿਚੋਲਾ ਆਪਣਾ **ਉਕਰ ਆਦਰ ਵੇਖ ਕੇ ਖੁਸ਼ ਹੁੰਦਾ ਹੈ**।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੩੦੭-੩੦੮

ਉਕਰ ਆਦਰ ukar ādar

ਉਕਰ ਆਦਰ ਵੇਖ ਕੇ ਖੁਸ਼ ਹੁੰਦਾ ਹੈ
ukar ādar wekh ke khuṣ hũdā hɛ

ਪੁੰਨ ਦਾ ਸਾਕ
pũn dā sāk

ਵਿਚੋਲਾ ਆਦਰ ਭਾਉ ਦਾ ਪਾਤਰ ਹੁੰਦਾ ਹੈ
wičolā ādar pào dā pātar hũdā hɛ

ਮੁਖ ਪਾਤਰ ਲਾੜਾ ਤੇ ਲਾੜੀ ਹੁੰਦੇ ਹਨ
mukh pātar lāṛā te lāṛī hũde han

ਪਾਣੀ ਵੀ ਨਾ ਡੁੱਲ੍ਹਣ ਦੇਣਾ
pāṇī wī nā ḍúlaṇ deṇā

ਘਰਾਣੇ ਦਾ ਮੁੰਡਾ ਲਭ ਕੇ ਦੇਣਾ
krā̀ṇe dā mũḍā láb ke deṇā

ਵਿਚੋਲਾ ਸਮਾਜ ਦਾ ਅਹਿਮ ਥੰਮ ਹੁੰਦਾ ਹੈ
wičolā smaj dā ɛham thám hũdā hɛ

ਦੋਵੇਂ ਧਿਰਾਂ
dowẽ tìrā̃

ਪੁੱਛੇ ਬਿਨਾਂ ਪੈਰ ਨਹੀਂ ਪੁਟਦੀਆਂ
pučče binā pɛr nahī̃ puṭdīā̃

**ਉਂਗ਼ਲੀ ਛੁਡਾਉਣਾ** ũgḷī čhuḍɔnā
ਮੁਹਾਵਰਾ
ਸਾਥ ਛੱਡਣਾ, ਸਹਾਰਾ ਛੱਡਣਾ

**ਉਂਗਲੀ ਛੁਡਾ ਕੇ ਨਾ ਜਾਈਂ ਨੀ**
ũgḷī čhuḍā ke nā jāī̃ nī

ਬਾਲ ਬੱਚਿਆਂ ਵਾਲੀ ਔਰਤ ਦੀ ਮੌਤ ਸਮੇਂ ਵੈਣ ਪਾਉਂਦੀਆਂ ਔਰਤਾਂ ਖਾਸ ਕਰਕੇ ਉਸ ਦੀ ਸਸ

ਦਾ ਜ਼ਿਕਰ ਕੀਤਾ ਹੈ। ਉਹ ਵੈਣ ਪਾ ਕੇ ਉਹਨਾਂ ਬੇਸਹਾਰਾ ਬੱਚਿਆਂ ਬਾਰੇ ਕਹਿੰਦੀਆਂ ਹਨ ਕਿ ਉਹਨਾਂ ਨੂੰ ਉਂਗਲ ਫੜ ਕੇ ਤੋਰਨ ਵਾਲੀ ਮੇਰੀ ਨੂੰਹ ਹੁਣ ਨਹੀਂ ਰਹੀ। ਖੱਲਾਂ ਖੂੰਜਿਆਂ ਵਿਚ ਲਗਦੇ ਬੱਚਿਆਂ ਨੂੰ ਦੇਖ ਕੇ ਕਲੇਜੇ ਵਿਚ ਸਲ ਪੈ ਜਾਂਦੇ ਹਨ।

**ਆਪਣੇ ਬਾਲਾਂ ਦੇ ਹੱਥੋਂ**
**ਉਂਗ.ਲੀ ਛੁਡਾ ਕੇ ਨਾ ਜਾਈਂ ਨੀ।**
ਮੇਰੀ ਛਿੰਦੀਏ ਨੋਹੇਂ।
**ਖੂੰਜੇ ਕੋਨੀਂ ਲਗਦੇ ਫਿਰਦੇ** ਨੀ।
**ਮੇਰੇ ਸਲ ਕਲੇਜੇ।**

ਬੋਲ ਪੰਜਾਬਣ ਦੇ, II, ੩੭੮

ਉਂਗ.ਲੀ ਛੁਡਾਉਣਾ ũgḷī čhuḍṇā

ਉਂਗਲੀ ਛੁਡਾ ਕੇ ਨਾ ਜਾਈਂ ਨੀ
ũgḷī čhuḍā ke nā jāĩ nī

ਆਪਣੇ ਬਾਲਾਂ ਦੇ ਹੱਥੋਂ
āpṇe bālā̃ de hatthõ

ਖੂੰਜੇ ਕੋਨੀਂ ਲਗਦੇ ਫਿਰਦੇ ਨੀ
khū̃je konī̃ lagde phirde nī

ਮੇਰੇ ਸਲ ਕਲੇਜੇ mere sal kḷeje

**ਉਗਾਹੀ** ugāhī
ਨਾਂਵ ਇਸਤਰੀਲਿੰਗ
ਸ਼ਾਹਦੀ, ਸਹਿਮਤੀ

ਬਾਬੇ ਨਾਨਕ ਨੇ ਕਿਹਾ ਕਿ ਭਾਈ ਬਾਲਿਆ! ਮੇਰਾ ਮਨ ਕਹਿੰਦਾ ਹੈ ਕਿ ਕਿਸੇ ਨੇ ਮੇਰੇ ਵਿਰੁਧ ਚੁਗਲੀ ਕੀਤੀ ਹੈ। ਬਾਲੇ ਨੇ ਕਿਹਾ, ਮਿਹਰਬਾਨ ਜੀ ਤੇਰੇ ਵਿਰੁਧ ਕਿਸੇ ਨੇ ਕੀ ਚੁਗਲੀ ਕਰਨੀ ਹੈ। ਤੂੰ ਕਿਸੇ ਦਾ ਕੀ ਵਿਗਾੜਦਾ ਹੈਂ, ਜੋ ਤੇਰੇ ਵਿਰੁਧ ਕੋਈ ਚੁਗਲੀ ਕਰੇਗਾ। ਬਾਬੇ ਨਾਨਕ ਨੇ ਕਿਹਾ ਭਾਈ ਬਾਲਿਆ! ਪਤਾਸਿਆਂ ਵਾਲਾ ਭਾਂਡਾ ਚੁਕ ਲਿਆ। ਬਾਲਾ ਪਤਾਸਿਆਂ ਦਾ ਭਰਿਆ ਭਾਂਡਾ ਲੈ ਆਇਆ। ਬਾਬੇ ਨਾਨਕ ਨੇ ਝੋਲੀ ਅਡ ਦਿੱਤੀ। ਬਾਲੇ ਨੇ ਸਾਰੇ ਢਾਈ ਸੇਰ ਕੱਚੇ ਪਤਾਸੇ ਬਾਬੇ ਦੀ ਝੋਲੀ ਪਾ ਦਿੱਤੇ। ਪਤਾਸੇ ਲੈ ਕੇ ਬਾਬਾ ਨਾਨਕ ਬੇਬੇ (ਭੈਣ) ਨਾਨਕੀ ਕੋਲ ਆਇਆ।

ਨਾਨਕ ਕਹਿਆ ਭਾਈ ਬਾਲਾ ਮੇਰਾ ਮਨ **ਉਗਾਹੀ ਦੇਂਦਾ ਹੈ** ਕਿ **ਮੇਰੇ ਉਤੇ ਕਿਸੇ ਚੁਗਲੀ ਖਾਧੀ ਹੈ** ਤਾਂ ਬਾਲੇ ਕਹਿਆ ਜੀ ਮਿਹਰਬਾਨ ਤੇਰੇ ਉਤੇ ਕਿਸੇ ਕਿਆ ਚੁਗਲੀ ਕਰਨੀ ਹੈ। ਤੂੰ **ਕਿਸੇ ਉਤੇ ਕਿਆ ਕਰਦਾ ਹੈ** ਜੋ ਤੇਰੇ ਉਤੇ ਕੋਈ ਚੁਗਲੀ ਕਰਸੀ। ਤਾਂ ਨਾਨਕ ਕਹਿਆ ਭਾਈ ਬਾਲਾ ਪਤਾਸਿਆਂ ਦਾ ਭਾਂਡਾ ਚੁਕ ਲੈ ਆਉ। ਬਾਲਾ ਪਤਾਸਿਆਂ ਦਾ ਭਾਂਡਾ ਲੈ ਆਇਆ। ਨਾਨਕ **ਝੋਲੀ ਕੀਤੀ**। ਬਾਲੇ ਸਭ ਪਤਾਸੇ ਝੋਲੀ ਵਿਚ ਪਾਏ। **ਸੇਰ ਅਢਾਈ ਹਿਕ ਆਏ ਕਚੇ**। ਲੈ ਕਰ ਨਾਨਕ ਬੇਬੇ ਨਾਨਕੀ ਪਾਸ ਆਇਆ।

ਭਾਈ ਬਾਲਾ ਜਨਮ ਸਾਖੀ,

੭੦

ਉਗਾਹੀ ugāhī

ਦੇਂਦਾ ਹੈ dẽdā hɛ

ਮੇਰੇ ਉਤੇ ਕਿਸੇ ਚੁਗਲੀ ਖਾਧੀ ਹੈ
mere utte kise čuglī khā́dī hɛ

ਕਿਸੇ ਉਤੇ ਕਿਆ ਕਰਦਾ ਹੈ
kise utte kiā kardā hɛ

ਝੋਲੀ ਕੀਤੀ čòlī kītī

ਸੇਰ ਅਢਾਈ ਹਿਕ ਆਏ ਕਚੇ
ser aḍā̀ī hik āe kačče

**ਉਗੀਸਣਾ** ugīsṇā
ਕਿਰਿਆ
ਕਿਸੇ ਚੀਜ਼ ਅਦਿ ਨੂੰ ਧਰਤੀ ਤੋਂ ਥੋੜਾ ਜਿਹਾ ਉਪਰ ਵਲ ਨੂੰ ਚੁੱਕਣ ਦਾ ਭਾਵ, ਉਤਸ਼ਾਹ ਦੇਣਾ, ਹੱਲਾ ਸ਼ੇਰੀ ਦੇਣਾ

**ਉਤਾਂਹ ਨੂੰ ਉਗੀਸ ਕੇ** utā̃ nū̃ ugīs ke

ਪਿੰਡ ਵਿਚ ਕੁਸ਼ਤੀਆਂ ਦੀ ਖੇਡ ਬਹੁਤ ਪ੍ਰਸਿਧ ਹੈ।ਇਸ ਵਿਚ ਭਾਗ ਲੈਣ ਲਈ ਪਹਿਲਵਾਨ ਦੂਜੇ ਦੂਰ ਦੂਰ ਪਿੰਡਾਂ ਤੋਂ ਵੀ ਆਉਂਦੇ ਹਨ। ਇਸ ਵਿਚ ਜਿੱਤਣ ਵਾਲੇ ਨੂੰ ਖਾਣ ਲਈ ਘਿਉ ਆਦਿ ਦੀ ਰਸਦ ਮੁਫਤ ਦਿੱਤੀ ਜਾਂਦੀ ਹੈ। ਸਾਡੇ ਪਿੰਡ ਵਿਚ ਬਾਬਾ ਪੰਨੂੰ ਪਹਿਲਵਾਨ ਹੈ। ਪਰ ਬਾਹਰੋਂ ਆਏ ਪਹਿਲਵਾਨ ਨੇ ਇਹ ਸਮਝ ਕੇ ਝੰਡੀ ਦਿੱਤੀ ਕਿ ਇਹ ਛੋਟਾ ਜਿਹਾ ਪਿੰਡ ਹੈ ਅਤੇ ਕਿਹੜਾ ਕੋਈ ਪਹਿਲਵਾਨ ਹੋਣਾ ਹੈ ਤੇ ਮੈਂ ਆਪਣੀ ਰਸਦ ਲੈ ਕੇ ਅਗਲੇ ਪਿੰਡ ਨੂੰ ਨਿਕਲ ਜਾਵਾਂਗਾ। ਪਰ ਬਾਬੇ ਪੰਨੂੰ ਨੇ ਉਸ ਪਹਿਲਵਾਨ ਦੀ ਝੰਡੀ ਫੜ ਲਈ ਤੇ ਘੁਲਣ ਲਗ ਪਿਆ। ਬਾਬੇ ਨੇ ਠੋਡੀ ਹੇਠਾਂ ਕੂਹਣੀ ਦਾ ਸਹਾਰਾ ਦੇ ਕੇ ਗਰਦਨ ਨੂੰ ਵਲੇਵਾਂ ਪਾ ਕੇ ਅਜਿਹਾ ਉਤਾਂਹ ਚੁੱਕਿਆ (ਉਗੀਸ) ਕਿ ਉਸ ਦੇ ਧਰਤੀ ਤੋਂ ਪੈਰ ਉੱਖੜ ਗਏ। ਸਾਰਾ ਭਾਰ ਪਹਿਲਵਾਨ ਦੀ ਠੋਡੀ ਤੇ ਦੇ ਦਿੱਤਾ। ਇਸ ਤਰ੍ਹਾਂ ਕਰਨ ਨਾਲ ਬਾਹਰੋਂ ਆਏ ਪਹਿਲਵਾਨ ਦੇ ਆਨੇ ਬਾਹਰ ਆ ਗਏ ਅਤੇ ਉਸ ਦਾ ਘੋਰੜੂ ਵੱਜਣ ਲੱਗਾ। ਪਹਿਲਵਾਨ ਦੇ ਬਾਕੀ ਸਾਥੀਆਂ ਨੇ ਮਿੰਨਤਾਂ ਕਰ ਕੇ ਇਸ ਪਹਿਲਵਾਨ ਦਾ ਖਹਿੜਾ ਛੁਡਾਇਆ।

**ਇਕ ਦੋ ਅਰੰਭਕ ਹਥ ਕਰਨ ਪਿੱਛੋਂ**, ਬਾਬੇ ਪੰਨੂੰ ਨੇ ਪਹਿਲਵਾਨ ਦੀ ਠੋਡੀ ਹੇਠਾਂ **ਕੂਹਣੀ ਦਾ ਹੋੜਾ ਦੇ ਕੇ** ਮਗਰੋਂ **ਗਰਦਨ ਵਲੋਂ ਵਲੇਵੇਂ ਨਾਲ ਉਤਾਂਹ ਨੂੰ** ਉਗੀਸ ਕੇ ਪਹਿਲਵਾਨ ਨੂੰ ਧਰਤੀ ਤੋਂ ਬਾਹਾਂ ਉੱਤੇ ਉਪਰ ਵਲ ਨੂੰ ਅਜਿਹਾ ਚੁੱਕਿਆ ਕਿ ਉਸ ਦੇ **ਪੈਰ ਧਰਤੀ ਉੱਤੋਂ ਉੱਚੇ** ਹੋ ਗਏ। ਸਾਰਾ ਭਾਰ ਠੋਡੀ ਤੇ ਗਰਦਨ ਉੱਤੇ ਆ ਪਿਆ। ਥੋੜੇ ਚਿਰ ਪਿੱਛੋਂ ਜਦੋਂ ਉਸ ਦੇ **ਅੱਖਾਂ ਦੇ ਆਨੇ ਬਾਹਰ ਆਉਣ ਲੱਗੇ, ਸਿਰ ਚਕਰਾਇਆ** ਤਾਂ **ਲੱਗਾ ਘਰੋੜੂ ਵੱਜਣ**। ਪਹਿਲਵਾਨ ਸਾਹਿਬ ਦੇ **ਸਾਥੀ ਲੱਗੇ ਡੌਰ ਭੌਰ ਹੋ ਵੇਖਣ**। ਮਸਾਂ

ਮਸਾਂ ਇਸ਼ਾਰਿਆਂ ਨਾਲ ਜਾਨ ਬਖਸ਼ਾਉਣ ਦੇ ਵਾਸਤੇ ਪਾ ਕੇ **ਪਹਿਲਵਾਨ ਨੇ ਖਹਿੜਾ ਛੁਡਾਇਆ।**

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੨੯-੩੦

ਉਗੀਸਣਾ ugīsṇā

ਉਤਾਂਹ ਨੂੰ ਉਗੀਸ ਕੇ
utā̃ nū̃ ugīs ke

ਇਕ ਦੋ ਅਰੰਭਕ ਹਥ ਕਰਨ ਪਿੱਛੋਂ
ik do arábak hath karn piččhõ

ਕੂਹਣੀ ਦਾ ਹੋੜਾ ਦੇ ਕੇ
kṹṇi dā hoṛā de ke

ਗਰਦਨ ਵਲੋਂ ਵਲੇਵੇ ਨਾਲ ਉਤਾਂਹ ਨੂੰ ਉਗੀਸ ਕੇ
gardan wallõ wlewẽ naḷ utā̃ nū̃ ugīs ke

ਪੈਰ ਧਰਤੀ ਉੱਤੋਂ ਉੱਚੇ
pɛr tàrtī uttõ učče

ਅੱਖਾਂ ਦੇ ਆਨੇ ਬਾਹਰ ਆਉਣ ਲੱਗੇ
akkhā̃ de āne bā́r ɔṇ lagge

ਸਿਰ ਚਕਰਾਉਣਾ
sir čakrāoṇā

ਲੱਗਾ ਘਰੋੜੂ ਵੱਜਣ
laggā kròṛū wajjaṇ

ਡੌਰ ਭੌਰ ਹੋ ਵੇਖਣ
ḍɔr pɔ̀r ho wekhaṇ

ਪਹਿਲਵਾਨ ਨੇ ਖਹਿੜਾ ਛੁਡਾਇਆ
pɛ́lwān ne khɛ́ṛā čhuḍāiā

ਤਿੱਤਰ ਬਟੇਰੇ ਲੜਾਉਣ ਵਾਲਿਆਂ ਵਾਂਗ ਉਗੀਸਦੀਆਂ ਹਨ
tīttar baṭere laṛāuṇ wāḷiā̃ wā̃g ugīsdiā̃ han

ਵਿਆਹ ਤੋਂ ਪਿੱਛੋਂ ਲਾੜੇ ਅਤੇ ਲਾੜੀ ਨੂੰ ਵੱਡੇ-ਵਡੇਰਿਆਂ ਨੂੰ ਮੱਥਾ ਟਿਕਾਉਣ ਲਈ ਲਿਜਾਇਆ ਜਾਂਦਾ ਹੈ। ਇਸ ਵੇਲੇ ਕੁੜੀਆਂ ਅਤੇ ਸਜ ਵਿਆਹੀਆਂ ਦਰਾਣੀਆਂ ਜਠਾਣੀਆਂ ਆਦਿ ਜਾਂਦੀਆਂ ਹੋਈਆਂ ਖੁਸ਼ੀ ਦੇ ਗੀਤ ਗਾਉਦੀਆਂ ਹਨ। ਇਕ ਦੂਜੇ ਨੂੰ ਹਾਸਾ ਠੱਠਾ ਕਰਦੀਆਂ ਨਚਦੀਆਂ ਟਪਦੀਆਂ ਜਾਂਦੀਆਂ ਹਨ। ਤੂਤ ਦੀ ਪਤਲੀ ਛਟੀ ਪਿਆਰ ਨਾਲ ਮਾਰਦੀਆਂ ਹਨ।ਇਸ ਵਕਤ ਸੰਗਦੀ ਹੋਈ ਲਾੜੀ ਨੂੰ ਉਕਸਾਉਣ ਲਈ ਵਿਚੋਂ ਹੀ ਇਕ ਕਹਿੰਦੀ ਹੈ ਕਿ ਇਸ ਵਹਿੜਕੇ ਭਾਵ ਲਾੜੇ ਨੂੰ ਦਬ ਕੇ ਮਾਰ ਤਾਂ ਜੋ ਤਿੰਨ ਚਾਰ ਦਿਨ ਨਿਸ਼ਾਨੀ ਰਹੇ। ਇੱਥੇ ਉਗੀਸਣਾ ਦਾ ਭਾਵ ਹੱਲਾ ਸ਼ੇਰੀ ਦੇਣਾ ਹੈ।

**'ਇਹਨੂੰ ਬਹਿੜਕੇ ਨੂੰ ਕੁਝ ਨੀ ਹੋਣ ਲੱਗਿਆ।** ਇਕ ਦੋ ਤਾਂ ਦਬ ਕੇ ਮਾਰ, ਚਾਰ ਦਿਨ ਨਿਸ਼ਾਨੀ ਈ ਬਣੀ ਰਹੇ।' ਭਰਜਾਈਆਂ ਲਾੜੀ ਨੂੰ **ਤਿੱਤਰ ਬਟੇਰੇ ਲੜਾਉਣ ਵਾਲਿਆਂ ਵਾਂਗ ਉਗੀਸਦੀਆਂ ਹਨ।** ਪਰ ਕੀ ਲਾੜਾ ਲਾੜੀ ਆਪਣੀ **ਸੁਹਾਗ-ਰਾਤ ਦੇ ਦੁਖ-ਸੁੱਖਾਂ ਦਾ ਇਕਰਾਰ** ਪਹਿਲੀ ਪ੍ਰਭਾਤ ਹੀ ਭੁਲ ਜਾਣ। ਉਹ ਸਭ ਦੀਆਂ ਸੁਣਦੇ ਹੋਏ ਆਪਣੇ ਮਨ ਦੀਆਂ ਕਰਕੇ ਰਸਮ ਪੂਰੀ ਕਰ ਦਿੰਦੇ ਹਨ। ਛਟੀਆਂ ਦੇਖਣ ਵਾਲਿਆਂ ਦਾ ਇਹ ਮੇਲਾ 'ਮਨ ਕੀ ਮਨ ਮਾਂਹਿ ਰਹੀ" ਦੇ ਮਹਾਂ ਵਾਕ ਵਿਚ ਆਏ ਭਾਵਾਂ ਦੇ ਪਰਛਾਵਿਆਂ ਹੇਠਾਂ ਸਹਿਮਿਆਂ ਸਹਿਮਿਆਂ ਖਿੱਲਰ ਜਾਂਦਾ ਹੈ।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੪੩੫

ਉਗੀਸਣਾ ugīsṇā

ਤਿੱਤਰ ਬਟੇਰੇ ਲੜਾਉਣ ਵਾਲਿਆਂ ਵਾਂਗ ਉਗੀਸਦੀਆਂ ਹਨ
tittar baṭere laṛɔṇ wāḷiā̃ wā̃g ugīsdīā̃ han

ਇਹਨੂੰ ਬਹਿੜਕੇ ਨੂੰ ਕੁਝ ਨਹੀਂ ਹੋਣ ਲੱਗਿਆ
éṇū̃ bɛ́ṛke nū̃ kúj nahī̃ hoṇ laggiā

ਸੁਹਾਗ-ਰਾਤ ਦੇ ਦੁਖ–ਸੁੱਖਾਂ ਦਾ ਇਕਰਾਰ
suhāg rat de dukh sukkhā̃ dā iqrār

## ਉੱਚ ਜੀਵਨ uč jīwan

ਨਾਂਵ ਪੁਲਿੰਗ
ਉੱਚਾ ਸੁੱਚਾ ਜੀਵਨ, ਪਵਿੱਤਰ ਜੀਵਨ

### ਕੋਈ ਉੱਚ ਜੀਵਨ ਭਾਲਣਾ ਹੈ

koī uč jīwan pàlṇā hɛ

ਮਨੁਖਾ ਜੀਵਨ ਦੇ ਸਾਧਨ ਅਤੇ ਉਸਾਰੀ ਵਾਸਤੇ ਹੀ ਮਨੁਖੀ ਦੇਹ ਮਿਲੀ ਹੈ, ਇਹ ਗਲ ਅਸਲ ਨਹੀਂ। ਭਾਵੇਂ ਗੁਰੂ ਦੀ ਸਿੱਖਿਆ ਵਿਚ ਇਹਨਾਂ ਚੀਜ਼ਾਂ ਤੋਂ ਭੱਜਣਾ ਨਹੀਂ ਪਰ ਮਨ ਦੀ ਤਾਂਘ ਉਚ ਜੀਵਨ ਭਾਵ ਪਵਿੱਤਰ ਜੀਵਨ ਜਿਉਣ ਦੀ ਹੋਣੀ ਚਾਹੀਦੀ ਹੈ। ਸਚ, ਪਿਆਰ ਅਤੇ ਪਵਿੱਤਰਤਾ ਵਿਚ ਸੁਖ ਹੈ। ਕਲੇਸ਼ ਅਤੇ ਵਾਧੂ ਦੀ ਬਹਿਸ ਪਏ ਰਹਿਣ ਨਾਲ ਦੁਖ ਹੀ ਦੁਖ ਹਨ।

ਦੌਲਤ, ਮਕਾਨ, ਭੋਂ, ਨਾਮਵਰੀ, ਕੰਮ, ਇਹਨਾਂ ਖ਼ਾਤਰ, ਮਾਨੁਖ ਦੇਹ ਮਿਲੀ ਅਸੀਂ ਨਹੀਂ ਸਮਝਦੇ ਹਾਂ। ਇਹ ਮੱਤ ਸਾਨੂੰ ਗੁਰੂ ਜੀ ਨੇ ਦਿੱਤੀ ਹੈ। ਇਹਨਾਂ ਤੋਂ ਅਸਾਂ ਨੱਸਣਾ ਵੀ ਨਹੀਂ। ਅਸੀਂ ਪਰ **ਕੋਈ ਉੱਚ ਜੀਵਨ ਭਾਲਣਾ ਹੈ।** ਇਹ ਗੁਰੂ ਦੀ ਹੋਣ ਕਰਕੇ ਸਾਡੀ ਮੱਤ ਇਸ ਵਿਚ ਕਿੰਤੂ ਨਹੀਂ ਕਰਦੀ, ਕਿਉਂ? ਮਨਮਤ ਦੇ ਹਥੋਂ ਚੰਗੀ ਤਰ੍ਹਾਂ ਸਤ ਸਤ ਕੇ ਅਸਾਂ ਗੁਰਮਤਿ ਵਿਚ ਤੁਰਕੇ ਪ੍ਰਤੱਖ ਸੁਖ ਦੇਖਿਆ ਹੈ। ਸਾਨੂੰ ਸਮਝ ਪਈ ਹੈ ਕਿ **'ਸੱਚ','ਪਿਆਰ' ਤੇ 'ਪਵਿੱਤ੍ਰਤਾ' ਨਾਲ ਸੁਖੀ ਹੋ ਜਾਈਦਾ** ਹੈ,ਸੋ ਏਸੇ ਯਤਨ ਵਿਚ ਅਸੀਂ ਰਹਿੰਦੇ ਹਾਂ। ਝਗੜੇ ਤੇ ਚਰਚਾ ਕਰਨ ਦਾ ਬਲ ਮੇਰੇ ਪਾਸ ਨਹੀਂ ਤੇ ਨਾ ਹੀ ਮੇਰੇ ਪਾਸ **ਵਾਧੂ ਬਹਿਸਾਂ ਲਈ ਵਿਹਲ** ਹੈ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੯੦

ਉੱਚ ਜੀਵਨ uč jīwan

ਕੋਈ ਉਚ ਜੀਵਨ ਭਾਲਣਾ ਹੈ
koī uč jīwan pàlṇā hɛ

'ਸੱਚ', 'ਪਿਆਰ' ਤੇ 'ਪਵਿੱਤ੍ਰਤਾ' ਨਾਲ
sač piār te pwitartā nāl

ਸੁਖੀ ਹੋ ਜਾਈਦਾ
sukhī ho jāīdā

ਵਾਧੂ ਬਹਿਸਾਂ ਲਈ ਵਿਹਲ
wā́dū bésā̃ laī wél

**ਉਚਯਾਣ** učyāṇ
ਨਾਂਵ ਇਸਤਰੀਲਿੰਗ
ਉਚਿਆਣ, ਉਚਾਈ, ਉੱਚਾ ਹੋਣ ਦਾ ਭਾਵ

**ਇਹ ਅਸਲੀ ਉਚਯਾਣ ਹੈ**
é aslī učyāṇ hɛ

ਸਤਿਗੁਰ ਦੀ ਸ਼ਰਨ, ਆਸਰੇ ਵਿਚ ਰਹਿਣ ਨਾਲ ਭੈ ਮੁਕਤ ਹੋਈਦਾ ਹੈ। ਭਰਮ, ਮੋਹ ਅਤੇ ਵੈਰ ਤੋਂ ਬਚਾਅ ਹੁੰਦਾ ਹੈ, ਆਪਣੇ ਸਤਿਗੁਰ ਵਲ ਹੀ ਧਿਆਨ ਰੱਖਣਾ ਹੈ। ਧਿਆਨ ਹਟਾਉਣ ਨਾਲ ਓਪਰੀਆਂ ਚੀਜ਼ਾਂ ਭਾਵ ਦੂਈ ਦੇ ਵਿਚਾਰ ਅੰਦਰ ਆ ਵਸਦੇ ਹਨ। ਸਿਮਰਨ ਵਿਚ ਆਪਣੇ ਆਪ ਨੂੰ ਇਹਨਾਂ ਬਲਾਵਾਂ ਤੋਂ ਉਪਰ ਰਖਣਾ ਚਾਹੀਦਾ ਹੈ। ਇਹ ਹੰਕਾਰ ਨਹੀਂ ਸਗੋਂ ਨਾਮ ਧਾਰਨ ਨਾਲ ਆਈ ਮਨ ਦੀ ਉਚਯਾਣ ਭਾਵ ਉਚਿਆਈ ਹੈ।

ਜੋ ਅਪਣੇ ਧਿਆਨ ਤੋਂ ਉਖੜਦੇ ਹਨ। ਉਹਨਾਂ ਦੇ ਧਿਆਨ ਵਿਚ, ਜੋ ਓਪਰੀ ਸ਼ੈ ਵਾਸਾ ਪਾਉਂਦੀ ਹੈ. ਦੁਖ ਦੇਂਦੀ ਹੈ, ਕਿਉਂਕਿ ਸਿਵਾ ਉਸ ਆਪਣੇ ਉੱਚੇ ਠੰਢੇ ਧਿਆਨ ਦੇ ਹੋਰ ਤੋਂ ਠੰਢ ਨਹੀਂ ਲੱਭਦੀ, ਇਸ ਲਈ ਬੇਟਾ ! ਸਦਾ ਸਤਿਗੁਰ ਦੀ ਸ਼ਰਨ ਰਹੁ, ਸਤਿਸੰਗ ਦੀ ਓਟ ਵਿਚ ਮਾਣ ਨਾਲ ਸਦਾ ਰਹੁ ਵਾਹਿਗੁਰੂ ਦੇ **ਨਾਮ ਤੇ ਰਸ ਵਿਚ ਵੱਸ** ਤੇ **ਭੈ ਭਰਮ ਮੋਹ ਵੈਰ ਤੋਂ ਸਦਾ ਬਚ**। ਸਿਮਰਣ ਵਿਚ ਆ ਕੇ 'ਆਪਣੇ ਅੰਦਰਲੇ ਨੂੰ ਸਦਾ ਉੱਚਾ ਰੱਖੀਏ'। ਇਹ ਹੰਕਾਰ ਨਹੀਂ, **ਇਹ ਅਸਲੀ ਉਚਯਾਣ ਹੈ ਜੋ ਨਾਮ ਨਾਲ ਆਉਂਦੀ ਹੈ** ! ਮਨ ਉੱਚਾ ਰਹੇ ਤਾਂ ਦੂਏ ਦੇ ਦਬਾਉ ਹੇਠ ਨਹੀਂ ਆਉਂਦਾ ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੪੬

ਉਚਯਾਣ učyāṇ

ਇਹ ਅਸਲੀ ਉਚਯਾਣ ਹੈ
é aslī učyāṇ hɛ

ਨਾਮ ਤੇ ਰਸ ਵਿਚ ਵੱਸ
nām te ras wič was

ਭੈ ਭਰਮ ਮੋਹ ਵੈਰ ਤੋਂ ਸਦਾ ਬਚ
pɛ̀ pàrm mó wɛr tõ sadā bač

ਜੋ ਨਾਮ ਨਾਲ ਆਉਂਦੀ ਹੈ
jo nām nāḷ ɔ̃dī hɛ

**ਉੱਚਾ ਖਿਆਲ** uččā khiāl
ਨਾਂਵ ਪੁਲਿੰਗ
ਸੂਖਮ ਵਿਚਾਰ, ਕਲਿਆਣਕਾਰੀ ਵਿਚਾਰ

**ਕੋਈ ਅੰਦਰਲਾ ਉੱਚਾ ਖਿਆਲ**
koi ãdarlā uččā khiāl

ਬੁਤ ਪੂਜਾ ਦੇ ਵਿਰੋਧੀਆਂ ਵਲੋਂ ਬੁਤ ਪੂਜਾ ਦੇ ਖਿਲਾਫ ਵਿਚਾਰਧਾਰਕ ਚਰਚਾ ਕਰਨ ਦੀ ਬਜਾਏ ਬੁੱਤਾਂ ਨੂੰ ਜ਼ਬਰਦਸਤੀ ਤੋੜਨਾ ਹੀ ਧਰਮ ਬਣਾ ਲਿਆ ਜਾਂਦਾ ਹੈ, ਜਿਸ ਨਾਲ

ਹੁਨਰ ਵੀ ਤਬਾਹ ਹੋ ਜਾਂਦਾ ਹੈ। ਕਿਸੇ ਸਮਾਜ ਵਿਚ ਹੁਨਰ ਅਤੇ ਕਲਾ ਦੀ ਇਹ ਬੇਅਦਬੀ ਸਭਿਆਚਾਰ ਦੇ ਪਖ ਤੋਂ ਵੀ ਪਛਾੜ ਦਿੰਦੀ ਹੈ। ਜ਼ਿੰਦਗੀ ਕੇਵਲ ਕਾਰੋਬਾਰ ਕਰਨੇ ਅਤੇ ਸਰੀਰਕ ਲੋੜਾਂ ਪੂਰੀਆਂ ਕਰ ਲੈਣੀਆਂ ਹੀ ਨਹੀਂ ਹੁੰਦੀ। ਹੁਨਰ ਅਤੇ ਵਿਦਿਆ ਦੇ ਵਿਕਾਸ ਨਾਲ ਹੀ ਸਮਾਜ ਦਾ ਵਿਕਾਸ ਹੁੰਦਾ ਹੈ।

**ਲੋਕਾਂ ਨੂੰ ਚਾਨਣਾ ਦਿਓ** ਕਿ ਕਿਸੇ ਬੁੱਤ ਦੀ ਪੂਜਾ ਨਾ ਕਰਨ, ਪਰ ਜੇ ਕਿਸੇ ਬੁੱਤ ਦੇ ਘੜਨਹਾਰੇ ਨੇ **ਕੋਈ ਅੰਦਰਲਾ ਉੱਚਾ ਖਿਆਲ ਪੱਥਰ ਵਿਚ ਪੈਦਾ ਕਰ ਦਿੱਤਾ** ਹੈ, ਤਦ ਉਸ ਬੁੱਤ ਨੂੰ ਤਬਾਹ ਕਰਨ ਵਿਚ ਤੁਸੀਂ ਉੱਚੇ ਖਿਆਲ ਨੂੰ ਤਬਾਹ ਕਰ ਰਹੇ ਹੋ।ਐਸੇ ਕਰਕੇ **ਪੰਜਾਬ ਸਾਰੇ ਹਿੰਦ ਵਿਚੋਂ ਪਿੱਛੇ ਹੈ** ਕਿ ਇਸ ਦੀ ਕਾਰੀਗਰੀ ਦੀਆਂ ਮੂਰਤਾਂ, ਮੂਰਤੀਆਂ ਤੇ ਉੱਚੇ ਤੋਂ ਉੱਚੇ ਨਮੂਨੇ ਦੀਆਂ ਇਮਾਰਤਾਂ ਢਾਹ ਸੁੱਟੀਆਂ ਗਈਆਂ । ਇਸ ਦੇ ਭਾਰੇ ਭਾਰੇ ਹੁਨਰਾਂ ਦੇ ਵਿਦਯਾ ਦੇ ਅਸਥਾਨ ਤਬਾਹ ਕੀਤੇ ਗਏ ਅਤੇ ਇਸ ਦੇ ਸ਼ਿਲਪਕਾਰਾਂ ਦੇ ਅਨਭਾਵਾਂ ਤੋਂ ਬਣੇ ਨਮੂਨੇ **"ਬੁੱਤ ਬੁੱਤ" ਆਖ ਕੇ ਭੰਨ ਤੋੜ**

**ਦਿਤੇ ਗਏ**। ਇਸ ਵਿਚ ਮੂਰਤਾਂ ਲਿਖਣ ਵਾਲਿਆਂ ਦੇ **ਪੁਰਾਤਨ ਹੁਨਰ ਫੂਕ ਦਿਤੇ ਗਏ**। ਹੁਨਰਾਂ ਦੇ ਨਮੂਨੇ, ਵਿਦਯਾ ਦੇ ਕਮਾਲ, ਕਾਗਤਾਂ, ਪੱਥਰਾਂ, ਕੰਧਾਂ ਤੋਂ ਜਦ ਉਜਾੜ ਦਿਤੇ ਗਏ ਤਾਂ ਪਿੱਛੇ ਰਹਿ ਗਿਆ, ਹੁਨਰਹੀਣ ਤੇ ਹੁਨਰ ਦੀ ਕਦਰ ਦੇ ਨੈਣਾਂ ਤੋਂ ਹੀਣਾ ਪੰਜਾਬ, ਹਲ ਵਾਹਿਆ, ਹਾਲਾ ਭਰਿਆ, ਪੇਟ ਭਰਿਆ ਤੇ ਕਾਰਦਾਰਾਂ ਦੇ ਹੱਥੋਂ ਦੁਖ-ਸੁਖ ਸਹਿੰਦੇ ਦਿਨ ਬਿਤਾ ਲਏ। ਇਉਂ ਵਿਦਯਾ ਤੋਂ ਵੀ ਰਹਿ ਗਏ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੫੫

ਉੱਚਾ ਖਿਆਲ uččā khiāl

ਕੋਈ ਅੰਦਰਲਾ ਉੱਚਾ ਖਿਆਲ
koī ādarlā uččā khiāl

ਪੱਥਰ ਵਿਚ ਪੈਦਾ ਕਰ ਦਿੱਤਾ
patthar wič pɛdā kar dittā

ਲੋਕਾਂ ਨੂੰ ਚਾਨਣਾ ਦਿਓ
lokā̃ nū̃ čānṇā dio

ਪੰਜਾਬ ਸਾਰੇ ਹਿੰਦ ਵਿਚੋਂ ਪਿੱਛੇ ਹੈ
pājāb sāre hīd wiččõ piččhe hɛ

'ਬੁੱਤ ਬੁੱਤ' ਆਖ ਕੇ ਭੰਨ ਤੋੜ ਦਿਤੇ ਗਏ
but but ākh ke pà̃n toṛ ditte gae

ਪੁਰਾਤਨ ਹੁਨਰ ਫੂਕ ਦਿਤੇ ਗਏ
purātan hunar phūk ditte gae

**ਉੱਚੀ** uččī
ਵਿਸ਼ੇਸ਼ਣ
ਉਪਰ ਉੱਠੀ ਹੋਈ, ਬੁਲੰਦ
**ਉੱਚੀ ਨਜ਼ਰ ਤੇ ਹਿੰਮਤ ਉੱਚੀ**
uččī nazar te hĩmmat uččī

ਕੁਦਰਤ ਵਲੋਂ ਮਨੁਖ ਨੂੰ ਜੀਵਨ ਦੀ ਜੀਵਾਂ ਵਾਲੀ ਆਮ ਪਧਰ ਤੋਂ ਵਿਕਸਤ ਹੋ ਕੇ ਜਿਉਣ ਦੀ ਸਮਰੱਥਾ ਮਿਲੀ ਹੋਈ ਹੈ ਇਸ ਲਈ ਫਿਰ ਘਟੀਆ ਪਧਰ ਦਾ ਜੀਵਨ ਕਿਉਂ ਬਤੀਤ ਕੀਤਾ ਜਾਵੇ। ਦਾਈਏ ਦਾ ਅਰਥ ਉਦੇਸ਼ ਹੈ, ਯਕੀਨ ਹੈ, ਤਾਣ ਦਾ ਅਰਥ ਤਾਕਤ ਹੈ। ਗੋਡਿਆਂ ਪਰਨੇ ਦਾ ਭਾਵ ਝੁਕਣ ਜਾਂ ਸ਼ਰਮਿੰਦੇ ਹੋਣ ਤੋਂ ਹੈ।

ਉੱਚਾ ਉੱਠ ਜ਼ਿਮੀ ਤੋਂ ਪਜਾਰੇ,
**ਤੈਨੂੰ ਖੰਭ ਰੱਬ ਨੇ ਲਾਏ, –**
**ਉਹ ਕਿਉਂ ਰਿੜ੍ਹੇ ਗੋਡਿਆਂ ਪਰਨੇ**
**ਜੋ ਉੱਡ ਅਸਮਾਨੀਂ ਜਾਏ ?**
**ਉੱਚੀ ਨਜ਼ਰ ਤੇ ਹਿੰਮਤ ਉੱਚੀ,**
**ਦਾਈਆ ਉੱਚਾ ਰੱਖੀਂ,**
ਅਰਸ਼ੀ ਤਾਣ ਜਿਹਦੇ ਹੋ ਪੱਲੇ
ਉਹ ਕਿਉਂ ਭੁੰਜੇ ਆਏ ? ॥35॥

ਭਾਈ ਵੀਰ ਸਿੰਘ, ਲਹਿਰਾਂ ਦੇ ਹਾਰ, ੨੨

ਉੱਚੀ uččī

ਉੱਚੀ ਨਜ਼ਰ ਤੇ ਹਿੰਮਤ ਉੱਚੀ
uččī nazar te hĩmmat uččī

ਦਾਈਆ ਉੱਚਾ ਰੱਖੀਂ
dāīā uččā rakkhĩ

ਤੈਨੂੰ ਖੰਭ ਰੱਬ ਨੇ ਲਾਏ
tɛnū khā̃b rab ne lāe

ਉਹ ਕਿਉਂ ਰਿੜ੍ਹੇ ਗੋਡਿਆਂ ਪਰਨੇ
ó kiõ ríṛe goḍiā̃ parne

ਜੋ ਉੱਡ ਅਸਮਾਨੀਂ ਜਾਏ
jo uḍ asmānī jāe

**ਉੱਚੀ ਅੱਡੀ ਚੁੱਕਣਾ** uččī aḍḍī čhukṇā
ਮੁਹਾਵਰਾ
ਚਾਅ ਜਾਂ ਘੁਮੰਡ ਨਾਲ ਅੱਡੀ ਉੱਚੀ ਚੁਕ ਕੇ ਤੁਰਨ ਦਾ ਭਾਵ, ਘੁਮੰਡ ਕਰਨਾ

**ਉੱਚੀ ਅੱਡੀ ਚਾਈ ਨੀ**

uččī aḍḍī čāī nī

ਉੱਚੀ ਅੱਡੀ ਚਾਉਣ ਦਾ ਭਾਵ ਘੁਮੰਡ, ਅਭਿਮਾਨ ਵਿਚ ਹੋਣ ਦਾ ਭਾਵ ਹੈ। ਜਦੋਂ ਕੋਈ ਲਾਲ ਖਰੀਦਣ ਲਈ ਭਾਵ ਪ੍ਰੀਤਮ ਨੂੰ ਵਸ ਵਿਚ ਕਰਨ ਕਈ ਘੁਮੰਡ ਵਿਚ ਵਰਤਾਰਾ ਕਰਦਾ ਹੈ ਤਾਂ ਉਹ ਪ੍ਰੀਤਮ ਨੂੰ ਪਾ ਨਹੀਂ ਸਕਦਾ ਕਿਉਂਕਿ ਪ੍ਰੀਤਮ ਪਿਆਰਾ ਮੁਲ ਨਹੀਂ ਖਰੀਦਿਆ ਜਾ ਸਕਦਾ. ਇਸ ਮਕਸਦ ਲਈ ਪ੍ਰੇਮ ਭਾਵਨਾ ਦੀ ਪ੍ਰਵਾਨਗੀ ਹੈ, ਹਾਉਮੈ ਦੀ ਨਹੀਂ।

**ਤੂੰ ਜੁ ਗਈ ਸੈਂ ਲਾਲ ਖਰੀਦਣ,**
**ਉੱਚੀ ਅੱਡੀ ਚਾਈ ਨੀ,**
**ਕਿਹੜਾ ਮੁਹਰੇ ਓਥੋਂ ਰੰਨੇ,**
**ਤੂੰ ਲੈ ਕੇ ਘਰ ਆਈ ਨੀ,**
**ਲਾਲ ਸੀ ਭਾਰੇ ਮੈਂ ਸਾਂ ਹਲਕੀ,**
**ਖਾਲੀ ਕੰਨੀ ਸਾਈ ਨੀ,**
ਭਾਰਾ ਲਾਲ ਅਨ ਮੁੱਲਾ ਓਥੋਂ,
ਮੈਥੋਂ ਚੁੱਕਿਆ ਨਾ ਜਾਏ।

ਸੇ ਵਣਜਾਰੇ ਆਏ ਨੀ ਮਾਏ,
ਸੇ ਵਣਜਾਰੇ ਆਏ।

ਬੁੱਲੇ ਸ਼ਾਹ, ੨੩

**ਉੱਚੀ ਅੱਡੀ ਚੁੱਕਣਾ**
uččī aḍḍī čhukṇā

**ਉੱਚੀ ਅੱਡੀ ਚਾਈ ਨੀ**
uččī aḍḍī čāī nī

**ਤੂੰ ਜੁ ਗਈ ਸੈਂ ਲਾਲ ਖਰੀਦਣ**
tũ jo gaī sɛ̃ lāl khrīdaṇ

**ਕਿਹੜਾ ਮੁਹਰੇ ਓਥੋਂ ਰੰਨੇ**
kérā múre othõ rãne

**ਤੂੰ ਲੈ ਕੇ ਘਰ ਆਈ ਨੀ**
tũ lɛ ke kàr āī nī

**ਲਾਲ ਸੀ ਭਾਰੇ ਮੈਂ ਸਾਂ ਹਲਕੀ**
lāl sī pàre mɛ̃ sã halkī

**ਖਾਲੀ ਕੰਨੀ ਸਾਈ ਨੀ**
khālī kãnī sāī nī

**ਉੱਚੀ** uččī
ਨਾਂਵ ਇਸਤਰੀਲਿੰਗ
ਮਹੱਤਵਪੂਰਨ ਵਰਤਮਾਨ, ਉੱਤਮ ਅਜੋਕਾ ਸਮਾਂ

**ਹੁਣ ਉੱਚੀ ਵਿਚ ਟਿਕਾ ਦਈਂ**
huṇ uččī wič ṭikā daĩ

ਬੀਤੇ ਹੋਏ ਸਮੇਂ ਦੀਆਂ ਘਟਨਾਵਾਂ, ਕਰਮਾਂ, ਵਿਅਕਤੀਆਂ ਆਦਿ ਦੀਆਂ ਯਾਦਾਂ ਮਨੁਖੀ ਮਨ ਨੂੰ ਯਾਦ ਆਉਂਦੀਆਂ ਹਨ ਅਤੇ ਹੱਡਾਂ ਨੂੰ ਖਾਂਦੀਆਂ ਹਨ ਭਾਵ ਚਿੰਤਾ ਲਾ ਕੇ ਤਨ ਮਨ ਨੂੰ ਕਮਜ਼ੋਰ ਕਰਦੀਆਂ ਹਨ। ਇਸੇ ਤਰ੍ਹਾਂ ਆਉਣ ਵਾਲੇ ਸਮੇਂ ਭਾਵ ਭਵਿਖ ਦਾ ਡਰ ਸਹਿਮ ਵੀ ਜਾਨ ਨੂੰ ਸੁਕਾਉਂਦਾ ਰਹਿੰਦਾ ਹੈ ਅਰਥਾਤ ਦੁਖੀ ਕਰੀ ਰਖਦਾ ਹੈ। ਵਰਤਮਾਨ ਕਿਉਂਕਿ ਛਿਨ ਭਰ ਹੈ, ਥੋੜ ਚਿਰਾ ਹੈ ਇਸ ਲਈ ਇੰਜ ਭਾਸਦਾ ਹੈ ਜਿਵੇਂ ਜੀਵਨ ਉਮਰ ਵਿਅਰਥ, ਭਾਵਹੀਣ ਵਿਹਾਅ ਗਈ ਹੈ, ਵਿਹਾ ਰਹੀ ਹੈ ਅਤੇ ਵਿਅਰਥ ਹੀ ਵਿਹਾਵੇਗੀ। ਇਸ ਤਰ੍ਹਾਂ ਤਿੰਨਾਂ ਕਾਲਾਂ ਨਾਲ ਜੁੜੀਆਂ ਯਾਦਾਂ, ਸਹਿਮ, ਸੋਚ ਭਾਵ ਚਿੰਤਾਂ ਵਿਚ ਕਾਲ ਅਕਾਲ ਵਿਚ ਰਹਿਣ ਵਾਲਾ ਪ੍ਰਭੂ ਹੀ ਕਢ ਸਕਦਾ ਹੈ ਅਤੇ ਉਸ ਅੱਗੇ ਹੀ ਅਰਦਾਸ ਹੈ ਕਿ ਉਹ ਵਕਤ ਦੇ ਇਹਨਾਂ ਦਰਦਾਂ ਵਿਚੋਂ ਮਨੁਖ ਨੂੰ ਕਢ ਕੇ ਮਨੁਖੀ ਮਨ ਨੂੰ ਵਰਤਮਾਨੀ ਉੱਚਤਾ ਵਿਚ ਟਿਕਾਵੇ।

**'ਬੀਤ ਗਈ' ਦੀ ਯਾਦ**
**ਪਈ ਹੱਡਾਂ ਨੂੰ ਖਾਵੇ,**
**'ਔਣ ਵਾਲਿ' ਦਾ ਸਹਿਮ**
**ਜਾਨ ਨੂੰ ਪਿਆ ਸੁਕਾਵੇ,**
**'ਹੁਣ' ਦੀ ਛਿਨ ਨੂੰ ਸੋਚ**
**ਸਦਾ ਹੀ ਖਾਂਦੀ ਜਾਵੇ,–**
'ਗਈ' ਤੇ 'ਜਾਂਦੀ', 'ਜਾਇ',
ਉਮਰ ਏ ਵਜਰਥ ਵਿਹਾਵੇ :
'ਯਾਦ' 'ਸਹਿਮ' ਤੇ 'ਸੋਚ' ਨੂੰ
ਹੇ 'ਕਾਲ ਅਕਾਲ' ਸਦਾ ਤੁਹੀਂ !
ਤ੍ਰੈ ਕਾਲ ਭੁੱਲ ਤੋਂ ਕੱਢ ਕੇ
**'ਹੁਣ ਉੱਚੀ' ਵਿਚ ਟਿਕਾ**
**ਦਈਂ।**

ਭਾਈ ਵੀਰ ਸਿੰਘ, ਬਿਜਲੀਆਂ ਦੇ ਹਾਰ, ੮੭

ਉੱਚੀ uččī

ਹੁਣ ਉੱਚੀ ਵਿਚ ਟਿਕਾ ਦਈਂ
huṇ uččī wič ṭikā daī̃

'ਬੀਤ ਗਈ' ਦੀ ਯਾਦ
bīt gaī dī yād

ਪਈ ਹੱਡਾਂ ਨੂੰ ਖਾਵੇ
paī haḍḍā̃ nū̃ khāwe

'ਔਣ ਵਾਲਿ' ਦਾ ਸਹਿਮ
ɔṇ wāle dā sɛ́m

ਜਾਨ ਨੂੰ ਪਿਆ ਸੁਕਾਵੇ
jān nū̃ piā sukāwe

'ਹੁਣ' ਦੀ ਛਿਨ ਨੂੰ ਸੋਚ
huṇ dī čhin nū̃ soč

ਸਦਾ ਹੀ ਖਾਂਦੀ ਜਾਵੇ
sadā hī khā̃dī jāwe

**ਉਛਾਲਾ ਖਾਣਾ** učhālā khāṇā

ਮੁਹਾਵਰਾ
ਉਜਾਗਰ ਹੋਣਾ; ਜਾਹਰ ਹੋਣਾ; ਬਾਹਰ ਨਿਕਲਣ ਨੂੰ ਪੈਣਾ, ਸਾਂਭਿਆ ਨਾ ਜਾਣਾ

**ਰੁਪਈਏ ਵਧੇਰੇ ਹੀ ਉਛਾਲੇ ਖਾ ਰਹੇ ਹੋਣ**

rupaīe wdère hī učhāle khā rahe hoṇ

ਵਿਆਹ ਦੀ ਤਾਰੀਖ ਨਿਸਚਿਤ ਕਰਨ ਲਈ ਲੜਕੀ ਦੇ ਪਰਿਵਾਰ ਵੱਲੋਂ ਲੜਕੇ ਦੇ ਪਰਿਵਾਰ ਵਾਲਿਆਂ ਨੂੰ ਪੂਰੇ ਸ਼ਗਨਾਂ ਨਾਲ ਹਲ਼ਦੀ ਲਾ ਕੇ ਅਤੇ ਉੱਪਰੋਂ ਦੀ ਖੰਮ੍ਹਣੀ ਦੀ ਗੰਢ ਪਾ ਕੇ ਸਾਹੇ ਦੀ ਚਿੱਠੀ ਭੇਜੀ ਜਾਂਦੀ ਹੈ। ਚਿੱਠੀ ਲੈ ਕੇ ਜਾਣ ਵਾਲੇ ਨਾਈ/ਪੰਡਿਤ (ਲਾਗੀ) ਨੂੰ ਬਾਕੀ ਹਦਾਇਤਾਂ ਵੀ ਕਰ ਦਿੱਤੀਆਂ ਜਾਂਦੀਆਂ ਹਨ ਜਿਵੇਂ ਬਰਾਤ ਕਿੰਨੀ ਕੁ ਆਉਣੀ ਹੈ ਅਤੇ ਲੈਣ ਦੇਣ ਕੀ ਕੀ ਹੈ ਆਦਿ। ਪਰ ਜਿਨ੍ਹਾਂ ਦੇ ਵਾਧੂ ਪੈਸੇ ਉਛਾਲੇ ਖਾਂਦੇ ਹਨ ਭਾਵ ਆਰਥਿਕ ਪੱਖੋਂ ਸੌਖੇ ਪਰਿਵਾਰ ਸਰ੍ਹੋਂ ਦੇ ਦਾਣਿਆਂ ਦੀ ਇਕ ਮੁੱਠੀ ਭੇਜ ਦਿੰਦੇ ਹਨ ਜਿਸ ਤੋਂ ਲੜਕੇ ਵਾਲਿਆਂ ਨੂੰ ਜਿੰਨੀ ਮਰਜ਼ੀ ਬਰਾਤ ਲੈ ਕੇ ਆਉਣ ਦਾ ਸੰਕੇਤ ਕੀਤਾ ਗਿਆ ਹੁੰਦਾ ਹੈ।

ਕਿਸੇ ਦਿਨ **ਸਾਹਾ ਭੇਜਣ ਲਈ ਉਚੇਚਾ ਇਕੱਠ ਕੀਤਾ ਹੁੰਦਾ ਹੈ** ਤਾਂ ਉਸ **ਲਗਨ ਦੀ ਚਿੱਠੀ** ਨਾਲ ਇਹ 'ਹਦਾਇਤ ਨਾਮਾ' ਹੀ ਧੀ ਵਾਲਿਆਂ ਵਲੋਂ ਨਾਲ ਭੇਜ ਦਿੱਤਾ ਜਾਂਦਾ ਹੈ।' ਕਈ ਬਹੁਤੇ ਚਾਵਾਂ ਵਾਲੇ, ਜਿਨ੍ਹਾਂ ਦੇ **ਕੁਝ ਰੁਪਈਏ ਵਧੇਰੇ ਹੀ ਉਛਾਲੇ ਖਾ ਰਹੇ ਹੋਣ**, **ਘਰ ਫੂਕ ਤਮਾਸ਼ਾ ਦੇਖਣ** ਲਈ **ਸਾਹੇ ਦੀ ਚਿੱਠੀ** ਨਾਲ **ਸਰ੍ਹੋਂ ਦੇ ਦਾਣਿਆਂ ਦੀ ਮੁੱਠੀ ਬੰਨ੍ਹ ਕੇ ਭੇਜ ਦਿੰਦੇ**, ਜਿਸ ਦਾ ਮਤਲਬ ਹੁੰਦਾ ਹੈ ਕਿ ਜਿਤਨੀ ਮਰਜ਼ੀ ਹੈ ਅਣਗਿਣਤ ਬੰਦਿਆਂ ਦੀ ਜੰਞ ਚਲੀ ਆਵੇ।'

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ,

੩੨੧

ਉਛਾਲਾ ਖਾਣਾ učhālā khāṇā

ਰੁਪਈਏ ਵਧੇਰੇ ਹੀ ਉਛਾਲੇ ਖਾ ਰਹੇ ਹੋਣ
rupaīe wdère hī učhāle khā rahe hoṇ

ਸਾਹਾ ਭੇਜਣ ਲਈ
sāhā pèjaṇ laī

ਉਚੇਚਾ ਇਕੱਠ učečā i'kaṭh
ਲਗਨ ਦੀ ਚਿੱਠੀ
lagan dī čiṭṭhī

ਘਰ ਫੂਕ ਤਮਾਸ਼ਾ ਦੇਖਣਾ
kàr phūk tmāṣā dekhṇā

ਸਾਹੇ ਦੀ ਚਿੱਠੀ
sāhe dī čiṭṭhī

ਸਰ੍ਹੋਂ ਦੇ ਦਾਣਿਆਂ ਦੀ
sárõ de dāṇiā̃ dī

ਮੁੱਠੀ ਬੰਨ੍ਹ ਕੇ ਭੇਜਣਾ
muṭṭhī bánַ ke pèjṇā

**ਉੱਜਲ** ujjal
ਵਿਸ਼ੇਸ਼ਣ
ਨਿਰਮਲ, ਸਾਫ

**ਗਾਂਈ ਰੰਗ ਬਰੰਗ ਬਹੁ ਦੁਧ ਉੱਜਲ ਵਰਣਾ**
gā̃ī rãg brãg bó dúd ujjal warṇā
ਗਾਵਾਂ ਉੱਜਲ ਦੁਧ ਦਿੰਦੀਆਂ ਹਨ। ਦੁਧ ਦਾ ਦਹੀਂ ਬਣਦਾ ਹੈ। ਦਹੀਂ ਨੂੰ ਰਿੜਕ ਕੇ ਮੱਖਣ ਕੱਢਿਆ ਜਾਂਦਾ ਹੈ। ਮੱਖਣ ਵਿੱਚੋਂ ਘਿਉ ਕੱਢ ਕੇ ਹੋਮ ਜਗ ਹੁੰਦਾ ਹੈ। ਗੁਰਮੁਖ ਇਸ ਸਭ ਚੱਕਰ ਤੋਂ ਉੱਪਰ ਹੈ। ਉਹ ਗੁਰ ਸ਼ਬਦ ਦਾ ਹੋਮ ਕਰਦਾ ਹੈ। ਉਸਦੀ ਆਰਾਧਨਾ ਵਿਚ ਜੁੜਿਆ ਰਹਿੰਦਾ ਹੈ।

**ਗਾਂਈ ਰੰਗ ਬਰੰਗ ਬਹੁ ਦੁਧ ਉੱਜਲ ਵਰਣਾ॥ ਦੁਧਹੁ ਦਹੀ** ਜਮਾਈਐ ਕਰ ਨਿਹਚਲ ਧਰਣਾ॥ ਦਹੀ ਵਿਲੋਇ ਅਲੋਈਐ **ਛਾਹਿ ਮਖਣ** ਕਰਣਾ॥ ਮੱਖਣਤਾਇ ਅਉਟਾਇਕੈ **ਘਿਉ ਨਿਰਮਲ** ਕਰਣਾ॥ **ਹੋਮ ਜਗ** ਨਈਵੇਦ ਕਰ ਸਭ ਕਾਰਜ ਸਰਣਾ॥ ਆਪੇ ਆਪ ਵਰਤਦਾ ਗੁਰਮੁਖ ਹੋਇ ਜਰਣਾ ॥੧੩॥

ਵਾਰਾਂ ਭਾਈ ਗੁਰਦਾਸ, ੨

ਉੱਜਲ ujjal

ਦੁਧਹੁ ਦਹੀ dúdɔ dahī

ਛਾਹਿ ਮਖਣ čhāhe makkhaṇ

ਘਿਉ ਨਿਰਮਲ kiò nirmal

ਹੋਮ ਜਗ hom yag

**ਉੱਜਲ** – ਨਿਰਮਲ, ਸਾਫ।

**ਦੁਧਹੁ ਦਹੀ** – ਦੁਧ ਤੋਂ ਦਹੀਂ ਜਮਾਈਦਾ ਹੈ ਤਾਂ ਅਡੋਲ ਕਰਕੇ ਟਿਕਾ ਦੇਈਦਾ ਹੈ।

**ਛਾਹਿ ਮਖਣ** – ਦਹੀਂ ਰਿੜਕ ਕੇ ਜਦੋਂ ਦੇਖੀਦਾ ਹੈ ਤਾਂ ਮੱਖਣ ਨਿਕਲ ਆਉਂਦਾ ਹੈ, ਜਿਸ ਨੂੰ ਨਿਤਾਰ ਕੇ ਲੱਸੀ ਵਿਚੋਂ ਕੱਢ ਲਈਦਾ ਹੈ।

**ਘਿਉ ਨਿਰਮਲ** – ਫਿਰ ਮੱਖਣ ਗਰਮ ਕਰਕੇ ਉਸ ਵਿਚੋਂ ਸ਼ੁਧ ਘਿਉ ਨਿਕਲ ਆਉਂਦਾ ਹੈ।

**ਹੋਮ ਜਗ** – ਇਸ ਨਿਰਮਲ ਘਿਉ ਤੋਂ ਹੀ ਹੋਮ ਜਗ ਦੀ ਪੂਜਾ ਹੁੰਦੀ ਹੈ ਅਤੇ ਇਸ ਘਿਉ ਤੋਂ ਹੀ ਸਾਰੇ ਕੰਮ ਸਰਦੇ ਜਾਂ ਸੰਵਾਰੇ ਜਾਂਦੇ ਹਨ ਭਾਵ ਦੁਧ ਵਾਂਗ ਹੀ ਉਹ ਵਿਸ਼ਾਲ ਤੇ ਕਰਣ ਕਾਰਣ ਪ੍ਰਭੂ ਆਪ ਹੀ ਚਾਰੇ ਪਾਸੇ ਵਰਤ ਰਹੇ ਹਨ।

**ਉਜਲ** ujjal
ਵਿਸ਼ੇਸ਼ਣ
ਨਿਰਮਲ, ਸਾਫ

### ਉਜਲ ਕੈਹਾਂ ਚਿਲਕਣਾ

ujjal kɛhā̃ čilkaṇā

ਨਿਰੀਆਂ ਗੱਲਾਂ ਨਾਲ ਤ੍ਰਿਪਤੀ ਨਹੀਂ ਹੁੰਦੀ। ਜੇ ਮਨ ਝੂਠਾ ਹੋਵੇ ਤਾਂ ਤਨ ਵੀ ਝੂਠਾ ਹੁੰਦਾ ਹੈ। ਕੈਹਾਂ ਕਿੰਨਾ ਵੀ ਉਜਲਾ ਹੋਵੇ, ਚਿਲਕਦਾ ਹੋਵੇ, ਉਸ ਨੂੰ ਜਿਉਂ ਜਿਉਂ ਮਾਂਜੀਦਾ ਹੈ, ਉਸਦੀ ਕਾਲਖ ਵਧਦੀ ਹੈ। ਬਾਹਰੋਂ ਜਿੰਨਾਂ ਮਰਜ਼ੀ ਧੋ ਲਵੋ, ਅੰਦਰਲੀ ਕਾਲਖ ਕਦੀ ਦੂਰ ਨਹੀਂ ਹੁੰਦੀ।

**ਉਜਲ ਕੈਹਾਂ ਚਿਲਕਣਾ** ਥਾਲੀ ਜੇਵਣ ਜੂਠੀ ਹੋਵੈ॥ **ਜੂਠਿ ਸੁਆਹੂੰ** ਮਾਂਜੀਐ ਗੰਗਾ ਜਲ ਅੰਦਰ ਲੈ ਧੋਵੈ॥ **ਬਾਹਰਿ ਸੁਚਾ** ਧੋਤਿਆਂ **ਅੰਦਰ ਕਾਲਖ** ਅੰਤ ਵਿਗੋਵੈ॥ **ਮਨ ਜੂਠੇ ਤਨ ਜੂਠ ਹੈ ਥੁਕ ਪਵੈ ਮੂੰਹਿ ਵਜੇ ਰੋਵੈ**॥ ਸਾਧ ਸੰਗਤਿ ਗੁਰ ਸ਼ਬਦ ਸੁਣ ਕਪਟ ਸਨੇਹੀ ਗੱਲਾਂ ਗੋਵੈ॥ ਗਲੀਂ ਤ੍ਰਿਪਤਿ ਨ ਹੋਵਈ ਖੰਡ ਖੰਡ ਕਰ ਸਾਉ ਨ ਭੋਵੈ॥ ਮਖਣ ਖਾਇ ਨ ਨੀਰ ਵਿਲੋਵੈ ॥੧੭॥

ਵਾਰਾਂ ਭਾਈ ਗੁਰਦਾਸ, ੧੭

**ਉਜਲ** ujjal

**ਜੂਠਿ ਸੁਆਹੂੰ** jūṭh suāhū̃

**ਬਾਹਰਿ ਸੁਚਾ** bāhar suččā

**ਅੰਦਰ ਕਾਲਖ** ãdar kālakh

**ਮਨ ਜੂਠੇ ਤਨ ਜੂਠ** man jūṭhe tan jūṭh

**ਥੁਕ ਪਵੈ ਮੂੰਹਿ ਵਜੇ ਰੋਵੈ**
thuk pawɛ mū̃ waje rowɛ

**ਉਜਲ** – ਨਿਰਮਲ, ਸਾਫ।

**ਜੂਠਿ ਸੁਆਹੂੰ** – ਕਾਂਸੀ ਦਾ ਥਾਲ ਵੇਖਣ ਨੂੰ ਬਹੁਤ ਉਜਲਾ ਲਗਦਾ ਹੈ ਪਰ ਜੂਠਾ ਹੋਣ ਉੱਤੇ ਸੁਆਹ ਨਾਲ ਮਾਂਜੀਦਾ ਹੈ।

**ਬਾਹਰਿ ਸੁਚਾ** – ਮਾਂਜ ਸੁਆਰ ਕੇ ਬਾਹਰੋਂ ਤਾਂ ਇਹ ਸੁੱਚਾ ਹੋ ਜਾਂਦਾ ਹੈ।

**ਅੰਦਰ ਕਾਲਖ** – ਪਰ ਇਸ ਦੇ ਅੰਦਰ

ਨਿਰੀ ਕਾਲਖ ਹੀ ਹੈ, ਜੋ ਅੰਤ ਵਿਚ ਇਸ ਨੂੰ ਖੁਆਰ ਕਰਦੀ ਹੈ।

**ਮਨ ਜੂਠੇ ਤਨ ਜੂਠ** – ਇਵੇਂ ਹੀ ਮਨਮੁਖ ਭਾਵੇਂ ਜਿੰਨੇ ਮਰਜ਼ੀ ਉਜਲੇ ਸੋਹਣੇ ਕੱਪੜੇ ਪਾ ਲਵੇ ਪਰ ਮਨ ਅਤੇ ਤਨ ਉਸ ਦੇ ਮੈਲੇ ਹੀ ਰਹਿੰਦੇ ਹਨ ਭਾਵ ਉਸ ਦੇ ਮਨ ਅਤੇ ਤਨ ਵਿਚ ਜੂਠ ਹੀ ਜੂਠ ਹੈ।

**ਥੁਕ ਪਵੈ ਮੂੰਹਿ ਵਜੇ ਰੋਵੈ** – ਕੈਂਹ ਦਾ ਸੰਖ ਜਦੋਂ ਵਜਾਈਦਾ ਹੈ ਤਾਂ ਉਸ ਉੱਤੇ ਵਜਾਉਣ ਵਾਲੇ ਦੀਆਂ ਥੁੱਕਾਂ ਡਿਗਦੀਆਂ ਹਨ ਅਤੇ ਉਹ ਰੋਂਦਾ ਹੈ।

**ਉਜਲਾ** ujlā
ਵਿਸ਼ੇਸ਼ਣ
ਸਾਫ, ਨਿਰਮਲ, ਸਵਛ

**ਮੁਖੁ ਉਜਲਾ** mukh ujlā

ਮਨੁਖੀ ਮੁਖ ਦਾ ਉਜਲਾ ਹੋਣਾ/ਨਾ ਹੋਣਾ ਸੋਹਾਗਣੀ/ ਦੋਹਾਗਣੀ ਦੇ ਦੁਵੰਦ ਵਿਚ ਵੇਖਿਆ ਗਿਆ ਹੈ। ਗੁਰ ਸ਼ਬਦਿ ਦੀ ਆਰਾਧਣਾ ਵਿਚ ਗੁਣਵੰਤੀ/ ਅਉਗਣਵੰਤੀ ਦਾ ਦੁਵੰਦ ਵੀ ਦੁਖ/ਸੁਖ ਦੇ ਦੁਵੰਦ ਨਾਲ ਜੁੜਿਆ ਹੈ।

ਵਡਹੰਸੁ ਮਹਲਾ ੩ ॥ **ਸੋਹਾਗਣੀ** ਸਦਾ **ਮੁਖੁ ਉਜਲਾ** ਗੁਰ ਕੈ ਸਹਜਿ ਸੁਭਾਇ ॥ ਸਦਾ **ਪਿਰੁ ਰਾਵਹਿ** ਆਪਣਾ ਵਿਚਹੁ ਆਪੁ ਗਵਾਇ ॥੧॥ ਮੇਰੇ ਮਨ ਤੂ ਹਰਿ ਹਰਿ ਨਾਮੁ **ਧਿਆਇ** ॥ ਸਤਗੁਰਿ ਮੋ ਕਉ ਹਰਿ ਦੀਆ ਬੁਝਾਇ ॥੧॥ ਰਹਾਉ ॥ **ਦੋਹਾਗਣੀ** ਖਰੀਆ ਬਿਲਲਾਦੀਆ ਤਿਨਾ ਮਹਲੁ ਨ ਪਾਇ ॥ **ਦੂਜੈ ਭਾਇ ਕਰੂਪੀ ਦੂਖੁ ਪਾਵਹਿ** ਆਗੈ ਜਾਇ ॥੨॥ **ਗੁਣਵੰਤੀ** ਨਿਤ ਗੁਣ ਰਵੈ ਹਿਰਦੈ ਨਾਮੁ ਵਸਾਇ ॥ **ਅਉਗਣਵੰਤੀ ਕਾਮਣੀ** ਦੁਖੁ ਲਾਗੈ ਬਿਲਲਾਇ ॥੩॥ ਸਭਨਾ ਕਾ ਭਤਾਰੁ ਏਕੁ ਹੈ **ਸੁਆਮੀ** ਕਹਣਾ ਕਿਛੂ ਨ ਜਾਇ ॥ ਨਾਨਕ ਆਪੇ ਵੇਕ ਕੀਤਿਅਨੁ ਨਾਮੇ ਲਇਅਨੁ ਲਾਇ ॥੪॥੪॥

ਅ.ਗ.ਮ.੩, ਪ੫੯

ਉਜਲਾ ujlā

ਸੋਹਾਗਣੀ sohāgaṇī

ਪਿਰੁ ਰਾਵਹਿ pir rāwɛ

ਧਿਆਇ tiāe

ਦੋਹਾਗਣੀ dohāgaṇī

ਦੂਜੈ ਭਾਇ dūjɛ pāe

ਕਰੂਪੀ krūpī

ਦੂਖੁ ਪਾਵਹਿ dūkh pawɛ

ਗੁਣਵੰਤੀ guṇwãtī

ਅਉਗਣਵੰਤੀ ɔgaṇwãtī

ਕਾਮਣੀ kāmṇī

ਸੁਆਮੀ suāmī

**ਉਜਲਾ** – ਸਾਫ, ਨਿਰਮਲ, ਸਵਛ।

**ਸੋਹਾਗਣੀ** – ਜਿਉਂਦੇ ਪਤੀ ਵਾਲੀ, ਸੁਹਾਗ ਭਾਗ ਵਾਲੀ, ਪ੍ਰਭੂ ਪਤੀ ਨੂੰ ਸਿਰ ਉੱਤੇ ਜਿਉਂਦਾ ਜਾਗਦਾ ਜਾਨਣ ਵਾਲੀ। ਪ੍ਰਭੂ ਪਤੀ ਨੂੰ ਸਿਰ ਉੱਤੇ ਜਿਉਂਦਾ ਜਾਗਦਾ ਜਾਨਣ ਵਾਲੀਆਂ ਜੀਵ ਇਸਤਰੀਆਂ ਦਾ ਮੂੰਹ ਸਦਾ ਰੌਸ਼ਨ ਰਹਿੰਦਾ ਹੈ।

**ਪਿਰੁ ਰਾਵਹਿ** – ਸੋਹਾਗਣਾਂ ਗੁਰੂ ਦੇ ਸ਼ਬਦ ਰਾਹੀਂ ਆਪਣੇ ਅੰਦਰੋਂ ਆਪਾ ਭਾਵ ਦੂਰ ਕਰਕੇ ਆਪਣੇ ਪਤੀ ਨੂੰ ਹਿਰਦੇ ਵਿਚ ਸੰਭਾਲ ਕੇ ਰੱਖਦੀਆਂ ਹਨ ਅਤੇ ਪ੍ਰਭੂ ਪ੍ਰੇਮ ਵਿਚ ਟਿਕੀਆਂ ਰਹਿੰਦੀਆਂ ਹਨ।

**ਧਿਆਇ** – ਪ੍ਰਭੂ ਦਾ ਸਿਮਰਨ ਕਰਨ ਕਾਰਨ ਹੀ ਪ੍ਰਭੂ ਪ੍ਰੇਮ ਵਿਚ ਸੁਹਾਗਣ ਟਿਕੀ ਰਹਿੰਦੀ ਹੈ। ਹੇ ਮੇਰੇ ਮਨ ! ਤੂੰ ਸਦਾ ਹਰੀ ਨਾਮ ਸਿਮਰਦਾ ਰਹਿ। ਗੁਰੂ ਨੇ ਤੈਨੂੰ ਹਰੀ ਨਾਮ ਸਿਮਰਨ ਦੀ ਸੂਝ ਦਿੱਤੀ ਹੈ।

**ਦੋਹਾਗਣੀ** – ਖੋਟੇ ਭਾਗਾਂ ਵਾਲੀ, ਜਿਸ ਨੂੰ ਪਤੀ ਨੇ ਛਡ ਦਿੱਤਾ ਹੋਵੇ, ਛੁੱਟੜ। ਮਨਮੁਖ ਭੁੱਲੜ ਇਸਤਰੀਆਂ ਬਹੁਤ ਰੋਂਦੀਆਂ ਹਨ। ਉਹ ਵਾਹਿਗੁਰੂ ਦੀ ਹਜ਼ੂਰੀ ਵਿਚ ਨਹੀਂ ਜਾ ਸਕਦੀਆਂ।

**ਦੂਜੈ ਭਾਇ** – ਮਾਇਆ ਵਿਚ ਗਲਤਾਨ ਹੋਣ ਕਾਰਨ ਭੈੜੇ ਰੂਪ ਵਾਲੀਆਂ ਜੀਵ ਇਸਤਰੀਆਂ ਦੁਖ ਪਾਉਂਦੀਆਂ ਹਨ।

**ਕਰੂਪੀ ਦੂਖੁ ਪਾਵਹਿ** – ਮਾਇਆ ਵਿਚ ਗਲਤਾਨ ਕਾਰਨ ਹੀ ਉਹ ਕੌੜੇ ਆਤਮਕ ਜੀਵਨ ਵਾਲੀਆਂ ਹੁੰਦੀਆਂ ਹਨ ਤੇ ਪਰਲੋਕ ਜਾ ਕੇ ਵੀ ਦੁਖ ਹੀ ਸਹਿੰਦੀਆਂ ਹਨ।

**ਗੁਣਵੰਤੀ** – ਗੁਣਾਂ ਵਾਲੀ, ਸੁਚੱਜੀ, ਚੰਗੀ ਜੀਵ ਇਸਤਰੀ ਹਰੀ ਦੇ ਗੁਣਾਂ ਦਾ ਹੀ ਉਚਾਰਨ ਕਰਦੀ ਹੈ।

**ਅਉਗਣਵੰਤੀ ਕਾਮਣੀ** – ਔਗਣਾਂ ਨਾਲ ਭਰੀ ਹੋਈ ਜੀਵ ਇਸਤਰੀ ਨੂੰ ਦੁਖ ਚੰਬੜਿਆ ਰਹਿੰਦਾ ਹੈ ਅਤੇ ਉਹ ਸਦਾ ਵਿਰਲਾਪ ਕਰਦੀ ਹੈ।

**ਸੁਆਮੀ** – ਸੁਹਾਗਣਾਂ ਤੇ ਦੋਹਾਗਣਾਂ ਦੋਹਾਂ ਦਾ ਹੀ ਮਾਲਕ ਪਰਮਾਤਮਾ ਹੈ। ਪਰਮਾਤਮਾ ਨੇ ਆਪ ਹੀ ਜੀਵਾਂ ਨੂੰ ਵਖ ਵਖ ਸੁਭਾਅ ਵਾਲੇ ਬਣਾ ਦਿੱਤਾ ਹੈ ਅਤੇ ਆਪ ਹੀ ਜੀਵ ਆਪਣੇ ਨਾਮ ਨਾਲ ਜੁੜੇ ਹਨ।

**ਸਾਹਿਬੁ ਮੇਰਾ ਉਜਲਾ** sāhib merā ujlā

ਉਹ ਸਾਹਿਬ ਉਜਲਾ/ਪਵਿੱਤਰ ਹੈ। ਉਸ ਦੀ ਸਾਧਨਾ ਨਾਲ, ਉਸ ਦੇ ਚਿਤਿ ਨਾਲ ਅਵਗਨਾਂ ਦਾ ਵੰਵਨਿ ਹੁੰਦਾ ਹੈ। ਉਹ ਸਭ ਥਾਈਂ ਆਪ ਹੀ ਵਰਤਦਾ ਹੈ। ਆਪ ਹੀ ਗੁਰਮੁਖ ਨੂੰ ਉਪਦੇਸ਼ ਦੇ ਕੇ ਨਿਰਮਲ ਕਰਦਾ ਹੈ। ਜਿਸ ਮਨੁਖ ਨੂੰ ਉਹ ਆਪ ਗੁਰ ਸ਼ਬਦ ਦਾ ਰਹੱਸ ਸਮਝਾਉਂਦਾ ਹੈ ਉਸੇ ਨੂੰ ਹੀ ਦੈਵੀ ਸਚਿ ਦੀ ਸੋਝੀ ਆਉਂਦੀ ਹੈ।

ਸਾਹਿਬੁ ਮੇਰਾ **ਉਜਲਾ** ਜੇ ਕੋ **ਚਿਤਿ ਕਰੇਇ** ॥ ਨਾਨਕ ਸੋਈ ਸੇਵੀਐ ਸਦਾ ਸਦਾ ਜੋ ਦੇਇ ॥ ਨਾਨਕ ਸੋਈ ਸੇਵੀਐ ਜਿਤੁ ਸੇਵਿਐ ਦੁਖੁ ਜਾਇ ॥ **ਅਵਗੁਣ ਵੰਞਨਿ ਗੁਣ ਰਵਹਿ** ਮਨਿ ਸੁਖੁ ਵਸੈ ਆਇ ॥ ੨ ॥ ਪਉੜੀ ॥ ਆਪੇ **ਆਪਿ ਵਰਤਦਾ ਆਪਿ ਤਾੜੀ ਲਾਈਅਨੁ** ॥ **ਆਪੇ ਹੀ ਉਪਦੇਸਦਾ ਗੁਰਮੁਖਿ ਪਤੀਆਈਅਨੁ** ॥ ਇਕਿ ਆਪੇ **ਉਝੜਿ ਪਾਇਅਨੁ** ਇਕਿ ਭਗਤੀ ਲਾਇਅਨੁ ॥ ਜਿਸੁ **ਆਪਿ ਬੁਝਾਏ ਸੋ ਬੁਝਸੀ** ਆਪੇ ਨਾਇ ਲਾਇਅਨੁ ॥ ਨਾਨਕ **ਨਾਮੁ ਧਿਆਈਐ** ਸਚੀ ਵਡਿਆਈ ॥ ੨੧ ॥ ੧ ॥

ਅ.ਗ.ਮ.੩, ੯੫੬

ਉਜਲਾ ujlā

ਚਿਤਿ ਕਰੇਇ čit kare

ਅਵਗੁਣ ਵੰਞਨਿ awguṇ wãñan

ਗੁਣ ਰਵਹਿ guṇ rawɛ

ਆਪਿ ਵਰਤਦਾ āp wartdā

ਆਪਿ ਤਾੜੀ ਲਾਈਅਨੁ āp tāṛī lāīan

ਆਪੇ ਹੀ ਉਪਦੇਸਦਾ āpe hī updesdā

ਗੁਰਮੁਖਿ ਪਤੀਆਈਅਨੁ
gurmukh patīāīan

ਉਝੜਿ ਪਾਇਅਨੁ új̈aṛ pāian

ਆਪਿ ਬੁਝਾਏ āp buj̈āe

ਸੋ ਬੁਝਸੀ so búj̈sī

ਨਾਮੁ ਧਿਆਈਐ nām tiā̀īɛ

**ਉਜਲਾ** – ਪਵਿਤਰ, ਨਿਰਮਲ, ਸਾਫ।

**ਚਿਤਿ ਕਰੇਇ** – ਹਿਰਦੇ ਵਿਚ ਵਸਾਉਣਾ। ਪਰਮਾਤਮਾ ਆਪ ਵੀ ਪਵਿੱਤਰ ਹੈ ਅਤੇ ਜੋ ਕੋਈ ਉਸਨੂੰ ਆਪਣੇ ਹਿਰਦੇ ਵਿਚ ਵਸਾਉਂਦਾ ਹੈ ਉਹ ਵੀ ਪਵਿੱਤਰ ਹੋ ਜਾਂਦਾ ਹੈ।

**ਅਵਗੁਣ ਵੰਞਨਿ** – ਉਸ ਪ੍ਰਭੂ ਦਾ ਹਮੇਸ਼ਾ ਸਿਮਰਨ ਕਰਨਾ ਚਾਹੀਦਾ ਹੈ। ਜਿਸ ਦਾ ਸਿਮਰਨ ਕੀਤਿਆਂ ਅਵਗੁਣ ਦੂਰ ਹੋ ਜਾਂਦੇ ਹਨ।

**ਗੁਣ ਰਵਹਿ** – ਗੁਣ ਹਿਰਦੇ ਵਿਚ ਵਸ ਪੈਂਦੇ ਹਨ। ਸੁਖ ਵੀ ਮਨ ਅੰਦਰ ਆ ਵੱਸਦਾ ਹੈ।

**ਆਪਿ ਵਰਤਦਾ** – ਪਰਮਾਤਮਾ ਸਰਬ ਵਿਆਪਕ ਹੈ। ਸਾਰੀ ਸ੍ਰਿਸ਼ਟੀ ਵਿਚ ਆਪ ਹੀ ਹਰ ਥਾਂ ਮੌਜੂਦ ਹੈ।

**ਆਪਿ ਤਾੜੀ ਲਾਈਅਨੁ** – ਪਰਮਾਤਮਾ ਨੇ ਆਪ ਹੀ ਤਾੜੀ ਲਾਈ ਹੈ ਭਾਵ ਆਪ ਹੀ ਗੁਪਤ ਰੂਪ ਵਿਚ ਹਰ ਥਾਂ ਵਰਤ ਰਿਹਾ ਹੈ।

**ਆਪੇ ਹੀ ਉਪਦੇਸਦਾ** – ਗੁਰੂ ਰੂਪ ਹੋ ਕੇ ਆਪ ਹੀ ਸਾਰੇ ਜੀਵਾਂ ਨੂੰ ਉਪਦੇਸ਼ ਦੇ ਰਿਹਾ ਹੈ।

**ਗੁਰਮੁਖਿ ਪਤੀਆਈਅਨੁ** – ਆਪ ਹੀ ਪਰਮਾਤਮਾ ਗੁਰੂ ਦੁਆਰਾ ਤਸੱਲੀ ਕਰਾਉਂਦਾ ਹੈ।

**ਉਝੜਿ ਪਾਇਅਨੁ** – ਕੁਰਾਹ/ਕੁਰਾਹੇ ਪੈਣਾ ਗੁਰੂ ਕਰਤਾਰ ਦੇ ਭਾਣੇ ਵਿਚ ਹੈ।

**ਆਪਿ ਬੁਝਾਏ ਸੋ ਬੁਝਸੀ** – ਪਰਮਾਤਮਾ ਆਪ ਹੀ ਜਿਸ ਜੀਵ ਨੂੰ ਸਮਝ ਦਿੰਦਾ ਹੈ ਉਹੀ ਜੀਵ ਸਹੀ ਰਸਤੇ ਨੂੰ ਸਮਝਦਾ ਹੈ। ਉਸ ਨੇ ਆਪ ਹੀ ਸ੍ਰਿਸ਼ਟੀ ਆਪਣੇ ਨਾਮ ਵਿਚ ਲਾਈ ਹੈ।

**ਨਾਮੁ ਧਿਆਈਐ** – ਪ੍ਰਭੂ ਦੇ ਨਾਮ ਦਾ ਹਮੇਸ਼ਾ ਹੀ ਸਿਮਰਨ ਕਰਨਾ ਚਾਹੀਦਾ ਹੈ ਕਿਉਂਕਿ ਇਹੋ ਹੀ ਸਦਾ ਕਾਇਮ ਰਹਿਣ ਵਾਲੀ ਵਡਿਆਈ ਹੈ।

**ਉਜਲੀ** ujlī
ਵਿਸ਼ੇਸ਼ਣ
ਸਾਫ, ਚਿੱਟੀ, ਸਫੈਦ

**ਉਜਲੀ ਨ ਹੋਵਈ** ujlī na howaī

ਮਨੁਖ ਦੀ ਜਨਮ ਜਨਮ ਦੀ ਮੈਲ ਗੁਰ ਸ਼ਬਦ ਨਾਲ ਉਜਲੀ ਹੁੰਦੀ ਹੈ। ਮਨ ਪਵਿੱਤਰ ਹੁੰਦਾ ਹੈ। ਗੁਰਮੁਖ ਹਰੀ ਦੇ ਗੁਣ ਗਾਉਂਦਾ ਹੈ। ਗੁਰਮਤਿ ਵਿਚ ਜੀਵਨ ਬਿਤਾਉਂਦਾ ਹੈ ਅਤੇ ਹਰੀ ਦੇ ਰੰਗ ਵਿਚ ਰੱਤਿਆ ਰਹਿੰਦਾ ਹੈ। ਉਸ ਦੇ ਸਭ ਰੋਗ ਮਿਟ ਜਾਂਦੇ ਹਨ ਅਤੇ ਉਸ ਨੂੰ ਜਮ ਵੀ ਨਹੀਂ ਛੂਹ ਸਕਦਾ।**ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ** ਸਿਆਹੁ ॥ **ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ** ॥ **ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ** ॥ ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥ ੧ ॥ ਮਃ ੩ ॥ **ਚਹੁ ਜੁਗੀ ਕਲਿ ਕਾਲੀ ਕਾਂਢੀ** ਇਕ ਉਤਮ ਪਦਵੀ ਇਸੁ ਜੁਗ ਮਾਹਿ ॥ ਗੁਰਮੁਖਿ ਹਰਿ ਕੀਰਤਿ ਫਲੁ ਪਾਈਐ ਜਿਨ ਕਉ ਹਰਿ ਲਿਖਿ ਪਾਹਿ ॥ ਨਾਨਕ ਗੁਰ ਪਰਸਾਦੀ ਅਨਦਿਨੁ ਭਗਤਿ ਹਰਿ ਉਚਰਹਿ ਹਰਿ ਭਗਤੀ ਮਾਹਿ ਸਮਾਹਿ ॥ ੨ ॥ ਪਉੜੀ ॥ ਹਰਿ ਹਰਿ ਮੇਲਿ ਸਾਧ ਜਨ ਸੰਗਤਿ ਮੁਖਿ ਬੋਲੀ **ਹਰਿ ਹਰਿ ਭਲੀ ਬਾਣਿ** ॥ ਹਰਿ ਗੁਣ ਗਾਵਾ **ਹਰਿ ਨਿਤ ਚਵਾ** ਗੁਰਮਤੀ ਹਰਿ ਰੰਗੁ ਸਦਾ ਮਾਣਿ ॥ ਹਰਿ ਜਪਿ ਜਪਿ **ਅਉਖਧ ਖਾਧਿਆ ਸਭਿ ਰੋਗ ਗਵਾਤੇ ਦੁਖਾ ਘਾਣਿ** ॥ ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ ॥ **ਜੋ ਗੁਰਮੁਖਿ ਹਰਿ ਆਰਾਧਦੇ ਤਿਨ ਚੂਕੀ ਜਮ ਕੀ ਜਗਤ ਕਾਣਿ** ॥੨੨ ॥

ਅ.ਗ.ਮ.੩, ੬੫੧

ਉਜਲੀ ujlī

ਖੰਨਲੀ khãnlī

ਧੋਤੀ tòtī

**ਜੀਵਤੁ ਮਰੈ** jīwat marɛ

**ਮਤਿ** mat

**ਬਦਲਾਹੁ** badlāho

**ਚਹੁ ਜੁਗੀ** čó yugī

**ਕਲਿ ਕਾਲੀ** kal kālī

**ਕਾਂਢੀ** kā̃ḍ̀ī

**ਬਾਣਿ** bāṇ

**ਚਵਾ** čawā

**ਅਉਖਧ** ókhad

**ਦੁਖਾ** dukhā

**ਘਾਣਿ** kā̀ṇ

**ਗੁਰਮੁਖਿ** gurmukh

**ਆਰਾਧਦੇ** ārā́dade

**ਜਮ** jam

**ਜਗਤ** jagat

**ਕਾਣਿ** kāṇ

**ਉਜਲੀ** – ਚਿੱਟੀ, ਸਫੈਦ।

**ਖੰਨਲੀ ਧੋਤੀ** – ਕਈ ਜਨਮਾਂ ਦੀ ਇਸ ਮਨ ਨੂੰ ਮੈਲ ਲੱਗੀ ਹੋਈ ਹੈ, ਜਿਸ ਕਰਕੇ ਇਹ ਬਹੁਤ ਕਾਲਾ ਹੋਇਆ ਪਿਆ ਹੈ। ਜਿਵੇਂ ਤੇਲੀ ਦੀ ਕੋਹਲੂ ਵਿਚ ਫੇਰਨ ਵਾਲੀ ਲੀਰ ਧੋਤਿਆਂ ਸਾਫ਼ ਨਹੀਂ ਹੋ ਸਕਦੀ, ਭਾਵੇਂ ਉਸ ਨੂੰ ਸੌ ਵਾਰੀ ਧੋਈਏ।

**ਜੇ ਸਉ ਧੋਵਣਿ ਪਾਹੁ** – ਚਾਹੇ ਸੌ ਵਾਰੀ ਧੋਣ ਦਾ ਯਤਨ ਕਰੋ।

**ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ** – ਪਰ ਜੇ ਗੁਰੂ ਦੀ ਕਿਰਪਾ ਨਾਲ ਮਨੁਖ ਜਿਉਂਦਿਆਂ ਹੀ ਮਰ ਜਾਵੇ (ਹਉਮੈ ਵੱਲੋਂ ਮਰ ਜਾਏ) ਤਾਂ ਮਤਿ ਸੰਸਾਰ ਵੱਲੋਂ ਉਲਟ ਕੇ ਬਦਲ ਜਾਂਦੀ ਹੈ। ਗੁਰੂ ਤੋਂ ਜਿਉਂਦੇ ਜੀਅ ਮਰਨਾ ਸਿਖ ਲਈਏ ਤਾਂ ਜਨਮਾਂ ਜਨਮਾਂਤਰਾਂ ਦੇ ਪਾਪ ਦੂਰ ਹੋ ਜਾਂਦੇ ਹਨ ਅਤੇ ਕਲਯੁਗ ਜਿਹੇ ਮਾੜੇ ਸਮੇਂ ਵਿਚ ਹਰੀ ਜਸ ਕਰਨਾ ਆ ਜਾਂਦਾ ਹੈ।

**ਚਹੁ ਜੁਗੀ** – ਚਾਰਾਂ ਜੁਗਾਂ ਵਿੱਚੋਂ ਇਕ ਕਲਯੁਗ ਹੀ ਕਾਲਖ ਵਾਲਾ (ਕਲੰਕਤ) ਯੁਗ ਕਿਹਾ ਜਾਂਦਾ ਹੈ।

**ਕਲਿ ਕਾਲੀ ਕਾਂਢੀ** – ਕਲਯੁਗ ਹੀ ਕਾਲਾ ਆਖੀਦਾ ਹੈ ਪਰ ਇਸ ਯੁਗ ਵਿਚ ਵੀ ਉੱਤਮ ਪਦਵੀ ਮਿਲ ਸਕਦੀ ਹੈ। ਜਿਨ੍ਹਾਂ ਉੱਤੇ ਹਰੀ ਮਿਹਰ ਕਰਦਾ ਹੈ, ਉਹਨਾਂ ਨੂੰ ਗੁਰੂ ਦੇ ਰਾਹੀਂ ਹਰੀ ਦੇ ਜਸ ਦਾ ਗੁਣ ਮਿਲਦਾ ਹੈ ਭਾਵ ਇਸ ਯੁਗ ਵਿਚ ਚੰਗੀ ਗਲ ਹਰੀ-ਕੀਰਤ ਦਾ ਗੁਣ ਹੈ।

**ਹਰਿ ਹਰਿ ਭਲੀ ਬਾਣਿ** – ਹੇ ਪ੍ਰਭੂ ! ਮੈਨੂੰ ਸਾਧ ਸੰਗਤ ਦੀ ਸੰਗਤ ਮਿਲੇ ਤਾਂ ਮੈਂ

ਮੂੰਹੋਂ ਤੇਰੇ ਨਾਮ ਦੀ ਸੁੰਦਰ ਬਾਣੀ ਬੋਲਾਂ।

**ਹਰਿ ਨਿਤ ਚਵਾ** – ਹਰੀ ਗੁਣ ਗਾਵਾਂ, ਨਿਤ ਹਰੀ ਦਾ ਨਾਮ ਉਚਾਰਾਂ ਅਤੇ ਗੁਰੂ ਦੀ ਮਤਿ ਲੈ ਕੇ ਸਦਾ ਰੰਗ ਮਾਣਾਂ।

**ਅਉਖਧ ਖਾਧਿਆ ਸਭਿ ਰੋਗ ਗਵਾਤੇ ਦੁਖਾ ਘਾਣਿ** – ਭਜਨ ਰੂਪ ਦਵਾਈ ਖਾਧਿਆਂ, ਹਰੀ ਦਾ ਭਜਨ ਕਰਦਿਆਂ ਅਤੇ ਭਜਨ ਰੂਪ ਦਵਾਈ ਖਾਧਿਆਂ ਸਾਰੇ ਦੁਖ, ਰੋਗ ਦੂਰ ਹੋ ਜਾਂਦੇ ਹਨ।

**ਜੋ ਗੁਰਮੁਖਿ ਹਰਿ ਆਰਾਧਦੇ ਤਿਨ ਚੂਕੀ ਜਮ ਕੀ ਜਗਤ ਕਾਣਿ** – ਜੋ ਗੁਰੂ ਰਾਹੀਂ ਹਰੀ ਨੂੰ ਸਿਮਰਦੇ ਹਨ ਉਹਨਾਂ ਲਈ ਮੌਤ ਦੀ ਅਤੇ ਸੰਸਾਰ ਦੀ ਮੁਥਾਜੀ ਦੂਰ ਹੋ ਜਾਂਦੀ ਹੈ। ਹੇ ਹਰੀ! ਐਸਾ ਗੁਰੂ ਮਿਲਾ ਦੇ ਜਿਸ ਕੋਲੋਂ ਹਰੀ-ਜਸ ਕਰਨਾ ਸਿੱਖਾਂ ਅਤੇ ਦੋਹਾਂ ਜਹਾਨਾਂ ਦੀ ਮਥਾਜੀ ਤੋਂ ਛੁਟਕਾਰਾ ਪਾਵਾਂ।

**ਉਜਲੁ** ujjal
ਵਿਸ਼ੇਸ਼ਣ
ਰੌਸ਼ਨ, ਸਾਫ, ਚਮਕੀਲਾ

**ਉਜਲੁ ਕੈਹਾ ਚਿਲਕਣਾ** ujjal kɛhā čilkaṇā

ਕੈਹਾ ਉਜਲਾ ਹੈ ਪਰ ਉਸ ਨੂੰ ਧੋਣ ਨਾਲ, ਮਾਂਜਣ ਨਾਲ ਉਸਦੀ ਕਾਲਖ ਵਧਦੀ ਹੈ ਬੱਗੇ ਕਪੜੇ ਪਾ ਕੇ ਤੀਰਥਾਂ ਦੇ ਇਸ਼ਨਾਨ ਨਾਲ ਦੈਵੀ ਪਵਿੱਤਰਤਾ ਨਹੀਂ ਹੁੰਦੀ। ਸਭ ਚਾਕਰੀਆਂ ਚੰਗਿਆਈਆਂ ਕਿਸੇ ਕੰਮ ਨਹੀਂ, ਇਹਨਾਂ ਵਿਚ ਕੋਈ ਸਿਆਣਪ ਨਹੀਂ। ਜਪ ਤਪ ਨਾਲ ਬੇੜਾ ਪਾਰ ਹੁੰਦਾ ਹੈ। ਐਸਾ ਪੰਥ ਸੁਹੇਲਾ ਹੁੰਦਾ ਹੈ ਜਿਸ ਦਾ ਸਰਵਰ ਕਦੀ ਉਛਲਦਾ ਨਹੀਂ।

**ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ** ॥ ਧੋਤਿਆ **ਜੂਠਿ** ਨ ਉਤਰੈ ਜੇ ਸਉ ਧੋਵਾ ਤਿਸੁ ॥੧॥ **ਸਜਣ** ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥ ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥ ੧ ॥ ਰਹਾਉ ॥ **ਕੋਠੇ ਮੰਡਪ ਮਾੜੀਆ** ਪਾਸਹੁ ਚਿਤਵੀਆਹਾ ॥ ਢਠੀਆ ਕੰਮਿ ਨ ਆਵਨ੍ਹੀ ਵਿਚਹੁ **ਸਖਣੀਆਹਾ** ॥੨॥ **ਬਗਾ** ਬਗੇ ਕਪੜੇ **ਤੀਰਥ ਮੰਝਿ ਵਸੰਨਿ੍** ॥ ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍ ॥ ੩ ॥ **ਸਿੰਮਲ** ਰੁਖੁ ਸਰੀਰੁ ਮੈ **ਮੈਜਨ** ਦੇਖਿ ਭੁਲੰਨਿ੍ ॥ ਸੇ **ਫਲ ਕੰਮਿ** ਨ ਆਵਨ੍ਹੀ ਤੇ **ਗੁਣ** ਮੈ ਤਨਿ ਹੰਨਿ੍ ॥ ੪ ॥ **ਅੰਧੁਲੈ** ਭਾਰੁ ਉਠਾਇਆ **ਡੂਗਰ** ਵਾਟ ਬਹੁਤੁ ॥ ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥੫॥ **ਚਾਕਰੀਆ** ਚੰਗਿਆਈਆ ਅਵਰ **ਸਿਆਣਪ** ਕਿਤੁ ॥ ਨਾਨਕ **ਨਾਮੁ ਸਮਾਲਿ** ਤੂੰ ਬਧਾ ਛੁਟਹਿ ਜਿਤੁ ॥ ੬ ॥ ੧ ॥ ੩ ॥ ਸੂਹੀ ਮਹਲਾ ੧ ॥ ਜਪ ਤਪ ਕਾ **ਬੰਧੁ ਬੇੜੁਲਾ** ਜਿਤੁ ਲੰਘਹਿ **ਵਹੇਲਾ** ॥ ਨਾ **ਸਰਵਰੁ** ਨਾ **ਊਛਲੈ** ਐਸਾ **ਪੰਥੁ ਸੁਹੇਲਾ** ॥ ੧ ॥ ਤੇਰਾ ਏਕੋ ਨਾਮੁ **ਮੰਜੀਠੜਾ ਰਤਾ** ਮੇਰਾ **ਚੋਲਾ** ਸਦ ਰੰਗ **ਢੋਲਾ** ॥ ੧ ॥ ਰਹਾਉ ॥

ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ ॥ ਜੇ **ਗੁਣ** ਹੋਵਹਿ ਗੰਠੜੀਐ ਮੇਲੇਗਾ ਸੋਈ ॥ ੨ ॥ ਮਿਲਿਆ ਹੋਇ ਨ **ਵੀਛੁੜੈ** ਜੇ ਮਿਲਿਆ ਹੋਈ ॥ **ਆਵਾ ਗਉਣੁ ਨਿਵਾਰਿਆ** ਹੈ ਸਾਚਾ ਸੋਈ ॥ ੩ ॥ ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ ॥ ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ ॥ ੪ ॥ ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ ॥ ਹਮ ਸਹ ਕੇਰੀਆ **ਦਾਸੀਆ** ਸਾਚਾ **ਖਸਮੁ** ਹਮਾਰਾ ॥ ੫ ॥ ੨ ॥ ੪ ॥

ਅ.ਗ.ਮ.੧, ੭੨੯

ਉਜਲੁ ujjal

ਕੈਹਾ kɛhā

ਚਿਲਕਣਾ čilkaṇā

ਘੋਟਿਮ kòṭim

ਮਸੁ mas

ਜੂਠਿ jūṭh

ਸਜਣ sajjaṇ

ਕੋਠੇ ਮੰਡਪ ਮਾੜੀਆ koṭhe mãḍap māṛīā

ਸਖਣੀਆਹਾ sakhaṇīāhā

ਬਗਾ baggā

ਤੀਰਥ ਮੰਝਿ ਵਸੰਨ੍ਹਿ tīrath mά̃j wasãn

ਸਿੰਮਲ sĩmmal

ਮੈਜਨ mɛjan

ਫਲ phal

ਕੰਮਿ kãm

ਗੁਣ guṇ

ਅੰਧੁਲੈ ά̃dulɛ

ਡੂਗਰ ḍūgar

ਚਾਕਰੀਆ čākrīā

ਸਿਆਣਪ siāṇap

ਨਾਮੁ ਸਮਾਲਿ nām smāl

ਬੰਧੁ bά̃d

ਬੇੜੁਲਾ beṛulā

ਵਹੇਲਾ wahelā

ਸਰਵਰੁ sarwar

ਊਛਲੈ ūčhlɛ

ਪੰਥੁ pãth

ਸੁਹੇਲਾ suhelā

ਮੰਜੀਠੜਾ mãjīṭhṛā

**ਰਤਾ** rattā

**ਚੋਲਾ** čolā

**ਢੋਲਾ** ṭòlā

**ਗੁਣ** guṇ

**ਵੀਛੁੜੈ** wīčhuṛɛ

**ਆਵਾ ਗਉਣੁ** āwā gɔṇ

**ਨਿਵਾਰਿਆ** niwāriā

**ਦਾਸੀਆ** dāsīā

**ਖਸਮੁ** khasam

**ਉਜਲੁ** – ਰੌਸ਼ਨ, ਸਾਫ, ਚਮਕੀਲਾ।

**ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ** – ਕਾਂਸੀ ਧਾਤ ਚਿੱਟੀ ਅਤੇ ਚਮਕੀਲੀ ਹੁੰਦੀ ਹੈ ਪਰ ਜੇ ਰਗੜੋ ਤਾਂ ਕਾਲੀ ਸਿਆਹੀ ਦਿੰਦੀ ਹੈ।

**ਜੂਠਿ** – ਮੈਲ, ਕਾਲਸ। ਜਿਵੇਂ ਕਾਂਸੀ ਦੀ ਧਾਤ ਨੂੰ ਸੌ ਵਾਰ ਵੀ ਬਾਹਰੋਂ ਧੋਣ ਨਾਲ ਉਸ ਦੀ ਕਾਲਖ

ਦੂਰ ਨਹੀਂ ਹੁੰਦੀ, ਉਵੇਂ ਹੀ ਬਾਹਰਲੇ ਧਾਰਮਿਕ ਚਿੰਨ੍ਹਾਂ ਨੂੰ ਸਰੀਰ ਉਤੇ ਧਾਰਨ ਕਰਕੇ ਜਿੰਨੇ ਮਰਜ਼ੀ ਉਪਾਅ ਕਰੋ ਤਾਂ ਵੀ ਅੰਦਰਲੀ ਅਪਵਿੱਤਰਤਾ ਦੂਰ ਨਹੀਂ ਹੋਵੇਗੀ।

**ਸਜਣ** – ਸੱਜਣ ਠਗ ਦੇ ਨਾਂ ਦੇ ਅਸਲੀ ਅਰਥਾਂ ਵਲ ਇਸ਼ਾਰਾ ਕੀਤਾ ਹੈ ਕਿ ਸੱਜਣ ਉਹੀ ਹੁੰਦੇ ਹਨ ਜੋ ਜਿੱਥੇ ਜਾਈਏ ਉੱਥੇ ਨਾਲ ਸਾਥੀ ਬਣ ਕੇ ਜਾਣ (ਤੇਰੇ ਵਾਂਗ ਨਹੀਂ ਕਿ ਜੋ ਘਰ ਵਿਚ ਆਉਣ, ਉਹਨਾਂ ਦਾ ਸੱਜਣ ਬਣਨ ਦੀ ਥਾਂ ਵੈਰੀ ਹੋ ਟੱਕਰੇਂ)। ਜੀਵ ਦੇ ਅਸਲ ਕਰਮ ਤਾਂ ਉਸ ਦੇ ਸ਼ੁਭ ਕਰਮ ਹਨ।

**ਕੋਠੇ ਮੰਡਪ ਮਾੜੀਆ** – ਜਿਵੇਂ ਕੋਠੇ ਕੱਚੇ, ਮੰਦਰ ਪੱਕੇ ਅਤੇ ਮਾੜੀਆਂ ਦੁਮੰਜ਼ਲੀਆਂ ਕੋਠੀਆਂ ਆਸੇ-ਪਾਸੇ ਤੋਂ ਬਹੁਤ ਹੀ ਚਿਤਰੀਆਂ ਹੋਈਆਂ ਹੋਣ।

**ਸਖਣੀਆਹਾ** – ਪਰ ਜੇ ਅੰਦਰੋਂ ਸੱਖਣੀਆਂ ਹੋਣ, ਖਾਲੀ ਹੋਣ, ਇਹਨਾਂ ਵਿਚ ਕੋਈ ਨਾ ਰਹਿੰਦਾ ਹੋਵੇ ਤਾਂ ਇਹ ਢੱਠੀਆਂ ਹੋਈਆਂ, ਗਿਰੀਆਂ ਹੋਈਆਂ ਹੋਣ ਦੇ ਬਰਾਬਰ ਹਨ।

**ਬਗਾ** – ਬਗਲਿਆਂ ਦੇ ਵਾਂਗ ਚਿੱਟੇ ਕੱਪੜੇ (ਖੰਭ) ਹੁੰਦੇ ਹਨ।

**ਤੀਰਥ ਮੰਝਿ ਵਸੰਨ੍ਹਿ** – ਉਹ (ਬਗਲੇ) ਤੀਰਥਾਂ ਵਿਚ ਵਸਦੇ ਹਨ।

**ਸਿੰਮਲ** – ਮੇਰਾ ਸਰੀਰ (ਜੀਵਨ) ਸਿੰਮਲ ਦੇ ਰੁਖ ਵਰਗਾ ਹੈ, ਉੱਤੋਂ ਉੱਤੋਂ ਪ੍ਰਫੁਲਤ।

**ਮੈਜਨ** – ਤੋਤੇ, ਜਿਵੇਂ ਸਿੰਮਲ ਦੇ ਫਲਾਂ ਨੂੰ ਵੇਖ ਕੇ ਭੁਲੇਖਾ ਖਾ ਜਾਂਦੇ ਹਨ ਪਰ ਉਹ ਫਲ ਬਕ ਬਕੇ ਹੋਣ ਕਾਰਨ ਤੋਤਿਆਂ ਦੇ ਕੰਮ ਨਹੀਂ ਆਉਂਦੇ। ਉਹੋ ਜਿਹੇ ਗੁਣ ਹੀ

ਮੇਰੇ ਸਰੀਰ ਵਿਚ ਹਨ। ਉਸ ਸਿੰਮਲ ਵਾਂਗ ਮੇਰੇ ਸਰੀਰ ਨੂੰ ਵੇਖ ਕੇ ਵੀ ਲੋਕ ਭੁਲ ਜਾਂਦੇ ਹਨ।

**ਫਲ ਕੰਮਿ** – ਜਿਵੇਂ ਸਿੰਮਲ ਦੇ ਰੁਖ ਦੇ ਫਲ ਕਿਸੇ ਕੰਮ ਨਹੀਂ ਆਉਂਦੇ।

**ਗੁਣ** – ਮੇਰਾ ਸਰੀਰ (ਜੀਵਨ) ਵੀ ਸਿੰਮਲ ਦੇ ਬ੍ਰਿਛ ਵਰਗਾ ਹੀ ਹੈ, ਜਿਵੇਂ ਉਸ ਦੇ ਫਲ ਕਿਸੇ ਕੰਮ ਨਹੀਂ ਆਉਂਦੇ, ਉਹੋ ਜਿਹੇ ਹੀ ਗੁਣ ਮੇਰੇ ਵਿਚ ਹਨ।

**ਅੰਧੁਲੈ** – ਜਿਵੇਂ ਅੰਨ੍ਹੇ ਦੇ ਸਿਰ ਉੱਤੇ ਭਾਰ ਬਹੁਤ ਚੁੱਕਿਆ ਹੋਵੇ।

**ਡੂਗਰ** – ਰਸਤਾ ਪਹਾੜੀ ਤੇ ਬਹੁਤ ਹੀ ਬਿਖੜਾ ਹੋਵੇ।

**ਚਾਕਰੀਆ** – ਪਹਾੜੀ ਰਸਤੇ ਵਰਗੇ ਬਿਖੜੇ ਜੀਵਨ ਪੰਧ ਵਿੱਚੋਂ ਲੰਘਣ ਲਈ ਦੁਨੀਆਂ ਦੇ ਲੋਕਾਂ ਦੀਆਂ ਖੁਸ਼ਾਮਦਾਂ ਲੋਕ ਦਿਖਾਵਾ ਤੇ ਚਲਾਕੀਆਂ ਕਿਸੇ ਕੰਮ ਨਹੀਂ ਆਉਂਦੀਆਂ।

**ਸਿਆਣਪ** – ਚਲਾਕੀ, ਚੁਸਤੀ।

**ਨਾਮੁ ਸਮਾਲਿ** – ਇਕ ਪਰਮੇਸ਼ਰ ਦਾ ਨਾਮ ਹੀ ਹਿਰਦੇ ਵਿਚ ਸਾਂਭ ਕੇ ਰੱਖਣਾ ਚਾਹੀਦਾ ਹੈ। ਨਾਮ ਸਿਮਰਨ ਰਾਹੀਂ ਹੀ ਮੋਹ ਦੇ ਬੰਧਨਾਂ ਤੋਂ ਖਲਾਸੀ ਪਾਈ ਜਾ ਸਕਦੀ ਹੈ।ਨਾਮ ਤੋਂ ਬਿਨਾਂ ਹੋਰ ਸੇਵਾ, ਨੇਕੀਆਂ ਤੇ ਚੰਗਿਆਈਆਂ ਕਿਸੇ ਕੰਮ ਨਹੀਂ ਆਉਂਦੀਆਂ।

**ਬੰਧੁ ਬੇੜੁਲਾ** – ਪਰਮਾਤਮਾ ਦਾ ਨਾਮ ਜਪਣ ਰੂਪ ਸੋਹਣਾ ਬੇੜਾ ਤਿਆਰ ਕਰਨਾ ਚਾਹੀਦਾ ਹੈ।

**ਵਹੇਲਾ** – ਜੀਵਨ ਸਫਰ ਦੇ ਮਾਰਗ ਲਈ ਇਹੋ ਨਾਮ ਸਿਮਰਨ ਰੂਪ ਜਪੁ ਤਪੁ ਦਾ ਬੇੜਾ ਇਸ ਸੰਸਾਰ ਰੂਪੀ ਸਮੁੰਦਰ ਤੋਂ ਛੇਤੀ ਹੀ ਪਾਰ ਲੰਘਾਏਗਾ।

**ਸਰਵਰੁ** – ਰਸਤਾ ਐਸਾ ਸੁਖੱਲਾ ਹੋ ਜਾਏਗਾ, ਜਿਵੇਂ ਕਿ ਸਮੁੰਦਰ (ਵਿਸ਼ੇ ਵਿਕਾਰਾਂ ਦਾ) ਹੁੰਦਾ ਹੀ ਨਹੀਂ।

**ਊਛਲੈ** – ਜੇ ਹੁੰਦਾ ਹੈ, ਤਾਂ ਉਛਾਲੇ ਨਹੀਂ ਮਾਰੇਗਾ।

**ਪੰਥੁ** – ਰਸਤਾ, ਜੀਵਨ ਪੰਧ।

**ਸੁਹੇਲਾ** – ਸੌਖਾ, ਸਰਲ, ਆਸਾਨ।

**ਮੰਜੀਠੜਾ** – ਮੰਜੀਠੜਾ ਇਕ ਵੇਲ ਹੈ ਜਿਸ ਦੀ ਡੰਡੀ ਵਿਚੋਂ ਲਾਲ ਅਤੇ ਪੱਕਾ ਰੰਗ ਨਿਕਲਦਾ ਹੈ। ਗੁਰਬਾਣੀ ਵਿਚ ਮਜੀਠੜਾ ਰੰਗ ਪਰਮਾਤਮਾ ਦੇ ਪ੍ਰੇਮ ਰੰਗ ਨੂੰ ਆਖਿਆ ਗਿਆ ਹੈ ਕਿਉਂਕਿ ਇਹ ਪੱਕਾ ਹੁੰਦਾ ਹੈ।

**ਰਤਾ** – ਰੰਗਿਆ।

**ਚੋਲਾ** – ਲਿਬਾਸ, ਜਾਮਾ।

**ਢੋਲਾ** – ਹੇ ਮਿੱਤਰ, ਹੇ ਪਿਆਰੇ, ਪਰਮਾਤਮਾ ਦਾ ਨਾਮ ਮਜੀਠ ਰੰਗ ਹੈ, ਜਿਸ ਨਾਲ ਮੇਰੇ ਮਨ ਦਾ ਚੋਲਾ ਰੰਗਿਆ ਹੋਇਆ ਪੱਕੇ ਰੰਗ ਵਾਲਾ ਹੋ ਗਿਆ ਹੈ।

**ਗੁਣ** – ਜੇ ਮਨੁਖ ਦੇ ਪੱਲੇ, ਮਨੁਖ ਦੇ ਕੋਲ ਗੁਣ ਹੋਣ ਤਾਂ ਪਰਮਾਤਮਾ ਆਪ ਹੀ ਆਪਣੇ ਨਾਲ ਮਿਲਾਪ ਕਰਾ ਲੈਂਦਾ ਹੈ।

**ਵੀਛੁੜੈ** – ਜਿਹੜਾ ਜੀਵ ਇਕ ਵਾਰ ਪ੍ਰਭੂ ਦੇ ਚਰਨਾਂ ਵਿਚ ਦਿਲੋਂ ਜੁੜ ਜਾਵੇ/ਮਿਲ ਜਾਵੇ ਫੇਰ ਉਹ ਕਦੀ ਮਿਲਾਪ ਵਿਚੋਂ ਵਿਛੜਦਾ ਨਹੀਂ। ਮੇਲ ਤਦ ਹੁੰਦਾ ਹੈ ਜੇ ਅੰਦਰੋਂ ਸੱਚੀਂ-ਮੁੱਚੀਂ ਦਿਲ ਮਿਲਿਆ ਹੋਵੇ।

**ਆਵਾ ਗਉਣੁ ਨਿਵਾਰਿਆ** – ਜਿਸ ਮਨੁਖ ਦਾ ਪਰਮਾਤਮਾ ਨਾਲ ਮੇਲ ਹੋ ਜਾਵੇ, ਉਸ ਦੇ ਜਨਮ ਮਰਨ ਦਾ ਗੇੜ ਦੂਰ ਹੋ ਜਾਂਦਾ ਹੈ ਅਤੇ ਉਸ ਨੂੰ ਹਰ ਥਾਂ ਸਦਾ ਥਿਰ ਪਰਮਾਤਮਾ ਹੀ ਦਿਸਦਾ ਹੈ।

**ਦਾਸੀਆ**– ਸਿਮਰਨ ਦੀ ਬਰਕਤ ਨਾਲ ਪਰਮਾਤਮਾ ਪਿਆਰਾ ਲੱਗਣ ਲਗ ਜਾਂਦਾ ਹੈ। ਮਨੁਖ ਦਾ ਫਿਰ ਇਉਂ ਹੀ ਯਕੀਨ ਬਣਿਆ ਰਹਿੰਦਾ ਹੈ ਕਿ ਅਸੀਂ ਉਸ ਪ੍ਰਭੂ ਦੀਆਂ ਦਾਸੀਆਂ/ ਗੋਲੀਆਂ ਹਾਂ।

**ਖਸਮੁ** – ਉਹ ਪਰਮਾਤਮਾ, ਪਰਮੇਸ਼ਵਰ ਸਦਾ ਸਾਡੇ ਸਿਰ ਉਤੇ ਕਾਇਮ ਹੈ।

**ਉਜਾੜ** ujāṛ
ਨਾਂਵ ਇਸਤਰੀਲਿੰਗ
ਜੰਗਲ, ਬੀਆਬਾਨ

**ਤਬਿ ਬਾਬਾ ਜੀ ਉਜਾੜ ਕਉ ਚਲੇ**
tab bābā jī ujāṛ kɔ čale

ਫਿਰ ਬਾਬਾ ਜੰਗਲ ਵਲ ਚਲਾ ਗਿਆ। ਕਿਸੇ ਆਬਾਦੀ ਵਿਚ ਦਾਖਲ ਨਹੀਂ ਹੋਏ। ਜੰਗਲ ਵਿਚ ਦਰਿਆ ਆਏ ਪਰ ਗੁਰੂ ਜੀ ਕਿਤੇ ਨਹੀਂ ਟਿਕੇ। ਜੇ ਕਿਤੇ ਮਰਦਾਨੇ ਨੂੰ ਭੁਖ ਲਗਦੀ ਤਾਂ ਬਾਬਾ ਕਹਿੰਦਾ, ਕਿਉਂ ਮਰਦਾਨਿਆ ਭੁੱਖ ਲੱਗੀ ਹੈ? ਮਰਦਾਨਾ ਬੋਲਿਆ, ਬਾਬਾ ਜੀ ਤੁਸੀਂ ਆਪ ਹੀ ਜਾਣੀ ਜਾਣ ਹੋ। ਮਰਦਾਨੇ ਨੂੰ ਬਾਬੇ ਨੇ ਕਿਹਾ, ਸਿੱਧਾ ਉਸ ਬਸਤੀ ਵਿਚ ਚਲਾ ਜਾ। ਉੱਥੇ ਉੱਪਲ ਖੱਤਰੀ ਵਸਦੇ ਹਨ, ਉਹਨਾਂ ਦੇ ਘਰ ਚਲਾ ਜਾਈਂ। ਉਹ ਤੈਨੂੰ ਰੋਟੀ ਜ਼ਰੂਰ ਖਵਾਉਣਗੇ। ਉੱਥੇ ਹੋਰ ਜੋ ਵੀ ਮਿਲਿਆ ਭਾਵੇਂ ਉਹ ਹਿੰਦੂ ਹੋਵੇ ਜਾਂ ਮੁਸਲਮਾਨ ਉਹ ਤੇਰੀ ਇੱਜ਼ਤ ਕਰਨਗੇ।

**ਤਬਿ ਬਾਬਾ ਜੀ ਉਜਾੜ ਕਉ ਚਲੇ ਤਬ ਕਿਤੇ ਵਸਦੀ ਵੜੇ ਨਾਹੀ**। ਕਿਤੇ ਜੰਗਲਿ ਕਿਤੇ **ਦਰੀਆਇ**, **ਕਿਥਈ ਟਿਕੇ ਨਾਹੀਂ**। ਕਦੇ ਜੇ ਮਰਦਾਨੇ ਨੂੰ ਭੁਖ ਲਗੈ, ਤਾਂ ਬਾਬਾ ਆਖੈ, 'ਮਰਦਾਨਿਆ ਭੁਖਿ ਲਾਗੀ ਹੀ? ਤਾ ਮਰਦਾਨਾ ਆਖੈ, 'ਜੀ, ਤੂੰ ਸਭ ਕਿਛੁ ਜਾਣਦਾ ਹੈਂ ਤਬਿ ਬਾਬੇ ਆਖਿਆ, 'ਮਰਦਾਨਿਆ, **ਸਿਧੋਂ ਹੀ ਵਸਦੀ ਜਾਇ ਖਲੋਉ**, ਆਗੈ ਉਪਲਿ ਖੜ੍ਰੀ ਹੈਨਿ, ਤਿਸਦੇ ਘਰਿ ਜਾਇ ਖੜੋਉ, ਚੁਪਾਤੋ, ਓਥੈ ਓਇ ਖਵਾਇੰਦੇ ਹਿਨਿਗੇ। ਮਰਦਾਨਿਆਂ ! ਤੈਨੂੰ ਜਾਂਦੈ ਹੀ ਨਾਲਿ ਕੋਈ ਹਿੰਦੂ ਕੋਈ ਮੁਸਲਮਾਨ ਜੋ **ਕੋਈ ਆਇ**

**ਮੁਹਿ ਲਗੇਗਾ, ਸੋਈ ਆਇ ਪੈਰੀ ਪਵੈਗਾ।**

ਪੁਰਾਤਨ ਜਨਮ ਸਾਖੀ, ੪੪

ਉਜਾੜ ujāṛ

ਤਬਿ ਬਾਬਾ ਜੀ ਉਜਾੜ ਕਉ ਚਲੇ
tab bābā jī ujāṛ kɔ čale

ਤਬ ਕਿਤੇ ਵਸਦੀ ਵੜੇ ਨਾਹੀ
tab kite wasdī waṛe nāhī

ਦਰੀਆਇ darīāe

ਕਿਥਈ ਟਿਕੇ ਨਾਹੀਂ kithaī ṭike nāhī

ਸਿਧੋਂ ਹੀ ਵਸਦੀ ਜਾਇ ਖਲੋਉ
sídõ hī wasdī jāe khalo

ਕੋਈ ਆਇ ਮੁਹਿ ਲਗੇਗਾ
koī āe mú laggegā

ਸੋਈ ਆਇ ਪੈਰੀ ਪਵੈਗਾ
soī āe pɛrī pawɛgā

**ਉਜਾਰੋ** ujāro
ਨਾਂਵ ਪੁਲਿੰਗ
ਚਾਨਣ, ਪ੍ਰਕਾਸ਼

**ਉਜਾਰੋ ਦੀਪਾ** ujāro dīpā

ਸਤਿਗੁਰ ਦੇ ਸ਼ਬਦਿ ਨਾਲ ਉਜਾਰਾ/ਚਾਨਣ ਹੁੰਦਾ ਹੈ। ਇਸ ਉਜਾਰੇ ਨਾਲ ਬਿਖਮ/ਬਿਸਮ, ਓਤਿ/ ਪੋਤਿ, ਊਚ/ਨੀਚ ਸਭ ਨਿਰਮਲ/ਸੁੱਚੇ ਹੋ ਜਾਂਦੇ ਹਨ। ਇਹ ਦੈਵੀ ਉਜਾਰਾ ਸਭ ਅੰਧਕਾਰ ਦਾ ਵਿਨਾਸ ਕਰਦਾ ਹੈ।

ਸਤਿਗੁਰ **ਸਬਦਿ ਉਜਾਰੋ ਦੀਪਾ** ॥ **ਬਿਨਸਿਓ ਅੰਧਕਾਰ** ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ **ਅਨੂਪਾ** ॥ ੧ ॥ ਰਹਾਉ ॥ **ਬਿਸਮਨ ਬਿਸਮ ਭਏ ਜਉ ਪੇਖਿਓ** ਕਹਨੁ ਨ ਜਾਇ ਵਡਿਆਈ ॥ **ਮਗਨ ਭਏ** ਊਹਾ ਸੰਗਿ ਮਾਤੇ **ਓਤਿ ਪੋਤਿ** ਲਪਟਾਈ ॥ ੧ ॥ **ਆਲ ਜਾਲ** ਨਹੀ ਕਛੂ **ਜੰਜਾਰਾ ਅਹੰਬੁਧਿ** ਨਹੀ **ਭੋਰਾ** ॥ ਊਚਨ **ਊਚਾ ਬੀਚੁ** ਨ ਖੀਚਾ ਹਉ **ਤੇਰਾ ਤੂੰ ਮੋਰਾ** ॥ ੨ ॥ **ਏਕੰਕਾਰੁ** ਏਕੁ **ਪਾਸਾਰਾ** ਏਕੈ **ਅਪਰ ਅਪਾਰਾ** ॥ **ਏਕੁ ਬਿਸਥੀਰਨੁ ਏਕੁ ਸੰਪੂਰਨੁ** ਏਕੈ ਪ੍ਰਾਨ ਅਧਾਰਾ ॥ ੩ ॥ ਨਿਰਮਲ **ਨਿਰਮਲ ਸੂਚਾ ਸੂਚੋ ਸੂਚਾ** ਸੂਚੋ ਸੂਚਾ ॥ **ਅੰਤ ਨ ਅੰਤਾ ਸਦਾ ਬੇਅੰਤਾ** ਕਹੁ ਨਾਨਕ ਊਚੋ ਊਚਾ ॥੪॥ ੧ ॥ ੮੭ ॥

ਅ.ਗ.ਮ.ਪ, ੮੨੧

ਉਜਾਰੋ ujāro

**ਸਬਦਿ** sabad

**ਬਿਨਸਿਓ ਅੰਧਕਾਰ** binsio ā̃dkār

**ਅਨੂਪਾ** anūpā

**ਬਿਸਮਨ ਬਿਸਮ ਭਏ** bisman bism paė

**ਜਉ ਪੇਖਿਓ** jɔ pekhio

**ਮਗਨ ਭਏ** magan paè

**ਓਤਿ ਪੋਤਿ** ot pot

**ਆਲ ਜਾਲ** āl jāl

**ਜੰਜਾਰਾ** jãjārā

**ਅਹੰਬੁਧਿ** ahãbúd

**ਭੋਰਾ** pòrā

**ਊਚਾ** ūčā

**ਬੀਚੁ** bīč

**ਤੇਰਾ ਤੂੰ ਮੋਰਾ** terā tũ morā

**ਏਕੰਕਾਰੁ** ekãkār

**ਪਾਸਾਰਾ** pāsārā

**ਅਪਰ ਅਪਾਰਾ** apar apārā

**ਏਕੁ ਬਿਸਥੀਰਨੁ** ek bisthīran

**ਏਕੁ ਸੰਪੂਰਨੁ** ek sãpūran

**ਨਿਰਮਲ ਸੂਚਾ** nirmal sūčā

**ਸੂਚੋ ਸੂਚਾ** sūčo sūčā

**ਅੰਤ ਨ ਅੰਤਾ** ãt na ãtā

**ਸਦਾ ਬੇਅੰਤਾ** sadā beãtā

**ਉਜਾਰੋ** – ਚਾਨਣ, ਪ੍ਰਕਾਸ਼।

**ਸਬਦਿ** – ਸ਼ਬਦ ਦੇ ਰਾਹੀਂ।

**ਬਿਨਸਿਓ ਅੰਧਕਾਰ** – ਗੁਰੂ ਦੇ ਸ਼ਬਦ ਰੂਪ ਦੁਆਰਾ ਚਾਨਣ ਹੋਇਆ ਹੈ, ਅਗਿਆਨਤਾ ਦਾ ਹਨ੍ਹੇਰਾ ਦੂਰ ਹੋਇਆ ਹੈ।

**ਅਨੂਪਾ** – ਉਸ ਸਰੀਰ ਮੰਦਰ ਵਿੱਚੋਂ ਹਨ੍ਹੇਰਾ ਦੂਰ ਹੋ ਗਿਆ, ਜਦ ਰਤਨਾਂ ਦੀ ਬਹੁਤ ਸੁੰਦਰ ਕੋਠੜੀ ਖੁੱਲ੍ਹੀ ਭਾਵ ਜਦ ਗੁਰ ਸ਼ਬਦ ਦੁਆਰਾ ਸਾਡੀ ਅਮੋਲਕ ਗੁਣਾਂ ਵਾਲੀ ਮਤਿ ਪ੍ਰਗਟ ਹੋਈ।

**ਬਿਸਮਨ ਬਿਸਮ ਭਏ ਜਉ ਪੇਖਿਓ** – ਉਸ ਅਵਸਥਾ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ, ਹੈਰਾਨਗੀ ਵਿਚ ਹੈਰਾਨ ਹੋ ਗਏ ਜਦ ਹਰੀ ਦਰਸ਼ਨ ਹੋਏ।

**ਮਗਨ ਭਏ** – ਜਦੋਂ ਪ੍ਰਭੂ ਵਿਚ ਸੁਰਤ ਲਗ ਜਾਂਦੀ ਹੈ ਤਾਂ ਪ੍ਰਭੂ ਚਰਨਾਂ ਨਾਲ ਮਸਤ ਹੋ ਜਾਈਦਾ ਹੈ।

**ਓਤਿ ਪੋਤਿ** – ਤਾਣਾ ਪੇਟਾ, ਜਿਵੇਂ ਤਾਣੇ ਪੇਟੇ ਦੇ ਧਾਗੇ ਆਪਸ ਵਿਚ ਮਿਲੇ ਹੁੰਦੇ ਹਨ, ਉਵੇਂ ਮੁਕੰਮਲ ਤੌਰ ’ਤੇ ਉਸ ਵਿਚ ਮਸਤ ਹੋ ਜਾਈਦਾ ਹੈ।

**ਆਲ ਜਾਲ** – ਜਦੋਂ ਗੁਰੂ ਦੇ ਸ਼ਬਦ ਦੀਵੇ ਨਾਲ ਮਨ-ਮੰਦਰ ਵਿਚ ਚਾਨਣ ਹੁੰਦਾ ਹੈ ਤਾਂ ਘਰ ਦੇ ਧੰਦੇ ਅਤੇ ਜੰਜਾਲ ਹੁਣ ਅਸਰ ਨਹੀਂ ਕਰਦੇ, ਮਹਿਸੂਸ ਨਹੀਂ ਕਰਦੇ।

**ਜੰਜਾਰਾ** – ਜੰਜਾਲ, ਝਮੇਲੇ।

**ਅਹੰਬੁਧਿ** – ਜੀਵ ਦੇ ਅੰਦਰ ਹਉਮੈ ਵਾਲੀ ਬੁੱਧੀ, ਅਹੰਕਾਰ ਖਤਮ ਹੋ ਜਾਂਦਾ ਹੈ।

**ਭੋਰਾ** – ਰਤਾ ਭੀ।

**ਊਚਾ** – ਮਹਾਨ ਉੱਚਾ। ਮਨਮੰਦਰ ਵਿਚ ਉਹ ਉੱਚਾ, ਮਹਾਨ ਪਰਮਾਤਮਾ ਹੀ ਵਸਦਾ ਦਿਸਦਾ ਹੈ।

**ਬੀਚੁ** – ਵਿਥ, ਪਰਦਾ। ਪਰਮਾਤਮਾ ਨਾਲੋਂ ਕੋਈ ਪਰਦਾ ਤਣਿਆ ਹੋਇਆ ਨਹੀਂ ਰਹਿ ਜਾਂਦਾ, ਵਖਰੇਵਾਂ ਖਤਮ ਹੋ ਜਾਂਦਾ ਹੈ।

**ਤੇਰਾ ਤੂੰ ਮੋਰਾ** – ਵਾਹਿਗੁਰੂ ਦੇ ਨਾਲ ਅਭੇਦਤਾ ਦਾ ਵਰਣਨ ਹੈ। ਊਚ ਨੀਚ ਸ਼ਬਦ ਉੱਥੇ ਵਰਤੇ ਜਾਂਦੇ ਹਨ ਜਿੱਥੇ ਕੋਈ ਵਿਥ ਵਖਰੇਵਾਂ ਹੋਵੇ। ਅਭੇਦਤਾ ਵਿਚ ਕੋਈ ਫਰਕ ਤਾਂ ਰਹਿ ਹੀ ਨਹੀਂ ਸਕਦਾ। ਊਚ ਸ਼ਬਦ ਹੀ ਨਹੀਂ ਵਰਤਿਆ ਜਾ ਸਕਦਾ ਕਿਉਂਕਿ ਉੱਚਾ ਹੁਣ ਕੋਈ ਹੈ ਹੀ ਨਹੀਂ।

**ਏਕੰਕਾਰੁ** – ਅਦ੍ਵੈਤ ਹਰੀ, ਇਕ ਸਰਬ ਵਿਆਪਕ ਪਰਮੇਸ਼ਰ ਆਪ ਹੀ ਆਪ ਪਸਰਿਆ ਦਿਸਦਾ ਹੈ।

**ਪਾਸਾਰਾ** – ਵਿਸਥਾਰ, ਫੈਲਾਓ।

**ਅਪਰ ਅਪਾਰਾ** – ਪਰ੍ਹੇ ਤੋਂ ਪਰ੍ਹੇ, ਬੇਅੰਤ। ਇਕ ਓਅੰਕਾਰ ਦਾ ਸਾਰਾ ਪਾਸਾਰਾ ਹੈ, ਉਹ ਅਪਰ ਅਪਾਰ ਹੈ।

**ਏਕੁ ਬਿਸਥੀਰਨੁ ਏਕੁ ਸੰਪੂਰਨੁ** – ਇਕ ਹਰੀ ਦਾ ਹੀ ਸਾਰਾ ਪਾਸਾਰਾ ਦਿਸਦਾ ਹੈ। ਉਹ ਆਪ ਹੀ ਹਰ ਪਾਸੇ ਖਿਲਰਿਆ ਅਤੇ ਵਿਆਪਕ ਹੈ। ਉਹੀ ਜੀਵਾਂ ਦੀ ਜ਼ਿੰਦਗੀ ਦਾ ਆਸਰਾ ਦਿਸਦਾ ਹੈ।

**ਨਿਰਮਲ ਸੂਚਾ** – ਪਰਮਾਤਮਾ ਮਹਾਨ ਪਵਿੱਤਰ, ਨਿਰਮਲ ਤੋਂ ਨਿਰਮਲ ਅਤੇ ਸੁੱਚੇ ਤੋਂ ਸੁੱਚਾ ਹੈ। ਉਸ ਦਾ ਕਦੇ ਅੰਤ ਨਹੀਂ ਪਾਇਆ ਜਾ ਸਕਦਾ।

**ਸੂਚੋ ਸੂਚਾ** – ਪਰਮਾਤਮਾ ਮਹਾਨ ਸੁੱਚਾ, ਸੁੱਚਿਆਂ ਤੋਂ ਸੁੱਚਾ ਹੈ। ਗੁਰੂ ਦਾ ਸ਼ਬਦ ਚਾਨਣਾ ਦਿੰਦਾ ਹੈ, ਜਿਸ ਨਾਲ ਹਉਮੈ ਦੂਰ ਹੋ ਕੇ ਵਾਹਿਗੁਰੂ ਨਾਲ ਅਭੇਦਤਾ ਮਿਲਦੀ ਹੈ।

**ਅੰਤ ਨ ਅੰਤਾ ਸਦਾ ਬੇਅੰਤਾ** – ਪਰਮਾਤਮਾ ਦਾ ਕਦੇ ਅੰਤ ਨਹੀਂ ਪਾਇਆ ਜਾ ਸਕਦਾ। ਉਹ ਸਦਾ ਹੀ ਬੇਅੰਤ ਹੈ। ਉਹ ਉੱਚਿਆਂ ਤੋਂ ਉੱਚਾ ਹੈ।

## ਉਜਾੜ ujāṛ

ਨਾਂਵ ਪੁਲਿੰਗ
ਉਹ ਜਗ੍ਹਾ ਜਿੱਥੇ ਖੇਤੀ ਜਾਂ ਆਬਾਦੀ ਨਾ ਹੋਵੇ, ਬੀਆਬਾਨ, ਉਜਾੜੇ ਦਾ ਭਾਵ

## ਏਹ ਉਜਾੜ ਦਾ ਮੂਲ ਹੈ ਛੋਕਰੀ ਨੀ

é ujāṛ dā mūl hɛ čhokrī nī

ਸਹਿਤੀ ਆਪਣੀ ਮਾਂ ਨਾਲ ਹੀਰ ਦੀ ਹਾਲਤ ਦਾ ਵਰਨਣ ਕਰਦਿਆਂ ਉਸ ਨੂੰ ਉਜਾੜ ਦਾ ਮੂਲ ਭਾਵ ਬੇਰੌਣਕੀ ਦੀ ਜੜ੍ਹ ਦਸਦੀ ਹੈ ਜਦੋਂ ਕਿ ਨੂੰਹਾਂ ਤਾਂ ਘਰ ਦੀ ਰੌਣਕ ਹੁੰਦੀਆਂ ਹਨ। ਹੀਰ ਨੂੰ ਤਾਂ ਜਦੋਂ ਦਾ ਵਿਆਹ ਕੇ ਲਿਆਂਦਾ ਹੈ, ਖੇੜਿਆਂ ਦੇ ਘਰ ਤਾਂ ਭਾਅ ਦੀ ਬਣੀ ਹੋਈ ਹੈ ਭਾਵ ਮੁਸੀਬਤ ਖੜ੍ਹੀ ਹੋ ਗਈ ਹੈ। ਹੀਰ ਆਪਣੇ ਖਸਮ ਨਾਲ ਤਾਂ ਔਖੀ ਰਹਿੰਦੀ ਹੀ ਹੈ ਅਤੇ ਨਾਲ ਹੀ ਅੰਨ-ਪਾਣੀ ਨਾ ਖਾ ਕੇ ਆਪਣੀ ਕੁਖ (ਸਰੀਰ) ਵੀ ਸੁਕਾਈ ਜਾ ਰਹੀ ਹੈ।

**ਅਸੀਂ ਵਿਆਹ ਆਂਦੀ, ਕੂੰਜ ਫਾਹ ਆਂਦੀ**,
**ਸਾਡੇ ਭਾਇ ਦੀ ਬਣੀ ਹੈ ਔਖੜੀ ਨੀ**।
ਵੇਖ ਹਕ ਹਲਾਲ ਨੂੰ ਅਗ ਲਗੁਸ,
ਰਹੇ ਖਸਮ ਦੇ ਨਾਲ ਏਹ ਕੋਖੜੀ ਨੀ।
ਜਿਦਾਂ ਆਈ ਤਦੋਕਣੀ ਰਹੀ ਢਠੀ,
ਕਦੀ ਹੋ ਨਾ ਬੈਠੀਆ ਸੌਖੜੀ ਨੀ।
ਲਾਹੂ ਲੱਥੜੀ ਜਦਾਂ ਦੀ ਵਿਆਹ ਆਂਦੀ,
ਅਗ ਕਲਹ ਦੀ ਜ਼ਰਦ ਹੈ ਚੋਖੜੀ ਨੀ।
**ਘਰਾਂ ਵਿਚ ਹੁੰਦੀ ਨੂੰਹਾਂ ਨਾਲ ਵਸੋਂ**,
**ਏਹ ਉਜਾੜ ਦਾ ਮੂਲ ਹੈ ਛੋਕਰੀ ਨੀ**।
ਵਾਰਿਸ ਸ਼ਾਹ, ਏਹ ਅੰਨ ਨਾ ਦੁਧ ਲੈਂਦੀ,
ਦੁਖ ਨਾਲ ਸੁਕਾਉਂਦੀ ਕੋਖੜੀ ਨੀ।

ਹੀਰ ਵਾਰਿਸ, ੨੭੬

ਉਜਾੜ ujāṛ

ਅਸੀਂ ਵਿਆਹ ਆਂਦੀ, ਕੂੰਜ ਫਾਹ ਆਂਦੀ
asī̃ wiā́ ā̃dī kū̃j phā́ ā̃dī

ਸਾਡੇ ਭਾਇ ਦੀ ਬਣੀ ਹੈ ਔਖੜੀ ਨੀ
sāḍe pàe dī baṇī hɛ ɔkhṛī nī

ਘਰਾਂ ਵਿਚ ਹੁੰਦੀ ਨੂੰਹਾਂ ਨਾਲ ਵਸੋਂ
kàrā̃ wič hũdī nū̃hā̃ nāl wasõ

ਏਹ ਉਜਾੜ ਦਾ ਮੂਲ ਹੈ ਛੋਕਰੀ ਨੀ
é ujāṛ dā mūl hɛ čhokrī nī

**ਉਜਾੜਨਾ** ujāṛnā
ਕਿਰਿਆ
ਬਰਬਾਦ ਕਰਨਾ, ਫਸਲ ਆਦਿ ਖਰਾਬ ਕਰਨਾ

**ਤੂੰ ਜੋ ਖੇਤ ਉਜਾੜਿਆ ਹੈ**
tū̃ jo khet ujāṛiā hɛ

ਗੁਰੂ ਨਾਨਕ ਪਸ਼ੂ ਚਾਰਨ ਗਏ ਅਤੇ ਚਾਰਦੇ ਹੋਏ ਸੌਂ ਗਏ। ਕਿਸਾਨ ਦੀ ਫਸਲ ਪਸ਼ੂਆਂ ਨੇ ਖਰਾਬ ਕਰ ਦਿੱਤੀ। ਨਾਨਕ ਦੇ ਪਸ਼ੂਆਂ ਦੁਆਰਾ ਉਜਾੜੀ ਫਸਲ ਦੇ ਵਿਰੁਧ ਕਿਸਾਨ ਨੇ ਸ਼ਿਕਾਇਤ ਕੀਤੀ। ਭੱਟੀ ਨੇ ਗੁਰੂ ਨਾਨਕ ਨੂੰ ਬੁਲਾਇਆ ਅਤੇ ਖੇਤ ਦੇ ਉਜਾੜੇ ਬਾਰੇ ਪੁੱਛਿਆ। ਪਰ ਅੱਗੋਂ ਬਾਬੇ ਨਾਨਕ ਨੇ ਕਿਹਾ ਕਿ ਉਸ ਨੇ ਤਾਂ ਕਿਸੇ ਦਾ ਖੇਤ ਨਹੀਂ ਉਜਾੜਿਆ। ਬਸ ਖੇਤ ਵਿਚ ਮੱਝਾਂ ਨੇ ਮਾਮੂਲੀ ਮੂੰਹ ਮਾਰਿਆ ਹੈ। ਰਬ ਇਸ ਵਿਚ ਹੋਰ ਬਰਕਤ ਪਾਵੇਗਾ। ਪਰ ਕਿਸਾਨ ਫਿਰ

ਵੀ ਚੁਪ ਨਾ ਹੋਇਆ ਅਤੇ ਗੁਰੂ ਨਾਨਕ ਨਾਲ ਲੜਨ ਲੱਗਾ।

> ਉਹ ਆਇ ਗਇਆ, ਉਨ ਭੱਟੀ ਕਹਿਆ, 'ਭਾਈ ਵੇ ! **ਤੂੰ ਜੋ ਖੇਤ ਉਜਾੜਿਆ ਹੈ**, ਸੋ ਕਿਉ ਉਜਾੜਿਆ ਹੈ? **ਇਸ ਉਜਾੜੇ ਦਾ ਜਵਾਬ ਦੇਹ**।' ਤਬ ਗੁਰੂ ਨਾਨਕ ਕਹਿਆ 'ਭਾਈ ਵੇ ! ਤੇਰਾ ਕਿਛੁ ਨਾਹੀ ਉਜਾੜਿਆ ! ਕਿਆ ਹੋਇਆ ਜਿ ਕਿਸੈ **ਮਹੀਂ ਮੂੰਹ ਪਾਇਆ**? **ਖ਼ੁਦਾਇ ਇਸੈ ਵਿਚ ਬਰਕਤ ਘੱਤਸੀ**।' ਤਾਂ ਭੀ ਉਹ ਰਹੈ ਨਾਹੀ, ਗੁਰੂ ਨਾਨਕ ਨਾਲ ਲੱਗਾ ਲੜਨ।

ਪੁਰਾਤਨ ਜਨਮ ਸਾਖੀ, ੨੧

ਉਜਾੜਣਾ ujāṛṇā

ਤੂੰ ਜੋ ਖੇਤ ਉਜਾੜਿਆ ਹੈ
tū̃ jo khet ujāṛiā hɛ

ਇਸ ਉਜਾੜੇ ਦਾ ਜਵਾਬ ਦੇਹ
is ujāṛe dā jwāb dé

ਮਹੀਂ ਮੂੰਹ ਪਾਇਆ mahī̃ mū̃ pāiā

ਖ਼ੁਦਾਇ ਇਸੈ ਵਿਚ ਬਰਕਤ ਘੱਤਸੀ
khudāe isɛ wič barkat kàtsī

**ਉਜੜਨਾ** ujaṛnā
ਕਿਰਿਆ
ਖੇਤ ਵਿਚੋਂ ਫਸਲ ਦਾ ਤਬਾਹ ਹੋ ਜਾਣਾ; ਬਰਬਾਦ ਹੋਣਾ

**ਖੇਤ ਉਜੜਿਆ ਪਿਆ ਵੇ**
khet ujaṛiā piā we

ਕਿਸਾਨ ਦੀ ਸਮੁੱਚੀ ਆਰਥਿਕ ਹਾਲਤ ਖੇਤੀ ਤੇ ਨਿਰਭਰ ਕਰਦੀ ਹੈ। ਪਰ ਖੇਤ ਵਿਚ ਫਸਲ ਨਾ ਹੋਣ ਕਰਕੇ ਖੇਤ ਉਜੜਿਆ ਪਿਆ ਹੈ। ਜਿਵੇਂ ਚੌਲਾਂ ਬਿਨਾਂ ਜ਼ਰਦਾ ਨਹੀਂ ਬਣਦਾ। ਇਸੇ ਤਰ੍ਹਾਂ ਖੇਤ ਵਿਚ ਫਸਲਾਂ ਦੇ ਲਹਿਰਾਉਣ ਤੋਂ ਬਿਨਾਂ ਜੱਟੀ ਦਾ ਨੱਚਣ ਨੂੰ ਚਿਤ ਨਹੀਂ ਕਰਦਾ। ਉਜਾੜ ਪਏ ਖੇਤ ਨੂੰ ਦੇਖ ਕੇ ਖੁਸ਼ੀ ਨਹੀਂ ਹੁੰਦੀ।

ਖੰਡ ਬਾਝ ਦੁਧ ਮਿੱਠਾ ਨਾ ਹੁੰਦਾ,
ਰੁੱਖਾਂ ਬਾਝ ਨਾ ਛਾਵਾਂ।
**ਖੇਤ ਉਜੜਿਆ ਪਿਆ ਵੇ,**
**ਮੈਂ ਕਿੱਦਾਂ ਗਿੱਧੇ ਵਿਚ ਜਾਵਾਂ।**
ਖੰਡ ਬਾਝ ਦੁਧ ਮਿੱਠਾ ਨਾ ਹੁੰਦਾ,
ਚੌਲਾਂ ਬਾਝ ਨਾ ਜਰਦਾ,
ਖੇਤ ਉਜੜਿਆ ਪਿਆ ਵੇ,
**ਮੇਰਾ ਚਿਤ ਨਾ ਨੱਚਣ ਨੂੰ ਕਰਦਾ।**

ਬੋਲ ਪੰਜਾਬਣ ਦੇ, III , ੧੩੧

ਉਜੜਨਾ ujaṛnā

ਖੇਤ ਉਜੜਿਆ ਪਿਆ ਵੇ
khet ujaṛiā piā we

ਮੈਂ ਕਿੱਦਾਂ ਗਿੱਧੇ ਵਿਚ ਜਾਵਾਂ
mɛ̃ kiddā̃ gídde wič jāwā̃

ਮੇਰਾ ਚਿਤ ਨਾ ਨੱਚਣ ਨੂੰ ਕਰਦਾ
merā čit nā naččaṇ nū̃ kardā

**ਉਜਾੜਿ** ujāṛ
ਨਾਂਵ ਪੁਲਿੰਗ
ਰੋਹੀ, ਬੀਆਬਾਨ, ਜੰਗਲ

ਜਦੋਂ ਗੁਰੂ ਨਾਨਕ ਦੇਵ ਉਥੋਂ ਚੱਲੇ ਤਾਂ ਔਝੜ ਅਤੇ ਉਜਾੜ ਰਾਹਾਂ ਵਿਚੋਂ ਦੀ ਲੰਘਦੇ ਗਏ। ਡਰਾਉਣੇ ਅਤੇ ਭਿਆਨਕ ਰੋਹੀ ਬੀਆਬਾਨ ਵਿਚੋਂ ਦੀ ਲੰਘਦੇ ਗਏ ਜਿਥੇ ਕੋਈ ਮਨੁਖ ਨਜ਼ਰ ਨਹੀਂ ਸੀ ਆ ਰਿਹਾ। ਮਰਦਾਨੇ ਨੇ ਕਿਹਾ : ਸੁਬ੍ਹਾਨ ਤੇਰੀ ਕੁਦਰਤ ! ਅਸੀਂ ਡੂਮ (ਮਰਾਸੀ) ਲੋਕਾਂ ਤੋਂ ਮੰਗ ਮੰਗ ਕੇ ਟੁਕੜੇ (ਰੋਟੀਆਂ) ਖਾਣ ਵਾਲੇ ਹਾਂ। ਕਿੱਥੇ ਉਜਾੜ ਵਿਚ ਆ ਫਸਿਆ ਹਾਂ। ਇੱਥੋਂ ਰਬ ਹੀ ਕੱਢੇ ਤਾਂ ਨਿਕਲੀਏ। ਕੋਈ ਬਘਿਆੜ ਮਾਰ ਕੇ ਖਾ ਜਾਵੇਗਾ। ਗੁਰੂ ਨਾਨਕ ਜੀ ਨੇ ਕਿਹਾ, ਮਰਦਾਨਿਆ! ਡਰ ਨਾ, ਤੇਰੇ ਨੇੜੇ ਕੋਈ ਨਹੀਂ ਢੁੱਕੇਗਾ। ਤੂੰ ਕਿਉਂ ਡਰ (ਹਉਲ) ਗਿਆ ਹੈਂ। ਮਰਦਾਨਾ ਕਹਿੰਦਾ : ਜੀ ਹੋਰ ਕੀ ਕਰਾਂ। ਉਜਾੜ ਵਿਚ ਲਿਆ ਕੇ ਫਸਾ ਦਿੱਤਾ ਹੈ। ਇੱਥੋਂ ਤਾਂ ਮਰਨ ਉਪਰੰਤ ਕਿਸੇ ਨੇ ਖੱਫਣ ਪਾ ਕੇ ਕਬਰ ਵੀ ਨਹੀਂ ਖੋਦਣੀ। ਗੁਰੂ ਨਾਨਕ ਜੀ ਨੇ ਕਿਹਾ ਮਰਦਾਨਿਆ, ਇਹ ਉਜਾੜ ਨਹੀਂ, ਵਸਤੀ (ਆਬਾਦੀ) ਹੈ ਜਿੱਥੇ ਪਰਮਾਤਮਾ ਦਾ ਨਾਮ ਚਿਤ ਆਉਂਦਾ ਹੈ।

ਜਬ ਉਥਹੁ ਗੁਰੂ ਨਾਨਕ ਜੀ ਚਲੇ **ਉਜਾੜਿ ਉਜਾੜਿ ਅਉਝੜਿ ਅਉਝੜਿ ਜਾਵਨਿ ਰਾਹਿ ਕਿਤੇ ਪਵਿਨ ਨਾਹੀ**। ਇਥੇ **ਮਹਾ ਉਦਿਆਨ ਭਇਆਨਕਿ ਵਿਚ** ਜਾਇ ਪ੍ਰਾਪਤਿ ਭਏ। ਜਿਥੇ ਮਾਨੁਖ ਕੋਈ **ਦ੍ਰਿਸਟ ਆਵੈ ਨਾਹੀ**। ਮਰਦਾਨੇ ਆਖਿਆ ਸੁਭਾਨ ਤੇਰੀ ਕੁਦਰਤ ਅਸੀ ਡੂਮ ਮਿਰਾਸੀ ਮੁਲਖ ਦੇ ਟੁਕੜੇ ਮੰਗ ਮੰਗ ਖਾਵਣ ਵਾਲੇ। **ਅਸੀ ਉਦੂ ਭੀ ਗਏ**। **ਵਡੀ ਉਜਾੜ ਵਿਚਿ ਆਏ ਫਾਥੇ ਹਾਂ**। ਖੁਦਾਇ ਕਢੇ ਤਾਂ ਨਿਕਲੀਐ। ਹੁਣੇ ਕੋਈ ਭਘਿਆੜ ਮਾਰ ਖਾਂਦਾ ਹੈ ਗੁਰੂ ਨਾਨਕ ਜੀ ਕਹਿਆ ਮਰਦਾਨਿਆ **ਤੇਰੇ ਨੇੜੇ ਕੋਈ ਆਵਸੀ ਨਾਹੀ**। **ਤੁਧੁ ਕਿਉ ਹਉਲ ਘਤਿਆ ਹੈ**। ਮਰਦਾਨੇ ਆਖਿਆ ਜੀ ਕਿਆ ਕਰੀਏ **ਉਜਾੜ ਵਿਚ ਘਤਿ ਮਾਰਿਓ ਈ**। **ਗੋਰ ਖਫਣ ਭੀ ਹੋਸੀ ਨਾਂਹੀ**। ਗੁਰੂ ਨਾਨਕ ਜੀ ਵਚਨੁ ਕਹਿਆ ਮਰਦਾਨਿਆ ਏਹ **ਉਜਾੜ ਨਾਹੀ ਏਹੁ ਵਸਤੀ ਹੈ** ਜਿਥੇ ਕਰਤਾਰ ਦਾ ਨਾਉਂ ਚਿਤ ਆਂਵਦਾ ਹੈ।

ਭਾਈ ਬਾਲਾ ਜਨਮ ਸਾਖੀ,

੧੨੦

ਉਜਾੜਿ ujāṛ

ਉਜਾੜਿ ਉਜਾੜਿ ਅਉਝੜਿ ਅਉਝੜਿ ਜਾਵਨਿ
ujāṛ ujāṛ ɔ́jaṛ ɔ́jaṛ jāwan

ਰਾਹਿ ਕਿਤੇ ਪਵਿਨ ਨਾਹੀ
rā́ kite pawan nāhī

ਮਹਾ ਉਦਿਆਨ ਭਇਆਨਕਿ ਵਿਚ
mahā udiān piànak wič

ਦ੍ਰਿਸਟ ਆਵੈ ਨਾਹੀ drisṭ āwɛ nāhī

ਅਸੀ ਉਦੂ ਭੀ ਗਏ asī udū pì gae

ਵਡੀ ਉਜਾੜ ਵਿਚਿ ਆਏ ਫਾਥੇ ਹਾਂ
waḍḍī ujāṛ wič āe phāthe hā̃

ਤੇਰੇ ਨੇੜੇ ਕੋਈ ਆਵਸੀ ਨਾਹੀ
tere neṛe koī āwsī nāhī

ਤੁਧੁ ਕਿਉ ਹਉਲ ਘਤਿਆ ਹੈ
túd kiõ hɔl kàttiā hɛ

ਉਜਾੜ ਵਿਚ ਘਤਿ ਮਾਰਿਓ ਈ
ujāṛ wič kàt mārio ī

ਗੋਰ ਖਫਣ ਭੀ ਹੋਸੀ ਨਾਹੀ
gor khafaṇ pì hosī nāhī

ਉਜਾੜ ਨਾਹੀ ujāṛ nāhī

ਏਹੁ ਵਸਤੀ ਹੈ é wastī hɛ

**ਉਜ਼ਰ** uzar
ਨਾਂਵ ਪੁਲਿੰਗ
ਹੀਲ-ਹੁੱਜਤ, ਬਹਾਨਾ, ਚਾਰਾ

**ਬਰਦਿਆਂ ਦਾ ਕੁਝ ਉਜ਼ਰ ਨਾਹੀ**
bardiā̃ dā kúj uzar nāhī

ਰਬ ਦੇ ਸੇਵਕਾਂ ਦਾ ਉਸ ਅੱਗੇ ਕੋਈ ਜ਼ੋਰ ਨਹੀਂ, ਉਹ ਜਿਸ ਹਾਲ ਵਿਚ ਰੱਖੇ, ਸੇਵਕ ਨੂੰ ਉਸੇ ਹਾਲ ਵਿਚ ਰਹਿਣਾ ਪੈਂਦਾ ਹੈ। ਪ੍ਰਭੂ-ਭਗਤਾਂ ਦੀ ਬੇੜੀ ਰਬ ਦੇ ਹਥ ਹੈ, ਉਹ ਚਾਹੇ ਡੋਬ ਦੇਵੇ ਜਾਂ ਉਸਨੂੰ ਤਾਰ ਦੇਵੇ। ਇਸ਼ਕ-ਏ-ਮਿਜਾਜ਼ੀ ਭਾਵ ਦੁਨਿਆਵੀ ਇਸ਼ਕ, ਸੰਸਾਰਕ ਜੀਵਨ ਦੀ ਬਾਜ਼ੀ ਲੱਗੀ ਹੋਈ ਹੈ ਅਤੇ ਇਸ ਵਿਚ ਜਿਤ ਜਾਂ ਹਾਰ ਕੁਝ ਵੀ ਸੰਭਵ ਹੈ। ਭਾਵ ਮਨੁਖ ਦਾ ਸੰਸਾਰਕ ਜੀਵਨ ਇਕ ਬਾਜ਼ੀ ਹੈ, ਤਮਾਸ਼ਾ ਹੈ। ਇਸ ਜੀਵਨ ਵਿਚ ਕੀਤੇ ਕਰਮਾਂ ਸਦਕਾ ਕੋਈ ਵਿਅਕਤੀ ਸਵਰਗਾਂ ਵਿਚ ਵੀ ਜਾ ਸਕਦਾ ਹੈ ਅਤੇ ਨਰਕਾਂ ਦਾ ਭਾਗੀ ਵੀ ਬਣ ਸਕਦਾ ਹੈ। ਆਸ਼ਕ ਸਭ ਕੁਝ ’ਤੇ ਜਿਤ ਪ੍ਰਾਪਤ ਕਰ ਲੈਂਦੇ ਹਨ ਅਰਥਾਤ ਦੁਨੀਆਂ ਅਤੇ ਸਵਰਗ ਦੇ ਲਾਲਚ ਤੋਂ ਦਿਲ ਨੂੰ ਪਵਿੱਤਰ ਕਰ ਲੈਂਦੇ ਹਨ ਪਰ ਉਹ ਮਸ਼ੂਕ, ਮਹਿਬੂਬ/ ਰਬ ਅੱਗੇ ਹਾਰ ਜਾਂਦੇ ਹਨ।

**ਬੇ ਬਰਦਿਆਂ ਦਾ ਕੁਝ ਉਜ਼ਰ ਨਾਹੀ**
**ਭਾਵੇਂ ਰਖੀਏ ਤੇ ਭਾਵੇਂ ਮਾਰੀਏ** ਜੀ।
**ਬੇੜੀ ਪਈ ਏ ਵਸ ਮਹਾਣਿਆਂ ਦੇ**
**ਭਾਵੇਂ ਡੁਬੀਏ ਤੇ ਭਾਵੇਂ ਤਾਰੀਏ ਜੀ**।
**ਬਾਜ਼ੀ** ਲਗੀ ਹੈ **ਇਸ਼ਕ ਮਿਜ਼ਾਜ** ਵਾਲੀ
ਭਾਵੇਂ ਜਿੱਤੀਏ ਤੇ ਭਾਵੇਂ ਹਾਰੀਏ ਜੀ।
**ਬਰਦਾ ਸਭਨਾ ਕੋਲੋਂ ਆਸ਼ਕ ਜਿਤ ਜਾਂਦੇ**
**ਅੱਗੇ ਆਣ ਮਸ਼ੂਕਾਂ ਦੇ ਹਾਰੀਏ**

**ਜੀ**।

ਬਰਦਾ ਪਸ਼ੌਰੀ, ਸੀਹਰਫੀ, ੨੯੭

ਉਜ਼ਰ uzar

ਬਰਦਿਆਂ ਦਾ ਕੁਝ ਉਜ਼ਰ ਨਾਹੀ
bardiā̃ dā kúj uzar nāhī

ਭਾਵੇਂ ਰਖੀਏ ਤੇ ਭਾਵੇਂ ਮਾਰੀਏ
pa̍wẽ rakkhīe te pa̍wẽ mārīe

ਬੇੜੀ ਪਈ ਏ ਵਸ ਮਹਾਣਿਆਂ ਦੇ
beṛī paī e was mahāṇiā̃ de

ਭਾਵੇਂ ਡੁਬੀਏ ਤੇ ਭਾਵੇਂ ਤਾਰੀਏ ਜੀ
pa̍wẽ ḍubbīe te pa̍wẽ tārīe jī

ਬਾਜ਼ੀ bāzī

ਇਸ਼ਕ ਮਿਜ਼ਾਜ išq mizāj

ਬਰਦਾ ਸਭਨਾ ਕੋਲੋਂ ਆਸ਼ਕ ਜਿਤ ਜਾਂਦੇ
bardā sábnā kolõ āšaq jit jā̃de

ਅੱਗੇ ਆਣ ਮਸ਼ੂਕਾਂ ਦੇ ਹਾਰੀਏ ਜੀ
agge āṇ mašūkā̃ de hārīe jī

**ਉਜ਼ਰਖ਼ਾਹੀ** uzarḳhāhī
ਨਾਂਵ ਇਸਤਰੀਲਿੰਗ
ਮੌਤ ਉਤੇ ਅਫਸੋਸ ਕਰਨ ਦਾ ਭਾਵ

**ਚਿੱਠੀ ਲਿਖ ਕੇ ਹੀਰ ਦੀ ਉਜ਼ਰਖ਼ਾਹੀ**
čiṭṭhī likh ke hīr dī uzarḳhāhī

ਜਦੋਂ ਹੀਰ ਦਾ ਵਿਆਹ ਹੋ ਗਿਆ ਤੇ ਉਹ ਖੇੜਿਆਂ ਦੇ ਘਰ ਆ ਗਈ ਤਾਂ ਸਾਰੇ ਝਗੜੇ ਝੇੜੇ ਅਤੇ ਤਗਾਦੜੇ ਭਾਵ ਤਕਾਜ਼ੇ ਖਤਮ ਹੋ ਗਏ। ਸਿਆਲਾਂ ਦੇ ਘਰਾਂ ਵਿਚ ਚੁਪ ਵਰਤ ਗਈ ਅਤੇ ਖੇੜੇ ਤਸੱਲੀ ਵਿਚ ਖੁਸ਼ ਹੋ ਗਏ। ਪਰ ਰਾਂਝੇ ਦੇ ਕੋਲ ਕੋਈ ਵੀ ਨਹੀਂ ਸੀ ਜਾ ਰਿਹਾ। ਇਹ ਸਮੇਂ ਦਾ ਹੀ ਫੇਰ ਸੀ। ਤ਼ਗੱਯਰ ਦਾ ਭਾਵ ਤਬਦੀਲੀ ਹੈ। ਇਸ ਗਲ ਦੀ ਚਰਚਾ ਤਖ਼ਤ ਹਜ਼ਾਰੇ ਵੀ ਹੋਈ। ਰਾਂਝੇ ਨੂੰ ਉਸ ਦੀਆਂ ਭਾਬੀਆਂ ਨੇ ਇਸ ਤਰ੍ਹਾਂ ਚਿੱਠੀ ਲਿਖੀ ਜਿਵੇਂ ਕਿਸੇ ਦੇ ਮਰ ਜਾਣ ਉਤੇ ਉਸ ਦੀ ਉਜ਼ਰਖਾਈ (ਅਫਸੋਸ) ਕੀਤੀ ਜਾਂਦੀ ਹੈ। ਸ਼ਾਇਰ ਦੇ ਕਥਨ ਮੁਤਾਬਿਕ ਰਾਂਝੇ ਦੇ ਰੁਕੇ ਹੋਏ ਹਰਟ ਭਾਵ ਖੂਹ ਨੂੰ ਉਸਦੀਆਂ ਭਾਬੀਆਂ ਨੇ ਫੇਰ ਗੇੜ ਦਿੱਤਾ। ਭਾਵ ਉਸ ਨੂੰ ਆਪਣੇ ਵਲ ਫਿਰ ਪ੍ਰੇਰਨਾ ਸ਼ੁਰੂ ਕਰ ਦਿੱਤਾ।

ਘਰ ਖੇੜਿਆਂ ਦੇ ਜਦੋਂ ਹੀਰ ਆਈ,
ਚੁਕ ਗਏ ਤਗਾਦੜੇ ਅਤੇ ਝੇੜੇ।
ਵਿਚ ਸਿਆਲਾਂ ਦੇ ਬੀ ਚੁਪ ਚਾਂ ਹੋਈ,
ਅਤੇ ਖੁਸ਼ੀ ਹੋ ਫਿਰਦੇ ਨੇ ਸਭ ਖੇੜੇ।
**ਫ਼ੌਜਦਾਰ ਤ਼ਗੱਯਰ ਹੋਇ ਆਣ ਬੈਠਾ**,
**ਕੋਈ ਰਾਂਝੇ ਦੇ ਪਾਸ ਨਾ ਪਾਇ ਫੇਰੇ**।
ਵਿਚ ਤਖ਼ਤ ਹਜ਼ਾਰੇ ਦੇ ਹੋਣ ਗੱਲਾਂ,
ਰਲ ਭਾਬੀਆਂ ਰਾਂਝੇ ਦੀਆਂ ਕਰਨ ਝੇੜੇ।
**ਚਿੱਠੀ ਲਿਖ ਕੇ ਹੀਰ ਦੀ ਉਜ਼ਰਖ਼ਾਹੀ**,
**ਜਿਵੇਂ ਬੋਲੇ ਨੂੰ ਪੁਛੀਏ ਹੋ ਨੇੜੇ**।

**ਵਾਰਿਸ ਸ਼ਾਹ ਮੀਆਂ, ਵੇਖ ਭਾਬੀਆਂ ਨੇ,**
**ਛੁਟੇ ਹਰਟ ਰੰਝੇਟੇ ਦੇ ਫੇਰ ਗੇੜੇ।**

ਹੀਰ ਵਾਰਿਸ, ੧੨੧-੧੨੨

ਉਜ਼ਰਖ਼ਾਹੀ uzarkẖāhī

ਫ਼ੌਜਦਾਰ ਤਗ਼ੱਯਰ ਹੋਇ ਆਣ ਬੈਠਾ
fɔjdār tagayar hoe āṇ bɛṭhā

ਕੋਈ ਰਾਂਝੇ ਦੇ ਪਾਸ ਨਾ ਪਾਇ ਫੇਰੇ
koī rā̃je de pās nā pāe phere

ਚਿਠੀ ਲਿਖ ਕੇ ਹੀਰ ਦੀ ਉਜ਼ਰਖ਼ਾਹੀ
čiṭṭhī likh ke hīr dī uzarkẖāhī

ਜਿਵੇਂ ਬੋਲੇ ਨੂੰ ਪੁਛੀਏ ਹੋ ਨੇੜੇ
jiwẽ boḷe nũ puččhīe ho neṛe

ਵਾਰਿਸ ਸ਼ਾਹ ਮੀਆਂ, ਵੇਖ ਭਾਬੀਆਂ ਨੇ
wāris šā́ mīā̃ wekh pā̀bīā̃ ne

ਛੁਟੇ ਹਰਟ ਰੰਝੇਟੇ ਦੇ ਫੇਰ ਗੇੜੇ
čhuṭṭe harṭ rãjèṭe de pher geṛe

**ਉਠ ਆਉਣਾ** uṭh ɔṇā
ਕਿਰਿਆ
ਕਿਸੇ ਜਗ੍ਹਾ ਨੂੰ ਛਡ ਕੇ ਆਉਣਾ, ਪਰਵਾਸ ਕਰਨਾ

**ਕਿੱਸ ਗੱਲ ਤੋਂ ਉਠ ਕੇ ਰੁੱਠਿ ਆਇਆ**
kis gal tõ uṭh ke ruṭh āiā

ਹੀਰ ਨੇ ਜਦੋਂ ਚੂਚਕ ਕੋਲ ਰਾਂਝੇ ਦੀ ਸਿਫਤ ਅਤੇ ਸਿਫਾਰਸ਼ ਕੀਤੀ ਤਾਂ ਚੂਚਕ ਨੇ ਅੱਗੋਂ ਪ੍ਰਸ਼ਨ ਕੀਤਾ ਜਿਵੇਂ ਕਿ ਆਮ ਜਟ ਜਾਂ ਡੋਗਰੇ ਵਲ ਪਾਂਦੇ ਹਨ ਭਾਵ ਖੋਜਬੀਨੀ ਕਰਦੇ ਹਨ। ਚੂਚਕ ਨੇ ਇਸ ਗਲ ਉੱਤੇ ਸ਼ਕ ਤੇ ਸੰਦੇਹ ਕੀਤਾ ਕਿ ਰਾਂਝਾ ਜੋ ਤਖ਼ਤ ਹਜ਼ਾਰੇ ਦਾ ਮਾਲਕ ਜਟ ਹੈ ਤਾਂ ਇਹ ਉਸਨੂੰ ਛਡ ਕੇ ਕਿਉਂ ਆ ਗਿਆ ਹੈ, ਇਹ ਆਪਣੀਆਂ ਭਰਜਾਈਆਂ ਨਾਲ ਕਿਉਂ ਲੜਿਆ ਹੈ ਅਤੇ ਕਿਉਂ ਰੁੱਸਿਆ ਹੈ? ਉਹ ਨਹੀਂ ਸੀ ਜਾਣਦਾ ਕਿ ਰਾਂਝਾ ਤਾਂ ਸਿਆਲਾਂ ਦੀਆਂ ਜਾਈਆਂ, ਧੀਆਂ ਦੇ ਦਰਸ਼ਨ ਕਰਨ ਦੇ ਦਿਲ ਦੇ ਸ਼ੌਂਕ ਕਰਕੇ ਆ ਗਿਆ ਹੈ।

ਕੇਹੇ ਡੋਗਰੇ ਜੱਟਾਂ ਦੇ ਨਿਆਉਂ ਜਾਣੇ,
ਪਰ੍ਹੇ ਵਿਚ ਵਲਾਵੜੇ ਲਾਈਆਂ ਦੇ?
ਪਾੜ ਝੀੜ ਕਰ ਆਂਵਦਾ ਕਿਤ ਦੇਸੋਂ,
ਲੜਿਆ ਕਾਸ ਨੂੰ ਨਾਲ ਏਹ ਭਾਈਆਂ ਦੇ?
**ਕਿਸ ਗਲ ਤੋਂ ਉਠ ਕੇ ਰੁੱਠਿ ਆਇਆ**,
**ਲੜਿਆ ਕਾਸ ਤੋਂ ਨਾਲ ਭਰਜਾਈਆਂ ਦੇ**?
**ਵਾਰਿਸਸ਼ਾਹ ਮੀਆਂ, ਦਿਲ ਤੇ ਸ਼ੌਂਕ ਆਇਆ**,
**ਵੇਖਣ ਮੁਖ ਸਿਆਲਾਂ ਦੀਆਂ ਜਾਈਆਂ ਦੇ**!

ਹੀਰ ਵਾਰਿਸ, ੫੭

ਉਠ ਆਉਣਾ uṭh āuṇā

ਕਿਸ ਗੱਲ ਤੋਂ ਉਠ ਕੇ ਰੁੱਠਿ ਆਇਆ
kis gal tõ uṭh ke ruṭh āiā
ਲੜਿਆ ਕਾਸ ਤੋਂ ਨਾਲ ਭਰਜਾਈਆਂ ਦੇ
laṛiā kās tõ nāl pàrjāīā̃ de
ਵਾਰਿਸ ਸ਼ਾਹ ਮੀਆਂ, ਦਿਲ ਤੇ ਸ਼ੌਕ ਆਇਆ
wāris šā́  mīā̃ dil te šɔk āiā
ਵੇਖਣ ਮੁਖ ਸਿਆਲਾਂ ਦੀਆਂ ਜਾਈਆਂ ਦੇ
wekhaṇ mukh siālā̃ dīā̃ jāīā̃ de

**ਉਠ ਜਾਣਾ** uṭh  jānā
ਮੁਹਾਵਰਾ
ਚਲੇ ਜਾਣਾ; ਇਸ ਦੁਨੀਆਂ ਤੋਂ ਚਲੇ ਜਾਣਾ, ਸੁਰਗਵਾਸ ਹੋ ਜਾਣਾ

**ਉਠ ਗਏ ਗੁਆਢੋਂ ਯਾਰ**

uṭh gae guā́ḍõ yār

ਯਾਰ/ਪ੍ਰੀਤਮ ਦਾ ਵਿਛੋੜਾ ਪੈ ਗਿਆ ਹੈ ਅਤੇ ਸੁਝ ਨਹੀਂ ਰਿਹਾ ਕੀ ਕੀਤਾ ਜਾਵੇ। ਪ੍ਰੀਤਮ ਦਾ ਸਾਥ ਤਿਆਰ ਹੈ ਅਤੇ ਹੁਣ ਉਹ ਮੁੜੇਗਾ ਨਹੀਂ। ਬ੍ਰਿਹੋਂ ਕੁੱਠੀ ਨਾਰ ਦੇ ਕਲੇਜੇ ਤਾਂਘ ਦੀ ਅਗਨੀ ਭੜਕ ਰਹੀ ਹੈ ਕਿਉਂਕਿ ਪ੍ਰੀਤਮ ਬਿਨਾਂ ਉਹ ਨਾ ਹੀ ਇਸ ਪਾਸੇ ਭਾਵ ਦੁਨੀਆਂ ਦੀ ਰਹੀ ਹੈ ਅਤੇ ਨਾ ਹੀ ਦੂਜੇ ਪਾਸੇ ਪ੍ਰੀਤਮ ਦੀ ਪ੍ਰਾਪਤੀ ਹੋਈ ਹੈ।

**ਉਠ ਗਏ ਗੁਆਢੋਂ ਯਾਰ,**
**ਰੱਬਾ ਹੁਣ ਕੀ ਕਰੀਏ।**
**ਉਠ ਗਏ ਹੁਣ ਬਹਿੰਦੇ ਨਾਹੀਂ,**
**ਹੋਇਆ ਸਾਥ ਤਿਆਰ,**
ਰੱਬਾ ਹੁਣ ਕੀ ਕਰੀਏ।
**ਦਾਢ ਕਲੇਜੇ ਬਲ ਬਲ ਉੱਠਦੀ,**
**ਭੜਕੇ ਬਿਰਹੋਂ ਨਾਰ,**
ਰੱਬਾ ਹੁਣ ਕੀ ਕਰੀਏ।
**ਸ਼ਹੁ ਪਿਆਰੇ ਬਾਝੋਂ**
**ਰਹੇ ਉਰਾਰ ਨਾ ਪਾਰ,**
ਰੱਬਾ ਹੁਣ ਕੀ ਕਰੀਏ।

ਬੁੱਲ੍ਹੇ ਸ਼ਾਹ, ੩, ੪

ਉਠ ਜਾਣਾ uṭh jāṇā
ਉਠ ਗਏ ਗੁਆਢੋਂ ਯਾਰ
uṭh gae guā́ḍõ yār
ਰੱਬਾ ਹੁਣ ਕੀ ਕਰੀਏ
rabbā huṇ kī karīe
ਉਠ ਗਏ ਹੁਣ ਬਹਿੰਦੇ ਨਾਹੀਂ
uṭh gae huṇ bɛ̃́de nāhī̃
ਹੋਇਆ ਸਾਥ ਤਿਆਰ hoiā sāth tiār
ਦਾਢ ਕਲੇਜੇ ਬਲ ਬਲ ਉੱਠਦੀ
dā́ḍ kleje bal bal uṭhdī
ਭੜਕੇ ਬ੍ਰਿਹੋਂ ਨਾਰ pàṛke birhõ nār
ਬੁੱਲ੍ਹਾ ਸ਼ਹੁ ਪਿਆਰੇ ਬਾਝੋਂ bullā šɔ́ piāre bā́jõ
ਰਹੇ ਉਰਾਰ ਨਾ ਪਾਰ rahe urār nā pār

**ਉਠ ਜਾਵਣੀਗੇ ਦਿਨ ਚਾਰ ਭਾਈ**
uṭh jāwaṇīge din chār pàī

ਇਹ ਮਨੁਖੀ ਜੀਵਨ ਚਾਰ ਦਿਨਾਂ ਦੀ ਖੇਡ ਹੈ। ਹਰ ਮਨੁਖ ਨੇ ਇਕ ਨਾ ਇਕ ਦਿਨ ਮਰ ਜਾਣਾ ਹੈ। ਕੁਝ ਇਸ ਦੁਨੀਆਂ ਵਿੱਚੋਂ ਜਾ ਚੁਕੇ ਹਨ, ਕੁਝ ਜਾਣ ਵਾਲੇ ਹਨ ਅਤੇ ਕੁਝ ਜਾਣ ਦੀ ਤਿਆਰੀ ਕਰ ਰਹੇ ਹਨ। ਕਾਲ ਜਾਂ ਮੌਤ ਅੱਗੇ ਕਿਸੇ ਦਾ ਜ਼ੋਰ ਨਹੀਂ ਚਲਦਾ। ਇਸ ਸੰਸਾਰਕ ਜੀਵਨ ਦੀ ਸੱਚਾਈ ਇਹੋ ਹੈ ਕਿ ਮਨੁਖ ਨੇ ਆਖ਼ਿਰਕਾਰ ਆਪਣਾ ਸਭ ਕੁਝ ਛਡ ਕੇ ਪਰਲੋਕ ਸਿਧਾਰ ਜਾਣਾ ਹੈ।

> **ਖੇ ਖ਼ਾਕ ਮਲੂਕ ਦੀ ਵੇਖਣਾ ਏਂ,**
> **ਉਠ ਜਾਵਣੀਗੇ ਦਿਨ ਚਾਰ ਭਾਈ।**
> **ਇਕ ਚਲ ਗਏ ਇਕ ਚਲਣੇ ਨੂੰ,**
> **ਇਕ ਬੰਨ੍ਹ ਕੇ ਹੋਏ ਤਿਆਰ ਭਾਈ।**
> ਛਡ ਗਏ ਹਵੇਲੀਆਂ, ਔਰਤਾਂ ਨੂੰ,
> **ਮਾਰੇ ਕਾਲ ਬਲੀ ਹੋਣੀਹਾਰ** ਭਾਈ।
> **ਸਾਈਂ ਦਾਸ ਆਖੇ ਸਭ ਜ਼ੋਰ ਵਾਲੇ,**
> **ਅੱਗੇ ਕਾਲ ਦੇ ਗਏ ਨੇ ਹਾਰ ਭਾਈ।**
>
> ਸਾਈਂ ਦਾਸ, ਸੀਹਰਫੀ, ੨੫੦

ਉਠ ਜਾਣਾ uṭh jāṇā

ਖੇ ਖ਼ਾਕ ਮਲੂਕ ਦੀ ਵੇਖਣਾ ਏਂ
khe khāk malūk dī wekhṇā ẽ

ਉਠ ਜਾਵਣੀਗੇ ਦਿਨ ਚਾਰ ਭਾਈ
uṭh jāwaṇīge din čār pā̀ī

ਇਕ ਚਲ ਗਏ ਇਕ ਚਲਣੇ ਨੂੰ
ik čal gae ik čalṇe nū̃

ਇਕ ਬੰਨ੍ਹ ਕੇ ਹੋਏ ਤਿਆਰ ਭਾਈ
ik bãn ke hoe tiār pā̀ī
ਮਾਰੇ ਕਾਲ ਬਲੀ ਹੋਣੀਹਾਰ
māre kāl balī hoṇīhār

ਸਾਈਂ ਦਾਸ ਆਖੇ ਸਭ ਜ਼ੋਰ ਵਾਲੇ
sāĩ dās ākhe sáb zor wāle

ਅੱਗੇ ਕਾਲ ਦੇ ਗਏ ਨੇ ਹਾਰ ਭਾਈ
agge kāl de gae ne hār pā̀ī

**ਉਠਿ ਚਲਣਾ ਅਧ ਪੰਧੈ** uṭh čalṇā ád pā̀dɛ

ਇਸ ਸੰਸਾਰ ਵਿੱਚੋਂ ਸਭ ਨੇ ਉਠ ਚਲਣਾ ਹੈ। ਗੁਰਮੁਖ ਦੁਖ/ਸੁਖ ਦੇ ਦਵੰਦ ਉੱਤੇ ਵਿਚਾਰ ਕਰਦਾ ਹੈ। ਅੰਤ ਵਿਚ ਦੈਵੀ ਸਚ ਉਸ ਦਾ ਸਾਥ ਦਿੰਦਾ ਹੈ। ਉਸ ਕਰਤਾਰ ਦੇ ਹੁਕਮ ਵਿਚ ਸਭ ਕਾਰਜ ਹੁੰਦੇ ਹਨ। ਉਹ ਆਪ ਨਿਰਾਲਮ ਹੈ, ਨਿਰਲੇਪ ਹੈ ਪਰ ਸਾਰੀ ਕਾਇਨਾਤ ਨੂੰ ਧੰਧੇ ਲਾਇਆ ਹੋਇਆ ਹੈ। ਜਦੋਂ ਕਾਲ ਬਿਆਪਦਾ ਹੈ, ਜਮ ਦੇ ਮਾਰਗ ’ਤੇ ਕੋਈ ਛਡਾਉਂਦਾ ਨਹੀਂ। ਦੂਜੇ ਭਾਇ ਵਿਕਾਰਾਂ ਵਿਚ ਫਸਿਆ ਵਿਅਕਤੀ ਪਛਤਾਉਂਦਾ ਹੈ ਪਰ ਦੈਵੀ ਸਚਿ ਬਿਨਾਂ ਉਸ ਦਾ ਛੁਟਕਾਰਾ ਨਹੀਂ ਹੁੰਦਾ।

**ਬਾਬਾ ਆਇਆ ਹੈ ਉਠਿ ਚਲਣਾ ਅਧ**

**ਪੰਧੈ** ਹੈ ਸੰਸਾਰੋਵਾ ॥ ਸਿਰਿ ਸਿਰਿ ਸਚੜੈ ਲਿਖਿਆ **ਦੁਖੁ ਸੁਖੁ ਪੁਰਬਿ ਵੀਚਾਰੋਵਾ** ॥ ਦੁਖੁ ਸੁਖੁ ਦੀਆ ਜੇਹਾ ਕੀਆ ਸੋ **ਨਿਬਹੈ** ਜੀਅ ਨਾਲੇ ॥ ਜੇਹੇ ਕਰਮ ਕਰਾਏ ਕਰਤਾ **ਦੂਜੀ ਕਾਰ** ਨ ਭਾਲੇ ॥ ਆਪਿ **ਨਿਰਾਲਮੁ ਧੰਧੈ ਬਾਧੀ** ਕਰਿ **ਹੁਕਮੁ** ਛਡਾਵਣਹਾਰੋ ॥ ਅਜੁ ਕਲਿ ਕਰਦਿਆ **ਕਾਲੁ ਬਿਆਪੈ ਦੂਜੈ ਭਾਇ ਵਿਕਾਰੋ** ॥੨॥

**ਜਮ ਮਾਰਗ ਪੰਥੁ** ਨ ਸੁਝਈ **ਉਝੜੁ ਅੰਧ** ਗੁਬਾਰੋਵਾ ॥ ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋਵਾ ॥ ਭੋਜਨ ਭਾਉ ਨ ਠੰਢਾ ਪਾਣੀ ਨਾ ਕਾਪੜੁ ਸੀਗਾਰੋ ॥ **ਗਲਿ ਸੰਗਲੁ** ਸਿਰਿ ਮਾਰੇ ਊਭੌ ਨਾ ਦੀਸੈ ਘਰ ਬਾਰੋ ॥ ਇਬ ਕੇ ਰਾਹੇ **ਜੰਮਨਿ** ਨਾਹੀ ਪਛੁਤਾਣੇ ਸਿਰਿ ਭਾਰੋ ॥ ਬਿਨੁ **ਸਾਚੇ** ਕੋ ਬੇਲੀ ਨਾਹੀ ਸਾਚਾ ਏਹੁ ਬੀਚਾਰੋ ॥੩॥

ਅ.ਗ.ਮ.੧,੫੮੧

ਉਠਿ ਚਲਣਾ uṭh čalṇā

ਅਧ ਪੰਧੈ ád pā́dɛ

ਦੁਖੁ ਸੁਖੁ dukh sukh

ਪੁਰਬਿ ਵੀਚਾਰੋਵਾ purab wīčārowā

ਨਿਬਹੈ nibhɛ

ਦੂਜੀ ਕਾਰ dūjī kār

ਨਿਰਾਲਮੁ nirālam

ਧੰਧੈ ਬਾਧੀ tā̀dɛ bā́dī

ਹੁਕਮੁ hukm

ਕਾਲੁ ਬਿਆਪੈ kāl biāpɛ

ਦੂਜੈ ਭਾਇ ਵਿਕਾਰੋ dūjɛ pā̀e wikāro

ਜਮ ਮਾਰਗ ਪੰਥੁ jam mārg pãth

ਉਝੜੁ ਅੰਧ új̀aṛ ā́d

ਗਲਿ ਸੰਗਲੁ gal sãgal

ਜੰਮਨਿ jãman

ਸਾਚੇ sāče

**ਉਠਿ ਚਲਣਾ** – ਚਲੇ ਜਾਣਾ, ਫੌਤ ਹੋਣਾ, ਮਰਨਾ।

**ਅਧ ਪੰਧੈ** – ਅਧ ਵਾਟੇ, ਜਨਮ ਮਰਨ ਦੇ ਚੱਕਰ

ਵਿਚ। ਇਹ ਸੰਸਾਰ ਅਧਵਾਟੇ ਹੈ, ਪੂਰੀ ਮੰਜ਼ਿਲ ਨਹੀਂ। ਇਥੇ ਮੁਕਾਮ ਨਹੀਂ ਕਰਨਾ, ਅੱਗੇ ਚਲਣਾ ਹੈ। ਜੋ ਵੀ ਜੀਵ ਇਸ ਜਗਤ ਵਿਚ ਆਇਆ ਹੈ, ਉਸ ਨੇ ਇੱਥੋਂ ਚਲੇ ਜਾਣਾ ਹੈ। ਪਰਮਾਤਮਾ ਦੇ ਨਾਮ ਧਨ ਤੋਂ ਬਿਨਾਂ ਜੀਵ ਜਨਮ ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ।

**ਦੁਖੁ ਸੁਖੁ** – ਪੂਰਵਲੇ ਸਮੇਂ ਵਿਚ ਕੀਤੇ ਕਰਮਾਂ ਅਨੁਸਾਰ ਜਿਹੋ ਜਿਹਾ ਜੀਵ ਨੇ ਕਰਮ ਕੀਤਾ ਹੈ। ਉਹੋ ਜਿਹਾ ਦੁਖ ਅਤੇ ਸੁਖ ਪਰਮਾਤਮਾ ਨੇ ਉਸ ਨੂੰ ਦਿੱਤਾ ਹੈ।

**ਪੁਰਬਿ ਵੀਚਾਰੋਵਾ** – ਪੂਰਵ ਵੀਚਾਰ, ਪਹਿਲੇ ਸਮੇਂ ਵਿਚ ਕੀਤੇ ਕਰਮਾਂ ਦਾ ਲੇਖਾ।

**ਨਿਬਹੈ** – ਕੀਤੇ ਕਰਮਾਂ ਦਾ ਸਮੂਹ ਜੀਵ ਦੇ ਨਾਲ ਹੀ ਨਿਭਦਾ ਹੈ।

**ਦੂਜੀ ਕਾਰ** – ਪ੍ਰਭੂ ਜੀਵਾਂ ਤੋਂ ਜਿਹੋ ਜਿਹਾ ਕਰਮ ਕਰਵਾਉਂਦਾ ਹੈ ਉਹੋ ਜਿਹਾ ਹੀ ਕਰਮ ਜੀਵ ਕਰਦਾ ਹੈ ਅਤੇ ਰਬ ਦੀ ਰਜ਼ਾ ਤੋਂ ਬਿਨਾਂ ਕੋਈ ਵੀ ਜੀਵ ਹੋਰ ਕੋਈ ਕੰਮ ਨਹੀਂ ਕਰ ਸਕਦਾ।

**ਨਿਰਾਲਮੁ** – ਪਰਮਾਤਮਾ ਆਪ ਸਾਰੇ ਕਰਮਾਂ ਤੋਂ ਨਿਰਲੇਪ ਹੈ।

**ਧੰਧੈ ਬਾਧੀ** – ਸਾਰੀ ਲੋਕਾਈ ਆਪੋ ਆਪਣੇ ਕੀਤੇ ਕਰਮਾਂ ਅਨੁਸਾਰ ਮਾਇਆ ਦੇ ਆਹਰ ਵਿਚ ਬੱਝੀ ਹੋਈ ਹੈ।

**ਹੁਕਮੁ** – ਆਗਿਆ, ਰਜ਼ਾ, ਮਰਜ਼ੀ। ਪਰਮਾਤਮਾ ਆਪ ਹੀ ਹੁਕਮ ਕਰਕੇ ਜੀਵ ਨੂੰ ਮਾਇਆ ਦੇ ਬੰਧਨਾਂ ਤੋਂ ਛੁਡਾਉਂਦਾ ਹੈ

**ਕਾਲੁ ਬਿਆਪੈ** – ਮਨੁਖ ਦਵੈਤ ਭਾਵ ਵਿਚ ਲਗ ਕੇ ਵਿਕਾਰ ਕਰਦਾ ਹੈ ਅਤੇ ਪ੍ਰਭੂ ਦਾ ਨਾਮ ਨਹੀਂ ਜਪਦਾ ਅਤੇ ਨਾਮ ਜਪਣ ਲਈ ਅਜ ਕਲ੍ਹ ਕਰਦਿਆਂ ਕਾਲ ਆ ਜਾਂਦਾ ਹੈ।

**ਦੂਜੈ ਭਾਇ ਵਿਕਾਰੋ** – ਪ੍ਰਭੂ ਨੂੰ ਵਿਸਾਰ ਕੇ ਜੀਵ ਹੋਰ ਦੇ ਹੋਰ ਵਿਅਰਥ ਕੰਮਾਂ ਵਿਚ ਫਸਿਆ ਹੋਇਆ ਹੈ, ਵਿਕਾਰਾਂ ਕਰਕੇ ਰੁਝਿਆ ਰਹਿੰਦਾ ਹੈ।

**ਜਮ ਮਾਰਗ ਪੰਥੁ** – ਮੋਹ ਮਾਇਆ ਦੀ ਭਜ ਦੌੜ ਵਿਚ ਪਰਮਾਤਮਾ ਦਾ ਨਾਮ ਭੁਲਾਉਣ ਕਾਰਣ ਜੀਵ ਜਮ ਵਾਲਾ ਰਸਤਾ ਫ਼ੜਦਾ ਹੈ ਜਿਥੇ ਘੁਪ ਹਨੇਰਾ ਹੈ ਅਤੇ ਰਾਹ ਨਹੀਂ ਸੁਝਦਾ।

**ਉਝੜੁ ਅੰਧ** – ਜਿੱਥੇ ਉਜਾੜ ਹੀ ਉਜਾੜ ਹੈ।

**ਗਲਿ ਸੰਗਲੁ** – ਜੀਵ ਦੇ ਗਲ ਵਿਚ ਮੋਹ ਮਾਇਆ ਦਾ ਸੰਗਲ ਹੈ।

**ਜੰਮਨਿ** – ਜਦੋਂ ਜਮਾਂ ਦੀਆਂ ਚੋਟਾਂ ਪੈ ਰਹੀਆਂ ਹੁੰਦੀਆਂ ਹਨ ਤਾਂ ਉਸ ਵੇਲੇ ਦੇ ਬੀਜੇ ਹੋਏ (ਸਿਮਰਨ ਆਦਿ ਦੇ ਬੀਜ) ਉਗ ਨਹੀਂ ਸਕਦੇ। ਉਸ ਵੇਲੇ ਦਾ ਕੋਈ ਯਤਨ ਕੰਮ ਨਹੀਂ ਆਉਂਦਾ। ਸਿਰ ਉੱਤੇ ਪਾਪਾਂ ਦਾ ਭਾਰ ਚੁਕ ਕੇ ਜੀਵ ਬੜਾ ਪਛਤਾਉਂਦਾ ਹੈ।

**ਸਾਥੇ** – ਅੰਤ ਸਮੇਂ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਸਾਥੀ ਨਹੀਂ ਬਣਦਾ।

## ਉਠਣਾ uṭhṇā

ਕਿਰਿਆ
ਉਤਾਂਹ ਹੋਣਾ, ਉਠ ਪੈਣਾ; ਪੈਦਾ ਹੋਣਾ

## ਅਜ ਉੱਠਿਓ ਅੰਦਰੋਂ ਸਾੜ ਮੀਆਂ

aj uṭṭhio ãdrõ sāṛ mīā̃

ਹੀਰ ਰਾਂਝੇ ਦੇ ਬੇਲੇ ਵਿਚ ਹੁੰਦੇ ਮੇਲ ਦੀ ਖਬਰ ਅਤੇ ਉਸ ਤੋਂ ਬਾਅਦ ਪਰ੍ਹੇ ਪੰਚਾਇਤ

ਵਿਚ ਹੋਈ ਨਮੋਸ਼ੀ ਕਾਰਨ ਚੂਚਕ ਰਾਂਝੇ ਨੂੰ ਉਥੋਂ ਚਲੇ ਜਾਣ ਲਈ ਕਹਿ ਦਿੰਦਾ ਹੈ। ਇਸ ਕਰਕੇ ਰਾਂਝੇ ਨੂੰ ਆਪਣੀ ਸਾਰੀ ਕੀਤੀ ਕਰਾਈ ਖੂਹ ਵਿਚ ਪੈਂਦੀ ਲਗਦੀ ਹੈ। ਜਿਸ ਦੇ ਰੋਸ ਵਜੋਂ ਉਸ ਦੇ ਅੰਦਰੋਂ ਗੁੱਸਾ ਫੁਟ ਨਿਕਲਦਾ ਹੈ, ਅੰਦਰ ਦਾ ਸਾੜ ਬਾਹਰ ਆਉਂਦਾ ਹੈ ਅਤੇ ਉਹ ਚੂਚਕ ਨੂੰ ਤਾਅਨੇ ਭਰਿਆ ਉਲਾਂਭਾ ਦਿੰਦਿਆਂ ਕਹਿੰਦਾ ਹੈ ਕਿ ਤੂੰ ਬਾਰਾਂ ਸਾਲ ਮੱਝਾਂ ਚਰਵਾ ਲਈਆਂ ਹਨ। ਤੇਰੀ ਧੀ ਤੇਰੇ ਕੋਲ ਹੈ, ਤੂੰ ਦਿੱਤਾ ਕੁਝ ਨਹੀਂ ਅਤੇ ਮੁਫਤ ਦਾ ਹੀ ਝਾੜ ਝਾੜ ਲਿਆ ਹੈ ਭਾਵ ਮੁਨਾਫਾ ਖਟ ਲਿਆ ਹੈ। ਉਲਟਾ ਮੇਰਾ ਹੀ ਵਾਧੂ ਨੁਕਸਾਨ ਹੋਇਆ। ਮੈਂ ਪਿੱਛੇ ਆਪਣੇ ਪਿੰਡ ਵੀ ਪੱਤਣ ਪਾੜ ਆਇਆ ਹਾਂ ਭਾਵ ਵਿਗਾੜ ਪਾ ਲਿਆ ਹੈ ਅਤੇ ਅੱਗੇ ਵੀ ਪੂਰੀਆਂ ਨਹੀਂ ਪਈਆਂ ਅਥਵਾ ਮੈਨੂੰ ਕੋਈ ਪ੍ਰਾਪਤੀ ਨਹੀਂ ਹੋਈ।

**ਮਹੀਂ ਚਾਰਦਿਆਂ ਹੋਏ ਮਾਸ ਬਾਰਾਂ,**
**ਅਜ ਉੱਠਿਓ ਅੰਦਰੋਂ ਸਾੜ, ਮੀਆਂ।**
**ਵਹੀ ਖੱਤਰੀ ਦੀ ਰਹੀ ਖੱਤਰੀ ਤੇ,**
**ਲੇਖਾ ਗਿਆ ਹੈ ਹੋਇ ਪਹਾੜ, ਮੀਆਂ।**
ਤੇਰੀ ਧੀਉ ਰਹੀ ਤੇਰੇ ਘਰ ਬੈਠੀ,
ਝਾੜਾ ਮੁਫ਼ਤ ਦਾ ਲਿਆ ਈ ਝਾੜ, ਮੀਆਂ।
**ਹਟ ਭਰੇ ਭਕੁੰਨੇ ਨੂੰ ਸਾਂਭ ਲਿਆਈ,**
**ਕਢ ਛਡਿਓ ਨੰਗ ਕਿਰਾੜ, ਮੀਆਂ।**
**ਵਾਰਿਸ ਸ਼ਾਹ, ਅੱਗੋਂ ਨਾਂਹ ਪਈ ਪੂਰੀ,**
**ਪਿੱਛੋਂ ਆਇਆ ਮੈਂ ਪੱਤਣਾਂ ਪਾੜ, ਮੀਆਂ।**

ਹੀਰ ਵਾਰਿਸ, ੬੭

ਉਠਣਾ uṭhṇā

ਮਹੀਂ ਚਾਰਦਿਆਂ ਹੋਏ ਮਾਸ ਬਾਰਾਂ
mahĩ čārdiā̃ hoe mās bārā̃

ਅਜ ਉੱਠਿਓ ਅੰਦਰੋਂ ਸਾੜ, ਮੀਆਂ
aj uṭṭhio ãdrõ sāṛ mīā̃

ਵਹੀ ਖੱਤਰੀ ਦੀ ਰਹੀ ਖੱਤਰੀ ਤੇ
wahī khatrī dī rahī khatrī te

ਲੇਖਾ ਗਿਆ ਹੈ ਹੋਇ ਪਹਾੜ, ਮੀਆਂ
lekhā giā hɛ hoe pahāṛ mīā̃

ਹਟ ਭਰੇ ਭਕੁੰਨੇ ਨੂੰ ਸਾਂਭ ਲਿਆ
haṭ pàre pakũne nū̃ sā̃b liā

ਕਢ ਛਡਿਓ ਨੰਗ ਕਿਰਾੜ, ਮੀਆਂ
káḍ čhaḍḍio nãg kirāṛ mīā̃

ਵਾਰਿਸ ਸ਼ਾਹ, ਅੱਗੋਂ ਨਾਂਹ ਪਈ ਪੂਰੀ
wāris šā́ aggõ nā̃́ paī pūrī

ਪਿਛੋਂ ਆਇਆ ਮੈਂ ਪੱਤਣਾਂ ਪਾੜ,
ਮੀਆਂ
piččhõ āiā mɛ̃ pattaṇā pāṛ mīā̃

**ਉਠ ਵਗਿਆ** uṭh wagiā
ਕਿਰਿਆ
ਚਲ ਪਿਆ, ਭਜ ਪਿਆ, ਤੁਰ ਗਿਆ

**ਉਠ ਵਗਿਆ ਕੰਡ ਵਲਾਇ ਕੇ ਤੇ**
uṭh wagiā kā̃ḍ wlāe ke te

ਹੀਰ ਦੁਆਰਾ ਆਈ ਚੂਰੀ ਜਦੋਂ ਰਾਂਝਾ ਖਾ ਰਿਹਾ ਸੀ ਤਾਂ ਇਸ ਚੂਰੀ ਨੂੰ ਪਰ੍ਹੇ, ਪੰਚਾਇਤ ਵਿਚ ਹੀਰ-ਰਾਂਝੇ ਦੇ ਸੰਬੰਧਾਂ ਦੇ ਸਬੂਤ ਵਜੋਂ ਵਰਤਣ ਲਈ ਕੈਦੋਂ ਭਿਖਾਰੀ ਬਣ ਕੇ ਮੰਗ ਲੈਂਦਾ ਹੈ ਅਤੇ ਚੂਰੀ ਲੈਂਦੇ ਸਾਰ ਹੀ ਉਠ ਵਗਦਾ ਹੈ ਭਾਵ ਭਜ ਪੈਂਦਾ ਹੈ। ਇਹ ਗਲ ਰਾਂਝਾ ਹੀਰ ਨੂੰ ਦਸਦਾ ਹੈ ਕਿ ਮੈਨੂੰ ਕੀ ਪਤਾ ਸੀ ਕਿ ਇਹ ਸੂਹਾ ਭਾਵ ਭੇਤ ਲੈਣ ਵਾਲਾ ਹੈ। ਹੁਣ ਤੂੰ ਰਾਹ ਵਿਚ ਘੇਰ ਕੇ ਥੋੜਾ ਕੁਟ ਮਾਰ ਕਰਕੇ ਇਸ ਨੂੰ ਸਮਝਾ ਦੇ।

ਮੈਂ ਤਾਂ ਜਾਣਦਾ ਨਹੀਂ ਸਾਂ ਇਹ ਸੂਹਾ,
ਖੈਰ ਮੰਗਿਓ ਸੂ ਮੈਥੋਂ ਆਇ ਕੇ ਤੇ।
ਖੈਰ ਲੈਂਦਾ ਹੀ ਪਿਛਾਂ ਨੂੰ ਤੁਰਤ ਨੱਠਾ,
**ਉਠ ਵਗਿਆ ਕੰਡ ਵਲਾਇ ਕੇ ਤੇ**।
**ਨੇੜੇ ਜਾਂਦਾ ਈ, ਨੱਢੀਏ, ਜਾ ਮਿਲ ਨੀ**,ਭਜ ਪੁਛ ਲੈ ਗਲ ਸਮਝਾਇ ਕੇ ਤੇ।
**ਵਾਰਿਸ ਸ਼ਾਹ, ਮੀਆਂ ਉਸ ਥੋਂ ਗਲ ਪੁਛੀਂ**,
**ਦੋ ਤਿੰਨ ਅੱਡੀਆਂ ਹਿਕ ਵਿਚ ਲਾਇ ਕੇ ਤੇ**।

ਹੀਰ ਵਾਰਿਸ, ੬੦-੬੧

ਉਠ ਵਗਿਆ uṭh wagiā

ਉਠ ਵਗਿਆ ਕੰਡ ਵਲਾਇ ਕੇ ਤੇ
uṭh wagiā kā̃ḍ wlāe ke te

ਨੇੜੇ ਜਾਂਦਾ ਈ, ਨੱਢੀਏ, ਜਾ ਮਿਲ ਨੀ
neṛe jā̃dā ī náḍḍīe jā mil nī

ਵਾਰਿਸ ਸ਼ਾਹ, ਮੀਆਂ ਉਸ ਥੋਂ ਗੱਲ ਪੁੱਛੀਂ
wāris sá mīā̃ us thõ gal puččhī̃

ਦੋ ਤਿੰਨ ਅੱਡੀਆਂ ਹਿਕ ਵਿਚ ਲਾਇ ਕੇ ਤੇ
do tin aḍḍīā̃ hik wič lāe ke te

**ਉੱਡਣਾ** uḍṇā
ਕਿਰਿਆ
ਉਡਾਰੀ ਭਰਨਾ, ਪੰਛੀਆਂ ਦਾ ਖੰਭ ਮਾਰਨਾ; ਦੂਰ ਜਾਣਾ

**ਉੱਡਦੇ ਪੰਛੀ ਕਿੰਨ ਮੋੜੇ** uḍde pā̃čchī kin moṛe

ਪਰਦੇਸੀ ਜਾਂਦੇ ਮਾਹੀ ਦੀ ਪੰਛੀਆਂ ਨਾਲ ਤੁਲਨਾ ਕੀਤੀ ਗਈ ਹੈ ਜਿਨ੍ਹਾਂ ਨੂੰ ਰੋਕਣਾ ਸੰਭਵ ਨਹੀਂ। ਉਹ ਆਪਣੀ ਪ੍ਰੇਮਿਕਾ ਨੂੰ ਟਿੱਕਾ, ਰਾਣੀਹਾਰ ਅਤੇ ਜੰਜ਼ੀਰੀ ਆਦਿ ਗਹਿਣੇ ਬਣਾ ਕੇ ਦੇਣ ਦਾ ਲਾਲਚ ਦਿੰਦਾ ਹੈ ਪਰ ਅੱਗੋਂ ਪ੍ਰੇਮਿਕਾ ਵੀ ਉਸ ਨੂੰ ਕੈਂਠਾ ਅਤੇ ਜੁਗਨੀ ਆਦਿ ਦਾ ਲਾਲਚ ਦਿੰਦੀ ਹੈ ਕਿ ਉਹ

ਨਾ ਜਾਵੇ ਪਰ ਉਡਦੇ ਭੌਰ ਨੂੰ ਰੋਕਣਾ ਸੰਭਵ ਨਹੀਂ।

ਬੰਦੀ ਤੈਨੂੰ ਨੰਦ ਕੌਰੇ,
ਨੀ ਟਿੱਕਾ ਭਲਕੇ ਸਵੇਰੇ,
**ਤੂੰ ਮੇਰੀ ਜਾਨ ਨੰਦ ਕੌਰੇ,**
ਨੀ **ਉੱਡਦੇ ਪੰਛੀ ਕਿਨ ਮੋੜੇ।**
ਘੋੜਾ ਤੈਨੂੰ ਨੰਦ ਸਿਆਂਹ
ਵੇ ਕਾਠੀ ਭਲਕੇ ਸਵੇਰੇ,
ਤੂੰ ਮੇਰੀ ਜਾਨ ਨੰਦ ਸਿਆਂਹ
ਵੇ **ਉੱਡਦੇ ਪੰਛੀ ਮੈਂ ਮੋੜੇ।**
ਰਾਣੀਹਾਰ ਨੰਦ ਕੌਰੇ
ਜੰਜ਼ੀਰੀ ਭਲਕੇ ਸਵੇਰੇ,
ਤੂੰ ਮੇਰੀ ਜਾਨ ਨੰਦ ਕੌਰੇ,
ਨੀ ਉੱਡਦੇ ਪੰਛੀ ਕਿਨ ਮੋੜੇ।
ਕੈਂਠਾ ਤੈਨੂੰ ਨੰਦ ਸਿਆਂਹ
ਵੇ ਜੁਗਨੀ ਭਲਕੇ ਸਵੇਰੇ,
ਤੂੰ ਮੇਰੀ ਜਾਨ ਨੰਦ ਸਿਆਂਹ
ਵੇ ਉੱਡਦੇ ਪੰਛੀ ਮੈਂ ਮੋੜੇ।

ਬੋਲ ਪੰਜਾਬਣ ਦੇ, II , ੧੩੫

ਉੱਡਣਾ uḍnā

ਉੱਡਦੇ ਪੰਛੀ ਕਿਨ ਮੋੜੇ

uḍḍe pā̃ččhī kin moṛe

ਤੂੰ ਮੇਰੀ ਜਾਨ ਨੰਦ ਸਿਆਂਹ

tū̃ merī jān nād siā̃

ਉੱਡਦੇ ਪੰਛੀ ਮੈਂ ਮੋੜੇ

uḍḍe pā̃ččhī mɛ̃ moṛe

**ਉੱਡਣਾ** uḍnā
ਕਿਰਿਆ
ਉਡਾਰੀ ਭਰਨਾ

**ਸ਼ਹਿਰ ਮਹਿਬੂਬ ਦੇ ਉੱਡ ਵੰਞਾਂ**
šέr mɛbūb de uḍ wãñã

ਦਿਲ ਚਾਹੁੰਦਾ ਹੈ ਕਿ ਮੈਂ ਉਡ ਕੇ ਮਹਿਬੂਬ ਦੇ ਸ਼ਹਿਰ ਚਲਾ ਜਾਵਾਂ ਅਰਥਾਤ ਹਜ਼ਰਤ ਮੁਹੰਮਦ ਸਾਹਿਬ ਦੇ ਸ਼ਹਿਰ ਮਦੀਨਾ ਪਹੁੰਚ ਜਾਵਾਂ ਪਰ ਅਫ਼ਸੋਸ ਕਿ ਪੰਛੀਆਂ ਦੇ ਵਾਂਗ ਮੇਰੇ ਖੰਭ ਨਹੀਂ ਹਨ। ਜੇਕਰ ਮੈਂ ਧਨਵਾਨ ਹੋਵਾਂ ਤਾਂ ਵੀ ਮੈਂ ਹਜ਼ਰਤ ਮੁਹੰਮਦ ਸਾਹਿਬ ਦੇ ਸ਼ਹਿਰ ਚਲਾ ਜਾਵਾਂ ਅਤੇ ਫਿਰ ਉਹਨਾਂ ਦੇ ਹਜ਼ੂਰੋਂ ਕਦੀ ਦੂਰ ਨਾ ਹੋਵਾਂ। ਆਪ ਦਾ ਜ਼ਿਕਰ ਰਾਹਤ-ਜਾਨ ਅਰਥਾਤ ਦਿਲ ਨੂੰ ਸਕੂਨ ਬਖ਼ਸ਼ਣ ਵਾਲਾ ਹੈ ਇਸ ਲਈ ਮੈਨੂੰ ਕਿਸੇ ਹੋਰ ਦਾ ਜ਼ਿਕਰ ਕਰਨਾ ਚੰਗਾ ਨਹੀਂ ਲਗਦਾ। ਅੰਤ 'ਚ ਕਵੀ ਲਿਖਦਾ ਹੈ ਕਿ ਜੇ ਮਨੁਖ ਹਿੰਮਤ ਕਰੇ ਤਾਂ ਉਹ ਮਦੀਨਾ ਵਿਖੇ ਜਾ ਸਕਦਾ ਹੈ। ਇਥੇ ਤੱਯੂਰ ਦਾ ਅਰਥ ਪੰਛੀ ਹੈ। ਮਜ਼ਕੂਰ ਤੋਂ ਭਾਵ ਹੈ ਜਿਸਦਾ ਜ਼ਿਕਰ ਕੀਤਾ ਜਾਵੇ। ਅਜਮ ਤੋਂ ਭਾਵ ਗ਼ੈਰ ਅਰਬ ਇਲਾਕਾ ਜਾਂ ਇਸ ਨਾਲ ਸੰਬੰਧਿਤ ਦੇਸ਼ ਹਨ।

**ਸ਼ੀਨ ਸ਼ਹਿਰ ਮਹਿਬੂਬ ਦੇ ਉੱਡ ਵੰਞਾਂ,**
**ਪਰ ਦਾਰ ਮੈਂ ਵਾਂਗ ਤੱਯੂਰ ਦੇ ਨਾਹੀਂ।**
ਮਾਲਦਾਰ ਹੋਵਾਂ ਕਰ ਕੂਚ **ਧਾਵਾਂ**,
ਛੱਡਾਂ **ਯਾਰ** ਦਾ ਕਿਵੇਂ ਹਜ਼ੂਰ ਨਾਹੀਂ।
**ਰਾਹਤ-ਜਾਨ ਹੈ ਯਾਰ ਦਾ**

**ਜ਼ਿਕਰ ਮੈਨੂੰ,**
**ਅੱਛਾ ਲਗਦਾ ਹੋਰ ਮਜ਼ਕੂਰ ਨਾਹੀਂ।**
**ਹਿੰਮਤ ਕਰੇਂ ਜੇ ਦਿਲੋਂ ਹਦਾਇਤੁੱਲਾ,**
**ਮੁਲਕ ਅਰਬ ਦਾ ਅਜਮ ਥੀਂ ਦੂਰ ਨਾਹੀਂ।**

ਹਦਾਇਤੁੱਲਾ, ਸੀਹਰਫੀ, ੩੭੯

ਉੱਡਣਾ uḍṇā

ਸ਼ੀਨ ਸ਼ਹਿਰ ਮਹਿਬੂਬ ਦੇ ਉੱਡ ਵੰਞਾਂ
šīn šér mɛhbūb de uḍ wãñã

ਪਰ ਦਾਰ ਮੈਂ ਵਾਂਗ ਤੱਯੂਰ ਦੇ ਨਾਹੀਂ
par dār mɛ̃ wā̃g tayūr de nāhī̃

ਧਾਵਾਂ tàwā̃

ਯਾਰ yār

ਰਾਹਤ-ਜਾਨ ਹੈ ਯਾਰ ਦਾ ਜ਼ਿਕਰ ਮੈਨੂੰ
rāhat jān hɛ yār dā zikar mɛnū̃

ਅੱਛਾ ਲਗਦਾ ਹੋਰ ਮਜ਼ਕੂਰ ਨਾਹੀਂ
aččhā lagdā hor mazkūr nāhī̃

ਹਿੰਮਤ ਕਰੇਂ ਜੇ ਦਿਲੋਂ ਹਦਾਇਤੁੱਲਾ
hĩmat karẽ je dilõ hadāitullā

ਮੁਲਕ ਅਰਬ ਦਾ ਅਜਮ ਥੀਂ ਦੂਰ ਨਾਹੀਂ
mulk arb dā ajm thī̃ dūr nāhī̃

**ਉਡਦੀ ਖਬਰ** uḍḍī khabar
ਨਾਂਵ ਇਸਤਰੀਲਿੰਗ
ਮੂੰਹੋਂ-ਮੂੰਹ ਚੜ੍ਹੀ ਗਲ, ਸੁਣੀ ਸੁਣਾਈ ਗਲ

**ਉਡਦੀ ਖਬਰ ਪਹੁੰਚਾ ਜਾਂਦੀ ਹੈ**
uḍḍī khabar pɔ̆́čā jā̃dī hɛ

ਪਿੰਡ ਦੀਆਂ ਕਈ ਜਨਾਨੀਆਂ ਸੂਹੀਆਂ ਦੀ ਤਰ੍ਹਾਂ ਪਿੰਡ ਦੇ ਲੋਕਾਂ ਦੇ ਘਰ ਦੀਆਂ ਚੰਗੀਆਂ-ਮੰਦੀਆਂ ਗੱਲਾਂ ਸੁਣ ਸੁਣਾ ਕੇ, ਘਰੋ-ਘਰੀਂ ਫੈਲਾ ਦਿੰਦੀਆਂ ਹਨ। ਜਿਸ ਦੇ ਘਰ ਦਾਰੂ ਦੀ ਭੱਠੀ ਲਾਈ ਹੋਵੇ, ਸ਼ਰਾਬੀਆਂ ਨੇ ਬਕਰਾ ਵੱਢਿਆ ਹੋਵੇ ਉਸ ਦੀ ਖਬਰ ਫੈਲਾਉਂਦੀਆਂ ਹਨ। ਕਈ ਵਾਰ ਇਹ ਖਬਰਾਂ ਉਡਦੀ ਖਬਰ ਭਾਵ ਝੂਠੀਆਂ ਵੀ ਹੁੰਦੀਆਂ ਹਨ। ਮੁਧਣਾ ਦਾ ਭਾਵ ਮੂਧੇ ਹੋਣਾ ਜਾਂ ਖਾਲੀ ਹੋਣਾ ਹੈ।

ਪਿੰਡ ਦੀਆਂ **ਗੁਪਤ ਖਬਰਾਂ ਰੱਖਣ ਵਾਲੀ** ਖਾਸ ਜਨਾਨੀ ਸਾਡੇ ਘਰੀਂ ਉਡਦੀ ਖਬਰ ਪਹੁੰਚਾ ਜਾਂਦੀ ਹੈ। 'ਨੀ ਕਹਿੰਦੇ ਨੇ, ਰਾਤੀ ਗੋਧੇ ਕਿਆਂ ਦੇ ਘਰ ਸਾਰੀ ਰਾਤ **ਘਰ ਦੀ ਕੱਢੀ ਦਾਰੂ ਦੇ ਘੜੇ ਮੁਧਦੇ ਰਹੇ** ਨੇ, ਨਾਲੇ **ਬੋਕ** (ਬਕਰਾ) ਵੱਢਿਆ ਸੀ। ਹੁਣ ਤਾਂ ਬਸ ਅਜ ਭਲਕ ਵਿਚ ਪਿੰਡ ਵਿਚ ਕੁਝ ਨਾ ਕੁਝ ਹੋ ਕੇ ਹੀ ਰਹੂ। **ਪਤਾ ਨੀ ਕੀਹਦੇ ਸਿਰ ਕਾਲ ਗੂੰਜਦਾ ਫਿਰਦਾ ਹੈ।**

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ,੧੭੭

ਉਡਦੀ ਖਬਰ uḍḍī khabar

ਉਡਦੀ ਖਬਰ ਪਹੁੰਚਾ ਜਾਂਦੀ ਹੈ

uḍḍī khabar pɔ̃́čā jā̃dī hɛ

**ਗੁਪਤ ਖਬਰਾਂ ਰੱਖਣ ਵਾਲੀ**
gupt khabrā̃ rakkhaṇ wālī

**ਘਰ ਦੀ ਕੱਢੀ ਦਾਰੂ** kàr dī káḍḍī dārū

**ਘੜੇ ਮੁਧਦੇ ਰਹੇ** kàṛe múdde rahe

**ਬੋਕ ਵੱਢਣਾ** bok wáḍṇā

**ਪਤਾ ਨੀ ਕੀਹਦੇ ਸਿਰ** patā nī kī́de sir

**ਕਾ.ਲ ਗੂੰਜਦਾ ਫਿਰਦਾ ਹੈ**
kāḷ gū̃jdā phirdā hɛ

## ਉਡਾਰੀ uḍārī

ਨਾਂਵ ਇਸਤਰੀਲਿੰਗ
ਉੱਡਣ ਦਾ ਭਾਵ

### ਜੇੜ੍ਹੀਆਂ ਲੈਣ ਉਡਾਰੀਆਂ ਨਾਲ ਬਾਜ਼ਾਂ

jéṛīā̃ lɛṇ uḍārīā̃ nāl bāzā̃

ਰਾਂਝੇ ਜੋਗੀ ਅਤੇ ਸਹਿਤੀ ਦੇ ਆਪਸੀ ਝੇੜੇ ਵਿਚ ਚਲਦੀ ਵਾਰਤਾਲਾਪ ਵਿਚ ਰਾਂਝਾ ਸਹਿਤੀ ਨੂੰ ਸਮਝਾ ਰਿਹਾ ਸੀ ਕਿ ਤੂੰ ਬਾਜ ਆ ਜਾ ਕਿਉਂਕਿ ਜਿਹੜੀਆਂ ਬੁਲਬੁਲਾਂ ਬਾਜ਼ਾਂ ਨਾਲ ਉਡਾਰੀ ਭਰਨ ਦੀ ਹਿੰਮਤ ਕਰਨ ਭਾਵ ਜਿਹੜਾ ਆਪਣੇ ਤੋਂ ਤਕੜੇ ਖੂੰਖਾਰ ਵਿਅਕਤੀ ਨਾਲ ਮੁਕਾਬਲਾ ਕਰੇ ਉਹ ਜ਼ਰੂਰ ਮਰਦਾ ਹੈ, ਇਵੇਂ ਹੀ ਸ਼ੇਰ ਦੀ ਜੂਹ ਵਿੱਚੋਂ ਪਾਣੀ ਪੀਣ ਵਾਲੀਆਂ ਹਿਰਨੀਆਂ ਦੀ ਜ਼ਿੰਦਗੀ ਵੀ ਖਤਮ ਹੋਈ ਹੀ ਸਮਝਣੀ ਚਾਹੀਦੀ ਹੈ। ਜਿਨ੍ਹਾਂ ਦੁਸ਼ਮਣਾਂ ਦੀਆਂ ਕਿੜਾਂ ਭਾਵ ਰੰਜਸ਼ਾਂ ਅਕਸਰ ਪੈਂਦੀਆਂ ਰਹਿੰਦੀਆਂ ਹਨ ਉਹ ਆਪਣੇ ਲੜਾਈ ਦੇ ਜੇਤੂ ਘੋੜੇ ਇਕ ਦਿਨ ਜ਼ਰੂਰ ਭੇਜਦੇ ਹਨ ਭਾਵ ਹਮਲਾ ਕਰਦੇ ਹਨ। ਇਸ ਤਰ੍ਹਾਂ ਜਿਹੜੀਆਂ ਔਰਤਾਂ ਧਾੜਵੀਆਂ, ਲੁਟੇਰਿਆਂ, ਡਾਕੂਆਂ ਨਾਲ ਪਰਣਾਈਆਂ ਜਾਂਦੀਆਂ ਹਨ ਉਹ ਵੀ ਸੁਹਾਗ ਜ਼ਿੰਦਾ ਰਹਿਣ ਦੀ ਆਸ ਬਹੁਤਾ ਚਿਰ ਨਹੀਂ ਕਰ ਸਕਣਗੀਆਂ।

**ਜੇੜ੍ਹੀਆਂ ਲੈਣ ਉਡਾਰੀਆਂ ਨਾਲ ਬਾਜ਼ਾਂ,**
**ਓਹ ਬੁਲਬੁਲਾਂ ਠੀਕ ਮਰੀਂਦੀਆਂ ਨੇ।**
**ਉਹਨਾਂ ਹਰਨੀਆਂ ਦੀ ਉਮਰ ਹੋ ਚੁੱਕੀ,**
**ਪਾਣੀ ਸ਼ੇਰ ਦੀ ਜੂਹ ਵਿਚ ਪੀਂਦੀਆਂ ਨੇ।**
ਉਹ ਡਾਇਣਾਂ ਜਾਣ ਕਬਾਬ ਹੋਈਆਂ,
ਜੇਹੜੀਆਂ ਹੇੜੀਆਂ ਨਾਲ ਖਹੀਂਦੀਆਂ ਨੇ।
**ਓਹ ਇਕ ਦਿਨ ਫੇਰਸਣ ਆਣ ਘੋੜੇ,**
**ਕਿੜਾਂ ਜਿਨ੍ਹਾਂ ਦੀਆਂ ਨਿਤ ਸੁਣੀਂਦੀਆਂ ਨੇ।**
**ਥੋੜੀ ਕਰਨ ਸੁਹਾਗ ਦੀ ਓਹ ਆਸਾ,**
**ਜੇਹੜੀਆਂ ਧਾੜਵੀਆਂ ਨਾਲ ਪਰਣੀਂਦੀਆਂ ਨੇ।**

ਹੀਰ ਵਾਰਿਸ, ੨੦੧-੨੦੨

ਉਡਾਰੀ uḍārī

ਜੇੜ੍ਹੀਆਂ ਲੈਣ ਉਡਾਰੀਆਂ ਨਾਲ ਬਾਜ਼ਾਂ
jéṛīā̃ lɛṇ uḍārīā̃ nāl bāzā̃
ਓਹ ਬੁਲਬੁਲਾਂ ਠੀਕ ਮਰੀਂਦੀਆਂ ਨੇ
ó bulbulā̃ ṭhīk marī̃dīā̃ ne
ਉਹਨਾਂ ਹਰਨੀਆਂ ਦੀ ਉਮਰ ਹੋ ਚੁੱਕੀ
ónā̃ harnīā̃ dī umar ho čukkī
ਪਾਣੀ ਸ਼ੇਰ ਦੀ ਜੂਹ ਵਿਚ ਪੀਂਦੀਆਂ ਨੇ
pāṇī šer dī jū́ wič pī̃dīā̃ ne
ਓਹ ਇਕ ਦਿਨ ਫੇਰਸਣ ਆਣ ਘੋੜੇ
ó ik din phersaṇ āṇ kòṛe
ਕਿੜਾਂ ਜਿਨ੍ਹਾਂ ਦੀਆਂ ਨਿਤ ਸੁਣੀਂਦੀਆਂ ਨੇ
kiṛā̃ jinā̃́ dīā̃ nit suṇī̃dīā̃ ne
ਥੋੜੀ ਕਰਨ ਸੁਹਾਗ ਦੀ ਓਹ ਆਸਾ
thoṛī karn suhāg dī ó āsā
ਜੇਹੜੀਆਂ ਧਾੜਵੀਆਂ ਨਾਲ ਪਰਣੀਂਦੀਆਂ ਨੇ
jéṛīā̃ tàṛwīā̃ nāl parṇī̃dīā̃ ne

**ਉਤਕੰਠਤਾ** utkā̃ṭhtā

ਨਾਂਵ ਪੁਲਿੰਗ

ਲਾਲਸਾ, ਜ਼ੋਰਦਾਰ ਇੱਛਾ, ਉਤਸੁਕਤਾ, ਤੀਬਰਤਾ

**ਬੜੀ ਉਤਕੰਠਤਾ ਨਾਲ ਉਡੀਕ**

baṛī utkā̃ṭhtā nāl uḍīk

ਪੁਰਾਣੇ ਸਮਿਆਂ ਵਿਚ ਬਰਾਤ ਤਿੰਨ ਦਿਨ ਰੁਕਦੀ ਹੁੰਦੀ ਸੀ। ਹਰ ਇਕ ਦਿਨ ਦੀ ਰੋਟੀ ਦਾ ਨਵੇਕਲਾ ਮਹੱਤਵ ਹੁੰਦਾ ਸੀ। ਵਿਚਕਾਰਲੀ ਸ਼ਾਮ ਦੀ ਰੋਟੀ ਨੂੰ ਖੱਟੀ ਰੋਟੀ ਕਿਹਾ ਜਾਂਦਾ ਸੀ। ਇਸ ਰੋਟੀ ਵਿਚ ਚਟਪਟੀਆਂ ਅਤੇ ਖੱਟੀਆਂ ਚੀਜ਼ਾਂ ਹੀ ਬਰਾਤੀਆਂ ਨੂੰ ਪਰੋਸੀਆਂ ਜਾਂਦੀਆਂ ਸਨ। ਇਹਨਾਂ ਵਿਚ ਦਹੀ, ਪਕੌੜੀਆਂ, ਚਟਨੀ ਅਤੇ ਬੂੰਦੀ ਆਦਿ ਸ਼ਾਮਿਲ ਹੁੰਦੀਆਂ ਹਨ। ਬਰਾਤੀਆਂ ਨੂੰ ਇਹਨਾਂ ਵਸਤਾਂ ਨੂੰ ਖਾਣ ਦੀ ਬੜੀ ਉਤਕੰਠਤਾ ਹੁੰਦੀ ਹੈ।

ਜਾਂਵੀਆਂ ਵਲੋਂ ਵੀ ਵਿਚਕਾਰਲੀ ਸ਼ਾਮ ਦੀ **ਖੱਟੀ ਰੋਟੀ ਦੀ ਬੜੀ ਉਤਕੰਠਤਾ ਨਾਲ ਉਡੀਕ ਕੀਤੀ ਜਾਂਦੀ ਹੈ**। ਇਸ ਰੋਟੀ ਨੂੰ ਸ਼ਾਇਦ ਖੱਟੀ ਇਸ ਕਰਕੇ ਕਿਹਾ ਜਾਂਦਾ ਹੈ ਕਿ ਇਸ ਵਿਚ ਖਾਣ ਲਈ ਚਟ ਪੱਟੀਆਂ, ਖੱਟੀਆਂ ਚੀਜ਼ਾਂ ਜਿਵੇਂ ਚਟਨੀ ਤੇ ਦਹੀਂ-ਭਿੰਨੀਆਂ ਪਕੌੜੀਆਂ ਦੀ ਬੂੰਦੀ ਪਰੋਸੀ ਹੁੰਦੀ ਹੈ। **ਬੂੰਦੀ ਦਾ ਸੁਆਦ ਜਾਂਵੀ ਖੂਬ ਮਾਣਦੇ ਹਨ**। ਇਸ ਬਾਰੇ ਕੁੜੀਆਂ ਗੀਤਾਂ ਵਿਚ ਖਾਸ ਵਰਨਣ ਕਰਦੀਆਂ ਚਟ ਪਟੇ ਗੀਤਾਂ ਵਿਚ ਮਨ ਆਈਆਂ ਆਖ ਰਹੀਆਂ ਹੁੰਦੀਆਂ ਹਨ।

**ਬਾਪੂ ਓਏ! ਬੂੰਦੀ ਆਈ ਐ,**
**ਚੁੱਪ ਕਰ ਸਾਲਿਆ ਮਸਾਂ ਥਿਆਈ ਐ।**

ਗਿਆਨੀ ਗੁਰਦਿੱਤ ਸਿੰਘ,ਮੇਰਾ ਪਿੰਡ, ੩੯੬,੯੭

ਉਤਕੰਠਤਾ utkā̃ṭhtā

ਬੜੀ ਉਤਕੰਠਤਾ ਨਾਲ ਉਡੀਕ
baṛī utkā̃ṭhtā nal uḍīk

ਬੂੰਦੀ ਦਾ ਸੁਆਦ bū̃dī dā suād

**ਜਾਂਵੀ ਖੂਬ ਮਾਣਦੇ ਹਨ**
jã̄ñī khūb māṇde han
**ਬਾਪੂ ਓਏ! ਬੂੰਦੀ ਆਈ ਐ**
bāpū oe! bū̃dī āī ɛ
**ਚੁਪ ਕਰ ਸਾਲਿਆ ਮਸਾਂ ਥਿਆਈ ਐ**
čup kar sāḷiā masā̃ thiāī ɛ

**ਉਤਪਤ** utpat
ਵਿਸ਼ੇਸ਼ਣ
ਜਨਮ ਹੋਇਆ, ਪੈਦਾਇਸ਼ ਹੋਈ

**ਉਤਪਤ ਸੰਸਾਰਾ** utpat sãsārā

ਗੁਰ ਸ਼ਬਦ ਹੀ ਗੁਰੂ ਹੈ, ਪਵਣ ਪਾਣੀ ਹੈ, ਮਾਤਾ, ਪਿਤਾ, ਧਰਤ, ਆਕਾਸ਼ ਹੈ। ਸ਼ਿਵ ਸ਼ਕਤੀ ਦਾ ਮੇਲ ਹੈ। ਪਾਰਬ੍ਰਹਮ ਦਾ ਆਕਾਰ ਹੈ।

**ਪਵਣ ਗੁਰੂ ਗੁਰ ਸ਼ਬਦ** ਹੈ ਰਾਗ ਨਾਦ ਵਿਚਾਰਾ॥ **ਮਾਤ ਪਿਤਾ ਜਲ ਧਰਤ** ਹੈ **ਉਤਪਤ ਸੰਸਾਰਾ**॥ **ਦਾਈ ਦਾਇਆ** ਰਾਤ ਦਿਉ ਵਰਤੇ ਵਰਤਾਰਾ॥ **ਸ਼ਿਵ ਸ਼ਕਤੀ ਦਾ ਖੇਲ** ਮੇਲ ਪਰਕਿਰਤ ਪਸਾਰਾ॥ **ਪਾਰਬ੍ਰਹਮ ਪੂਰਨ ਬ੍ਰਹਮ** ਘਟ ਚੰਦੂ ਅਕਾਰਾ॥ ਆਪੇ ਆਪ ਵਰਤਦਾ ਗੁਰਮੁਖ ਨਿਰਧਾਰਾ ॥੧੯॥

ਵਾਰਾਂ ਭਾਈ ਗੁਰਦਾਸ, ੨

ਉਤਪਤ utpat

ਪਵਣ ਗੁਰੂ pawaṇ gurū

ਗੁਰ ਸ਼ਬਦ gur šabad

ਮਾਤ ਪਿਤਾ māt pitā

ਜਲ ਧਰਤ jal tàrat

ਦਾਈ ਦਾਇਆ dāī dāiā

ਸ਼ਿਵ ਸ਼ਕਤੀ ਦਾ ਖੇਲ šiv šaktī dā

khél

**ਪਾਰਬ੍ਰਹਮ ਪੂਰਨ ਬ੍ਰਹਮ**
pārbrám pūran brám

**ਉਤਪਤ** – ਜਨਮ ਹੋਇਆ, ਪੈਦਾਇਸ਼ ਹੋਈ।

**ਪਵਣ ਗੁਰੂ** – ਹਵਾ ਨੂੰ ਗੁਰੂ ਦਾ ਦਰਜਾ ਦਿੱਤਾ ਗਿਆ ਹੈ, ਪਵਣ ਨੂੰ ਪ੍ਰਾਣ (ਸੁਆਸਾਂ) ਦਾ ਦਰਜਾ ਵੀ ਦਿੱਤਾ ਗਿਆ ਹੈ।

**ਗੁਰ ਸ਼ਬਦ** – ਗੁਰੂ ਦਾ ਉਪਦੇਸ਼, ਗੁਰੂ ਦੇ ਬਚਨ, ਗੁਰੂ ਦੀ ਉਚਾਰਣ ਕੀਤੀ ਬਾਣੀ, ਗੁਰਬਾਣੀ। ਗੁਰ ਸ਼ਬਦ ਦੇ ਨਾਲ ਰਾਗ ਨਾਦ ਦਾ ਵਿਚਾਰ ਸਮਝ ਪੈਂਦਾ ਹੈ।

**ਮਾਤ ਪਿਤਾ ਜਲ ਧਰਤ** – ਧਰਤੀ ਮਾਤਾ ਹੈ, ਜਲ ਪਿਤਾ ਹੈ ਅਤੇ ਸ੍ਰਿਸ਼ਟੀ ਦੀ ਉਤਪਤੀ ਇਹਨਾਂ ਤੱਤਾਂ ਤੋਂ ਹੀ ਹੁੰਦੀ ਹੈ।

**ਦਾਈ ਦਾਇਆ** – ਇਸ ਪੈਦਾ ਹੋਈ ਸ੍ਰਿਸ਼ਟੀ ਦੀ ਦਾਈ ਰਾਤ ਹੈ ਅਤੇ ਦਿਨ ਖਿਡਾਵਾ ਹੈ।

**ਸ਼ਿਵ ਸ਼ਕਤੀ ਦਾ ਖੇਲ** – ਚੇਤਨ ਅਤੇ ਜੜ੍ਹ ਰੂਪ ਸ਼ਕਤੀਆਂ ਨਾਲ ਸੰਸਾਰ ਦੀ ਰਚਨਾ ਕੀਤੀ ਹੈ (ਸ਼ਿਵ ਆਤਮਾ ਦਾ ਬੋਧਕ ਸੀ ਅਤੇ ਸ਼ਕਤੀ ਕੁੰਡਲਕੀ ਦਾ, ਬਾਅਦ ਵਿਚ ਸ਼ਿਵ ਦਾ ਅਰਥ ਪਰਮਾਤਮਾ ਅਤੇ ਸ਼ਕਤੀ ਦਾ ਅਰਥ ਮਾਇਆ ਹੋ ਗਿਆ)।

**ਪਾਰਬ੍ਰਹਮ ਪੂਰਨ ਬ੍ਰਹਮ** – ਇਸ ਸਾਰੀ ਸ੍ਰਿਸ਼ਟੀ ਵਿਚ ਪ੍ਰਭੂ ਪਰਮੇਸ਼ਰ ਪੂਰਨ ਰੂਪ ਵਿਚ ਇਉਂ ਰਮੇ ਹੋਏ ਹਨ ਜਿਵੇਂ ਘੜੇ ਦੇ ਪਾਣੀ ਵਿਚ ਚੰਦਰਮਾ ਦਾ ਪ੍ਰਤੀਬਿੰਬ ਲਿਸ਼ਕਦਾ ਹੈ।

## ਉੱਤਮ ਖੇਤੀ uttam khetī

ਨਾਂਵ ਇਸਤਰੀਲਿੰਗ
ਖੇਤੀ ਦੇ ਧੰਦੇ ਦਾ ਹੋਰ ਧੰਦਿਆਂ ਤੋਂ ਉੱਤਮ ਹੋਣ ਦਾ ਭਾਵ

### ਉੱਤਮ ਖੇਤੀ ਦਾ ਰੁਤਬਾ ਸਭ ਤੋਂ ਨਖਿਧ

uttam khetī dā rutbā sáb tõ nakhíd

ਖੇਤੀ ਦਾ ਧੰਦਾ ਸਾਫ-ਸੁਥਰਾ ਮੰਨਿਆ ਜਾਂਦਾ ਹੈ ਕਿਉਂਕਿ ਕਿਸਾਨ ਨਾ ਕੋਈ ਬੇਈਮਾਨੀ ਕਰਦਾ ਹੈ ਅਤੇ ਨਾ ਹੀ ਚਲਾਕੀ ਮਾਰ ਸਕਦਾ ਹੈ। ਇਹ ਸੱਚਾ ਸੁੱਚਾ ਅਤੇ ਮਿਹਨਤ ਵਾਲਾ ਕੰਮ ਹੈ। ਖੇਤੀ ਕਰਮਾ ਸੇਤੀ ਹੁੰਦੀ ਹੈ। ਕੁਦਰਤੀ ਆਫਤਾਂ ਦੀ ਮਾਰ ਸਹਿਣੀ ਪੈਂਦੀ ਹੈ।ਪਰ ਕਿਸਾਨ ਕਿਸੇ ਦਾ ਹਕ ਨਹੀਂ ਮਾਰਦਾ। ਇਸ ਲਈ ਤਾਂ ਕਿਹਾ ਜਾਂਦਾ ਹੈ ਕਿ ਉੱਤਮ ਖੇਤੀ ਮਧਮ ਵਪਾਰ ਨਖਿਧ ਚਾਕਰੀ ਭੀਖ ਨਦਾਰ। ਪਰ ਉਸ ਸਮੇਂ ਜਦੋਂ ਖੇਤੀ ਕਰਨੀ ਏਨੀ ਸੁਖਾਲੀ ਨਹੀਂ ਸੀ ਬਹੁਤ ਸਾਰੇ ਲੋਕਾਂ ਨੇ ਖੇਤੀ ਛਡ ਕੇ ਹੋਰ ਧੰਦੇ ਅਪਣਾ ਲਏ ਸਨ ਅਤੇ ਆਪਣੀਆਂ ਜ਼ਮੀਨਾਂ ਵੇਚ-ਵੂਚ ਦਿੱਤੀਆਂ ਸਨ।

**ਪੁਰਾਣੇ ਜ਼ਮਾਨੇ** ਵਿਚ ਕਹਿੰਦੇ ਹਨ ਕਿ ਇਸ **ਪਿੰਡ ਦੀਆਂ ਸਾਰੀਆਂ ਜਾਤੀਆਂ ਕੋਲ ਜ਼ਮੀਨ ਸੀ**। ਜਿਵੇਂ ਕਈ ਨਾਲ ਦੇ ਪਿੰਡਾਂ ਕੋਲ ਹੁਣ ਵੀ ਭੂਮੀ ਹੈ। **ਵੇਹਲੇ ਵੇਲੇ ਵੱਖੋ ਵੱਖਰੀਆਂ ਜਾਤਾਂ ਦੇ ਲੋਕ ਆਪੋ ਆਪਣੇ ਕੰਮ ਕਰਦੇ**। ਪਰ ਕਹਿੰਦੇ ਕਿ ਇਕ ਸਮਾਂ ਐਸਾ ਆਇਆ **ਉੱਤਮ ਖੇਤੀ ਦਾ ਰੁਤਬਾ ਸਭ ਤੋਂ ਨਖਿਧ** ਬਣ ਕੇ ਰਹਿ ਗਿਆ। ਜਿਨ੍ਹਾਂ ਜਾਤੀਆਂ ਨੂੰ ਹੱਥੀਂ ਕੰਮ ਆਉਂਦੇ ਸੀ **ਉਹ**

**ਖੇਤੀ ਛਡ ਕੇ ਆਪਣੀ ਖੱਟੀ ਕਮਾਈ ਤੇ ਗੁਜਾਰਾ ਕਰਨ ਲੱਗ ਪਏ**। ਜੋ ਜ਼ਿਮੀਦਾਰੇ ਦੇ ਧੰਦੇ ਖੇਤੀਬਾੜੀ ਤੋਂ ਘੱਟੋ-ਘਟ ਸੁਖਾਲਾ ਤੇ ਲਾਭਵੰਦ ਕੰਮ ਸੀ। ਗਰਮੀ ਵਿਚ ਧੁੱਪੇ ਜਾ ਕੇ ਵਾਹੀ ਕਰਨ ਅਤੇ ਟਿੱਬਿਆਂ ਤੇ ਮਲ੍ਹੇ ਮਾਰਨ ਨਾਲੋਂ ਤਾਂ ਬਾਕੀ ਕੰਮ ਸੁਖਾਲੇ ਸਨ।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੬੫

ਉੱਤਮ ਖੇਤੀ uttam khetī

ਉੱਤਮ ਖੇਤੀ ਦਾ ਰੁਤਬਾ ਸਭ ਤੋਂ ਨਖਿਧ
uttam khetī dā rutbā sáb tõ nakhíd

ਪੁਰਾਣੇ ਜ਼ਮਾਨੇ ਵਿਚ
purāṇe zmāne wič

ਪਿੰਡ ਦੀਆਂ ਸਾਰੀਆਂ ਜਾਤੀਆਂ ਕੋਲ ਜ਼ਮੀਨ ਸੀ
pĩḍ dīā̃ sārīā̃ jātīā̃ kol zamīn sī

ਵੇਹਲੇ ਵੇਲੇ wéle weḷe

ਵੱਖਰੀਆਂ ਜਾਤਾਂ ਦੇ ਲੋਕ ਆਪੋ ਆਪਣੇ ਕੰਮ ਕਰਦੇ ਸਨ
wakkharīā̃ jātā̃ de lok āpo āpṇe kā̃m karde san

ਉਹ ਖੇਤੀ ਛਡ ਕੇ ó khetī čhaḍ ke

ਆਪਣੀ ਖੱਟੀ ਕਮਾਈ ਤੇ ਗੁਜਾਰਾ ਕਰਨ ਲਗ ਪਏ
āpṇī khaṭṭī kmāī te guzārā karn lag pae

**ਉੱਤਮ** uttam
ਵਿਸ਼ੇਸ਼ਣ
ਵਧੀਆ, ਸ੍ਰੇਸ਼ਠ

**ਉੱਤਮ ਜਨਮ ਸੁ ਮਾਣਸ ਦੇਹੀ**
uttam janam so māṇas dehī

ਚੌਰਾਸੀ ਲਖ ਜੂਨਾਂ ਵਿੱਚੋਂ ਮਨੁੱਖੀ ਜਨਮ ਉੱਤਮ ਹੈ। ਇਸ ਜਨਮ ਵਿਚ ਮਨੁਖ ਨੂੰ ਗੁਰ ਸ਼ਬਦ ਸੁਨਣ, ਵਿਚਾਰਨ ਦਾ ਮੌਕਾ ਮਿਲਦਾ ਹੈ। ਗੁਰਮੁਖ ਗੁਰ ਸ਼ਬਦ ਦੀ ਆਰਾਧਨਾ ਕਰਦਾ ਹੈ, ਹੱਥੀਂ ਕਾਰ ਕਮਾਉਂਦਾ ਹੈ, ਕਿਰਤ ਕਰਦਾ ਹੈ। ਗੁਰਮੁਖ ਦਾ ਜਨਮ ਸਕਾਰਥ ਹੁੰਦਾ ਹੈ।

**ਚੌਰਾਸੀਹ ਲੱਖ ਜੋਨ** ਵਿਚ **ਉੱਤਮ ਜਨਮ ਸੁ ਮਾਣਸ ਦੇਹੀ॥ ਅਖੀ ਵੇਖਨ ਕਰਨ ਸੁਨਣ ਮੁਖ ਸ਼ੁਭ ਬੋਲਨ ਬਚਨ ਸਨੇਹੀ॥ ਹਥੀਂ ਕਾਰ ਕਮਾਵਨੀ ਪੈਰੀ ਚਲ ਸਤਿਸੰਗ ਮਿਲੇਹੀ॥ ਕਿਰਤ ਵਿਰਤ** ਕਰ ਧਰਮ ਦੀ ਖੱਟ ਖਵਾਲਨ ਕਾਰ ਕਰੇਹੀ॥ **ਗੁਰਮੁਖ ਜਨਮ ਸਕਾਰਥਾ ਗੁਰਬਾਣੀ ਪੜ੍ਹ ਸਮਝ ਸਨੇਹੀ॥** ਗੁਰ ਭਾਈ ਸੰਤੁਸ਼ਟ ਕਰ ਚਰਨਾਮ੍ਰਿਤ ਲੈ ਮੁਖ ਪਿਵੇਹੀ॥ ਪੈਰੀ ਪਵਨ ਨ ਛੋਡੀਐ ਕਲੀ ਕਾਲ ਰਹਿਰਾਸ ਕਰੇਹੀ॥ ਆਪ ਤਰੇ ਗੁਰ ਸਿਖ ਤਰੇਹੀ ॥੩॥

ਵਾਰਾਂ ਭਾਈ ਗੁਰਦਾਸ, ੧

ਉੱਤਮ uttam

ਚੌਰਾਸੀਹ ਲੱਖ ਜੋਨ čɔrāsī lakh jon

ਅਖੀ ਵੇਖਨ akkhī wekhan

ਕਰਨ ਸੁਨਣ karn sunaṇ

ਮੁਖ ਸ਼ੁਭ ਬੋਲਨ ਬਚਨ ਸਨੇਹੀ
mukh šúb bolan bačan sanehī

ਹਥੀਂ ਕਾਰ ਕਮਾਵਨੀ
hatthī̃ kār kmāwanī

ਪੈਰੀ ਚਲ ਸਤਿਸੰਗ ਮਿਲੇਹੀ
pɛrī čal satsā̃g milehī

ਕਿਰਤ ਵਿਰਤ kirt wirt

ਗੁਰਮੁਖ ਜਨਮ ਸਕਾਰਥਾ

gurmukh janam skārthā

**ਗੁਰਬਾਣੀ ਪੜ੍ਹ ਸਮਝ ਸਨੇਹੀ**
gurbāṇi páṛ sámaj sanehī

**ਉੱਤਮ** – ਵਧੀਆ, ਸ੍ਰੇਸ਼ਠ।

**ਚੌਰਾਸੀਹ ਲੱਖ ਜੋਨ** – ਭਾਰਤੀ ਜੀਵਨ ਵਿਚ 84 ਲੱਖ ਜੂਨਾਂ ਦਾ ਸੰਕਲਪ, ਜਿਸ ਵਿਚ ਮਨੁਖ ਜੋਨ ਸਰਬ ਸ੍ਰੇਸ਼ਠ ਮੰਨੀ ਗਈ ਹੈ।

**ਅਖੀ ਵੇਖਨ ਕਰਨ ਸੁਨਣ** – ਮਨੁਖ ਦੀ ਦੇਹੀ ਇਸ ਲਈ ਸਰਬ ਸ੍ਰੇਸ਼ਟ ਮੰਨੀ ਗਈ ਹੈ ਕਿਉਂਕਿ ਮਨੁਖ ਦੀਆਂ ਅੱਖਾਂ ਚੰਗਾ ਮੰਦਾ ਵੇਖ ਸਕਦੀਆਂ ਹਨ ਅਤੇ ਕੰਨ ਚੰਗੀ ਮੰਦੀ ਆਵਾਜ਼ ਸੁਣ ਸਕਦੇ ਹਨ।

**ਮੁਖ ਸ਼ੁਭ ਬੋਲਨ ਬਚਨ ਸਨੇਹੀ** – ਮਨੁਖ ਮੂੰਹ ਤੋਂ ਸ਼ੁਭ ਅਤੇ ਪ੍ਰੇਮ ਪਿਆਰ ਵਾਲੇ ਬਚਨ ਬੋਲ ਸਕਦੇ ਹਨ।

**ਹਥੀਂ ਕਾਰ ਕਮਾਵਨੀ** – ਹੱਥਾਂ ਨਾਲ ਚੰਗਾ ਕੰਮ ਕਾਰ ਕਰ ਸਕਦੇ ਹਨ।

**ਪੈਰੀ ਚਲ ਸਤਿਸੰਗ ਮਿਲੇਹੀ** – ਪੈਰਾਂ ਦਾ ਸਦਉਪਯੋਗ ਸਤਿਸੰਗ ਵਿਚ ਜਾਣ ਲਈ ਕਰ ਸਕਦੇ ਹਨ।

**ਕਿਰਤ ਵਿਰਤ** – ਧਰਮ ਦੀ ਭਾਵਨਾ ਨਾਲ ਕਿਰਤ ਕਰ ਸਕਦੇ ਹਨ।

**ਗੁਰਮੁਖ ਜਨਮ ਸਕਾਰਥਾ ਗੁਰਬਾਣੀ ਪੜ੍ਹ ਸਮਝ ਸਨੇਹੀ** – ਐਸੇ ਗੁਰਮੁਖਾਂ ਦਾ ਜੀਵਨ ਹੀ ਸਫ਼ਲ ਹੈ, ਜੋ ਗੁਰੂ ਦੀ ਬਾਣੀ ਆਪ ਪੜ੍ਹਦੇ, ਸਮਝਦੇ ਅਤੇ ਹੋਰਾਂ ਨੂੰ ਵੀ ਸਮਝਾਉਂਦੇ ਹਨ। ਉਹ ਆਪ ਤਾਂ ਤਰਦੇ ਹੀ ਹਨ, ਹੋਰਾਂ ਨੂੰ ਵੀ ਤਾਰਦੇ ਹਨ।

### ਉਤਮ ਕੁਲ ਉਤਮ ਜਨਮ

uttam kul uttam janam

ਮਨੁਖ ਇਸ ਜਗਤ ਵਿਚ ਆਉਂਦਾ ਹੈ। ਰਕਤ ਬਿੰਦ ਦੇ ਬੀਜ ਤੋਂ ਜੀਵਨ ਆਰੰਭ ਹੁੰਦਾ ਹੈ। ਮੂੰਹ, ਅੱਖਾਂ, ਨਕ, ਕੰਨ, ਹਥ, ਪੈਰ ਬਣਦੇ ਹਨ। ਸ਼ਬਦ ਸੁਰਤ ਵਿਚ ਲਿਵ ਲਗਦੀ ਹੈ। ਉੱਤਮ ਕੁਲ ਵਿਚ ਉੱਤਮ ਜਨਮ ਮਿਲਦਾ ਹੈ ਪਰ ਮਨੁਖ ਪੂਰੇ ਗੁਰੂ ਬਿਨਾਂ ਮੋਹ ਮਾਇਆ ਵਿਚ ਫਸਿਆ ਰਹਿੰਦਾ ਹੈ।

**ਰਕਤ ਬਿੰਦ** ਕਰ ਨਿੰਮਿਆ ਚਿਤ੍ਰ ਚਲਿਤ੍ਰ ਬਚਿਤ੍ਰ ਬਣਾਯਾ॥ **ਗਰਭ ਕੁੰਡ** ਵਿਚ ਰਖਿਆ ਜੀਉ ਪਾਇ ਤਨੁ ਸਾਹ ਸੁਹਾਯਾ॥ ਮੂੰਹ ਅਖੀਂ ਤੈ ਨਕ ਕੰਨ ਹਥ ਪੈਰ ਦੰਦ ਵਾਲ ਗਣਾਯਾ॥ **ਦਿਸਟ ਸਬਦ ਗਤ ਸੁਰਤ** ਲਿਵ ਰਾਗਰੰਗ ਰਸ ਪਰਸ ਲੁਭਾਯਾ॥ **ਉਤਮ ਕੁਲ ਉਤਮ ਜਨਮ** ਰੋਮ ਰੋਮ ਗੁਣ ਅੰਗ ਸਬਾਯਾ॥ **ਬਾਲ ਬੁਧਿ** ਮੁਹਿੰ ਦੁਧ ਦੇ ਮਲ ਮੂਤਰ ਸੂਤਰ ਵਿਚ ਆਯਾ॥ ਹੋਇ ਸਿਆਣਾ ਸਮਝਿਆ ਕਰਤਾ ਛਡ ਕੀਤੇ ਲਪਟਾਯਾ॥ ਗੁਰ ਪੂਰੇ ਵਿਣ **ਮੋਹਯਾ ਮਾਯਾ** ॥੧੮॥

ਵਾਰਾਂ ਭਾਈ ਗੁਰਦਾਸ, ੧੫

**ਉਤਮ** uttam

**ਰਕਤ ਬਿੰਦ** rakt bĩd

**ਗਰਭ ਕੁੰਡ** gárb kũḍ

**ਦਿਸਟ ਸਬਦ ਗਤ ਸੁਰਤ**
disṭ sabad gat surt

**ਬਾਲ ਬੁਧਿ** bāl búd

ਮੋਹਯਾ ਮਾਯਾ móyā māyā

**ਉਤਮ** – ਵਧੀਆ, ਸ੍ਰੇਸ਼ਠ।

**ਰਕਤ ਬਿੰਦ** – ਲਹੂ ਅਤੇ ਵੀਰਜ ਦੇ ਮੇਲ ਨਾਲ ਜਿਵੇਂ ਸਰੀਰ ਬਣ ਜਾਂਦਾ ਹੈ, ਇਹ ਪ੍ਰਭੂ ਦਾ ਸੁੰਦਰ ਅਤੇ ਅਸਚਰਜ ਖੇਲ੍ਹ ਹੈ, ਜਿਵੇਂ ਉਸ ਨੇ ਇਹ ਮਨੁੱਖਾ ਸਰੀਰ ਬਣਾਇਆ।

**ਗਰਭ ਕੁੰਡ** – ਪਹਿਲਾਂ ਮਾਂ ਦੇ ਪੇਟ ਵਿਚ ਰੱਖਿਆ ਅਤੇ ਫ਼ਿਰ ਜਿੰਦ ਪਾ ਕੇ ਤਨ ਸਾਜ ਦਿੱਤਾ।

**ਦਿਸਟ ਸਬਦ ਗਤ ਸੁਰਤ** – ਪ੍ਰਭੂ ਨੇ ਜੀਵ ਨੂੰ ਹੋਂਦ ਵਿਚ ਲਿਆ ਕੇ ਅੱਖਾਂ ਨੂੰ ਦੇਖਣ ਦੀ, ਕੰਨਾਂ ਨੂੰ ਸੁਨਣ ਦੀ, ਅੰਗਾਂ ਨੂੰ ਹਿਲਣ ਦੀ ਸ਼ਕਤੀ ਦਿੱਤੀ ਅਤੇ ਸੁਰਤ ਨੂੰ ਸਮਝਣ ਅਤੇ ਅਨੁਭਵ ਕਰਨ ਪਿਛੋਂ ਧਿਆਨ ਲਗਾਉਣ ਦੀ ਸ਼ਕਤੀ ਦਿੱਤੀ।

**ਬਾਲ ਬੁਧਿ** – ਬਾਲਪਨ ਵਿਚ ਮੂੰਹ ਵਿਚ ਦੁਧ ਦਿੱਤਾ ਅਤੇ ਮਲ ਮੂਤਰ ਦੀ ਮਾਂ ਕੋਲੋਂ ਸੇਵਾ ਕਰਵਾਈ।

**ਮੋਹਯਾ ਮਾਯਾ** – ਮਨੁਖ ਨੂੰ ਇਹ ਸਭ ਦਾਤਾਂ ਦੇਣ ਵਾਲੇ ਪ੍ਰਭੂ ਦਾ ਸ਼ੁਕਰ ਗੁਜ਼ਾਰ ਹੋਣਾ ਚਾਹੀਦਾ ਸੀ ਪਰ ਜਦੋਂ ਮਨੁਖ ਸਿਆਣਾ ਅਤੇ ਜਵਾਨ ਹੋ ਗਿਆ ਤਾਂ ਕਰਨਹਾਰ ਨੂੰ ਛਡ ਕੇ ਦੁਨਿਆਵੀ ਪਦਾਰਥਾਂ ਦੇ ਰਸਾਂ ਵਿਚ ਫ਼ਸ ਗਿਆ ਅਤੇ ਮਾਇਆ ਦਾ ਪੁਜਾਰੀ ਬਣ ਗਿਆ।

## ਉਤਮ ਜੂਨਿ ਸੁ ਮਾਣਸ ਦੇਹੀ
uttam jūn so māṇas dehī

ਮਾਣਸ ਦੇਹ ਸਭ ਜੂਨਾਂ ਤੋਂ ਉੱਪਰ ਹੈ। ਇਸ ਵਿਚ ਸ਼ਬਦ ਸੁਰਤ ਲਾ ਕੇ ਗੁਰਮੁਖ ਕਿਰਤ ਕਮਾਉਂਦਾ ਹੈ ਅਤੇ ਮਨਮੁਖ ਸਕਾਰਥ ਜਨਮ ਗਵਾਉਂਦਾ ਹੈ।

ਲਖ ਚਉਰਾਸੀਹ ਜੂਨਿ ਵਿਚ **ਉਤਮ ਜੂਨਿ ਸੁ ਮਾਣਸ ਦੇਹੀ**॥ ਅਖੀਂ ਦੇਖੈ **ਨਦਰ** ਕਰ ਜਿਹਬਾ ਬੋਲੈ **ਬਚਨ** ਬਿਦੇਹੀ॥ ਕੰਨੀ ਸੁਣਦਾ **ਸੁਰਤਿ** ਕਰ ਵਾਸ ਲਏ ਕਰ ਨਕ **ਸਨੇਹੀ**॥ ਹਥੀਂ **ਕਿਰਤ** ਕਮਾਵਣੀ ਪੈਰੀਂ ਚਲਨ **ਜੋਤਿ** ਇਵੇਹੀ॥ **ਗੁਰਮੁਖ** ਜਨਮ ਸਕਾਰਥਾ **ਮਨਮੁਖ** ਮੂਰਤਿ ਮਤਿ ਕਿਨੇਹੀ॥ **ਕਰਤਾ ਪੁਰਖ** ਵਿਸਾਰਕੈ ਮਾਣਸ ਦੀ ਮਨ ਆਸ ਧਰੇਹੀ॥ **ਪਸੂ ਪਰੇਤਹੁੰ** ਬੁਰੀ ਬੁਰੇਹੀ ॥੩॥

ਵਾਰਾਂ ਭਾਈ ਗੁਰਦਾਸ, ੧੫

**ਉਤਮ** uttam

**ਮਾਣਸ ਦੇਹੀ** māṇas dehī

**ਨਦਰ** nadar

**ਬਚਨ** bačan

**ਸੁਰਤਿ** surt

**ਸਨੇਹੀ** sanehī

**ਕਿਰਤ** kirt

**ਜੋਤਿ** jot

**ਗੁਰਮੁਖ** gurmukh

**ਮਨਮੁਖ** manmukh

**ਕਰਤਾ ਪੁਰਖ** kartā purkh

**ਪਸੂ ਪਰੇਤਹੁੰ** pasū paretɔ̃

**ਉਤਮ** – ਵਧੀਆ, ਸ੍ਰੇਸ਼ਠ।

**ਮਾਣਸ ਦੇਹੀ** – ਮਨੁਖਾ ਦੇਹੀ। ਚੌਰਾਸੀ ਲਖ ਜੂਨਾਂ ਵਿੱਚੋਂ ਇਕ ਮਨੁਖਾ ਦੇਹੀ ਹੀ ਸਭ ਤੋਂ ਉੱਤਮ ਜੂਨ ਹੈ।

**ਨਦਰ** – ਮਨੁਖ ਅੱਖਾਂ ਨਾਲ ਨਜ਼ਰ ਨੂੰ ਇਧਰ ਉਧਰ ਕਰਕੇ ਵੇਖਦਾ ਹੈ।

**ਬਚਨ** – ਵਚਨ, ਬੋਲ, ਕਥਨ। ਜੀਭ ਬਚਨ ਬੋਲਦੀ ਹੈ (ਪਰ ਅਵਾਜ਼) ਬਦੇਹੀਆਂ ਵਾਂਗ ਹੈ।

**ਸੁਰਤਿ** – ਪ੍ਰਭੂ ਨੂੰ ਸਮਝਣ ਵਾਲੀ ਸ਼ਕਤੀ, ਸੋਝੀ, ਧਿਆਨ। ਕੰਨਾਂ ਨਾਲ ਸੁਰਤੀ ਵਿਚ ਧਿਆਨ ਨਾਲ ਸੁਣਦਾ ਹੈ।

**ਸਨੇਹੀ** – ਸਨੇਹ ਵਾਲਾ, ਪ੍ਰੇਮੀ, ਪਿਆਰਾ। ਨਕ ਨਾਲ ਸੁਗੰਧੀ ਤੇ ਆਪਣੇ ਸਨੇਹੀ ਸੁਆਸਾਂ ਨੂੰ ਲੈਂਦਾ ਹੈ।

**ਕਿਰਤ** – ਕਰਮ, ਕੰਮ, ਕੀਤਾ ਹੋਇਆ ਕੰਮ। ਹੱਥਾਂ ਨਾਲ ਕਿਰਤ ਕਮਾਈ ਕਰਦਾ ਹੈ।

**ਜੋਤਿ** – ਪ੍ਰਕਾਸ਼, ਚਾਨਣਾ, ਪ੍ਰਭੂ ਸ਼ਕਤੀ, ਗਿਆਨ, ਆਪੇ ਦਾ ਅਨੁਭਵ। ਪੈਰਾਂ ਨਾਲ ਚਲਦਾ ਹੈ, ਪ੍ਰਭੂ ਦੀ ਬਖਸ਼ੀ ਸ਼ਕਤੀ, ਜੋਤ ਇਹੋ ਜਿਹੀ ਓਤਪੋਤ ਹੈ।

**ਗੁਰਮੁਖ** – ਜੋ ਗੁਰੂ ਵਲ ਸਨਮੁਖ ਹੈ, ਨਾਮ ਪ੍ਰਾਪਤ ਕਰਨ ਵਾਲਾ, ਨਾਮ ਰਸੀਆ, ਗੁਰੂ ਨੂੰ ਸਨਮੁਖ ਰਖ ਕੇ ਉਸ ਦੀ ਆਗਿਆ ਅਨੁਸਾਰ ਜੀਵਨ ਬਸਰ ਕਰਨ ਵਾਲਾ। ਗੁਰਮੁਖ, ਪ੍ਰਭੂ ਦੀਆਂ ਬਖਸ਼ੀਆਂ ਦਾਤਾਂ ਨੂੰ ਚੰਗੀ ਵਰਤੋਂ ਕਰਕੇ ਤੇ ਨਾਮ ਸਿਮਰਨ ਵਿਚ ਲਗ ਕੇ ਆਪਣਾ ਜੀਵਨ ਸਫਲ ਕਰਦਾ ਹੈ।

**ਮਨਮੁਖ** – ਜੋ ਗੁਰੂ ਤੋਂ ਬੇਮੁਖ ਹੈ, ਗੁਰਮਤਿ ਤਿਆਗ ਕੇ ਮਾਇਆ ਪਰਾਇਣ ਬਿਰਤੀ ਅਧੀਨ ਚੱਲਣ ਵਾਲਾ। ਮਨਮੁਖ ਦੀ ਮਤ ਐਸੀ ਹੁੰਦੀ ਹੈ ਕਿ ਉਹ ਖੋਟੀ ਸੰਗਤ ਕਰਕੇ ਜਨਮ ਵਿਅਰਥ ਗਵਾ ਲੈਂਦਾ ਹੈ।

**ਕਰਤਾ ਪੁਰਖ** – ਕਰਣਹਾਰ, ਰਚਣਹਾਰ, ਕਰਤਾਰ, ਉਤਪਤ ਕਰਨ ਵਾਲਾ।

**ਪਸ਼ੂ ਪਰੇਤਹੁੰ** – ਮਨਮੁਖ ਦੀ ਦੇਹ ਪਸ਼ੂ ਪ੍ਰੇਤਾਂ ਤੋਂ ਵੀ ਬੁਰੀ ਹੈ ਕਿਉਂਕਿ ਉਹ ਕਰਤਾ ਪੁਰਖ, ਪ੍ਰਭੂ ਨੂੰ ਭੁਲ ਜਾਂਦਾ ਹੈ ਅਤੇ ਕੇਵਲ ਮਨੁੱਖਾਂ ਦਾ ਹੀ ਓਟ–ਆਸਰਾ ਮਨ ਵਿਚ ਧਾਰ ਲੈਂਦਾ ਹੈ।

**ਉਤਲੇ ਮਨੋਂ** utle manõ
ਕਿਰਿਆ ਵਿਸ਼ੇਸ਼ਣ
ਦਿਖਾਵੇ ਲਈ, ਫਰੇਬ ਕਰਦਿਆਂ

**ਰੋਂਦੀ ਜਾਵੇ ਉਤਲੇ ਮਨੋਂ** rõdī jāwe utle manõ
ਕੁੜੀ ਦੇ ਸਹੁਰੇ ਘਰ ਤੁਰਨ ਤੋਂ ਪਹਿਲਾਂ ਉਸ ਦੀਆਂ ਸਹੇਲੀਆਂ ਵਿਦਾ ਕਰਨ ਆਉਂਦੀਆਂ ਹਨ। ਜੱਫੀਆਂ ਪਾ ਪਾ ਰੋਂਦੀਆਂ ਹਨ ਪਰ ਵਿਦਾ ਹੋਣ ਵਾਲੀ ਨੂੰ ਕੋਈ ਗਿਲਾ ਨਹੀਂ ਭਾਵੇ ਉਸ ਨੂੰ ਇਸ ਮੌਕੇ ਕੋਈ ਮਿਲਣ ਆਇਆ ਜਾਂ ਨਾ। ਉਹ ਆਪਣੇ ਯਾਰ ਬੇਲੀ ਨੂੰ ਕਹਿੰਦੀ ਹੈ ਕਿ ਇਹ ਰੋਣਾ ਸਿਰਫ ਦਿਲ ਪਰਚਾਵਾ ਹੀ ਹੈ। ਉਹ ਵੀ ਜਵਾਬ ਵਜੋਂ ਕਹਿੰਦਾ ਹੈ ਤੂੰ ਉਤਲੇ ਮਨੋਂ ਰੋ ਰਹੀ ਏਂ ਪਰ ਤੇਰੇ ਹੱਥਾਂ ਦੀ ਪਕੜ ਸਚਾਈ ਨੂੰ ਬਿਆਨ ਕਰ ਰਹੀਂ ਹੈ।

ਬੱਲੇ ਬੱਲੇ ਨੀ! **ਕਿਕਰਾਂ ਨੂੰ ਪਾ ਲੈ ਜੱਫੀਆਂ**,
**ਤੈਨੂੰ ਕੁੜੀਆਂ ਮਿਲਣ ਨਾ ਆਈਆਂ**,
ਬੱਲੇ ਬੱਲੇ ਨੀ ਕਿਕਰਾਂ ਨੂੰ ਪਾ ਲੈ ਜੱਫੀਆਂ।
ਬੱਲੇ ਬੱਲੇ ਵੇ! **ਖਸਮਾਂ ਨੂੰ ਖਾਣ ਕੁੜੀਆਂ**,
**ਗੱਡੀ ਤੋਰ ਵੇ ਨਣਦ ਦਿਆ ਵੀਰਾ**,
ਖਸਮਾਂ ਨੂੰ ਖਾਣ ਕੁੜੀਆਂ।
ਬੱਲੇ ਬੱਲੇ ਵੇ! **ਰੋਂਦੀ ਨਾ ਜਾਣੀ ਮੁੰਡਿਆ**,
ਮੈਂ ਤਾਂ ਕੁੜੀਆਂ ਦਾ ਦਿਲ ਪਰਚਾਵਾਂ,
ਰੋਂਦੀ ਨਾ ਜਾਣੀ ਮੁੰਡਿਆ।
ਬੱਲੇ ਬੱਲੇ ਨੀ! ਬੱਲੇ ਬੱਲੇ ਨੀ!,
ਹਥ ਘੁਟ ਕੇ ਗੱਡੀ ਨੂੰ ਪਾਇਆ,
ਬੱਲੇ ਬੱਲੇ ਨੀ! **ਰੋਂਦੀ ਜਾਵੇ ਉਤਲੇ ਮਨੋਂ**

ਬੋਲ ਪੰਜਾਬਣ ਦੇ, III, ੪੬

ਉਤਲੇ ਮਨੋਂ utle manõ

ਰੋਂਦੀ ਜਾਵੇ ਉਤਲੇ ਮਨੋਂ
rõdī jāwe utle manõ

ਕਿਕਰਾਂ ਨੂੰ ਪਾ ਲੈ ਜੱਫੀਆਂ
kikrā̃ nū̃ pā lɛ japphīā̃

ਤੈਨੂੰ ਕੁੜੀਆਂ ਮਿਲਣ ਨਾ ਆਈਆਂ
tɛnū̃ kuṛīā̃ milaṇ nā āīā̃

ਖਸਮਾਂ ਨੂੰ ਖਾਣ ਕੁੜੀਆਂ
khasmā̃ nū khāṇ kūṛīā̃

ਗੱਡੀ ਤੋਰ ਵੇ ਨਣਦ ਦਿਆ ਵੀਰਾ
gaḍḍī tor we naṇad diā wīrā

**ਉਤਾਉਲਾ** utāolā
ਵਿਸ਼ੇਸ਼ਣ
ਉਤੇਜਤ, ਕਾਹਲਾ, ਉਤਸ਼ਾਹ ਭਰਿਆ

### ਠੰਢਾ ਕੀਤੋ ਨੇ ਓਸ ਉਤਾਓਲੇ ਨੂੰ
ṭhā́ḍā kito ne os utāole nū̃

ਖੈਰ ਮੰਗਣ ਦੇ ਬਹਾਨੇ ਹੀਰ ਦੇ ਦਰਸ਼ਨ ਕਰਨ, ਉਸ ਨਾਲ ਗਲਬਾਤ ਕਰਨ ਅਤੇ ਉਸ ਨੂੰ ਪ੍ਰਾਪਤ ਕਰ ਲੈਣ ਲਈ ਉਤਾਵਲੇ, ਉਤੇਜਤ ਹੋਏ ਰਾਂਝੇ ਨੂੰ ਸਹਿਤੀ ਨੇ ਘਰ ਦੀ ਨੌਕਰਾਣੀ ਨੂੰ ਨਾਲ ਲਾ ਕੇ ਚੰਗਾ ਕੁੱਟਿਆ ਅਤੇ ਉਸ ਦੇ ਉਤਾਵਲੇਪਣ ਨੂੰ ਠੰਢਾ ਕਰ ਦਿੱਤਾ। ਓਹਨਾਂ ਨੇ ਚੌਲ ਕੁੱਟਣ ਵਾਲੀਆਂ ਮੋਹਲੀਆਂ ਨਾਲ ਰਾਂਝੇ ਨੂੰ ਮਾਰਿਆ। ਉਸ ਦੀਆਂ ਸੇਲ੍ਹੀਆਂ ਤੋੜ ਦਿੱਤੀਆਂ। ਹੀਰ ਨੂੰ ਅੰਦਰ ਡਕ ਦਿੱਤਾ ਅਤੇ ਰਾਂਝੇ ਦਾ ਬਾਹਰ ਬੁਰਾ ਹਾਲ ਕਰ ਦਿੱਤਾ। ਜੋਗੀਆਂ ਨੇ ਜੋ ਸਣ ਆਦਿ ਦੀਆਂ ਰੱਸੀਆਂ ਜਿਹੀਆਂ ਵਟ ਕੇ ਗਲ ਵਿਚ ਮਾਲਾ ਵਾਂਗੂੰ ਪਾਈਆਂ ਹੁੰਦੀਆਂ ਹਨ, ਇਹਨਾਂ ਨੂੰ ਸੇਲ੍ਹੀਆਂ ਕਹਿੰਦੇ ਹਨ।

ਸਹਿਤੀ ਸਣੇ ਲੌਂਡੀ ਹਥ ਪਕੜ ਮੋਹਲੀ,
ਜੈਂਹਦੇ ਨਾਲ ਛੜੇਂਦੀਆਂ ਚਾਉਲੇ ਨੂੰ।
ਗਿਰਦ ਆਣ ਹੋਈਆਂ ਵਾਂਗ ਜੋਗਣਾਂ ਦੇ,
ਤਾਉ ਘੱਤਿਓ ਨੇ ਓਸ ਰਾਉਲੇ ਨੂੰ।
**ਖੱਪਰ ਸੇਲ੍ਹੀਆਂ ਤੋੜ ਕੇ ਗਿਰਦ ਹੋਈਆਂ**,
**ਢਾਹ ਘੱਤਿਓ ਨੇ ਸੋਹਣੇ ਸਾਉਲੇ ਨੂੰ**।
ਅੰਦਰ ਵਾੜ ਕੇ ਹੀਰ ਨੂੰ ਮਾਰ ਕੁੰਡਾ,
ਬਾਹਰ ਕੁਟਿਓ ਖੂਬ ਲਟਬਾਉਲੇ ਨੂੰ।
**ਵਾਰਿਸ ਸ਼ਾਹ ਮੀਆਂ, ਨਾਲ ਮੁਹਲਿਆਂ ਦੇ**,
**ਠੰਢਾ ਕੀਤੋ ਨੇ ਓਸ ਉਤਾਉਲੇ ਨੂੰ**।

ਹੀਰ ਵਾਰਿਸ, ੨੪੧

ਉਤਾਉਲਾ utāolā

ਖੱਪਰ ਸੇਲ੍ਹੀਆਂ ਤੋੜ ਕੇ ਗਿਰਦ ਹੋਈਆਂ
khappar sélīā̃ toṛ ke gird hoīā̃

ਢਾਹ ਘੱਤਿਓ ਨੇ ਸੋਹਣੇ ਸਾਉਲੇ ਨੂੰ
ṭā̀ kàttio ne sóṇe sāole nū̃

ਵਾਰਿਸ ਸ਼ਾਹ ਮੀਆਂ, ਨਾਲ ਮੁਹਲਿਆਂ ਦੇ
wāris šā́ mīā̃ nāl móliā̃ de

ਠੰਢਾ ਕੀਤੋ ਨੇ ਓਸ ਉਤਾਉਲੇ ਨੂੰ
ṭhā́ḍā kito ne os utāule nū̃

### ਉਥਾਪੈ uthāpɛ
ਕਿਰਿਆ
ਉਖੇੜਦਾ, ਪੁੱਟਦਾ, ਨਾਸ ਕਰਦਾ

### ਉਥਾਪੈ ਆਪੇ ਏਤੇ ਵੇਸ ਕਰਾਵੈ
uthāpɛ āpe ete wes krāwɛ

ਥਾਪਣਾ/ਉਥਾਪਣਾ ਦਾ ਦੁਵੰਦ ਇਸ ਸ਼ਬਦ ਵਿਚ ਨਿਖੇੜਿਆ ਗਿਆ ਹੈ। ਇਸ ਜਗਤ ਦੀ ਸਾਰੀ ਖੇਢ ਉਸ ਕਰਤਾਰ ਦੇ ਹਥ ਹੈ। ਉਹ ਆਪ ਹੀ ਅਉਧੂਤੀ ਹੈ, ਆਪ ਹੀ ਭਿਖਿਆ ਪਾਉਂਦਾ ਹੈ। ਉਹ ਆਪ ਹੀ ਗੁਰੁ ਪੁਰਖ ਮਿਲਾਉਂਦਾ ਹੈ।

ਜਿਨਸਿ ਥਾਪਿ ਜੀਆਂ ਕਉ ਭੇਜੈ **ਜਿਨਸਿ**

**ਥਾਪਿ ਲੈ ਜਾਵੈ** ॥ ਆਪੇ ਥਾਪਿ **ਉਥਾਪੈ ਆਪੇ ਏਤੇ ਵੇਸ ਕਰਾਵੈ** ॥ ਜੇਤੇ ਜੀਅ ਫਿਰਹਿ ਅਉਧੂਤੀ **ਆਪੇ ਭਿਖਿਆ ਪਾਵੈ** ॥ **ਲੇਖੈ ਬੋਲਣੁ ਲੇਖੈ ਚਲਣੁ ਕਾਇਤੁ ਕੀਚਹਿ ਦਾਵੇ** ॥ ਮੂਲੁ ਮਤਿ ਪਰਵਾਣਾ ਏਹੋ ਨਾਨਕੁ ਆਖਿ ਸੁਣਾਏ ॥ ਕਰਣੀ ਉਪਰਿ ਹੋਇ ਤਪਾਵਸੁ ਜੇ ਕੋ ਕਹੈ ਕਹਾਏ ॥ ੨ ॥ ਪਉੜੀ ॥ ਗੁਰਮੁਖਿ ਚਲਤੁ ਰਚਾਇਓਨੁ ਗੁਣ ਪਰਗਟੀ ਆਇਆ ॥ **ਗੁਰਬਾਣੀ ਸਦ ਉਚਰੈ** ਹਰਿ ਮੰਨਿ ਵਸਾਇਆ ॥ **ਸਕਤਿ ਗਈ ਭ੍ਰਮੁ ਕਟਿਆ ਸਿਵ ਜੋਤਿ ਜਗਾਇਆ** ॥ ਜਿਨ ਕੈ ਪੋਤੈ ਪੁੰਨੁ ਹੈ **ਗੁਰੁ ਪੁਰਖੁ ਮਿਲਾਇਆ** ॥ ਨਾਨਕ ਸਹਜੇ ਮਿਲਿ ਰਹੇ ਹਰਿ ਨਾਮਿ ਸਮਾਇਆ ॥ ੨ ॥

ਅ.ਗ.ਮ.੧, ੧੨੩੮

ਉਥਾਪੈ uthāpɛ

ਜਿਨਸਿ ਥਾਪਿ ਲੈ ਜਾਵੈ jinas thāp lɛ jāwɛ

ਆਪੇ ਭਿਖਿਆ ਪਾਵੈ āpe pìkhiā pāwɛ

ਲੇਖੈ ਬੋਲਣੁ lekhɛ bolaṇ

ਲੇਖੈ ਚਲਣੁ lekhɛ čalaṇ

ਕਾਇਤੁ ਕੀਚਹਿ ਦਾਵੇ kāit kīčɛ dāwe

ਗੁਰਬਾਣੀ ਸਦ ਉਚਰੈ gurbāṇī sad učrɛ

ਸਕਤਿ ਗਈ sakt gaī

ਭ੍ਰਮੁ ਕਟਿਆ pràm kaṭiā

ਸਿਵ ਜੋਤਿ ਜਗਾਇਆ siv jot jgāiā

ਗੁਰੁ ਪੁਰਖੁ ਮਿਲਾਇਆ gur purkh milāiā

**ਉਥਾਪੈ** – ਉਖੇੜਦਾ, ਪੁੱਟਦਾ, ਨਾਸ ਕਰਦਾ।

**ਜਿਨਸਿ ਥਾਪਿ ਲੈ ਜਾਵੈ** – ਭਾਂਤ ਭਾਂਤ ਦੇ ਸਰੀਰ ਬਣਾ ਕੇ ਪਰਮਾਤਮਾ ਆਪ ਹੀ ਜੀਵਾਂ ਨੂੰ ਜਗਤ ਵਿਚ ਪਾਲਦਾ ਹੈ ਅਤੇ ਆਪ ਹੀ ਫਿਰ ਇੱਥੋਂ ਲੈ ਜਾਂਦਾ ਹੈ।

**ਆਪੇ ਭਿਖਿਆ ਪਾਵੈ** – ਇਹ ਸਾਰੇ ਜੀਵ ਜੋ ਜਗਤ ਵਿਚ ਤੁਰੇ ਫਿਰਦੇ ਹਨ, ਪ੍ਰਭੂ ਦੇ ਦਰ ਦੇ ਮੰਗਤੇ ਹਨ, ਪ੍ਰਭੂ ਆਪ ਹੀ ਇਹਨਾਂ ਨੂੰ ਭਿਖਿਆ ਪਾਉਂਦਾ ਹੈ।

**ਲੇਖੈ ਬੋਲਣੁ ਲੇਖੈ ਚਲਣੁ** – ਹਰੇਕ ਜੀਵ ਦਾ ਬੋਲਣਾ ਚਲਣਾ ਗਿਣੇ ਮਿਥੇ ਸਮੇਂ ਲਈ ਹੈ। ਮਾਇਆ ਦੀ ਰਚਨਾ ਸਾਰੀ ਗਿਣਤੀ ਮਿਣਤੀ ਵਿਚ ਅਤੇ ਅਸਥਿਰ ਹੈ। ਕੇਵਲ ਵਾਹਿਗੁਰੂ ਦੀ ਹਸਤੀ ਹੀ ਵੱਡੀ ਅਤੇ ਅਮਿਤ ਹੈ।

**ਕਾਇਤੁ ਕੀਚਹਿ ਦਾਵੇ** – ਫਿਰ ਕਿਸ ਲਈ ਲੰਬੇ ਲੰਬੇ ਦਾਅਵੇ ਕਰੀਏ।

**ਗੁਰਬਾਣੀ ਸਦ ਉਚਰੈ** – ਇਸ ਜਗਤ ਰਚਨਾ ਵਿਚ ਗੁਰਮੁਖ ਵਿਚ ਪ੍ਰਭੂ ਨੇ ਆਪਣੇ ਗੁਣ ਆਪ ਹੀ ਪ੍ਰਗਟ ਕੀਤੇ ਹਨ ਜਿਨ੍ਹਾਂ ਦੇ ਸਦਕਾ ਗੁਰਮੁਖ ਸਦਾ ਸਤਿਗੁਰ ਦੀ ਬਾਣੀ ਉਚਾਰਦਾ ਹੈ ਅਤੇ

ਪ੍ਰਭੂ ਨੂੰ ਆਪਣੇ ਮਨ ਵਿਚ ਵਸਾਈ ਰੱਖਦਾ ਹੈ।

**ਸਕਤਿ ਗਈ ਭ੍ਰਮੁ ਕਟਿਆ ਸਿਵ ਜੋਤਿ ਜਗਾਇਆ**– ਗੁਰਮੁਖਾਂ ਦੇ ਅੰਦਰੋਂ ਮਾਇਆ ਦਾ ਹਨੇਰਾ ਦੂਰ ਹੋ ਜਾਂਦਾ ਹੈ, ਭਟਕਣਾ ਮੁਕ ਜਾਂਦੀ ਹੈ ਅਤੇ ਉਹਨਾਂ ਦੇ ਅੰਦਰ ਇਲਾਹੀ ਜੋਤ ਜਗ ਪੈਂਦੀ ਹੈ।

**ਗੁਰੁ ਪੁਰਖੁ ਮਿਲਾਇਆ** – ਜਿਨ੍ਹਾਂ ਦੇ ਖਜ਼ਾਨੇ ਵਿਚ, ਭਾਗਾਂ ਵਿਚ ਪਿਛਲੀ ਕੀਤੀ ਨੇਕ ਕਮਾਈ ਹੈ, ਉਹਨਾਂ ਨੂੰ ਪ੍ਰਭੂ ਸਮਰਥ ਗੁਰੂ ਮਿਲਾ ਦਿੰਦਾ ਹੈ।

**ਉਥਾਰੈ** uthārɛ

ਨਾਂਵ ਪੁਲਿੰਗ

ਭਿਆਨਕ ਸੁਪਨੇ

**ਉਥਾਰੈ ਦਬਿਓਹੁ** uthārɛ dabio

ਜਿਹੜੇ ਗੁਰੂ ਦਾ ਸ਼ਬਦ ਸੁਣਦੇ, ਵਿਚਾਰਦੇ ਅਤੇ ਜਪਦੇ ਹਨ, ਉਹਨਾਂ ਦੀ ਹਉਮੈ ਦੂਰ ਹੁੰਦੀ ਹੈ। ਉਹ ਪਿਰ ਦੇ ਭਾਣੇ ਚਲਦੇ ਹਨ। ਆਪਣੇ ਕਰਤਾਰ ਨੂੰ ਹਰ ਘੜੀ , ਹਰ ਸਮੇਂ ਰਵਦੇ ਹਨ। ਦੂਸਰੇ ਪਾਸੇ ਜਿਹੜੇ ਸੁੱਤਿਆਂ ਹੀ, ਅਣਗਹਿਲੀ ਵਿਚ, ਹਉਮੈ ਵਿਚ ਜੀਵਨ ਬਿਤਾਉਂਦੇ ਹਨ, ਉਹ ਸਦਾ ਦੁਖੀ ਰਹਿੰਦੇ ਹਨ। ਗੁਰ ਅੰਮ੍ਰਿਤ ਤੋਂ ਵਾਂਝੇ ਰਹਿੰਦੇ ਹਨ।ਰੇ **ਜਨ ਉਥਾਰੈ ਦਬਿਓਹੁ ਸੁਤਿਆ ਗਈ ਵਿਹਾਇ** ॥ **ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ ਅੰਤਰਿ ਨ ਉਪਜਿਓ ਚਾਉ** ॥ **ਸਰੀਰੁ ਜਲਉ ਗੁਣ ਬਾਹਰਾ ਜੋ ਗੁਰ ਕਾਰ ਨ ਕਮਾਇ** ॥ **ਜਗਤੁ ਜਲੰਦਾ ਡਿਠੁ ਮੈ ਹਉਮੈ ਦੂਜੈ ਭਾਇ** ॥ ਨਾਨਕ ਗੁਰ ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ ॥ ੧ ॥ ਮਃ ੩ ॥ **ਸਬਦਿ ਰਤੇ ਹਉਮੈ ਗਈ ਸੋਭਾਵੰਤੀ ਨਾਰਿ** ॥ **ਪਿਰ ਕੈ ਭਾਣੈ ਸਦਾ ਚਲੈ ਤਾ ਬਨਿਆ ਸੀਗਾਰੁ** ॥ **ਸੇਜ ਸੁਹਾਵੀ ਸਦਾ ਪਿਰੁ ਰਾਵੈ ਹਰਿ ਵਰੁ ਪਾਇਆ ਨਾਰਿ** ॥ ਨਾ ਹਰਿ ਮਰੈ ਨ ਕਦੇ ਦੁਖੁ ਲਾਗੈ ਸਦਾ ਸੁਹਾਗਣਿ ਨਾਰਿ ॥ ਨਾਨਕ ਹਰਿ ਪ੍ਰਭ ਮੇਲਿ ਲਈ ਗੁਰ ਕੈ ਹੇਤਿ ਪਿਆਰਿ ॥ ੨ ॥

ਅ.ਗ.ਮ.੩, ੬੫੧

ਉਥਾਰੈ uthārɛ

ਸੁਤਿਆ ਗਈ ਵਿਹਾਇ suttiā gaī wihāe

ਸਰੀਰ ਜਲਉ srīr jalo

ਗੁਣ ਬਾਹਰਾ guṇ bāharā

ਜੋ ਗੁਰ ਕਾਰ ਨ ਕਮਾਇ
jo gur kār na kmāe

ਜਗਤੁ ਜਲੰਦਾ jagt jlā̃dā

ਡਿਠ ਮੈ ḍiṭh mɛ

ਹਉਮੈ ਦੂਜੈ ਭਾਇ hɔmɛ dūjɛ pāe

**ਸਬਦਿ ਰਤੇ** sabad rate

**ਹਉਮੈ ਗਈ** hɔmɛ gaī

**ਸੋਭਾਵੰਤੀ ਨਾਰਿ** sóbāwãtī nār

**ਪਿਰ ਕੈ ਭਾਣੈ** pir kɛ pā̀ṇɛ

**ਸਦਾ ਚਲੈ** sadā čalɛ

**ਤਾ ਬਨਿਆ ਸੀਗਾਰੁ** tā baniā sīgār

**ਸੇਜ ਸੁਹਾਵੀ** sej suhāwī

**ਸਦਾ ਪਿਰ ਰਾਵੈ** sadā pir rāwɛ

**ਹਰ ਵਰੁ ਪਾਇਆ ਨਾਰੀ** har war pāiā nārī

**ਉਥਾਰੈ** – ਭਿਆਨਕ ਸੁਪਨੇ।

**ਸੁਤਿਆ ਗਈ ਵਿਹਾਇ** – ਮਨੁਖ ਬੇਸਮਝੀ ਵਿਚ ਦੱਬਿਆ ਰਹਿੰਦਾ ਹੈ ਅਤੇ ਗੁਰੂ ਬਿਨਾਂ ਉਸ ਦੀ ਮਤਿ ਨਹੀਂ ਜਾਗਦੀ ਅਤੇ ਇਸ ਤਰ੍ਹਾਂ ਸੁੱਤਿਆਂ ਹੀ ਸਾਰੀ ਉਮਰ ਬੀਤ ਜਾਂਦੀ ਹੈ।

**ਸਰੀਰੁ ਜਲਉ ਗੁਣ ਬਾਹਰਾ** – ਗੁਣਾਂ ਤੋਂ ਖਾਲੀ ਸਰੀਰ ਸੜ ਜਾਂਦਾ ਹੈ।

**ਜੋ ਗੁਰ ਕਾਰ ਨ ਕਮਾਇ** – ਜੋ ਗੁਰੂ ਦੀ ਦੱਸੀ ਕਾਰ, ਸੇਵਾ, ਭਗਤੀ ਨਹੀਂ ਕਰਦਾ। ਜੇ ਗੁਰ-ਸ਼ਬਦ ਨੂੰ ਪਿਆਰ ਨਾਲ ਕਮਾਈਏ ਤਾਂ ਹਉਮੈ ਦੂਰ ਹੋ ਕੇ ਹਰੀ ਦਾ ਮੇਲ ਹੋ ਜਾਂਦਾ ਹੈ।

**ਜਗਤੁ ਜਲੰਦਾ ਡਿਠੁ ਮੈ** – ਮੈਂ ਸੰਸਾਰ ਹਉਮੈ ਵਿਚ ਤ੍ਰਿਸ਼ਨਾ ਵਿਚ ਅਤੇ ਮਾਇਆ ਦੇ ਮੋਹ ਵਿਚ ਸੜਦਾ ਵੇਖਿਆ ਹੈ।

**ਹਉਮੈ ਦੂਜੈ ਭਾਇ** – ਦਵੈਤ ਭਾਵ ਵਿਚ ਸੰਸਾਰ ਸੜ ਜਾਂਦਾ ਹੈ।

**ਸਬਦਿ ਰਤੇ ਹਉਮੈ ਗਈ ਸੋਭਾਵੰਤੀ ਨਾਰਿ** – ਜਿਸ ਜੀਵ ਇਸਤਰੀ ਦੀ ਹਉਮੈ ਸਤਿਗੁਰੂ ਦੇ ਸ਼ਬਦ ਵਿਚ ਰੰਗੇ ਜਾਣ ਨਾਲ ਦੂਰ ਹੋ ਜਾਂਦੀ ਹੈ, ਉਹ ਜੀਵ-ਰੂਪੀ ਨਾਰੀ ਸੋਭਾਵੰਤੀ ਹੈ।

**ਪਿਰ ਕੈ ਭਾਣੈ ਸਦਾ ਚਲੈ ਤਾ ਬਨਿਆ ਸੀਗਾਰੁ** – ਜੋ ਨਾਰੀ ਆਪਣੇ ਪ੍ਰਭੂ-ਪਤੀ ਦੇ ਹੁਕਮ ਵਿਚ ਸਦਾ ਤੁਰਦੀ ਹੈ, ਉਸ ਦਾ ਸ਼ਿੰਗਾਰ ਸਫਲ ਹੋ ਜਾਂਦਾ ਹੈ।

**ਸੇਜ ਸੁਹਾਵੀ ਸਦਾ ਪਿਰੁ ਰਾਵੈ ਹਰਿ ਵਰੁ ਪਾਇਆ ਨਾਰਿ** – ਜਿਸ ਜੀਵ ਇਸਤਰੀ ਨੇ ਪ੍ਰਭੂ ਪਤੀ ਲਭ ਲਿਆ ਹੈ, ਉਸ ਦੀ ਹਿਰਦੇ ਰੂਪੀ ਸੇਜ ਸੁੰਦਰ ਹੈ, ਕਿਉਂਕਿ ਉਸ ਨੂੰ ਪਤੀ ਸਦਾ ਮਿਲਿਆ ਹੋਇਆ ਹੈ। ਉਹ ਇਸਤਰੀ ਸਦਾ ਸੁਹਾਗ ਵਾਲੀ ਹੈ ਅਤੇ ਉਹ ਉਸ ਸੇਜ ਉਪਰ ਸਦਾ ਪਤੀ ਦੇ ਮੇਲ ਨੂੰ ਮਾਣਦੀ ਹੈ।

## ਉਦਕ udak

ਨਾਂਵ ਪੁਲਿੰਗ
ਪਾਣੀ, ਜਲ

### ਆਠ ਪਹਰ ਉਦਕ ਇਸਨਾਨੀ

āṭh pɛhar udak isnānī

ਗੁਰਮੁਖ ਅੱਠੇ ਪਹਿਰ ਉਦਕ ਇਸ਼ਨਾਨੀ ਹੁੰਦਾ ਹੈ। ਚੌਂਹ ਕੁੰਟਾਂ ਵਿਚ ਦੈਵੀ ਸੰਗੀਤ ਹੁੰਦਾ ਹੈ। ਆਰਤੀ ਕੀਰਤਨ ਹੁੰਦੇ ਹਨ। ਗੁਰਮੁਖ ਆਪਣੇ ਗੁਰੂ ਦੇ ਚਰਨੀਂ ਲਗਦਾ ਹੈ। ਸਾਧ ਸੰਗ ਵਿਚ ਉਹ ਆਪਣੇ ਕਰਤਾਰ ਨੂੰ ਸਿਮਰਦਾ ਹੈ। ਉਸ ਦੀ ਮਹਿਮਾ ਦਾ ਗਾਇਨ ਕਰਦਾ ਹੈ। ਸੰਤਾਂ ਦੇ ਚਰਨਾਂ ਵਿਚ ਰਹਿ ਕੇ ਗੁਰ ਸ਼ਬਦ ਦੀ ਆਰਾਧਨਾ ਕਰਦਾ ਹੈ।

ਆਸਾ ਮਹਲਾ ੫ ॥ **ਆਠ ਪਹਰ ਉਦਕ ਇਸਨਾਨੀ** ॥ ਸਦ ਹੀ **ਭੋਗੁ ਲਗਾਇ ਸੁਗਿਆਨੀ** ॥ **ਬਿਰਥਾ ਕਾਹੂ ਛੋਡੈ ਨਾਹੀ** ॥ ਬਹੁਰਿ ਬਹੁਰਿ ਤਿਸੁ ਲਾਗਹ ਪਾਈ ॥ ੧ ॥ **ਸਾਲਗਿਰਾਮੁ ਹਮਾਰੈ ਸੇਵਾ** ॥ **ਪੂਜਾ ਅਰਚਾ ਬੰਦਨ ਦੇਵਾ** ॥ ੧ ॥ ਰਹਾਉ ॥ ਘੰਟਾ ਜਾ ਕਾ ਸੁਨੀਐ ਚਹੁ ਕੁੰਟ ॥ ਆਸਨੁ ਜਾ ਕਾ **ਸਦਾ ਬੈਕੁੰਠ** ॥ ਜਾ ਕਾ ਚਵਰੁ ਸਭ ਊਪਰਿ ਝੁਲੈ ॥ ਤਾ ਕਾ ਧੂਪੁ ਸਦਾ ਪਰਫੁਲੈ ॥ ੨ ॥ ਘਟਿ ਘਟਿ ਸੰਪਟੁ ਹੈ ਰੇ ਜਾ ਕਾ ॥ **ਅਭਗ ਸਭਾ ਸੰਗਿ ਹੈ ਸਾਧਾ** ॥ **ਆਰਤੀ ਕੀਰਤਨੁ ਸਦਾ ਅਨੰਦ** ॥ ਮਹਿਮਾ ਸੁੰਦਰ ਸਦਾ ਬੇਅੰਤ ॥ ੩ ॥ ਜਿਸਹਿ ਪਰਾਪਤਿ ਤਿਸ ਹੀ ਲਹਨਾ ॥ ਸੰਤ ਚਰਨ ਓਹੁ ਆਇਓ ਸਰਨਾ ॥ **ਹਾਥਿ ਚੜਿਓ ਹਰਿ ਸਾਲਗਿਰਾਮੁ** ॥ ਕਹੁ ਨਾਨਕ ਗੁਰਿ ਕੀਨੋ ਦਾਨੁ ॥ ੪ ॥ ੩੯ ॥ ੯੦ ॥

ਅ.ਗ.ਮ.ਪ, ੩੯੩

**ਉਦਕ** udak

**ਭੋਗੁ** pòg

**ਸੁਗਿਆਨੀ** sugiānī

**ਬਿਰਥਾ ਕਾਹੂ** birtha kāhū

**ਛੋਡੈ ਨਾਹੀ** čhoḍɛ nāhī

**ਸਾਲਗਿਰਾਮੁ** sālgirām

**ਹਮਾਰੈ ਸੇਵਾ** hamārɛ sewā

**ਪੂਜਾ ਅਰਚਾ** pūjā arčā

**ਬੰਦਨ ਦੇਵਾ** bãdan dewā

**ਸਦਾ ਬੈਕੁੰਠ** sadā bɛkũṭh

**ਅਭਗ ਸਭਾ** apàg sábā

**ਸੰਗਿ ਹੈ ਸਾਧਾ** sãg hɛ sā́dā

**ਆਰਤੀ ਕੀਰਤਨੁ** ārtī kīrtan

**ਸਦਾ ਅਨੰਦ** sadā anãd

**ਹਾਥਿ ਚੜਿਓ** hāth čáṛio

**ਹਰਿ ਸਾਲਗਿਰਾਮੁ** har sālgirām

**ਉਦਕ** – ਪਾਣੀ, ਜਲ।

**ਭੋਗੁ ਲਗਾਇ ਸੁਗਿਆਨੀ** – ਆਮ ਮੂਰਤੀ ਪੂਜਕ ਤਾਂ ਕਿਸੇ ਖਾਸ ਸਮੇਂ ਇਸ਼ਨਾਨ ਕਰਦੇ ਕਰਾਉਂਦੇ, ਮੂਰਤੀ ਨੂੰ ਭੋਗ ਲੁਆਉਂਦੇ ਜਾਂ ਮੱਥਾ ਟੇਕਦੇ ਹਨ ਪਰ ਉੱਤਮ ਗਿਆਨੀ ਤਾਂ ਅੱਠੇ ਪਹਿਰ

ਪੂਜਾ ਵਿਚ ਜੁਟਿਆ ਰਹਿੰਦਾ ਹੈ।

**ਬਿਰਥਾ ਕਾਹੂ ਛੋਡੈ ਨਾਹੀ** – ਉਹ ਆਪਣੇ ਇਸ਼ਟ ਦੇਵ ਨੂੰ ਕਦੇ ਵਿਹਲਾ ਤਾਂ ਰਹਿਣ ਹੀ ਨਹੀਂ ਦਿੰਦਾ। ਮੁੜ ਮੁੜ ਉਸਦੇ ਚਰਨੀਂ ਲਗਦਾ ਹੈ, ਮੱਥਾ ਟੇਕਦਾ ਹੈ।

**ਸਾਲਗਿਰਾਮੁ** – ਸ਼ਾਲਗ੍ਰਾਮ ਪਿੰਡ ਕੋਲੋਂ ਲੰਘਦੀ ਗੰਡਕ ਨਦੀ ਵਿਚ ਇਕ ਗੋਲ ਜਿਹਾ ਧਾਰੀਦਾਰ ਪੱਥਰ ਹੁੰਦਾ ਹੈ, ਜਿਸ ਨੂੰ ਹਿੰਦੂ ਲੋਕ ਵਿਸ਼ਨੂੰ ਦੀ ਮੂਰਤੀ ਮੰਨ ਕੇ ਪੂਜਦੇ ਹਨ, ਸਿੱਖ ਮਤਿ ਵਿਚ ਸੇਵਾ ਭਗਤੀ ਹੀ ਸ਼ਾਲਗ੍ਰਾਮ ਹੈ।

**ਹਮਾਰੈ ਸੇਵਾ** – ਸਾਡੇ ਘਰ ਵਿਚ, ਸਾਡੇ ਵਾਸਤੇ ਸੇਵਾ, ਪ੍ਰਭੂ ਦੀ ਸੇਵਾ ਭਗਤੀ ਹੈ।

**ਪੂਜਾ ਅਰਚਾ ਬੰਦਨ ਦੇਵਾ** – ਪਰਮਾਤਮਾ ਦੀ ਸੇਵਾ ਭਗਤੀ ਹੀ ਅਸਲ ਵਿਚ ਸ਼ਾਲਗ੍ਰਾਮ ਹੈ। ਹਰਿ ਨਾਮ ਸਿਮਰਨ ਹੀ, ਸੇਵਾ ਹੀ ਇਸ ਦੀ ਪੂਜਾ, ਚੰਦਨ ਛਿੜਕਣਾ ਹੈ ਅਤੇ ਦੇਵਤੇ ਨੂੰ ਨਮਸਕਾਰ ਕਰਨਾ ਹੈ। ਅਸਲ ਆਰਤੀ ਸੇਵਾ ਹੈ।

**ਸਦਾ ਬੈਕੁੰਠ** – ਅਸੀਂ ਜਿਸ ਦੇਵ (ਇਕ ਨਿਰੰਕਾਰ) ਦੀ ਪੂਜਾ ਕਰਦੇ ਹਾਂ, ਉਸ ਦਾ ਆਸਣ ਸਦਾ ਸਾਧ ਸੰਗਤ ਰੂਪ ਬੈਕੁੰਠ ਵਿਚ ਲੱਗਾ ਰਹਿੰਦਾ ਹੈ।

**ਅਭਗ ਸਭਾ** – ਨਾ ਟੁੱਟਣ ਵਾਲੀ, ਜੋ ਸਦਾ ਹੀ ਲੱਗੀ ਰਹਿੰਦੀ ਹੈ, ਅਖੰਡ ਸਭਾ।

**ਸੰਗਿ ਹੈ ਸਾਧਾ** – ਉਸ ਪਰਮਾਤਮਾ ਦੀ ਅਖੰਡ ਸਭਾ, ਸਾਧ ਸੰਗਤ ਦੇ ਰੂਪ ਵਿਚ ਲੱਗੀ ਹੀ ਰਹਿੰਦੀ ਹੈ।

**ਆਰਤੀ ਕੀਰਤਨੁ** – ਜਿੱਥੇ ਉਸ ਪਰਮਾਤਮਾ ਦੀ ਸਦਾ ਆਨੰਦ ਦੇਣ ਵਾਲੀ ਸਿਫਤ ਸਾਲਾਹ ਹੋ ਰਹੀ ਹੈ। ਇਹ ਸਿਫਤ ਸਾਲਾਹ ਹੀ ਉਸ ਦੀ ਆਰਤੀ ਹੈ।

**ਸਦਾ ਅਨੰਦ** – ਸਾਧ ਸੰਗਤ ਵਿਚ ਹੀ ਪਰਮਾਤਮਾ ਵਸਦਾ ਹੈ, ਉਥੇ ਸਦਾ ਆਨੰਦ ਦੇਣ ਵਾਲੀ ਮਹਿਮਾ ਹੋ ਰਹੀ ਹੈ। ਸਦਾ ਆਨੰਦ ਪ੍ਰਦਾਨ ਕਰਨ ਵਾਲਾ ਕੀਰਤਨ ਹੀ ਉਸ ਦੀ ਆਰਤੀ ਹੈ।

**ਹਾਥਿ ਚੜਿਓ** – ਜਿਸ ਦੇ ਭਾਗਾਂ ਵਿਚ ਪਰਮਾਤਮਾ ਦੀ ਪ੍ਰਾਪਤੀ ਲਿਖੀ ਹੈ ਉਸ ਨੂੰ ਹੀ ਮਿਲਦਾ ਹੈ।

**ਹਰਿ ਸਾਲਗਿਰਾਮੁ** – ਜਿਸ ਮਨੁਖ ਨੂੰ ਗੁਰੂ ਨੇ ਨਾਮ ਦੀ ਦਾਤ ਬਖਸ਼ੀ ਹੈ ਉਸ ਨੂੰ ਹੀ ਹਰਿ ਸਾਲਗਿਰਾਮ ਮਿਲ ਪੈਂਦਾ ਹੈ।

## ਉਦਮੁ uddam

ਨਾਂਵ ਪੁਲਿੰਗ
ਯਤਨ, ਉਪਰਾਲਾ, ਕੋਸ਼ਿਸ਼

## ਉਦਮੁ ਧੁਰਿ ਸਾਧੂ ਕੀ ਤਾਈ

uddam tùr sádū kī tāī

ਮਨੁਖ ਗੰਗਾ, ਜਮਨਾ, ਗੋਦਾਵਰੀ ਆਦਿ ਤੀਰਥਾਂ ਉੱਤੇ ਭਟਕਦਾ ਫਿਰਦਾ ਹੈ। ਇਹ ਕਿਲਵਿਖ ਮੈਲ ਸਾਧੂ ਦੀ ਧੂਰ ਨਾਲ ਹੀ ਉਤਰਦੀ ਹੈ। ਬਾਕੀ ਸਾਰੇ ਉਦਮ ਬੇਕਾਰ ਹਨ।

**ਗੰਗਾ ਜਮੁਨਾ ਗੋਦਾਵਰੀ ਸਰਸੁਤੀ** ਤੇ ਕਰਹਿ **ਉਦਮੁ ਧੂਰਿ ਸਾਧੂ ਕੀ ਤਾਈ** ॥ **ਕਿਲਵਿਖ ਮੈਲੁ ਭਰੇ** ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥ ੧ ॥ **ਤੀਰਥਿ ਅਠਸਠਿ ਮਜਨੁ ਨਾਈ** ॥ ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ **ਸਭ ਦੁਰਮਤਿ ਮੈਲੁ ਗਵਾਈ** ॥ ੧ ॥ ਰਹਾਉ ॥ **ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ** ॥ ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥ ੨ ॥ **ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ** ॥ ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ ॥ ੩ ॥ ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥ **ਨਾਨਕ ਲਿਲਾਟਿ ਹੋਵੈ** ਜਿਸੁ ਲਿਖਿਆ ਤਿਸੁ **ਸਾਧੂ ਧੂਰਿ** ਦੇ ਹਰਿ ਪਾਰਿ ਲੰਘਾਈ ॥ ੪ ॥ ੨ ॥

ਅ.ਗ.ਮ.੪, ੧੨੬੩

ਉਦਮੁ uddam

ਗੰਗਾ ਜਮੁਨਾ gāgā jamunā

ਗੋਦਾਵਰੀ ਸਰਸੁਤੀ godāwrī sarsutī

ਕਿਲਵਿਖ ਮੈਲੁ ਭਰੇ kilwikh mɛl pàre

ਤੀਰਥਿ ਅਠਸਠਿ ਮਜਨੁ ਨਾਈ
tīrath aṭhsaṭh majan nā̀ī

ਸਭ ਦੁਰਮਤਿ ਮੈਲੁ ਗਵਾਈ
sáb durmat mɛl gawāī

ਜਾਹਰਨਵੀ ਤਪੈ jāharnawī tapɛ

ਭਾਗੀਰਥਿ ਆਣੀ pā̀gīrath āṇī

ਕੇਦਾਰੁ ਥਾਪਿਓ ਮਹਸਾਈ
kedār thāpio mɛ́sāī

ਜਿਤਨੇ ਤੀਰਥ ਦੇਵੀ ਥਾਪੇ
jitne tīrath devī thāpe

ਸਭਿ ਤਿਤਨੇ ਲੋਚਹਿ sáb titne ločɛ

ਧੂਰਿ ਸਾਧੂ ਕੀ ਤਾਈ tū̀r sā́dū kī tāī

ਨਾਨਕ ਲਿਲਾਟਿ ਹੋਵੈ
nānak lilāṭ howɛ

ਸਾਧੂ ਧੂਰਿ sā́dū tū̀r

**ਉਦਮੁ** – ਯਤਨ, ਉਪਰਾਲਾ, ਕੋਸ਼ਿਸ਼।

**ਗੰਗਾ ਜਮੁਨਾ ਗੋਦਾਵਰੀ ਸਰਸੁਤੀ** – ਨਦੀਆਂ ਗੰਗਾ ਆਦਿ ਸਾਧੂ ਦੀ ਧੂੜ ਲਈ ਉੱਦਮ ਕਰਦੀਆਂ ਹਨ ਭਾਵ ਇਹ ਨਦੀਆਂ ਪਵਿੱਤਰ ਗਿਣੀਆਂ ਜਾਂਦੀਆਂ ਹਨ ਪਰ ਗੁਰੂ ਸਾਧੂ ਦੇ ਚਰਨ ਇਹਨਾਂ ਤੋਂ ਵੀ ਵਧੇਰੇ ਪਵਿੱਤਰ ਹਨ। ਇਸ

ਲਈ ਇਹ ਨਦੀਆਂ ਵੀ ਸਾਧੂ ਦੀ ਚਰਨ ਧੂੜ ਲਈ ਤਰਸਦੀਆਂ ਹਨ।

**ਕਿਲਵਿਖ ਮੈਲੁ ਭਰੇ** – ਨਦੀਆਂ ਕਹਿੰਦੀਆਂ ਹਨ ਕਿ ਵਿਕਾਰਾਂ ਦੀ ਮੈਲ ਨਾਲ ਲਿਬੜੇ ਹੋਏ ਜੀਵ ਸਾਡੇ ਵਿਚ ਆ ਕੇ ਚੁੱਭੀਆਂ ਲਗਾ ਕੇ ਸਾਨੂੰ ਆਪਣੀ ਮੈਲ ਦੇ ਜਾਂਦੇ ਹਨ ਅਤੇ ਇਹ ਮੈਲ ਸੰਤ-ਜਨਾਂ ਦੀ ਚਰਨ ਧੂੜ ਹੀ ਦੂਰ ਕਰਦੀ ਹੈ।

**ਤੀਰਥਿ ਅਠਸਠਿ ਮਜਨੁ ਨਾਈ** – ਪਰਮਾਤਮਾ ਦੀ ਸਿਫਤ ਸਾਲਾਹ ਦੇ ਗੁਰੂ-ਤੀਰਥ ਵਿਚ ਨਹਾਉਣਾ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ।

**ਸਭ ਦੁਰਮਤਿ ਮੈਲੁ ਗਵਾਈ** – ਜਿਸ ਮਨੁਖ ਦੀਆਂ ਅੱਖਾਂ ਵਿਚ ਸਾਧ-ਸੰਗਤ ਦੇ ਚਰਨਾਂ ਦੀ ਧੂੜ ਉਡ ਕੇ ਪੈਂਦੀ ਹੈ, ਉਹ ਧੂੜ ਉਸ ਦੇ ਅੰਦਰੋਂ ਵਿਕਾਰਾਂ ਦੀ ਮੈਲ ਦੂਰ ਕਰ ਦਿੰਦੀ ਹੈ।

**ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ** – ਤੀਰਥਾਂ ਦੀ ਮਹੱਤਤਾ ਆਪਣੇ ਆਪ ਵਿਚ ਕੁਝ ਵੀ ਨਹੀਂ। ਉਹਨਾਂ ਦੀ ਵਡਿਆਈ ਇਸ ਕਰਕੇ ਹੈ ਕਿ ਉੱਥੇ ਹਰੀ ਦੇ ਭਗਤਾਂ ਦੇ ਚਰਨ ਪੈਂਦੇ ਹਨ। ਗੰਗਾ ਦੀ ਵਡਿਆਈ ਇਸ ਕਰਕੇ ਹੈ ਕਿ ਭਗੀਰਥ ਜਿਹੇ ਤਪੱਸਵੀ ਨੇ ਮਿਹਨਤ ਕਰਕੇ ਇਸ ਨੂੰ ਆਸਮਾਨ ਤੋਂ ਮੰਗਵਾਇਆ। ਕੇਦਾਰਾ ਦੀ ਮਹੱਤਤਾ ਮਹਾਂਦੇਵ ਕਰਕੇ ਹੈ ਅਤੇ ਕਾਸ਼ੀ ਵੀ ਹਰੀ ਜਨਾਂ ਦੇ ਜੋੜ-ਮੇਲ ਦਾ ਸਥਾਨ ਹੋਣ ਕਰਕੇ ਮਸ਼ਹੂਰ ਹੈ। ਪੁਰਾਣਿਕ ਮਤਿ ਅਨੁਸਾਰ ਮੰਨਿਆ ਜਾਂਦਾ ਹੈ ਕਿ ਗੰਗਾ ਨੂੰ ਭਾਗੀਰਥ ਤਪੇ ਨੇ ਲਿਆਂਦਾ ਸੀ ਅਤੇ ਸ਼ਿਵ ਜੀ ਨੇ ਕੇਦਾਰ ਤੀਰਥ ਸਥਾਪਤ ਕੀਤਾ। ਇਹ ਹਿਮਾਲਿਆ ਪਰਬਤ ਦੀ ਧਾਰਾ ਵਿਚ ਇਕ ਮੰਦਰ ਹੈ, ਜਿਸ ਵਿਚ ਝੋਟੇ ਦੀ ਸ਼ਕਲ ਦੇ ਮਹਾਂਦੇਵ ਦੀ ਮੂਰਤੀ ਹੈ।

**ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ** – ਦੇਵਤਿਆਂ ਨੇ ਜਿੰਨੇ ਵੀ ਤੀਰਥ ਸਥਾਪਨ ਕੀਤੇ ਹੋਏ ਹਨ, ਉਹ ਸਾਰੇ ਹੀ ਤੀਰਥ ਸੰਤ ਜਨਾਂ ਦੇ ਚਰਨਾਂ ਦੀ ਧੂੜ ਦੀ ਤਾਂਘ ਕਰਦੇ ਰਹਿੰਦੇ ਹਨ।

**ਨਾਨਕ ਲਿਲਾਟਿ ਹੋਵੈ** – ਜਿਸ ਮਨੁਖ ਦੇ ਮੱਥੇ ਉੱਤੇ ਲੇਖ ਲਿਖਿਆ ਹੋਵੇ।

**ਸਾਧੂ ਧੂਰਿ** – ਪਰਮਾਤਮਾ ਉਸ ਮਨੁਖ ਨੂੰ ਗੁਰੂ ਸਾਧੂ ਦੇ ਚਰਨਾਂ ਦੀ ਧੂੜ ਦੇ ਕੇ ਉਸ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿੰਦਾ ਹੈ।

## ਉਦਮੁ ਕਰਤ ਆਨਦੁ ਭਇਆ

uddam kart ānad pɛ̀ā

ਗੁਰ ਸ਼ਬਦਿ ਦੇ ਉਦਮ ਵਿਚ ਆਨੰਦ ਹੈ, ਸਿਮਰਨ ਹੈ, ਪਰਉਪਕਾਰ ਹੈ, ਕਥਾ ਕੀਰਤਨ ਹੈ, ਸਹਜ ਬਿਸਰਾਮ ਹੈ। ਉਹ ਥਾਂ ਧੰਨ ਹੈ, ਉਹ ਸਮਾਂ ਧੰਨ ਹੈ ਜਿੱਥੇ ਸਤਿਗੁਰੂ ਦੀ ਬਾਣੀ ਦਾ ਜਾਪ ਹੁੰਦਾ ਹੈ। ਗੁਰਮੁਖ ਉਦਮ ਕਰਕੇ ਗੁਰ ਸ਼ਬਦ ਦੇ ਰਹੱਸ ਨੂੰ ਸਮਝਣ ਦਾ ਉਪਰਾਲਾ ਕਰਦਾ ਹੈ ਤੇ ਦੈਵੀ ਅੰਮ੍ਰਿਤ ਪੀਂਦਾ

ਹੈ।

**ਉਦਮੁ** ਕਰਤ **ਆਨਦੁ** ਭਇਆ **ਸਿਮਰਤ ਸੁਖ ਸਾਰੁ** ॥ ਜਪਿ ਜਪਿ ਨਾਮੁ ਗੋਬਿੰਦ ਕਾ **ਪੂਰਨ ਬੀਚਾਰੁ** ॥ ੧ ॥ **ਚਰਨ ਕਮਲ** ਗੁਰ ਕੇ ਜਪਤ ਹਰਿ ਜਪਿ ਹਉ ਜੀਵਾ ॥ **ਪਾਰਬ੍ਰਹਮੁ ਆਰਾਧਤੇ** ਮੁਖਿ ਅੰਮ੍ਰਿਤੁ ਪੀਵਾ ॥ ੧ ॥ ਰਹਾਉ ॥ **ਜੀਅ ਜੰਤ** ਸਭਿ ਸੁਖਿ ਬਸੇ ਸਭ ਕੈ ਮਨਿ **ਲੋਚ** ॥ **ਪਰਉਪਕਾਰੁ** ਨਿਤ **ਚਿਤਵਤੇ** ਨਾਹੀ ਕਛੁ ਪੋਚ ॥ ੨ ॥ ਧੰਨੁ ਸੁ ਥਾਨੁ **ਬਸੰਤ** ਧੰਨੁ ਜਹ ਜਪੀਐ ਨਾਮੁ ॥ ਕਥਾ **ਕੀਰਤਨੁ** ਹਰਿ ਅਤਿ ਘਨਾ ਸੁਖ **ਸਹਜ ਬਿਸ੍ਰਾਮੁ** ॥ ੩ ॥ ਮਨ ਤੇ ਕਦੇ ਨ **ਵੀਸਰੈ ਅਨਾਥ ਕੋ ਨਾਥ** ॥ ਨਾਨਕ ਪ੍ਰਭ **ਸਰਣਾਗਤੀ** ਜਾ ਕੈ ਸਭੁ ਕਿਛੁ ਹਾਥ ॥ ੪ ॥ ੨੯ ॥ ੫੯ ॥

ਅ.ਗ.ਮ.੫, ੮੧੫

ਉਦਮੁ uddam

ਆਨਦੁ ānad

ਸਿਮਰਤ simrat

ਸੁਖ ਸਾਰੁ sukh sār

ਪੂਰਨ ਬੀਚਾਰੁ pūran bīčār

ਚਰਨ ਕਮਲ čarn kamal

ਪਾਰਬ੍ਰਹਮੁ ਆਰਾਧਤੇ pārbrám ārádte

ਜੀਅ ਜੰਤ jī jãt

ਲੋਚ loč

ਪਰਉਪਕਾਰੁ parupkār

ਚਿਤਵਤੇ čitwate

ਬਸੰਤ basãt

ਕੀਰਤਨੁ kīrtan

ਸਹਜ ਬਿਸ੍ਰਾਮੁ sɛ́j bisrām

ਵੀਸਰੈ wīsrɛ

ਅਨਾਥ ਕੋ ਨਾਥ anāth ko nāth

ਸਰਣਾਗਤੀ sarṇāgtī

**ਉਦਮੁ** – ਯਤਨ, ਉਪਰਾਲਾ, ਕੋਸ਼ਿਸ਼।

**ਆਨਦੁ** – ਜੋ ਮਨੁਖ ਪਰਮਾਤਮਾ ਦਾ ਨਾਮ ਜਪਣ ਦਾ ਉਦਮ ਕਰਦਾ ਹੈ, ਉਸ ਦੇ ਮਨ ਵਿਚ ਅਕਹਿ ਆਨੰਦ, ਸਰੂਰ ਉਪਜਦਾ ਹੈ।

**ਸਿਮਰਤ** – ਸਿਮਰਨ ਕਰਨਾ, ਨਾਮ ਜਪਣਾ। ਸਿਮਰਨ ਕਰਦਿਆਂ ਸਭ ਤੋਂ ਸ੍ਰੇਸ਼ਟ ਸੁਖ ਮਿਲਦਾ ਹੈ।

**ਸੁਖ ਸਾਰੁ** – ਸੁਖ ਦੀ ਅਸਲੀਅਤ, ਤਤ, ਜੋ ਕੁਝ ਦਿਸਦਾ ਹੈ ਜਾਂ ਸੁਣੀਂਦਾ ਹੈ, ਉਹ ਕੁਦਰਤ ਅਨੁਸਾਰ ਹੈ। ਕੁਦਰਤ ਅਨੁਸਾਰ ਹੀ ਡਰ ਦਾ ਭਾਵ ਹੈ ਅਤੇ ਸੁਖ ਦਾ ਮੂਲ ਹੈ।

**ਪੂਰਨ ਬੀਚਾਰੁ** – ਪਰਮਾਤਮਾ ਦਾ ਨਾਮ ਮੁੜ ਮੁੜ ਜਪ ਕੇ ਸਭ ਗੁਣਾਂ ਨਾਲ ਭਰਪੂਰ ਪਰਮਾਤਮਾ ਦੇ ਗੁਣਾਂ ਦਾ ਵਿਚਾਰ ਮਨ ਵਿਚ ਟਿਕਿਆ ਰਹਿੰਦਾ ਹੈ।

**ਚਰਨ ਕਮਲ** – ਕੌਲ ਫੁਲ ਵਰਗੇ ਸੋਹਣੇ ਚਰਨ।

**ਪਾਰਬ੍ਰਹਮੁ ਆਰਾਧਤੇ** – ਗੁਰੂ ਦੇ ਸੋਹਣੇ ਚਰਨਾਂ ਦਾ ਧਿਆਨ ਕਰਕੇ, ਪਰਮਾਤਮਾ ਦੀ ਆਰਾਧਨਾ ਕਰਦਿਆਂ, ਪਰਮਾਤਮਾ ਦਾ ਨਾਮ ਜਪਣ ਨਾਲ ਹੀ ਆਤਮਕ ਜੀਵਨ ਪ੍ਰਾਪਤ ਹੁੰਦਾ ਹੈ।

**ਜੀਅ ਜੰਤ** – ਨਾਮ ਜਪਣ ਵਾਲੇ ਸਾਰੇ ਜੀਅ-ਜੰਤ ਆਤਮਕ ਆਨੰਦ ਵਿਚ ਲੀਨ ਰਹਿੰਦੇ ਹਨ।

**ਲੋਚ** – ਨਾਮ ਜਪਣ ਵਾਲੇ ਸਭਨਾਂ ਦੇ ਮਨ ਵਿਚ ਸਿਮਰਨ ਦੀ ਤਾਂਘ ਪੈਦਾ ਹੋਈ ਰਹਿੰਦੀ ਹੈ।

**ਪਰਉਪਕਾਰੁ** – ਪਰਮਾਤਮਾ ਦਾ ਨਾਮ ਜਪਣ ਵਾਲੇ ਮਨੁਖ ਸਦਾ ਹੀ ਦੂਜਿਆਂ ਦੀ ਭਲਾਈ ਕਰਨ ਦਾ ਕੰਮ ਹੀ ਸੋਚਦੇ ਹਨ। ਦੁਨੀਆਂ

ਦਾ ਕੋਈ ਪਾਪ, ਵਿਕਾਰ ਉਹਨਾਂ ਉੱਤੇ ਕੋਈ ਅਸਰ ਨਹੀਂ ਪਾ ਸਕਦਾ।

**ਚਿਤਵਤੇ** – ਸੋਚਦੇ ਰਹਿੰਦੇ ਹਨ।

**ਬਸੰਤ** – ਵੱਸਣ ਵਾਲੇ (ਉਸ ਥਾਂ ਵਿਚ), ਜਿਸ ਥਾਂ ਉੱਤੇ ਪਰਮਾਤਮਾ ਦਾ ਨਾਮ ਜਪਿਆ ਜਾਂਦਾ ਹੈ, ਉਹ ਥਾਂ ਭਾਗਾਂ ਵਾਲਾ ਹੋ ਜਾਂਦਾ ਹੈ ਅਤੇ ਉੱਥੇ ਵਸਣ ਵਾਲੇ ਵੀ ਭਾਗਾਂ ਵਾਲੇ ਹੋ ਜਾਂਦੇ ਹਨ।

**ਕੀਰਤਨੁ** – ਉਹ ਸਾਧ-ਸੰਗ ਧੰਨ ਹੈ ਅਤੇ ਉਸ ਵਿਚ ਵੱਸਣ ਵਾਲੇ ਵੀ ਧੰਨ ਹਨ, ਜਿਥੇ ਸਦਾ ਹਰੀ ਦੀ ਆਰਾਧਨਾ ਹੁੰਦੀ ਰਹਿੰਦੀ ਹੈ ਅਤੇ ਪਾਪਾਂ ਤੋਂ ਬਚ ਕੇ ਪਰਉਪਕਾਰ ਦੀਆਂ ਸੋਚਾਂ ਸੋਚੀਆਂ ਜਾਂਦੀਆਂ ਹਨ।

**ਸਹਜ ਬਿਸ੍ਰਾਮੁ** – ਜਿਥੇ ਪਰਮਾਤਮਾ ਦੀ ਕਥਾ-ਵਾਰਤਾ, ਪ੍ਰਭੂ ਦੀ ਸਿਫਤ ਸਾਲਾਹ ਬਹੁਤ ਹੁੰਦੀ ਰਹੇ, ਉਹ ਥਾਂ ਆਤਮਕ ਆਨੰਦ ਦਾ, ਆਤਮਕ ਅਡੋਲਤਾ ਦਾ ਟਿਕਾਣਾ/ਸੋਮਾ ਬਣ ਜਾਂਦਾ ਹੈ।

**ਵੀਸਰੈ** – ਉਹ ਪਰਮਾਤਮਾ ਜੋ ਅਨਾਥਾਂ ਦਾ ਨਾਥ ਪ੍ਰਭੂ ਕਦੇ ਮਨ ਤੋਂ ਭੁਲਣਾ ਨਹੀਂ ਚਾਹੀਦਾ।

**ਅਨਾਥ ਕੋ ਨਾਥ** – ਪਰਮਾਤਮਾ ਨਿਖਸਮਿਆਂ ਦਾ ਮਾਲਕ (ਖਸਮ) ਹੈ ਭਾਵ ਜਿਨ੍ਹਾਂ ਦੀ ਕੋਈ ਸਾਰ ਲੈਣ ਵਾਲਾ ਨਹੀਂ, ਉਹਨਾਂ ਦਾ ਰਾਖਾ ਹੈ।

**ਸਰਣਾਗਤੀ** – ਉਸ ਪ੍ਰਭੂ ਪਰਮਾਤਮਾ ਦੀ ਸ਼ਰਨ ਵਿਚ ਰਹਿਣਾ ਚਾਹੀਦਾ ਹੈ, ਜਿਸ ਦੇ ਵਸ ਵਿਚ ਹਰੇਕ ਚੀਜ਼ ਹੈ।

## ਉਦਮੁ ਕਰੈ ਸੁਆਨ ਕੀ ਨਿਆਈ

uddam karɛ suān kī niāī

ਮਨੁਖੀ ਉਦਮੁ ਮਨੁਖੀ ਤ੍ਰਿਸਨਾ ਨਾਲ ਜੁੜਿਆ ਰਹਿੰਦਾ ਹੈ। ਮਾਇਆ ਵਿਚ ਰੱਤੇ ਮਨੁਖ ਨੂੰ ਕੁਝ ਸੁਝਦਾ ਨਹੀਂ। ਸੁਆਨ ਵਾਂਗ ਉਦਮੁ ਨਾਲ ਚਾਰੇ ਕੁੰਟਾਂ ਘੋਖ ਕੇ ਵੀ ਕੁਝ ਪ੍ਰਾਪਤ ਨਹੀਂ ਹੁੰਦਾ। ਐਸੇ ਉਦਮੁ ਦਾ ਪਛੁਤਾਪ ਹੀ ਹੁੰਦਾ ਹੈ। ਸੁਖੁ/ ਸਹਿਜ/ ਆਨੰਦ ਸੰਤਾਂ ਦੇ ਨਾਲ ਕੀਤੀ ਸਾਧਨਾ ਵਿਚ ਪ੍ਰਾਪਤ ਹੁੰਦੇ ਹਨ।

ਵਡੇ ਵਡੇ **ਰਾਜਨ ਅਰੁ ਭੂਮਨ** ਤਾ ਕੀ ਤ੍ਰਿਸਨ ਨ ਬੂਝੀ ॥ **ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ** ॥ ੧ ॥ ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥ **ਜਿਉ ਪਾਵਕੁ ਈਧਨਿ ਨਹੀ ਧ੍ਰਾਪੈ** ਬਿਨੁ ਹਰਿ **ਕਹਾ ਅਘਾਈ** ॥ ਰਹਾਉ ॥ ਦਿਨੁ ਦਿਨੁ ਕਰਤ **ਭੋਜਨ ਬਹੁ ਬਿੰਜਨ** ਤਾ ਕੀ ਮਿਟੈ ਨ ਭੂਖਾ ॥ **ਉਦਮੁ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ** ॥ ੨ ॥ **ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ** ॥ ਦਿਨ ਪ੍ਰਤਿ ਕਰੈ ਕਰੈ ਪਛੁਤਾਪੈ **ਸੋਗ ਲੋਭ ਮਹਿ ਸੂਕੈ** ॥ ੩ ॥ ਹਰਿ ਹਰਿ ਨਾਮੁ ਅਪਾਰ ਅਮੋਲਾ **ਅੰਮ੍ਰਿਤੁ ਏਕੁ ਨਿਧਾਨਾ** ॥ ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ ॥ ੪ ॥ ੬ ॥

ਅ.ਗ.ਮ.ਪ, ੬੭੨

ਉਦਮੁ uddam

ਰਾਜਨ ਅਰੁ ਭੂਮਨ rājan ar pū̀man

ਲਪਟਿ ਰਹੇ lapaṭ rahe

ਮਾਇਆ ਰੰਗ ਮਾਤੇ māiā rãg māte

ਲੋਚਨ ਕਛੂ ਨ ਸੂਝੀ ločan kačhū na sū̀jī

ਜਿਉ ਪਾਵਕੁ jio pāwak

ਈਧਨਿ ਨਹੀ ਧ੍ਰਾਪੈ ī́dan nahī trā̀pɛ

ਕਹਾ ਅਘਾਈ kahā agā̀ī

ਭੋਜਨ ਬਹੁ ਬਿੰਜਨ pòjan bɔ́ bĩjan

ਚਾਰੇ ਕੁੰਟਾ ਘੋਖਾ čāre kũṭā kòkhā

ਕਾਮਵੰਤ ਕਾਮੀ kāmwãt kāmī

ਬਹੁ ਨਾਰੀ bɔ́ nārī

ਪਰ ਗ੍ਰਿਹ par girɛ́

ਜੋਹ ਨ ਚੂਕੈ jó na čūkɛ

ਸੋਗ ਲੋਭ sog lób

ਮਹਿ ਸੂਕੈ mɛ́ sūkɛ

ਅੰਮ੍ਰਿਤੁ ਏਕੁ ਨਿਧਾਨਾ ãmrit ek nidā̀nā

**ਉਦਮੁ** – ਉਪਰਾਲਾ, ਯਤਨ, ਕੋਸ਼ਿਸ਼।

**ਰਾਜਨ ਅਰੁ ਭੂਮਨ** – ਦੁਨੀਆਂ ਵਿਚ ਵੱਡੇ ਵੱਡੇ ਰਾਜੇ ਹਨ, ਵੱਡੇ ਵੱਡੇ ਜ਼ਿਮੀਂਦਾਰ ਹਨ, ਪਰ ਮਾਇਆ ਵੱਲੋਂ ਉਹਨਾਂ ਦੀ ਤ੍ਰਿਸ਼ਨਾ ਕਦੇ ਨਹੀਂ

ਬੁਝਦੀ।

**ਲਪਟਿ ਰਹੇ** – ਉਹ ਮਾਇਆ ਨਾਲ ਚੰਬੜੇ ਰਹਿੰਦੇ ਹਨ।

**ਮਾਇਆ ਰੰਗ ਮਾਤੇ** – ਉਹ ਮਾਇਆ ਦੇ ਕੌਤਕਾਂ ਵਿਚ ਮਸਤ ਰਹਿੰਦੇ ਹਨ।

**ਲੋਚਨ ਕਛੂ ਨ ਸੂਝੀ** –ਮਾਇਆ ਤੋਂ ਬਿਨਾਂ ਉਹਨਾਂ ਦੀਆਂ ਅੱਖਾਂ ਨੂੰ ਹੋਰ ਕੁਝ ਵੀ ਨਹੀਂ ਦਿਸਦਾ।

**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ** – ਜਿਸ ਤਰ੍ਹਾਂ ਅਗ ਬਾਲਣ ਨਾਲ ਨਹੀਂ ਰਜਦੀ, ਮਾਇਆ ਦੇ ਮੋਹ ਵਿਚ ਫਸ ਕੇ ਕਿਸੇ ਮਨੁਖ ਨੇ ਮਾਇਆ ਵਲੋਂ ਰਜ ਪ੍ਰਾਪਤ ਨਹੀਂ ਕੀਤਾ।

**ਕਹਾ ਅਘਾਈ** – ਹਰੀ ਦੇ ਨਾਮ ਤੋਂ ਬਿਨਾਂ ਮਨੁਖ ਦੁਨਿਆਵੀ ਪਦਾਰਥਾਂ ਨਾਲ ਕਿਸ ਤਰ੍ਹਾਂ ਰਜ ਸਕਦਾ ਹੈ।

**ਭੋਜਨ ਬਹੁ ਬਿੰਜਨ** – ਜਿਹੜਾ ਮਨੁਖ ਹਰ ਰੋਜ਼ ਸੁਆਦਲੇ ਖਾਣੇ ਖਾਂਦਾ ਹੈ, ਉਸ ਦੀ ਸੁਆਦਲੇ ਖਾਣਿਆਂ ਦੀ ਭੁਖ ਕਦੇ ਨਹੀਂ ਮਿਟਦੀ।

**ਚਾਰੇ ਕੁੰਟਾ ਘੋਖਾ** – ਸੁਆਦਲੇ ਖਾਣਿਆਂ ਦੀ ਖਾਤਰ ਉਹ ਮਨੁਖ ਕੁੱਤੇ ਵਾਂਗ ਦੌੜ ਭਜ ਕਰਦਾ ਰਹਿੰਦਾ ਹੈ, ਚਾਰੇ ਪਾਸੇ ਭਾਲਦਾ ਫਿਰਦਾ ਹੈ।

**ਕਾਮਵੰਤ ਕਾਮੀ** – ਕਾਮ ਵਾਸਨਾ ਵਾਲਾ, ਵਿਸ਼ਈ।

**ਬਹੁ ਨਾਰੀ** –ਬਹੁਤ ਸਾਰੀਆਂ ਇਸਤਰੀਆਂ।

**ਪਰ ਗ੍ਰਿਹ** – ਪਰਾਏ ਘਰ।

**ਜੋਹ ਨ ਚੂਕੈ** – ਕਾਮ ਵਾਲੇ ਕਾਮੀ ਪੁਰਸ਼ ਦੀਆਂ ਬਹੁਤ ਸਾਰੀਆਂ ਇਸਤਰੀਆਂ ਵੀ ਹੋਣ ਤਾਂ ਵੀ ਉਸ ਦਾ ਪਰਾਏ ਘਰ ਨੂੰ, ਪਰਾਈਆਂ ਇਸਤਰੀਆਂ ਨੂੰ ਬੁਰੀ ਨਜ਼ਰ ਨਾਲ ਤੱਕਣਾ, ਦੇਖਣਾ ਨਹੀਂ ਮੁਕਦਾ।

**ਸੋਗ ਲੋਭ ਮਹਿ ਸੂਕੈ** – ਨਿਤਾਪ੍ਰਤਿ, ਹਰ ਰੋਜ਼ ਪਾਪ ਕਰਦਾ ਹੈ ਅਤੇ ਫਿਰ ਪਛਤਾਉਂਦਾ ਹੈ, ਗਮ ਅਤੇ ਲੋਭ ਵਿਚ ਸੁਕਦਾ ਜਾਂਦਾ ਹੈ।

**ਅੰਮ੍ਰਿਤੁ ਏਕੁ ਨਿਧਾਨਾ** – ਪਰਮਾਤਮਾ ਦਾ ਨਾਮ ਹੀ ਇਕ ਐਸਾ ਬੇਅੰਤ ਅਤੇ ਕੀਮਤੀ ਖਜ਼ਾਨਾ ਹੈ, ਜਿਹੜਾ ਆਤਮਿਕ ਜੀਵਨ ਦਿੰਦਾ ਹੈ ਅਤੇ ਸੁਖ ਆਨੰਦ ਬਣਿਆ ਰਹਿੰਦਾ ਹੈ।

## ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ

uddam krehā manāe lɛ́ har kãtɛ

ਸਖੀਆਂ ਰਲ ਕੇ ਗੁਰੂ ਕਰਤਾਰ ਨੂੰ ਮਨਾਉਂਦੀਆਂ ਹਨ। ਇਹ ਉਹਨਾਂ ਦਾ ਉੱਦਮ ਹੈ। ਇਸ ਉੱਦਮ ਨਾਲ ਸਭ ਠਗਉਰੀ ਦਾ ਤਿਆਗ ਹੁੰਦਾ ਹੈ, ਮਨੁਖ ਨਿਵਾਰਿਆ ਜਾਂਦਾ ਹੈ। ਪੁਨੀਤ ਹੁੰਦਾ ਹੈ। ਕਲਿ ਕਲੇਸ ਦਾ ਨਾਸ ਹੁੰਦਾ ਹੈ। ਸਭ ਚਿੰਤਾ ਮਿਟ ਜਾਂਦੀ ਹੈ। ਸਹਜਿ ਸੁਭਾਇ ਹੀ ਕਰਤਾਰ ਮੰਨ ਜਾਂਦਾ ਹੈ। ਵਾਹਿਗੁਰੂ ਨਾਲ

ਮੇਲ ਹੁੰਦਾ ਹੈ।

ਸੁਣਿ ਸਖੀਏ ਮਿਲਿ **ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ** ॥ ਮਾਨੁ ਤਿਆਗਿ ਕਰਿ **ਭਗਤਿ ਠਗਉਰੀ ਮੋਹਹ ਸਾਧੂ ਮੰਤੈ** ॥ ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ ॥ **ਨਾਨਕ ਜਰਾ ਮਰਣ ਭੈ ਨਰਕ ਨਿਵਾਰੈ ਪੁਨੀਤ ਕਰੈ ਤਿਸੁ ਜੰਤੈ** ॥ ੧ ॥ ਸੁਣਿ ਸਖੀਏ ਇਹ ਭਲੀ ਬਿਨੰਤੀ **ਏਹੁ ਮਤਾਂਤੁ ਪਕਾਈਐ** ॥ **ਸਹਜਿ ਸੁਭਾਇ ਉਪਾਧਿ ਰਹਤ** ਹੋਇ ਗੀਤ ਗੋਵਿੰਦਹਿ ਗਾਈਐ ॥ **ਕਲਿ ਕਲੇਸ ਮਿਟਹਿ ਭ੍ਰਮ ਨਾਸਹਿ ਮਨਿ ਚਿੰਦਿਆ ਫਲੁ ਪਾਈਐ** ॥ ਪਾਰਬ੍ਰਹਮ ਪੂਰਨ ਪਰਮੇਸਰ ਨਾਨਕ ਨਾਮੁ ਧਿਆਈਐ ॥ ੨ ॥ ਸਖੀ ਇਛ ਕਰੀ ਨਿਤ ਸੁਖ ਮਨਾਈ ਪ੍ਰਭ ਮੇਰੀ ਆਸ ਪੁਜਾਏ ॥ ਚਰਨ ਪਿਆਸੀ ਦਰਸ **ਬੈਰਾਗਨਿ ਪੇਖਉ ਥਾਨ ਸਬਾਏ** ॥ ਖੋਜਿ ਲਹਉ ਹਰਿ ਸੰਤ ਜਨਾ ਸੰਗੁ ਸੰਮ੍ਰਿਥ ਪੁਰਖ ਮਿਲਾਏ ॥ ਨਾਨਕ ਤਿਨ ਮਿਲਿਆ **ਸੁਰਿਜਨੁ ਸੁਖਦਾਤਾ** ਸੇ ਵਡਭਾਗੀ ਮਾਏ ॥ ੩ ॥ ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥ ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ ॥ ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ **ਕਉਲੁ ਖਿਲਿਆ** ॥ **ਵਰੁ ਪਾਇਆ** ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁ ਨ ਟਲਿਆ ॥ ੪ ॥

ਅ.ਗ.ਮ.ਪ, ੨੪੯

ਉਦਮੁ uddam

ਭਗਤਿ ਠਗਉਰੀ pàgat ṭhagɔrī

ਮੋਹਹ ਸਾਧੂ ਮੰਤੈ móhɛ sā́dū mãtɛ

ਨਾਨਕ ਜਰਾ ਮਰਣ ਭੈ nānak jarā marṇ pɛ̀

ਨਰਕ ਨਿਵਾਰੈ nark niwārɛ

ਪੁਨੀਤ ਕਰੈ ਤਿਸੁ ਜੰਤੈ punīt karɛ tis jãtɛ

ਏਹੁ ਮਤਾਂਤੁ ਪਕਾਈਐ eho matā̃t pakāīɛ

ਸਹਜਿ ਸੁਭਾਇ sɛ́j subā̀e

ਉਪਾਧਿ ਰਹਤ upā́d rɛhat

ਕਲਿ ਕਲੇਸ ਮਿਟਹਿ kal kles miṭɛ

ਭ੍ਰਮ ਨਾਸਹਿ pràm nāsɛ

ਮਨਿ ਚਿੰਦਿਆ ਫਲੁ ਪਾਈਐ
man cĭ̃diā phal pāīɛ

ਬੈਰਾਗਨਿ ਪੇਖਉ bɛrāgan pekhɔ

ਥਾਨ ਸਬਾਏ thān sabāe

ਸੁਰਿਜਨੁ ਸੁਖਦਾਤਾ surjan sukhdātā

ਕਉਲੁ ਖਿਲਿਆ kɔl khiliā

**ਵਰੁ ਪਾਇਆ** war pāiā

**ਉਦਮੁ** – ਯਤਨ, ਕੋਸ਼ਿਸ਼, ਉਪਰਾਲਾ।

**ਭਗਤਿ ਠਗਉਰੀ ਮੋਹਹ ਸਾਧੂ ਮੰਤੈ** – ਠਗ ਮੂਰੀ, ਉਹ ਬੂਟੀ ਜੋ ਠਗ ਰਾਹੀਆਂ ਨੂੰ ਖੁਆ ਕੇ ਬੇਹੋਸ਼ ਕਰਦੇ ਸਨ ਅਤੇ ਉਹਨਾਂ ਦਾ ਧਨ ਪਦਾਰਥ ਲੁਟ ਲੈਂਦੇ ਸਨ। ਭਗਤੀ ਦੀ ਠਗ ਬੂਟੀ ਬਣਾ ਕੇ ਗੁਰੂ ਦੀ ਸਲਾਹ ਨਾਲ ਹਰੀ ਨੂੰ ਮੋਹ ਲਈਏ।

**ਨਾਨਕ ਜਰਾ ਮਰਣ ਭੈ ਨਰਕ ਨਿਵਾਰੈ** – ਪਰਮਾਤਮਾ ਜਿਸ ਜੀਵ ਦੇ ਇਕ ਵਾਰੀ ਵਸ ਹੋ ਜਾਵੇ ਉਸ ਨੂੰ ਪਵਿੱਤਰ ਕਰ ਦਿੰਦਾ ਹੈ ਅਤੇ ਉਸ ਦੇ ਬੁਢੇਪੇ, ਮੌਤ ਅਤੇ ਨਰਕ ਦਾ ਡਰ ਦੂਰ ਕਰ ਦਿੰਦਾ ਹੈ। ਉਹ ਜੀਵ ਦਾ ਵੱਡੇ ਤੋਂ ਵੱਡਾ ਦੁਖ ਦੂਰ ਕਰ ਦਿੰਦਾ ਹੈ।

**ਪੁਨੀਤ ਕਰੈ ਤਿਸੁ ਜੰਤੈ** – ਜੀਵ ਨੂੰ ਪਵਿੱਤਰ ਕਰ ਦਿੰਦਾ ਹੈ।

**ਏਹੁ ਮਤਾਂਤੁ ਪਕਾਈਐ** – ਸਲਾਹ, ਮਸ਼ਵਰਾ, ਜੋ ਸੋਚ ਸਮਝ ਕੇ ਬਣਾਇਆ (ਪੱਕਾ ਕੀਤਾ) ਹੋਇਆ ਹੈ।

**ਸਹਜਿ ਸੁਭਾਇ ਉਪਾਧਿ ਰਹਤ** – ਸਾਰੇ ਛਲ ਆਦਿ ਤੋਂ ਰਹਿਤ ਹੋ ਕੇ ਸਰਲ ਸੁਭਾਅ ਵਿਚ ਆ ਕੇ ਉਸ ਪ੍ਰਭੂ ਪਤੀ ਦੇ ਗੁਣਾਂ ਦੇ ਗੀਤ ਗਾਉਣੇ ਚਾਹੀਦੇ ਹਨ।

**ਕਲਿ ਕਲੇਸ ਮਿਟਹਿ** – ਇਸ ਤਰ੍ਹਾਂ ਕਰਨ ਨਾਲ ਸਾਰੀਆਂ ਕਲਪਨਾਵਾਂ, ਕਲੇਸ਼ ਅਤੇ ਝਗੜੇ ਮਿਟ ਜਾਂਦੇ ਹਨ।

**ਭ੍ਰਮ ਨਾਸਹਿ** – ਭਟਕਣਾ ਮਿਟ ਜਾਂਦੀ ਹੈ।

**ਮਨਿ ਚਿੰਦਿਆ ਫਲੁ ਪਾਈਐ** – ਜੋ ਮਨ ਵਿਚ ਚਾਹੋਗੇ ਉਹੀ ਫਲ ਮਿਲ ਜਾਵੇਗਾ। ਮਨੋਂ ਮੰਗਿਆ ਪ੍ਰਾਪਤ ਕਰ ਲਈਦਾ ਹੈ।

**ਬੈਰਾਗਨਿ ਪੇਖਉ ਥਾਨ ਸਬਾਏ** – ਮੈਂ ਚਰਨਾਂ ਦੀ ਪਿਆਸੀ ਅਤੇ ਦਰਸ਼ਨਾਂ ਦੀ ਵੈਰਾਗੀ ਹੋਈ ਸਾਰੇ ਥਾਂ ਲੱਭਦੀ ਫਿਰਦੀ ਹਾਂ।

**ਸੁਰਿਜਨੁ ਸੁਖਦਾਤਾ** – ਸੁਰੀ ਜਨ, ਉਤਮ ਪੁਰਸ਼, ਵਾਹਿਗੁਰੂ।

**ਕਉਲੁ ਖਿਲਿਆ** – ਮੇਰਾ ਹਿਰਦੇ ਰੂਪ ਕਮਲ ਖਿੜ ਗਿਆ ਹੈ।

**ਵਰੁ ਪਾਇਆ** – ਸਾਧ ਸੰਗਤ ਦੀ ਬਰਕਤ ਨਾਲ ਹੀ ਅੰਤਰਜਾਮੀ ਪਰਮੇਸ਼ਰ-ਪਤੀ ਨੂੰ ਪਾਇਆ ਜਾ ਸਕਦਾ ਹੈ। ਮੇਰਾ ਇਹ ਸੁਹਾਗ ਸਦਾ ਸਥਾਈ ਹੈ।

## ਉਦਮੁ ਕਰਉ ਕਰਾਵਹੁ ਠਾਕੁਰ

uddam karo krāwɔ ṭhākur

ਮਨੁਖੀ ਉੱਦਮੁ ਨੇ ਕਿਹੜੇ ਪਾਸੇ ਜਾਣਾ ਹੈ। ਇਹ ਠਾਕੁਰ ਦੇ, ਸਾਧੂ ਦੇ ਸੰਗ ਹੈ। ਤਨੁ, ਧਨੁ ਸਭ ਉਸ ਕਰਤਾ ਤੇ ਨਿਰਭਰ ਕਰਦੇ ਹਨ। ਮਨੁਖ ਦੇ ਵਸ ਕੁਝ ਨਹੀਂ। ਮਨੁਖੀ ਉੱਦਮੁ ਗੁਰ ਕਿਰਪਾ ਬਿਨਾਂ ਕੁਝ ਹਾਸਿਲ ਨਹੀਂ ਕਰ ਸਕਦਾ।

## ਉਦਮੁ ਕਰਉ ਕਰਾਵਹੁ ਠਾਕੁਰ ਪੇਖਤ

**ਸਾਧੂ ਸੰਗਿ** ॥ ਹਰਿ ਹਰਿ ਨਾਮੁ ਚਰਾਵਹੁ ਰੰਗਨਿ ਆਪੇ ਹੀ ਪ੍ਰਭ ਰੰਗਿ ॥ ੧ ॥ ਮਨ ਮਹਿ ਰਾਮ ਨਾਮਾ ਜਾਪਿ ॥ ਕਰਿ ਕਿਰਪਾ ਵਸਹੁ ਮੇਰੈ ਹਿਰਦੈ **ਹੋਇ ਸਹਾਈ ਆਪਿ** ॥ ੧ ॥ ਰਹਾਉ ॥ ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ **ਪ੍ਰਭੁ ਪੇਖਨ ਕਾ ਚਾਉ** ॥ ਦਇਆ ਕਰਹੁ ਕਿਰਮ ਅਪੁਨੇ ਕਉ **ਇਹੈ ਮਨੋਰਥੁ ਸੁਆਉ** ॥ ੨ ॥ ਤਨੁ ਧਨੁ ਤੇਰਾ ਤੂੰ ਪ੍ਰਭੁ ਮੇਰਾ ਹਮਰੈ ਵਸਿ ਕਿਛੁ ਨਾਹਿ ॥ ਜਿਉ ਜਿਉ ਰਾਖਹਿ ਤਿਉ ਤਿਉ ਰਹਣਾ ਤੇਰਾ ਦੀਆ ਖਾਹਿ ॥ ੩ ॥ **ਜਨਮ ਜਨਮ ਕੇ ਕਿਲਵਿਖ ਕਾਟੈ ਮਜਨੁ ਹਰਿ ਜਨ ਧੂਰਿ** ॥ ਭਾਇ ਭਗਤਿ ਭਰਮ ਭਉ ਨਾਸੈ ਹਰਿ ਨਾਨਕ ਸਦਾ ਹਜੂਰਿ ॥ ੪ ॥

ਅ.ਗ.ਮ.ਪ, ੪੦੫

ਉਦਮੁ uddam

ਪੇਖਤ ਸਾਧੂ ਸੰਗਿ pekhat sā́dū sãg

ਹੋਇ ਸਹਾਈ ਆਪਿ hoe sahāī āp

ਪ੍ਰਭੁ ਪੇਖਨ ਕਾ ਚਾਉ práb pekhan kā čāo

ਇਹੈ ਮਨੋਰਥੁ ਸੁਆਉ ihɛ manorath suāo

ਜਨਮ ਜਨਮ ਕੇ ਕਿਲਵਿਖ ਕਾਟੈ janam janam ke kilwikh kāṭɛ

ਮਜਨੁ ਹਰਿ ਜਨ ਧੂਰਿ majan har jan tū̀r

**ਉਦਮੁ** – ਯਤਨ, ਕੋਸ਼ਿਸ਼, ਉਪਰਾਲਾ।

**ਪੇਖਤ ਸਾਧੂ ਸੰਗਿ** – ਹੇ ਪ੍ਰਭੂ, ਸਾਧ ਸੰਗਤ ਦੇ ਦਰਸ਼ਨ ਕਰਨ ਨਾਲ ਮੈਂ ਉੱਦਮ ਕਰਾਂ, ਜੇ ਤੁਸੀਂ ਕਰਾਵੋ। ਹੇ ਪ੍ਰਭੂ! ਰੰਗ ਵਿਚ ਆ ਕੇ, ਮੌਜ ਵਿਚ ਆ ਕੇ ਆਪੇ ਹੀ ਹਰੀ ਨਾਮ ਰੰਗਣ ਚਾੜ੍ਹੋ।

**ਹੋਇ ਸਹਾਈ ਆਪਿ** – ਹੇ ਪ੍ਰਭੂ, ਮੇਰੇ ਉੱਤੇ ਕਿਰਪਾ ਕਰੋ, ਮੇਰੇ ਹਿਰਦੇ ਵਿਚ ਆ ਵਸੋ। ਜੇ ਤੂੰ ਮੇਰਾ ਮਦਦਗਾਰ ਬਣੇਂ ਤਾਂ ਮੈਂ ਆਪਣੇ ਮਨ ਵਿਚ ਤੇਰਾ ਨਾਮ ਜਪਦਾ ਰਹਾਂ।

**ਪ੍ਰਭੁ ਪੇਖਨ ਕਾ ਚਾਉ** – ਤੂੰ ਮੇਰਾ ਮਾਲਕ ਹੈਂ। ਆਪਣੇ ਇਸ ਨਾਚੀਜ਼ ਜੀਵ ਉੱਤੇ ਮਿਹਰ ਕਰ ਕਿ ਤੇਰਾ ਨਾਮ ਸੁਣ ਸੁਣ ਕੇ ਮੇਰੇ ਅੰਦਰ ਤੇਰੇ ਦਰਸ਼ਨ ਦਾ ਚਾਅ ਬਣਿਆ ਰਹੇ।

**ਇਹੈ ਮਨੋਰਥੁ ਸੁਆਉ** – ਮੇਰਾ ਇਹ ਸੁਆਰਥ (ਤੇਰੇ ਦਰਸ਼ਨ ਕਰਨ ਦਾ) ਪੂਰਾ ਕਰ, ਮੇਰਾ ਇਹ ਪ੍ਰਯੋਜਨ, ਮੇਰੀ ਇਹ ਲੋੜ ਪੂਰੀ ਕਰ।

**ਜਨਮ ਜਨਮ ਕੇ ਕਿਲਵਿਖ ਕਾਟੈ** – ਪਰਮਾਤਮਾ ਦੇ ਸੇਵਕਾਂ ਦੀ ਚਰਨਾਂ ਦੀ ਧੂੜ ਵਿਚ ਕੀਤਾ ਹੋਇਆ ਇਸ਼ਨਾਨ

ਜਨਮ-ਜਨਮਾਂਤਰਾਂ ਦੇ ਕੀਤੇ ਹੋਏ ਪਾਪ ਦੂਰ ਕਰ ਦਿੰਦਾ ਹੈ।

**ਮਜਨੁ ਹਰਿ ਜਨ ਧੂਰਿ** – ਹਰੀ ਜਨ ਦੀ ਚਰਨ ਧੂੜ ਵਿਚ ਨਹਾਉਣਾ ਜਨਮ ਜਨਮਾਂਤਰਾਂ ਦੇ ਪਾਪ ਕਟਦਾ ਹੈ।

## ਉਦਮੁ ਕਰਤ ਹੋਵੈ ਮਨੁ ਨਿਰਮਲੁ

uddam kart howɛ man nirmal

ਗੁਰਬਾਣੀ ਦੇ ਇਸ ਸ਼ਬਦ ਵਿਚ ਦੱਸਿਆ ਗਿਆ ਹੈ ਕਿ ਉੱਦਮੁ ਨਾਲ ਮਨੁ ਨਿਰਮਲੁ ਹੁੰਦਾ ਹੈ। ਏਕੰਕਾਰ ਦੀ ਸਾਧਨਾ ਹੁੰਦੀ ਹੈ। ਏਸੇ ਉੱਦਮ ਨਾਲ ਰਬਾਬੁ ਪਖਾਵਜ ਵਜਦੇ ਹਨ। ਅਨਹਦ ਸ਼ਬਦ ਦੀ ਤਾਲ ਬਝਦੀ ਹੈ। ਜਨਮ/ਮਰਨ ਦੁਖ ਦਾ ਨਾਸ ਹੁੰਦਾ ਹੈ। ਇਸ ਉੱਦਮ ਨਾਲ ਦੈਵੀ ਨਿਰਤਿ ਹੁੰਦਾ ਹੈ ਅਤੇ ਗੁਰ ਸ਼ਬਦ ਗੁਰਮੁਖ ਨੂੰ ਜਗਾ ਦਿੰਦਾ ਹੈ।

ਆਸਾ ਮਹਲਾ ੫ ॥ **ਉਦਮੁ ਕਰਤ ਹੋਵੈ ਮਨੁ ਨਿਰਮਲੁ ਨਾਚੈ ਆਪੁ ਨਿਵਾਰੇ** ॥ ਪੰਚ ਜਨਾ ਲੇ ਵਸਗਤਿ ਰਾਖੈ ਮਨ ਮਹਿ ਏਕੰਕਾਰੇ ॥ ੧ ॥ ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ ॥ **ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ** ॥ ੧ ॥ ਰਹਾਉ ॥ ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥ ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ ॥ ੨ ॥ ਕਰ ਸੰਗਿ ਸਾਧੂ **ਚਰਨ ਪਖਾਰੈ** ਸੰਤ ਧੂਰਿ ਤਨਿ ਲਾਵੈ ॥ ਮਨੁ ਤਨੁ ਅਰਪਿ ਧਰੇ ਗੁਰ ਆਗੈ ਸਤਿ ਪਦਾਰਥੁ ਪਾਵੈ ॥ ੩ ॥ ਜੋ ਜੋ ਸੁਨੈ ਪੇਖੈ ਲਾਇ ਸਰਧਾ ਤਾ ਕਾ ਜਨਮ ਮਰਨ ਦੁਖੁ ਭਾਗੈ ॥ **ਐਸੀ ਨਿਰਤਿ ਨਰਕ ਨਿਵਾਰੈ** ਨਾਨਕ ਗੁਰਮੁਖਿ ਜਾਗੈ ॥ ੪ ॥ ੪ ॥ ੪੩ ॥

ਅ.ਗ.ਮ.੫, ੩੮੧

**ਉਦਮੁ** uddam

**ਨਾਚੈ ਆਪੁ ਨਿਵਾਰੇ** nāčɛ āp niwāre

**ਰਬਾਬੁ ਪਖਾਵਜ** rabāb pakhāwaj

**ਤਾਲ ਘੁੰਘਰੂ** tāl kũgrū

**ਅਨਹਦ ਸਬਦੁ ਵਜਾਵੈ** anhad sabad wjāwɛ

**ਚਰਨ ਪਖਾਰੈ** čarn pakhārɛ

**ਐਸੀ ਨਿਰਤਿ** ɛsī nirt

ਨਰਕ ਨਿਵਾਰੈ nark niwārɛ

**ਉਦਮੁ** – ਯਤਨ, ਕੋਸ਼ਿਸ਼, ਉਪਰਾਲਾ।

**ਨਾਚੈ ਆਪੁ ਨਿਵਾਰੇ** – ਪਰਮਾਤਮਾ ਦਾ ਭਗਤ ਜਿਉਂ ਜਿਉਂ ਸਿਫਤ ਸਾਲਾਹ ਦਾ ਉੱਦਮ ਕਰਦਾ ਹੈ ਉਸ ਦਾ ਮਨ ਪਵਿੱਤਰ ਹੁੰਦਾ ਜਾਂਦਾ ਹੈ। ਉਹ ਆਪਾ ਭਾਵ, ਹਉਮੈ ਦੂਰ ਕਰਕੇ ਨੱਚਦਾ ਹੈ। ਉਸ ਦਾ ਨੱਚਣਾ ਇਹ ਹੈ ਕਿ ਉਹ ਹਉਮੈ ਦੂਰ ਕਰਦਾ ਹੈ। ਅਸਲੀ ਨ੍ਰਿਤ ਉਹੀ ਹੁੰਦਾ ਹੈ ਜਿਸ ਦੁਆਰਾ ਪ੍ਰਾਣੀ ਗੁਰੂ ਦੇ ਰਾਹੀਂ ਆਤਮ ਜਾਗ ਪ੍ਰਾਪਤ ਕਰਦਾ ਹੈ ਅਤੇ ਨਰਕਾਂ ਤੋਂ ਬਚ ਕੇ ਜਨਮ ਸਫਲ ਕਰ ਲੈਂਦਾ ਹੈ। ਹਉਮੈ

ਦੂਰ ਕਰਨ ਨੂੰ ਨੱਚਣਾ ਕਿਹਾ ਹੈ ਅਤੇ ਅਨਹਦ ਸ਼ਬਦ ਦੇ ਵਜਾਉਣ ਨੂੰ ਤਬਲਾ ਸਾਰੰਗੀ ਆਦਿ ਸਾਜ਼ਾਂ ਦਾ ਵਜਾਉਣਾ ਕਿਹਾ ਹੈ।

**ਰਬਾਬੁ ਪਖਾਵਜ ਤਾਲ ਘੁੰਘਰੂ** – ਪਰਮਾਤਮਾ ਦਾ ਭਗਤ, ਉਸ ਦੀ ਸਿਫਤ ਸਾਲਾਹ ਦਾ ਸ਼ਬਦ ਰੂਪ ਵਾਜਾ ਆਪਣੇ ਅੰਦਰ ਲਗਾਤਾਰ ਵਜਾਉਂਦਾ ਰਹਿੰਦਾ ਹੈ। ਇਹੀ ਉਸ ਵਾਸਤੇ ਰਬਾਬ, ਤਬਲਾ, ਛੈਣੇ, ਘੁੰਗਰੂ ਆਦਿ ਸਾਜ਼ਾਂ ਦਾ ਵਜਣਾ ਹੈ।

**ਅਨਹਦ ਸਬਦੁ ਵਜਾਵੈ** – ਵਾਹਿਗੁਰੂ ਦਾ ਪ੍ਰਕਾਸ਼ ਹੋਇਆ ਹੈ ਅਤੇ ਅਨਹਦ ਸ਼ਬਦ ਵੱਜਿਆ ਹੈ। ਅਨਹਦ ਸ਼ਬਦ ਤੋਂ ਭਾਵ ਹੈ ਆਤਮ ਮੰਡਲ ਦਾ ਸੰਗੀਤ, ਜੋ ਬਿਨਾਂ ਵਜਾਏ ਵੱਜਦਾ ਹੈ, ਜੋ ਕੰਨਾਂ ਦਾ ਵਿਸ਼ਾ ਨਹੀਂ ਕੇਵਲ ਅੰਦਰ ਦੀ ਇਕਾਗਰਤਾ ਵਿਚ ਅਨੁਭਵ ਕਰੀਦਾ ਹੈ। ਆਤਮਕ ਆਨੰਦ ਦੀ ਸੰਗੀਤਕ ਸ਼ਕਲ।

**ਚਰਨ ਪਖਾਰੈ** – ਪਰਮਾਤਮਾ ਦਾ ਸੇਵਕ ਆਪਣੇ ਹੱਥਾਂ ਨਾਲ ਗੁਰਮੁਖਾਂ ਦੇ ਪੈਰ ਧੋਂਦਾ ਹੈ। ਆਪਣਾ ਸਰੀਰ ਗੁਰੂ ਦੇ ਹਵਾਲੇ ਕਰਕੇ ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ ਪ੍ਰਾਪਤ ਕਰਦਾ ਹੈ।

**ਐਸੀ ਨਿਰਤਿ** – ਪਰਮਾਤਮਾ ਦੀ ਸਿਫਤ ਸਾਲਾਹ ਇਕ ਐਸਾ ਨਾਚ ਹੈ ਜਿਹੜਾ ਮਨੁਖ ਇਸ ਨੂੰ ਸਿਦਕ ਧਾਰ ਕੇ ਸੁਣਦਾ ਵੇਖਦਾ ਹੈ ਉਸ ਦਾ ਜਨਮ ਮਰਨ ਦੇ ਗੇੜ ਦਾ ਦੁਖ ਦੂਰ ਹੋ ਜਾਂਦਾ ਹੈ।

**ਨਰਕ ਨਿਵਾਰੈ** – ਅਜਿਹਾ ਨਾਚ ਗੁਰੂ ਦੀ ਸ਼ਰਨ ਪੈਣ ਵਾਲੇ ਮਨੁਖ ਨੂੰ ਨਰਕਾਂ ਤੋਂ ਬਚਾ ਲੈਂਦਾ ਹੈ। ਇਸ ਨਾਚ ਦੀ ਬਰਕਤ ਨਾਲ ਉਹ ਮੋਹ ਦੀ ਨੀਂਦ ਤੋਂ ਜਾਗ ਪੈਂਦਾ ਹੈ।

## ਉਦਮੁ ਕਰਿ ਹਰਿ ਜਾਪਣਾ

uddam kar har jāpṇā

ਗੁਰਮੁਖ ਉੱਦਮ ਕਰਕੇ ਹਰਿ ਜਪਦਾ ਹੈ ਅਤੇ ਵੱਡੇ ਭਾਗਾਂ ਨਾਲ ਦੈਵੀ ਧਨ ਖਟਦਾ ਹੈ। ਇਸ ਉੱਦਮ ਨਾਲ ਉਸ ਨੂੰ ਸਭ ਇੱਛੇ ਫਲ, ਰਤਨ ਜਵਾਹਰ, ਅੰਮ੍ਰਿਤ ਪ੍ਰਾਪਤ ਹੁੰਦੇ ਹਨ। ਸੋਗ, ਸੰਤਾਪ ਚੁੱਕੇ ਜਾਂਦੇ ਹਨ।

ਸਿਰੀਰਾਗੁ ਮਹਲਾ ੫ ॥ **ਉਦਮੁ** ਕਰਿ ਹਰਿ ਜਾਪਣਾ ਵਡਭਾਗੀ **ਧਨੁ ਖਾਟਿ** ॥ ਸੰਤਸੰਗਿ ਹਰਿ ਸਿਮਰਣਾ **ਮਲੁ ਜਨਮ ਜਨਮ ਕੀ ਕਾਟਿ** ॥ ੧ ॥ ਮਨ ਮੇਰੇ ਰਾਮ ਨਾਮੁ ਜਪਿ ਜਾਪੁ ॥ **ਮਨ ਇਛੇ ਫਲ ਭੁੰਚਿ ਤੂ ਸਭੁ ਚੂਕੈ ਸੋਗੁ ਸੰਤਾਪੁ** ॥ ਰਹਾਉ ॥ ਜਿਸੁ ਕਾਰਣਿ ਤਨੁ ਧਾਰਿਆ ਸੋ ਪ੍ਰਭੁ ਡਿਠਾ ਨਾਲਿ ॥ **ਜਲਿ ਥਲਿ ਮਹੀਅਲਿ** ਪੂਰਿਆ ਪ੍ਰਭੁ ਆਪਣੀ ਨਦਰਿ ਨਿਹਾਲਿ ॥ ੨ ॥ ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ ॥ ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨ ਹੀ ਕੀਤਿ ॥ ੩ ॥ ਰਤਨ

ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ ॥ **ਸੂਖ ਸਹਜ ਆਨੰਦ** ਰਸ ਜਨ ਨਾਨਕ ਹਰਿ ਗੁਣ ਗਾਉ ॥੪ ॥ ੧੭॥੮੭ ॥

ਅ.ਗ.ਮ.੫, ੪੮

**ਉਦਮੁ** uddam

**ਧਨੁ ਖਾਟਿ** tàn khāṭ

**ਮਲੁ ਜਨਮ ਜਨਮ ਕੀ ਕਾਟਿ** mal janam janam kī kāṭ

**ਮਨ ਇਛੇ** man iččhe

**ਫਲ ਭੁੰਚਿ ਤੂ** phal pǜč tū

**ਸਭੁ ਚੂਕੈ ਸੋਗੁ ਸੰਤਾਪੁ** sáb čūkɛ sog sãtāp

**ਜਲਿ ਥਲਿ ਮਹੀਅਲਿ** jal thal maı̃al

**ਸੂਖ ਸਹਜ ਆਨੰਦ** sūkh sɛ́j ānãd

**ਉਦਮੁ** – ਨਾਮ ਵਾਸਤੇ ਉਪਰਾਲਾ, ਯਤਨ, ਕੋਸ਼ਿਸ਼।

**ਧਨੁ ਖਾਟਿ** – ਮਿਹਨਤ ਕਰਕੇ ਹਰੀ ਦੇ ਜਪਣ ਦਾ ਧਨ ਵੱਡੇ ਭਾਗਾਂ ਨਾਲ ਖੱਟੀਦਾ ਹੈ।

**ਮਲੁ ਜਨਮ ਜਨਮ ਕੀ ਕਾਟਿ** – ਸਾਧ ਸੰਗਤ ਵਿਚ ਰਹਿ ਕੇ ਪ੍ਰਭੂ ਦੇ ਨਾਮ ਦਾ ਸਿਮਰਨ ਕੀਤਿਆਂ ਜਨਮ ਜਨਮਾਂਤਰਾਂ ਦੇ ਵਿਕਾਰਾਂ ਦੀ ਮੈਲ ਦੂਰ ਹੋ ਜਾਂਦੀ ਹੈ।

**ਮਨ ਇਛੇ ਫਲ ਭੁੰਚਿ ਤੂ** – ਪਰਮਾਤਮਾ ਦੇ ਨਾਮ ਦਾ ਜਾਪ ਕਰਨ ਅਤੇ ਸਿਮਰਨ ਕਰਨ ਨਾਲ ਮਨਭਾਉਂਦੇ ਫਲ ਪ੍ਰਾਪਤ ਹੋ ਜਾਂਦੇ ਹਨ।

**ਸਭੁ ਚੂਕੈ ਸੋਗੁ ਸੰਤਾਪੁ** – ਸਭ ਦੁਖ, ਕਲੇਸ਼, ਸਹਿਮ ਦੂਰ ਹੋ ਜਾਂਦੇ ਹਨ।

**ਜਲਿ ਥਲਿ ਮਹੀਅਲਿ** – ਪਰਮਾਤਮਾ ਪਾਣੀ ਵਿਚ, ਸੁੱਕੀ ਧਰਤੀ ਵਿਚ ਅਤੇ ਧਰਤੀ ਆਸਮਾਨ ਦੇ ਵਿਚਕਾਰ ਸਮਾਅ ਰਿਹਾ ਹੈ। ਉਹ ਹਰ ਥਾਂ ਮੌਜੂਦ ਹੈ ਅਤੇ ਆਪਣੇ ਜੀਵਾਂ ਨੂੰ ਆਪਣੀ ਮਿਹਰ ਭਰੀ ਨਜ਼ਰ ਨਾਲ ਵੇਖਦਾ ਹੈ।

**ਸੂਖ ਸਹਜ ਆਨੰਦ** – ਪਰਮਾਤਮਾ ਦਾ ਨਾਮ ਹੀ ਆਤਮਕ ਅਡੋਲਤਾ ਦੇ ਸੁਖ ਆਨੰਦ ਦਾ ਰਸ ਦੇਣ ਵਾਲਾ ਹੈ। ਉਸ ਦੀ ਸਿਫਤ ਦੇ ਗੁਣ ਗਾਉਣੇ ਚਾਹੀਦੇ ਹਨ।

## ਉਦਮੁ ਕਰੇਦਿਆ uddam karediā̃

ਗੁਰ ਸ਼ਬਦ ਦਾ ਸਿਮਰਨ ਕਰਨਾ, ਧਿਆਉਣਾ ਮਨੁਖੀ ਚਿੰਤਾ ਨੂੰ ਦੂਰ ਕਰਦਾ ਹੈ। ਸ਼ੁਭ ਚਿੰਤਨ ਨਾਲ ਮਨ ਨਿਰਮਲ ਹੁੰਦਾ ਹੈ। ਸ਼ਬਦ ਦੇ ਜਪਣ ਨਾਲ ਅਤੇ ਜੀਉ ਦੇ ਅਰਪਣ ਨਾਲ ਸਚਿ ਦੀ ਪ੍ਰਾਪਤੀ ਹੁੰਦੀ ਹੈ। ਉਸ ਗੁਰਮੁਖ ਵਲ ਨਿਰੰਕਾਰ ਹੁੰਦਾ ਹੈ।

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ**

ਸੁਖ ਭੁੰਚੁ॥ **ਧਿਆਇਦਿਆ** ਤੂੰ ਪ੍ਰਭੂ ਮਿਲੁ ਨਾਨਕ **ਉਤਰੀ ਚਿੰਤ** ॥੧॥ ਮਃ ੫ ॥ ਸੁਭ **ਚਿੰਤਨ** ਗੋਬਿੰਦ ਰਮਣ **ਨਿਰਮਲ** ਸਾਧੂ ਸੰਗ ॥ ਨਾਨਕ ਨਾਮੁ ਨ ਵਿਸਰਉ ਇਕ ਘੜੀ ਕਰਿ ਕਿਰਪਾ ਭਗਵੰਤ ॥੨॥ ਪਉੜੀ ॥ ਤੇਰਾ ਕੀਤਾ ਹੋਇ ਤ ਕਾਹੇ ਡਰਪੀਐ ॥ ਜਿਸੁ ਮਿਲਿ **ਜਪੀਐ** ਨਾਉ ਤਿਸੁ ਜੀਉ **ਅਰਪੀਐ** ॥ ਆਇਐ ਚਿਤਿ **ਨਿਹਾਲੁ** ਸਾਹਿਬ ਬੇਸੁਮਾਰ ॥ ਤਿਸ ਨੋ ਪੋਹੇ ਕਵਣੁ ਜਿਸੁ ਵਲਿ **ਨਿਰੰਕਾਰ** ॥ ਸਭੁ ਕਿਛੁ ਤਿਸ ਕੈ ਵਸਿ ਨ ਕੋਈ ਬਾਹਰਾ ॥ ਸੋ ਭਗਤਾ ਮਨਿ ਵੁਠਾ **ਸਚਿ** ਸਮਾਹਰਾ ॥ ਤੇਰੇ ਦਾਸ **ਧਿਆਇਨਿ** ਤੁਧੁ ਤੂੰ ਰਖਣ ਵਾਲਿਆ ॥ ਸਿਰਿ ਸਭਨਾ **ਸਮਰਥੁ ਨਦਰਿ ਨਿਹਾਲਿਆ** ॥੧੭॥

ਅ.ਗ.ਮ.੫, ੫੨੨

ਉਦਮੁ uddam

ਕਮਾਵਦਿਆ kmāwdiã̄

ਧਿਆਇਦਿਆ tiā̀ediã̄

ਉਤਰੀ ਚਿੰਤ utrī čĩt

ਚਿੰਤਨ čĩtan

ਨਿਰਮਲ nirmal

ਜਪੀਐ japīɛ

ਅਰਪੀਐ arpīɛ

ਨਿਹਾਲੁ nihāl

ਨਿਰੰਕਾਰ nirãkār

ਸਚਿ sač

ਧਿਆਇਨਿ tiā̀in

ਸਮਰਥੁ samrath

ਨਦਰਿ nadar

ਨਿਹਾਲਿਆ nihāliā

**ਉਦਮੁ** – ਯਤਨ, ਕੋਸ਼ਿਸ਼, ਉਪਰਾਲਾ।

**ਕਮਾਵਦਿਆ** – ਹੇ ਮਨੁਖ ! ਹਰੀ ਸਿਮਰਨ ਦਾ ਆਹਰ ਕਰਨ ਨਾਲ ਹੀ ਆਤਮ ਜੀਵਨ ਮਿਲਦਾ ਹੈ। ਇਹ ਕਮਾਈ ਕੀਤਿਆਂ ਹੀ ਤੂੰ ਸੁਖ ਪਾਏਂਗਾ।

**ਧਿਆਇਦਿਆ** – ਨਾਮ ਸਿਮਰਨ ਕਰਨ ਨਾਲ ਹੀ ਪ੍ਰਭੂ ਨੂੰ ਮਿਲਿਆ ਜਾ ਸਕਦਾ ਹੈ।

**ਉਤਰੀ ਚਿੰਤ** – ਚਿੰਤਾ ਦਾ ਮਿਟ ਜਾਣਾ। ਨਾਮ ਸਿਮਰਨ ਧਿਆਉਣ ਨਾਲ ਸਾਰੀ ਚਿੰਤਾ ਦੂਰ ਹੋ ਜਾਂਦੀ ਹੈ।

**ਚਿੰਤਨ** – ਸੋਚ, ਵਿਚਾਰ। ਹੇ ਪ੍ਰਭੂ ! ਐਸੀ ਮਿਹਰ ਕਰੋ ਕਿ ਨੇਕ ਖਿਆਲ ਹੀ ਸੋਚਾਂ।

**ਨਿਰਮਲ** – ਮੈਲ ਰਹਿਤ, ਸਾਫ਼, ਸਵੱਛ। ਮਿਹਰ ਕਰੋ ਪ੍ਰਭੂ! ਕਿ ਪਵਿੱਤਰ ਸਤਸੰਗ ਕਰੀਏ।

**ਜਪੀਐ** – ਸਿਮਰਨ ਕਰਨਾ, ਯਾਦ ਕਰਨਾ। ਮਿਹਰ ਕਰੋ ਪ੍ਰਭੂ! ਹਮੇਸ਼ਾ ਪਰਮੇਸ਼ਰ ਨੂੰ ਜਪਾਂ ਅਤੇ ਹਰੀ ਨਾਮ ਨੂੰ ਇਕ ਘੜੀ ਵੀ ਨਾ ਭੁਲਾਵਾਂ।

**ਅਰਪੀਐ** – ਜਿਸ ਗੁਰੂ ਨੂੰ ਮਿਲ ਕੇ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ ਉਸ ਪਰਮਾਤਮਾ ਅੱਗੇ ਆਪਣਾ ਆਪ ਸਮਰਪਣ ਕਰਨਾ ਚਾਹੀਦਾ ਹੈ।

**ਨਿਹਾਲੁ** – ਪ੍ਰਸੰਨ, ਖੁਸ਼, ਕ੍ਰਿਤਾਰਥ। ਜੇ ਪ੍ਰਭੂ ਮਨ ਵਿਚ ਆ ਵਸੇ ਤਾਂ ਚਿਤ ਨਿਹਾਲ ਹੋ ਜਾਂਦਾ ਹੈ।

**ਨਿਰੰਕਾਰ** – ਪਰਮਾਤਮਾ, ਜਿਸ ਦਾ ਵਜੂਦ ਹੋਵੇ ਪਰ ਆਕਾਰ ਨਾ ਹੋਵੇ, ਉਸ ਨੂੰ ਕੌਣ ਛੂਹ ਸਕਦਾ ਹੈ।

**ਸਚਿ** – ਭਗਤਾਂ ਦੇ ਸਿਮਰਨ ਕਾਰਨ ਉਹ ਸੱਚਾ

ਪ੍ਰਭੂ ਭਗਤਾਂ ਦੇ ਮਨਾਂ ਵਿਚ ਆ ਵਸਦਾ ਹੈ ਤੇ ਉਹਨਾਂ ਦੇ ਅੰਦਰ ਸਮਾ ਜਾਂਦਾ ਹੈ।

**ਧਿਆਇਨਿ** – ਉਸ ਪ੍ਰਭੂ ਦਾ ਜਾਪ, ਸਿਮਰਨ ਕਰਨਾ ਚਾਹੀਦਾ ਹੈ ਜੋ ਸਭਨਾਂ ਨੂੰ ਰਖਣ ਵਾਲਾ ਹੈ।

**ਸਮਰਥੁ ਨਦਰਿ ਨਿਹਾਲਿਆ** – ਸਰਬ ਸ਼ਕਤੀਮਾਨ ਪਰਮਾਤਮਾ ਸਭਨਾਂ ਉਪਰ ਹਾਕਮ ਹੈ ਅਤੇ ਮਿਹਰ ਦੀ ਨਜ਼ਰ ਨਾਲ ਸੁਖੀ ਕਰ ਦੇਣ ਵਾਲਾ ਹੈ।

## ਉਦਮੁ ਕੀਆ ਕਰਾਇਆ

uddam kīā karāiā

ਉੱਦਮ ਨਾਲ ਗੁਰ ਨਾਮੁ ਦ੍ਰਿੜਾਇਆ ਜਾਂਦਾ ਹੈ। ਭਰਮ ਬਿਦਾਰਿਆ ਜਾਂਦਾ ਹੈ। ਸਚੁ ਦਾ ਚਾਨਣ ਹੁੰਦਾ ਹੈ। ਇਹ ਦੈਵੀ ਸਚੁ, ਇਸ ਉਦਮ ਕਰਕੇ ਗੁਰ ਹੁਕਮਿ ਵਿਚ ਬੜਦਾ ਹੈ।

ਆਸਾ ਮਹਲਾ ੫ ॥ **ਉਦਮੁ ਕੀਆ ਕਰਾਇਆ ਆਰੰਭੁ ਰਚਾਇਆ** ॥ ਨਾਮੁ ਜਪੇ ਜਪਿ ਜੀਵਣਾ **ਗੁਰਿ ਮੰਤ੍ਰੁ ਦ੍ਰਿੜਾਇਆ** ॥ ੧ ॥ ਪਾਇ ਪਰਹ ਸਤਿਗੁਰੂ ਕੈ **ਜਿਨਿ ਭਰਮੁ ਬਿਦਾਰਿਆ** ॥ ਕਰਿ ਕਿਰਪਾ ਪ੍ਰਭਿ ਆਪਣੀ **ਸਚੁ ਸਾਜਿ ਸਵਾਰਿਆ** ॥ ੧ ॥ ਰਹਾਉ ॥ ਕਰੁ ਗਹਿ ਲੀਨੇ ਆਪਣੇ **ਸਚੁ ਹੁਕਮਿ ਰਜਾਈ** ॥ ਜੋ ਪ੍ਰਭਿ ਦਿਤੀ ਦਾਤਿ ਸਾ ਪੂਰਨ ਵਡਿਆਈ ॥ ੨ ॥ ਸਦਾ ਸਦਾ ਗੁਣ ਗਾਈਅਹਿ ਜਪਿ ਨਾਮੁ ਮੁਰਾਰੀ ॥ **ਨੇਮੁ ਨਿਬਾਹਿਓ ਸਤਿਗੁਰੂ** ਪ੍ਰਭਿ ਕਿਰਪਾ ਧਾਰੀ ॥ ੩ ॥ ਨਾਮੁ ਧਨੁ ਗੁਣ ਗਾਉ ਲਾਭੁ ਪੂਰੈ ਗੁਰਿ ਦਿਤਾ ॥ **ਵਣਜਾਰੇ ਸੰਤ ਨਾਨਕਾ ਪ੍ਰਭੁ ਸਾਹੁ ਅਮਿਤਾ** ॥ ੪ ॥

ਅ.ਗ.ਮ.ਪ, ੩੯੯

**ਉਦਮੁ** uddam

**ਆਰੰਭੁ ਰਚਾਇਆ** ārā̃b račāiā

ਗੁਰਿ ਮੰਤ੍ਰ ਦ੍ਰਿੜਾਇਆ

gur mãtr driṛāiā

ਜਿਨਿ ਭਰਮੁ ਬਿਦਾਰਿਆ jin pàrm bidāriā

ਸਚੁ ਸਾਜਿ ਸਵਾਰਿਆ sač sāj swāriā

ਸਚੁ ਹੁਕਮਿ ਰਜਾਈ sač hukm razāī

ਨੇਮੁ ਨਿਬਾਹਿਓ ਸਤਿਗੁਰੂ
nem nibáio satgurū

ਵਣਜਾਰੇ ਸੰਤ ਨਾਨਕਾ waṇjāre sãt nānkā

ਪ੍ਰਭੁ ਸਾਹੁ ਅਮਿਤਾ práb sāho amitā

**ਉਦਮ** – ਯਤਨ, ਕੋਸ਼ਿਸ਼, ਉਪਰਾਲਾ।

**ਆਰੰਭ ਰਚਾਇਆ** – ਜਿਵੇਂ ਗੁਰੂ ਨੇ ਉੱਦਮ ਕਰਨ ਲਈ ਪ੍ਰੇਰਨਾ ਕੀਤੀ ਹੈ ਤਿਵੇਂ ਹੀ ਮੈਂ ਉੱਦਮ ਕੀਤਾ ਹੈ ਅਤੇ ਪਰਮਾਤਮਾ ਦਾ ਨਾਮ ਜਪਣ ਦੇ ਉੱਦਮ ਦਾ ਮੁੱਢ ਬੰਨ੍ਹ ਦਿੱਤਾ ਹੈ।

**ਗੁਰਿ ਮੰਤ੍ਰ ਦ੍ਰਿੜਾਇਆ** – ਗੁਰੂ ਹੀ ਜੀਵ ਦੇ ਹਿਰਦੇ ਵਿਚ ਨਾਮ-ਮੰਤਰ ਪੱਕਾ ਕਰ ਕੇ ਟਿਕਾਅ ਦਿੰਦਾ ਹੈ।

**ਜਿਨਿ ਭਰਮੁ ਬਿਦਾਰਿਆ** – ਉਸ ਗੁਰੂ ਦੇ ਪੈਰੀਂ ਪੈਣਾ ਚਾਹੀਦਾ ਹੈ ਜਿਸ ਨੇ ਭਰਮ ਦੂਰ ਕੀਤਾ ਹੈ।

**ਸਚੁ ਸਾਜਿ ਸਵਾਰਿਆ** – ਪਰਮਾਤਮਾ ਨੇ ਆਪਣੀ ਕਿਰਪਾ ਨਾਲ ਆਪਣਾ ਸਦਾ ਥਿਰ ਨਾਮ ਜਪਣ ਦਾ ਰਸਤਾ ਦਸ ਕੇ ਸਾਡਾ ਜੀਵਨ ਸੁਥਰਾ ਬਣਾ ਦਿੱਤਾ ਹੈ।

**ਸਚੁ ਹੁਕਮਿ ਰਜਾਈ** – ਉਹ ਰਜਾ ਦਾ ਮਾਲਕ ਪਰਮਾਤਮਾ ਜੋ ਸਦਾ ਥਿਰ ਰਹਿਣ ਵਾਲਾ ਹੈ, ਉਹ ਆਪਣੇ ਹੁਕਮ ਵਿਚ ਹੀ ਜੀਵ ਦਾ ਹਥ ਫੜ ਕੇ ਆਪਣੇ ਚਰਨਾਂ ਵਿਚ ਲੀਨ ਕਰ ਲੈਂਦਾ ਹੈ।

**ਨੇਮੁ ਨਿਬਾਹਿਓ ਸਤਿਗੁਰੂ** – ਜੋ ਸਦਾ ਪਰਮਾਤਮਾ ਦਾ ਨਾਮ ਜਪਦਾ ਹੈ ਅਤੇ ਪ੍ਰਭੂ ਵੀ ਉਸ ਉੱਤੇ ਮਿਹਰ ਕਰਦਾ ਹੈ ਤੇ ਗੁਰੂ ਜੀਵ ਦਾ ਨਾਮ ਜਪਣ ਦਾ ਨੇਮ ਤੋੜ ਚਾੜ੍ਹ ਦਿੰਦਾ ਹੈ।

**ਵਣਜਾਰੇ ਸੰਤ ਨਾਨਕਾ** – ਪਰਮਾਤਮਾ ਦਾ ਨਾਮ ਹੀ ਜੀਵ ਧਨ ਹੈ। ਜੋ ਹਮੇਸ਼ਾਂ ਪਰਮਾਤਮਾ ਦੇ ਗੁਣ ਗਾਉਂਦਾ ਹੈ ਅਤੇ ਪੂਰੇ ਗੁਰੂ ਨੇ ਉਸ ਨੂੰ ਮਨੁੱਖਾ ਜਨਮ ਵਿਚ ਕੀਤੇ ਜਾਣ ਵਾਲੇ ਵਣਜ ਦਾ ਇਹ ਲਾਭ ਦਿੱਤਾ ਹੈ।

**ਪ੍ਰਭੁ ਸਾਹੁ ਅਮਿਤਾ** – ਨਾਮ ਰਸ ਦਾ ਸ਼ਾਹੂਕਾਰ ਪਰਮਾਤਮਾ ਬੇਅੰਤ ਤਾਕਤ ਦਾ ਮਾਲਕ ਹੈ। ਉਸ ਦੇ ਸੰਤ ਜਨ ਉਸ ਦੀ ਮਿਹਰ ਨਾਲ ਹੀ ਉਸ ਦੇ ਨਾਮ ਦੇ ਵਣਜਾਰੇ ਹਨ। ਮਨੁਖਾ ਜਨਮ ਦਾ ਲਾਭ ਹਾਸਲ ਕਰਨ ਲਈ ਸੰਤ ਜਨਾ ਦੀ ਸ਼ਰਨ ਪੈਣਾ ਚਾਹੀਦਾ ਹੈ।

### ਸਾਧੂ ਸੰਗਿ ਭਇਆ ਮਨਿ ਉਦਮੁ

sádū sãg pèā man uddam

ਸਾਧੂ ਦੇ ਸੰਗ ਵਿਚ ਦੈਵੀ ਉੱਦਮੁ ਨਾਲ ਸਭ ਚਿੰਤਾ ਮਿਟ ਜਾਂਦੀ ਹੈ। ਸਹਜ ਧੁਨਿ

ਉਪਜਦੀ ਹੈ। ਸਭ ਰੋਗਾਂ ਦਾ ਨਾਸ ਹੁੰਦਾ ਹੈ। ਗੁਰਮੁਖ ਅੱਠੇ ਪਹਿਰ ਸਤਿਗੁਰ ਦੀ ਆਰਾਧਨਾ ਕਰਦਾ ਹੈ, ਉਸ ਦੇ ਸਭ ਕਲੇਸ਼ ਕੱਟੇ ਜਾਂਦੇ ਹਨ। ਉਸ ਦੀ ਘਾਲ ਪੂਰੀ ਹੁੰਦੀ ਹੈ। ਉਸ ਨੂੰ ਸੁਖ ਸੰਪਤਿ ਰਾਸ ਆਉਂਦੀ ਹੈ। ਉਹ ਆਪਣੇ ਕਰਤਾਰ, ਖਸਮ, ਮਾਲਕ ’ਤੇ ਭਰੋਸਾ ਰਖਦਾ ਹੈ ਤੇ ਸਭ ਰਿੱਧਾਂ ਸਿੱਧਾਂ ਨੂੰ ਮਾਣਦਾ ਹੈ। ਉਸ ਦੇ ਸਭ ਅੰਦੇਸੇ ਦੂਰ ਹੋ ਜਾਂਦੇ ਹਨ।

**ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ ਗਾਈ** ॥ ਮਿਟਿ ਗਈ ਚਿੰਤਾ **ਸਿਮਰਿ ਅਨੰਤਾ** ਸਾਗਰੁ ਤਰਿਆ ਭਾਈ ॥ ੧ ॥ ਹਿਰਦੈ ਹਰਿ ਕੇ ਚਰਣ ਵਸਾਈ ॥ ਸੁਖੁ ਪਾਇਆ **ਸਹਜ ਧੁਨਿ ਉਪਜੀ ਰੋਗਾ ਘਾਣਿ ਮਿਟਾਈ** ॥ ਰਹਾਉ ॥ ਕਿਆ ਗੁਣ ਤੇਰੇ ਆਖਿ ਵਖਾਣਾ ਕੀਮਤਿ ਕਹਣੁ ਨ ਜਾਈ ॥ ਨਾਨਕ ਭਗਤ ਭਏ ਅਬਿਨਾਸੀ ਅਪੁਨਾ ਪ੍ਰਭੁ ਭਇਆ ਸਹਾਈ ॥ ੨ ॥ ੧੩ ॥ ੪੧ ॥ ਸੋਰਠਿ ਮਃ ੫ ॥ **ਗਏ ਕਲੇਸ ਰੋਗ ਸਭਿ ਨਾਸੇ** ਪ੍ਰਭਿ ਅਪੁਨੈ ਕਿਰਪਾ ਧਾਰੀ ॥ ਆਠ ਪਹਰ ਆਰਾਧਹੁ ਸੁਆਮੀ **ਪੂਰਨ ਘਾਲ**

**ਹਮਾਰੀ** ॥ ੧ ॥ ਹਰਿ ਜੀਉ ਤੂ **ਸੁਖ ਸੰਪਤਿ ਰਾਸਿ** ॥ ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ ॥ ਰਹਾਉ ॥ **ਜੋ ਮਾਗਉ ਸੋਈ ਸੋਈ ਪਾਵਉ** ਅਪਨੇ ਖਸਮ ਭਰੋਸਾ ॥ ਕਹੁ ਨਾਨਕ ਗੁਰੁ ਪੂਰਾ ਭੇਟਿਓ **ਮਿਟਿਓ ਸਗਲ ਅੰਦੇਸਾ** ॥ ੨ ॥ ੧੪ ॥ ੪੨ ॥

ਅ.ਗ.ਮ.ਪ, ੬੧੯

ਉਦਮੁ uddam

ਨਾਮੁ nām

ਰਤਨੁ ratan

ਸਿਮਰਿ simar

ਅਨੰਤਾ anãtā

ਸਹਜ ਧੁਨਿ sɛ́j tùn

ਰੋਗਾ rogā

ਘਾਣਿ kā̀ṇ

ਕਲੇਸ kles

ਰੋਗ rog

ਨਾਸੇ nāse

ਪੂਰਨ pūran

ਘਾਲ kā̀l

ਸੁਖ sukh

ਸੰਪਤਿ sãpt

ਰਾਸਿ rās

ਮਾਗਉ māgɔ

ਪਾਵਉ pāwɔ

ਅੰਦੇਸਾ ãdesā

**ਉਦਮੁ** - ਯਤਨ, ਕੋਸ਼ਿਸ਼, ਉਪਰਾਲਾ, ਹਿੰਮਤ।

**ਨਾਮੁ ਰਤਨੁ ਜਸੁ ਗਾਈ** - ਸਾਧ ਸੰਗਤ ਵਿਚ ਜਾ ਕੇ ਮਨ ਵਿਚ ਉਤਸ਼ਾਹ ਪੈਦਾ ਹੋਇਆ ਤੇ ਅਮੋਲਕ ਰਤਨ ਹਰੀ ਨਾਮ ਰੂਪ ਗੁਣ ਗਾਇਆ।

**ਸਿਮਰਿ ਅਨੰਤਾ** - ਬੇਅੰਤ ਹਰੀ ਨੂੰ ਸਿਮਰ ਕੇ ਦੁਖ ਦੇ ਸਮੁੰਦਰ ਤੋਂ ਪਾਰ ਹੋ ਜਾਈਦਾ ਹੈ।

**ਸਹਜ ਧੁਨਿ ਉਪਜੀ** - ਹਰੀ ਨੂੰ ਸਿਮਰ ਕੇ ਆਤਮਕ ਆਨੰਦ ਪ੍ਰਾਪਤ ਕਰ ਲਿਆ ਹੈ।

**ਰੋਗਾ ਘਾਣਿ ਮਿਟਾਈ** - ਬਿਮਾਰੀਆਂ ਦੀ ਘਾਣਿ ਦੂਰ ਕਰ ਦਿੱਤੀ, ਰੋਗਾਂ ਦੀ ਜਿਲ੍ਹਣ ਵਿੱਚੋਂ ਖਲਾਸੀ ਹੋਈ।

**ਗਏ ਕਲੇਸ** - ਜਿਸ ਵੀ ਮਨੁਖ ਦੇ ਉਪਰ ਪਰਮਾਤਮਾ ਨੇ ਮਿਹਰ ਕੀਤੀ ਉਸ ਦੇ ਸਾਰੇ ਮਾਨਸਿਕ ਦੁਖ ਅਤੇ ਤਕਲੀਫ਼ਾਂ ਦੂਰ ਹੋ ਗਈਆਂ।

**ਰੋਗ ਸਭਿ ਨਾਸੇ** - ਸਭ ਰੋਗ, ਕਲੇਸ਼ ਅਤੇ ਬੀਮਾਰੀਆਂ ਦੂਰ ਹੋ ਗਈਆਂ।

**ਪੂਰਨ ਘਾਲ ਹਮਾਰੀ** - ਅੱਠੇ ਪਹਿਰ ਹਰੀ ਨੂੰ ਸਿਮਰਨ ਨਾਲ ਸਾਡੀ ਜੀਵਾਂ ਦੀ ਮਿਹਨਤ ਸਫਲ ਹੁੰਦੀ ਹੈ।

**ਸੁਖ ਸੰਪਤਿ ਰਾਸਿ** - ਪਰਮਾਤਮਾ ਹੀ ਆਤਮਕ ਆਨੰਦ ਦਾ ਧਨ ਸਰਮਾਇਆ ਦੇਣ ਵਾਲਾ ਹੈ ਅਤੇ ਸਾਰੇ ਸੁੱਖਾਂ ਦੀ ਦੌਲਤ ਅਤੇ ਪੂੰਜੀ ਹੈ।

**ਜੋ ਮਾਗਉ ਸੋਈ ਸੋਈ ਪਾਵਉ**-ਆਪਣੇ ਮਾਲਕ ਦੇ ਭਰੋਸੇ ਨਾਲ, ਵਿਸ਼ਵਾਸ ਨਾਲ ਆਪਣ ਪ੍ਰਭੂ ਤੋਂ ਜੋ ਵੀ ਮੰਗੋ,ਉਹ ਹੀ ਪ੍ਰਾਪਤ ਹੁੰਦਾ ਹੈ।

**ਮਿਟਿਓ ਸਗਲ ਅੰਦੇਸਾ** - ਜਿਸ ਮਨੁਖ ਨੂੰ ਪੂਰਾ ਪ੍ਰਭੂ ਮਿਲ ਗਿਆ, ਜਿਸ ਨੇ ਪ੍ਰਭੂ ਦੇ ਦਰਸ਼ਨ ਕੀਤੇ, ਉਸ ਦੇ ਸਾਰੇ ਡਰ, ਫਿਕਰ, ਚਿੰਤਾ ਦੂਰ ਹੋ ਗਏ।

## **ਉਦਰ** udar

ਨਾਂਵ ਪੁਲਿੰਗ
ਕੁਖ, ਪੇਟ

## **ਉਦਰ ਮੰਝਾਰਿ** udar mãjā̀r

ਗੁਰਮੁਖ ਆਪਣੇ ਕਰਤਾਰ ਨੂੰ ਚਿਤਵਦਾ ਹੈ, ਧਿਆਉਂਦਾ ਹੈ ਅਤੇ ਉਦਰ ਮੰਝਾਰਿ ਵਿਚ ਨਹੀਂ ਫਸਦਾ। ਮਨਮੁਖ ਦੂਜੇ ਭਾਇ ਵਿਚ ਗ੍ਰਸਿਆ ਹੋਇਆ ਮੂੜ੍ਹ ਹੈ ਅਤੇ ਕੂੜ ਦੇ ਜੰਜਾਲ ਵਿਚ ਜਕੜਿਆ ਹੈ। ਇਸੇ ਚੱਕਰ ਵਿਚ ਰੈਣਿ ਵਿਹਾ ਦਿੰਦਾ ਹੈ। ਝੂਠੀ ਮਾਇਆ ਦੇ ਧੰਦਿਆਂ ਵਿਚ ਫਸਿਆ ਮਨਮੁਖ ਜਦੋਂ ਪਛਤਾਉਂਦਾ ਹੈ, ਉਸਦੇ ਜੀਵਨ ਦੇ ਸਾਸ ਪੂਰੇ ਹੋ ਜਾਂਦੇ ਹਨ। ਗੁਰਮੁਖ ਹਰੀ ਦੇ ਚਰਣਾਂ ਵਿਚ ਲਿਵ ਲਾ ਕੇ ਆਪਣਾ ਜਨਮ ਸਕਾਰਥ ਕਰਦਾ ਹੈ।

**ਸਿਰੀਰਾਗੁ ਮਹਲਾ ੪ ॥ ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ**

ਪਾਇਆ **ਉਦਰ ਮੰਝਾਰਿ** ॥ **ਹਰਿ ਧਿਆਵੈ ਹਰਿ ਉਚਰੈ** ਵਣਜਾਰਿਆ ਮਿਤ੍ਰਾ ਹਰਿ **ਹਰਿ ਨਾਮੁ ਸਮਾਰਿ** ॥ ਹਰਿ ਹਰਿ ਨਾਮੁ ਜਪੇ ਆਰਾਧੇ ਵਿਚਿ ਅਗਨੀ ਹਰਿ ਜਪਿ ਜੀਵਿਆ ॥ **ਬਾਹਰਿ ਜਨਮੁ ਭਇਆ ਮੁਖਿ ਲਾਗਾ** ਸਰਸੇ ਪਿਤਾ ਮਾਤ ਥੀਵਿਆ ॥ **ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਣੀ** ਕਰਿ ਹਿਰਦੈ ਗੁਰਮੁਖਿ ਬੀਚਾਰਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹਰਿ ਜਪੀਐ ਕਿਰਪਾ ਧਾਰਿ ॥ ੧ ॥ ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਾਗਾ **ਦੂਜੈ ਭਾਇ** ॥ ਮੇਰਾ ਮੇਰਾ ਕਰਿ ਪਾਲੀਐ ਵਣਜਾਰਿਆ ਮਿਤ੍ਰਾ ਲੇ ਮਾਤ ਪਿਤਾ ਗਲਿ ਲਾਇ ॥ ਲਾਵੈ ਮਾਤ ਪਿਤਾ ਸਦਾ ਗਲ ਸੇਤੀ ਮਨਿ ਜਾਣੈ ਖਟਿ ਖਵਾਏ ॥ **ਜੋ ਦੇਵੈ ਤਿਸੈ ਨ ਜਾਣੈ ਮੂੜਾ ਦਿਤੇ ਨੋ ਲਪਟਾਏ** ॥ ਕੋਈ ਗੁਰਮੁਖਿ ਹੋਵੈ ਸੁ ਕਰੈ ਵੀਚਾਰੁ ਹਰਿ ਧਿਆਵੈ ਮਨਿ ਲਿਵ ਲਾਇ ॥ ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਤਿਸੁ ਕਾਲੁ ਨ ਕਬਹੂੰ ਖਾਇ ॥ ੨ ॥ ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਗਾ **ਆਲਿ ਜੰਜਾਲਿ** ॥ **ਧਨੁ ਚਿਤਵੈ ਧਨੁ ਸੰਚਵੈ** ਵਣਜਾਰਿਆ ਮਿਤ੍ਰਾ ਹਰਿ ਨਾਮਾ ਹਰਿ ਨ ਸਮਾਲਿ ॥ ਹਰਿ ਨਾਮਾ ਹਰਿ ਹਰਿ ਕਦੇ ਨ ਸਮਾਲੈ ਜਿ ਹੋਵੈ ਅੰਤਿ ਸਖਾਈ ॥ **ਇਹੁ ਧਨੁ ਸੰਪੈ** ਮਾਇਆ ਝੂਠੀ ਅੰਤਿ ਛੋਡਿ ਚਲਿਆ ਪਛੁਤਾਈ ॥ ਜਿਸ ਨੋ ਕਿਰਪਾ ਕਰੇ ਗੁਰੁ ਮੇਲੇ ਸੋ ਹਰਿ ਹਰਿ ਨਾਮੁ ਸਮਾਲਿ ॥ ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਸੇ ਜਾਇ ਮਿਲੇ ਹਰਿ ਨਾਲਿ ॥ ੩ ॥ ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ **ਹਰਿ ਚਲਣ ਵੇਲਾ ਆਦੀ** ॥ ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ **ਸਭ ਚਲੀ ਰੈਣਿ ਵਿਹਾਦੀ** ॥ ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ ॥ ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖ ਖੋਵਹੁ ॥ ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓੁ ਰੈਣਿ ਭਗਤਾ ਦੀ ॥੪॥੧॥੩॥

ਅ.ਗ.ਮ. ੪, ੭੬

ਉਦਰ udar

ਹਰਿ ਧਿਆਵੈ har tiā̀wɛ

ਹਰਿ ਉਚਰੈ har učrɛ

ਹਰਿ ਨਾਮੁ ਸਮਾਰਿ har nām smār

ਬਾਹਰਿ ਜਨਮੁ bāhar janam

ਭਇਆ ਮੁਖਿ ਲਾਗਾ pɛ̀ā mukh lāgā

ਜਿਸ ਕੀ ਵਸਤੁ jis kī wast

ਤਿਸੁ ਚੇਤਹੁ ਪ੍ਰਾਣੀ tis četɔ prāṇī

ਦੂਜੈ ਭਾਇ dūjɛ pā̀e

ਜੋ ਦੇਵੈ jo dewɛ

ਤਿਸੈ ਨ ਜਾਣੈ ਮੂੜਾ tisɛ na jāṇɛ mū́ṛā

ਦਿਤੇ ਨੋ ਲਪਟਾਏ ditte no lapṭāe

ਆਲਿ ਜੰਜਾਲਿ āl jā̃jāl

ਧਨੁ ਚਿਤਵੈ tàn čitwɛ

ਧਨੁ ਸੰਚਵੈ tàn sā̃čwɛ

ਇਹੁ ਧਨੁ ਸੰਪੈ é tàn sā̃pɛ

ਹਰਿ ਚਲਣ ਵੇਲਾ ਆਦੀ har čalaṇ welā ādī

ਸਭ ਚਲੀ ਰੈਣਿ ਵਿਹਾਦੀ sáb čalī rɛṇ wihādī

**ਉਦਰ** – ਕੁਖ, ਪੇਟ।

**ਹਰਿ ਧਿਆਵੈ** – ਹਰੀ ਨਾਮ ਦਾ ਵਣਜ ਕਰਨ ਆਏ ਜੀਵ ਨੂੰ ਪਰਮਾਤਮਾ ਮਾਂ ਦੇ ਪੇਟ ਵਿਚ ਨਿਵਾਸ ਦਿੰਦਾ ਹੈ ਅਤੇ ਜੀਵ ਮਾਂ ਦੇ ਪੇਟ ਵਿਚ ਪਰਮਾਤਮਾ ਦਾ ਧਿਆਨ ਧਰਦਾ ਹੈ।

**ਹਰਿ ਉਚਰੈ** – ਪਰਮਾਤਮਾ ਦਾ ਨਾਮ ਉਚਾਰਦਾ ਹੈ।

**ਹਰਿ ਨਾਮੁ ਸਮਾਰਿ** – ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾ ਕੇ ਉਸ ਨੂੰ ਯਾਦ ਕਰਦਾ ਹੈ।

**ਬਾਹਰਿ ਜਨਮੁ** – ਮਾਂ ਦੇ ਪੇਟ ਵਿੱਚੋਂ ਬਾਹਰ ਆ ਕੇ ਜਨਮ ਲੈਂਦਾ ਹੈ।

**ਭਇਆ ਮੁਖਿ ਲਾਗਾ** – ਮਾਂ-ਪਿਉ ਦੇ ਮੱਥੇ ਲਗਦਾ ਹੈ ਅਤੇ ਮਾਂ-ਪਿਉ ਪ੍ਰਸੰਨ ਹੁੰਦੇ ਹਨ।

**ਜਿਸ ਕੀ ਵਸਤੁ** – ਜਿਸ ਵਾਹਿਗੁਰੂ ਦੀ ਦਿੱਤੀ ਹੋਈ ਵਸਤ (ਉਹ ਬਾਲਕ) ਹੈ।

**ਤਿਸੁ ਚੇਤਹੁ ਪ੍ਰਾਣੀ** – ਉਸ ਨੂੰ ਯਾਦ ਕਰੋ, ਗੁਰੂ ਦੀ ਸਿਖਿਆ ਨੂੰ ਹਿਰਦੇ ਵਿਚ ਵਿਚਾਰ ਕੇ ਉਸ ਪ੍ਰਭੂ ਨੂੰ ਯਾਦ ਕਰੋ।

**ਦੂਜੈ ਭਾਇ** – ਜ਼ਿੰਦਗੀ ਰੂਪ ਰਾਤ ਦੇ ਦੂਜੇ ਪਹਿਰ ਵਿਚ ਮਨ (ਦਵੈਤ ਭਾਵ ਵਿਚ) ਵਾਹਿਗੁਰੂ ਨੂੰ ਛਡ ਕੇ ਕਿਸੇ ਹੋਰ ਦੇ ਪਿਆਰ ਵਿਚ ਲੀਨ ਹੋ ਜਾਂਦਾ ਹੈ।

**ਜੋ ਦੇਵੈ** – ਜਿਹੜਾ ਪੁੱਤਰ ਧਨ ਆਦਿ ਦਿੰਦਾ ਹੈ।

**ਤਿਸੈ ਨ ਜਾਣੈ ਮੂੜਾ** – ਮੂਰਖ ਮਨੁਖ ਉਸ ਪਰਮਾਤਮਾ ਨੂੰ ਨਹੀਂ ਪਛਾਣਦਾ।

**ਦਿਤੇ ਨੋ ਲਪਟਾਏ** – ਪਰਮਾਤਮਾ ਦੀ ਦਿੱਤੀ ਹੋਈ ਦਾਤ ਨੂੰ ਚੰਬੜਦਾ ਹੈ। ਪ੍ਰਭੂ ਦੀ ਦਿੱਤੀ ਦਾਤ ਨੂੰ ਮੋਹ ਕਰਦਾ ਹੈ।

**ਆਲਿ ਜੰਜਾਲਿ** – ਜ਼ਿੰਦਗੀ ਰੂਪ ਰਾਤ ਦੇ ਤੀਜੇ ਪਹਿਰ ਵਿਚ ਜੀਵ ਦਾ ਮਨ ਪਰਿਵਾਰਿਕ ਪ੍ਰਪੰਚ (ਘਰ ਅਤੇ ਦੁਨੀਆਂ ਦੇ ਟੰਟੇ, ਘਰ ਦਾ ਮੋਹ ਅਤੇ ਦੁਨੀਆਂ ਦੇ ਝਮੇਲੇ) ਵਿਚ ਲਗ ਜਾਂਦਾ ਹੈ।

**ਧਨੁ ਚਿਤਵੈ** – ਦੁਨੀਆਂ ਦੇ ਧੰਦਿਆਂ ਵਿਚ ਫਸ ਕੇ ਮਨੁਖ ਧਨ ਬਾਰੇ ਹੀ ਸੋਚਦਾ ਹੈ।

**ਧਨੁ ਸੰਚਵੈ** – ਧਨ ਹੀ ਇਕੱਠਾ ਕਰਦਾ ਹੈ, ਜੋੜਦਾ ਹੈ ਪਰ ਹਰੀ ਨਾਮ ਦਾ ਸਿਮਰਨ ਨਹੀਂ ਕਰਦਾ।

**ਇਹੁ ਧਨੁ ਸੰਪੈ** – ਇਹ ਧਨ, ਮਾਲ, ਪਦਾਰਥ ਸਦਾ ਸਾਥ ਨਿਭਾਉਣ ਵਾਲੇ ਨਹੀਂ ਹਨ। ਇਹ ਧਨ ਸੰਪਤੀ ਮਾਇਆਵੀ ਭੁਲਾਵਾ ਹੈ।

**ਹਰਿ ਚਲਣ ਵੇਲਾ ਆਦੀ** – ਜ਼ਿੰਦਗੀ ਰੂਪ ਰਾਤ ਦੇ ਚੌਥੇ ਪਹਿਰ ਵਿਚ ਹਰੀ ਨਾਮ ਦਾ ਵਣਜ ਕਰਨ ਆਇਆ ਜੀਵ, ਇੱਥੋਂ ਤੁਰਨ ਦਾ ਸਮਾਂ ਲੈ ਕੇ ਹੀ ਆਉਂਦਾ ਹੈ।

**ਸਭ ਚਲੀ ਰੈਣਿ ਵਿਹਾਦੀ** – ਗੁਰੂ ਨੂੰ ਅਭੁਲ ਜਾਣ ਕੇ ਗੁਰੂ ਦੀ ਸ਼ਰਨ ਪਵੋ, ਜ਼ਿੰਦਗੀ ਦੀ ਸਾਰੀ ਰਾਤ ਬੀਤਦੀ ਜਾ ਰਹੀ ਹੈ।

## ਉਦਰ udar

ਨਾਂਵ ਪੁਲਿੰਗ
ਉਦਾਸ ਹੋਣਾ, ਨਿਰਾਸ਼ ਹੋਣਾ, ਮਾਯੂਸ ਹੋਣਾ

## ਉਦਰ ਨਾਹੀ udar nāhī

ਮਰਦਾਨੇ ਨੇ ਕਿਹਾ ਕਿ ਕੋਈ ਵੀ ਸ਼ਹਿਰ ਨੇੜੇ ਨਜ਼ਰ ਨਹੀਂ ਆਉਂਦਾ। ਉਜਾੜ ਵਿਚ ਹੀ ਤੁਰੇ ਜਾਂਦੇ ਹਾਂ। ਗੁਰੂ ਨਾਨਕ ਨੇ ਪੁੱਛਿਆ, ਮਰਦਾਨਿਆ ਭੁੱਖ ਤਾਂ ਨਹੀਂ ਲੱਗੀ। ਮਰਦਾਨੇ ਨੇ ਕਿਹਾ : ਭੁੱਖ ਤਾਂ ਲੱਗੀ ਹੈ ਪਰ ਇਥੇ ਖਾਣ ਨੂੰ ਕੀ ਪਿਆ ਹੈ। ਗੁਰੂ ਜੀ ਨੇ ਕਿਹਾ : ਮਰਦਾਨਿਆ! ਓਧਰ ਨਾ। ਔਹ ਵੇਖ ਸ਼ਹਿਰ ਨਜ਼ਰ ਆਉਂਦਾ ਹੈ। ਜੋ ਤੇਰਾ ਮਨ ਕਰੇ, ਖਾ ਲਵੀਂ। ਮਰਦਾਨੇ ਨੇ ਉੱਤਰ ਦਿੱਤਾ ਜੀ ਇਉਂ ਤਾਂ ਕਿਸੇ ਦਿਨ ਭੁੱਖੇ ਮਰਦੇ ਦੀ ਜਾਨ ਨਿਕਲ ਜਾਊ। ਗੁਰੂ ਨਾਨਕ ਨੇ ਕਿਹਾ ਮਰਦਾਨਿਆ! ਇਉਂ ਨਹੀਂ ਨਿਕਲਦੀ। ਡਰ ਨਾ। ਮਰਦਾਨੇ ਨੇ ਕਿਹਾ ਕਿ ਤੁਸੀਂ ਸੱਚ ਬੋਲਦੇ ਹੋ। ਤੁਹਾਨੂੰ ਤਾਂ ਕਿਸੇ ਚੀਜ਼ ਦੀ ਭੁੱਖ (ਤ੍ਰਿਸ਼ਨਾ) ਨਹੀਂ। ਅਸੀਂ ਪਤਾ ਨਹੀਂ ਕਿਉਂ ਤੇਰੇ ਨਾਲ ਭੁੱਖੇ ਭਾਣੇ ਜਿਉਂਦੇ ਫਿਰਦੇ ਹਾਂ।

ਮਰਦਾਨੇ ਆਖਿਆ ਜੀ ਕੋਈ ਸਹਰ ਭੀ ਨਜਰ ਆਵਸੀ ਕਿ **ਉਜਾੜ ਵਿਚ ਚਲੀ ਜਾਸੀਐ**। ਤਾਂ ਗੁਰੂ ਨਾਨਕ ਜੀ ਆਖਿਆ ਕਿਉ ਮਰਦਾਨਾ ਭੁਖ ਲਗੀ ਹੋਈ। ਤਾਂ ਮਰਦਾਨੇ ਆਖਿਆ ਜੀ ਜੇ ਭੁਖ ਲਗੀ ਹੈ ਤਾਂ ਕਿਨ ਕਿਹੁ ਆਣ ਰਖਿਆ ਜੇ ਖਾਈਏ। ਤਾਂ ਗੁਰੂ ਨਾਨਕ ਜੀ ਆਖਿਆ **ਮਰਦਾਨਿਆ ਉਦਰ ਨਾਹੀ**। ਉਹੁ ਵੇਖ ਸਹਰ ਨਜਰ ਆਂਵਦਾ ਹੈ। **ਜੋ ਤੇਰੀ ਖੁਸੀ ਆਵਸੀ ਸੋਈ ਖਾਵੈ**। ਤਾਂ ਮਰਦਾਨੇ ਆਖਿਆ ਜੀ **ਕਿਸੇ ਦਿਨ ਜਿੰਦ ਨਿਕਲ ਵੈਸੀ**। ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆ **ਜੇ ਅਜਾਂ ਜਿੰਦ ਨਿਕਲੀ** ਤਾਂ ਅਸੀ ਭੀ ਪਾਇ ਲਈ ਐਗੇ ਡਰ ਨਾਹੀ। ਮਰਦਾਨੇ ਆਖਿਆ ਜੀ ਤੂੰ ਸਚਾ ਹੈਂ **ਤੈਨੂ ਕਿਸੇ ਦੀ ਤਮਾਇ ਲਗਦੀ ਨਾਹੀ** ਅਸੀ ਕਿਆ ਜਾਪੇ ਤੇਰੇ ਨਾਲ ਕਿਉਂ ਕਰ

ਜੀਵਦੇ ਫਿਰਦੇ ਹਾਂ।

ਭਾਈ ਬਾਲਾ ਜਨਮ ਸਾਖੀ, ੧੯੨

ਉਦਰ udar

ਉਜਾੜ ਵਿਚ ਚਲੀ ਜਾਸੀਐ
ujāṛ wič čalī jāsīɛ

ਮਰਦਾਨਿਆ ਉਦਰ ਨਾਹੀ
mardāniā udar nāhī

ਜੋ ਤੇਰੀ ਖੁਸੀ ਆਵਸੀ jo terī khusī āwsī

ਸੋਈ ਖਾਵੈ soī khāwɛ

ਕਿਸੇ ਦਿਨ ਜਿੰਦ ਨਿਕਲ ਵੈਸੀ
kise din jĩd nikal wɛsī

ਜੇ ਅਜਾਂ ਜਿੰਦ ਨਿਕਲੀ je ajā̃ jĩd

niklī

ਤੈਨੂ ਕਿਸੇ ਦੀ ਤਮਾਇ ਲਗਦੀ ਨਾਹੀ
tɛnū kise dī tmāe lagdī nāhī

**ਉਦਾਸ** udās

ਵਿਸ਼ੇਸ਼ਣ
ਨਿਰਇਛਤ, ਵਿਰਕਤ, ਉਪਰਾਮ, ਨਿਰਲੇਪ, ਮੋਹ–ਰਹਿਤ

**ਮਾਯਾ ਵਿਚ ਉਦਾਸ** māyā wič udās

ਸੱਚਾ ਸਤਿਗੁਰੂ ਚਹੁੰ ਵਰਣਾਂ ਵਿਚ ਉਪਦੇਸ਼ ਦੇ ਕੇ ਗੁਰਮੁਖ ਨੂੰ ਮਾਇਆ ਵਿਚ ਵੀ ਉਦਾਸ ਰਖਦਾ ਹੈ। ਉਸ ਨੂੰ ਗੁਰਮੰਤ੍ਰ ਦੀ ਆਰਾਧਨਾ ਨਾਲ ਜੋੜਦਾ ਹੈ। ਸ਼ਬਦ ਸੁਰਤ ਵਿਚ ਲਿਵ ਲਾਉਂਦਾ ਹੈ।

ਸਤਿਗੁਰ ਸੱਚਾ ਪਾਤਸ਼ਾਹ ਸਾਧ ਸੰਗਤ **ਸਚੁਖੰਡ** ਵਸਾਯਾ॥ **ਗੁਰਸਿਖ** ਲੈ ਗੁਰਸਿਖ ਹੋਇ **ਆਪ ਗਵਾਇ** ਨ ਆਪ ਗਣਾਯਾ॥ ਗੁਰਸਿਖ ਸਭੋ **ਸਾਧਨਾਂ** ਸਾਧਿ ਸਧਾਇ **ਸਾਧ** ਸਦਵਾਯਾ॥ ਚਹੁੰ ਵਰਣਾਂ ਉਪਦੇਸ਼ ਦੇ **ਮਾਯਾ ਵਿਚ ਉਦਾਸ** ਰਹਾਯਾ॥ **ਸੱਚਹੁੰ** ਓਰੈ ਸਭ ਕਿਹੁ ਸੱਚ ਨਾਉਂ ਗੁਰ ਮੰਤ੍ਰ ਦਿੜਾਯਾ॥ ਹੁਕਮੈ ਅੰਦਰ ਸਭ ਕੋ ਮੰਨੈ ਹੁਕਮ ਸੁ ਸੱਚ ਸਮਾਯਾ॥ ਸ਼ਬਦ **ਸੁਰਤਿ** ਲਿਵ ਅਲਖ ਲਖਾਯਾ ॥੧॥

ਵਾਰਾਂ ਭਾਈ ਗੁਰਦਾਸ, ੭

**ਉਦਾਸ** udās

**ਸਚੁਖੰਡ** sačkhãḍ

**ਗੁਰਸਿਖ** gursikh

**ਆਪ ਗਵਾਇ** āp gwāe

**ਸਾਧਨਾਂ** sā́dnā̃

**ਸਾਧ** sā́d

**ਸੱਚਹੁੰ** saččɔ̃

**ਸੁਰਤਿ** surt

**ਉਦਾਸ** – ਨਿਰਇਛਤ, ਵਿਰਕਤ, ਉਪਰਾਮ, ਨਿਰਲੇਪ, ਮੋਹ–ਰਹਿਤ।

**ਸਚੁਖੰਡ** – ਨਿਰਵਾਣ ਪਦ, ਤੁਰੀਆ ਅਵਸਥਾ, ਸੱਚੇ ਰਬ ਨਾਲ ਇਕ ਮਿਕ ਹੋਣ ਦੀ ਅਵਸਥਾ। ਸਤਿਗੁਰ ਜੀ ਸੱਚੇ

ਪਾਤਸ਼ਾਹ ਹਨ, ਜਿਨ੍ਹਾਂ ਨੇ ਸਾਧ ਸੰਗਤ ਰੂਪ ਸਚ ਖੰਡ ਨੂੰ ਵਸਾਇਆ ਹੈ।

**ਗੁਰਸਿਖ** – ਗੁਰੂ ਦਾ ਸਿਖ, ਗੁਰੂ ਤੋਂ ਸਿੱਖਿਆ ਲੈ ਕੇ ਗੁਰੂ ਦਾ ਉਪਦੇਸ਼ ਮੰਨਣ ਵਾਲਾ।

**ਆਪ ਗਵਾਇ** – ਆਪਾ ਗਵਾ ਕੇ ਪੂਰਨਤਾ ਵਿਚ ਪੁਜਣ ਦਾ ਭਾਵ। ਸਾਧ ਸੰਗਤ ਵਿਚੋਂ ਗੁਰੂ ਦੀ ਸਿਖਿਆ ਲੈ ਕੇ ਗੁਰਮੁਖ ਗੁਰਸਿਖ ਹੋ ਕੇ ਆਪਾ/ ਮੈਂ ਮੇਰੀ ਦਾ ਭਾਵ ਗਵਾ ਕੇ ਪੂਰਨਤਾ ਵਿਚ ਪੁਜ ਕੇ ਵੀ ਆਪਾ ਭਾਵ ਨਹੀਂ ਜਤਾਉਂਦਾ।

**ਸਾਧਨਾਂ** – ਤਪੱਸਿਆ, ਗੁਰੂ ਦੀ ਸਿੱਖਿਆ ਉੱਤੇ ਚਲਣ ਦਾ ਭਾਵ, ਕਠਿਨ ਕਰਨੀ ਅਤੇ ਘਾਲ ਕਮਾਈ ਤੋਂ ਭਾਵ।

**ਸਾਧ** – ਭਲੇ ਪੁਰਸ਼ ਹੋਣ ਦਾ ਭਾਵ, ਨੇਕ ਅਤੇ ਗੁਰੂ ਦੀ ਸਿੱਖਿਆ ਉੱਤੇ ਚੱਲਣ ਵਾਲਾ। ਗੁਰਸਿੱਖਾਂ ਨੇ ਸਭ ਸਾਧਨਾ ਸਾਧ ਕੇ, ਗੁਰੂ ਦੀ ਸਿੱਖਿਆ ਉੱਤੇ ਚਲ ਕੇ, ਕਠਿਨ ਕਰਨੀ ਦੀ ਘਾਲ ਕਮਾਈ ਕਰਕੇ ਫਿਰ ਸਾਧੂ, ਆਪਣੇ ਆਪ ਨੂੰ ਹੋਰਨਾਂ ਤੋਂ ਭਲੇ ਪੁਰਸ਼ ਸਦਵਾਇਆ।

**ਸੱਚਹੁੰ** – ਸਚ ਸਭ ਤੋਂ ਉਪਰ ਹੈ, ਬਾਕੀ ਸਾਰੇ ਕਰਮ ਕਾਂਡ ਹੇਠਾਂ ਹਨ।

**ਸੁਰਤਿ** – ਗਿਆਨ, ਪ੍ਰਭੂ ਨੂੰ ਸਮਝਣ ਦੀ ਸ਼ਕਤੀ, ਸਮਝ। ਗੁਰੂ ਦਾ ਸ਼ਬਦ ਸੁਰਤ (ਸਮਝ) ਵਾਲੀ ਅਲਖ ਦੀ ਸੋਝੀ ਕਰਾ ਦਿੰਦਾ ਹੈ।

## ਸੁਬਹ ਉਠਿ ਕੇ ਜੀਉ ਉਦਾਸ ਕੀਤਾ

subɛ́ uṭh ke jīo udās kītā

ਜੀਅ ਉਦਾਸ ਕਰਨ ਦਾ ਭਾਵ ਮਨ ਚੁਕਣਾ ਹੈ, ਉਚਾਟ ਹੋਣਾ ਹੈ, ਇਸੇ ਤਰ੍ਹਾਂ ਉਦਾਸ ਦਾ ਅਰਥ ਕਿਸੇ ਤੋਂ ਦੂਰ ਹੋ ਕੇ ਬੈਠਣਾ ਹੈ। ਰਾਂਝੇ ਨੇ ਰਾਤ ਹਸ ਖੇਡ ਕੇ ਗੁਜ਼ਾਰ ਲਈ ਅਤੇ ਸਵੇਰੇ ਉਠ ਕੇ ਮਨ ਚੁਕ ਲਿਆ ਭਾਵ ਉੱਥੋਂ ਤੁਰ ਪਿਆ। ਰਸਤੇ ਵਿਚ ਨਦੀ ਆਈ ਤਾਂ ਮਲਾਹਾਂ ਦੇ ਕੋਲ ਟਿਕਾਣਾ ਕਰ ਲਿਆ। ਮਲਾਹਾਂ ਦੇ ਕੋਲ ਉਸ ਨੇ ਵੰਝਲੀ ਵਜਾਈ ਭਾਵ ਵਜਦ ਵਿਚ ਆ ਗਿਆ। ਉਸ ਨੇ ਆਲੇ ਦੁਆਲੇ ਨੂੰ ਕੀਲ ਲਿਆ ਅਤੇ ਪਲੰਘ ਉੱਤੇ ਬੜੇ ਚਾਅ ਨਾਲ ਚੜ੍ਹ ਬੈਠਾ। ਪਰ ਏਨੇ ਨੂੰ ਹੀਰ ਨੂੰ ਵੀ ਪਤਾ ਲਗ ਗਿਆ ਕਿ ਉਸ ਦੀ ਸੇਜ ਦਾ ਨਾਸ ਮਾਰਿਆ ਗਿਆ ਹੈ।

**ਹਸ ਖੇਡ ਕੇ ਰਾਤ ਗੁਜ਼ਾਰੀਆ ਸੂ**,
**ਸੁਬਹ ਉਠਿ ਕੇ ਜੀਉ ਉਦਾਸ ਕੀਤਾ**।
ਰਾਹ ਜਾਂਦੜੇ ਨੂੰ ਝੁਗੀ ਨਜ਼ਰ ਆਈ,
ਡੇਰਾ ਜਾਇ ਮਲਾਹਾਂ ਦੇ ਪਾਸ ਕੀਤਾ।
ਉਥੇ ਜਾਇ ਵਜਾਇ ਕੇ ਵੰਝਲੀ ਨੂੰ,
ਚਾਉ ਪਲੰਘ ਉਤੇ ਆਮ ਖ਼ਾਸ ਕੀਤਾ।
**ਵਾਰਿਸ ਸ਼ਾਹ, ਜਾ ਹੀਰ ਨੂੰ ਖ਼ਬਰ ਹੋਈ**,

**ਤੇਰੀ ਸੇਜ ਦਾ ਜਟ ਨੇ ਨਾਸ ਕੀਤਾ**।

ਹੀਰ ਵਾਰਿਸ, ੪੬

ਉਦਾਸ udās

ਹਸ ਖੇਡ ਕੇ ਰਾਤ ਗੁਜ਼ਾਰੀਆ ਸੂ
has khéḍ ke rāt guzārīā sū

ਸੁਬਹ ਉਠਿ ਕੇ ਜੀਉ ਉਦਾਸ ਕੀਤਾ
súbɛ uṭh ke jīo udās kītā

ਵਾਰਿਸ ਸ਼ਾਹ, ਜਾ ਹੀਰ ਨੂੰ ਖ਼ਬਰ ਹੋਈ
wāris šắ jā hīr nũ khabar hoī

ਤੇਰੀ ਸੇਜ ਦਾ ਜਟ ਨੇ ਨਾਸ ਕੀਤਾ
terī sej dā jaṭ ne nās kītā

**ਉਦਾਸੀ** udāsī
ਨਾਂਵ ਇਸਤਰੀਲਿੰਗ
ਉਪਰਾਮਤਾ, ਉਦਾਸੀਨਤਾ, ਦੂਰ ਜਾਣ ਦਾ ਭਾਵ

**ਉਦਾਸੀ ਨੂੰ ਵੇਖਣ ਦਾ ਸੁਭਾਵ**
udāsī nū wekhaṇ dā subâv

ਬਦੀ ਭਾਵ ਬੁਰੇ ਅਮਲ ਕਰਕੇ ਹਰ ਮਨੁਖ ਦੇ ਮਨ ਵਿਚ ਭਾਵੇਂ ਉਹ ਸੰਤ ਹੋਵੇ ਤੇ ਭਾਵੇਂ ਚੋਰ ਡਾਕੂ, ਉਦਾਸੀ ਤਾਂ ਆਉਂਦੀ ਹੀ ਹੈ ਪਰ ਚੋਰ ਡਾਕੂ ਆਦਿ ਲੋਕ ਇਸ ਉਦਾਸੀ ਭਾਵਨਾ ਨੂੰ ਗੌਲਦੇ ਨਹੀਂ। ਉਹ ਇਸ ਭਾਵਨਾ ਤੋਂ ਬਚਣ ਲਈ ਨਸ਼ੇ ਆਦਿ ਕਰਦੇ ਹਨ, ਜੂਏ ਆਦਿ ਖੇਡ ਤਮਾਸ਼ਿਆਂ ਵਿਚ ਆਪਣੇ ਆਪ ਨੂੰ ਗਲਤਾਨ ਕਰਦੇ ਹਨ ਅਤੇ ਮੁੜ ਮੁੜ ਕੇ ਇਸ ਤਰ੍ਹਾਂ ਕਰਦਿਆਂ ਉਹਨਾਂ ਦਾ ਮਨ ਕਰੜਾ ਤੇ ਬੇਰੁਖਾ ਹੋ ਜਾਂਦਾ ਹੈ।

ਇਹ ਦਸ਼ਾ ਡਾਕੂ ਤੇ ਚੋਰ ਤੋਂ ਲੈ ਕੇ ਪੂਰਨ ਸੰਤ ਤੱਕ ਦੀ ਹੁੰਦੀ ਹੈ ਕਿ ਬਦੀ ਕਰਕੇ ਚਿਤ ਵਿਚ ਉਦਾਸੀ ਆਉਂਦੀ ਹੈ ਤੇ ਭਲਿਆਈ ਕਰਕੇ ਚਿਤ ਵਿਚ ਖੁਸ਼ੀ ਆਉਂਦੀ ਹੈ ! ਫਰਕ ਹੈ ਤਾਂ ਏਤਨਾ ਕਿ ਚੋਰ ਆਦਿਕ **ਦੁਰਾਚਾਰੀ ਲੋਕਾਂ ਨੂੰ** ਆਪਣੇ ਜੀ ਦੀ **ਉਦਾਸੀ ਨੂੰ ਦੇਖਨ ਦਾ ਸੁਭਾਵ** ਨਹੀਂ ਹੁੰਦਾ। ਜੋ ਉਹਨਾਂ ਨੂੰ ਇਹ ਉਦਾਸੀ ਦਿੱਸੇ ਬੀ ਤਾਂ ਸ਼ਰਾਬ, ਜੂਏ, ਖੇਡਾਂ, ਤਮਾਸ਼ਿਆਂ ਵਿਚ ਉਸ ਉਦਾਸੀ ਨੂੰ ਓਹ ਭਲਾਉਂਦੇ ਹਨ। ਬਾਰ ਬਾਰ ਇਸ ਤਰ੍ਹਾਂ ਕਰਦਿਆਂ ਉਹਨਾਂ ਦਾ **ਮਨ ਦਿਨੋਂ ਦਿਨ ਕਠੋਰ ਹੁੰਦਾ ਜਾਂਦਾ ਹੈ**।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ,੩੨੨

ਉਦਾਸੀ udāsī

ਉਦਾਸੀ ਨੂੰ ਵੇਖਣ ਦਾ ਸੁਭਾਵ
udāsī nū wekhaṇ dā subâv

ਦੁਰਾਚਾਰੀ ਲੋਕਾਂ ਨੂੰ durāčārī lokā̃ nū̃

ਮਨ ਦਿਨੋਂ ਦਿਨ ਕਠੋਰ ਹੁੰਦਾ ਜਾਂਦਾ ਹੈ
man dino din kaṭhor hũdā jā̃dā hɛ

**ਸੋਹਣਾ ਮੁੰਡਾ ਉਦਾਸੀ ਸਾਨੂੰ ਲਾ ਗਿਆ**
sóṇā mũḍā udāsī sānũ lā giā

ਕੰਨਾਂ ਵਿਚ ਨੱਤੀਆਂ ਪਾ ਕੇ ਸੁਹਣਾ ਮੁੰਡਾ ਗਲੀ ਵਿੱਚੋਂ ਲੰਘਦਾ ਮੁਟਿਆਰ ਦੇ ਮਨ ਨੂੰ ਉਚਾਟ

ਕਰ ਦਿੰਦਾ ਹੈ। ਅਸਲ ਵਿਚ ਸੁਹਣੀ ਨਾਰ ਪਤੀ ਦੇ ਘਰ ਹੋਣ ਤੇ ਖੁਸ਼ ਰਹਿੰਦੀ ਹੈ। ਉਸ ਤੋਂ ਬਿਨਾਂ ਉਦਾਸ ਹੋ ਜਾਂਦੀ ਹੈ ਅਤੇ ਉਸ ਦਾ ਜੀਅ ਨਹੀਂ ਲਗਦਾ।

ਸੋਹਣੇ ਮੁੰਡੇ ਨੇ,
ਨੱਤੀਆਂ ਕਰਾਈਆਂ,
ਗਲੀ ਗਲੀ ਲਿਸ਼ਕਾ ਗਿਆ,
ਹਾਇ ਨੀ **ਸੋਹਣਾ ਮੁੰਡਾ**,
**ਉਦਾਸੀ ਸਾਨੂੰ ਲਾ ਗਿਆ।**
ਖੱਟਣ ਗਿਆ ਸੀ
ਕੀ ਖਟ ਲਿਆਂਦਾ,
ਖਟ ਕੇ ਲਿਆਂਦਾ ਕਾਨਾ,
**ਘਰ ਦੇ ਕੌਂਤ ਬਿਨਾਂ,**
**ਜੀਅ ਨਾ ਲੱਗੇ ਜਹਾਨਾ।**

ਬੋਲ ਪੰਜਾਬਣ ਦੇ, III, ੧੪੫

ਉਦਾਸੀ udāsī

ਸੋਹਣਾ ਮੁੰਡਾ ਉਦਾਸੀ ਸਾਨੂੰ ਲਾ ਗਿਆ
sóṇā mũḍā udāsī sānū̃ lā giā
ਘਰ ਦੇ ਕੌਂਤ ਬਿਨਾਂ ਜੀਅ ਨਾ ਲੱਗੇ ਜਹਾਨਾ
kàr de kõt binā jī nā lagge jahānā

## ਪ੍ਰਿਥਮੈ ਉਦਾਸੀ ਕੀਤੀ ਪੂਰਬ ਕੀ
prithmɛ udāsī kītī pūrab kī

ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਨੇ ਪੂਰਬ ਦਿਸ਼ਾ ਵਲ ਉਦਾਸੀ ਭਾਵ ਯਾਤਰਾ ਕੀਤੀ। ਇਸ ਉਦਾਸੀ ਸਮੇਂ ਮਰਦਾਨਾ ਰਬਾਬੀ ਨਾਲ ਸੀ। ਬਾਬੇ ਨਾਨਕ ਦਾ ਆਹਾਰ (ਖਾਣਾ) ਪੌਣ ਸੀ। ਬਾਬੇ ਨਾਨਕ ਦਾ ਪਹਿਰਾਵਾ ਇਕ ਅੰਬੋਆ ਅਤੇ ਇਕ ਚਿੱਟਾ ਕਪੜਾ ਸੀ। ਇਕ ਪੈਰ ਵਿਚ ਜੁੱਤੀ ਅਤੇ ਇਕ ਵਿਚ ਖੰਉਸ (ਖੜਾਂਵ) ਸੀ। ਗਲ ਵਿਚ ਖਫ ਸੀ। ਸਿਰ ਉੱਤੇ ਕਲੰਦਰੀ ਟੋਪੀ, ਗਲ ਵਿਚ ਹੱਡਾਂ ਦੀ ਮਾਲਾ ਅਤੇ ਮੱਥੇ ਉੱਤੇ ਕੇਸਰ ਦਾ ਤਿਲਕ ਸੀ। ਬਾਬੇ ਨਾਨਕ ਨੂੰ ਉਦਾਸੀ ਕਰਦਿਆਂ ਰਸਤੇ ਵਿਚ ਸ਼ੇਖ ਬਜੀਦ ਸਈਯਦ ਮਿਲਿਆ। ਉਹ ਪਾਲਕੀ ਵਿਚ ਬੈਠਾ ਸੀ ਅਤੇ ਪਾਲਕੀ ਨੂੰ ਛੇ ਕੁਹਾਰਾਂ ਨੇ ਚੁੱਕਿਆ ਹੋਇਆ ਸੀ। ਉਹ ਇਕ ਦਰਖਤ ਹੇਠ ਜਾ ਕੇ ਪਾਲਕੀ ਤੋਂ ਉਤਰਿਆ ਅਤੇ ਕੁਹਾਰ ਉਹਨੂੰ ਘੁੱਟਣ ਅਤੇ ਪੱਖਾ ਝੱਲਣ ਲੱਗੇ।

**ਪ੍ਰਿਥਮੈ ਉਦਾਸੀ ਕੀਤੀ ਪੂਰਬ ਕੀ**। ਤਿਤੁ ਉਦਾਸੀ ਨਾਲਿ ਮਰਦਾਨਾ ਰਬਾਬੀ ਥਾ। **ਦਹੁ ਕੁ ਪਉਣੁ ਅਹਾਰੁ ਕੀਆ**। ਪਹਿਰਾਵਾ ਬਾਬੇ ਕਾ:- **ਏਕ ਬਸਤਰੁ ਅੰਬੋਆ ਏਕ ਬਸਤਰੁ ਚਿੱਟਾ**। ਏਕੁ ਪੈਰਿ ਜੁਤੀ, ਏਕੁ ਪੈਰਿ ਖੰਉਸ, ਗਲਿ **ਖਫਨੀ**, **ਸਿਰਿ ਟੋਪੀ ਕਲੰਦਰੀ**, **ਮਾਲਾ ਹਡਾਂ ਕੀ**, ਮਥੈ ਤਿਲਕੁ ਕੇਸਰ ਕਾ। ਤਦਹੁ ਰਾਹ ਵਿਚਿ ਸੇਖ ਬਜੀਦੁ ਸਈਯਦੁ ਮਿਲਿਆ। **ਸੁਖਪਾਲ ਵਿਚਿ ਚੜਿਆ ਜਾਂਦਾ ਆਹਾ**। ਤਿਸਕੇ ਲਕੜਿਆਂ ਨਾਲਿ ਛਿਆ ਕਹਾਰੁ ਥੇ। ਤਬਿ ਓਹੁ ਜਾਇ ਉਤਰਿਆ ਏਕ ਦਰਖਤ ਤਲੈ। ਤਾਂ **ਓਹੁ ਲਾਗੇ ਚਿਕਣ ਅਤੇ**

**ਝਲਣਿ**।

ਪੁਰਾਤਨ ਜਨਮ ਸਾਖੀ, ੫੪

ਉਦਾਸੀ udāsī

ਪ੍ਰਿਥਮੈ ਉਦਾਸੀ ਕੀਤੀ ਪੂਰਬ ਕੀ
prithmɛ udāsī kītī pūrab kī

ਤਦਹੁ ਕੁ ਪਉਣੁ ਅਹਾਰੁ ਕੀਆ
tadɔ ko pɔṇ ahār kīā

ਏਕੁ ਬਸਤਰੁ ਅੰਬੋਆ ek bastar ãboā

ਏਕੁ ਬਸਤਰੁ ਚਿੱਟਾ ek bastar čiṭṭā

ਖਫਨੀ khafnī

ਸਿਰਿ ਟੋਪੀ ਕਲੰਦਰੀ sir ṭopī klãdrī

ਮਾਲਾ ਹਡਾਂ ਕੀ mālā haḍḍã kī

ਸੁਖਪਾਲ ਵਿਚਿ ਚੜਿਆ ਜਾਂਦਾ ਆਹਾ
sukhpāl wič čáṛiā jā̃dā āhā

ਓਹੁ ਲਾਗੇ ਚਿਕਣ ਅਤੇ ਝਲਣਿ
ó lāge čikaṇ ate čàlaṇ

**ਰਾਂਝਾ ਲਾ ਗਿਆ ਉਦਾਸੀ**

rā̃́jā lā giā udāsī

ਪਰਦੇਸੀਂ ਗਏ ਮਾਹੀ ਦੇ ਮਿਲਣ ਦੀ ਉਦਾਸੀ ਵਿਚ ਪੇਕੇ ਘਰ ਚਰਖਾ ਕਤਦੀ ਨਾਰ ਵਿਛੋੜੇ ਦੇ ਤੰਦ ਪਾਉਂਦੀ ਹੈ। ਢਿਡ ਵਿਚ ਮੁੱਕੀਆਂ ਦੇ ਕੇ ਅੰਦਰਲੇ ਦੁਖ ਨੂੰ ਦੱਬਦੀ ਹੈ। ਪਰਦੇਸ ਗਏ ਮਾਹੀ ਨੂੰ ਮਿਲਣ ਲਈ ਉਸ ਦੇ ਅੰਦਰ ਸੂਲ ਉਠਦੇ ਹਨ। ਪਰਦੇਸੀ ਉਸ ਨੂੰ ਉਦਾਸੀ ਲਾ ਗਿਆ ਹੈ। ਉਸ ਦੇ ਵਿਛੋੜੇ ਕਰਕੇ ਅੰਦਰ ਨਿਰਾਸ਼ਾ ਝਲਕਦੀ ਹੈ।

ਬੱਲੇ ਬੱਲੇ ! ਵੇ
**ਕੱਤਾਂ ਘਰ ਪੇਕਿਆਂ** ਦੇ,
**ਤੰਦ ਤੇਰਿਆ ਦੁੱਖਾਂ ਦੇ ਪਾਵਾਂ**,
ਵੇ ਕੱਤਾਂ ਘਰ ਪੇਕਿਆਂ ਦੇ।
ਬੱਲੇ ਬੱਲੇ ਵੇ,
**ਢਿਡ ਵਿਚ ਦੇਵਾਂ ਮੁੱਕੀਆਂ**,
**ਗੱਲਾਂ ਤੇਰੀਆਂ ਦੇ ਉਠਦੇ**
**ਮਰੋੜੇ**,
ਢਿਡ ਵਿਚ ਦੇਵਾਂ ਮੁੱਕੀਆਂ।
ਵਗਦੀ ਰਾਵੀ ਵਿਚ,
ਸਿੱਟਦੀ ਸੀ ਕਾਂਸੀ,
ਕਿੱਦਾਂ ਜੀਵਾਂ ਮਾਂਏ,
**ਰਾਂਝਾ ਲਾ ਗਿਆ ਉਦਾਸੀ**।

ਬੋਲ ਪੰਜਾਬਣ ਦੇ, III, ੭੨

ਉਦਾਸੀ udāsī

ਰਾਂਝਾ ਲਾ ਗਿਆ ਉਦਾਸੀ
rā̃́jā lā giā udāsī

ਕੱਤਾਂ ਘਰ ਪੇਕਿਆਂ ਦੇ
kattā̃ kàr pekiā̃ de

ਤੰਦ ਤੇਰਿਆਂ ਦੁੱਖਾਂ ਦੇ ਪਾਵਾਂ
tãd teriā̃ dukkhā̃ de pāwā̃

ਢਿਡ ਵਿਚ ਦੇਵਾਂ ਮੁੱਕੀਆਂ
ṭ̀iḍ wič dewā̃ mukkīā̃

ਗੱਲਾਂ ਤੇਰੀਆਂ ਦੇ ਉਠਦੇ ਮਰੋੜੇ

gallā̃ terīā̃ de uṭhde mroṛe

**ਮਾਯਾ ਅੰਦਰ ਕਰਨ ਉਦਾਸੀ**
māiā ãdar karn udāsī

ਗੁਰਮੁਖ ਸ਼ਬਦ ਸੁਰਤ ਵਿਚ ਲੀਨ ਹੋਇਆ ਮਾਇਆ ਵਿਚ ਵੀ ਉਦਾਸ ਹੁੰਦਾ ਹੈ। ਉਸ ਦਾ ਮਨ ਜਲ ਵਿਚ ਕੰਵਲ ਵਾਂਗ, ਸੀਤਲ, ਸ਼ਾਂਤ ਰਹਿੰਦਾ ਹੈ। ਜੋਗ ਜੁਗਤ ਵਿਚ ਅਛਲ ਅਬਿਨਾਸੀ ਉਸ ਦੀ ਰੱਖਿਆ ਕਰਦਾ ਹੈ।

ਗੁਰਮੁਖ ਸੁਖਫਲ ਸਾਧ ਸੰਗ **ਮਾਯਾ ਅੰਦਰ ਕਰਨ ਉਦਾਸੀ**॥ ਜਿਉਂ ਜਲ ਅੰਦਰ **ਕਵਲ ਹੈ ਸੂਰਜ ਧਜਾਨ** ਅਗਾਸ ਨਿਵਾਸੀ॥ **ਚੰਦਨ ਸਪੀਂ** ਵੇੜਿਆ ਸੀਤਲ ਸ਼ਾਂਤਿ ਸੁਗੰਧ ਵਿਗਾਸੀ॥ ਸਾਧ ਸੰਗਤ ਸੰਸਾਰ ਵਿਚ **ਸ਼ਬਦ ਸੁਰਤ** ਲਿਵ ਸਹਜ ਬਿਲਾਸੀ॥ **ਜੋਗ ਜੁਗਤਿ** ਭੋਗ ਭਗਤ ਜਿਨ ਜੀਵਣ ਮੁਕਤ **ਅਛਲ ਅਬਿਨਾਸੀ**॥ ਪਾਰ ਬ੍ਰਹਮ **ਪੂਰਨ ਬ੍ਰਹਮ** ਗੁਰ ਪਰਮੇਸ਼ਰ ਆਸ ਨਿਰਾਸੀ॥ ਅਕਥ ਕਥਾ **ਅਬਿਗਤਿ ਪਰਗਾਸੀ** ॥੨੧॥

ਵਾਰਾਂ ਭਾਈ ਗੁਰਦਾਸ, ੧੫

ਉਦਾਸੀ udāsī

ਕਵਲ ਹੈ kawal hɛ

ਸੂਰਜ ਧਜਾਨ sūraj tiā̀n

ਚੰਦਨ ਸਪੀਂ čãdan sapī̃

ਸ਼ਬਦ ਸੁਰਤ šabad surt

ਜੋਗ ਜੁਗਤਿ yog jugt

ਅਛਲ ਅਬਿਨਾਸੀ ačhal abināsī

ਪੂਰਨ ਬ੍ਰਹਮ pūran brám

ਅਬਿਗਤਿ ਪਰਗਾਸੀ abigat pargāsī

**ਉਦਾਸੀ** – ਨਿਰਲੇਪਤਾ, ਉਪਰਾਮਤਾ।

**ਕਵਲ ਹੈ ਸੂਰਜ ਧਜਾਨ** – ਕੰਵਲ ਦਾ ਫੁਲ ਜਲ ਵਿਚ ਉੱਚਾ ਰਹਿੰਦਾ ਹੈ ਅਤੇ ਉੱਚਾ ਹੋ ਕੇ ਚਮਕਦੇ ਸੂਰਜ ਦਾ ਧਿਆਨ ਧਰਦਾ ਹੈ।

**ਚੰਦਨ ਸਪੀਂ** – ਜੇ ਚੰਦਨ ਦੇ ਬ੍ਰਿਛ ਨੂੰ ਜ਼ਹਿਰੀਲੇ ਸਪ ਜਾ ਲਟਕਦੇ ਹਨ ਤਾਂ ਵੀ ਚੰਦਨ ਆਪਣੀ ਸੁਗੰਧੀ ਅਤੇ ਸ਼ੀਤਲਤਾ ਵਾਲਾ ਸੁਭਾਅ ਨਹੀਂ ਛਡਦਾ ਅਤੇ ਹਮੇਸ਼ਾ ਖੇੜੇ ਵਿਚ ਰਹਿੰਦਾ ਹੈ।

**ਸ਼ਬਦ ਸੁਰਤ** – ਇਵੇਂ ਹੀ ਗੁਰਮੁਖ ਸੰਸਾਰ ਵਿਚ ਰਹਿੰਦੇ ਹੋਏ ਸੰਸਾਰ ਤੋਂ ਨਿਰਲੇਪ ਹੋ ਕੇ ਸਾਧ ਸੰਗਤ ਵਿਚ ਸ਼ਬਦ ਨੂੰ ਸੁਰਤ ਵਿਚ ਜੋੜ ਕੇ ਸਦਾ ਸਹਿਜ-ਆਨੰਦ ਵਿਚ ਰਹਿੰਦੇ ਹਨ।

**ਜੋਗ ਜੁਗਤਿ** – ਗੁਰਮੁਖ ਜੋਗ ਅਤੇ ਜੁਗਤ ਵਿਚ ਰਹਿ ਕੇ ਸੰਸਾਰੀ ਭੋਗਾਂ ਤੋਂ ਉੱਪਰ ਉਠ ਜਾਂਦੇ ਹਨ।

**ਅਛਲ ਅਬਿਨਾਸੀ** – ਗੁਰਮੁਖ ਪ੍ਰਭੂ ਨਾਲ ਜੁੜ ਕੇ ਜੀਵਨ-ਮੁਕਤੀ ਪ੍ਰਾਪਤ ਕਰਦੇ ਹਨ। ਜੀਵਨ- ਮੁਕਤੀ ਦੇ ਪਦ ਵਿਚ

ਨਿਵਾਸ ਰਖ ਕੇ ਅਛਲ ਅਤੇ ਅਬਿਨਾਸ਼ੀ ਪ੍ਰਭੂ ਨਾਲ ਜੁੜੇ ਰਹਿੰਦੇ ਹਨ।

**ਪੂਰਨ ਬ੍ਰਹਮ** – ਪਰਮਾਤਮਾ ਜੋ ਸਰਵ-ਵਿਆਪਕ ਹੈ, ਕਰਤਾਰ ਹੈ, ਕਾਰਣਾਂ ਦਾ ਕਰਣ ਹੈ, ਸਤਿ ਚਿਤ ਆਨੰਦ ਹੈ, ਪਾਰਬ੍ਰਹਮ ਪੂਰਨ ਹਰ ਥਾਂ ਪਸਰਿਆ ਬ੍ਰਹਮ ਹੈ।

**ਅਬਿਗਤਿ ਪਰਗਾਸੀ** – ਗੁਰੂ ਅਤੇ ਪਰਮੇਸ਼ਵਰ ਦੋਵੇਂ ਹੀ ਅਕੱਥ ਕਥਾ ਵਾਲੇ ਅਬਿਨਾਸੀ ਅਤੇ ਪ੍ਰਕਾਸ਼ ਰੂਪ ਵਾਲੇ ਹਨ ਜਿਨ੍ਹਾਂ ਨੂੰ ਜਾਣਿਆ ਨਹੀਂ ਜਾ ਸਕਦਾ।

## ਜਬਿ ਉਦਾਸੀ ਕਰਿਕੇ ਆਏ ਬਾਰਹੀਂ ਬਰਸੀਂ

jab udāsī karke āe bā́rī̃ barsī̃

ਜਦੋਂ ਬਾਰਾਂ ਸਾਲ ਬਾਅਦ ਉਦਾਸੀ ਕਰਕੇ ਗੁਰੂ ਜੀ ਵਾਪਸ ਆਏ ਤਾਂ ਤਲਵੰਡੀ ਤੋਂ ਦੋ ਕੋਹ ਦੂਰ ਉਜਾੜ ਵਿਚ ਰੁਕ ਗਏ। ਥੋੜ੍ਹੀ ਦੇਰ ਬਾਅਦ ਮਰਦਾਨੇ ਨੇ ਅਰਜ਼ ਕੀਤੀ, ਜੇ ਮੈਨੂੰ ਹੁਕਮ ਹੋਵੇ ਤਾਂ ਘਰ ਚਲਾ ਜਾਵਾਂ ਅਤੇ ਘਰ ਦੀ ਖਬਰ ਸਾਰ ਲੈ ਆਵਾਂ। ਦੇਖਾਂ ਕਿ ਸਾਡੇ ਘਰ ਦੇ ਠੀਕ-ਠਾਕ ਹਨ ਜਾਂ ਕੋਈ ਰਿਹਾ ਹੈ ਜਾਂ ਨਹੀਂ ਭਾਵ ਮਰ ਚੁੱਕਾ ਹੈ ਜਾਂ ਜਿਉਂਦਾ ਹੈ। ਬਾਬਾ ਹਸ ਕੇ ਬੋਲਿਆ ਮਰਦਾਨਿਆ ਇਸ ਸੰਸਾਰ ਵਿਚ ਹਰ ਇਕ ਨੇ ਜਾਣਾ ਹੈ। ਤੂੰ ਵੀ ਨਹੀਂ ਰਹਿਣਾ। ਪਰ ਤੇਰੇ ਮਨ ਵਿਚ ਜੇ ਕੋਈ ਸ਼ੰਕਾ ਹੈ ਭਾਵ ਤੇਰੀ ਆਤਮਾ ਕਹਿੰਦੀ ਹੈ ਤਾਂ ਤੂੰ ਮਿਲ ਆ ਪਰ ਵਾਪਸ ਮੁੜ ਆਈਂ।

**ਜਬਿ ਉਦਾਸੀ ਕਰਿਕੇ ਆਏ ਬਾਰਹੀਂ ਬਰਸੀਂ** ਤਬਿ ਆਇ ਕਰਿ ਤਿਲਵੰਡੀ ਤੇ ਕੋਸ ਦੁਇ ਬਾਹਰਿ ਆਇ ਬੈਠੇ ਉਜਾੜਿ ਵਿਚਿ। ਤਬਿ **ਘੜੀ ਇਕੁ ਸਸਤਾਇ ਕਰਿ** ਮਰਦਾਨੈ ਅਰਜੁ ਕੀਤੀ ਜੋ 'ਮੈਨੂੰ ਹੁਕਮ ਹੋਵੈ ਤਾਂ ਘਰਿ ਜਾਵਾਂ, ਘਰਿ ਕੀ ਖਬਰਿ ਲੈ ਆਵਾਂ, ਦਿਖਾਂ ਅਸਾਡੇ ਆਦਮੀ **ਕਿਉਂ ਕਰਿ ਹੈਨਿ**, **ਕੋਈ ਰਹਿਆ ਹੈ ਕਿ ਕੋਈ ਨਾਹੀਂ ਰਹਿਆ**'।ਤਬਿ ਬਾਬਾ ਹਸਿਆ, ਹਸਿ ਕਰਿ ਕਹਿਆ: 'ਮਰਦਾਨਿਆਂ ! ਤੇਰੇ ਆਦਮੀ ਮਰੇਂਗੇ ਤੂ ਸੰਸਾਰੁ ਕਿਉਂ ਕਰਿ ਰਖਹਿਗਾ'? ਪਰ **ਤੇਰੇ ਆਤਮੈ ਆਵਦੀ ਹੈ** ਤਾਂ ਤੂੰ ਜਾਹਿ, ਮਿਲਿ ਆਉ, ਪਰੁ ਤੁਰਤੁ ਆਈਂ ਅਤੈ ਕਾਲੂ ਦੇ ਘਰਿ ਭੀੜ ਜਾਵੈ, ਅਸਾਡਾ ਨਾਉਂ ਲਈ ਨਾਹੀ।

ਪੁਰਾਤਨ ਜਨਮ ਸਾਖੀ, ੯੪

ਉਦਾਸੀ udāsī

ਜਬਿ ਉਦਾਸੀ ਕਰਿਕੇ ਆਏ ਬਾਰਹੀਂ ਬਰਸੀਂ
jab udāsī karke āe bā́rī̃ barsī̃

ਘੜੀ ਇਕੁ ਸਸਤਾਇ ਕਰਿ
kàṛī ik sastāe kar

ਕਿਉਂ ਕਰਿ ਹੈਨਿ kiõ kar hɛn

ਕੋਈ ਰਹਿਆ ਹੈ ਕਿ ਕੋਈ ਨਾਹੀਂ ਰਹਿਆ
koī rɛ́ā hɛ ke koī nāhī rɛ́ā

ਤੇਰੇ ਆਤਮੈ ਆਵਦੀ ਹੈ
tere ātmɛ āwdī hɛ

**ਉਦਾਸੇ** udāse
ਵਿਸ਼ੇਸ਼ਣ
ਉਪਰਾਮ, ਨਿਰਲੇਪ

**ਜੈਸੇ ਭਵਹਿ ਉਦਾਸੇ**
jɛse pàwɛ udāse

ਮਨੁਖ ਦੀ ਉਦਾਸੀ ਦਾ ਕਾਰਨ ਲੋਭ/ ਪਾਪ/ ਪਾਖੰਡ/ ਮਾਇਆ ਹੈ। ਪੰਚ ਸਖੀਆਂ ਨਾਲ ਰੁਦਨੁ ਕਰਨਾ ਹੈ। ਮਨੁਖ ਉਦਾਸ ਹੈ ਪਰ ਸਚੁ ਇਹ ਹੈ ਕਿ ਜੀਅੜਾ ਚਾਲਣਹਾਰ ਹੈ। ਦੈਵੀ ਸਚੁ ਮਨੁਖੀ ਉਦਾਸੀ ਦਾ ਵਿਰੋਧ ਹੈ।

**ਭੀਤਰਿ ਪੰਚ ਗੁਪਤ ਮਨਿ ਵਾਸੇ** ॥ ਥਿਰੁ ਨ ਰਹਹਿ **ਜੈਸੇ ਭਵਹਿ ਉਦਾਸੇ** ॥ ੧ ॥ ਮਨੁ ਮੇਰਾ ਦਇਆਲ ਸੇਤੀ ਥਿਰੁ ਨ ਰਹੈ ॥ **ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ** ॥ ੧ ॥ ਰਹਾਉ ॥ ਫੂਲ ਮਾਲਾ ਗਲਿ ਪਹਿਰਉਗੀ ਹਾਰੋ ॥ ਮਿਲੈਗਾ ਪ੍ਰੀਤਮੁ ਤਬ ਕਰਉਗੀ ਸੀਗਾਰੋ ॥ ੨ ॥ ਪੰਚ ਸਖੀ **ਹਮ ਏਕੁ ਭਤਾਰੋ** ॥ **ਪੇਡਿ ਲਗੀ ਹੈ ਜੀਅੜਾ ਚਾਲਣਹਾਰੋ** ॥ ੩ ॥ ਪੰਚ ਸਖੀ ਮਿਲਿ **ਰੁਦਨੁ ਕਰੇਹਾ** ॥ ਸਾਹੁ ਪਜੂਤਾ ਪ੍ਰਣਵਤਿ ਨਾਨਕ ਲੇਖਾ ਦੇਹਾ ॥ ੪ ॥੧॥ ੩੪ ॥

ਅ.ਗ.ਮ.੧, ੩੫੯

**ਉਦਾਸੇ** udāse

**ਭੀਤਰਿ ਪੰਚ** pı̀tar pãč

**ਗੁਪਤ ਮਨਿ ਵਾਸੇ** gupt man wāse

**ਲੋਭੀ ਕਪਟੀ** lóbī kapṭī

**ਪਾਪੀ ਪਾਖੰਡੀ** pāpī pākhãḍī

**ਮਾਇਆ ਅਧਿਕ ਲਗੈ** māiā ádik lagɛ

**ਹਮ ਏਕੁ ਭਤਾਰੋ** ham ek ptàro

**ਪੇਡਿ ਲਗੀ ਹੈ** peḍ lagī hɛ

**ਜੀਅੜਾ ਚਾਲਣਹਾਰੋ** jīaṛā čālaṇhāro

**ਰੁਦਨੁ ਕਰੇਹਾ** rudan krehā

**ਉਦਾਸੇ** – ਉਪਰਾਮ, ਨਿਰਲੇਪ।

**ਭੀਤਰਿ ਪੰਚ ਗੁਪਤ ਮਨਿ ਵਾਸੇ** – ਜੀਵ ਅੰਦਰ ਪੰਜ ਕਾਮਾਦਿਕ ਮਨ ਵਿਚ ਲੁਕੇ ਰਹਿੰਦੇ ਹਨ ਅਤੇ ਇਉਂ ਭੌਂਦੇ ਹਨ ਜਿਵੇਂ ਕੋਈ ਦੁਨੀਆਂ ਤੋਂ ਉਦਾਸ ਭੌਂਦਾ ਹੈ।

**ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ** – ਜੀਵ ਮਨ ਉਸ ਦਿਆਲੂ ਪਰਮਾਤਮਾ ਦੀ ਯਾਦ ਵਿਚ ਜੁੜਦਾ ਹੀ ਨਹੀਂ ਹੈ। ਇਸ ਉੱਤੇ ਮਾਇਆ ਨੇ ਬਹੁਤ ਜ਼ੋਰ ਪਾਇਆ ਹੋਇਆ ਹੈ। ਇਹ ਲੋਭੀ ਕਪਟੀ ਪਾਪੀ ਪਾਖੰਡੀ ਬਣਿਆ ਪਿਆ ਹੈ।

**ਹਮ ਏਕੁ ਭਤਾਰੋ** – ਮੇਰੀਆਂ ਪੰਜੇ ਸਹੇਲੀਆਂ (ਗਿਆਨ ਇੰਦਰੀਆਂ) ਦਾ ਜੀਵਾਤਮਾ ਹੀ ਪਤੀ ਹੈ ਜਿਨ੍ਹਾਂ ਦਾ ਦੁਖ ਸੁਖ ਜੀਵਾਤਮਾ ਦੇ ਦੁਖ ਸੁਖ ਨਾਲ ਸਾਂਝਾ ਹੈ।

**ਪੇਡਿ ਲਗੀ ਹੈ** – ਮੁੱਢ ਤੋਂ ਹੀ, ਸ਼ੁਰੂ ਤੋਂ ਹੀ ਇਹ ਮਾਨਤਾ ਚਲੀ ਆਉਂਦੀ ਹੈ।

**ਜੀਅੜਾ ਚਾਲਣਹਾਰੋ** – ਜੀਵ ਚਲਣਹਾਰ ਹੈ।

**ਰੁਦਨੁ ਕਰੇਹਾ** – ਜਦੋਂ ਵਿਛੋੜੇ ਦਾ ਵੇਲਾ ਆਉਂਦਾ ਹੈ, ਪੰਜੇ ਸਹੇਲੀਆਂ ਰਲ ਕੇ ਰੋ ਹੀ ਛਡਦੀਆਂ ਹਨ। ਪੰਜੇ ਗਿਆਨ ਇੰਦਰੀਆਂ ਜੀਵਾਤਮਾ ਦਾ ਸਾਥ ਛਡ ਦਿੰਦੀਆਂ ਹਨ। ਜੀਵਾਤਮਾ ਇਕੱਲਾ ਲੇਖਾ ਦੇਣ ਲਈ ਫੜਿਆ ਜਾਂਦਾ ਹੈ।

**ਉਦਿਆਨ** udiān
ਨਾਂਵ ਪੁਲਿੰਗ
ਉਜਾੜ, ਬਨ, ਜੰਗਲ

**ਉਦਿਆਨ ਅੰਧਕਾਰ** udiān ā̃dkār

ਉਦਿਆਨ/ਅੰਧਕਾਰ ਦੇ ਮਾਰਗ ਤੋਂ ਹਰਿ ਨਾਮੁ ਨਾਲ ਗੁਰੂ ਸਿੱਧਾ ਮਾਰਗ ਦਸਦਾ ਹੈ। ਗੁਰ ਸ਼ਬਦ ਨਾਲ ਸਭ ਚਿੰਦ ਦੂਰ ਹੁੰਦੀ ਹੈ। ਇਸ ਦੇ ਸਿਮਰਨ ਨਾਲ, ਇਸ ਦੀ ਸਾਧਨਾ ਨਾਲ ਸਰਬ ਨਿਧਾਨ ਹੋ ਜਾਂਦੇ ਹਨ।

**ਬਾਰਿ ਜਾਉ ਗੁਰ ਅਪੁਨੇ ਊਪਰਿ ਜਿਨਿ ਹਰਿ ਹਰਿ ਨਾਮੁ ਦ੍ਰਿੜ੍ਰਾਇਆ ॥ ਮਹਾ** **ਉਦਿਆਨ ਅੰਧਕਾਰ** ਮਹਿ ਜਿਨਿ ਸੀਧਾ ਮਾਰਗੁ ਦਿਖਾਇਆ ॥ ੧ ॥ ਹਮਰੇ ਪ੍ਰਾਨ ਗੁਪਾਲ ਗੋਬਿੰਦ ॥ **ਈਹਾ ਊਹਾ ਸਰਬ ਥੋਕ ਕੀ ਜਿਸਹਿ ਹਮਾਰੀ ਚਿੰਦ** ॥ ੧ ॥ ਰਹਾਉ ॥ ਜਾ ਕੈ ਸਿਮਰਨਿ **ਸਰਬ ਨਿਧਾਨਾ ਮਾਨੁ ਮਹਤੁ ਪਤਿ ਪੂਰੀ** ॥ ਨਾਮੁ ਲੈਤ ਕੋਟਿ ਅਘ ਨਾਸੇ ਭਗਤ ਬਾਛਹਿ ਸਭਿ ਧੂਰੀ ॥ ੨ ॥ ਸਰਬ ਮਨੋਰਥ ਜੇ ਕੋ ਚਾਹੈ ਸੇਵੈ ਏਕੁ ਨਿਧਾਨਾ ॥ **ਪਾਰਬ੍ਰਹਮ ਅਪਰੰਪਰ ਸੁਆਮੀ ਸਿਮਰਤ ਪਾਰਿ ਪਰਾਨਾ** ॥ ੩ ॥ ਸੀਤਲ ਸਾਂਤਿ ਮਹਾ ਸੁਖੁ ਪਾਇਆ **ਸੰਤਸੰਗਿ ਰਹਿਓ ਓਲ੍ਹਾ** ॥ ਹਰਿ ਧਨੁ ਸੰਚਨੁ ਹਰਿ ਨਾਮੁ ਭੋਜਨੁ ਇਹੁ ਨਾਨਕ **ਕੀਨੋ ਚੋਲ੍ਹਾ** ॥ ੪ ॥ ੮ ॥

ਅ.ਗ.ਮ.ਪ, ੬੭੨

ਉਦਿਆਨ udiān

ਈਹਾ ਊਹਾ īhā ūhā

ਸਰਬ ਥੋਕ ਕੀ sarb thok kī

ਜਿਸਹਿ ਹਮਾਰੀ ਚਿੰਦ jisɛ hmārī čĩd

ਸਰਬ ਨਿਧਾਨਾ sarb nidā̀nā

ਮਾਨੁ ਮਹਤੁ ਪਤਿ ਪੂਰੀ mān mahat pat pūrī

ਪਾਰਬ੍ਰਹਮ ਅਪਰੰਪਰ ਸੁਆਮੀ
pārbrám aprãpar suāmī

**ਸਿਮਰਤ ਪਾਰਿ ਪਰਾਨਾ** simrat pār prānā

**ਸੰਤਸੰਗਿ ਰਹਿਓ ਓਲ੍ਹਾ** sãtsãg rɛ́o ólā

**ਕੀਨੋ ਚੋਲ੍ਹਾ** kīno čólā

**ਉਦਿਆਨ** – ਉਜਾੜ, ਬਨ, ਜੰਗਲ।

**ਈਹਾ ਊਹਾ** – ਪਰਮਾਤਮਾ ਨੂੰ ਇੱਥੇ ਉੱਥੇ, ਸਭ ਥਾਂ, ਸਭ ਚੀਜ਼ਾਂ ਬਾਬਤ ਸਾਡੀ ਚਿੰਤਾ ਹੈ।

**ਸਰਬ ਥੋਕ ਕੀ ਜਿਸਹਿ ਹਮਾਰੀ ਚਿੰਦ** – ਜਿਸ ਪਰਮਾਤਮਾ ਨੂੰ ਇਸ ਲੋਕ ਵਿਚ ਵੀ ਅਤੇ ਪਰਲੋਕ ਵਿਚ ਵੀ ਸਾਡੀਆਂ ਸਾਰੀਆਂ ਲੋੜਾਂ ਪੂਰੀਆਂ ਕਰਨ ਦਾ ਫਿਕਰ ਹੈ, ਉਹ ਸਾਡੀ ਜਿੰਦ ਦਾ ਆਸਰਾ ਹੈ।

**ਸਰਬ ਨਿਧਾਨਾ** – ਪਰਮਾਤਮਾ ਦੇ ਸਿਮਰਨ ਦੀ ਬਰਕਤ ਨਾਲ ਸਾਰੇ ਖਜ਼ਾਨੇ ਪ੍ਰਾਪਤ ਹੋ ਜਾਂਦੇ ਹਨ।

**ਮਾਨੁ ਮਹਤੁ ਪਤਿ ਪੂਰੀ** – ਆਦਰ ਮਿਲਦਾ ਹੈ, ਵਡਿਆਈ ਮਿਲਦੀ ਹੈ, ਪੂਰੀ ਇੱਜ਼ਤ ਮਿਲਦੀ ਹੈ, ਜਿਸ ਦਾ ਨਾਮ ਸਿਮਰਿਆਂ ਕਰੋੜਾਂ ਪਾਪ ਨਾਸ ਹੋ ਜਾਂਦੇ ਹਨ। ਸਾਰੇ ਭਗਤ ਉਸ ਪਰਮਾਤਮਾ ਦੇ ਚਰਨਾਂ ਦੀ ਧੂੜ ਲੋਚਦੇ ਹਨ।

**ਪਾਰਬ੍ਰਹਮ ਅਪਰੰਪਰ ਸੁਆਮੀ** – ਪਰਮਾਤਮਾ ਬੇਅੰਤ ਹੈ, ਨਿਰਗੁਣ ਬ੍ਰਹਮ, ਸਮਝ ਤੋਂ ਪਰੇ ਹੈ, ਸਾਰੇ ਜਗਤ ਦਾ ਮਾਲਕ ਹੈ।

**ਸਿਮਰਤ ਪਾਰਿ ਪਰਾਨਾ** – ਉਸ ਦੇ ਨਾਮ ਦਾ ਸਿਮਰਨ ਕੀਤਿਆਂ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ, ਮੁਕਤ ਹੋ ਜਾਈਦਾ ਹੈ।

**ਸੰਤਸੰਗਿ ਰਹਿਓ ਓਲ੍ਹਾ** – ਜਿਸ ਮਨੁਖ ਨੇ ਪਰਮਾਤਮਾ ਦਾ ਨਾਮ ਧਨ ਇਕੱਠਾ ਕੀਤਾ ਹੈ, ਪਰਮਾਤਮਾ ਦੇ ਨਾਮ ਨੂੰ ਆਪਣੀ ਆਤਮਾ ਵਾਸਤੇ ਭੋਜਨ ਬਣਾਇਆ ਹੈ, ਸੁਆਦਲਾ ਖਾਣਾ ਬਣਾਇਆ ਹੈ, ਉਸ ਦਾ ਹਿਰਦਾ ਠੰਢਾ ਠਾਰ ਰਹਿੰਦਾ ਹੈ। ਉਸ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ। ਵੱਡਾ ਸੁਖ ਮਿਲਦਾ ਹੈ ਅਤੇ ਸੰਤਾਂ ਦੀ ਸੰਗਤ ਵਿਚ ਆਸਰਾ ਮਿਲਦਾ ਹੈ।

**ਕੀਨੋ ਚੋਲ੍ਹਾ** – ਸੁਆਦੀ ਖਾਣਾ, ਚੂਰੀ।

## ਉਦਿਆਨ udiān

ਨਾਂਵ ਪੁਲਿੰਗ

## ਜੰਗਲ ਉਦਿਆਨ ਵਿਚ ਹੋਵੇ

jãgal udiān wič howe

ਭਾਈ ਸੱਜਣਾ ਜਿਵੇਂ ਜੰਗਲ ਵਿਚ ਬਹੁਤ ਸੋਹਣਾ ਮੰਦਰ ਹੋਵੇ ਅਤੇ ਉਥੇ ਮਨੁਖ ਕੋਈ ਨਾ ਹੋਵੇ। ਉਸ ਮੰਦਰ ਦੇ ਅੰਦਰ ਗਿਆਂ ਡਰ ਲੱਗਦਾ ਹੈ। ਇਸੇ ਤਰ੍ਹਾਂ ਅੰਦਰਲਾ ਮਨ ਸੱਖਣਾ ਹੈ ਅਤੇ ਖਾਲੀ ਪਿਆ ਹੈ।

ਭਾਈ ਸਜਣਾ ਜੈਸੇ ਮੰਦਰ ਬਹੁਤ

ਸੋਹਣਾ **ਜੰਗਲ ਉਦਿਆਨ ਵਿਚ ਹੋਵੇ**। ਅਰੁ **ਤਿਸ ਮੰਦਰ ਬਿਖੈ** ਮਾਨੁਖ ਕੋਈ ਹੋਤਾ ਨਾਹੀ। **ਤਉ ਤਿਸਕੈ ਭੀਤਰ ਗਇਆ ਭਉ ਉਪਜਦਾ** ਹੈ। ਤਿਸਕੀ ਨਿਆਈ **ਤੇਰਾ ਅੰਦਰ ਸਖਣਾ ਖਾਲੀ ਹੈ**।

ਭਾਈ ਬਾਲਾ ਜਨਮ ਸਾਖੀ,

੧੧੮

ਉਦਿਆਨ udiān

ਜੰਗਲ ਉਦਿਆਨ ਵਿਚ ਹੋਵੇ
jãgal udiān wič howe

ਤਿਸ ਮੰਦਰ ਬਿਖੈ tis mãdar bikhɛ

ਤਉ ਤਿਸਕੈ ਭੀਤਰ ਗਇਆ ਭਉ ਉਪਜਦਾ
tɔ tiskɛ pītar gɛā pɔ̀ upajdā

ਤੇਰਾ ਅੰਦਰ ਸਖਣਾ ਖਾਲੀ ਹੈ
terā ãdar sakhṇā khālī hɛ

**ਉਦ੍ਵੇਗ** udweg
ਨਾਂਵ ਪੁਲਿੰਗ
ਮਨ ਦੀ ਘਬਰਾਹਟ, ਵਿਆਕੁਲਤਾ

**ਹਸਰਤ ਤੇ ਉਦ੍ਵੇਗ ਯਾਦਾਂ ਪਿਛਲੀਆਂ**
hasrat te udweg yādā̃ pičhlīā̃

ਪਿਆਰਿਆਂ ਤੋਂ ਵਿਛੁੰਨਿਆਂ ਨੂੰ ਆਰਾਮ ਚੈਨ ਦੇਣ ਲਈ ਕਈ ਓਹੜ ਪੋਹੜ ਕਰਦੇ ਹਨ। ਕਿਸੇ ਤਰੀਕੇ ਨੀਂਦ ਆ ਜਾਣ ਤੇ ਵੀ ਕੋਈ ਸੁਖ ਨਹੀਂ ਮਿਲਦਾ ਕਿਉਂਕਿ ਉਦੋਂ ਵੀ ਪਿਛਲੀਆਂ ਹਸਰਤਾਂ, ਇੱਛਾਵਾਂ ਤੇ ਯਾਦਾਂ ਆ ਖੜ੍ਹੀਆਂ ਹੁੰਦੀਆਂ ਹਨ ਜਿਸ ਨਾਲ ਉਦਵੇਗ ਭਾਵ ਮਨ ਦੀ ਵਿਆਕੁਲਤਾ ਵਧ ਜਾਂਦੀ ਹੈ।

ਰਾਧਾਂ ਕੀਤੇ ਓੜ੍ਹ ਤੋੜ ਜੁ ਹੋ ਸਕੇ,
ਦਿੱਤੀ ਨੀਂਦ ਸੁਆਇ ਸੁੱਤੀ ਆਪ ਬੀ
ਇਸਦੀ ਪਜਾਰੀ ਨੀਂਦ ਵਿਚ ਜਦ ਸੌਂ ਗਈ
ਡੂੰਘੀ ਇਸਨੂੰ ਨੀਂਦ ਲੀਤਾ ਘੁੱਟ ਸੀ ;
ਉਸਦਾ ਪਜਾਰਾ ਦੂਰ ਉਸਨੂੰ ਨਾ ਸਕੀ
ਘੂਕ ਨੀਂਦ ਬੀ ਘੁੱਟ - ਸੁਖ ਨ ਦੇ ਸਕੀ।
**ਹਸਰਤ ਤੇ ਉਦ੍ਵੇਗ ਯਾਦਾਂ ਪਿਛਲੀਆਂ**
-ਜੋ ਮੂਰਤ ਨੂੰ ਦੇਖ ਸੀਗੇ ਆ ਗਏ-
**ਸੋਮੇ ਨੈਣਾਂ ਬੰਦ ਕੀਤੇ ਸਨ ਜਿਨ੍ਹਾਂ**
**ਦੋ ਪਹਿਰਾਂ ਦਾ ਘੋਲ ਇਨ੍ਹਾਂ ਮਚਾਇਆ**

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ,

੧੫੫

ਉਦ੍ਵੇਗ udweg

ਹਸਰਤ ਤੇ ਉਦ੍ਵੇਗ ਯਾਦਾਂ ਪਿਛਲੀਆਂ
hasrat te udweg yādā̃ pičhlīā̃

ਸੋਮੇ ਨੈਣਾਂ ਬੰਦ ਕੀਤੇ ਸਨ ਜਿਨ੍ਹਾਂ
some nɛṇā̃ bād kīte san jínā
ਦੋ ਪਹਿਰਾਂ ਦਾ ਘੋਲ ਇਨ੍ਹਾਂ ਮਚਾਇਆ
do pέrā̃ dā kòl ínā̃ mčāiā

## ਉਧਰੀ údrī

ਵਿਸ਼ੇਸ਼ਣ
ਮੁਕਤ ਹੋ ਗਈ, ਤਰ ਗਈ, ਪਾਰ ਹੋ ਗਈ

### ਗਨਿਕਾ ਉਧਰੀ ਆਖੀਐ

ganikā údrī ākhīɛ

ਗਨਿਕਾ ਉਧਰ ਜਾਂਦੀ ਹੈ ਜਦੋਂ ਉਹ ਪਰਾਏ ਘਰ ਨਹੀਂ ਜਾਂਦੀ। ਬਾਲਮੀਕ ਉਧਰ ਗਿਆ ਸੀ ਜਦੋਂ ਉਸਨੇ ਲੁਟ-ਮਾਰ ਛਡ ਦਿੱਤੀ ਸੀ। ਫੰਧਕਿ ਉਧਰ ਗਿਆ ਜਦੋਂ ਉਸਨੇ ਫੰਧ ਲਾਉਣੇ ਛਡ ਦਿੱਤੇ। ਕਸਾਈ ਉਧਰ ਗਿਆ ਜਦੋਂ ਉਸਨੇ ਜੀਵ ਹੱਤਿਆ ਤਿਆਗ ਦਿੱਤੀ।

ਜੇ ਕਰਿ **ਉਧਰੀ ਪੂਤਨਾ** ਵਿਹੁ ਪੀਆਲਣੁ ਕੰਮ ਨ ਚੰਗਾ॥ **ਗਨਿਕਾ ਉਧਰੀ ਆਖੀਐ** ਪਰ ਘਰਿ ਜਾਇ ਨ ਲਈਐ ਪੰਗਾ॥ **ਬਾਲਮੀਕੁ ਨਿਸਤਾਰਿਆ** ਮਾਰੈ ਵਾਟ ਨ ਹੋਇ ਨਿਸੰਗਾ॥ **ਫੰਧਕਿ ਉਧਰੈ** ਆਖੀਅਨਿ ਫਾਹੀ ਪਾਇ ਨ ਫੜੀਐ ਟੰਗਾ॥ **ਜੇ ਕਾਸਾਈ ਉਧਰਿਆ** ਜੀਆ ਘਾਇ ਨ ਖਾਈਐ ਭੰਗਾ॥ ਪਾਰਿ ਉਤਾਰੈ ਬੋਹਿਥਾ ਸੁਇਨਾ ਲੋਹੁ ਨਾਹੀ ਇਕ ਰੰਗਾ॥ ਇਤੁ ਭਰਵਾਸੈ ਰਹਣੁ ਕੁਢੰਗਾ ॥੯॥

ਵਾਰਾਂ ਭਾਈ ਗੁਰਦਾਸ, ੩੧

**ਉਧਰੀ** údrī

**ਪੂਤਨਾ** pūtnā

**ਗਨਿਕਾ ਉਧਰੀ** ganikā údrī

**ਬਾਲਮੀਕੁ ਨਿਸਤਾਰਿਆ** bālmīk nistāriā

**ਫੰਧਕਿ ਉਧਰੈ** phā́dak údrɛ

**ਜੇ ਕਾਸਾਈ ਉਧਰਿਆ** je kāsāī údriā

**ਉਧਰੀ** – ਮੁਕਤ ਹੋ ਗਈ, ਤਰ ਗਈ, ਪਾਰ ਹੋ ਗਈ।

**ਪੂਤਨਾ** – ਕ੍ਰਿਸ਼ਨ ਜੀ ਨੂੰ ਜ਼ਹਿਰੀਲਾ ਦੁੱਧ ਚੁੰਘਾਉਣ ਵਾਲੀ ਰਾਖਸ਼ਣੀ। ਜੇਕਰ ਕ੍ਰਿਸ਼ਨ ਨੂੰ ਜ਼ਹਿਰੀਲਾ ਦੁੱਧ ਚੁੰਘਾਉਣ ਵਾਲੀ ਪੂਤਨਾ ਰਾਖਸ਼ਣੀ ਦਾ ਉੱਧਾਰ ਹੋ ਗਿਆ ਸੀ ਤਾਂ ਵੀ ਕਿਸੇ ਨੂੰ ਜ਼ਹਿਰ ਦੇਣਾ ਚੰਗਾ ਕੰਮ ਨਹੀਂ ਹੈ।
**ਗਨਿਕਾ ਉਧਰੀ** – ਜੇਕਰ ਵੇਸਵਾ ਮੁਕਤ ਕਹੀ ਜਾਂਦੀ ਹੈ ਤਦ ਵੀ ਪਰਾਏ ਘਰ ਜਾ ਕੇ ਕਲੰਕ ਨਹੀਂ ਲਗਾਉਣਾ ਚਾਹੀਦਾ।

**ਬਾਲਮੀਕੁ ਨਿਸਤਾਰਿਆ** – ਜੇਕਰ ਬਾਲਮੀਕ ਤਰਿਆ ਹੈ ।

**ਫੰਧਕਿ ਉਧਰੈ** – ਜੇਕਰ ਫੁੰਧਕ ਦਾ ਤਰਨਾ ਆਖਿਆ ਜਾਂਦਾ ਹੈ ਤਦ ਵੀ ਪੰਛੀਆਂ ਨੂੰ ਫ਼ਾਹੀ ਲਾ ਕੇ ਫੜਨਾ ਨਹੀਂ ਚਾਹੀਦਾ।

**ਜੇ ਕਾਸਾਈ ਉਧਰਿਆ** – ਜੇਕਰ ਸਧਨਾ ਕਸਾਈ ਮੁਕਤ ਹੋ ਗਿਆ ਤਾਂ ਵੀ ਜੀਆਂ

ਨੂੰ ਮਾਰ ਕੇ ਖਾਣਾ ਨਹੀਂ ਚਾਹੀਦਾ ਭਾਵ ਪ੍ਰਭੂ ਨੂੰ ਪਤਿਤ ਉਧਾਰਣ ਜਾਣ ਕੇ ਪਾਪ ਨਹੀਂ ਕਰਨੇ ਚਾਹੀਦੇ, ਸਗੋਂ ਪਾਪਾਂ ਤੋਂ ਬਚ ਕੇ ਜੀਵਨ ਨੂੰ ਉੱਚਾ ਕਰਨਾ ਚਾਹੀਦਾ ਹੈ।

**ਉਧਰੁ** údar
ਕਿਰਿਆ
ਬਾਹਰ ਕੱਢਣਾ, ਪਾਰ ਉਤਾਰਨਾ, ਬਚਾਉਣਾ

**ਉਧਰੁ ਦੇਹ ਅੰਧ ਕੂਪ** údar dé ā́d kūp

ਦੇਹ ਦੇ ਅੰਧ ਰੂਪ ਦਾ ਉਧਰ ਕਰਨਾ ਗਿਆਨ ਧਿਆਨ ਨਾਲ ਜੁੜਨਾ ਹੈ। ਸਾਧ ਸੰਗਤ ਵਿਚ ਬਿਖਮ ਨਦੀ ਦੇ ਪਾਰ ਹੋ ਜਾਈਦਾ ਹੈ।

ਜੈਤਸਰੀ ਮਹਲਾ ੫ ॥ ਆਏ ਅਨਿਕ ਜਨਮ ਭ੍ਰਮਿ ਸਰਣੀ ॥ **ਉਧਰੁ ਦੇਹ ਅੰਧ ਕੂਪ** ਤੇ ਲਾਵਹੁ ਅਪੁਨੀ ਚਰਣੀ ॥ ੧ ॥ ਰਹਾਉ ॥ **ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ ਨਾਹਿਨ ਨਿਰਮਲ ਕਰਣੀ** ॥ **ਸਾਧਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ** ॥ ੧ ॥ ਸੁਖ ਸੰਪਤਿ ਮਾਇਆ ਰਸ ਮੀਠੇ ਇਹ ਨਹੀ ਮਨ ਮਹਿ ਧਰਣੀ ॥ ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ **ਹਰਿ ਨਾਮ ਰੰਗ ਆਭਰਣੀ** ॥ ੨ ॥

ਅ.ਗ.ਮ.੫, ੭੦੨

**ਉਧਰੁ** údar

**ਗਿਆਨੁ ਧਿਆਨੁ** giān tiā̀n

**ਕਿਛੁ ਕਰਮੁ ਨ ਜਾਨਾ**
kičh karm na jānā

**ਨਾਹਿਨ ਨਿਰਮਲ ਕਰਣੀ**
nāhin nirmal karṇī

**ਸਾਧਸੰਗਤਿ ਕੈ ਅੰਚਲਿ ਲਾਵਹੁ**
sā́d sãgat kɛ ãčal lāwɔ

**ਬਿਖਮ ਨਦੀ ਜਾਇ ਤਰਣੀ**
bikham nadī jāe tarṇī

**ਹਰਿ ਨਾਮ ਰੰਗ ਆਭਰਣੀ**
har nām rãg āpàrṇī

**ਉਧਰੁ** – ਬਾਹਰ ਕੱਢਣਾ, ਪਾਰ ਉਤਾਰਨਾ, ਬਚਾਉਣਾ।

**ਗਿਆਨੁ ਧਿਆਨੁ** – ਪ੍ਰਭੂ ਮੈਨੂੰ ਆਤਮਕ ਜੀਵਨ ਦੀ ਸੂਝ ਨਹੀਂ, ਮੇਰੀ ਸੁਰਤੀ ਵੀ ਤੇਰੇ ਚਰਨਾਂ ਵਿਚ ਜੁੜੀ ਨਹੀਂ ਰਹਿੰਦੀ।

**ਕਿਛੁ ਕਰਮੁ ਨ ਜਾਨਾ** – ਮੈਨੂੰ ਕੋਈ ਚੰਗਾ ਕੰਮ, ਧਰਮ ਦਾ ਕੰਮ ਕਰਨਾ ਨਹੀਂ ਆਉਂਦਾ।

**ਨਾਹਿਨ ਨਿਰਮਲ ਕਰਣੀ** – ਨਾ ਹੀ ਮੇਰੀ ਕਰਨੀ/ ਕਰਤਵ ਪਵਿੱਤਰ ਹੈ।

**ਸਾਧਸੰਗਤਿ ਕੈ ਅੰਚਲਿ ਲਾਵਹੁ** – ਹੇ ਪ੍ਰਭੂ! ਮੈਨੂੰ ਸਾਧ ਸੰਗਤ ਦੇ ਲੜ ਲਗਾ ਦੇ।

**ਬਿਖਮ ਨਦੀ ਜਾਇ ਤਰਣੀ** – ਤਾਂ ਕਿ

ਇਹ ਔਖੀ ਸੰਸਾਰ ਰੂਪੀ ਨਦੀ ਪਾਰ ਕੀਤੀ ਜਾ ਸਕੇ।

**ਹਰਿ ਨਾਮ ਰੰਗ ਆਭਰਣੀ** – ਦੁਨੀਆਂ ਦੇ ਸੁਖ, ਧਨ, ਮਾਇਆ ਦੇ ਮਿੱਠੇ ਸੁਆਦ ਪਰਮਾਤਮਾ ਦੇ ਦਾਸ ਇਹਨਾਂ ਪਦਾਰਥਾਂ ਨੂੰ ਆਪਣੇ ਮਨ ਵਿਚ ਨਹੀਂ ਵਸਾਉਂਦੇ। ਪਰਮਾਤਮਾ ਦੇ ਦਰਸ਼ਨ ਨਾਲ ਉਹ ਸੰਤੋਖ ਹਾਸਲ ਕਰਦੇ ਹਨ, ਉਹਨਾਂ ਨੂੰ ਸ਼ਾਂਤੀ ਮਿਲਦੀ ਹੈ। ਪਰਮਾਤਮਾ ਦੇ ਨਾਮ ਦਾ ਪਿਆਰ ਹੀ ਉਹਨਾਂ ਦੇ ਜੀਵਨ ਦਾ ਗਹਿਣਾ ਹੈ।

## ਉਧਰੇ údre

ਕਿਰਿਆ
ਬਚ ਗਏ, ਤਰ ਗਏ, ਉਧਾਰ ਹੋ ਗਿਆ

### ਸੇ ਉਧਰੇ ਜਿਨ ਰਾਮ ਧਿਆਏ

se údre jin rām ṭiāe

ਉਹ ਗੁਰਮੁਖ ਉਧਰਦੇ ਹਨ ਜੋ ਸਿਮਰਨ ਕਰਦੇ ਹਨ। ਉਹਨਾਂ ਦਾ ਜਨਮ/ਮਰਨ ਮੁਕ ਜਾਂਦਾ ਹੈ। ਉਹ ਜਪ ਤਪ ਸੰਜਮ ਕਰਕੇ ਪੂਰਨ ਘਾਲ ਕਰਦੇ ਹਨ। ਉਹਨਾਂ ਦਾ ਜਨਮ ਸਫਲ ਹੁੰਦਾ ਹੈ। ਗੁਰਮੁਖ ਆਪਣੇ ਗੋਬਿੰਦ ਦੇ ਗੁਣ ਗਾਉਂਦਾ ਹੈ। ਮੰਗਲਾਚਰਣ ਕਰਦਾ ਹੈ। ਪ੍ਰਭੂ ਦੇ ਮੇਲ ਨਾਲ ਉਸ ਦੀਆਂ ਸਭ ਇੱਛਾਂ ਪੂਰੀਆਂ ਹੁੰਦੀਆਂ ਹਨ। ਸਤਿਗੁਰੂ ਉਸ ਨੂੰ ਕੰਠ ਲਾ ਲੈਂਦਾ ਹੈ।

**ਸੇ ਉਧਰੇ ਜਿਨ ਰਾਮ ਧਿਆਏ** ॥ ਜਤਨ ਮਾਇਆ ਕੇ ਕਾਮਿ ਨ ਆਏ ॥ ਰਾਮ ਧਿਆਏ ਸਭਿ ਫਲ ਪਾਏ ਧਨਿ ਧੰਨਿ ਤੇ ਬਡਭਾਗੀਆ ॥ ਸਤਸੰਗਿ ਜਾਗੇ ਨਾਮਿ ਲਾਗੇ ਏਕ ਸਿਉ ਲਿਵ ਲਾਗੀਆ ॥ **ਤਜਿ ਮਾਨ ਮੋਹ ਬਿਕਾਰ** ਸਾਧੂ ਲਗਿ ਤਰਉ ਤਿਨ ਕੈ ਪਾਏ ॥ **ਬਿਨਵੰਤਿ ਨਾਨਕ** ਸਰਣਿ ਸੁਆਮੀ ਬਡਭਾਗਿ ਦਰਸਨੁ ਪਾਏ ॥ ੧ ॥ ਮਿਲਿ ਸਾਧੂ ਨਿਤ ਭਜਹ ਨਾਰਾਇਣ ॥ **ਰਸਕਿ ਰਸਕਿ ਸੁਆਮੀ** ਗੁਣ ਗਾਇਣ ॥ ਗੁਣ ਗਾਇ ਜੀਵਹ **ਹਰਿ ਅਮਿਉ ਪੀਵਹ** ਜਨਮ ਮਰਣਾ ਭਾਗਏ ॥ ਸਤਸੰਗਿ ਪਾਈਐ ਹਰਿ ਧਿਆਈਐ ਬਹੁੜਿ ਦੂਖੁ ਨ ਲਾਗਏ ॥ ਕਰਿ ਦਇਆ ਦਾਤੇ **ਪੁਰਖ ਬਿਧਾਤੇ** ਸੰਤ ਸੇਵ ਕਮਾਇਣ ॥ ਬਿਨਵੰਤਿ ਨਾਨਕ **ਜਨ ਧੂਰਿ ਬਾਂਛਹਿ** ਹਰਿ ਦਰਸਿ ਸਹਜਿ ਸਮਾਇਣ ॥ ੨ ॥ ਸਗਲੇ ਜੰਤ ਭਜਹੁ ਗੋਪਾਲੈ ॥ **ਜਪ ਤਪ ਸੰਜਮ ਪੂਰਨ ਘਾਲੈ** ॥

ਨਿਤ ਭਜਹੁ ਸੁਆਮੀ ਅੰਤਰਜਾਮੀ **ਸਫਲ ਜਨਮੁ ਸਬਾਇਆ** ॥ ਗੋਬਿਦੁ ਗਾਈਐ ਨਿਤ ਧਿਆਈਐ ਪਰਵਾਣੁ ਸੋਈ ਆਇਆ ॥ ਜਪ ਤਾਪ ਸੰਜਮ ਹਰਿ ਹਰਿ ਨਿਰੰਜਨ ਗੋਬਿੰਦ ਧਨੁ ਸੰਗਿ ਚਾਲੈ ॥ ਬਿਨਵੰਤਿ ਨਾਨਕ ਕਰਿ ਦਇਆ ਦੀਜੈ ਹਰਿ ਰਤਨੁ ਬਾਧਉ

ਪਾਲੈ ॥ ੩ ॥ **ਮੰਗਲਚਾਰ ਚੋਜ ਆਨੰਦਾ** ॥ ਕਰਿ ਕਿਰਪਾ ਮਿਲੇ ਪਰਮਾਨੰਦਾ ॥ ਪ੍ਰਭ ਮਿਲੇ ਸੁਆਮੀ **ਸੁਖਹਗਾਮੀ** ਇਛ ਮਨ ਕੀ

ਪੁੰਨੀਆ ॥ ਬਜੀ ਬਧਾਈ ਸਹਜੇ ਸਮਾਈ **ਬਹੁੜਿ ਦੂਖਿ ਨ ਰੁੰਨੀਆ** ॥ ਲੇ ਕੰਠਿ ਲਾਏ ਸੁਖ ਦਿਖਾਏ **ਬਿਕਾਰ ਬਿਨਸੇ ਮੰਦਾ** ॥ ਬਿਨਵੰਤਿ ਨਾਨਕ ਮਿਲੇ ਸੁਆਮੀ ਪੁਰਖ ਪਰਮਾਨੰਦਾ ॥ ੪ ॥ ੧ ॥

ਅ.ਗ.ਮ.ਪ, ੧੩੧੨

ਉਧਰੇ údre

ਤਜਿ ਮਾਨ ਮੋਹ ਬਿਕਾਰ
taj mān mó bikār

ਬਿਨਵੰਤਿ ਨਾਨਕ binwãt nānak

ਰਸਕਿ ਰਸਕਿ ਸੁਆਮੀ
rasak rasak suāmī

ਹਰਿ ਅਮਿਉ ਪੀਵਹ har amio pīwɛ

ਪੁਰਖ ਬਿਧਾਤੇ purkh bidà̄te

ਜਨ ਧੂਰਿ ਬਾਂਛਹਿ jan tū̀r bā̃čhɛ

ਜਪ ਤਪ ਸੰਜਮ ਪੂਰਨ ਘਾਲੈ
jap tap sãjam pūran kā̀lɛ

ਸਫਲ ਜਨਮੁ ਸਬਾਇਆ
safal janam sbāiā

ਮੰਗਲਚਾਰ mãgalčār

ਚੋਜ ਆਨੰਦਾ čoj ānãdā

ਸੁਖਹਗਾਮੀ sukhégāmī

ਬਹੁੜਿ ਦੂਖਿ ਨ ਰੁੰਨੀਆ
bóṛ dūkh na rũnīā

ਬਿਕਾਰ ਬਿਨਸੇ ਮੰਦਾ bikār binse mãdā

**ਉਧਰੇ** – ਬਚ ਗਏ, ਤਰ ਗਏ, ਉਧਾਰ ਹੋ ਗਿਆ।

**ਤਜਿ ਮਾਨ ਮੋਹ ਬਿਕਾਰ** – ਹੇ ਪ੍ਰਭੂ ! ਜਿਹੜੇ ਮਨੁਖ

ਆਪਣੇ ਅੰਦਰੋਂ ਮਾਣ, ਮੋਹ, ਵਿਕਾਰ ਤਿਆਗ ਕੇ ਉੱਚੇ ਆਚਰਨ ਵਾਲੇ ਬਣ ਜਾਂਦੇ ਹਨ, ਮੈਨੂੰ ਉਹਨਾਂ ਦੀ ਸ਼ਰਨ ਵਿਚ ਰਖ ਤਾਂ ਕਿ ਉਹਨਾਂ ਦੇ ਚਰਨੀਂ ਲਗ ਕੇ ਮੈਂ ਵੀ ਸੰਸਾਰ ਸਮੁੰਦਰ ਤੋਂ ਪਾਰ ਲੰਘ ਸਕਾਂ।

**ਬਿਨਵੰਤਿ ਨਾਨਕ** – ਜੋ ਸੇਵਕ ਪ੍ਰਭੂ ਦੀ ਸ਼ਰਨ ਵਿਚ ਰਹਿੰਦੇ ਹਨ, ਉਹਨਾਂ ਦੇ ਦਰਸ਼ਨ ਵੱਡੇ ਭਾਗਾਂ ਨਾਲ ਹੀ ਪਾਈਦੇ ਹਨ।

**ਰਸਕਿ ਰਸਕਿ ਸੁਆਮੀ** – ਸੰਤ-ਜਨਾਂ ਨੂੰ ਮਿਲ ਕੇ ਸਾਨੂੰ ਸਦਾ ਪਰਮਾਤਮਾ ਦਾ ਭਜਨ ਕਰਨਾ ਚਾਹੀਦਾ ਹੈ ਅਤੇ ਪੂਰੇ ਆਨੰਦ ਨਾਲ ਮਾਲਕ ਪ੍ਰਭੂ ਦੇ ਗੁਣ ਗਾਇਨ ਕਰਨੇ ਚਾਹੀਦੇ ਹਨ।

**ਹਰਿ ਅਮਿਉ ਪੀਵਹ** – ਪ੍ਰਭੂ ਦੇ ਗੁਣ ਗਾ ਕੇ ਆਤਮਕ ਜੀਵਨ ਦੇਣ ਵਾਲਾ ਨਾਮ ਜਲ ਪੀਂਦੇ ਰਹਿਣ ਨਾਲ ਆਤਮਕ

ਜੀਵਨ ਹਾਸਲ ਕਰੀਏ ਤਾਂ ਨਾਮ ਜਲ ਦੀ ਬਰਕਤ ਨਾਲ ਜਨਮ ਮਰਨ ਦਾ ਗੇੜ ਮੁਕ ਜਾਂਦਾ ਹੈ। ਨਾਮ ਗੁਰੂ ਦੀ ਸੰਗਤ ਤੋਂ ਮਿਲਦਾ ਹੈ। ਇਸ ਲਈ ਨਾਮ ਹੀ ਜਪਣਾ ਚਾਹੀਦਾ ਹੈ, ਜਿਸ ਵਿਚ ਜਪ, ਤਪ, ਸੰਜਮ ਸਭ ਆ ਜਾਂਦੇ ਹਨ।

**ਪੁਰਖ ਬਿਧਾਤੇ** – ਹੇ ਰਚਣਹਾਰੇ ! ਮੇਰੇ ਉੱਤੇ ਦਇਆ ਕਰਕੇ ਮੈਨੂੰ ਸੰਤਾਂ ਦੀ ਸੇਵਾ ਕਰਨ ਵਿਚ ਲਾਈ ਰਖ।

**ਜਨ ਧੂਰਿ ਬਾਂਛਹਿ** – ਜਿਹੜੇ ਮਨੁਖ ਸੰਤ ਜਨਾਂ ਦੀ ਚਰਨ ਧੂੜ ਮੰਗਦੇ ਹਨ, ਉਹ ਪਰਮਾਤਮਾ ਦੇ ਦਰਸ਼ਨ ਵਿਚ ਸਹਿਜੇ ਹੀ ਸਮਾਅ ਜਾਂਦੇ ਹਨ। ਉਹ ਪੂਰਨ ਅਡੋਲ ਅਵਸਥਾ ਵਿਚ ਲੀਨਤਾ ਹਾਸਲ ਕਰ ਲੈਂਦੇ ਹਨ।

**ਜਪ ਤਪ ਸੰਜਮ ਪੂਰਨ ਘਾਲੈ** – ਇੰਦਰੀਆਂ ਨੂੰ ਵਿਸ਼ਿਆਂ ਵੱਲੋਂ ਰੋਕਣ ਦੀ ਕਿਰਿਆ, ਨਾਮ ਜਪਣਾ ਹੀ ਜਪ ਤਪ ਸੰਜਮ ਆਦਿ ਹੈ।

**ਸਫਲ ਜਨਮੁ ਸਬਾਇਆ** – ਹਰ ਰੋਜ਼ ਉਸ ਸੁਆਮੀ ਨੂੰ, ਅੰਤਰਜਾਮੀ ਨੂੰ ਜਪੋ, ਸਿਮਰਨ ਕਰੋ। ਇਸਦੇ ਨਾਲ ਹੀ ਸਾਰਾ ਜੀਵਨ ਸਫਲ ਹੋ ਜਾਂਦਾ ਹੈ।

**ਮੰਗਲਚਾਰ ਚੋਜ ਆਨੰਦਾ** – ਸਭ ਤੋਂ ਉੱਚੇ ਆਨੰਦ ਦੇ ਮਾਲਕ ਪ੍ਰਭੂ ਮਿਹਰ ਕਰਕੇ ਜਿਸ ਜੀਵ ਇਸਤਰੀ ਨੂੰ ਮਿਲ ਪੈਂਦੇ ਹਨ, ਉਸ ਦੇ ਹਿਰਦੇ ਵਿਚ ਆਤਮਕ ਆਨੰਦ, ਖੁਸ਼ੀਆਂ ਪੈਦਾ ਹੋ ਜਾਂਦੀਆਂ ਹਨ।

**ਬਹੁੜਿ ਦੂਖਿ ਨ ਰੁੰਨੀਆ** – ਜੀਵ ਇਸਤਰੀ ਦੇ ਹਿਰਦੇ ਵਿਚ ਵਧਾਈ ਦੇ ਵਾਜੇ ਵਜ ਪੈਂਦੇ ਹਨ। ਉਹ ਸਹਿਜ ਅਵਸਥਾ ਵਿਚ ਸਮਾ ਜਾਂਦੀ ਹੈ, ਫਿਰ ਦੁਖ ਕਰਕੇ ਉਹ ਰੋਂਦੀ ਨਹੀਂ।

**ਬਿਕਾਰ ਬਿਨਸੇ ਮੰਦਾ** – ਜਿਸ ਜੀਵ ਇਸਤਰੀ ਨੂੰ ਪਰਮ ਆਨੰਦ ਸਰੂਪ ਸੁਆਮੀ, ਪ੍ਰਭੂ ਮਿਲ ਪੈਂਦੇ ਹਨ, ਉਸ ਨੂੰ ਉਹ ਗਲ ਲਾ ਲੈਂਦੇ ਹਨ, ਸੁਖ ਵਿਖਾ ਦਿੰਦੇ ਹਨ ਅਤੇ ਉਸ ਜੀਵ ਇਸਤਰੀ ਦੇ ਅੰਦਰੋਂ ਸਾਰੇ ਭੈੜੇ ਵਿਕਾਰ ਨਸ਼ਟ ਹੋ ਜਾਂਦੇ ਹਨ।

**ਉਧਰੈ** údarɛ

ਕਿਰਿਆ

ਤਰਨਾ, ਮਾਇਆ ਦੀ ਭੁਖ ਤੋਂ ਬਚਣਾ

**ਉਧਰੈ ਸਭੋ ਕੋਇ** údrɛ sábo koe

ਦੁਖ/ਸੁਖ/ਭੁਖ ਦੇ ਦੁਵੰਦ ਗੁਰ ਚਰਣਾਂ ਵਿਚ ਦੂਰ ਹੋ ਜਾਂਦੇ ਹਨ। ਗੁਰਮੁਖ ਇਸ ਭਵਜਲ ਤੋਂ ਉਧਰ ਜਾਂਦਾ ਹੈ। ਵਾਹਿਗੁਰੂ ਦੇ ਸਿਮਰਨ ਨਾਲ ਰਾਜ, ਮਿਲਖ, ਖੁਸ਼ੀਆਂ ਮਿਲਦੀਆਂ ਹਨ। ਗੁਰਮੁਖ ਦੇ ਮਨ, ਤਨ ਵਿਚ ਚਾਉ ਆਉਂਦਾ ਹੈ।

ਸਲੋਕ ਮਃ ੫ ॥ ਤਿੰਨਾ ਭੁਖ ਨ ਕਾ ਰਹੀ ਜਿਸ ਦਾ ਪ੍ਰਭ ਹੈ ਸੋਇ ॥ ਨਾਨਕ ਚਰਣੀ ਲਗਿਆ **ਉਧਰੈ ਸਭੋ ਕੋਇ** ॥ ੧ ॥ ਮਃ ੫ ॥ **ਜਾਚਿਕੁ ਮੰਗੈ** ਨਿਤ ਨਾਮੁ ਸਾਹਿਬੁ

ਕਰੇ ਕਬੂਲੁ ॥ ਨਾਨਕ ਪਰਮੇਸਰੁ ਜਜਮਾਨੁ ਤਿਸਹਿ ਭੁਖ ਨ ਮੂਲਿ ॥ ੨ ॥ ਪਉੜੀ ॥ ਮਨੁ ਰਤਾ ਗੋਵਿੰਦ ਸੰਗਿ **ਸਚੁ ਭੋਜਨੁ ਜੋੜੇ** ॥ ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ ॥ **ਰਾਜ ਮਿਲਖ ਖੁਸੀਆ ਘਣੀ** ਧਿਆਇ ਮੁਖੁ ਨ ਮੋੜੇ ॥ **ਢਾਢੀ** ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ ॥ ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ ॥ ੨੧ ॥

ਅ.ਗ.ਮ.੫, ੩੨੩

ਉਧਰੈ údrɛ

ਜਾਚਿਕੁ ਮੰਗੈ jāčik mãgɛ

ਸਚੁ ਭੋਜਨੁ ਜੋੜੇ sač pòjan joṛe

ਰਾਜ ਮਿਲਖ rāj milkh

ਖੁਸੀਆ ਘਣੀ khusīā kàṇī

ਢਾਢੀ ṭàḍī

**ਉਧਰੈ** – ਤਰਨਾ, ਮਾਇਆ ਦੀ ਭੁਖ ਤੋਂ ਬਚਣਾ।

**ਜਾਚਿਕੁ ਮੰਗੈ** – ਜੋ ਮਨੁਖ ਮੰਗਤਾ ਬਣ ਕੇ ਉਸ ਪ੍ਰਭੂ ਤੋਂ ਨਾਮ ਮੰਗਦਾ ਹੈ। ਵਾਰ ਗਾਉਣ ਵਾਲਾ, ਹਰੀ ਜਸ ਕਰਨ ਵਾਲਾ।

**ਸਚੁ ਭੋਜਨੁ ਜੋੜੇ** – ਜਿਸ ਮਨੁਖ ਦਾ ਮਨ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗਿਆ ਗਿਆ ਹੈ, ਉਸ ਦਾ ਸੱਚਾ ਭੋਜਨ ਨਾਮ ਹੀ ਹੈ, ਇਹੀ ਸਾਡੇ ਕੱਪੜਿਆਂ ਦੇ ਸੱਚੇ ਜੋੜੇ, ਪੁਸ਼ਾਕੇ ਹਨ।

**ਰਾਜ ਮਿਲਖ** – ਪ੍ਰਭੂ ਨੂੰ ਧਿਆਉਣਾ ਹੀ ਰਾਜ ਭਾਗ, ਜਾਇਦਾਦਾਂ, ਜ਼ਮੀਨਾਂ ਹਨ।

**ਖੁਸੀਆ ਘਣੀ** – ਪ੍ਰਭੂ ਨੂੰ ਧਿਆਉਣਾ ਅਤੇ ਉਸ ਤੋਂ ਕਦੀ ਮੂੰਹ ਨਾ ਮੋੜਨਾ ਹੀ ਬਹੁਤੀਆਂ ਖੁਸ਼ੀਆਂ ਹਨ।

**ਢਾਢੀ** – ਢੱਢ ਵਜਾਉਣ ਵਾਲਾ, ਵਾਰ ਗਾਉਣ ਵਾਲਾ, ਹਰੀ ਜਸ ਕਰਨ ਵਾਲਾ।

**ਉੱਧਲ** úddaḷ
ਨਾਂਵ ਇਸਤਰੀਲਿੰਗ
ਆਪਣੀ ਮਰਜ਼ੀ ਨਾਲ ਬਿਨਾਂ ਸਮਾਜਕ ਰਸਮਾਂ ਕੀਤਿਆਂ ਕਿਸੇ ਮਰਦ ਨਾਲ ਘਰੋਂ ਭੱਜੀ ਔਰਤ

**ਉੱਧਲ ਗਈਆਂ ਵੇ** údaḷ gaīā̃ we

ਹਰ ਇਕ ਮਨੁਖ ਦਾ ਮਰਦ/ਇਸਤਰੀ ਤੋਂ ਪਤੀ ਪਤਨੀ ਬਣਨ ਦਾ ਸਬੰਧ ਹਰ ਇਕ ਸਮਾਜ ਦੀਆਂ ਰੀਤਾਂ ਰਸਮਾਂ ਨਾਲ ਹੀ ਜੁੜਦਾ ਹੈ। ਬਰਾਤ ਦੇ ਰੂਪ ਵਿਚ ਮਰਦ ਦੇ ਸਾਕ-ਸਬੰਧੀ ਪੰਚਾਇਤ ਰੂਪ ਵਿਚ ਇਸਤਰੀ ਦੇ ਘਰ ਜਾਂਦੇ ਹਨ। ਮਰਦ/ਇਸਤਰੀ ਸਮਾਜਕ ਮੁਖੀਆਂ ਦੀ ਹਾਜ਼ਰੀ ਵਿਚ ਲੜਕੀ ਦਾ ਪੱਲਾ ਲੜਕੇ ਨੂੰ ਫੜਾ ਕੇ ਰਿਸ਼ਤਾ ਦਿੱਤਾ ਜਾਂਦਾ ਹੈ। ਪਰ ਕਈ ਵਾਰੀ ਔਰਤ ਮਰਦ ਇਹਨਾਂ ਰਸਮਾਂ ਭਾਵ ਸਮਾਜ ਦੀ ਪ੍ਰਵਾਨਗੀ ਤੋਂ ਬਿਨਾਂ ਹੀ ਵਿਆਹ ਸਬੰਧ ਜੋੜ ਲੈਂਦੇ ਹਨ ਜੋ ਸਮਾਜ ਪ੍ਰਵਾਨ ਨਹੀਂ ਕਰਦਾ। ਇਸ ਨੂੰ ਉੱਧਲ ਜਾਣਾ ਕਿਹਾ ਜਾਂਦਾ ਹੈ ਅਤੇ

ਇਹ ਰਿਸ਼ਤਾ ਇਕ ਮਿਹਣਾ ਬਣ ਕੇ ਰਹਿ ਜਾਂਦਾ ਹੈ।

**ਉੱਧਲ ਗਈਆਂ ਵੇ ਲਾੜਿਆ ਤੇਰੀਆਂ ਦਾਦਕੀਆਂ**

ਚੂਹੜੇ ਛਡ ਚਮਿਆਰਾਂ ਦੇ ਗਈਆਂ ਵੇ,
ਲਾੜਿਆ ਤੇਰੀਆਂ ਦਾਦਕੀਆਂ।

ਬੋਲ ਪੰਜਾਬਣ ਦੇ, III, ੩੭੦, ੩੭੧

ਉੱਧਲ úd̀aḷ

ਉੱਧਲ ਗਈਆਂ ਵੇ úd̀aḷ gaīā̃ we

**ਨਖਰੋ ਉੱਧਲ ਚੱਲੀ** nakhro úd̀al čallī

ਬਿਨਾਂ ਵਿਆਹ ਤੋਂ ਗੈਰ ਮਰਦ ਨਾਲ ਜਿਨਸੀ ਸੰਬੰਧ ਰੱਖਣ ਵਾਲੀ ਔਰਤ ਜੇਕਰ ਸਿਆਣੀ ਉਮਰੇ ਭਾਵ ਵਿਆਹੀ ਵਰੀ ਹੋਣ ਦੇ ਬਾਵਜੂਦ ਕਿਸੇ ਮਰਦ ਨਾਲ ਨਿਕਲ ਜਾਵੇ ਤਾਂ ਉਸ ਨੂੰ ਉੱਧਲ ਜਾਣਾ ਕਿਹਾ ਜਾਂਦਾ ਹੈ।

ਹਰਦੇਵ ਕੌਰ **ਨਖਰੋ ਉੱਧਲ ਚੱਲੀ**,
ਸਿਰ ਤੇ **ਧੌਲਾ ਝਾਟਾ**।
**ਨਿੱਕੀਏ ਟੋਕਰੀਏ** ਤੇਰੇ **ਵਿਚ ਮੇਰਾ ਆਟਾ**।

ਬੋਲ ਪੰਜਾਬਣ ਦੇ, I, ੩੬੭

ਉੱਧਲ úd̀al

ਨਖਰੋ ਉੱਧਲ ਚੱਲੀ nakhro úd̀al čallī

ਧੌਲਾ ਝਾਟਾ tɔ̀ḷā čā̀ṭā

ਨਿੱਕੀਏ ਟੋਕਰੀਏ nikkīe ṭokrīe

ਵਿਚ ਮੇਰਾ ਆਟਾ wič merā āṭā

**ਉਧਾਰ** udā̀r

ਨਾਂਵ ਪੁਲਿੰਗ
ਬਿਨਾਂ ਪੈਸੇ ਦੇ ਕੁਝ ਲੈਣਾ, ਮੰਗ ਕੇ ਲੈਣਾ

**ਪੰਜ ਸੇਰ ਕਣਕ ਉਧਾਰੀ ਲਿਆਂਦੀ**

pãj ser kaṇk udā̀rī liā̃dī

ਪਤੀ ਪਤਨੀ ਦਾ ਪਿਆਰ ਬਹੁਤ ਮਜਬੂਤ ਹੈ। ਭਾਵੇਂ ਖਾਣ ਲਈ ਪੰਜ ਸੇਰ ਕਣਕ ਵੀ ਉਧਾਰ ਲਿਆਂਦੀ ਹੈ ਪਰ ਪਤਨੀ ਫਿਰ ਵੀ ਸ਼ਰਾਰਤੀ ਅੰਦਾਜ ਵਿਚ ਕਹਿੰਦੀ ਹੈ ਕਿ ਉਹ ਤਕੀਏ ਦੀ ਬਾਜ਼ੀ ਕਿਉਂ ਨਹੀਂ ਦੇਖਦਾ। ਉਸ ਲਈ ਪਿਆਰ ਦੇ ਸਾਹਮਣੇ ਸਭ ਵਸਤਾਂ ਫਾਲਤੂ ਹਨ।

**ਪੰਜ ਸੇਰ ਕਣਕ**
**ਉਧਾਰੀ ਲਿਆਂਦੀ**,
ਉਹਨੂੰ **ਮੁੜ ਮੁੜ ਜੋਖਦਾ**।
**ਤਕੀਏ ਪੈਂਦੀ ਬਾਜੀ**,
ਵੇ ਤੂੰ ਬਾਜੀ ਕਿਉਂ ਨਹੀਂ
ਦੇਖਦਾ।
ਪੰਜ ਸੇਰ ਕਣਕ
ਉਧਾਰੀ ਲਿਆਂਦੀ,
ਉਹਨੂੰ ਮੁੜ ਮੁੜ ਜੋਖਦਾ।
**ਤੂੰਹੀਓ ਮੇਰੀ ਬਾਜੀ** ਨੀ
**ਮੈਂ ਤੇਰੇ ਵਲ ਦੇਖਦਾ**।

ਬੋਲ ਪੰਜਾਬਣ ਦੇ, III, ੬੩

ਉਧਾਰ udā̀r

ਪੰਜ ਸੇਰ ਕਣਕ ਉਧਾਰੀ ਲਿਆਂਦੀ
pãj ser kaṇk udā̀rī liā̃dī

ਮੁੜ ਮੁੜ ਜੋਖਦਾ muṛ muṛ jokhdā

ਤਕੀਏ ਪੈਂਦੀ ਬਾਜੀ takīe pɛ̃dī bājī

ਤੂੰਹੀਓ ਮੇਰੀ ਬਾਜੀ tū̃hīõ merī bājī

ਮੈਂ ਤੇਰੇ ਵਲ ਦੇਖਦਾ mɛ̃ tere wal dekhdā

**ਉਧਾਰਹਿ** udā̀rɛ
ਕਿਰਿਆ
ਤਾਰਦਾ ਹੈ, ਬਚਾਉਂਦਾ ਹੈ

**ਕੋਟਿ ਬ੍ਰਹਮੰਡ ਉਧਾਰਹਿ** koṭ brɛ́mã̄ḍ udā̀rɛ

ਕਰਤਾਰ ਦੀ ਕਿਰਪਾ ਨਾਲ ਸਭ ਸੰਘਾਰ ਛੁਟ ਜਾਂਦੇ ਹਨ, ਕੋਟਿ ਬ੍ਰਹਮੰਡ ਵਿਚ ਉਧਾਰ ਹੁੰਦਾ ਹੈ। ਇਹ ਗੁਰ ਕਿਰਪਾ ਦੀਨ, ਦੁਖ ਭੰਜਨ ਹੈ। ਇਸੇ ਵਿਚ ਸਭ ਦਾ ਨਿਸਤਾਰਾ ਹੈ।

ਮੋਹਨ ਸਭਿ ਜੀਅ ਤੇਰੇ ਤੂ ਤਾਰਹਿ ॥ **ਛੁਟਹਿ ਸੰਘਾਰ ਨਿਮਖ ਕਿਰਪਾ ਤੇ ਕੋਟਿ ਬ੍ਰਹਮੰਡ ਉਧਾਰਹਿ** ॥ ੧ ॥ ਰਹਾਉ ॥ ਕਰਹਿ ਅਰਦਾਸਿ ਬਹੁਤੁ ਬੇਨੰਤੀ **ਨਿਮਖ ਨਿਮਖ ਸਾਮ੍ਾਰਹਿ** ॥ ਹੋਹੁ ਕ੍ਰਿਪਾਲ **ਦੀਨ ਦੁਖ ਭੰਜਨ ਹਾਥ ਦੇਇ ਨਿਸਤਾਰਹਿ** ॥ ੧ ॥ **ਕਿਆ ਏ ਭੂਪਤਿ ਬਪੁਰੇ ਕਹੀਅਹਿ** ਕਹੁ ਏ ਕਿਸ ਨੋ ਮਾਰਹਿ ॥ ਰਾਖੁ ਰਾਖੁ ਰਾਖੁ ਸੁਖਦਾਤੇ ਸਭੁ ਨਾਨਕ ਜਗਤੁ ਤੁਮ੍ਾਰਹਿ ॥ ੨ ॥ ੧੧ ॥ ੩੪ ॥

ਅ.ਗ.ਮ.੫, ੧੨੧੧

ਉਧਾਰਹਿ udā̀rɛ

ਛੁਟਹਿ ਸੰਘਾਰ čhuṭɛ sãgā̀r

ਨਿਮਖ ਕਿਰਪਾ ਤੇ nimkh kirpā te

ਨਿਮਖ ਨਿਮਖ ਸਾਮ੍ਾਰਹਿ
nimkh nimkh sāmārɛ

ਦੀਨ ਦੁਖ ਭੰਜਨ dīn dukh pā̀jan

ਹਾਥ ਦੇਇ ਨਿਸਤਾਰਹਿ
hath de nistārɛ

ਕਿਆ ਏ ਭੂਪਤਿ ਬਪੁਰੇ ਕਹੀਅਹਿ
kiā e pū̀pat bapure kahīɛ

**ਉਧਾਰਹਿ** – ਤਾਰਦਾ ਹੈ, ਬਚਾਉਂਦਾ ਹੈ।

**ਛੁਟਹਿ ਸੰਘਾਰ ਨਿਮਖ ਕਿਰਪਾ ਤੇ** – ਪਰਮਾਤਮਾ ਦੀ ਥੋੜੀ ਜਿਹੀ ਮਿਹਰ ਦੀ ਨਿਗਾਹ ਨਾਲ ਹੀ ਵੱਡੇ ਵੱਡੇ ਨਿਰਦਈ ਜੀਵ ਵਿਕਾਰਾਂ ਤੋਂ ਹਟ ਜਾਂਦੇ ਹਨ।

**ਨਿਮਖ ਨਿਮਖ ਸਾਮ੍ਾਰਹਿ** – ਹੇ ਪ੍ਰਭੂ ! ਤੇਰੇ ਪੈਦਾ ਕੀਤੇ ਜੀਵ ਤੇਰੇ ਦਰ ’ਤੇ ਬੇਨਤੀ ਕਰਦੇ ਹਨ ਅਤੇ ਹਰ ਪਲ ਤੈਨੂੰ

ਯਾਦ ਕਰਕੇ ਹਿਰਦੇ ਵਿਚ ਵਸਾਉਂਦੇ ਹਨ।

**ਦੀਨ ਦੁਖ ਭੰਜਨ** – ਪਰਮਾਤਮਾ ਨਿਮਾਣਿਆਂ ਦੇ ਦੁੱਖਾਂ ਨੂੰ ਤੋੜਨ ਵਾਲਾ, ਗਰੀਬਾਂ ਦੇ ਦੁਖ ਦੂਰ ਕਰਨ ਵਾਲਾ ਹੈ।।

**ਹਾਥ ਦੇਇ ਨਿਸਤਾਰਹਿ** – ਆਪਣਾ ਹਥ ਦੇ ਕੇ, ਕਿਰਪਾ ਕਰਕੇ ਜੀਵਾਂ ਨੂੰ ਦੁੱਖਾਂ ਤੋਂ ਪਾਰ ਲੰਘਾਉਂਦਾ ਹੈ।

**ਭੂਪਤਿ** – ਰਾਜੇ।

**ਬਪੁਰੇ ਕਹੀਅਹਿ** – ਇਹ ਵਿਚਾਰੇ ਰਾਜੇ ਕੀ ਹਨ? ਇਹਨਾਂ ਦੀ ਕੀ ਮਜਾਲ ਹੈ ਕਿ ਇਹ ਕਿਸੇ ਨੂੰ ਮਾਰ ਸਕਣ। ਜਿਸ ਨੂੰ ਹਰੀ ਦੀ ਰੱਖਿਆ ਪ੍ਰਾਪਤ ਹੋਵੇ, ਉਸ ਨੂੰ ਰਾਜੇ ਵੀ ਨਹੀਂ ਮਾਰ ਸਕਦੇ। ਹਰੀ ਸਭ ਦਾ ਮਾਲਕ ਅਤੇ ਬਚਾਵਣਹਾਰ ਹੈ। ਉਸ ਦੇ ਸਾਹਮਣੇ ਰਾਜੇ ਮਹਾਰਾਜੇ ਕਿਸੇ ਦਾ ਕੀ ਵਿਗਾੜ ਸਕਦੇ ਹਨ।

**ਉਧਾਰਨ** udàran
ਕਿਰਿਆ ਵਿਸ਼ੇਸ਼ਣ
ਤਾਰਨ ਲਈ, ਪਾਰ ਲੰਘਾਉਣ ਲਈ

**ਉਧਾਰਨ ਆਇਓ** udàran āio

ਗੁਰਮੁਖਾਂ ਨੂੰ, ਸੰਤਾਂ ਨੂੰ ਗੁਰ ਕਰਤਾਰ ਆਪ ਉਧਾਰਨ ਲਈ, ਪਾਰ ਲੰਘਾਉਣ ਲਈ ਆਉਂਦਾ ਹੈ। ਜਦੋਂ ਗੁਰਮੁਖ ਉਸ ਕਰਤਾਰ ਦਾ ਮੰਤ੍ਰ ਦ੍ਰਿੜਾਉਂਦਾ ਹੈ ਤਾਂ ਸਭ ਰੋਗ ਕੱਟੇ ਜਾਂਦੇ ਹਨ, ਮਨ ਨਿਰਮਲ ਹੁੰਦਾ ਹੈ।

ਸੰਤਨ ਪਹਿ ਆਪਿ **ਉਧਾਰਨ ਆਇਓ** ॥ ੧ ॥ ਰਹਾਉ ॥ ਦਰਸਨ ਭੇਟਤ ਹੋਤ ਪੁਨੀਤਾ ਹਰਿ ਹਰਿ **ਮੰਤ੍ਰੁ ਦ੍ਰਿੜਾਇਓ** ॥ ੧ ॥ **ਕਾਟੇ ਰੋਗ ਭਏ ਮਨ ਨਿਰਮਲ** ਹਰਿ **ਹਰਿ ਅਉਖਧੁ ਖਾਇਓ** ॥ ੨ ॥ **ਅਸਥਿਤ ਭਏ ਬਸੇ ਸੁਖ ਥਾਨਾ ਬਹੁਰਿ ਨ ਕਤਹੂ ਧਾਇਓ** ॥ ੩ ॥ ਸੰਤ ਪ੍ਰਸਾਦਿ ਤਰੇ ਕੁਲ ਲੋਗਾ **ਨਾਨਕ ਲਿਪਤ ਨ ਮਾਇਓ** ॥ ੪ ॥ ੭ ॥

ਅ.ਗ.ਮ.੫, ੧੨੯੯

ਉਧਾਰਨ udàran

ਮੰਤ੍ਰੁ ਦ੍ਰਿੜਾਇਓ mãtr driṛāio

ਕਾਟੇ ਰੋਗ kāṭe rog

ਭਏ ਮਨ ਨਿਰਮਲ pae̖ man nirmal

ਹਰਿ ਅਉਖਧੁ ਖਾਇਓ har ɔ́khad khāio

ਅਸਥਿਤ ਭਏ asthit pae̖

ਬਸੇ ਸੁਖ ਥਾਨਾ base sukh thānā

ਬਹੁਰਿ ਨ ਕਤਹੂ ਧਾਇਓ bɔ́r na kathū tàio

ਨਾਨਕ ਲਿਪਤ ਨ ਮਾਇਓ

nānak lipt na māio

**ਉਧਾਰਨ** – ਤਾਰਨ ਲਈ, ਪਾਰ ਲੰਘਾਉਣ ਲਈ।

**ਮੰਤ੍ਰੁ ਦ੍ਰਿੜਾਇਓ** – ਗੁਰੂ ਦੇ ਦਰਸ਼ਨ ਕਰਨ ਨਾਲ ਮਨੁਖ ਪਵਿੱਤਰ ਹੁੰਦਾ ਹੈ ਅਤੇ ਗੁਰੂ ਮਨੁਖ ਦੇ ਹਿਰਦੇ ਵਿਚ ਹਰੀ ਦਾ ਨਾਮ ਰੂਪ ਮੰਤਰ ਦ੍ਰਿੜ੍ਹ ਕਰਾ ਦਿੰਦਾ ਹੈ।

**ਕਾਟੇ ਰੋਗ ਭਏ ਮਨ ਨਿਰਮਲ ਹਰਿ ਹਰਿ ਅਉਖਧੁ ਖਾਇਓ** – ਜਿਹੜੇ ਮਨੁਖ ਗੁਰੂ ਪਾਸੋਂ ਹਰੀ ਨਾਮ ਦੀ ਦਵਾਈ ਲੈ ਕੇ ਖਾਂਦੇ ਹਨ ਉਹਨਾਂ ਦੇ ਸਾਰੇ ਰੋਗ ਕੱਟੇ ਜਾਂਦੇ ਹਨ ਅਤੇ ਉਹਨਾਂ ਦੇ ਮਨ ਪਵਿੱਤਰ ਹੋ ਜਾਂਦੇ ਹਨ।

**ਅਸਥਿਤ ਭਏ ਬਸੇ ਸੁਖ ਥਾਨਾ ਬਹੁਰਿ ਨ ਕਤਹੂ ਧਾਇਓ** – ਗੁਰੂ ਪਾਸੋਂ ਨਾਮ ਦੀ ਦਵਾਈ ਖਾਣ ਵਾਲੇ ਮਨੁਖ ਅਡੋਲ ਚਿਤ ਹੋ ਜਾਂਦੇ ਹਨ, ਆਤਮਕ ਆਨੰਦ ਵਿਚ ਟਿਕੇ ਰਹਿੰਦੇ ਹਨ। ਇਸ ਆਨੰਦ ਨੂੰ ਛਡ ਕੇ ਫਿਰ ਉਹ ਮੁੜ ਕੇ ਕਿਧਰੇ ਨਹੀਂ ਭਟਕਦੇ।

**ਨਾਨਕ ਲਿਪਤ ਨ ਮਾਇਓ** – ਹਰੀ ਮਨੁਖਾਂ ਨੂੰ ਤਾਰਨ ਲਈ ਆਪ ਗੁਰੂ ਦੇ ਅੰਦਰ ਆਣ ਵਸਦਾ ਹੈ। ਇਸ ਲਈ ਗੁਰੂ ਆਪਣੇ ਦਰਸ਼ਨਾਂ ਰਾਹੀਂ ਮਾਇਆ ਦੇ ਅਸਰ ਤੋਂ ਬਚਾਉਂਦਾ ਆਵਾਗਾਉਣ ਦੇ ਗੇੜ ਵਿੱਚੋਂ ਕੱਢਦਾ ਅਤੇ ਨਾਮ ਦਾਨ ਦਿੰਦਾ ਹੈ।

**ਜਗਤ ਉਧਾਰਨ** jagt udãran

ਉਹ ਕਾਦਰ ਆਪ ਆਪਣੇ ਜਗਤ ਦਾ ਉਧਾਰਨ ਕਰਦਾ ਹੈ। ਨਵ ਨਿਧਿ ਨਾਮੁ ਨਿਧਾਨੁ ਹੁੰਦਾ ਹੈ। ਜਿਸ ਮਨੁਖ ਦੇ ਭਾਗਾਂ ਵਿਚ ਲਿਖਿਆ ਹੁੰਦਾ ਹੈ, ਉਹ ਹੀ ਕਰਤਾਰ ਨੂੰ ਪਾਉਂਦਾ ਹੈ। ਉਸ ਦੇ ਅਠਸਠਿ ਮਜਨ ਮੈਲ ਕੱਟੇ ਜਾਂਦੇ ਹਨ।

**ਜਗਤ ਉਧਾਰਨ** ਨਾਮ ਪ੍ਰਿਅ ਤੇਰੈ ॥ **ਨਵ ਨਿਧਿ ਨਾਮੁ ਨਿਧਾਨੁ** ਹਰਿ ਕੇਰੈ ॥ ਹਰਿ ਰੰਗ ਰੰਗ **ਰੰਗ ਅਨੂਪੇਰੈ** ॥ ਕਾਹੇ ਰੇ ਮਨ ਮੋਹਿ **ਮਗਨੇਰੈ** ॥ **ਨੈਨਹੁ ਦੇਖੁ ਸਾਧ ਦਰਸੇਰੈ** ॥ **ਸੋ ਪਾਵੈ ਜਿਸੁ ਲਿਖਤੁ ਲਿਲੇਰੈ** ॥ ੧ ॥ ਰਹਾਉ ॥ ਸੇਵਉ ਸਾਧ ਸੰਤ ਚਰਨੇਰੈ ॥ **ਬਾਂਛਉ ਧੂਰਿ ਪਵਿਤ੍ਰ ਕਰੇਰੈ** ॥ **ਅਠਸਠਿ ਮਜਨੁ** ਮੈਲੁ ਕਟੇਰੈ ॥ **ਸਾਸਿ ਸਾਸਿ ਧਿਆਵਹੁ** ਮੁਖੁ ਨਹੀ ਮੋਰੈ ॥ ਕਿਛੁ ਸੰਗਿ ਨ ਚਾਲੈ ਲਾਖ ਕਰੋਰੈ ॥ ਪ੍ਰਭ ਜੀ ਕੋ ਨਾਮੁ ਅੰਤਿ ਪੁਕਰੋਰੈ ॥ ੧ ॥ **ਮਨਸਾ ਮਾਨਿ ਏਕ ਨਿਰੰਕੇਰੈ** ॥ **ਸਗਲ ਤਿਆਗਹੁ ਭਾਉ ਦੂਜੇਰੈ** ॥ ਕਵਨ ਕਹਾਂ ਹਉ ਗੁਨ ਪ੍ਰਿਅ ਤੇਰੈ ॥ **ਬਰਨਿ ਨ ਸਾਕਉ ਏਕ ਟੁਲੇਰੈ** ॥ ਦਰਸਨ ਪਿਆਸ ਬਹੁਤੁ ਮਨਿ ਮੇਰੈ ॥ ਮਿਲੁ ਨਾਨਕ ਦੇਵ ਜਗਤ ਗੁਰ ਕੇਰੈ ॥ ੨ ॥ ੧ ॥ ੩੪ ॥

ਅ.ਗ.ਮ.ਪ, ੧੩੦੪

ਉਧਾਰਨ udãran

ਨਵ ਨਿਧਿ nav níd

ਨਾਮੁ ਨਿਧਾਨੁ nām nidãn

ਰੰਗ ਅਨੂਪੇਰੈ rãg anūperɛ

ਮਗਨੇਰੈ magnerɛ

ਨੈਨਹੁ ਦੇਖੁ nɛnɔ dekh

ਸਾਧ ਦਰਸੇਰੈ sə́d darserɛ

ਸੋ ਪਾਵੈ so pāwɛ

ਜਿਸੁ ਲਿਖਤੁ ਲਿਲੇਰੈ jis likht lilerɛ

ਬਾਂਛਉ ਧੂਰਿ bā̃čhɔ tū̀r

ਪਵਿਤ੍ਰ ਕਰੇਰੈ pwitr krerɛ

ਅਠਸਠਿ ਮਜਨੁ aṭhsaṭh majan

ਸਾਸਿ ਸਾਸਿ ਧਿਆਵਹੁ sās sās tiə̀wɔ

ਮਨਸਾ ਮਾਨਿ mansā mān

ਏਕ ਨਿਰੰਕੇਰੈ ek nirãkerɛ

ਸਗਲ ਤਿਆਗਹੁ sagal tìāgo

ਭਾਉ ਦੂਜੇਰੈ pə̀o dūjerɛ

ਬਰਨਿ ਨ ਸਾਕਉ barn na sāko

ਏਕ ਟੂਲੇਰੈ ek ṭulerɛ

**ਉਧਾਰਨ** – ਤਾਰਨ ਲਈ, ਪਾਰ ਲੰਘਾਉਣ ਲਈ, ਜਗਤ ਦੇ ਜੀਵਾਂ ਨੂੰ ਵਿਕਾਰਾਂ ਤੋਂ ਬਚਾ ਸਕਣ ਵਾਲਾ।

**ਨਵ ਨਿਧਿ ਨਾਮੁ ਨਿਧਾਨੁ** – ਪਰਮਾਤਮਾ ਦਾ ਨਾਮ ਹੀ ਧਰਤੀ ਦੇ ਨੌਂ ਖਜ਼ਾਨੇ ਹਨ। ਤਰ੍ਹਾਂ ਤਰ੍ਹਾਂ ਦੇ ਸੁੱਖਾਂ ਦੇ ਸਾਮਾਨ ਜੋ ਨੌਂ ਗਿਣੇ ਜਾਂਦੇ ਹਨ : ਪਦਮ (ਸੋਨਾ ਚਾਂਦੀ), ਮਹਾਂ ਪਦਮ (ਹੀਰੇ ਜਵਾਹਰਾਤ), ਸੰਖ (ਸੋਹਣੇ ਸੋਹਣੇ ਖਾਣੇ ਅਤੇ ਕੱਪੜੇ), ਮਕਰ (ਸ਼ਸਤਰ ਵਿੱਦਿਆ ਦੀ ਪ੍ਰਾਪਤੀ, ਰਾਜ ਦਰਬਾਰ ਵਿਚ ਮਾਣ), ਕਛਪ (ਕੱਪੜੇ ਦਾਣਿਆਂ ਦੀ ਸੁਦਾਗਰੀ), ਕੁੰਦ (ਸੋਨੇ ਦੀ ਸੁਦਾਗਰੀ), ਨੀਲ (ਮੋਤੀ, ਮੂੰਗੇ ਦੀ ਸੁਦਗਾਰੀ), ਮੁਕੰਦ (ਰਾਗ ਆਦਿ ਕੋਮਲ ਹੁਨਰ ਦੀ ਪ੍ਰਾਪਤੀ), ਵਰਚ ਜਾਂ ਖਰਬ।

**ਰੰਗ ਅਨੂਪੇਰੈ** – ਇਸ ਸੰਸਾਰ ਵਿਚ ਹਰੀ ਦੇ ਅਨੇਕਾਂ ਅਨੁਪਮ ਰੰਗ ਰੂਪ ਹਨ।

**ਮਗਨੇਰੈ** – ਹੇ ਮਨ ! ਤੂੰ ਇਹਨਾਂ ਰੰਗਾਂ ਦੇ ਮੋਹ ਵਿਚ ਕਿਉਂ ਮਗਨ ਹੋ ਰਿਹਾ ਹੈਂ।

**ਨੈਨਹੁ ਦੇਖੁ ਸਾਧ ਦਰਸੇਰੈ** – ਤੂੰ ਆਪਣੀਆਂ ਅੱਖਾਂ ਨਾਲ ਸਾਧ ਗੁਰੂ ਦੇ ਦਰਸ਼ਨ ਕਰ।

**ਸੋ ਪਾਵੈ ਜਿਸੁ ਲਿਖਤੁ ਲਿਲੇਰੈ** – ਮਨੁਖ ਦੇ ਕੁਝ ਵੀ ਵਸ ਨਹੀਂ। ਉਹੀ ਮਨੁਖ ਗੁਰੂ ਦਾ ਦਰਸ਼ਨ ਪ੍ਰਾਪਤ ਕਰ ਸਕਦਾ ਹੈ, ਜਿਸ ਦੇ ਮੱਥੇ ਉੱਤੇ ਇਸ ਦਰਸ਼ਨ ਦਾ ਲੇਖ ਲਿਖਿਆ ਹੁੰਦਾ ਹੈ।

**ਬਾਂਛਉ ਧੂਰਿ ਪਵਿਤ੍ਰ ਕਰੇਰੈ** – ਮੈਂ ਸੰਤ ਜਨਾਂ ਦੇ ਚਰਨਾਂ ਦੀ ਓਟ ਲੈਂਦਾ ਹਾਂ। ਮੈਂ ਸੰਤ ਜਨਾਂ ਦੀ ਚਰਨ ਧੂੜ ਮੰਗਦਾ ਹਾਂ, ਇਹ ਚਰਨ ਧੂੜ ਮਨੁਖ ਦਾ ਜੀਵਨ

ਪਵਿੱਤਰ ਕਰਦੀ ਹੈ।

**ਅਠਸਠਿ ਮਜਨੁ** – ਇਹ ਚਰਨ ਧੂੜ ਅਠਾਹਠ ਤੀਰਥਾਂ ਦੇ ਇਸ਼ਨਾਨ ਦੇ ਬਰਾਬਰ ਹੈ ਅਤੇ ਇਸ ਧੂੜ ਨਾਲ ਜੀਵਾਂ ਦੇ ਮਨ ਦੀ ਮੈਲ ਦੂਰ ਹੁੰਦੀ ਹੈ।

**ਸਾਸਿ ਸਾਸਿ ਧਿਆਵਹੁ** – ਆਪਣੇ ਹਰੇਕ ਸਾਹ ਨਾਲ ਪਰਮਾਤਮਾ ਦਾ ਨਾਮ ਸਿਮਰਨ ਕਰਨਾ ਚਾਹੀਦਾ ਹੈ। ਜਿਹੜਾ ਮਨੁਖ ਨਾਮ ਸਿਮਰਦਾ ਹੈ ਉਸ ਵਲੋਂ ਪਰਮਾਤਮਾ ਆਪਣਾ ਮੂੰਹ ਨਹੀਂ ਮੋੜਦਾ।

**ਮਨਸਾ ਮਾਨਿ ਏਕ ਨਿਰੰਕੇਰੈ** – ਹੇ ਮਨੁਖ! ਆਪਣੇ ਮਨ ਦੇ ਫੁਰਨੇ ਨੂੰ, ਖਾਹਿਸ਼ ਨੂੰ ਇਕ ਨਿਰੰਕਾਰ ਦੀ ਯਾਦ ਵਿਚ ਸ਼ਾਂਤ ਕਰ ਲੈ। ਪ੍ਰਭੂ ਦੇ ਨਾਮ ਨੂੰ ਮਨ ਦੀ ਇੱਛਾ ਬਣਾ ਲੈ।

**ਸਗਲ ਤਿਆਗਹੁ ਭਾਉ ਦੂਜੇਰੈ** – ਹੋਰ ਸਭ ਤਰ੍ਹਾਂ ਦਾ ਦਵੈਤ ਭਾਵ ਛਡ ਦੇ। ਪ੍ਰਭੂ ਤੋਂ ਬਿਨਾਂ ਹੋਰ ਪਦਾਰਥਾਂ ਵਿਚ ਪਾਇਆ ਹੋਇਆ ਪਿਆਰ ਛਡ ਦੇ।

**ਬਰਨਿ ਨ ਸਾਕਉ ਏਕ ਟੂਲੇਰੈ** – ਹੇ ਪ੍ਰਭੂ ! ਤੇਰੇ ਅੰਦਰ ਅਨੇਕ ਹੀ ਗੁਣ ਹਨ, ਮੈਂ ਤੇਰੇ ਕਿਹੜੇ ਕਿਹੜੇ ਗੁਣ ਦਸ ਸਕਦਾ ਹਾਂ। ਮੈਂ ਤਾਂ ਤੇਰੇ ਇਕ ਉਪਕਾਰ ਨੂੰ ਵੀ ਬਿਆਨ ਨਹੀਂ ਕਰ ਸਕਦਾ।

## ਸੁਨੀਅਤ ਪ੍ਰਭ ਤਉ ਸਗਲ ਉਧਾਰਨ

sunīat práb tɔ sagal udāran

ਪ੍ਰਭ ਸਿਮਰਨ ਵਿਚ, ਪ੍ਰਭ ਨੂੰ ਸੁਨਣ, ਪੇਖਣ ਵਿਚ ਉਧਾਰ ਹੈ। ਗੁਰੂ ਦੇ ਸਚ ਨਾਲ ਕਾਮ, ਕ੍ਰੋਧ, ਲੋਭ, ਰਤੁ, ਨਿੰਦਾ ਸਭ ਸਤੁ ਸੰਤੋਖ ਵਿਚ ਬਦਲ ਜਾਂਦੇ ਹਨ। ਸੰਤਾਂ ਦੀ ਸੰਗਤ ਵਿਚ ਕਥਾ, ਕੀਰਤਨ, ਆਨੰਦ ਮੰਗਲ ਹੁੰਦੇ ਹਨ।

**ਸੁਨੀਅਤ ਪ੍ਰਭ ਤਉ ਸਗਲ ਉਧਾਰਨ** ॥ **ਮੋਹ ਮਗਨ ਪਤਿਤ** ਸੰਗਿ ਪ੍ਰਾਨੀ ਐਸੇ **ਮਨਹਿ ਬਿਸਾਰਨ** ॥ ੧ ॥ ਰਹਾਉ ॥ **ਸੰਚਿ ਬਿਖਿਆ** ਲੇ **ਗ੍ਰਾਹਜੁ ਕੀਨੀ** ਅੰਮ੍ਰਿਤੁ ਮਨ ਤੇ ਡਾਰਨ ॥ **ਕਾਮ ਕ੍ਰੋਧ ਲੋਭ ਰਤੁ ਨਿੰਦਾ ਸਤੁ ਸੰਤੋਖੁ ਬਿਦਾਰਨ** ॥ ੧ ॥ ਇਨ ਤੇ ਕਾਢਿ ਲੇਹੁ ਮੇਰੇ ਸੁਆਮੀ ਹਾਰਿ ਪਰੇ ਤੁਮ੍ ਸਾਰਨ ॥ ਨਾਨਕ ਕੀ **ਬੇਨੰਤੀ** ਪ੍ਰਭ ਪਹਿ **ਸਾਧਸੰਗਿ ਰੰਕ ਤਾਰਨ** ॥ ੨ ॥ ੩ ॥ ੯੩ ॥ ਬਿਲਾਵਲੁ ਮਹਲਾ ੫ ॥ ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ ॥ **ਕਥਾ ਕੀਰਤਨੁ ਆਨੰਦ ਮੰਗਲ ਧੁਨਿ** ਪੂਰਿ ਰਹੀ **ਦਿਨਸੁ ਅਰੁ ਰਾਤਿ** ॥ ੧ ॥ ਰਹਾਉ ॥ ਕਰਿ ਕਿਰਪਾ ਅਪਨੇ ਪ੍ਰਭਿ ਕੀਨੇ ਨਾਮ ਅਪੁਨੇ ਕੀ **ਕੀਨੀ ਦਾਤਿ** ॥ **ਆਠ ਪਹਰ** ਗੁਨ ਗਾਵਤ ਪ੍ਰਭ ਕੇ **ਕਾਮ ਕ੍ਰੋਧ** ਇਸੁ ਤਨ ਤੇ ਜਾਤ ॥ ੧ ॥ **ਤ੍ਰਿਪਤਿ ਅਘਾਏ** ਪੇਖਿ ਪ੍ਰਭ ਦਰਸਨੁ ਅੰਮ੍ਰਿਤ **ਹਰਿ ਰਸੁ ਭੋਜਨੁ ਖਾਤ** ॥ ਚਰਨ ਸਰਨ ਨਾਨਕ ਪ੍ਰਭ ਤੇਰੀ ਕਰਿ ਕਿਰਪਾ ਸੰਤਸੰਗਿ ਮਿਲਾਤ ॥ ੨ ॥ ੪ ॥ ੯੪ ॥

ਅ.ਗ.ਮ.ਪ, ੮੨੦

ਉਧਾਰਨ udàran

ਸੁਨੀਅਤ sunīat

ਮੋਹ mó

ਮਗਨ magan

ਪਤਿਤ patit

ਮਨਹਿ ਬਿਸਾਰਨ manɛ́ bisāran

ਸੰਚਿ ਬਿਖਿਆ sãč bikhiā

ਗ੍ਰਾਹਜੁ ਕੀਨੀ grāhaj kīnī

ਕਾਮ kām

ਕ੍ਰੋਧ kród

ਲੋਭ lób

ਰਤੁ rat

ਨਿੰਦਾ nĩdā

ਸਤੁ ਸੰਤੋਖੁ ਬਿਦਾਰਨ

sat sãtokh bidāran

ਬੇਨੰਤੀ benãtī

ਸਾਧਸੰਗਿ sā́dsãg

ਰੰਕ ਤਾਰਨ rãk tāran

ਕਥਾ ਕੀਰਤਨੁ kathā kīrtan

ਆਨੰਦ ਮੰਗਲ ānãd mãgal

ਧੁਨਿ tùn

ਦਿਨਸੁ ਅਰੁ ਰਾਤਿ dins ar rāt

ਕੀਨੀ ਦਾਤਿ kīnī dāt

ਆਠ ਪਹਰ āṭh pɛ́r

ਕਾਮ kām

ਤ੍ਰਿਪਤਿ ਅਘਾਏ tript agā̀e

ਹਰਿ ਰਸੁ ਭੋਜਨੁ ਖਾਤ har ras pòjan khāt

**ਉਧਾਰਨ** – ਵਿਕਾਰਾਂ ਤੋਂ ਬਚਾਉਣ ਵਾਲਾ, ਨਿਸਤਾਰਾ ਕਰਨ ਵਾਲਾ, ਉਧਾਰ (ਪਾਰ) ਕਰਨ ਵਾਲਾ।

**ਸੁਨੀਅਤ** – ਸੁਣੀਂਦਾ ਹੈ ਕਿ ਹੇ ਪ੍ਰਭੂ! ਤੂੰ ਸਭ ਦਾ ਨਿਸਤਾਰਾ ਕਰਦਾ ਹੈਂ।

**ਮੋਹ ਮਗਨ ਪਤਿਤ** – ਮੋਹ ਦੀ ਮਸਤੀ ਕਰਕੇ ਪਤਿਤ ਪ੍ਰਾਣੀਆਂ ਦੀ ਸੰਗਤ ਵਿਚ ਇਸ ਤਰ੍ਹਾਂ ਜੀਵ ਨੇ ਤੈਨੂੰ ਮਨ ਤੋਂ ਵਿਸਾਰ ਛੱਡਿਆ ਹੈ।

**ਮਨਹਿ ਬਿਸਾਰਨ** – ਮਨ ਵਿੱਚੋਂ ਭੁਲਾ ਦੇਣਾ, ਵਿਸਾਰ ਦੇਣਾ।

**ਸੰਚਿ ਬਿਖਿਆ** – ਜੀਵ ਜ਼ਹਿਰ (ਮਾਇਆ) ਇਕੱਠੀ ਕਰਦਾ ਹੈ।

**ਗ੍ਰਾਹਜੁ ਕੀਨੀ** – ਇਸ ਮਾਇਆ ਨੂੰ ਗ੍ਰਹਿਣ ਕਰਨ ਯੋਗ ਬਣਾ ਲੈਂਦਾ ਹੈ ਅਤੇ ਤੇਰਾ ਨਾਮ ਜਲ ਆਪਣੇ ਮਨ ਤੋਂ ਪਰੇ ਸੁਟ ਦਿੰਦਾ ਹੈ, ਦੂਰ ਕਰ ਦਿੰਦਾ ਹੈ।

**ਕਾਮ ਕ੍ਰੋਧ ਲੋਭ ਰਤੁ ਨਿੰਦਾ ਸਤੁ ਸੰਤੋਖੁ**

**ਬਿਦਾਰਨ** – ਜੀਵ ਤਾਂ ਕਾਮ, ਕ੍ਰੋਧ, ਲੋਭ, ਨਿੰਦਾ ਆਦਿ ਵਿਕਾਰਾਂ ਵਿਚ ਪ੍ਰੀਤੀ ਕਰਦੇ ਮਸਤ ਰਹਿੰਦੇ ਹਨ ਅਤੇ ਸੇਵਾ ਸੰਤੋਖ ਆਦਿ ਗੁਣਾਂ ਨੂੰ ਵਿਸਾਰ ਦਿੰਦੇ ਹਨ, ਦੂਰ ਕਰ ਦਿੰਦੇ ਹਨ।

**ਬੇਨੰਤੀ** – ਪ੍ਰਾਰਥਨਾ।

**ਸਾਧਸੰਗਿ ਰੰਕ ਤਾਰਨ** – ਪਰਮਾਤਮਾ ਦੇ ਸੇਵਕ ਜਾਣਦੇ ਹਨ ਕਿ ਉਹ ਪਾਪੀਆਂ ਨੂੰ, ਕੰਗਾਲਾਂ ਨੂੰ, ਗਿਆਨ-ਹੀਣਾਂ ਨੂੰ ਵੀ ਤਾਰਨ ਵਾਲਾ ਹੈ। ਇਸ ਲਈ ਬੇਨਤੀ ਕਰਦੇ ਹਨ ਕਿ ਸਾਨੂੰ ਹਰ ਤਰ੍ਹਾਂ ਦੇ ਪਾਪ ਚਿੰਬੜੇ ਰਹਿੰਦੇ ਹਨ ਇਹਨਾਂ ਤੋਂ ਬਚਾਓ।

**ਕਥਾ ਕੀਰਤਨੁ ਆਨੰਦ ਮੰਗਲ ਧੁਨਿ** – ਸਤਿ ਸੰਗਤ ਇਕ ਐਸੀ ਥਾਂ ਹੈ ਜਿੱਥੇ ਹਰ ਵਕਤ ਹਰੀ ਦੀਆਂ ਗੱਲਾਂ ਅਤੇ ਕਥਾ ਕੀਰਤਨ ਹੁੰਦਾ ਰਹਿੰਦਾ ਹੈ। ਜਿਸ ਦੇ ਸੁਨਣ ਨਾਲ ਪਾਪ ਦੂਰ ਹੁੰਦੇ ਹਨ ਅਤੇ ਹਰੀ ਦੇ ਦਰਸ਼ਨ ਹੁੰਦੇ ਹਨ।

**ਦਿਨਸੁ ਅਰੁ ਰਾਤਿ** – ਸੰਤਾਂ ਦੇ ਦੁਆਰਿਓਂ ਰਾਤ ਦਿਨ ਕਥਾ ਕੀਰਤਨ ਅਤੇ ਖੁਸ਼ੀ ਦੀ ਆਵਾਜ਼ ਹੀ ਆਉਂਦੀ ਰਹਿੰਦੀ ਹੈ।

**ਕੀਨੀ ਦਾਤਿ** – ਸੰਗਤ ਵਿਚ ਵਸਣ ਵਾਲੇ ਸਤ ਸੰਗੀਆਂ ਨੂੰ ਪ੍ਰਭੂ ਮਿਹਰ ਕਰਕੇ, ਸੇਵਕ ਬਣਾ ਕੇ ਆਪਣੇ ਨਾਮ ਦੀ ਦਾਤ ਬਖਸ਼ਦਾ ਹੈ।

**ਆਠ ਪਹਰ** – ਫਿਰ ਮਨੁਖ ਅੱਠੇ ਪਹਿਰ ਪ੍ਰਭੂ ਦੇ ਨਾਮ ਦੇ ਗੁਣ ਗਾਉਂਦਾ ਹੈ।

**ਕਾਮ ਕ੍ਰੋਧ** – ਫਿਰ ਸਰੀਰ ਵਿੱਚੋਂ ਕਾਮ ਤੇ ਕ੍ਰੋਧ ਵਰਗੇ ਵਿਕਾਰ ਦੂਰ ਹੋ ਜਾਂਦੇ ਹਨ।

**ਤ੍ਰਿਪਤਿ ਅਘਾਏ** – ਸੰਤ ਜਨਾਂ ਦੀ ਬਿਰਤੀ ਪ੍ਰਭੂ ਦੇ ਦਰਸ਼ਨ ਕਰਕੇ ਰੱਜੀ ਰਹਿੰਦੀ ਹੈ।

**ਹਰਿ ਰਸੁ ਭੋਜਨੁ ਖਾਤ** – ਸੰਤ ਜਨ ਅਮਰ ਜੀਵਨ ਦੇਣ ਵਾਲਾ ਹਰੀ ਦਾ ਸੁਆਦਲਾ ਭੋਜਨ ਸਦਾ ਹੀ ਖਾਂਦੇ ਰਹਿੰਦੇ ਹਨ।

## ਉਧਾਰੇ udāre

ਕਿਰਿਆ
ਤਾਰ ਦੇਣਾ, ਪਾਰ ਲੰਘਾਉਣਾ

## ਉਧਾਰੇ ਸੰਗ ਕੇ udāre sāg ke

ਗੁਰ ਮਾਰਗ ਉੱਤੇ ਚਲਦਿਆਂ ਸਭ ਦਾ ਉਧਾਰ ਹੁੰਦਾ ਹੈ। ਮਨ ਪੁਨੀਤ, ਪਵਿਤ੍ਰ ਹੋ ਜਾਂਦਾ ਹੈ। ਗੁਰੂ ਮਾਰਗ ਦੀ ਗੋਸਟਿ ਵਿਚ ਹੀ ਮਨੁਖ ਦਾ ਉਧਾਰ ਹੈ।

ਹਰਿ ਜਨ ਸਗਲ **ਉਧਾਰੇ ਸੰਗ ਕੇ** ॥ ਭਏ **ਪੁਨੀਤ ਪਵਿਤ੍ਰ** ਮਨ ਜਨਮ ਜਨਮ ਕੇ ਦੁਖ ਹਰੇ ॥ ੧ ॥ ਰਹਾਉ ॥ ਮਾਰਗਿ ਚਲੇ ਤਿਨ੍ਹੀ ਸੁਖੁ ਪਾਇਆ **ਜਿਨ੍ਹ ਸਿਉ ਗੋਸਟਿ ਸੇ ਤਰੇ** ॥ **ਬੂਡਤ ਘੋਰ ਅੰਧ ਕੂਪ ਮਹਿ** ਤੇ ਸਾਧੂ ਸੰਗਿ ਪਾਰਿ ਪਰੇ ॥ ੧ ॥ ਜਿਨ੍ਹ ਕੇ ਭਾਗ ਬਡੇ ਹੈ ਭਾਈ ਤਿਨ੍ਹ **ਸਾਧੂ ਸੰਗਿ ਮੁਖ ਜੁਰੇ** ॥ **ਤਿਨ੍ਹ ਕੀ ਧੂਰਿ ਬਾਂਛੈ** ਨਿਤ ਨਾਨਕੁ ਪ੍ਰਭੁ ਮੇਰਾ ਕਿਰਪਾ ਕਰੇ ॥ ੨ ॥ ੩ ॥ ੨੨ ॥

ਅ.ਗ.ਮ.ਪ, ੧੨੦੮

ਉਧਾਰੇ udåre

ਉਧਾਰੇ ਸੰਗ ਕੇ udåre sãg ke

ਪੁਨੀਤ ਪਵਿਤ੍ਰ punīt pwitr

ਜਿਨ੍ ਸਿਉ ਗੋਸਟਿ jin sio gosṭ

ਸੇ ਤਰੇ se tare

ਬੂਡਤ ਘੋਰ būdaṭ kòr

ਅੰਧ ਕੂਪ ਮਹਿ ấd kūp mɛ́

ਸਾਧੂ ਸੰਗਿ ਮੁਖ ਜੁਰੇ
sā́dū sãg mukh jure

ਤਿਨ੍ ਕੀ ਧੂਰਿ ਬਾਂਛੈ
tin kī tū̀r bā̃čhɛ

**ਉਧਾਰੇ** – ਤਾਰ ਦੇਣਾ, ਪਾਰ ਲੰਘਾਉਣਾ।

**ਉਧਾਰੇ ਸੰਗ ਕੇ** – ਗੁਰੂ ਸਭ ਨੂੰ ਮਾਇਆ ਦੇ ਅਸਰ ਤੋਂ ਬਚਾ ਕੇ ਤਾਰ ਦਿੰਦਾ ਹੈ।

**ਪੁਨੀਤ ਪਵਿਤ੍ਰ** – ਸੰਤ ਜਨਾਂ ਨਾਲ ਸੰਗਤ ਕਰਨ ਵਾਲੇ ਮਨੁਖ ਪਵਿਤਰ ਮਨ ਵਾਲੇ ਅਤੇ ਉੱਚੇ ਜੀਵਨ ਵਾਲੇ ਬਣ ਜਾਂਦੇ ਹਨ।

**ਜਿਨ੍ ਸਿਉ ਗੋਸਟਿ** – ਜਿਨ੍ਹਾਂ ਨਾਲ ਸੰਤ ਜਨਾਂ ਦਾ ਬਹਿਣ-ਖਲੋਣ ਹੋ ਜਾਂਦਾ ਹੈ, ਜੋ ਵਿਚਾਰ ਲਈ ਸੰਗਤ ਨਾਲ ਮੇਲ-ਮਿਲਾਪ ਕਰਦੇ ਹਨ।

**ਸੇ ਤਰੇ** – ਉਹ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ।

**ਬੂਡਤ ਘੋਰ ਅੰਧ ਕੂਪ ਮਹਿ** – ਜੋ ਮਨੁਖ ਮਾਇਆ ਰੂਪ ਅੰਨ੍ਹੇ ਖੂਹ ਵਿਚ ਡੁੱਬੇ ਰਹਿੰਦੇ ਹਨ ਉਹ ਵੀ ਸਾਧ ਸੰਗਤ ਦੇ ਮੇਲ ਨਾਲ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ।

**ਸਾਧੂ ਸੰਗਿ ਮੁਖ ਜੁਰੇ** – ਜਿਨ੍ਹਾਂ ਦੇ ਭਾਗ ਜਾਗਦੇ ਹਨ ਭਾਵ ਵਡਭਾਗੇ ਹੀ ਸਾਧ ਸੰਗਤ ਵਿਚ, ਸਤ-ਸੰਗੀਆਂ ਨਾਲ ਮਿਲਦੇ ਹਨ।

**ਤਿਨ੍ ਕੀ ਧੂਰਿ ਬਾਂਛੈ** – ਮੈਂ ਉਹਨਾਂ ਹੀ ਸਤ-ਸੰਗੀਆਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ ਅਤੇ ਇਹ ਪ੍ਰਭੂ ਦੀ ਮਿਹਰ ਨਾਲ ਹੀ ਮਿਲ ਸਕਦੀ ਹੈ।

## ਉਧੇੜਨਾ udèṛṇā

ਕਿਰਿਆ
ਕੱਪੜੇ ਦੀ ਸੀਣ ਖੋਲ੍ਹਣਾ; ਮੂੰਹੋਂ ਗਲ ਅਖਵਾਉਣਾ, ਗਲ ਕਢਾਉਣਾ, ਪਤਾ ਕਰਨਾ

**ਟਕੋਰ ਕੇ ਉਧੇੜ ਲੈਂਦੇ ਹਨ**
ṭakor ke udèṛ lɛ̃de han

ਰਾਜਾ (ਨਾਈ) ਰਿਸ਼ਤੇਦਾਰੀਆਂ ਵਿਚ ਦੁਖ ਸੁਖ ਦੇ ਸੁਨੇਹੇ ਦੇ ਕੇ ਆਉਂਦਾ ਹੈ। ਉਹ ਐਨਾ ਤਜਰਬੇਕਾਰ ਹੁੰਦਾ ਹੈ ਕਿ ਗੱਲਾਂ ਗੱਲਾਂ ਵਿਚ ਅਗਲੇ ਦੇ ਮਨ ਦੀ ਭਾਵਨਾ ਉਸੇ ਦੇ ਮੂੰਹੋਂ ਕਢਵਾ ਲੈਂਦਾ ਹੈ। ਕਿਸੇ ਮੌਕੇ 'ਤੇ ਦਿੱਤੇ ਸੱਦੇ ਨਾਲ ਉਹ ਇਹ ਵੀ ਪਤਾ ਕਰ ਲੈਂਦਾ ਹੈ ਕਿ

ਕਿਹੜਾ ਰਿਸ਼ਤੇਦਾਰ ਕੀ ਟੂਮ ਗਹਿਣਾ ਆਦਿ ਲੈ ਕੇ ਆਵੇਗਾ। ਗੱਲਾਂ ਗੱਲਾਂ ਵਿਚ ਕੁਝ ਨਾ ਕੁਝ ਲੈ ਕੇ ਆਉਣ ਦਾ ਸੰਕੇਤ ਵੀ ਕਰ ਦਿੰਦਾ ਹੈ ਅਤੇ ਕਹਿ ਦਿੰਦਾ ਹੈ ਕਿ ਰਿਸ਼ਤੇਦਾਰੀਆਂ ਤਾਂ ਲੈਣ ਦੇਣ ਨਾਲ ਇਵੇਂ ਹੀ ਚਲਦੀਆਂ ਹਨ, ਜਿਵੇਂ ਵਾਹੀ ਜਾਂ ਖੇਤੀ ਕਰਨ ਵਾਲਿਆਂ ਦਾ ਹੀ ਜ਼ਮੀਨਾਂ ਤੇ ਕਬਜਾ ਰਹਿੰਦਾ ਹੈ।

ਜਿਹੜੀਆਂ ਸਵਾਣੀਆਂ ਇਸ ਤਰ੍ਹਾਂ ਵੀ ਨਾ ਖੁੱਲਣ, ਉਨ੍ਹਾਂ ਨੂੰ 'ਰਾਜਾ ਜੀ' ਦੂਜੇ ਢੰਗਾਂ ਨਾਲ **ਟਕੋਰ ਕੇ ਉਧੇੜ ਲੈਂਦੇ ਹਨ**:-
ਦੇਖ ਭਾਈ ਬੀਬੀ! ਊਂ ਤਾਂ ਜਿਵੇਂ ਅਗਲੇ ਦੀ ਮਰਜ਼ੀ ਹੁੰਦੀ ਏ ਓਹ ਕਰਦੈ ਪਰ ਕੱਲ੍ਹ ਜਦੋਂ ਮੈਂ ਟੁਰਿਆ ਘਰ ਦੇ ਗੱਲਾਂ ਕਰਦੇ, ਸੁਣੇ ਸੀ, ਕਹਿੰਦੇ ਸਾਰਿਆਂ, ਪਾਸਿਆਂ ਤੋਂ ਸੁਨੇਹੇ ਆ ਗਏ ਹਨ, ਪਰ ਇਕ ਰੌਤੇ ਵਾਲੀ ਕੁੜੀ ਵੰਨੀਉਂ ਪਤਾ ਨਹੀਂ ਆਇਆ। ਤੂੰ ਭਾਈ ਕਿਸੇ ਢੰਗ ਨਾਲ ਪਤਾ-ਸੁਤਾ ਭਿਜਵਾ ਦੇਵੀਂ। **ਵਰਤਦਿਆਂ ਦੇ ਸਾਕ ਤੇ ਵਾਹੁੰਦਿਆਂ ਦੀਆਂ ਭੋਆਂ** ਹੁੰਦੀਆਂ ਹਨ।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੨੭੧

ਉਧੇੜਨਾ udèṛṇā

ਟਕੋਰ ਕੇ ਉਧੇੜ ਲੈਂਦੇ ਹਨ ṭakor ke udèṛ lɛ̃de han

ਵਰਤਦਿਆਂ ਦੇ ਸਾਕ waratdiā̃ de sāk

ਵਾਹੁੰਦਿਆਂ ਦੀਆਂ ਭੋਆਂ
wáũdiā̃ dīā̃ pòā̃

**ਉਨ** un

ਪੜਨਾਂਵ

ਉਹਨਾਂ (ਕਰਤਾਰ ਦੇ)

**ਉਨ ਕੈ ਸੰਗਿ ਤੂ ਕਰਤੀ ਕੇਲ**

un kɛ sãg tū kartī kel

ਉਨ ਕੇ/ਕਰਤਾਰ ਦੇ ਸੰਗ ਸਭ ਕੇਲ ਹਨ। ਉਨ ਬਿਨਾਂ/ਉਸ ਬਿਨਾਂ ਕੋਈ ਸਾਂਝ ਨਹੀਂ ਪੈਂਦੀ। ਉਨ ਕੇ ਸੰਗ ਮਨੁਖ ਮਾਹਿਰ ਬਣਦਾ ਹੈ। ਸਭ ਕੁਝ ਜ਼ਾਹਿਰ ਹੁੰਦਾ ਹੈ। ਮਾਨ ਮਹਤੁ/ ਸਾਕੁ ਜਗਤੁ/ ਬਿਧਿ/ਕਮਾਈ ਸਭ ਉਨ ਕੇ ਸੰਗ ਹਨ।

ਆਸਾ ਮਹਲਾ ੫ ਦੁਤੁਕੇ ੯ ॥ **ਉਨ ਕੈ ਸੰਗਿ ਤੂ ਕਰਤੀ ਕੇਲ** ॥ ਉਨ ਕੈ ਸੰਗਿ **ਹਮ ਤੁਮ ਸੰਗਿ ਮੇਲ** ॥ ਉਨ੍ ਕੈ ਸੰਗਿ ਤੁਮ **ਸਭੁ ਕੋਊ ਲੋਰੈ** ॥ ਓਸੁ ਬਿਨਾ ਕੋਊ **ਮੁਖੁ ਨਹੀ ਜੋਰੈ** ॥੧॥ **ਤੇ ਬੈਰਾਗੀ ਕਹਾ ਸਮਾਏ** ॥ **ਤਿਸੁ ਬਿਨੁ ਤੁਹੀ ਦੁਹੇਰੀ ਰੀ** ॥੧॥ ਰਹਾਉ ॥ ਉਨ੍ ਕੈ ਸੰਗਿ **ਤੂ ਗ੍ਰਿਹ ਮਹਿ ਮਾਹਰਿ** ॥ ਉਨ੍ ਕੈ ਸੰਗਿ **ਤੂ ਹੋਈ ਹੈ ਜਾਹਰਿ** ॥ ਉਨ੍ ਕੈ ਸੰਗਿ **ਤੂ ਰਖੀ ਪਪੋਲਿ** ॥ ਓਸੁ ਬਿਨਾ **ਤੂੰ ਛੁਟਕੀ ਰੋਲਿ** ॥੨॥ ਉਨ੍ ਕੈ ਸੰਗਿ ਤੇਰਾ ਮਾਨੁ ਮਹਤੁ ॥ ਉਨ੍ ਕੈ ਸੰਗਿ ਤੁਮ ਸਾਕੁ ਜਗਤੁ ॥ ਉਨ੍ ਕੈ ਸੰਗਿ ਤੇਰੀ ਸਭ ਬਿਧਿ ਥਾਟੀ ॥ ਓਸੁ ਬਿਨਾ ਤੂੰ ਹੋਈ ਹੈ

ਮਾਟੀ ॥ ੩ ॥ ਓਹੁ ਬੈਰਾਗੀ **ਮਰੈ ਨ ਜਾਇ** ॥ **ਹੁਕਮੇ ਬਾਧਾ ਕਾਰ ਕਮਾਇ** ॥ **ਜੋੜਿ ਵਿਛੋੜੇ ਨਾਨਕ ਥਾਪਿ** ॥ **ਅਪਨੀ ਕੁਦਰਤਿ ਜਾਣੈ ਆਪਿ** ॥ ੪ ॥ ੩੧ ॥ ੮੨ ॥

ਅ.ਗ.ਮ.ਪ, ੩੯੦

ਉਨ un

ਤੂ ਕਰਤੀ ਕੇਲ tū kartī kel

ਹਮ ਤੁਮ ਸੰਗਿ ਮੇਲ ham tum sā̃g mel

ਸਭੁ ਕੋਊ ਲੋਰੈ sáb koū lorɛ

ਮੁਖੁ ਨਹੀ ਜੋਰੈ mukh nahī jorɛ

ਤੇ ਬੈਰਾਗੀ te bɛrāgī

ਕਹਾ ਸਮਾਏ kahā smāe

ਤਿਸੁ ਬਿਨੁ tis bin

ਤੁਹੀ ਦੁਹੇਰੀ ਰੀ tuhī duherī rī

ਤੂ ਗ੍ਰਿਹ ਮਹਿ ਮਾਹਰਿ tū grɛ́ mɛ́ māhar

ਤੂ ਹੋਈ ਹੈ ਜਾਹਰਿ tū hoī hɛ zāhar

ਤੂ ਰਖੀ ਪਪੋਲਿ tū rakkhī papol

ਤੂੰ ਛੁਟਕੀ ਰੋਲਿ tū̃ čhuṭkī rol

ਮਰੈ ਨ ਜਾਇ marɛ na jāe

ਹੁਕਮੇ ਬਾਧਾ hukme bā́dā

ਕਾਰ ਕਮਾਇ kār kmāe

ਜੋੜਿ ਵਿਛੋੜੇ joṛ wičhoṛe

ਨਾਨਕ ਥਾਪਿ nānak thāp

ਅਪਨੀ ਕੁਦਰਤਿ apnī qudrat

ਜਾਣੈ ਆਪਿ jāṇɛ āp

**ਉਨ ਕੈ** – ਉਹਨਾਂ ਦੇ (ਕਰਤਾਰ ਦੇ)।

**ਤੂ ਕਰਤੀ ਕੇਲ** – ਆਤਮਾ ਦੇ ਨਾਲ ਹੁੰਦਿਆਂ ਹੇ ਦੇਹੀ ਤੂੰ ਖੇਢਾਂ ਕਰਦੀ ਹੈਂ, ਚੋਜ ਕਰਦੀ ਹੈਂ।

**ਹਮ ਤੁਮ ਸੰਗਿ ਮੇਲ** – ਹਰ ਕੋਈ, ਹਰ ਕਿਸੇ ਨਾਲ ਤੂੰ ਮੇਲ ਕਰ ਸਕਦੀ ਹੈਂ।

**ਸਭੁ ਕੋਊ ਲੋਰੈ** – ਇਹ ਕਾਇਆ, ਜੀਵਾਤਮਾ ਦੀ ਸੰਗਤ ਵਿਚ ਰਹਿ ਕੇ ਕਈ ਤਰ੍ਹਾਂ ਦੇ ਚੋਜ ਤਮਾਸ਼ੇ ਕਰਦੀ ਰਹਿੰਦੀ ਹੈ। ਸਭਨਾਂ ਨਾਲ ਮੇਲ ਮਿਲਾਪ ਬਣਿਆ ਰਹਿੰਦਾ ਹੈ। ਹਰ ਕੋਈ ਤੈਨੂੰ ਮਿਲਣਾ ਚਾਹੁੰਦਾ ਹੈ।

**ਮੁਖੁ ਨਹੀ ਜੋਰੈ** – ਪਰ ਉਸ ਜੀਵਾਤਮਾ ਤੋਂ ਬਿਨਾਂ, ਉਸ ਦੇ ਮਿਲਾਪ ਤੋਂ ਬਿਨਾਂ ਤੈਨੂੰ ਕੋਈ ਮੂੰਹ ਨਹੀਂ ਲਾਉਂਦਾ।

**ਤੇ ਬੈਰਾਗੀ ਕਹਾ ਸਮਾਏ** – ਪਤਾ ਨਹੀਂ ਲਗਦਾ ਉਹ ਜੀਵਾਤਮਾ ਤੈਥੋਂ (ਕਾਇਆ ਤੋਂ) ਉਪਰਾਮ ਹੋ ਕੇ ਕਿੱਥੇ ਚਲੀ ਜਾਂਦੀ ਹੈ।

**ਤਿਸੁ ਬਿਨੁ ਤੁਹੀ ਦੁਹੇਰੀ ਰੀ** – ਹੇ ਕਾਇਆ, ਉਸ ਜੀਵਾਤਮਾ ਤੋਂ ਬਿਨਾਂ ਤੂੰ ਦੁਖੀ ਹੋ ਜਾਂਦੀ ਹੈਂ।

**ਤੂ ਗ੍ਰਿਹ ਮਹਿ ਮਾਹਰਿ** – ਜਿੰਨੀ ਦੇਰ ਕਾਇਆ ਜੀਵਾਤਮਾ ਦੇ ਨਾਲ ਹੁੰਦੀ ਹੈ, ਉਹ ਸਿਆਣੀ ਸਮਝੀ ਜਾਂਦੀ ਹੈ। ਜੀਵਾਤਮਾ ਦੇ ਸੰਗ ਕਰਕੇ ਹੀ ਕਾਇਆ ਘਰ ਵਿਚ ਵਡਿਆਈ, ਮਾਨਤਾ ਵਾਲੀ ਹੁੰਦੀ ਹੈ।

**ਤੂ ਹੋਈ ਹੈ ਜਾਹਰਿ** – ਜੀਵਾਤਮਾ ਦੇ ਸੰਗ ਕਰਕੇ ਹੀ ਹਰ ਥਾਂ ਕਾਇਆ ਉਜਾਗਰ ਹੁੰਦੀ ਹੈ।

**ਤੂ ਰਖੀ ਪਪੋਲਿ** – ਜੀਵਾਤਮਾ ਦੇ ਸੰਗ ਕਰਕੇ ਹੀ ਕਾਇਆ ਨੂੰ ਪਲੋਸ ਕੇ, ਖੁਆ ਪਿਆ ਕੇ, ਪਾਲ ਪਲੋਸ ਕੇ ਰੱਖੀਦਾ ਹੈ।

**ਤੂੰ ਛੁਟਕੀ ਰੋਲਿ** – ਜੀਵਾਤਮਾ ਦੇ ਜਾਣ ਤੋਂ ਬਾਅਦ ਕਾਇਆ ਛੁਟੜ ਹੋ ਜਾਂਦੀ ਹੈ, ਰੁਲ ਜਾਂਦੀ ਹੈ।

**ਮਰੈ ਨ ਜਾਇ** – ਕਾਇਆ ਵਿੱਚੋਂ ਉਪਰਾਮ ਹੋ ਕੇ ਤੁਰ ਜਾਣ ਵਾਲਾ ਜੀਵਾਤਮਾ ਆਪਣੇ ਆਪ ਨਾ ਮਰਦਾ ਹੈ, ਨਾ ਜੰਮਦਾ ਹੈ।

**ਹੁਕਮੇ ਬਾਧਾ** – ਜੀਵਾਤਮਾ ਤਾਂ ਪਰਮਾਤਮਾ ਦੇ ਹੁਕਮ ਵਿਚ ਬੱਝੀ ਹੋਈ ਹੈ।

**ਕਾਰ ਕਮਾਇ** – ਜੀਵਾਤਮਾ ਦੇ ਹੁਕਮ ਵਿਚ ਬੰਨ੍ਹਿਆ ਕਾਇਆ ਵਿਚ ਆਉਣ ਅਤੇ ਫਿਰ ਇਸ ਵਿੱਚੋਂ ਚਲੇ ਜਾਣ ਦੀ ਕਾਰ ਕਰਦਾ ਹੈ।

**ਜੋੜਿ ਵਿਛੋੜੇ ਨਾਨਕ ਥਾਪਿ** – ਜੀਵਾਤਮਾ ਅਤੇ ਕਾਇਆ ਨੂੰ ਪਰਮਾਤਮਾ ਆਪ ਹੀ ਜੋੜਦਾ ਹੈ, ਆਪ ਹੀ ਵਿਛੋੜਦਾ ਹੈ ਅਤੇ ਫਿਰ ਆਪ ਹੀ ਸਥਾਪਿਤ ਕਰਦਾ ਹੈ।

**ਅਪਨੀ ਕੁਦਰਤਿ ਜਾਣੈ ਆਪਿ** – ਆਪਣੀ ਇਸ ਜੋੜਨ-ਵਿਛੋੜਨ ਦੀ ਅਜਬ ਖੇਢ ਨੂੰ ਪਰਮਾਤਮਾ ਆਪ ਹੀ ਜਾਣਦਾ ਹੈ। ਜੀਵਾਤਮਾ ਪਰਮਾਤਮਾ ਦੀ ਅੰਸ਼ ਹੋਣ ਕਰਕੇ ਸਾਨੂੰ ਉੱਚੀ ਅਵਸਥਾ ਵਿਚ ਰੱਖਦੀ ਹੈ। ਅਸੀਂ ਨਾਮ ਰਸ ਤੋਂ ਵਾਂਝੇ ਤਦ ਹੀ ਰਹਿੰਦੇ ਹਾਂ ਜਦੋਂ ਅਸੀਂ ਦੇਹੀ ਨੂੰ ਸਭ ਕੁਝ ਸਮਝ ਬੈਠਦੇ ਹਾਂ। ਆਤਮਕ ਰਸ ਉਦੋਂ ਪੈਦਾ ਹੁੰਦਾ ਹੈ ਜਦੋਂ ਅਸੀਂ ਆਪਣੇ ਅੰਦਰ ਇਕ ਅਮਰ ਵਸਤੂ ਨੂੰ ਅਨੁਭਵ ਕਰਦੇ ਹਾਂ।

## ਉਨਮਨ unman

ਨਾਂਵ ਪੁਲਿੰਗ
ਉਨ – ਉਚ, ਮਨ – ਦਿਲ। ਮਨ ਉੱਚਾ ਰਹਿਣ ਦੀ ਅਵਸਥਾ, ਤੁਰੀਆ ਅਵਸਥਾ।

## ਮਨ ਉਨਮਨ ਚੀਰਾ

man unman čīrā

ਸ਼ਬਦ ਸੁਰਤਿ ਵਿਚ, ਰਾਗ ਨਾਦ ਵਿਸਮਾਦ ਵਿਚ ਗੁਰੂ ਚੇਲਾ ਅਤੇ ਚੇਲਾ ਗੁਰੂ ਬਣ ਜਾਂਦਾ ਹੈ। ਗੁਰਮੁਖ ਰਾਗ, ਨਾਦ, ਬਿਸਮਾਦ ਵਿਚ ਗੁਰ ਸ਼ਬਦ ਵਿਚ ਲੀਨ ਹੁੰਦਾ ਹੈ। ਉਸ ਨੂੰ

ਅਨਹਦ ਧੁਨ ਸੁਣਦੀ ਹੈ। ਉਸਦਾ ਮਨ ਉਨਮਨ, ਉੱਚਾ, ਸੁੱਚਾ ਹੁੰਦਾ ਹੈ।

**ਰਾਗ ਨਾਦ ਵਿਸਮਾਦ** ਹੋਇ ਗੁਣ ਗਹਿਰ ਗੰਭੀਰਾ॥ **ਸ਼ਬਦ ਸੁਰਤ ਲਿਵਲੀਣ** ਹੋਇ ਅਨਹਦ ਧੁਨ ਧੀਰਾ॥ **ਜੰਤ੍ਰੀ ਜੰਤ੍ਰ ਵਜਾਇਦਾ ਮਨ ਉਨਮਨ ਚੀਰਾ॥ ਵਜ ਵਜਾਦਿ** ਸਮਾਇ ਲੈ ਗੁਰ ਸਬਦ ਵਜ਼ੀਰਾ॥ **ਅੰਤਰਜਾਮੀ** ਜਾਣੀਐ ਅੰਤਰਿ ਗਤਿ ਪੀਰਾ॥ **ਗੁਰ ਚੇਲਾ** ਚੇਲਾ ਗੁਰੂ ਬੇਧ ਹੀਰੇ ਹੀਰਾ ॥੮॥

ਵਾਰਾਂ ਭਾਈ ਗੁਰਦਾਸ, ੯

ਉਨਮਨ unman

ਰਾਗ ਨਾਦ ਵਿਸਮਾਦ
rāg nād wismād

ਸ਼ਬਦ ਸੁਰਤ ਲਿਵਲੀਣ
šabad surt livlīṇ

ਜੰਤ੍ਰੀ ਜੰਤ੍ਰ ਵਜਾਇਦਾ
jãtri jãtr wjāidā

ਵਜ ਵਜਾਦਿ
waj wjād

ਅੰਤਰਜਾਮੀ ãtarjāmī

ਗੁਰ ਚੇਲਾ gur čelā

**ਉਨਮਨ** – ਉਨ – ਊਚ, ਮਨ – ਦਿਲ। ਮਨ ਉੱਚਾ ਰਹਿਣ ਦੀ ਅਵਸਥਾ, ਤੁਰੀਆ ਅਵਸਥਾ।

**ਰਾਗ ਨਾਦ ਵਿਸਮਾਦ** – ਗੁਰਸਿਖ ਰਾਗ ਦੇ ਸ਼ਬਦ ਨਾਲ ਹੈਰਾਨ ਹੋ ਕੇ ਗੁਣਾਂ ਨਾਲ ਗਹਿਰ ਗੰਭੀਰ ਹੋ ਜਾਂਦਾ ਹੈ।

**ਸ਼ਬਦ ਸੁਰਤ ਲਿਵਲੀਣ** – ਗੁਰਸਿਖ ਸ਼ਬਦ ਅਤੇ ਸੁਰਤ ਦੇ ਰਸ ਵਿਚ ਮਗਨ ਹੋ ਕੇ ਅਨਹਦ ਧੁਨੀ ਦੀ ਧੁਨ ਵਿਚ ਟਿਕ ਜਾਂਦਾ ਹੈ।

**ਜੰਤ੍ਰੀ ਜੰਤ੍ਰ ਵਜਾਇਦਾ** – ਜੰਤ੍ਰੀ ਦੇ ਜੰਤ੍ਰ ਵਜਾਉਣ ਦੀ ਖਿਚ ਨਾਲ ਮਨ ਤੁਰੀਆ ਅਵਸਥਾ ਵਿਚ ਆ ਟਿਕਦਾ ਹੈ।

**ਵਜ ਵਜਾਦਿ** – ਗੁਰ ਸ਼ਬਦ ਦਾ ਵਜੰਤਰੀ ਗੁਰਸਿਖ ਨੂੰ ਸ਼ਬਦ ਧੁਨੀ ਵਿਚ ਸਮਾਅ ਲੈਂਦਾ ਹੈ।

**ਅੰਤਰਜਾਮੀ** – ਦਿਲਾਂ ਦੀਆਂ ਜਾਨਣ ਵਾਲਾ, ਸਭ ਦੇ ਅੰਦਰ ਨੂੰ ਪ੍ਰੇਰਨ ਵਾਲਾ, ਪ੍ਰਭੂ ਪਰਮੇਸ਼ਵਰ। ਗੁਰੂ ਨੂੰ ਅੰਤਰਜਾਮੀ ਜਾਨਣਾ ਚਾਹੀਦਾ ਹੈ ਜੋ ਗੁਰਸਿਖ ਦੇ ਅੰਦਰ ਦੀ ਹਾਲਤ ਅਤੇ ਪੀੜਾ ਨੂੰ ਜਾਣਦਾ ਹੈ।

**ਗੁਰ ਚੇਲਾ** – ਗੁਰੂ ਚੇਲਾ ਹੈ ਅਤੇ ਚੇਲਾ ਗੁਰੂ ਹੈ।

## ਉਨਮਨ ਇਸਦਾ ਨਾਮ, ਚਾਹੇ ਆਖ ਲੌ

unman isdā nām, čāhe ākh lɔ

ਪਿਆਰੇ ਰਬ ਦਾ ਭਾਵ ਮਨ ਵਿਚ ਧਰ ਕੇ ਸਿਮਰਦੇ ਜਾਓ ਤਾਂ ਮਨ ਦਾ ਫੁਰਨਾ/ਭਟਕਣਾ

ਥੱਲੇ ਦਬ ਜਾਂਦੀ ਹੈ, ਦੂਰ ਹੁੰਦੀ ਹੈ। ਨਾਮ ਜਪਣ ਸੰਸਕਾਰ ਵਾਂਗੂੰ ਮਨ ਵਿਚ ਡੂੰਘਾ ਵਸ ਜਾਂਦਾ ਹੈ। ਬੁਧੀ ਨਿਰਮਲ ਹੋ ਜਾਂਦੀ, ਉੱਚੀ ਹੋ ਜਾਂਦੀ ਹੈ ਅਤੇ ਇਹ ਉਚਤਾ ਭਾਵ ਉਨਮਨ ਹੈ ਭਾਵ ਮਨ ਦਾ ਆਮ ਸੰਸਾਰੀ ਬਖੇੜਿਆਂ ਤੋਂ ਉੱਪਰ ਉਠ ਜਾਣਾ ਹੈ।

'ਜਿਉਂ ਜਿਉਂ ਧਰਕੇ ਭਾਵ ਪਜਾਰੇ ਰੱਬ ਦਾ
'ਨਾਮ ਸਿਮਰਦੇ ਜਾਉ ਰਾਣੀ ਰਾਜ ਜੀ !
**'ਫੁਰਨਾ ਹੁੰਦਾ ਜਾਇ ਹੇਠਾਂ ਨਾਮ ਦੇ,**
'ਨਾਮ ਸਿੰਜਰਦਾ ਜਾਇ ਡੂੰਘਾ ਅੰਦਰੇ;
'ਸੰਸਕਾਰ ਜਿਸ ਥਾਂਉਂ ਰਹਿੰਦੇ ਅੰਦਰੇ
'ਡੂੰਘਾ ਮਨ ਜਿਸ ਥਾਉਂ ਵਸਦਾ ਦੱਸਿਆ
'ਓਥੇ ਇਦ੍ਹਾ ਨਿਵਾਸ ਹੈ ਹੋ ਜਾਂਵਦਾ।
'ਪਤਾ ਨ ਲੱਗੇ ਏਹ ਕੀਕੂੰ ਹੋਂਵਦਾ,
'ਬੁਧਿ ਨਿਰਮਲ ਹੋ ਜਾਇ ਛਾਏ ਸੂੱਛਤਾ,–
'ਅੰਦਰ ਰਹੇ ਪ੍ਰਭਾਵ ਐਸਾ ਛਾਇਆ
'ਮਾਨੋ ਅਪਣਾ ਆਪ ਸੁਥਰਾ ਹੋ ਗਿਆ
'ਹੌਲਾ ਤੇ ਨਿਰਮੈਲ ਸੁੰਦਰ ਸੋਹਿਣਾ।
'ਨਾਮ ਨਾਲ ਫਿਰ ਬੁੱਧਿ ਉੱਚੀ ਉੱਠਦੀ
'ਮਨ ਤੋਂ ਉੱਚੀ ਹੋਇ ਹੈ ਏ ਜਾਂਵਦੀ।
'ਉਚਤਾ ਦਾ ਇਕ ਭਾਵ ਅੰਦਰ ਛਾਉਂਦਾ,
'ਜਾਪੇ ਅਪਣਾ ਆਪ ਉੱਚਾ ਹੋ ਗਿਆ।
**'ਇਹ ਹੈ ਨਹੀਂ ਹੰਕਾਰ, ਏ ਸੁਧ ਉੱਚਤਾ,**
**'ਉਨਮਨ ਇਸਦਾ ਨਾਮ, ਚਾਹੇ ਆਖ ਲੌ।**
'ਆਤਮ ਅਨੁਭਵ ਵੱਲ ਇਸ ਸੁਖ ਆਇਆਂ
'ਰੁਖ਼ ਅੰਦਰ ਦਾ, ਰਾਜ ! ਵਧਦਾ ਜਾਂਵਦਾ।

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ,੨੦੮

ਉਨਮਨ unman

ਉਨਮਨ ਇਸਦਾ ਨਾਮ, ਚਾਹੇ ਆਖ ਲੌ
unman isdā nām, čāhe ākh lɔ

ਫੁਰਨਾ ਹੁੰਦਾ ਜਾਇ ਹੇਠਾਂ ਨਾਮ ਦੇ
phurnā hũdā jāe heṭhā̃ nām de

ਇਹ ਹੈ ਨਹੀਂ ਹੰਕਾਰ, ਏ ਸੁਧ ਉੱਚਤਾ
é hɛ nahī̃ hãkār, e súd uččatā
**ਜਿਸ ਦਾ ਮਨ ਉਨਮਨ (ਉੱਚਾ) ਹੈ**
jisdā man unman (uččā) hɛ

ਨਾਮ ਧਾਰਨ ਵਾਲੇ ਮਨੁਖ ਦਾ ਮਨ ਦਾਤਾ ਭਾਵ ਦੇਣ ਦੀ ਭਾਵਨਾ ਰੱਖਣ ਵਾਲਾ ਹੁੰਦਾ ਹੈ। ਉਨਮਨ ਹੋਣ ਦਾ ਭਾਵ ਦੁਨੀਆਂ ਤੋਂ ਉੱਪਰ ਉਠਣਾ ਹੈ, ਨਿਰਭੈ ਹੋਣਾ ਹੈ। ਦਬਿਆ ਸੁਕੜਿਆ ਹੋਇਆ ਹੋਣਾ ਨਹੀਂ ਪਰ ਇਸ ਦਾ ਭਾਵ ਹੰਕਾਰ ਵਿਚ ਆ ਜਾਣਾ ਵੀ ਨਹੀਂ ਹੈ ਸਗੋਂ ਆਪਣੇ ਆਪ ਵਿਚ ਖੁਸ਼ੀ ਖੇੜੇ ਵਿਚ ਰਹਿਣਾ ਹੈ ਅਤੇ ਦੂਜਿਆਂ ਪ੍ਰਤੀ ਹਮਦਰਦੀ ਤੇ ਪਿਆਰ ਦਾ ਰਵੱਈਆ ਧਾਰਨ ਕਰਨਾ ਹੈ।

ਨਾਮੀ ਪੁਰਖ ਦਾ ਮਨ ਦਾਤਾ ਮਨ ਹੈ, ਉੱਚਾ ਮਨ ਹੈ, ਉਨਮਨ ਹੈ। **ਉਨਮਨ** ਕਹਿੰਦੇ ਹਨ ਉੱਚੇ ਹੋ ਗਏ ਨੂੰ, ਸੋ ਸੋਚ

ਵਿਚਾਰ ਤੋਂ ਉੱਚਾ ‘ਖੇੜੇ ਤੇ ਰਸ’ ਦੇ ਘਰ ਵਿਚ ਉੱਨਤ ਹੋ ਗਿਆ ਹੈ ਸੋ ਉਨਮਨ ਹੈ। **ਜਿਸਦਾ ਮਨ ਉਨਮਨ (ਉੱਚਾ) ਹੈ ਉਹ ਕਿਸੇ ਦੇ ਹੇਠ ਨਹੀਂ ਲਗਦਾ**, ਸਾਰੇ ਮਨ ਜਗਤ ਦੇ ਉਸ ਪਰ ਆਪਣਾ ਅਸਰ ਨਹੀਂ ਪਾ ਸਕਦੇ; ਉਸ ਨੇ ਆਪਣੇ ਮਨ ਨੂੰ ਜਗਤ ਦੇ ਮਨਾਂ ਦੇ ‘ਵੈਰ ਮੋਹ, ਭੈਂ ਭਰਮ’ ਦੇ ਅਸਰਾਂ ਵਾਲੇ ਮੰਡਲ ਤੋਂ ਉੱਚਾ ਕਰਕੇ ਵਾਹਿਗੁਰੂ ਅਕਾਲ ਪੁਰਖ ਦੇ ਜੋਤਿ ਰੂਪ ਤੇ ਸ਼ਰਵੱਗ ਮਨ ਦੇ ਹੇਠ ਲਾਇਆ ਹੈ, ਉਸ ਪਰ ਉੱਚੇ ਸਤਿਸੰਗ, ਸਤਿਗੁਰੂ, ਵਾਹਿਗੁਰੂ ਦਾ ਆਸਰਾ ਪੈਂਦਾ ਹੈ, ਸੋ ਸਦਾ ਕਲੇਸ਼ ਰਹਿਤ, ਅਮਾਨ ਦਾ ਘਰ ਤੇ ਸੁਖ ਦਾ ਟਿਕਾਣਾ ਹੈ। ਸੋ ਬੇਟਾ ! **ਨਾਮ ਦਾ ਜਪਣਾ ਦਬੜੂ ਘੁਸੜੂ ਹੋਣ ਦਾ ਨਾਮ ਨਹੀਂ** ਤੇ ਨਾ ਹੀ ਹੈਂ ਕੜੀਏ ਹੋਣ ਦਾ ਨਾਮ ਹੈ।ਨਾਮ ਜਪਣ ਵਾਲਾ ਅਤੇ ਸਭ ਤੋਂ ਉੱਚਾ, ਪਰ ਵਾਹਿਗੁਰੂ ਦੇ ਭੈ ਤੇ ਪਿਆਰ ਦੇ ਅਸਰ ਹੇਠਾਂ ਰਹਿੰਦਾ ਹੈ, ਜਿਸ ਦਾ ਪ੍ਰਤੱਖ ਫਲ ਹੈ ‘ਰਸ ਤੇ ਖੇੜੇ’ ਦਾ ਅੰਦਰ ਵੱਸਣਾ। ਜਿਹੜਾ ਬੱਚੀ ! ਸਾਡਾ ਹੈ ਨਾ ਅੰਦਰਲਾ, ਇਹ ਖਿੜਿਆ ਰਹੇ। ਪੁੱਤ ! **ਟਹਿਕਿਆ ਰਹੇ ਕੌਲ ਫੁਲ ਵਾਂਙੂ ਤੇ ਹੇਠ ਨਾ ਲਗੇ ਕਿਸੇ ਹੋਰ ਦੇ ਦਿਤੇ ਭੈ ਦੇ**। ਨਾ ਹੀ ਮਨ ਪੱਥਰ ਹੋ ਜਾਵੇ,ਰਹੇ ਤਾਂ ਜੀਉਂਦਾ, ਸੁਰਜੀਤ, ਨਰਮ, ਦ੍ਰਵਿਆ, ਸੁਆਦ ਵਿਚ, ਰਸ ਵਿਚ, ਪਰ ਰਹੇ ਉਨਮਨ, ਸਭ ਤੋਂ ਉੱਚਾ, ਤਾਂ ਜੋ ਹੋਰ ਕਿਸੇ ਦਾ ਅਸਰ ਇਸ ਉਤੇ ਨਾ ਪਵੇ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ,

੩੪੫-੪੬

ਉਨਮਨ
unman

ਜਿਸ ਦਾ ਮਨ ਉਨਮਨ (ਉੱਚਾ) ਹੈ
jis dā man unman (uččā) hɛ

ਉਹ ਕਿਸੇ ਦੇ ਹੇਠ ਨਹੀਂ ਲਗਦਾ
ó kise de heṭh nahī̃ lagdā

ਨਾਮ ਦਾ ਜਪਣਾ ਦਬੜੂ ਘੁਸੜੂ ਹੋਣ ਦਾ ਨਾਮ ਨਹੀਂ
nām dā japṇā dabṛū kùsṛū hoṇ dā nām nahī̃

ਟਹਿਕਿਆ ਰਹੇ ਕੌਲ ਫੁਲ ਵਾਂਙੂ
ṭɛ́kiā rahe kɔl phul wā̃ŋū

ਹੇਠ ਨਾ ਲਗੇ ਕਿਸੇ ਹੋਰ ਦੇ ਦਿਤੇ ਭੈ ਦੇ
heṭh nā lagge kise hor de ditte pɛ̀ de

**ਉਪਹਾਸ** uphās
ਨਾਂਵ ਪੁਲਿੰਗ
ਮਖੌਲ, ਹਾਸਾ ਠੱਠਾ, ਹਾਸੇ ਨਾਲ, ਹਸ ਕੇ

**ਉਪਹਾਸ ਕਹੋ** uphās kaho

ਜਦੋਂ ਸੁਧ ਆਉਂਦੀ ਹੈ, ਪ੍ਰਿਆ ਬਚਨਾਂ ਦਾ ਉਪਹਾਸ ਹੁੰਦਾ ਹੈ। ਜਿਸ ਤਰ੍ਹਾਂ ਕੁੰਭ ਉਦਕ/ਪੂਰੇ ਹੁੰਦੇ ਹਨ, ਅੰਭੈ ਅੰਭ ਮਿਲਾਵਾ

ਹੁੰਦਾ ਹੈ।

ਅਬ ਮੋਰੋ ਨਾਚਨੋ ਰਹੋ ॥ ਲਾਲੁ ਰਗੀਲਾ ਸਹਜੇ ਪਾਇਓ **ਸਤਿਗੁਰ ਬਚਨਿ ਲਹੋ** ॥ ੧ ॥ ਰਹਾਉ ॥ ਕੁਆਰ ਕੰਨਿਆ ਜੈਸੇ ਸੰਗਿ ਸਹੇਰੀ **ਪ੍ਰਿਅ ਬਚਨ ਉਪਹਾਸ ਕਹੋ** ॥ **ਜਉ ਸੁਰਿਜਨੁ ਗ੍ਰਿਹ** ਭੀਤਰਿ ਆਇਓ ਤਬ ਮੁਖੁ ਕਾਜਿ ਲਜੋ ॥ ੧ ॥ **ਜਿਉ ਕਨਿਕੋ ਕੋਠਾਰੀ** ਚੜਿਓ **ਕਬਰੋ ਹੋਤ ਫਿਰੋ** ॥ ਜਬ ਤੇ ਸੁਧ ਭਏ ਹੈ ਬਾਰਹਿ ਤਬ ਤੇ ਥਾਨ ਥਿਰੋ ॥ ੨ ॥ ਜਉ ਦਿਨੁ ਰੈਨਿ ਤਊ ਲਉ ਬਜਿਓ ਮੂਰਤ ਘਰੀ ਪਲੋ ॥ ਬਜਾਵਨਹਾਰੋ **ਊਠਿ ਸਿਧਾਰਿਓ** ਤਬ ਫਿਰਿ **ਬਾਜੁ ਨ ਭਇਓ** ॥ ੩ ॥ **ਜੈਸੇ ਕੁੰਭ ਉਦਕ ਪੂਰਿ ਆਨਿਓ** ਤਬ **ਓਹੁ ਭਿੰਨ ਦ੍ਰਿਸਟੋ** ॥ ਕਹੁ ਨਾਨਕ **ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ** ॥੪॥

ਅ.ਗ.ਮ.ਪ, ੧੨੦੩

ਉਪਹਾਸ uphās

ਸਤਿਗੁਰ ਬਚਨਿ ਲਹੋ
satgur bačan laho

ਪ੍ਰਿਅ ਬਚਨ pria bačan

ਜਉ ਸੁਰਿਜਨੁ ਗ੍ਰਿਹ
jɔ surjan girɛ́

ਜਿਉ ਕਨਿਕੋ ਕੋਠਾਰੀ
jio kaniko koṭhārī

ਕਬਰੋ ਹੋਤ ਫਿਰੋ
kabro hot phiro

ਬਾਜੁ ਨ ਭਇਓ bāj na pɛ̀o

ਜੈਸੇ ਕੁੰਭ ਉਦਕ ਪੂਰਿ ਆਨਿਓ
jɛse kũ̀b udak pūr ānio

ਭਿੰਨ ਦ੍ਰਿਸਟੋ pı̃̀n drisṭo

ਕੁੰਭੁ ਜਲੈ ਮਹਿ ਡਾਰਿਓ
kũ̀b jalɛ mɛ́ ḍ̀ārio

ਅੰਭੈ ਅੰਭ ਮਿਲੋ ã̀bɛ ã̀b milo

**ਉਪਹਾਸ** – ਮਖੌਲ, ਹਾਸਾ ਠੱਠਾ, ਹਾਸੇ ਨਾਲ, ਹਸ ਕੇ।

**ਸਤਿਗੁਰ ਬਚਨਿ ਲਹੋ** – ਜਗਿਆਸੂ ਨੂੰ ਬਾਹਰਲੇ ਕਰਮਾਂ ਧਰਮਾਂ ਦੀ ਉਧੇੜ ਬੁਣ ਉਦੋਂ ਤਕ ਰਹਿੰਦੀ ਹੈ ਜਦ ਤਕ ਉਸਨੂੰ ਪਰਮਾਤਮਾ ਨਹੀਂ ਮਿਲਦਾ। ਜਦੋਂ ਮਿਲ ਜਾਵੇ ਤਾਂ ਦਿਲ ਟਿਕਾਣੇ ਲਗ ਜਾਂਦਾ ਹੈ ਅਤੇ ਪੂਰਨ ਸਹਿਜ ਜਾਂ ਸ਼ਾਂਤੀ ਵਰਤ ਜਾਂਦੀ ਹੈ।

**ਪ੍ਰਿਅ ਬਚਨ ਉਪਹਾਸ ਕਹੋ** – ਜਿਵੇਂ ਵਿਆਹ ਵਾਲੀ ਕੁੜੀ ਜਿਸ ਨੂੰ ਪਤੀ ਅਜੇ ਮਿਲਿਆ ਨਹੀਂ, ਆਪਣੀਆਂ ਸਹੇਲੀਆਂ ਨਾਲ ਪਤੀ ਦੀਆਂ ਹਸ ਹਸ ਗੱਲਾਂ ਕਰਦੀ ਹੈ।

**ਜਉ ਸੁਰਿਜਨੁ ਗ੍ਰਿਹ** – ਜਦੋਂ ਪਤੀ ਘਰ

ਆਉਂਦਾ ਹੈ, ਜਦੋਂ ਮਿਲਾਪ ਹੁੰਦਾ ਹੈ ਤਾਂ ਚੁਪ ਵਰਤ ਜਾਂਦੀ ਹੈ, ਤਾੜ ਤਾੜ ਗੱਲਾਂ ਕਰਨ ਤੋਂ ਸ਼ਰਮ ਆਉਂਦੀ ਹੈ, ਸ਼ਰਮ ਕਾਰਨ ਆਪਣਾ ਮੂੰਹ ਢਕ ਲੈਂਦੀ ਹੈ।

**ਕਨਿਕੋ** – ਸੋਨਾ।

**ਕੋਠਾਰੀ** – ਕੁਠਾਲੀ।

**ਕਬਰੋ ਹੋਤ ਫਿਰੋ** – ਜਿਵੇਂ ਸੋਨਾ ਕੁਠਾਲੀ ਵਿਚ ਕਮਲਾ ਹੋਇਆ ਫਿਰਦਾ ਹੈ ਤਿਵੇਂ ਹੀ ਜੀਵ ਸੋਨੇ ਵਾਂਗ ਤਿੜ ਤਿੜ ਕਰਦਾ ਹੈ।

**ਊਠਿ ਸਿਧਾਰਿਓ** – ਘੜਿਆਲ ਵੀ ਸਮੇਂ ਦੀ ਵੰਡ ਅਤੇ ਉਮਰ ਦੇ ਗੁਜ਼ਰਨ ਨੂੰ ਦੱਸਣ ਲਈ ਵੱਜਦਾ ਰਹਿੰਦਾ ਹੈ ਪਰ ਜਦ ਮਨੁਖ ਦੀ ਉਮਰ ਮੁਕ ਜਾਵੇ ਤਾਂ ਉਸ ਲਈ ਸਮੇਂ ਦੀ ਵੰਡ ਵੀ ਮੁਕ ਜਾਂਦੀ ਹੈ।

**ਬਾਜੁ ਨ ਭਇਓ** – ਘੜਿਆਲ ਵੀ ਉਸ ਦੇ ਹੱਥੋਂ ਡਿਗ ਕੇ ਚੁਪ ਹੋ ਜਾਂਦਾ ਹੈ, ਵੱਜਣੋ ਰਹਿ ਜਾਂਦਾ ਹੈ।

**ਜੈਸੇ ਕੁੰਭ ਉਦਕ ਪੂਰਿ ਆਨਿਓ** – ਜਿਵੇਂ ਦਰਿਆ ਵਿੱਚੋਂ ਘੜਾ ਭਰ ਕੇ ਬਾਹਰ ਕੱਢੋ।

**ਓਹੁ ਭਿੰਨ ਦ੍ਰਿਸਟੋ** – ਉਹ ਘੜਾ ਦਰਿਆ ਤੋਂ ਅਡਰਾ ਹੀ ਦਿਸਦਾ ਹੈ, ਵਖਰਾ ਹੀ ਲਗਦਾ ਹੈ।

**ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ** – ਪਰ ਜੇ ਉਸ ਨੂੰ ਮੁੜ ਦਰਿਆ ਵਿਚ ਪਾ ਦਿਓ ਤਾਂ ਪਾਣੀ, ਪਾਣੀ ਵਿਚ ਰਲ ਜਾਂਦਾ ਹੈ ਅਤੇ ਘੜਾ ਵਖਰਾ ਦਿਸਦਾ ਹੀ ਨਹੀਂ। ਇਸੇ ਤਰ੍ਹਾਂ ਹੀ ਮਨੁਖ ਹਰੀ ਨਾਲ ਮਿਲ ਜਾਵੇ, ਉਸ ਨਾਲ ਇਕ ਮਿਕ ਹੋ ਜਾਵੇ ਤਾਂ ਸਾਰੀ ਭਟਕਣਾ ਮੁਕ ਜਾਂਦੀ ਹੈ।

## ਉਪਕਾਰ upkār

ਨਾਂਵ ਪੁਲਿੰਗ
ਪਰਸੁਆਰਥ, ਨੇਕੀ, ਭਲਾਈ

### ਤੁਸੀ ਫੇਰ ਨੇਕੀ ਤੇ ਉਪਕਾਰ ਕਰਦੇ ਹੋ

tusī̃ pher nekī te upkār karde ho

ਜਦੋਂ ਕੋਈ ਮੁਸੀਬਤ ਵਿਚ ਫਸੇ ਬੰਦੇ ਦੀ ਮਦਦ ਕਰਦਾ ਹੈ, ਪ੍ਰਤਿਪਾਲਾ ਭਾਵ ਗੁਜਰ ਬਸਰ ਕਰਨ ਵਿਚ ਸਹਾਇਤਾ ਕਰਦਾ ਹੈ ਤਾਂ ਉਸਨੂੰ ਖੁਸ਼ੀ ਮਿਲਦੀ ਹੈ। ਇਹ ਖੁਸ਼ੀ ਦੀ ਪ੍ਰਾਪਤੀ ਹੋਰ ਨੇਕੀਆਂ ਭਲਿਆਈਆਂ ਕਰਨ ਲਈ ਉੱਦਮ, ਹਿੰਮਤ ਪੈਦਾ ਕਰਦੀ ਹੈ ਅਤੇ ਵਾਰ ਵਾਰ ਇਸ ਤਰ੍ਹਾਂ ਦੇ ਕੀਤੇ ਕਾਰਜ ਮਨੁਖੀ ਮਨ ਵਿਚ ਖੁਸ਼ੀ ਦੇ ਭਾਵਾਂ ਦੀ ਪੂੰਜੀ ਬਣਦੇ ਹਨ ਜਿਸ ਨਾਲ ਜੀਵ ਨੂੰ ਥੁੜ ਦੇ ਅਹਿਸਾਸ ਤੋਂ ਛੁਟਕਾਰਾ ਮਿਲਦਾ ਹੈ ਤੇ ਉਸ ਅੰਦਰੋਂ ਕ੍ਰੋਧ, ਈਰਖਾ ਆਦਿ ਕਲੇਸ਼ ਦੂਰ ਹੁੰਦੇ ਹਨ।

ਤੁਸੀਂ ਇਕ ਦੁਖੀ ਦੀ ਪ੍ਰਤਿਪਾਲਾ ਕਰਦੇ ਹੋ ਤਦ ਤੁਹਾਡੇ ਵਿਚ ਖੁਸ਼ੀ ਆਉਂਦੀ ਹੈ ਤੇ ਫੇਰ ਹੋਰ ਨੇਕੀ ਕਰਨ ਦਾ ਉੱਦਮ ਆਉਂਦਾ ਹੈ। ਇਹ ਉੱਦਮ ਹੋਰ ਖੁਸ਼ੀ

ਲਿਆਉਂਦਾ ਹੈ। **ਤੁਸੀਂ ਫੇਰ ਨੇਕੀ ਤੇ ਉਪਕਾਰ ਕਰਦੇ ਹੋ,** ਫੇਰ ਤੁਹਾਡੇ ਵਿਚ ਹੋਰ ਉਪਕਾਰ ਲਈ ਉੱਦਮ ਤੇ ਖੁਸ਼ੀ ਆਉਂਦੀ ਹੈ। ਇਹ **ਉੱਦਮ ਤੇ ਖੁਸ਼ੀ ਦਾ ਭਾਵ** ਅੰਦਰ ਲਾਹੇ ਦੀਆਂ ਰਕਮਾਂ ਵਾਗੂੰ ਜਮ੍ਹਾ ਹੋਏਗਾ। ਤੋਟੇ ਪੱਖ ਦੀ ਜੋ ਕਾਲੋਂ ਤੇ ਹਨੇਰਾ ਹੈ, ਹਟੇਗਾ। ਸਹਿਜੇ ਸਹਿਜੇ **ਕ੍ਰੋਧ ਤੇ ਈਰਖਾ ਦੇ ਭਾਵ** ਅੰਦਰੋਂ ਹਟਣਗੇ।

ਭਾਈ ਵੀਰ ਸਿੰਘ, ਬਾਬਾ ਨੌਧ

ਸਿੰਘ,੪੨੪

ਉਪਕਾਰ upkār

ਤੁਸੀਂ ਫੇਰ ਨੇਕੀ ਤੇ ਉਪਕਾਰ ਕਰਦੇ ਹੋ
tusī̃ pher nekī te upkār karde ho

ਉੱਦਮ ਤੇ ਖੁਸ਼ੀ ਦਾ ਭਾਵ
uddam te khušī dā pảv

ਕ੍ਰੋਧ ਤੇ ਈਰਖਾ ਦੇ ਭਾਵ
kród te īrkhā de pảv

**ਉਪਜੰਪਿ** upjãp
ਕਿਰਿਆ ਵਿਸ਼ੇਸ਼ਣ
ਦਿਨ ਚੜ੍ਹਦੇ ਹੀ, ਸਦਾ, ਸਵੇਰੇ ਉਠਦਿਆਂ ਹੀ

**ਉਪਜੰਪਿ ਦਰਸਨੁ** upjãp darsan

ਗੁਰ ਸ਼ਬਦਿ ਨਾਲ ਰੱਤਿਆ ਮਨੁਖ ਉਪਜੰਪਿ ਦਰਸਨੁ ਕਰਦਾ ਹੈ। ਗੁਰਮਤਿ ਕਰਕੇ ਜਾਪ ਹੁੰਦਾ ਹੈ ਅਤੇ ਅਨਹਦ ਵਾਜੇ ਵਜਦੇ ਹਨ। ਹਉਮੇ ਮਾਰ ਕੇ ਗੁਰਸ਼ਬਦਿ ਦੀ ਪ੍ਰਾਪਤੀ ਹੁੰਦੀ ਹੈ।

ਗਉੜੀ ਮਹਲਾ ੧ ॥ ਰਾਮਿ ਨਾਮਿ **ਚਿਤੁ ਰਾਪੈ** ਜਾ ਕਾ ॥ **ਉਪਜੰਪਿ ਦਰਸਨੁ** ਕੀਜੈ ਤਾ ਕਾ ॥ ੧ ॥ ਰਾਮ ਨ **ਜਪਹੁ ਅਭਾਗੁ ਤੁਮਾਰਾ** ॥ ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ ॥ ੧ ॥ ਰਹਾਉ ॥ ਗੁਰਮਤਿ ਰਾਮੁ ਜਪੈ ਜਨੁ ਪੂਰਾ ॥ **ਤਿਤੁ ਘਟ ਅਨਹਤ ਬਾਜੇ ਤੂਰਾ** ॥ ੨ ॥ ਜੋ ਜਨ ਰਾਮ ਭਗਤਿ ਹਰਿ ਪਿਆਰਿ ॥ ਸੇ ਪ੍ਰਭਿ ਰਾਖੇ ਕਿਰਪਾ ਧਾਰਿ ॥ ੩ ॥ ਜਿਨ ਕੈ ਹਿਰਦੈ ਹਰਿ ਹਰਿ ਸੋਈ ॥ ਤਿਨ ਕਾ ਦਰਸੁ **ਪਰਸਿ ਸੁਖੁ ਹੋਈ** ॥ ੪ ॥ ਸਰਬ ਜੀਆ ਮਹਿ ਏਕੋ ਰਵੈ ॥ ਮਨਮੁਖਿ ਅਹੰਕਾਰੀ ਫਿਰਿ ਜੂਨੀ ਭਵੈ ॥ ੫ ॥ ਸੋ ਬੂਝੈ ਜੋ ਸਤਿਗੁਰੁ ਪਾਏ ॥ ਹਉਮੈ ਮਾਰੇ ਗੁਰ ਸਬਦੇ ਪਾਏ ॥ ੬ ॥ **ਅਰਧ ਉਰਧ ਕੀ ਸੰਧਿ ਕਿਉ ਜਾਨੈ** ॥ **ਗੁਰਮੁਖਿ ਸੰਧਿ ਮਿਲੈ ਮਨੁ ਮਾਨੈ** ॥ ੭ ॥ ਹਮ ਪਾਪੀ ਨਿਰਗੁਣ ਕਉ ਗੁਣੁ ਕਰੀਐ ॥ ਪ੍ਰਭ ਹੋਇ ਦਇਆਲੁ ਨਾਨਕ ਜਨ ਤਰੀਐ ॥ ੮ ॥ ੧੬ ॥

ਅ.ਗ.ਮ.੧, ੨੨੮

ਉਪਜੰਪਿ upjãp

ਚਿਤੁ ਰਾਪੈ čit rāpɛ

**ਜਪਹੁ ਅਭਾਗੁ ਤੁਮਾਰਾ** japo apả̄g

tumārā

**ਤਿਤੁ ਘਟ ਅਨਹਤ** tit kàṭ anhat

**ਬਾਜੇ ਤੂਰਾ** bāje tūrā

**ਪਰਸਿ ਸੁਖੁ ਹੋਈ** pars sukh hoī

**ਅਰਧ ਉਰਧ ਕੀ** árd úrd kī

**ਸੰਧਿ ਕਿਉ ਜਾਨੈ** sā̃d kiõ jānɛ

**ਗੁਰਮੁਖਿ ਸੰਧਿ ਮਿਲੈ**
gurmukh sā̃d milɛ

**ਮਨੁ ਮਾਨੈ** man mānɛ

**ਉਪਜੰਪਿ** – ਦਿਨ ਚੜ੍ਹਦੇ ਹੀ, ਸਦਾ, ਸਵੇਰੇ ਉਠਦਿਆਂ ਹੀ।

**ਚਿਤੁ ਰਾਪੈ** – ਰੰਗਿਆ ਜਾਂਦਾ ਹੈ।

**ਜਪਹੁ ਅਭਾਗੁ ਤੁਮਾਰਾ** – ਜੋ ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਪਰਮੇਸ਼ਰ ਦਾ ਨਾਮ ਨਹੀਂ ਜਪਦੇ ਤਾਂ ਇਹ ਸਮਝੋ ਉਹਨਾਂ ਦੀ ਬਦਕਿਸਮਤੀ ਹੈ।

**ਤਿਤੁ ਘਟ ਅਨਹਤ ਬਾਜੇ ਤੂਰਾ** – ਜੋ ਮਨੁਖ ਗੁਰੂ ਦੀ ਮਤਿ ਦੁਆਰਾ ਪਰਮਾਤਮਾ ਦਾ ਨਾਮ ਜਪਦਾ ਹੈ ਉਸ ਦੇ ਹਿਰਦੇ ਵਿਚ ਇਕ ਰਸ ਲਗਾਤਾਰ ਤੁਰਮਾਂ ਆਦਿ ਦੇ ਵਾਜੇ ਵਜਦੇ ਹਨ। ਤੂਰਾ : ਤੁਰਮ, ਆਤਮ ਮੰਡਲ ਦੀ ਖੁਸ਼ੀ ਅਤੇ ਸੁਖ ਨੂੰ ਅਨਹਦ ਤੂਰਾ ਆਖਿਆ ਜਾਂਦਾ ਹੈ।

**ਪਰਸਿ ਸੁਖੁ ਹੋਈ** – ਪਰਸਿ – ਛੂਹ ਹੈ, ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਹਰੀ ਦਾ ਨਾਮ ਵਸਦਾ ਹੈ ਉਹਨਾਂ ਦੇ ਤਾਂ ਦਰਸ਼ਨ ਕਰਨ ਨਾਲ ਹੀ ਸੁੱਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

**ਅਰਧ ਉਰਧ ਕੀ ਸੰਧਿ ਕਿਉ ਜਾਨੈ** – ਹੇਠ ਉੱਤੇ, ਭਾਵ ਹਰੀ ਅਤੇ ਜੀਵ ਦੇ ਮੇਲ ਦੀ ਸਮਝ ਕਿਵੇਂ ਆਵੇ।

**ਗੁਰਮੁਖਿ ਸੰਧਿ ਮਿਲੈ ਮਨੁ ਮਾਨੈ** – ਗੁਰੂ ਦੁਆਰਾ ਮੇਲ ਹੋਵੇ ਤਾਂ ਮਨ ਪਤੀਜਦਾ ਹੈ, ਫਿਰ ਮਨੁਖ ਦਾ ਮਨ ਸਿਮਰਨ ਵਿਚ ਲਗ ਜਾਂਦਾ ਹੈ।

## **ਉਪਜਿਆ** upjiā

ਕਿਰਿਆ
ਪੈਦਾ ਹੋਇਆ

### **ਜਿਸ ਤੇ ਉਪਜਿਆ** jis te upjiā

ਜਿਸ ਕਰਤਾਰ ਤੋਂ ਉਪਜਦਾ ਹੈ ਉਸੇ ਕਰਕੇ ਪਹਿਚਾਣ ਹੁੰਦੀ ਹੈ। ਪਾਰਬ੍ਰਹਮ ਪਰਮੇਸ਼ਰ ਦੇ ਧਿਆਨ ਨਾਲ, ਨਾਮ ਦੀ ਸਾਧਨਾ ਨਾਲ ਕਲਿਆਣ ਹੁੰਦਾ ਹੈ। ਭ੍ਰਮ, ਭੈ ਬਿਨਸ ਜਾਂਦੇ ਹਨ। ਅੰਧਕਾਰ ਚਾਨਣ ਵਿਚ ਬਦਲ ਜਾਂਦਾ ਹੈ। ਸਤਿਗੁਰੂ ਦੇ ਦਰਸ਼ਨਾਂ ਨਾਲ ਸਭ ਦੁਖ ਦੂਰ ਹੁੰਦੇ ਹਨ। ਉਸ ਕਰਤਾਰ ਦੇ ਚਰਣਾਂ ਵਿਚ, ਉਸ ਦੀ ਸ਼ਰਨ ਵਿਚ, ਉਸ ਦੁਖ ਭੰਜਨ ਦੀ ਸੇਵਾ ਵਿਚ ਮਨੁਖ ਪੂਰੇ ਅੰਤਰਜਾਮੀ ਦੀ ਕੁਦਰਤ ਦਾ ਰਹਸ ਜਾਣਦਾ ਹੈ।

**ਜਿਸ ਤੇ ਉਪਜਿਆ** ਤਿਸਹਿ **ਪਛਾਨੁ** ॥ ਪਾਰਬ੍ਰਹਮੁ ਪਰਮੇਸਰੁ **ਧਿਆਇਆ ਕੁਸਲ ਖੇਮ** ਹੋਏ **ਕਲਿਆਨ** ॥ ੧ ॥ ਰਹਾਉ ॥ ਗੁਰੁ ਪੂਰਾ ਭੇਟਿਓ **ਬਡ ਭਾਗੀ ਅੰਤਰਜਾਮੀ ਸੁਘੜੁ ਸੁਜਾਨੁ** ॥ ਹਾਥ ਦੇਇ ਰਾਖੇ ਕਰਿ ਅਪਨੇ ਬਡ **ਸਮਰਥੁ ਨਿਮਾਣਿਆ ਕੋ ਮਾਨੁ** ॥ ੧ ॥ **ਭ੍ਰਮ ਭੈ ਬਿਨਸਿ** ਗਏ ਖਿਨ ਭੀਤਰਿ **ਅੰਧਕਾਰ** ਪ੍ਰਗਟੇ ਚਾਨਾਣੁ ॥ **ਸਾਸਿ ਸਾਸਿ ਆਰਾਧੈ** ਨਾਨਕੁ ਸਦਾ ਸਦਾ ਜਾਈਐ ਕੁਰਬਾਣੁ ॥ ੨ ॥ ੨੧ ॥ ੧੦੭ ॥ ਬਿਲਾਵਲੁ ਮਹਲਾ ੫ ॥ ਦੋਵੈ **ਥਾਵ** ਰਖੇ ਗੁਰ ਸੂਰੇ ॥ **ਹਲਤ ਪਲਤ** ਪਾਰਬ੍ਰਹਮਿ ਸਵਾਰੇ **ਕਾਰਜ** ਹੋਏ ਸਗਲੇ ਪੂਰੇ ॥ ੧ ॥ ਰਹਾਉ ॥ ਹਰਿ ਹਰਿ ਨਾਮੁ ਜਪਤ **ਸੁਖ ਸਹਜੇ ਮਜਨੁ** ਹੋਵਤ ਸਾਧੂ ਧੂਰੇ ॥ **ਆਵਣ ਜਾਣ** ਰਹੇ **ਥਿਤਿ** ਪਾਈ **ਜਨਮ ਮਰਣ ਕੇ ਮਿਟੇ ਬਿਸੂਰੇ** ॥ ੧ ॥ **ਭ੍ਰਮ ਭੈ** ਤਰੇ ਛੁਟੇ ਭੈ **ਜਮ** ਕੇ **ਘਟਿ ਘਟਿ** ਏਕੁ ਰਹਿਆ ਭਰਪੂਰੇ ॥ ਨਾਨਕ ਸਰਣਿ ਪਰਿਓ **ਦੁਖ ਭੰਜਨ** ਅੰਤਰਿ ਬਾਹਰਿ **ਪੇਖਿ** ਹਜੂਰੇ ॥ ੨ ॥ ੨੨ ॥ ੧੦੮ ॥ ਬਿਲਾਵਲੁ ਮਹਲਾ ੫ ॥ ਦਰਸਨੁ ਦੇਖਤ **ਦੋਖ ਨਸੇ** ॥ ਕਬਹੁ ਨ ਹੋਵਹੁ **ਦ੍ਰਿਸਟਿ ਅਗੋਚਰ** ਜੀਅ ਕੈ ਸੰਗਿ ਬਸੇ ॥ ੧ ॥ ਰਹਾਉ ॥ ਪ੍ਰੀਤਮ ਪ੍ਰਾਨ ਅਧਾਰ ਸੁਆਮੀ ॥ ਪੂਰਿ ਰਹੇ ਪ੍ਰਭ **ਅੰਤਰਜਾਮੀ** ॥ ੧ ॥ ਕਿਆ ਗੁਣ ਤੇਰੇ **ਸਾਰਿ ਸਮ੍ਾਰੀ** ॥ ਸਾਸਿ ਸਾਸਿ ਪ੍ਰਭ ਤੁਝਹਿ **ਚਿਤਾਰੀ** ॥ ੨ ॥ **ਕਿਰਪਾ ਨਿਧਿ** ਪ੍ਰਭ ਦੀਨ ਦਇਆਲਾ ॥ ਜੀਅ ਜੰਤ ਕੀ ਕਰਹੁ

**ਪ੍ਰਤਿਪਾਲਾ** ॥ ੩ ॥ ਆਠ ਪਹਰ ਤੇਰਾ ਨਾਮੁ ਜਨੁ ਜਾਪੇ ॥ ਨਾਨਕ ਪ੍ਰੀਤਿ ਲਾਈ ਪ੍ਰਭਿ ਆਪੇ ॥ ੪ ॥ ੨੩ ॥ ੧੦੯ ॥ ਬਿਲਾਵਲੁ ਮਹਲਾ ੫ ॥ **ਤਨੁ ਧਨੁ ਜੋਬਨੁ** ਚਲਤ ਗਇਆ ॥ ਰਾਮ ਨਾਮ ਕਾ ਭਜਨੁ ਨ ਕੀਨੋ ਕਰਤ **ਬਿਕਾਰ ਨਿਸਿ ਭੋਰੁ ਭਇਆ** ॥ ੧ ॥ ਰਹਾਉ ॥ ਅਨਿਕ ਪ੍ਰਕਾਰ ਭੋਜਨ ਨਿਤ ਖਾਤੇ ਮੁਖ ਦੰਤਾ ਘਸਿ ਖੀਨ ਖਇਆ ॥ ਮੇਰੀ ਮੇਰੀ ਕਰਿ ਕਰਿ **ਮੂਠਉ** ਪਾਪ ਕਰਤ ਨਹ ਪਰੀ ਦਇਆ ॥ ੧ ॥ ਮਹਾ **ਬਿਕਾਰ ਘੋਰ ਦੁਖ ਸਾਗਰ** ਤਿਸੁ ਮਹਿ ਪ੍ਰਾਣੀ ਗਲਤੁ ਪਇਆ ॥ **ਸਰਨਿ** ਪਰੇ ਨਾਨਕ ਸੁਆਮੀ ਕੀ ਬਾਹ ਪਕਰਿ ਪ੍ਰਭਿ ਕਾਢਿ ਲਇਆ ॥ ੨ ॥

ਅ.ਗ.ਮ.੫, ੮੨੫

ਉਪਜਿਆ upjiā

ਪਛਾਨੁ pčhān

ਧਿਆਇਆ tiȧiā

ਕੁਸਲ ਖੇਮ kusal khem

ਕਲਿਆਨ kaliān

ਬਡਭਾਗੀ baḍpȧgī

ਅੰਤਰਜਾਮੀ ãtarjāmī

ਸੁਘੜੁ ਸੁਜਾਨੁ súgaṛ sujān

ਸਮਰਥੁ samrath

ਨਿਮਾਣਿਆ ਕੋ ਮਾਨੁ nimāṇiā ko mān

ਭ੍ਰਮ ਭੈ pràm pὲ

ਬਿਨਸਿ bins

ਅੰਧਕਾਰ ā́dkār

ਸਾਸਿ ਸਾਸਿ ਆਰਾਧੈ sās sās ārā́dɛ

ਥਾਵ thāv

ਹਲਤ ਪਲਤ halt palt

ਕਾਰਜ kāraj

ਸੁਖ ਸਹਜੇ sukh sɛ́je

ਮਜਨੁ majan

ਆਵਣ ਜਾਣ āwaṇ jāṇ

ਥਿਤਿ thit

ਜਨਮ ਮਰਣ janam marṇ

ਮਿਟੇ ਬਿਸੂਰੇ miṭe bisūre

ਜਮ jam

ਘਟਿ ਘਟਿ kàṭ kàṭ

ਦੁਖ ਭੰਜਨ dukh pā̀jan

ਪੇਖਿ pekh

ਦੋਖ ਨਸੇ dokh nase

ਦ੍ਰਿਸਟਿ ਅਗੋਚਰ drisṭ agočar

ਅੰਤਰਜਾਮੀ ãtarjāmī

ਸਾਰਿ ਸਮ੍ਾਰੀ sār smārī

ਚਿਤਾਰੀ čitārī

ਕਿਰਪਾ ਨਿਧਿ kirpā níd

ਪ੍ਰਤਿਪਾਲਾ pritpālā

ਤਨੁ tan

ਧਨੁ tàn

ਜੋਬਨੁ joban

ਬਿਕਾਰ bikār

ਨਿਸਿ nis

ਭੋਰੁ ਭਇਆ pòr pὲā

ਮੂਠਓ mūṭhɔ

ਘੋਰ ਦੁਖ ਸਾਗਰ kòr dukh sāgar

ਸਰਨਿ sarn

**ਉਪਜਿਆ** – ਪੈਦਾ ਹੋਇਆ।

**ਪਛਾਨੁ** – ਮਨੁਖ ਨੂੰ ਜਿਸ ਪਰਮੇਸ਼ਰ ਨੇ ਪੈਦਾ ਕੀਤਾ ਹੈ, ਉਸੇ ਦੀ ਹੀ ਪਛਾਣ ਕਰਨੀ ਚਾਹੀਦੀ ਹੈ ਉਸੇ ਨਾਲ ਹੀ ਸਾਂਝ ਪਾਉਣੀ ਚਾਹੀਦੀ ਹੈ।

**ਧਿਆਇਆ ਕੁਸਲ ਖੇਮ** – ਜਿਸ ਵੀ ਮਨੁਖ

ਨੇ ਪਾਰਬ੍ਰਹਮ ਪਰਮੇਸ਼ਵਰ ਦਾ ਨਾਮ ਧਿਆਇਆ ਹੈ, ਸਿਮਰਿਆ ਹੈ ਉਸਦੇ ਅੰਦਰ ਸ਼ਾਂਤੀ ਸੁਖ ਆਨੰਦ ਅਤੇ ਖੈਰੀਅਤ ਸਦਾ ਹੀ ਬਣੇ ਰਹਿੰਦੇ ਹਨ।

**ਬਡ ਭਾਗੀ ਅੰਤਰਜਾਮੀ** – ਪਰਮਾਤਮਾ ਜੋ ਹਰ ਇਕ ਦੇ ਦਿਲ ਦੀਆਂ ਜਾਨਣ ਵਾਲਾ ਹੈ, ਜੋ ਸੋਹਣਾ ਅਤੇ ਸਿਆਣਾ ਹੈ, ਉਹ ਵੱਡੇ ਭਾਗਾਂ ਵਾਲੇ ਜੀਵਾਂ ਨੂੰ ਹੀ ਮਿਲਦਾ ਹੈ।

**ਸੁਘੜੁ ਸੁਜਾਨੁ** – ਸੋਹਣਾ ਤੇ ਸਿਆਣਾ।

**ਸਮਰਥੁ ਨਿਮਾਣਿਆ ਕੋ ਮਾਨੁ** – ਜੋ ਪਰਮਾਤਮਾ ਸਭ ਤਾਕਤਾਂ ਦਾ ਮਾਲਕ ਹੈ, ਉਹ ਨਿਮਾਣਿਆਂ ਨੂੰ ਆਦਰ ਮਾਣ ਦੇਣ ਵਾਲਾ ਹੈ।

**ਭ੍ਰਮ ਭੈ ਬਿਨਸਿ** – ਜੋ ਮਨੁਖ ਪਰਮਾਤਮਾ ਦਾ ਨਾਮ ਸਿਮਰਦਾ ਹੈ, ਉਸ ਦੇ ਸਾਰੇ ਡਰ, ਸਹਿਮ ਇਕ ਪਲ ਵਿਚ ਨਾਸ ਹੋ ਜਾਂਦੇ ਹਨ।

**ਅੰਧਕਾਰ** – ਉਸ ਦੇ ਅੰਦਰੋਂ ਮੋਹ ਦਾ ਹਨ੍ਹੇਰਾ ਦੂਰ ਹੋ ਕੇ ਆਤਮਕ ਜੀਵਨ ਦਾ ਚਾਨਣਾ ਹੋ ਜਾਂਦਾ ਹੈ।

**ਸਾਸਿ ਸਾਸਿ ਆਰਾਧੈ** – ਉਸ ਪਰਮੇਸ਼ਰ ਨੂੰ ਹਰ ਸਾਹ ਨਾਲ ਸਿਮਰਨਾ ਚਾਹੀਦਾ ਹੈ।

**ਥਾਵ** – ਹਲਤ ਪਲਤ, ਲੋਕ ਪਰਲੋਕ। ਗੁਰੂ ਨੇ ਲੋਕ ਪਰਲੋਕ ਸਵਾਰ ਦਿੱਤੇ।

**ਹਲਤ ਪਲਤ** – ਗੁਰੂ ਨੇ ਇਹ ਲੋਕ ਅਤੇ ਅਗਲਾ ਜਹਾਨ ਸੋਹਣੇ ਬਣਾ ਦਿੱਤੇ ਹਨ।

**ਕਾਰਜ** – ਜੋ ਮਨੁਖ ਪਰਮਾਤਮਾ ਦਾ ਨਾਮ ਜਪਦਾ ਹੈ ਉਸ ਦੇ ਸਾਰੇ ਕਾਰਜ ਸਫ਼ਲ ਹੋ ਜਾਂਦੇ ਹਨ।

**ਸੁਖ ਸਹਜੇ** – ਜੋ ਮਨੁਖ ਪ੍ਰਭੂ ਦਾ ਨਾਮ ਜਪਦਾ ਹੈ ਉਸ ਨੂੰ ਸਦਾ ਸੁਖ ਆਨੰਦ ਪ੍ਰਾਪਤ ਹੁੰਦਾ ਹੈ।

**ਮਜਨੁ** – ਉਸ ਨੂੰ ਸਾਧੂ ਦੀ ਚਰਨ ਧੂੜ ਵਿਚ ਇਸ਼ਨਾਨ ਕਰਨਾ ਮਿਲ ਜਾਂਦਾ ਹੈ।

**ਆਵਣ ਜਾਣ** – ਜੀਵ ਦਾ ਜਨਮ ਮਰਨ ਮੁਕ ਜਾਂਦਾ ਹੈ।

**ਥਿਤਿ** – ਟਿਕਾਉ, ਪ੍ਰਭੂ ਚਰਨਾਂ ਵਿਚ ਟਿਕਾਓ ਪ੍ਰਾਪਤ ਹੁੰਦਾ ਹੈ।

**ਜਨਮ ਮਰਣ ਕੇ ਮਿਟੇ ਬਿਸੂਰੇ** – ਜਨਮ ਮਰਨ ਦਾ ਗੇੜ, ਆਵਾਗਉਣ, ਜਨਮ ਮਰਨ ਦੇ ਸਾਰੇ ਝੋਰੇ ਚਿੰਤਾਵਾਂ ਦੂਰ ਹੋ ਜਾਂਦੀਆਂ ਹਨ।

**ਭ੍ਰਮ ਭੈ** – ਜੋ ਮਨੁਖ ਗੁਰੂ ਦੀ ਸ਼ਰਨ ਆ ਕੇ ਪ੍ਰਭੂ ਦਾ ਨਾਮ ਜਪਦਾ ਹੈ ਉਹ ਸਾਰੇ ਡਰ ਭਰਮਾਂ ਤੋਂ ਪਾਰ ਲੰਘ ਜਾਂਦਾ ਹੈ।

**ਜਮ** – ਜਮਦੂਤਾਂ ਬਾਰੇ ਸਾਰੇ ਡਰ ਮੁਕ ਜਾਂਦੇ ਹਨ।

**ਘਟਿ ਘਟਿ** – ਜੀਵ ਨੂੰ ਪਰਮਾਤਮਾ ਹਰੇਕ ਸਰੀਰ ਵਿਚ ਵਿਆਪਕ ਦਿਸਦਾ ਹੈ।

**ਦੁਖ ਭੰਜਨ** – ਮਨੁਖ ਨੂੰ ਸਾਰੇ ਦੁੱਖਾਂ ਦਾ ਨਾਸ਼ ਕਰਨ ਵਾਲੇ ਪ੍ਰਭੂ ਦੀ ਸ਼ਰਨ ਵਿਚ ਰਹਿਣਾ ਚਾਹੀਦਾ ਹੈ।

**ਪੇਖਿ** – ਪ੍ਰਭੂ ਹਮੇਸ਼ਾ ਅੰਦਰ ਬਾਹਰ, ਹਰ ਥਾਂ, ਅੰਗ ਸੰਗ ਵੇਖਦਾ, ਵਸਦਾ ਹੈ।

**ਦੋਖ ਨਸੇ** – ਪ੍ਰਭੂ ਦੇ ਦਰਸ਼ਨ ਕਰਨ ਨਾਲ ਹੀ ਜੀਵ ਦੇ ਸਾਰੇ ਦੋਸ਼, ਪਾਪ, ਨੁਕਸ ਦੂਰ ਹੋ ਜਾਂਦੇ ਹਨ।

**ਦ੍ਰਿਸਟਿ ਅਗੋਚਰ** – ਪਰਮਾਤਮਾ ਹਮੇਸ਼ਾ ਮਿਹਰ ਕਰੇ ਉਹ ਕਦੇ ਵੀ ਨਜ਼ਰ ਤੋਂ ਉਹਲੇ ਨਾ ਹੋਵੇ ਤੇ ਸਦਾ ਹੀ ਜਿੰਦ ਦੇ ਨਾਲ ਵਸਦਾ ਰਹੇ, ਇਹੋ ਅਰਦਾਸ ਕਰਨੀ ਚਾਹੀਦੀ ਹੈ।

**ਅੰਤਰਜਾਮੀ** – ਪਰਮਾਤਮਾ ਜੋ ਸਭ ਦੇ ਅੰਦਰ ਦੀਆਂ ਜਾਨਣ ਵਾਲਾ ਹੈ। ਉਹ ਸਭ ਦੇ ਦਿਲਾਂ ਵਿਚ ਵਿਆਪਕ ਹੈ।

**ਸਾਰਿ ਸਮ੍ਹਾਰੀ** – ਪਰਮਾਤਮਾ ਬੇਅੰਤ ਗੁਣਾਂ ਦਾ ਮਾਲਕ ਹੈ। ਉਸ ਦੇ ਕਿਹੜੇ ਕਿਹੜੇ ਗੁਣ ਚੇਤੇ ਕਰਕੇ ਉਸ ਦਾ ਸਿਮਰਨ ਕਰਾਂ, ਆਪਣੇ ਹਿਰਦੇ ਵਿਚ ਵਸਾਵਾਂ।

**ਚਿਤਾਰੀ** – ਪਰਮਾਤਮਾ ਮੇਰੇ ਉੱਤੇ ਮਿਹਰ ਕਰ ਤਾਂ ਜੋ ਮੈਂ ਹਰ ਸਾਹ ਨਾਲ ਤੈਨੂੰ ਯਾਦ ਕਰਦਾ ਰਹਾਂ।

**ਕਿਰਪਾ ਨਿਧਿ** – ਕਿਰਪਾ ਦੇ ਖਜ਼ਾਨੇ।

**ਪ੍ਰਤਿਪਾਲਾ** – ਪਾਲਣਾ ਕਰਨ ਵਾਲਾ। ਪਰਮਾਤਮਾ ਸਭ ਜੀਵਾਂ ਦੀ ਪਾਲਣਾ ਕਰਨ ਵਾਲਾ ਹੈ।

**ਤਨੁ ਧਨੁ ਜੋਬਨੁ** – ਸਰੀਰ, ਧਨ, ਜਵਾਨੀ ਜਾਂਦਿਆਂ ਜਾਂਦਿਆਂ ਚਲੇ ਹੀ ਜਾਂਦੇ ਹਨ, ਬੀਤ ਜਾਂਦੇ ਹਨ। ਪਰ ਮੋਹ ਵਿਚ ਗਲਤਾਨ ਮਨੁਖ ਨੂੰ ਇਹ ਪ੍ਰਤੀਤ ਹੀ ਨਹੀਂ ਹੁੰਦਾ ਅਤੇ ਇਹ ਨਾ ਪ੍ਰਤੀਤ ਹੋਣਾ ਹੀ ਮੋਹ ਦੀ ਪ੍ਰਬਲਤਾ ਹੈ।

**ਬਿਕਾਰ ਨਿਸਿ ਭੋਰੁ ਭਇਆ** – ਬੁਰਾਈਆਂ, ਮਾੜੇ ਕੰਮ ਕਰਦਿਆਂ ਰਾਤ ਤੋਂ ਦਿਨ ਹੋ ਗਿਆ ਭਾਵ ਉਮਰ ਲੰਘ ਗਈ ਅਤੇ ਮੌਤ ਦਾ ਸਮਾਂ ਆ ਗਿਆ ਪਰ ਮੋਹ ਵਿਚ ਫਸੇ ਮਨੁਖ ਨੇ ਪਰਮਾਤਮਾ ਦਾ ਭਜਨ ਨਹੀਂ ਕੀਤਾ।

**ਮੂਠਉ** – ਲੁੱਟਿਆ ਜਾਣਾ, ਠੱਗਿਆ ਜਾਣਾ।

**ਬਿਕਾਰ ਘੋਰ ਦੁਖ ਸਾਗਰ** – ਇਹ ਸੰਸਾਰ ਬਹੁਤ ਵੱਡੇ ਵਿਕਾਰਾਂ ਦਾ ਅਤੇ ਭਾਰੇ ਦੁੱਖਾਂ ਦਾ ਸਮੁੰਦਰ ਹੈ ਜਿਸ ਵਿਚ ਮਨੁਖ ਗਰਕਿਆ ਰਹਿੰਦਾ ਹੈ।

**ਸਰਨਿ** – ਜੋ ਮਨੁਖ ਪ੍ਰਭੂ ਦੀ ਸ਼ਰਨ ਵਿਚ ਆ ਜਾਂਦੇ ਹਨ, ਉਹ ਮਾਲਕ ਪ੍ਰਭੂ ਉਸ ਮਨੁਖ ਨੂੰ ਬਾਹੋਂ ਫੜ ਕੇ ਸੰਸਾਰ ਸਮੁੰਦਰ ਵਿੱਚੋਂ ਬਾਹਰ ਕਢ ਲੈਂਦਾ ਹੈ। ਗੁਰੂ ਦੇ ਮਿਲਣ ਨਾਲ ਹੀ ਹਰ ਤਰ੍ਹਾਂ ਦੀ ਰੱਖਿਆ ਹੁੰਦੀ ਹੈ।

**ਉਪਜੀ** upjī
ਕਿਰਿਆ
ਪੈਦਾ ਹੋਈ

**ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ**
upjī prīt prem ras čāo

ਗੁਰ ਪ੍ਰੀਤਿ ਦੇ ਉਪਜਣ ਨਾਲ ਗੁਰਮੁਖ ਦੇ ਨੇਤ੍ਰ ਗੁਰ ਦਰਸ਼ਨ ਕਰਦੇ ਹਨ। ਪ੍ਰਭੂ ਬਖਸੰਦ ਦੀਨ ਦਇਆਲ ਨਾਲ ਮੇਲ ਹੁੰਦਾ ਹੈ।

**ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ** ॥ ਮਨ ਤਨ ਅੰਤਰਿ **ਇਹੀ ਸੁਆਉ** ॥ **ਨੇਤ੍ਰਹੁ ਪੇਖਿ ਦਰਸੁ ਸੁਖੁ ਹੋਇ** ॥ ਮਨੁ ਬਿਗਸੈ ਸਾਧ ਚਰਨ ਧੋਇ ॥ ਭਗਤ ਜਨਾ ਕੈ ਮਨਿ ਤਨਿ ਰੰਗੁ ॥ ਬਿਰਲਾ ਕੋਊ ਪਾਵੈ ਸੰਗੁ ॥ ਏਕ ਬਸਤੁ ਦੀਜੈ ਕਰਿ ਮਇਆ ॥ ਗੁਰ ਪ੍ਰਸਾਦਿ ਨਾਮੁ ਜਪਿ ਲਇਆ ॥ ਤਾ ਕੀ ਉਪਮਾ ਕਹੀ ਨ ਜਾਇ ॥ ਨਾਨਕ ਰਹਿਆ ਸਰਬ ਸਮਾਇ ॥ ੬ ॥ **ਪ੍ਰਭ ਬਖਸੰਦ ਦੀਨ ਦਇਆਲ** ॥ **ਭਗਤਿ ਵਛਲ ਸਦਾ ਕਿਰਪਾਲ** ॥ **ਅਨਾਥ ਨਾਥ ਗੋਬਿੰਦ ਗੁਪਾਲ** ॥ **ਸਰਬ ਘਟਾ ਕਰਤ ਪ੍ਰਤਿਪਾਲ** ॥ **ਆਦਿ ਪੁਰਖ ਕਾਰਣ ਕਰਤਾਰ** ॥ ਭਗਤ ਜਨਾ ਕੇ ਪ੍ਰਾਨ ਅਧਾਰ ॥ ਜੋ ਜੋ ਜਪੈ **ਸੁ ਹੋਇ ਪੁਨੀਤ** ॥ ਭਗਤਿ ਭਾਇ **ਲਾਵੈ ਮਨ ਹੀਤ** ॥ ਹਮ ਨਿਰਗੁਨੀਆਰ ਨੀਚ ਅਜਾਨ ॥ ਨਾਨਕ ਤੁਮਰੀ ਸਰਨਿ ਪੁਰਖ ਭਗਵਾਨ ॥ ੭ ॥

ਅ.ਗ.ਮ.ਪ, ੨੯੦

**ਉਪਜੀ** upjī

**ਪ੍ਰੇਮ ਰਸੁ ਚਾਉ** prem ras čāo

**ਇਹੀ ਸੁਆਉ** ehī suāo

**ਨੇਤ੍ਰਹੁ ਪੇਖਿ** netro pekh

**ਦਰਸੁ ਸੁਖੁ ਹੋਇ** dars sukh hoe

**ਪ੍ਰਭ ਬਖਸੰਦ** prάb bakhsā̃d

**ਦੀਨ ਦਇਆਲ** dīn dɛāl

**ਭਗਤਿ ਵਛਲ** pàgat waččhal

**ਸਦਾ ਕਿਰਪਾਲ** sadā kirpāl

**ਅਨਾਥ ਨਾਥ** anāth nāth

**ਗੋਬਿੰਦ ਗੁਪਾਲ** gobĩd gupāl

**ਸਰਬ ਘਟਾ** sarb kàṭā

**ਕਰਤ ਪ੍ਰਤਿਪਾਲ** kart pritpāl

**ਆਦਿ ਪੁਰਖ** ād purkh

**ਕਾਰਣ ਕਰਤਾਰ** kāraṇ kartār

**ਸੁ ਹੋਇ ਪੁਨੀਤ** so hoe punīt

**ਲਾਵੈ ਮਨ ਹੀਤ** lāwɛ man hīt

**ਉਪਜੀ** – ਪੈਦਾ ਹੋਈ।

**ਪ੍ਰੇਮ ਰਸੁ ਚਾਉ** – ਜਿਸ ਦੇ ਮਨ ਵਿਚ ਪਰਮਾਤਮਾ ਲਈ ਪਿਆਰ ਪੈਦਾ ਹੋ ਜਾਂਦਾ ਹੈ ਅਤੇ ਪਿਆਰ ਦਾ ਰਸ ਅਤੇ ਚਾਅ ਵਿਕਸਿਤ ਹੋ ਜਾਂਦਾ ਹੈ, ਉਸ ਦੇ ਮਨ ਅਤੇ ਤਨ ਵਿਚ ਵੀ ਇਹੀ ਲਾਭ ਹੈ।

**ਇਹੀ ਸੁਆਉ** – ਇਹੋ ਪ੍ਰਯੋਜਨ ਸੀ। ਤਨ ਅਤੇ ਮਨ ਵਿਚ ਇਹੋ ਸੁਆਰਥ, ਇਹੀ ਇੱਛਾ, ਖਾਹਿਸ਼ ਰਹਿੰਦੀ ਹੈ ਕਿ ਮੈਨੂੰ ਨਾਮ ਦੀ ਦਾਤ ਹੀ ਪ੍ਰਾਪਤ ਹੋਵੇ।

**ਨੇਤ੍ਰਹੁ ਪੇਖਿ ਦਰਸੁ ਸੁਖੁ ਹੋਇ** – ਮਨੁਖ ਨੂੰ ਇਹਨਾਂ ਅੱਖਾਂ ਦੁਆਰਾ ਗੁਰੂ ਦਾ ਦਰਸ਼ਨ ਕਰਕੇ ਹੀ ਸੁਖ ਮਿਲਦਾ ਹੈ।

**ਪ੍ਰਭ ਬਖਸੰਦ** – ਹੇ ਬਖਸ਼ਣਹਾਰ ਪ੍ਰਭੂ।

**ਦੀਨ ਦਇਆਲ** – ਹੇ ਗਰੀਬਾਂ ਉੱਤੇ ਦਇਆ ਕਰਨ ਵਾਲੇ ਦਿਆਲੂ ਪ੍ਰਭੂ।

**ਭਗਤਿ ਵਛਲ** – ਭਗਤੀ ਦਾ ਪਿਆਰਾ; ਜਿਸ ਨੂੰ ਭਗਤੀ ਭਾਉਂਦੀ ਹੈ।

**ਸਦਾ ਕਿਰਪਾਲ** – ਸਦਾ ਹੀ ਕਿਰਪਾ ਕਰਨ ਵਾਲੇ, ਦਇਆ ਕਰਨ ਵਾਲੇ।

**ਅਨਾਥ ਨਾਥ** – ਹੇ ਯਤੀਮਾਂ ਦੇ ਮਾਲਕ।

**ਗੋਬਿੰਦ ਗੁਪਾਲ** – ਮਾਲਕ, ਪਾਲਣਾ ਕਰਨ ਵਾਲਾ, ਜਗਤ ਪਾਲਕ, ਪਾਰਬ੍ਰਹਮ।

**ਸਰਬ ਘਟਾ ਕਰਤ ਪ੍ਰਤਿਪਾਲ** – ਪਰਮਾਤਮਾ ਹੀ ਸਾਰੇ ਸਰੀਰਾਂ ਦੀ ਪਾਲਣਾ ਕਰਨ ਵਾਲਾ ਹੈ।

**ਆਦਿ ਪੁਰਖ** – ਸਾਰਿਆਂ ਦੇ ਮੁਢ ਅਤੇ ਸਾਰਿਆਂ ਵਿਚ ਵਿਆਪਕ ਪ੍ਰਭੂ।

**ਕਾਰਣ ਕਰਤਾਰ** – ਹੇ ਜਗਤ ਦੇ ਮੂਲ, ਹੇ ਕਰਤਾਰ।

**ਸੁ ਹੋਇ ਪੁਨੀਤ** – ਜੋ ਵੀ ਪਰਮਾਤਮਾ ਦਾ ਨਾਮ ਜਪਦਾ ਹੈ ਉਹ ਪਵਿੱਤਰ ਹੋ ਜਾਂਦਾ ਹੈ।

**ਲਾਵੈ ਮਨ ਹੀਤ** – ਜੋ ਮਨੁਖ ਭਗਤੀ ਭਾਵ ਨਾਲ ਮਨ ਦਾ ਪਿਆਰ ਲਾਉਂਦਾ ਹੈ, ਜੋ ਜਪਣ ਵਾਲਾ ਮਨੁਖ ਭਗਤੀ ਭਾਵ ਨਾਲ ਆਪਣੇ ਮਨ ਵਿਚ ਹਿਤ ਲਾਉਂਦਾ ਹੈ ਭਾਵ ਮਨ ਦੇ ਪਿਆਰ ਸਹਿਤ ਪ੍ਰਭੂ ਦਾ ਨਾਮ ਜਪਦਾ ਹੈ।

## ਉਪਜੀ upjī

ਕਿਰਿਆ

ਸੁਝਣਾ, ਪਤਾ ਲੱਗਣਾ, ਸੋਝੀ ਹੋਣਾ

ਇਕ ਦਿਨ ਗੁਰੂ ਅੰਗਦ ਦੇਵ ਜੀ ਨੂੰ ਅਹਿਸਾਸ ਹੋਇਆ ਕਿ ਉਹਨਾਂ ਦਾ ਗੁਰੂ ਬਾਬਾ ਨਾਨਕ ਸੰਪੂਰਨ ਪਰਮੇਸਰ ਰੂਪ ਹੀ ਹੈ। ਮਨ ਵਿਚ ਗੁਰੂ ਨਾਨਕ ਦੇ ਜਨਮ ਬਾਰੇ ਜਾਨਣ ਦੀ ਇੱਛਾ ਉਤਪੰਨ ਹੋਈ ਅਤੇ ਇਹ ਜਾਨਣ ਦੀ ਉਤਸੁਕਤਾ ਲੱਗੀ ਰਹੀ। ਕੱਤਕ ਮਹੀਨੇ ਦੇ ਪਿਛਲੇ ਪੱਖ ਨੂੰ ਬਾਲਾ ਸੰਧੂ ਜਟ ਗੁਰੂ ਅੰਗਦ ਜੀ ਦੇ ਦਰਸ਼ਨ ਕਰਨ ਆਇਆ ਸੀ। ਗੁਰੂ ਅੰਗਦ ਛੁਪਿਆ ਰਹਿੰਦਾ ਸੀ। ਬਾਲੇ ਸੰਧੂ ਦੇ ਮਨ ਵਿਚ ਲਾਲਸਾ ਰਹਿੰਦੀ ਕਿ ਕਦੋਂ ਗੁਰੂ ਪ੍ਰਗਟ ਹੋਣ ਅਤੇ ਉਹ ਉਹਨਾਂ ਦੇ ਦਰਸ਼ਨ ਕਰ ਸਕੇ।

ਬਾਲੇ ਸੰਧੂ ਨੂੰ ਸੁਨਣ ਵਿਚ ਆਇਆ ਸੀ ਕਿ ਗੁਰੂ ਨਾਨਕ ਇਕ ਤ੍ਰਿਹਿਣ ਖੱਤਰੀ ਨੂੰ ਗੁਰੂ ਥਾਪ ਰਿਹਾ ਹੈ ਅਤੇ ਉਸਦਾ ਨਾਮ ਅੰਗਦ ਹੈ ਪਰ ਪਤਾ ਨਹੀਂ ਸੀ ਲਗ ਰਿਹਾ ਕਿ ਉਹ ਕਿੱਥੇ ਛੁਪਿਆ ਬੈਠਾ ਹੈ।

> ਇਕ ਦਿਨ ਗੁਰੂ ਅੰਗਦ ਦੇਵ ਜੀ **ਉਪਜੀ** ਜੋ ਮੇਰਾ ਗੁਰੂ ਬਾਬਾ ਨਾਨਕ **ਪੂਰਨ ਆਹਾ** ਉਸ ਅਤੇ ਪਰਮੇਸਰ ਵਿਚਿ **ਭੇਦੁ ਕਛੁ** ਨਾਹਾ। ਦੇਖਾ ਮੇਰੇ ਗੁਰੂ ਜਨਮ **ਕਿਸ ਰਉਸ ਲੀਤਾ ਆਹਾ**। ਇਹ ਚਿਤਵਨੀ ਹੋਇ ਰਹੀ। ਕਤਕ ਮਾਹ **ਪਿਛਲੇ ਪਖ** ਬਾਲਾ ਸੰਧੂ ਜਟੇਟਾ ਗੁਰੂ **ਅੰਗਦ ਦੇ ਦਰਸਨ ਆਇਆ ਸਾ**। ਗੁਰੂ ਅੰਗਦ **ਛਪਿਆ ਰਹਿੰਦਾ** ਸੀ। ਬਾਲੇ ਸੰਧੂ ਨੂੰ ਇਹ ਚਾਹ ਹੋਇ ਰਹੀ ਜੋ ਗੁਰੂ ਪਰਗਟੁ ਹੋਵੇ ਤਾਂ ਦਰਸਨ ਕਰੀਏ। ਬਾਲੇ ਸੰਧੂ ਸੁਣਿਆ ਗੁਰੂ ਨਾਨਕ ਇਕ ਖਤਰੇਟੇ ਨੂੰ **ਥਾਪ ਚਲਿਆ** ਹੈ। ਤਿਸਦਾ ਨਾਵ ਅੰਗਦ ਤਿਹੁਣ ਥਾ ਤਿਸਨੂੰ ਥਾਪ ਚਲਿਆ ਹੈ। ਪਰ **ਜਾਣੀ ਦਾ ਨਾਹੀ** ਕਿਹੜੇ ਥਾਉ **ਛਪਿ ਬੈਠਾ** ਹੈ।
>
> ਭਾਈ ਬਾਲਾ ਜਨਮ ਸਾਖੀ,
>
> ੪੭

ਉਪਜੀ upjī

ਪੂਰਨ ਆਹਾ pūran āhā

ਭੇਦੁ ਕਛੁ pèd kač̌h

ਕਿਸ ਰਉਸ ਲੀਤਾ ਆਹਾ kis rɔs lītā āhā

ਪਿਛਲੇ ਪਖ pič̌hle pakh

ਅੰਗਦ ਦੇ ਦਰਸਨ ਆਇਆ ਸਾ
ãgad de darsan āiā sā

ਛਪਿਆ ਰਹਿੰਦਾ č̌hapiā rɛ́dā

ਥਾਪ ਚਲਿਆ thāp čaliā

ਜਾਣੀ ਦਾ ਨਾਹੀ jāṇī dā nāhī

ਛਪਿ ਬੈਠਾ č̌hap bɛṭhā

**ਉਪਜੈ** upjɛ
ਕਿਰਿਆ
ਜੰਮਣਾ, ਪੈਦਾ ਹੋਣਾ

**ਉਪਜੈ ਬਿਨਸੈ** upjɛ binsɛ

ਉਪਜੈ/ਬਿਨਸੈ ਦੇ ਦੁਵੰਦ ਵਿਚ ਜਗੁ ਸਾਗਰੁ ਤਰਿਆ ਜਾਂਦਾ ਹੈ। ਜਿਵੇਂ ਉਹ ਰਖਦਾ ਹੈ, ਗੁਰਮੁਖ ਉਸੇ ਤਰ੍ਹਾਂ ਹੀ ਰਹਿੰਦਾ ਹੈ ਅਤੇ ਦੁਖ/ਸੁਖ ਦੇ ਦੁਵੰਦ ਤੋਂ ਪਾਰ ਹੋ ਜਾਂਦਾ ਹੈ।

ਆਸਾ ਮਹਲਾ ੧ ॥ **ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ** ਦੁਖੁ ਪਾਈ ॥ **ਇਹੁ ਜਗੁ ਸਾਗਰੁ ਦੁਤਰੁ** ਕਿਉ ਤਰੀਐ ਬਿਨੁ ਹਰਿ ਗੁਰ ਪਾਰਿ ਨ ਪਾਈ ॥ ੧ ॥ ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ **ਤੁਝ ਬਿਨੁ ਅਵਰੁ ਨ ਕੋਇ ਹਰੇ** ॥ ਸਰਬੀ

ਰੰਗੀ ਰੂਪੀ ਤੂੰਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥ ੧ ॥ ਰਹਾਉ ॥ ਸਾਸੁ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ ॥ ਸਖੀ ਸਾਜਨੀ ਕੇ ਹਉ ਚਰਨ ਸਰੇਵਉ ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥ ੨ ॥ ਆਪੁ ਬੀਚਾਰਿ ਮਾਰਿ ਮਨੁ ਦੇਖਿਆ ਤੁਮ ਸਾ ਮੀਤੁ ਨ ਅਵਰੁ ਕੋਈ ॥ **ਜਿਉ ਤੂੰ ਰਾਖਹਿ ਤਿਵ ਹੀ ਰਹਣਾ ਦੁਖੁ ਸੁਖੁ ਦੇਵਹਿ ਕਰਹਿ ਸੋਈ** ॥ ੩ ॥ **ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ** ॥ ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ ॥ ੪ ॥ ਗਿਆਨ ਧਿਆਨ ਸਗਲੇ ਸਭਿ ਜਪ ਤਪ ਜਿਸੁ ਹਰਿ ਹਿਰਦੈ **ਅਲਖ ਅਭੇਵਾ** ॥ ਨਾਨਕ ਰਾਮ ਨਾਮਿ ਮਨੁ ਰਾਤਾ ਗੁਰਮਤਿ ਪਾਏ ਸਹਜ ਸੇਵਾ ॥ ੫ ॥ ੨੨ ॥

ਅ.ਗ.ਮ.੧, ੩੫੫

ਉਪਜੈ upjɛ

ਕਾਚੀ ਗਾਗਰਿ kāčī gāgar

ਦੇਹ ਦੁਹੇਲੀ dé duhelī

ਇਹੁ ਜਗੁ ਸਾਗਰੁ ਦੁਤਰੁ é jag sāgar dutar

ਤੁਝ ਬਿਨੁ ਅਵਰੁ ਨ ਕੋਇ ਹਰੇ
túj bin awar na koe hare

ਜਿਉ ਤੂੰ ਰਾਖਹਿ jio tũ rākhɛ

ਤਿਵ ਹੀ ਰਹਣਾ tiv hī rέṇā

ਦੁਖੁ ਸੁਖੁ ਦੇਵਹਿ ਕਰਹਿ ਸੋਈ
dukh sukh dewɛ karɛ soī

ਆਸਾ ਮਨਸਾ āsā mansā

ਦੋਊ ਬਿਨਾਸਤ doū bināst

ਤ੍ਰਿਹੁ ਗੁਣ trέ guṇ

ਆਸ ਨਿਰਾਸ ਭਈ ās nirās paì

ਅਲਖ ਅਭੇਵਾ a'lakh apèwā

**ਉਪਜੈ** – ਜੰਮਣਾ, ਪੈਦਾ ਹੋਣਾ।

**ਕਾਚੀ ਗਾਗਰਿ** – ਦੇਹ ਰੂਪ ਗਾਗਰ ਕੱਚੀ ਹੈ ਅਤੇ ਵਿਕਾਰਾਂ ਕਰਕੇ ਦੁਖੀ ਹੈ।

**ਇਹੁ ਜਗੁ ਸਾਗਰੁ ਦੁਤਰੁ** – ਇਹ ਜਗਤ ਇਕ ਐਸਾ ਸਮੁੰਦਰ ਹੈ ਜਿਸ ਤੋਂ ਪਾਰ ਲੰਘਣਾ ਬਹੁਤ ਔਖਾ ਹੈ। ਪਰਮਾਤਮਾ ਦੇ ਆਸਰੇ ਤੋਂ ਬਿਨਾਂ ਇਸ ਨੂੰ ਪਾਰ ਨਹੀਂ ਕੀਤਾ ਜਾ ਸਕਦਾ।

**ਤੁਝ ਬਿਨੁ ਅਵਰੁ ਨ ਕੋਇ ਹਰੇ** – ਮੇਰਾ ਤੈਥੋਂ ਬਿਨਾਂ ਹੋਰ ਕੋਈ ਆਸਰਾ ਨਹੀਂ; ਤੈਥੋਂ ਬਿਨਾਂ ਮੇਰਾ ਕੋਈ ਨਹੀਂ।

**ਜਿਉ ਤੂੰ ਰਾਖਹਿ** – ਸਾਨੂੰ ਜੀਵਾਂ ਨੂੰ ਜਿਸ ਹਾਲਤ ਵਿਚ ਰਖਦਾ ਹੈਂ।

**ਤਿਵ ਹੀ ਰਹਣਾ** – ਉਸੇ ਹਾਲਤ ਵਿਚ ਹੀ ਅਸੀਂ ਰਹਿੰਦੇ ਹਾਂ।

**ਦੁਖੁ ਸੁਖੁ ਦੇਵਹਿ ਕਰਹਿ ਸੋਈ** – ਦੁਖ ਵੀ ਉਹ ਹੀ ਦਿੰਦਾ ਹੈ, ਸੁਖ ਭੀ ਉਹ ਹੀ ਦਿੰਦਾ ਹੈ। ਜੋ ਕੁਝ ਪਰਮਾਤਮਾ ਕਰਦਾ ਹੈ ਉਹੀ ਹੁੰਦਾ ਹੈ।

**ਆਸਾ ਮਨਸਾ** – ਹਰੀ ਨੇ ਕਿਰਪਾ ਦ੍ਰਿਸ਼ਟੀ ਕੀਤੀ ਅਤੇ ਮੇਰੀ ਉਮੀਦ ਅਤੇ ਇੱਛਾ ਦੋਵੇਂ ਦੂਰ ਹੋ ਗਈਆਂ।

**ਦੋਊ ਬਿਨਾਸਤ** – ਆਸ ਅਤੇ ਲਾਲਸਾ (ਮਾਇਆ ਵਾਲੀ) ਦੋਵੇਂ ਗੁਰੂ ਦੀ ਸ਼ਰਨ ਪਿਆਂ ਹੀ ਮਿਟਦੀਆਂ ਹਨ।

**ਤ੍ਰਿਹੁ ਗੁਣ** – ਮਾਇਆ ਦੇ ਤਿੰਨ ਗੁਣ (ਰਜੋ, ਤਮੋ, ਸਤੋ)।

**ਆਸ ਨਿਰਾਸ ਭਈ** – ਗੁਰੂ ਦੀ ਸਿੱਖਿਆ ਦੁਆਰਾ ਤਿੰਨ ਗੁਣਾਂ ਵਾਲੀ ਮਾਇਆ ਦੀਆਂ ਆਸਾਂ ਤੋਂ ਨਿਰਲੇਪ ਰਹਿ ਸਕੀਦਾ ਹੈ।

**ਅਲਖ ਅਭੇਵਾ** – ਜਿਸ ਦੇ ਹਿਰਦੇ ਵਿਚ ਅਲਖ ਅਤੇ ਅਭੇਦ ਹਰੀ ਵਸ ਗਿਆ ਹੈ ਉਸ ਨੂੰ ਸਾਰੇ ਗਿਆਨ, ਧਿਆਨ ਅਤੇ ਸਭ ਜਪ, ਤਪ ਪ੍ਰਾਪਤ ਹੋ ਜਾਂਦੇ ਹਨ। ਪ੍ਰਭੂ ਦਾ ਸਿਮਰਨ (ਤਿੰਨਾਂ ਗੁਣਾਂ ਵਾਲੀ ਮਾਇਆ ਵਲੋਂ ਜੋ ਰੁਕਾਵਟ ਪੈਦਾ ਹੁੰਦੀ ਹੈ, ਉਸ ਨੂੰ ਦੂਰ ਕਰਕੇ) ਸਹਿਜ ਦੁਆਰਾ ਕਰਨਾ ਚਾਹੀਦਾ ਹੈ। ਐਸੇ ਗੁਰੂ ਦੀ ਮਤਿ ਉੱਤੇ ਤੁਰਿਆਂ ਮਨ ਪ੍ਰਭੂ ਦੇ ਨਾਮ ਵਿਚ ਰੰਗਿਆ ਜਾਂਦਾ ਹੈ ਅਤੇ ਅਡੋਲ ਅਵਸਥਾ ਵਿਚ ਟਿਕ ਜਾਂਦਾ ਹੈ।

**ਉਪੱਦ੍ਰਵ** upadrav
ਨਾਂਵ ਪੁਲਿੰਗ
ਬਿਪਤਾ, ਮੁਸੀਬਤ; ਊਧਮ, ਦੰਗਾ

ਗੁਰੂ ਗੋਬਿੰਦ ਸਿੰਘ ਜੀ ਦੇ ਸਸ ਮਾਤਾ ਸਭਰਾਈ ਲਾਹੌਰ ਵਿਚ ਬੈਠੇ ਗੁਰੂ ਸਾਹਿਬ ਤੇ ਉਹਨਾਂ ਦੇ ਪਰਿਵਾਰ ਬਾਰੇ ਹਮੇਸ਼ਾਂ ਚਿੰਤਤ ਰਹਿੰਦੇ ਸਨ। ਉਹਨਾਂ ਨੂੰ ਹਮੇਸ਼ਾਂ ਇਹ ਵਹਿਮ ਭਾਵ ਮਨ ਦਾ ਡਰ ਰਹਿੰਦਾ ਸੀ ਕਿ ਜੋ ਅਨੰਦਪੁਰ ਹਲ ਚਲ ਹੋਈ ਹੈ, ਭਾਜੜ ਪਈ ਹੈ ਭਾਵ ਉੱਥੋਂ ਉਜਾੜਾ ਹੋ ਗਿਆ, ਕਿਤੇ ਕੋਈ ਹੋਰ ਈ ਊਧਮ ਨਾ ਮਚ ਜਾਵੇ। ਪਰ ਇਹ ਗਲ ਸੋਚ ਦੇ ਘੇਰੇ ਤੋਂ ਵੀ ਬਾਹਰ ਰਹੀ ਸੀ ਕਿ ਅੱਖਾਂ ਦੇ ਦੁਲਾਰੇ ਭਾਵ ਸਾਹਿਬਜ਼ਾਦੇ ਵੀ ਇਸ ਤਰ੍ਹਾਂ ਲੜਾਈ ਵਿਚ ਕਟ-ਵਢ ਕੇ ਸ਼ਹੀਦ ਹੋ ਜਾਣਗੇ।

ਮਨ ਵਹਿਮ ਤਾਂ ਕਰਦਾ ਸੀ ਕਿ **ਇਹ ਭਾਜੜ ਜੋ ਪਈ ਹੈ, ਹੋਰ ਉਪੱਦ੍ਰਵ ਨਾ ਕਰੇ,** ਪਰ ਇਹ ਗਲ ਦਿਲ ਨੇ ਕਦੇ ਨਹੀਂ ਸੋਚੀ ਸੀ ਕਿ ਗੁਰੂ ਕੇ ਦੁਲਾਰੇ, ਅੱਖਾਂ ਦੇ ਤਾਰੇ ਪੁਰਜ਼ਾ ਪੁਰਜ਼ਾ ਕੱਟ ਕੇ ਮੈਦਾਨ ਜੰਗ ਵਿਚ ਸ਼ਹੀਦੀ ਦੀ ਸਿਰਮੌਰ ਪਦਵੀ ਪਾ ਜਾਣਗੇ ਅਰ ਸਚਖੰਡ ਵਾਸੀ ਬੱਚੀ ਦਾ **ਅੱਧਾ ਖੇੜਾ ਸੁੰਵਾ ਕਰ ਜਾਣਗੇ।**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ,

੩੦੯

ਉਪੱਦ੍ਰਵ u'padrav

ਇਹ ਭਾਜੜ ਜੋ ਪਈ ਹੈ
é pa̖jaṛ jo paī hɛ
ਹੋਰ ਉਪੱਦ੍ਰਵ ਨਾ ਕਰੇ hor u'padrav nā kare
ਅੱਧਾ ਖੇੜਾ ਸੁੰਞਾ ਕਰ ਜਾਣਗੇ
áddā kheṛā sũñā kar jāṇge

**ਉਪਦੇਸ** updes
ਨਾਂਵ ਪੁਲਿੰਗ
ਸਿੱਖਿਆ, ਨਸੀਹਤ, ਹਿਤ ਦੀ ਗਲ

**ਗੁਰ ਉਪਦੇਸ** gur updes

ਗੁਰੂ ਦੇ ਉਪਦੇਸ਼ ਵਿਚ ਧਰਮਸਾਲ ਬਣਦੀ ਹੈ, ਗੁਰਪੁਰਬ ਹੁੰਦੇ ਹਨ। ਸ਼ਬਦ ਸੁਰਤ ਵਿਚ ਕੀਰਤਨ ਹੁੰਦਾ ਹੈ।

ਪਹਿਲੇ **ਗੁਰ ਉਪਦੇਸ** ਦੇ ਸਿਖ ਪੈਰੀਂ ਪਾਏ॥ **ਸਾਧ ਸੰਗਤਿ** ਕਰ **ਧਰਮਸਾਲ** ਸਿਖ ਸੇਵਾ ਲਾਏ॥ ਭਾਇ ਭਗਤਿ ਭੈ ਸੇਂਵਦੇ **ਗੁਰਪੁਰਬ** ਕਰਾਏ॥ ਸ਼ਬਦ ਸੁਰਤਿ ਲਿਵ **ਕੀਰਤਨ** ਸਚ ਮੇਲਿ ਮਿਲਾਏ॥ **ਗੁਰਮੁਖ ਮਾਰਗ** ਸਚ ਦਾ ਸਚ ਪਾਰ ਲੰਘਾਏ॥ ਸਚ ਮਿਲੈ ਸਚਿਆਰ ਨੋਂ ਮਿਲ ਆਪ ਗਵਾਏ ॥੧੭॥ **ਸਿਰ ਉਚਾ ਨੀਵੇਂ ਚਰਣ ਸਿਰ ਪੈਰੀਨ ਪਾਂਦੇ**॥ ਮੂੰਹ ਅਖੀਂ ਨਕ ਕੰਨ ਹਥ ਦੇਹ ਭਾਰ ਉਚਾਂਦੇ॥ **ਸਭ ਚਿਹਨ ਛਡ ਪੂਜੀਅਨ** ਕਉਣ ਕਰਮ ਕਮਾਂਦੇ॥ **ਗੁਰਸਰਣੀ** ਸਾਧਸੰਗਤੀ ਨਿਤ ਚਲ ਚਲ ਜਾਂਦੇ॥ **ਵੱਤਨ ਪਰਉਪਕਾਰ** ਨੋਂ ਕਰ ਪਾਰ ਵਸਾਂਦੇ॥ ਮੇਰੀ ਖਲਹੁੰ ਮੌਜੜੇ ਗੁਰਸਿਖ ਹੰਢਾਂਦੇ॥ ਮਸਤਕ ਲਗੇ ਸਾਧ ਰੇਣੁ ਵਡ ਭਾਗ ਜਿਨਾ ਦੇ ॥੧੮॥

ਵਾਰਾਂ ਭਾਈ ਗੁਰਦਾਸ, ੯

**ਉਪਦੇਸ** updes

**ਸਾਧ ਸੰਗਤਿ** sád sãgat

**ਧਰਮਸਾਲ** tàrmsāl

**ਗੁਰਪੁਰਬ** gurpurb

**ਕੀਰਤਨ** kīrtan

**ਗੁਰਮੁਖ ਮਾਰਗ** gurmukh mārag

**ਸਿਰ ਉਚਾ** sir uččā

**ਨੀਵੇਂ ਚਰਣ** nīwẽ čarṇ

**ਸਿਰ ਪੈਰੀਨ ਪਾਂਦੇ** sir pɛrīn pā̃de

**ਸਭ ਚਿਹਨ ਛਡ ਪੂਜੀਅਨ**
sáb čehan čhaḍ pūjīan

**ਗੁਰਸਰਣੀ** gursarṇī

**ਵੱਤਨ ਪਰਉਪਕਾਰ** wattan parupkār

**ਉਪਦੇਸ** – ਸਿੱਖਿਆ, ਨਸੀਹਤ, ਹਿਤ ਦੀ ਗਲ।

**ਸਾਧ ਸੰਗਤਿ** – ਸਾਧਨਾ ਕਰਨ ਵਾਲੇ ਸੰਤਾਂ ਨਾਲ ਸੰਗਤ ਕਰਨ ਤੋਂ ਭਾਵ,

ਇਕੱਠੇ ਹੋਣ ਦਾ ਭਾਵ, ਭਲੇ ਪੁਰਸ਼ਾਂ ਦਾ ਇਕੱਠ। ਪਹਿਲਾਂ ਗੁਰ ਉਪਦੇਸ਼ ਦਿੰਦਾ ਹੈ ਤੇ ਸਿਖ ਗੁਰੂ ਦੇ ਚਰਨੀਂ ਲਗ ਕੇ ਗੁਰ ਉਪਦੇਸ਼ ਦੀ ਚੰਗੀ ਤਰ੍ਹਾਂ ਸੰਭਾਲ ਕਰਦਾ ਹੈ। ਸਤਿਗੁਰੂ ਜੀ ਨੇ ਸਾਧ ਸੰਗਤ ਦੇ ਮੇਲ ਮਿਲਾਪ ਲਈ ਧਰਮਸ਼ਾਲਾ ਕਾਇਮ ਕੀਤੀ।

**ਧਰਮਸਾਲ** – ਧਰਮ ਦੀ ਥਾਂ, ਜਿੱਥੇ ਕੀਰਤਨ, ਭਜਨ ਬੰਦਗੀ ਹੁੰਦੀ ਹੋਵੇ, ਜਿੱਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇ ਅਤੇ ਸਿਖ ਮਰਯਾਦਾ ਅਨੁਸਾਰ ਉਪਾਸਨਾ ਹੁੰਦੀ ਹੋਵੇ।

**ਗੁਰਪੁਰਬ** – ਉਹ ਤਿਉਹਾਰ ਜਿਸ ਦਾ ਸਬੰਧ ਗੁਰੂ ਨਾਲ ਹੈ, ਗੁਰੂ ਨਾਲ ਸਬੰਧਿਤ ਦਿਨ। ਗੁਰਸਿਖ ਪ੍ਰੇਮ ਭਗਤੀ ਅਤੇ ਅਦਬ ਸਤਿਕਾਰ ਨੂੰ ਸਾਹਮਣੇ ਰਖ ਕੇ ਸੇਵਾ ਵੀ ਕਰਦਾ ਹੈ ਅਤੇ ਗੁਰਪੁਰਬ ਵੀ ਮਨਾਉਂਦਾ ਹੈ।

**ਕੀਰਤਨ** – ਜਸ ਗਾਇਨ ਕਰਨਾ, ਵਾਹਿਗੁਰੂ ਦੀ ਉਸਤਤਿ ਦਾ ਗਾਇਨ ਕਰਨਾ। ਸਿਖ ਧਰਮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਪ੍ਰਮਾਣਿਕ ਬਾਣੀਆਂ ਦਾ ਰਾਗ ਦੁਆਰਾ ਗਾਇਨ ਕਰਨਾ।

**ਗੁਰਮੁਖ ਮਾਰਗ** – ਸਚ ਦੇ ਆਸਰੇ ਵਾਲਾ ਮਾਰਗ, ਗੁਰੂ ਨੂੰ ਸਨਮੁਖ ਮੰਨ ਕੇ ਉਸ ਦੀ ਆਗਿਆ ਅਨੁਸਾਰ ਜੀਵਨ ਬਸਰ ਕਰਨ ਵਾਲਾ ਰਸਤਾ। ਗੁਰਮੁਖਾਂ ਦਾ ਮਾਰਗ ਹੀ ਸਚ ਦੇ ਆਸਰੇ ਵਾਲਾ ਹੈ ਅਤੇ ਸਚ, ਸੱਚਾ ਆਸਰਾ ਬਣ ਕੇ ਸਿਖ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾਉਂਦਾ ਹੈ।

**ਸਿਰ ਉਚਾ** – ਸਿਰ ਉੱਚਾ ਹੁੰਦਾ ਹੈ।

**ਨੀਵੇਂ ਚਰਣ** – ਪੈਰ ਨੀਵੇਂ ਹੁੰਦੇ ਹਨ

**ਸਿਰ ਪੈਰੀਨ ਪਾਂਦੇ** – ਪਰ ਹਮੇਸ਼ਾ ਸਿਰ ਨੀਵਾਂ ਹੋ ਕੇ ਪੈਰਾਂ ਉੱਤੇ ਹੀ ਪੈਂਦਾ ਹੈ।

**ਸਭ ਚਿਹਨ ਛਡ ਪੂਜੀਅਨ** – ਸਾਰੇ ਅੰਗਾਂ ਨੂੰ ਛਡ ਕੇ ਪੈਰ ਹੀ ਆਪਣੀ ਪੂਜਾ ਕਰਾਉਂਦੇ ਹਨ। ਪੈਰ ਐਸਾ ਕਿਹੜਾ ਕਰਮ ਕਰਦੇ ਹਨ ਜਿਸ ਕਰਕੇ ਇਹਨਾਂ ਦੀ ਪੂਜਾ ਹੁੰਦੀ ਹੈ।

**ਗੁਰਸਰਣੀ** – ਗੁਰੂ ਦੀ ਸ਼ਰਣ ਵਿਚ ਅਤੇ ਸਾਧ ਸੰਗਤਿ ਵਿਚ ਇਹੀ ਪੈਰ ਹਰ ਰੋਜ਼ ਚਲ ਕੇ ਜਾਂਦੇ ਹਨ।

**ਵੱਤਨ ਪਰਉਪਕਾਰ** – ਇਹੀ ਚਰਣ ਵਤਨ ਲਈ ਜਾਂ ਕਿਸੇ ਹੋਰ ਪਰਉਪਕਾਰ ਲਈ ਜਦੋਂ ਵੀ, ਜਿੱਧਰ ਵੀ ਜਾਂਦੇ ਹਨ ਤਾਂ ਕੰਮ ਪੂਰਾ ਕਰਕੇ ਹੀ ਮੁੜਦੇ ਹਨ।

## ਸੁਨਿ ਉਪਦੇਸੁ ਭਏ ਮਨ ਨਿਰਮਲ

sun updes paè man nirmal

ਗੁਰ ਉਪਦੇਸ ਨਾਲ ਮਨ ਨਿਰਮਲ ਹੁੰਦਾ ਹੈ। ਕਰਤਾਰ ਦੀ ਕਿਰਪਾ ਨਾਲ ਮਿਲਿਆ ਸੁਖ ਬਰਨ ਨਹੀਂ ਕੀਤਾ ਜਾ ਸਕਦਾ। ਮਨੁਖ ਅਵਗੁਣੀ ਹੈ। ਪ੍ਰਭੂ ਦੀ ਕਿਰਪਾ ਨਾਲ ਅਵਗੁਣ/ਨਿਰਗੁਣ ਦਾ ਦੁਵੰਦ ਦੂਰ ਹੋ ਜਾਂਦਾ

ਹੈ। ਸੰਤ ਸੰਗ ਵਿਚ, ਪ੍ਰਭੂ ਸੰਗ ਵਿਚ ਹਉਮੈ ਦੂਰ ਹੁੰਦੀ ਹੈ, ਮਨ ਨਿਰਮਲ ਹੁੰਦਾ ਹੈ। ਨਿਮਾਣਾ ਮਨੁਖ ਸਤਿਗੁਰ ਦੀ ਸ਼ਰਨ ਵਿਚ ਜਪ, ਤਪ, ਸੰਜਮ ਵਿਚ ਜੀਵਨ ਬਿਤਾਉਂਦਾ ਹੈ।

ਪ੍ਰਭ ਮੇਰੇ ਓਇ **ਬੈਰਾਗੀ ਤਿਆਗੀ** ॥ ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਉ ਪ੍ਰੀਤਿ ਹਮਾਰੀ ਲਾਗੀ ॥ ੧ ॥ ਰਹਾਉ ॥ ਉਨ ਕੈ ਸੰਗਿ ਮੋਹਿ ਪ੍ਰਭੁ ਚਿਤਿ ਆਵੈ **ਸੰਤ ਪ੍ਰਸਾਦਿ ਮੋਹਿ ਜਾਗੀ** ॥ **ਸੁਨਿ ਉਪਦੇਸੁ ਭਏ ਮਨ ਨਿਰਮਲ** ਗੁਨ ਗਾਏ **ਰੰਗਿ ਰਾਂਗੀ** ॥ ੧ ॥ ਇਹੁ ਮਨੁ ਦੇਇ ਕੀਏ ਸੰਤ ਮੀਤਾ ਕ੍ਰਿਪਾਲ ਭਏ ਬਡਭਾਗੀਂ ॥ ਮਹਾ ਸੁਖੁ ਪਾਇਆ **ਬਰਨਿ ਨ ਸਾਕਉ** ਰੇਨੁ ਨਾਨਕ ਜਨ ਪਾਗੀ ॥ ੨ ॥ ੧ ॥ ੫ ॥ ਮਲਾਰ ਮਹਲਾ ੫ ॥ ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ ॥ ਸਗਲ ਸਹੇਲੀ **ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ** ॥ ੧ ॥ ਰਹਾਉ ॥ **ਮੋਹਿ ਅਵਗਨ** ਪ੍ਰਭੁ ਸਦਾ ਦਇਆਲਾ **ਮੋਹਿ ਨਿਰਗੁਨਿ ਕਿਆ ਚਤੁਰਾਈ** ॥ ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀਂ ਇਹ **ਹਉਮੈ ਕੀ ਢੀਠਾਈ** ॥ ੧ ॥ **ਭਈ ਨਿਮਾਣੀ ਸਰਨਿ ਇਕ ਤਾਕੀ** ਗੁਰ ਸਤਿਗੁਰ ਪੁਰਖ ਸੁਖਦਾਈ ॥ ਏਕ ਨਿਮਖ ਮਹਿ ਮੇਰਾ ਸਭੁ ਦੁਖੁ ਕਾਟਿਆ ਨਾਨਕ **ਸੁਖਿ ਰੈਨਿ ਬਿਹਾਈ** ॥ ੨ ॥ ੨ ॥ ੬ ॥

ਅ.ਗ.ਮ.ਪ, ੧੨੬੭

**ਉਪਦੇਸੁ** updes

**ਬੈਰਾਗੀ ਤਿਆਗੀ** bɛrāgī tiāgī

**ਸੰਤ ਪ੍ਰਸਾਦਿ ਮੋਹਿ ਜਾਗੀ** sãt prasād mohe jāgī

**ਰੰਗਿ ਰਾਂਗੀ** rãg rā̃gī

**ਬਰਨਿ ਨ ਸਾਕਉ** barn na sākɔ

**ਸੁਖ ਭਰਿ ਸੂਤੀ** sukh pàr sūtī

**ਜਿਹ ਘਰਿ ਲਾਲੁ ਬਸਾਈ**

jé kàr lāl bsāī

**ਮੋਹਿ ਅਵਗਨ** mohe awgan

**ਮੋਹਿ ਨਿਰਗੁਨਿ ਕਿਆ ਚਤੁਰਾਈ**

mohe nirgun kiā čaturāī

**ਹਉਮੈ ਕੀ ਢੀਠਾਈ**
hɔmɛ kī ṭ̀īṭhāī

**ਭਈ ਨਿਮਾਣੀ** paī̀ nimāṇī

**ਸਰਨਿ ਇਕ ਤਾਕੀ** sarn ik tākī

**ਸੁਖਿ ਰੈਨਿ ਬਿਹਾਈ** sukh rɛn bihāī

**ਉਪਦੇਸੁ** – ਨਸੀਹਤ, ਸਿੱਖਿਆ।

**ਬੈਰਾਗੀ ਤਿਆਗੀ** – ਬੈਰਾਗੀ – ਵੈਰਾਗਵਾਨ, ਪ੍ਰੇਮੀ – ਤਿਆਗੀ ਮਾਇਆ ਦੇ ਮੋਹ ਤੋਂ ਬਚੇ ਹੋਏ। ਪ੍ਰਭੂ ਦੇ ਜੋ ਪਿਆਰੇ ਬੈਰਾਗੀ-ਤਿਆਗੀ ਸੰਤ ਜਨ

(ਗੁਰੂ ਜੀ) ਹਨ, ਉਹਨਾਂ ਤੋਂ ਬਿਨਾਂ ਜੀਵ ਰਹਿ ਨਹੀਂ ਸਕਦਾ।

**ਸੰਤ ਪ੍ਰਸਾਦਿ ਮੋਹਿ ਜਾਗੀ** – ਸੰਤ ਜਨਾਂ ਦੀ ਕਿਰਪਾ ਨਾਲ ਮੈਨੂੰ ਮਾਇਆ ਦੇ ਮੋਹ ਦੀ ਨੀਂਦ ਵਿੱਚੋਂ ਜਾਗ ਆ ਗਈ ਹੈ। ਮੈਂ ਗਿਆਨ ਵਿਚ ਜਾਗਿਆ ਹਾਂ।

**ਰੰਗਿ ਰਾਂਗੀ** – ਹਰੀ ਦੇ ਮਿਲਣ ਲਈ ਉਸ ਦੇ ਪਿਆਰੇ ਗੁਰੂ-ਸੰਤ ਨਾਲ ਪਿਆਰ ਪਾਉਣਾ ਪੈਂਦਾ ਹੈ ਅਤੇ ਫਿਰ ਪ੍ਰਭੂ ਦੇ ਪ੍ਰੇਮ ਵਿਚ ਰੰਗੀਜ ਕੇ ਮਨੁਖ ਪ੍ਰਭੂ ਦੇ ਗੁਣ ਗਾਉਣ ਲਗ ਪੈਂਦੇ ਹਨ।

**ਬਰਨਿ ਨ ਸਾਕਉ** – ਸੰਤ ਜਨਾਂ ਦੀ ਕਿਰਪਾ ਨਾਲ ਮੈਂ ਇਤਨਾ ਮਹਾਨ ਆਨੰਦ ਪ੍ਰਾਪਤ ਕੀਤਾ ਹੈ ਕਿ ਮੈਂ ਉਸ ਨੂੰ ਬਿਆਨ ਨਹੀਂ ਕਰ ਸਕਦਾ।

**ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ** – ਜਿਨ੍ਹਾਂ ਸੰਤ ਜਨ ਸਹੇਲੀਆਂ ਦੇ ਹਿਰਦੇ ਘਰ ਵਿਚ ਸੋਹਣਾ ਪ੍ਰਭੂ ਆ ਵਸਦਾ ਹੈ ਉਹ ਸਾਰੀਆਂ ਸਹੇਲੀਆਂ ਆਤਮਕ ਆਨੰਦ ਵਿਚ ਮਗਨ ਰਹਿੰਦੀਆਂ ਹਨ।

**ਮੋਹਿ ਅਵਗਨ** – ਮੇਰੇ ਵਿਚ ਨਿਰੇ ਔਗੁਣ ਹਨ, ਫਿਰ ਵੀ ਉਹ ਪ੍ਰਭੂ ਸਦਾ ਦਇਆਵਾਨ ਰਹਿੰਦਾ ਹੈ।

**ਮੋਹਿ ਨਿਰਗੁਨਿ ਕਿਆ ਚਤੁਰਾਈ** – ਮੈਂ ਗੁਣ-ਹੀਣ ਵਿਚ ਕੋਈ ਅਜਿਹੀ ਸਿਆਣਪ ਨਹੀਂ ਕਿ ਉਸ ਪ੍ਰਭੂ ਨੂੰ ਮਿਲ ਸਕਾਂ।

**ਹਉਮੈ ਕੀ ਢੀਠਾਈ** – ਪਰ ਮੈਂ ਬਰਾਬਰੀ ਉਹਨਾਂ ਦੀ ਕਰਦੀ ਹਾਂ ਜੋ ਪਿਆਰੇ ਨਾਲ ਰੱਤੀਆਂ ਹੋਈਆਂ ਹਨ। ਇਹ ਮੇਰੀ ਹਉਮੈ ਦੀ ਢੀਠਤਾਈ ਹੈ।

**ਭਈ ਨਿਮਾਣੀ ਸਰਨਿ ਇਕ ਤਾਕੀ** – ਹੁਣ ਮੈਂ ਮਾਣ ਛਡ ਦਿੱਤਾ ਹੈ। ਮੈਂ ਸਿਰਫ ਸੁਖਦਾਤੇ ਗੁਰੂ ਸਤਿਗੁਰ ਪੁਰਖ ਦੀ ਸ਼ਰਨ ਤਕ ਲਈ ਹੈ।

**ਸੁਖਿ ਰੈਨਿ ਬਿਹਾਈ** – ਗੁਰੂ ਨੇ ਅਖ ਦੇ ਫੋਰ ਜਿੰਨੇ ਸਮੇਂ ਵਿਚ ਹੀ ਮੇਰਾ ਸਾਰਾ ਦੁਖ ਕਟ ਦਿੱਤਾ ਹੈ ਅਤੇ ਹੁਣ ਮੇਰੀ ਸੁਖ ਨਾਲ ਰਾਤ ਬੀਤ ਗਈ ਹੈ। ਆਰਾਮ ਵਿਚ ਜ਼ਿੰਦਗੀ ਲੰਘ ਰਹੀ ਹੈ।

## ਉਪਦੇਸੁ ਹਮਾਰੀ ਗਤਿ

updes hamārī gat

ਪਾਰਬ੍ਰਹਮ ਦੇ ਧਿਆਉਣ ਵਿਚ ਹੀ ਗੁਰ ਉਪਦੇਸ਼ ਹੈ। ਇਸੇ ਵਿਚ ਜਾਪ ਹੈ। ਸਹਸਾ ਉਤਰਦਾ ਹੈ। ਊਣੇ ਭਰ ਜਾਂਦੇ ਹਨ। ਸਾਧ ਸੰਗਤ ਦੀ, ਭਗਤਾਂ ਦੀ ਸੇਵਾ ਵਿਚ ਜਨਮ ਮਰਨ ਦੇ ਦੁਖ ਕੱਟੇ ਜਾਂਦੇ ਹਨ। ਕਰਣ ਕਾਰਣ ਸਮਰੱਥ ਆਪ ਕਰਤਾਰ ਸੇਵਕ ਦੀ ਸੇਵਾ ਪਰਵਾਨ ਕਰਦਾ ਹੈ ਤੇ ਸਹਿਜ ਦੀ ਅਵਸਥਾ ਵਿਚ ਗੁਰਮੁਖ ਨਿਸਚਿੰਤ ਹੋ ਜਾਂਦਾ ਹੈ।

ਬਲਿਹਾਰੀ ਗੁਰਦੇਵ ਚਰਨ ॥ ਜਾ ਕੈ ਸੰਗਿ ਪਾਰਬ੍ਰਹਮੁ ਧਿਆਈਐ **ਉਪਦੇਸੁ ਹਮਾਰੀ ਗਤਿ** ਕਰਨ ॥ ੧ ॥ ਰਹਾਉ ॥ ਦੂਖ ਰੋਗ ਭੈ ਸਗਲ ਬਿਨਾਸੇ ਜੋ ਆਵੈ ਹਰਿ ਸੰਤ

ਸਰਨ ॥ ਆਪਿ ਜਪੈ ਅਵਰਹ ਨਾਮੁ ਜਪਾਵੈ **ਵਡ ਸਮਰਥ ਤਾਰਨ ਤਰਨ** ॥ ੧ ॥ ਜਾ ਕੋ ਮੰਤ੍ਰੁ **ਉਤਾਰੈ ਸਹਸਾ ਊਣੇ ਕਉ ਸੁਭਰ ਭਰਨ** ॥ ਹਰਿ ਦਾਸਨ ਕੀ ਆਗਿਆ ਮਾਨਤ ਤੇ **ਨਾਹੀ ਫੁਨਿ ਗਰਭ ਪਰਨ** ॥ ੨ ॥ ਭਗਤਨ ਕੀ ਟਹਲ ਕਮਾਵਤ ਗਾਵਤ ਦੁਖ ਕਾਟੇ ਤਾ ਕੇ ਜਨਮ ਮਰਨ ॥ ਜਾ ਕਉ ਭਇਓ ਕ੍ਰਿਪਾਲੁ ਬੀਠੁਲਾ ਤਿਨਿ ਹਰਿ ਹਰਿ **ਅਜਰ ਜਰਨ** ॥ ੩ ॥ **ਹਰਿ ਰਸਹਿ ਅਘਾਨੇ ਸਹਜਿ ਸਮਾਨੇ** ਮੁਖ ਤੇ ਨਾਹੀ ਜਾਤ ਬਰਨ ॥ ਗੁਰ ਪ੍ਰਸਾਦਿ ਨਾਨਕ ਸੰਤੋਖੇ ਨਾਮੁ ਪ੍ਰਭੂ ਜਪਿ **ਜਪਿ ਉਧਰਨ** ॥੪॥

ਅ.ਗ.ਮ.ਪ, ੧੨੦੬

ਉਪਦੇਸੁ updes

ਵਡ ਸਮਰਥ ਤਾਰਨ ਤਰਨ

waḍ samrath tāran tarn

ਉਤਾਰੈ ਸਹਸਾ utārɛ sɛ́sā

ਊਣੇ ਕਉ ūṇe kɔ

ਸੁਭਰ ਭਰਨ súbar pàrn

ਨਾਹੀ ਫੁਨਿ nāhī fun

ਗਰਭ ਪਰਨ gárb parn

ਅਜਰ ਜਰਨ ajar jarn

ਹਰਿ ਰਸਹਿ ਅਘਾਨੇ har rasɛ agā̀ne

ਸਹਜਿ ਸਮਾਨੇ sɛ́j smāne

ਜਪਿ ਉਧਰਨ jap údran

**ਉਪਦੇਸੁ** – ਸਿੱਖਿਆ, ਨਸੀਹਤ।

**ਵਡ ਸਮਰਥ ਤਾਰਨ ਤਰਨ** – ਗੁਰੂ ਦੀ ਕਿਰਪਾ ਨਾਲ ਹਰੀ ਨਾਲ ਮੇਲ ਹੁੰਦਾ ਹੈ, ਜੋ ਮਨੁਖ ਪਰਮਾਤਮਾ ਦੀ ਸ਼ਰਨ ਪੈਂਦਾ ਹੈ, ਉਹ ਮਨੁਖ ਵੱਡੀ ਸਮਰੱਥਾ ਵਾਲੇ ਪਰਮਾਤਮਾ ਦਾ, ਸਭ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾਉਣ ਵਾਲੇ ਪਰਮਾਤਮਾ ਦਾ

ਨਾਮ ਆਪ ਵੀ ਜਪਦਾ ਹੈ ਅਤੇ ਹੋਰਨਾਂ ਤੋਂ ਵੀ ਜਪਾਉਂਦਾ ਹੈ।

**ਉਤਾਰੈ ਸਹਸਾ ਊਣੇ ਕਉ ਸੁਭਰ ਭਰਨ** – ਗੁਰੂ ਦੇ ਉਪਦੇਸ਼ ਨਾਲ ਸਾਰੇ ਡਰ ਸਹਿਮ ਦੂਰ ਹੋ ਜਾਂਦੇ ਹਨ, ਗੁਰੂ ਦੀ ਕਿਰਪਾ ਨਾਲ ਆਤਮਕ ਜੀਵਨ ਤੋਂ ਸੱਖਣੇ ਮਨੁਖ ਨੱਕੋ ਨਕ ਭਰ ਜਾਂਦੇ ਹਨ।

**ਨਾਹੀ ਫੁਨਿ ਗਰਭ ਪਰਨ** – ਜੋ ਮਨੁਖ ਪਰਮਾਤਮਾ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ ਉਹ ਫੇਰ ਜੂਨਾਂ ਵਿਚ ਨਹੀਂ ਪੈਂਦੇ। ਉਹਨਾਂ ਦਾ ਜਨਮ ਮਰਨ ਦਾ ਗੇੜ ਮੁਕ ਜਾਂਦਾ ਹੈ।

**ਅਜਰ ਜਰਨ** – ਗੁਰੂ ਦੀ ਮਿਹਰ ਨਾਲ ਜਿਸ ਮਨੁਖ ਉੱਤੇ ਮਾਇਆ ਤੋਂ ਨਿਰਲੇਪ ਪ੍ਰਭੂ ਦਇਆਵਾਨ ਹੁੰਦਾ ਹੈ ਉਸ ਮਨੁਖ ਨੇ ਅਜਰ, ਜ਼ਰਾ–ਰਹਿਤ (ਸਦਾ ਜਵਾਨ

ਰਹਿਣ ਵਾਲੇ) ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਹੈ।

**ਹਰਿ ਰਸਹਿ ਅਘਾਨੇ ਸਹਜਿ ਸਮਾਨੇ** – ਜੋ ਮਨੁਖ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ ਨਾਮ ਰਸ ਨਾਲ ਰਜ ਜਾਂਦੇ ਹਨ ਉਹਨਾਂ ਦੇ ਸਾਰੇ ਦੁਖ ਦੂਰ ਹੋ ਜਾਂਦੇ ਹਨ ਅਤੇ ਉਹ ਪਰਮ ਸੁਖ ਪ੍ਰਾਪਤ ਕਰਦੇ ਹਨ।

**ਜਪਿ ਉਧਰਨ** – ਜੋ ਮਨੁਖ ਪ੍ਰਭੂ ਦਾ ਨਾਮ ਜਪ ਕੇ ਸੰਤੋਖੀ ਜੀਵਨ ਵਾਲੇ ਹੋ ਜਾਂਦੇ ਹਨ ਉਹ ਮਨੁਖ ਪ੍ਰਭੂ ਦਾ ਨਾਮ ਜਪ ਕੇ ਸੰਸਾਰ ਸੰਮੁਦਰ ਤੋਂ ਪਾਰ ਲੰਘ ਜਾਂਦੇ ਹਨ।

## ਉਪਦੇਸ਼ ਕਰ ਸਾਧ ਸੰਗਤ ਸਚਖੰਡ ਵਸਾਏ

updeṣ kar sā́d sãgat sačkhãḍ wsāe

ਪਰਉਪਕਾਰੀ ਦੇ ਉਪਦੇਸ਼ ਨਾਲ ਸਾਧ ਸੰਗਤ ਮਿਲਦੀ ਹੈ। ਸਚਖੰਡ ਵਿਚ ਵਾਸਾ ਹੁੰਦਾ ਹੈ। ਗੁਰਮੁਖ ਗੁਰੂ ਸ਼ਬਦ ਵਿਚ ਸੁਰਤ ਲਾਉਂਦਾ ਹੈ।

**ਜੰਮਣ ਮਰਨਹੁ** ਬਾਹਰੇ ਪਰਉਪਕਾਰੀ ਜਗ ਵਿਚ ਆਏ॥ ਭਾਉ ਭਗਤਿ **ਉਪਦੇਸ਼ ਕਰ ਸਾਧ ਸੰਗਤ ਸਚਖੰਡ ਵਸਾਏ**॥ ਮਾਨ ਸਰੋਵਰ ਪਰਮਹੰਸ **ਗੁਰਮੁਖ ਸ਼ਬਦ ਸੁਰਤ ਲਿਵਲਾਏ**॥ ਚੰਦਨ ਵਾਸ ਵਣਾਸਪਤਿ **ਅਫਲ ਸਫਲ ਚੰਦਨ ਮਹਿਕਾਏ**॥ ਭਵਜਲ ਅੰਦਰ ਬੋਹਿਥੈ ਹੋਇ ਪਰਵਾਰ ਸੁ ਪਾਰ ਲੰਘਾਏ॥ ਲਹਿਰ ਤਰੰਗ ਨ ਵਿਆਪਈ **ਮਾਇਆ ਵਿਚ ਉਦਾਸ ਰਹਾਏ**॥ ਗੁਰਮੁਖ ਸੁਖ ਫਲ **ਸਹਿਜ ਸਮਾਏ** ॥੧੮॥

ਵਾਰਾਂ ਭਾਈ ਗੁਰਦਾਸ, ੧੨

**ਉਪਦੇਸ਼** updeṣ

**ਜੰਮਣ ਮਰਨਹੁ** jãmaṇ marnɔ

**ਸਾਧ ਸੰਗਤ ਸਚਖੰਡ ਵਸਾਏ**
sā́d sãgat sačkhãḍ wsāe

**ਗੁਰਮੁਖ ਸ਼ਬਦ ਸੁਰਤ ਲਿਵਲਾਏ**
gurmukh ṣabad surt livlāe

**ਅਫਲ ਸਫਲ ਚੰਦਨ ਮਹਿਕਾਏ**
afal safal čãdan mɛ́kāe

**ਮਾਯਾ ਵਿਚ ਉਦਾਸ ਰਹਾਏ**
māyā wič udās rahāe

**ਸਹਿਜ ਸਮਾਏ** sɛ́j smāe

**ਉਪਦੇਸ਼** – ਸਿੱਖਿਆ, ਨਸੀਹਤ।

**ਜੰਮਣ ਮਰਨਹੁ** – ਜੰਮਣ ਮਰਨ ਤੋਂ ਬਾਹਰ ਹੋ ਕੇ ਪਰਉਪਕਾਰੀ ਪੁਰਸ਼ ਹੀ ਜਗਤ ਵਿਚ ਆਏ ਹਨ।

**ਸਾਧ ਸੰਗਤ ਸਚਖੰਡ ਵਸਾਏ** – ਗੁਰਮੁਖਾਂ ਨੇ ਪ੍ਰੇਮ ਭਗਤੀ ਦਾ ਉਪਦੇਸ਼ ਦ੍ਰਿੜ੍ਹ ਕਰਨ ਲਈ ਸਾਧ ਸੰਗਤ ਰੂਪ ਸਚਖੰਡ ਥਾਂ ਕਾਇਮ ਕੀਤੀ ਹੈ।

**ਗੁਰਮੁਖ ਸ਼ਬਦ ਸੁਰਤ ਲਿਵਲਾਏ** –

ਗੁਰਮੁਖ ਮਾਨ ਸਰੋਵਰ (ਕੈਲਾਸ਼ ਪਰਬਤ ਦੇ ਨੇੜੇ ਮਿੱਠੇ ਅਤੇ ਨਿਰਮਲ ਜਲ ਦੀ ਵੱਡੀ ਝੀਲ ਹੈ, ਜਿਥੇ ਹੰਸ ਅਤੇ ਪਰਮ ਹੰਸ ਰਹਿੰਦੇ ਹਨ ਅਤੇ ਗੁਰਬਾਣੀ ਵਿਚ ਮਾਨ ਸਰੋਵਰ ਤੋਂ ਭਾਵ ਸਤਿਸੰਗ ਹੈ) ਵਿਖੇ ਪਰਮ ਹੰਸ (ਚਾਰ ਪ੍ਰਕਾਰ ਦੇ ਸੰਨਿਆਸੀਆਂ ਵਿੱਚੋਂ ਸਭ ਤੋਂ ਸ੍ਰੇਸ਼ਠ ਮੰਨੇ ਗਏ ਸੰਨਿਆਸੀ ਭਾਵ ਸੰਤ) ਵਾਂਗ ਸ਼ਬਦ ਵਿਚ ਸੁਰਤੀ ਨੂੰ ਜੋੜਦਾ ਹੈ।

**ਅਫਲ ਸਫਲ ਚੰਦਨ ਮਹਿਕਾਏ** – ਚੰਦਨ ਦੇ ਨੇੜੇ ਵਸਣ ਵਾਲੀ ਬਨਸਪਤੀ ਭਾਵੇਂ ਫ਼ਲ ਵਾਲੀ ਹੋਵੇ ਅਤੇ ਭਾਵੇਂ ਫ਼ਲ ਤੋਂ ਬਗੈਰ, ਜੋ ਵੀ ਰੁਖ ਬ੍ਰਿਖ ਹੈ, ਸਭ ਚੰਦਨ ਦੀ ਸੁਗੰਧੀ ਵਾਲਾ ਹੋ ਜਾਂਦਾ ਹੈ।

**ਮਾਯਾ ਵਿਚ ਉਦਾਸ ਰਹਾਏ** – ਸੰਸਾਰ ਵਿਚ

ਰਹਿੰਦੇ ਹੋਏ ਗੁਰਮੁਖਾਂ ਦੀ ਸੰਗਤ ਤੋਂ ਬਗੈਰ ਲਹਿਰ ਤਰੰਗ (ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ) ਨਹੀਂ ਵਿਆਪਦੇ, ਉਹ ਮਾਇਆ ਭਾਵ ਸੰਸਾਰ ਵਿਚ ਰਹਿੰਦੇ ਹੋਏ ਉਸ ਤੋਂ ਨਿਰਲੇਪ ਰਹਿੰਦੇ ਹਨ।

**ਸਹਿਜ ਸਮਾਏ** – ਗੁਰਮੁਖ ਹਮੇਸ਼ਾ ਸਹਿਜ ਵਿਚ ਲੀਨ ਰਹਿੰਦਾ ਹੈ।

## ਲੰਮੇ ਵੀਚਾਰ ਵਾਲੇ ਉਪਦੇਸ਼

lãme wīčār wāle updeṣ

ਕਿਸੇ ਪਰਚਾਰਕ ਵਲੋਂ ਸੁਣਾਏ ਲੰਮੀਆਂ ਲੰਮੀਆਂ ਵੀਚਾਰਾਂ ਵਾਲੇ ਉਪਦੇਸ਼ ਮਨ ਨੂੰ ਏਕਾਗਰ ਨਹੀਂ ਕਰਦੇ

ਸਗੋਂ ਖਿੰਡਾਅ ਦਿੰਦੇ ਹਨ। ਆਮ ਸੱਚੇ ਸੁੱਚੇ ਆਦਮੀ ਵਲੋਂ ਦਿੱਤੀ ਨਸੀਹਤ ਮਹਿਜ਼ ਖਾਲੀ ਵਿਚਾਰ ਨਹੀਂ ਹੁੰਦੇ ਸਗੋਂ ਉਸਦੇ ਆਪਣੇ ਅਨੁਭਵ ਅਤੇ ਅੰਤਰ ਆਤਮਾ ਵਿੱਚੋਂ ਦਿੱਤਾ ਗਿਆ ਇਕ ਤਰ੍ਹਾਂ ਦਾ ਦਾਨ ਹੁੰਦਾ ਹੈ। ਮਨ ਦਾ ਟਿਕਾਉ ਅਭਿਆਸੀ ਸ਼ਕਤੀ ਨਾਲ ਪੈਦਾ ਹੁੰਦਾ ਹੈ ਅਤੇ ਇਕਾਗਰਤਾ ਵਿਚ ਹੀ ਸੁਖ ਅਤੇ ਬਲ ਮਿਲਦਾ ਹੈ।

ਜਦੋਂ ਅੰਦਰੋਂ ਬਾਹਰੋਂ ਸਰਲ ਤੇ ਸੱਚੇ ਆਦਮੀ ਕਿਸੇ ਨੂੰ ਸੁਮੱਤ ਦੇਂਦੇ ਹਨ ਤਾਂ ਉਹ ਨਿਰੀ ਮੱਤਿ ਨਹੀਂ ਹੁੰਦੀ, ਉਹਨਾਂ ਦੀ **ਆਤਮ ਸਤਯਾ ਨਾਲ ਦਾਨ ਹੁੰਦੀ ਹੈ।** ਉਹਨਾਂ ਨੂੰ ਸੁਭਾਵ ਹੁੰਦਾ ਹੈ ਏਕਾਗ੍ਰ ਰਹਿਣ ਦਾ ਤੇ ਇਸ ਤਰ੍ਹਾਂ ਦੇ **ਲੰਮੇ ਵੀਚਾਰ ਵਾਲੇ ਉਪਦੇਸ਼** ਕਰਨ ਵਿਚ ਖਿੰਡਾਉ ਹੁੰਦਾ ਹੈ। ਸੁਰਤ ਏਕਾਗ੍ਰਤਾ ਵਿਚ ਸੁਖੀ, ਬਲਵਾਨ ਤੇ ਨਿਰਮਲ ਰਹਿੰਦੀ ਹੈ। **ਖਿੰਡਾਉ ਵਿਚ ਕੁਛ ਬਲ ਘਟਦਾ** ਤੇ ਧੂੜ ਜਿਹੀ ਭਾਸਦੀ ਹੈ, ਪਰ ਅਭਿਆਸੀ ਮਨ ਆਪਣੀ ਸਿਮਰਨ ਸ਼ਕਤੀ ਨਾਲ ਫੇਰ ਆਪਣੇ ਅੰਦਰਲੇ ਟਿਕਾਉ ਵਿਚ ਚਲੇ ਜਾਂਦੇ ਹਨ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ,

੩੯੪

ਉਪਦੇਸ਼ updeṣ

ਲੰਮੇ ਵੀਚਾਰ ਵਾਲੇ ਉਪਦੇਸ਼

lãme wīčār wāle updeṣ

ਆਤਮਾ ਸਤਯਾ ਨਾਲ ਦਾਨ ਹੁੰਦੀ ਹੈ
ātmā satyā nāl dān hũdī hɛ

ਖਿੰਡਾਉ ਵਿਚ ਕੁਛ ਬਲ ਘਟਦਾ
khĩḍāo wič kučh bal kàṭdā

**ਉਪਦੇਸ਼ ਅਵੇਸ਼** updeṣ aweṣ

ਸਤਿਗੁਰ ਦੇ ਉਪਦੇਸ਼ ਨਾਲ ਗੁਰਮੁਖ ਰਹਿਰਾਸ ਕਰਦਾ ਹੈ। ਭਰਮਾਂ ਕਰਮਾਂ ਦੇ ਲੇਖ ਮੇਟ ਕੇ ਅਲੇਖ ਵਿਚ ਵਿਚਰਦਾ ਹੈ। ਗੁਰ ਸ਼ਬਦ ਦੀ ਜਗ ਮਗ ਜੋਤ ਜਗਦੀ ਹੈ ਅਤੇ ਹਉਮੈ ਦਾ ਨਾਸ ਹੁੰਦਾ ਹੈ।

ਗੁਰ **ਉਪਦੇਸ਼ ਅਵੇਸ਼** ਕਰ ਪੈਰੀਂ ਪੈ **ਰਹਿਰਾਸ** ਕਰੰਦੇ॥ ਚਰਨ ਸਰਨ ਮਸਤਕ ਧਰਨ ਛਰਨ ਰੇਣ ਮੁਖ ਤਿਲਕ ਸੁਹੰਦੇ॥ **ਭਰਮ ਕਰਮ ਦਾ ਲੇਖ** ਮੇਟ ਲੇਪ ਅਲੇਖ ਵਸੇਖ ਬਣੰਦੇ॥ **ਜਗ ਮਗ ਜੋਤ ਉਦੋਤ** ਕਰ ਸੂਰਜ ਚੰਦ ਨ ਅਲਖ ਪੁਜੰਦੇ॥ **ਹਉਮੈਂ ਗਰਬ ਨਿਵਾਰਕੈ** ਸਾਧ ਸੰਗਤ ਸਚ ਮੇਲ ਮਿਲੰਦੇ॥ ਸਾਧ ਸੰਗਤ ਪੂਰਨ ਬ੍ਰਹਮ ਚਰਨ ਕਵਲ ਪੂਜਾ ਪਰਚੰਦੇ॥ ਸੁਖ ਸੰਗਤ ਕਰ ਭਵਰ ਵਸੰਦੇ ॥੭॥

ਵਾਰਾਂ ਭਾਈ ਗੁਰਦਾਸ, ੬

ਉਪਦੇਸ਼ updeṣ

ਰਹਿਰਾਸ rɛrās

ਭਰਮ ਕਰਮ ਦਾ ਲੇਖ
pàrm karm dā lekh

ਜਗ ਮਗ ਜੋਤ ਉਦੋਤ
jag mag jot udot

ਹਉਮੈਂ ਗਰਬ ਨਿਵਾਰਕੈ
hɔmɛ̃ garb niwārkɛ

**ਉਪਦੇਸ਼** – ਸਿੱਖਿਆ, ਨਸੀਹਤ, ਹਿਤ ਦੀ ਗਲ।

**ਰਹਿਰਾਸ** – ਸਿੱਧਾ ਰਸਤਾ, ਰਹੁ ਰੀਤ, ਮਰਯਾਦਾ, ਉਹ ਤਰੀਕਾ ਜਾਂ ਰਸਤਾ ਜਿਸ ਉੱਤੇ ਤੁਰਿਆਂ ਆਤਮਕ ਲਾਭ ਹੋਵੇ। ਜੋ ਗੁਰਮੁਖ ਹਨ, ਉਹ ਗੁਰੂ ਉਪਦੇਸ਼ ਵਿਚ ਵਸ ਕੇ ਭਾਵ ਗੁਰੂ ਦੇ ਉਪਦੇਸ਼ ਨੂੰ ਮਨ ਵਿਚ ਵਸਾ ਕੇ ਪੈਰੀਂ ਪੈਂਦੇ ਹਨ ਅਤੇ ਇਸੇ ਰਹੁ ਰੀਤ ਨੂੰ ਕਰਦੇ ਹਨ।

**ਭਰਮ ਕਰਮ ਦਾ ਲੇਖ** – ਗੁਰੂ ਚਰਣਾਂ ਵਿਚ ਜਾਣ ਕਾਰਣ ਭਰਮਾਂ ਕਰਮਾਂ ਦੇ ਲੇਖ ਮਿਟ ਜਾਂਦੇ ਹਨ।

**ਜਗ ਮਗ ਜੋਤ ਉਦੋਤ** – ਜਿਥੇ ਲੱਖਾਂ ਚੰਦ ਅਤੇ ਸੂਰਜ ਨਹੀਂ ਪੁਜ ਸਕਦੇ, ਉੱਥੇ ਹਿਰਦੇ ਵਿਚ ਪ੍ਰਭੂ ਦੀ ਜੋਤ ਪ੍ਰਗਟ ਹੁੰਦੀ ਹੈ।

**ਹਉਮੈਂ ਗਰਬ ਨਿਵਾਰਕੈ** – ਹਉਮੈ ਅਤੇ ਹੰਕਾਰ ਨੂੰ

ਮਿਟਾ ਕੇ ਸਾਧ ਸੰਗਤ ਦੇ ਮੇਲ ਨਾਲ ਹੀ

ਸੱਚੇ ਪ੍ਰਭੂ ਨੂੰ ਮਿਲਿਆ ਜਾ ਸਕਦਾ ਹੈ ਕਿਉਂਕਿ ਸਾਧ ਸੰਗਤ ਵਿਚ ਹੀ ਅਕਾਲ ਪੁਰਖ ਦਾ ਵਾਸਾ ਹੈ।

**ਉਪਨਿਸ਼ਦ** upnišad

ਨਾਂਵ ਪੁਲਿੰਗ

ਅਜਿਹੀ ਵਿੱਦਿਆ ਹੈ ਜਿਹੜੀ ਗੁਰੂ ਦੇ ਨੇੜੇ ਚੰਗੀ ਤਰ੍ਹਾਂ ਜਾਂ ਭਗਤੀ ਭਾਵ ਨਾਲ ਬੈਠ ਕੇ ਸਿੱਖੀ ਜਾਂਦੀ ਹੈ।

**ਉਪਨਿਸ਼ਦ** ਸ਼ਬਦ ਸੰਸਕ੍ਰਿਤ ਭਾਸ਼ਾ ਦੇ ਮੂਲ ਧਾਤੂ 'ਸ਼ਦ' ਨਾਲ 'ਉਪ' ਅਤੇ 'ਨਿ' ਦੋ ਉਪਸਰਗ ਜੋੜ ਕੇ ਬਣਦਾ ਹੈ। 'ਸ਼ਦ' ਧਾਤੂ ਕਈ ਅਰਥਾਂ ਵਿਚ ਵਰਤੀ ਜਾਂਦੀ ਹੈ। ਪੱਛਮੀ ਵਿਦਵਾਨ 'ਸ਼ਦ' ਧਾਤੂ ਦਾ ਅਰਥ 'ਬੈਠਣਾ' ਲੈਂਦੇ ਹਨ। 'ਉਪ' ਉਪਸਰਗ 'ਨੇੜੇ' ਦਾ ਅਰਥ ਦਿੰਦਾ ਹੈ ਅਤੇ 'ਨਿ' ਉਪਸਰਗ 'ਚੰਗੀ ਤਰ੍ਹਾਂ' ਦੇ ਭਾਵ ਵਾਸਤੇ ਵਰਤਿਆ ਜਾਂਦਾ ਹੈ। ਇਸ ਤਰ੍ਹਾਂ ਉਪਨਿਸ਼ਦ ਇਕ ਅਜਿਹੀ **ਵਿੱਦਿਆ** ਹੈ ਜਿਹੜੀ ਗੁਰੂ ਦੇ ਨੇੜੇ ਚੰਗੀ ਤਰ੍ਹਾਂ ਜਾਂ ਭਗਤੀ ਭਾਵ ਨਾਲ ਬੈਠ ਕੇ ਸਿੱਖੀ ਜਾਂਦੀ ਹੈ।

ਭਾਰਤੀ ਪਰੰਪਰਾ ਅਨੁਸਾਰ 'ਸ਼ਦ' ਧਾਤੂ ਦੇ ਤਿੰਨ ਹੋਰ ਅਰਥ ਮੰਨੇ ਗਏ ਹਨ : ਪਹਿਲਾ ਅਰਥ '**ਵਿਸ਼ਰਣ**' ਜਾਂ 'ਵਿਨਾਸ਼' ਕਿਹਾ ਗਿਆ ਹੈ, ਇਸ ਦਾ ਭਾਵ ਇਹ ਹੈ ਕਿ ਉਪਨਿਸ਼ਦ ਵਿੱਦਿਆ ਪੂਰੀ ਤਰ੍ਹਾਂ ਮਨੁਖ ਦੇ **ਅਗਿਆਨ** ਦਾ ਵਿਨਾਸ਼ ਕਰ ਦਿੰਦੀ ਹੈ। ਦੂਜਾ ਅਰਥ '**ਗਤੀ**' ਹੈ। 'ਗਤੀ' ਇਕ ਪਾਸੇ 'ਮੁਕਤੀ' ਦਾ ਅਰਥ ਦਿੰਦੀ ਹੈ ਅਤੇ ਦੂਜੇ ਪਾਸੇ 'ਗਿਆਨ' ਦਾ ਅਰਥ ਦਿੰਦੀ ਹੈ। ਇਸ ਤਰ੍ਹਾਂ 'ਸ਼ਦ' ਧਾਤੂ ਦਾ ਅਰਥ 'ਗਤੀ' ਹੋਣ ਨਾਲ ਉਪਨਿਸ਼ਦ ਸ਼ਬਦ ਇਕ ਅਜਿਹੀ ਵਿੱਦਿਆ ਦਾ ਸੂਚਕ ਹੈ ਜਿਸ ਨਾਲ ਵਿਅਕਤੀ '**ਪਰਮ ਗਤੀ**' ਨੂੰ ਪ੍ਰਾਪਤ ਕਰ ਸਕਦਾ ਹੈ ਅਤੇ ਪਰਮ ਗਿਆਨ ਦੀ ਜਯੋਤੀ ਦਾ ਆਪਣੇ ਚਿਤ ਵਿਚ ਅਨੁਭਵ ਕਰ ਸਕਦਾ ਹੈ। 'ਸ਼ਦ' ਧਾਤੂ ਦਾ ਤੀਜਾ ਅਰਥ '**ਅਵਸਾਦਨ**' ਜਾਂ 'ਅੰਤ' ਹੁੰਦਾ ਹੈ। ਇਸ ਅਰਥ ਦੇ ਅਨੁਸਾਰ ਉਪਨਿਸ਼ਦ ਉਸ ਵਿੱਦਿਆ ਦੀ ਵਿਆਖਿਆ ਕਰਦੇ ਹਨ ਜਿਸ ਨਾਲ ਵਿਅਕਤੀ ਦੇ ਜਨਮ ਮਰਨ ਦੇ ਚਕਰ ਦਾ ਅੰਤ ਹੋ ਜਾਂਦਾ ਹੈ।

ਉਪਨਿਸ਼ਦਾਂ ਵਿਚ **ਆਤਮ-ਵਿੱਦਿਆ** ਜਾਂ **ਬ੍ਰਹਮ-ਵਿੱਦਿਆ** ਦੇ ਯਥਾਰਥ ਰੂਪ ਦੀ ਵਿਆਖਿਆ ਪ੍ਰਾਪਤ ਹੁੰਦੀ ਹੈ। ਇਸ ਲਈ ਉਪਨਿਸ਼ਦਾਂ ਨੂੰ ਭਾਰਤੀ **ਅਧਿਆਤਮਵਾਦ** ਦਾ ਮੂਲ ਆਧਾਰ ਮੰਨਿਆ ਜਾਂਦਾ ਹੈ। ਸਾਧਾਰਨ ਤੌਰ 'ਤੇ ਵੇਦ ਦੇ ਚਾਰ ਭਾਗ ਮੰਨੇ ਗਏ ਹਨ, ਜਿਨ੍ਹਾਂ ਨੂੰ '**ਸੰਹਿਤਾ ਭਾਗ**', '**ਬ੍ਰਾਹਮਣ ਭਾਗ**', '**ਆਰਣਯਕ ਭਾਗ**' ਅਤੇ '**ਉਪਨਿਸ਼ਦ ਭਾਗ**' ਕਿਹਾ ਜਾਂਦਾ ਹੈ। ਸੰਹਿਤਾ ਭਾਗ ਵਿਚ ਮੰਤਰਾਂ ਦਾ ਸੰਗ੍ਰਹਿ ਪ੍ਰਾਪਤ ਹੁੰਦਾ ਹੈ, ਬ੍ਰਾਹਮਣ ਭਾਗ **ਕਰਮ-ਕਾਂਡ** ਦੀ ਵਿਆਖਿਆ ਕਰਦਾ

ਹੈ, ਆਰਣਯਕ ਭਾਗ **ਉਪਾਸਨਾ ਕਾਂਡ** ਨਾਲ ਸੰਬੰਧਿਤ ਹੈ ਅਤੇ ਉਪਨਿਸ਼ਦ ਭਾਗ **ਗਿਆਨ- ਕਾਂਡ** ਦਾ ਵਿਸ਼ਲੇਸ਼ਣ ਕਰਦਾ ਹੈ। ਇਸ ਤਰ੍ਹਾਂ ਉਪਨਿਸ਼ਦਾਂ ਨੂੰ ਵੇਦਾਂ ਦਾ ਅੰਤਿਮ ਭਾਗ ਹੋਣ ਕਰਕੇ '**ਵੇਦਾਂਤ**' ਕਿਹਾ ਜਾਂਦਾ ਹੈ। ਹਾਲਾਂ ਕਿ ਵੇਦਾਂਤ ਦਰਸ਼ਨ ਉਪਨਿਸ਼ਦਾਂ ਤੋਂ ਵੱਖਰਾ ਪ੍ਰਾਪਤ ਹੁੰਦਾ ਹੈ।

ਉਪਨਿਸ਼ਦਾਂ ਦੀ ਸੰਖਿਆ ਬਾਰੇ ਕੋਈ ਪੱਕਾ ਨਿਰਣਾ ਨਹੀਂ ਕੀਤਾ ਜਾ ਸਕਦਾ। ਅੱਜ-ਕਲ੍ਹ ਦੋ ਸੌ ਦੇ ਨੇੜੇ ਉਪਨਿਸ਼ਦ ਮਿਲਦੇ ਹਨ ਪਰ ਸ਼ੰਕਰਾਚਾਰੀਆ ਨੇ ਗਿਆਰਾਂ ਉਪਨਿਸ਼ਦਾਂ 'ਤੇ ਆਪਣਾ **ਭਾਸ਼ਯ** ਲਿਖਿਆ ਹੈ।

ਉਪਨਿਸ਼ਦਾਂ ਵਿਚ ਕਈ **ਰਹੱਸਾਤਮਕ** ਤੱਤਾਂ ਅਤੇ ਵਿਸ਼ਿਆਂ ਦਾ ਵਰਣਨ ਪ੍ਰਾਪਤ ਹੁੰਦਾ ਹੈ। ਓਹਨਾਂ ਵਿਚੋਂ **ਆਤਮਾ**, **ਬ੍ਰਹਮ**, **ਈਸ਼ਵਰ**, **ਪੁਰਸ਼**, **ਜੀਵ**, **ਪ੍ਰਕ੍ਰਿਤੀ**, **ਰਚਨਾ** ਆਦਿ ਪ੍ਰਧਾਨ ਤਤ ਅਤੇ ਵਿਸ਼ੇ ਹਨ। ਇਸ ਤੋਂ ਇਲਾਵਾ ਉਪਨਿਸ਼ਦਾਂ ਵਿਚ ਕਈ ਵਿੱਦਿਆਵਾਂ ਦਾ ਵਰਣਨ ਵੀ ਕੀਤਾ ਗਿਆ ਹੈ ਅਤੇ ਇਹਨਾਂ ਵਿੱਦਿਆਵਾਂ ਦਾ ਸੰਬੰਧ ਜ਼ਿਆਦਾਤਰ ਅਧਿਆਤਮ ਤਤ ਨਾਲ ਹੀ ਹੈ। ਉਪਨਿਸ਼ਦਾਂ ਦੀ ਭਾਸ਼ਾ **ਪ੍ਰਤੀਕਾਤਮਕ** ਹੈ। **ਭਗਵਦ ਗੀਤਾ** ਨੂੰ ਉਪਨਿਸ਼ਦਾਂ ਦਾ ਹੀ ਸਾਰ ਕਿਹਾ ਜਾਂਦਾ ਹੈ।

ਆਮ ਤੌਰ 'ਤੇ ਗਿਆਰਾਂ ਪ੍ਰਧਾਨ ਉਪਨਿਸ਼ਦ ਮੰਨੇ ਜਾਂਦੇ ਹਨ।

(ਪ੍ਰਧਾਨ ਉਪਨਿਸ਼ਦ, ਰਾਮਦਾਸ ਨਿਰਾਕਾਰੀ)

ਉਪਨਿਸ਼ਦ upnišad

ਵਿੱਦਿਆ widiā

ਵਿਸ਼ਰਣ wišraṇ

ਅਗਿਆਨ agiān

ਗਤੀ gatī

ਪਰਮ ਗਤੀ parm gatī

ਅਵਸਾਦਨ awsādan

ਆਤਮ ਵਿੱਦਿਆ ātam widdiā

ਬ੍ਰਹਮ ਵਿੱਦਿਆ brám widdiā

ਅਧਿਆਤਮਵਾਦ adiā̀tamwād

ਸੰਹਿਤਾ ਭਾਗ sãhitā pā̀g

ਬ੍ਰਾਹਮਣ ਭਾਗ brā́maṇ pā̀g

ਆਰਣਯਕ ਭਾਗ āraṇyak pā̀g

ਉਪਨਿਸ਼ਦ ਭਾਗ upnišd pā̀g

ਕਰਮ-ਕਾਂਡ karm kā̃ḍ

ਉਪਾਸਨਾ ਕਾਂਡ upāsnā kā̃ḍ

ਗਿਆਨ-ਕਾਂਡ giān kā̃ḍ

ਵੇਦਾਂਤ vedā̃t

ਭਾਸ਼ਯ pàšya

ਰਹੱਸਾਤਮਕ rahassātamak

ਆਤਮਾ ātmā

ਬ੍ਰਹਮ brám

ਈਸ਼ਵਰ īšwar

ਪੁਰਸ਼ purš

ਜੀਵ jīw

ਪ੍ਰਕ੍ਰਿਤੀ prakritī

ਰਚਨਾ račnā

ਪ੍ਰਤੀਕਾਤਮਕ pratīkātmak

ਭਗਵਦ ਗੀਤਾ pàgwad gītā

**ਈਸ਼ ਉਪਨਿਸ਼ਦ** īš upnišad
ਨਾਂਵ ਪੁਲਿੰਗ

ਇਸ ਦਾ ਸੰਬੰਧ **ਸ਼ੁਕਲ ਯਜੁਰ ਵੇਦ** ਨਾਲ ਹੈ। ਇਸ ਵਿਚ ਕੁਲ 18 ਮੰਤ੍ਰ ਹਨ ਅਤੇ **ਸ਼ਾਂਤੀ ਪਾਠ** 'ਓਂ ਪੂਰਣਮਦ:' ਹੈ। **ਈਸ਼ ਜਗਤ** ਵਿਚ **ਵਿਆਪਕ** ਹੈ। ਸਭ ਜੜ ਚੇਤਨ ਵਿਚ ਉਹ ਹੈ। **ਮੋਹ** ਛਡ ਕੇ **ਭੋਗ** ਕਰੋ, ਪਰ ਦੌਲਤ ਦਾ ਲੋਭ ਛਡ ਕੇ। ਜੋ ਮਾਨਵ ਸਭ **ਜੀਵਾਂ** ਨੂੰ **ਆਤਮ** ਦੇ ਵਿਚ ਵੇਖਦਾ ਹੈ ਅਤੇ ਸਭ ਜੀਵਾਂ ਵਿਚ ਸਦਾ ਆਤਮ ਨੂੰ ਵੇਖਦਾ ਹੈ ਉਹ **ਘਿਰਣਾ** ਤੋਂ ਵੱਖਰਾ ਹੁੰਦਾ ਹੈ। ਜਦੋਂ **ਗਿਆਨੀ** ਆਤਮ ਨੂੰ ਹੀ ਸਭ ਜੀਵਾਂ ਦਾ ਰੂਪ ਵੇਖਦਾ ਹੈ ਤਾਂ ਇਕ ਤੱਤ ਦੇ **ਦਰਸ਼ਨ** ਰਾਹੀਂ ਮੋਹ ਸ਼ੋਕ ਨਹੀਂ ਹੁੰਦਾ। **ਅਵਿੱਦਿਆ** ਦੀ **ਉਪਾਸਨਾ** ਕਰਨ ਵਾਲਾ ਵਿਅਕਤੀ **ਅੰਧਕਾਰ** ਵਿਚ ਜਾਂਦਾ ਹੈ ਅਤੇ **ਵਿੱਦਿਆ** ਵਿਚ **ਰਤ** ਰਹਿਣ ਵਾਲਾ ਵਿਅਕਤੀ ਉਸ ਤੋਂ ਵੀ ਜ਼ਿਆਦਾ ਅੰਧਕਾਰ ਵਿਚ ਜਾਂਦਾ ਹੈ। (9–11) ਅਗਿਆਨ ਦੀ ਉਪਾਸਨਾ ਕਰਨ ਵਾਲਾ ਵਿਅਕਤੀ ਅਗਿਆਨ ਦੇ ਅੰਧਕਾਰ ਨੂੰ ਹੀ ਪ੍ਰਾਪਤ ਕਰਦਾ ਹੈ ਅਤੇ ਗਿਆਨ ਵਿਚ ਰਤ ਰਹਿਣ ਵਾਲਾ ਵਿਅਕਤੀ ਕੋਰੇ ਗਿਆਨ ਵਿਚ **ਆਸਕਤ** ਹੋ ਜਾਂਦਾ ਹੈ ਅਤੇ ਆਸਕਤੀ ਉਸ ਦੇ ਬੰਧਨ ਦਾ ਕਾਰਨ ਬਣਦੀ ਹੈ, ਇਸ ਕਰਕੇ ਉਹ ਵੀ ਅੰਧਕਾਰ ਵਿਚ ਹੀ ਜਾਂਦਾ ਹੈ। ਪਰ ਵਿੱਦਿਆ ਅਤੇ ਅਵਿੱਦਿਆ ਦਾ ਫ਼ਲ ਇਕੋ ਜਿਹਾ ਨਹੀਂ ਹੁੰਦਾ। ਅਵਿੱਦਿਆ ਦੇ ਆਧਾਰ 'ਤੇ ਵਿਅਕਤੀ ਸੰਸਾਰ ਵਿਚ ਜਨਮ ਲੈਂਦਾ ਹੈ ਅਤੇ ਵਿੱਦਿਆ ਰਾਹੀਂ ਅਮਰ ਹੋ ਸਕਦਾ ਹੈ। ਇਸ ਕਰਕੇ ਸੰਸਾਰ ਵਿਚ ਜਨਮ ਲੈਣ ਤੋਂ ਬਾਅਦ ਮਨੁਖ ਨੂੰ ਸੱਚੀ-ਵਿੱਦਿਆ ਜਾਂ **ਆਤਮ-ਵਿੱਦਿਆ** ਪ੍ਰਾਪਤ ਕਰਨੀ ਚਾਹੀਦੀ ਹੈ। ਆਤਮ ਗਿਆਨ ਨਾਲ ਹੀ ਵਿਅਕਤੀ ਬ੍ਰਹਮ ਗਿਆਨ ਦੀ **ਅਨੁਭੂਤੀ** ਕਰ ਸਕਦਾ ਹੈ।

ਈਸ਼ ਉਪਨਿਸ਼ਦ īš upnišad

ਸ਼ੁਕਲ šukal

ਯਜੁਰ ਵੇਦ yajur ved

ਸ਼ਾਂਤੀਪਾਠ šãtīpāṭh

ਈਸ਼ īš

ਜਗਤ jagt

ਵਿਆਪਕ wiāpak

ਮੋਹ mó

ਭੋਗ pòg

ਜੀਵਾਂ jīwã

ਆਤਮ ātam

ਘਿਰਣਾ kìrṇā

ਗਿਆਨੀ giānī

ਦਰਸ਼ਨ daršan

ਅਵਿੱਦਿਆ a'widdiā

ਉਪਾਸਨਾ upāsnā

ਅੰਧਕਾਰ ã̀dkār

ਵਿੱਦਿਆ widdiā

ਰਤ rat

ਆਸਕਤ āsakt

ਆਤਮ-ਵਿੱਦਿਆ ātam widdiā

ਅਨੁਭੂਤੀ anupū̀tī

**ਕਠ ਉਪਨਿਸ਼ਦ** kaṭh upnišd
ਨਾਂਵ ਪੁਲਿੰਗ

ਸ਼ਾਂਤੀਪਾਠ ਤੋਂ ਇਲਾਵਾ ਇਸ ਵਿਚ ਦੋ ਅਧਿਆਇ ਹਨ। ਪਹਿਲੇ ਅਧਿਆਇ ਵਿਚ 3 **ਵੱਲੀਆਂ** ਹਨ ਅਤੇ ਦੂਜੇ ਅਧਿਆਇ ਵਿਚ 6 ਵੱਲੀਆਂ ਹਨ। ਇਸ ਵਿਚ **ਵਾਜਸ਼੍ਰਵਸ** ਦੇ ਪੁੱਤਰ **ਨਚਿਕੇਤਾ** ਦੀ ਕਥਾ ਹੈ। **ਯਮ** ਅਤੇ ਨਚਿਕੇਤਾ ਦਾ ਸੰਵਾਦ ਇਸ ਦਾ ਮੁਖ ਵਿਸ਼ਾ ਹੈ। ਇਸ ਦਾ ਸੰਬੰਧ **ਸ਼ੁਕਲ ਯਜੁਰ ਵੇਦ** ਨਾਲ ਹੈ।
**ਯਮਰਾਜ** ਅਤੇ ਨਚਿਕੇਤਾ ਦੇ ਸੰਵਾਦ ਰੂਪ ਵਿਚ **ਬ੍ਰਹਮ ਵਿੱਦਿਆ** ਦਾ ਵਰਣਨ ਕੀਤਾ ਗਿਆ ਹੈ। ਵਰਣਨ ਦੀ ਸ਼ੈਲੀ ਬੜੀ ਹੀ ਸੁਬੋਧ ਅਤੇ ਸਰਲ ਹੈ। **ਭਗਵਦ ਗੀਤਾ** ਵਿਚ ਇਸ ਦੇ ਕਈ ਮੰਤਰਾਂ ਦਾ ਕਿਤੇ ਹੂ-ਬ-ਹੂ ਅਤੇ ਕਿਤੇ ਭਾਵਾਰਥ ਰੂਪ ਵਿਚ ਉਲੇਖ ਹੈ। ਨਚਿਕੇਤਾ ਜਦ ਦੇਖਦਾ ਹੈ ਕਿ ਯਗ ਸੰਪੰਨ ਹੋਣ ਉਪਰੰਤ ਉਸਦੇ ਪਿਤਾ ਬੁੱਢੀਆਂ ਅਤੇ ਬਿਮਾਰ ਗਊਆਂ ਤਾਂ ਬ੍ਰਾਹਮਣਾਂ ਨੂੰ ਦਾਨ ਵਿਚ ਦੇ ਰਹੇ ਹਨ ਪਰ ਦੁਧਾਰੂ ਗਊਆਂ ਉਸ ਵਾਸਤੇ ਰਖ ਰਹੇ ਹਨ ਤਾਂ ਉਸਨੂੰ ਚੰਗਾ ਨਹੀਂ ਲਗਦਾ। ਉਹ ਆਪਣੇ ਪਿਤਾ ਜੀ ਨੂੰ ਪੁੱਛਦਾ ਹੈ - ਪਿਤਾ ਜੀ ਤੁਸੀਂ ਮੈਨੂੰ ਕਿਸ ਨੂੰ ਦਾਨ ਵਿਚ ਦੇਵੋਗੇ? ਕਈ ਵਾਰ ਇਹ ਪ੍ਰਸ਼ਨ ਪੁੱਛਣ 'ਤੇ ਪਿਤਾ ਖਿਝ ਕੇ ਕਹਿ ਦਿੰਦੇ ਹਨ - ਮੈਂ ਤੈਨੂੰ ਮੌਤ ਨੂੰ ਦਾਨ

ਦੇਵਾਂਗਾ। ਇਹ ਸੁਣ ਕੇ ਨਚਿਕੇਤਾ ਸਿੱਧਾ ਯਮਰਾਜ ਦੇ ਦੁਆਰ 'ਤੇ ਪਹੁੰਚ ਜਾਂਦਾ ਹੈ। ਤਿੰਨ ਦਿਨ ਲਗਾਤਾਰ ਉਹ ਭੁੱਖਾ ਪਿਆਸਾ ਰਹਿ ਕੇ ਯਮਰਾਜ ਦੀ ਉਡੀਕ ਕਰਦਾ ਹੈ। ਤਿੰਨ ਦਿਨ ਮਗਰੋਂ ਜਦ ਯਮਰਾਜ ਵਾਪਸ ਆਉਂਦੇ ਹਨ ਤਾਂ ਉਹ ਤਿੰਨਾਂ ਦਿਨਾਂ ਦੇ ਉਪਵਾਸ ਦੇ ਬਦਲੇ ਤਿੰਨ ਵਰ ਦਿੰਦੇ ਹਨ।

ਨਚਿਕੇਤਾ ਨੇ ਜਿਹੜੇ ਤਿੰਨ ਵਰ ਮੰਗੇ, ਉਹਨਾਂ ਦੀ ਤਰਤੀਬ ਵੀ ਬੜੀ ਅਦਭੁਤ ਹੈ। ਨਚਿਕੇਤਾ ਨੇ ਜੋ ਪਹਿਲਾ ਵਰ ਮੰਗਿਆ ਉਹ ਸੀ – ਪਿਤਾ ਵਾਸਤੇ **ਸ਼ਾਂਤੀ**। ਦੂਸਰੇ ਵਰ ਰਾਹੀਂ ਉਸਨੇ **ਸਵਰਗ ਲੋਕ** ਦੀ ਪ੍ਰਾਪਤੀ ਦਾ ਸਾਧਨ **ਅਗਨੀ ਵਿਗਿਆਨ** ਦੀ ਮੰਗ ਕੀਤੀ। ਤੀਜੇ ਵਰ ਵਿਚ ਉਸ ਨੇ **ਆਤਮ–ਦਰਸ਼ਨ** ਦੀ ਮੰਗ ਕੀਤੀ। ਯਮਰਾਜ ਨੇ ਉਸ ਨੂੰ ਤਰ੍ਹਾਂ ਤਰ੍ਹਾਂ ਦੇ ਲਾਲਚ ਦਿੱਤੇ ਅਤੇ ਬੜੇ ਮਨਮੋਹਕ ਸਬਜ਼ਬਾਗ ਦਿਖਾਏ ਪਰ ਨਚਿਕੇਤਾ ਨੇ **ਆਤਮ–ਅੰਮ੍ਰਿਤ** ਹੀ ਮੰਗਿਆ। ਮਜਬੂਰ ਹੋ ਕੇ ਯਮਰਾਜ ਨੂੰ ਇਹ ਵਰ ਵੀ ਦੇਣਾ ਹੀ ਪਿਆ।

ਕਠ ਉਪਨਿਸ਼ਦ kaṭh upnišd

ਵੱਲੀਆਂ wallīã

ਵਾਜਸ਼੍ਰਵਸ wājšrawas

ਨਚਿਕੇਤਾ načiketā

ਯਮ yam

ਸ਼ੁਕਲ ਯਜੁਰ ਵੇਦ šukal yajur ved

ਯਮਰਾਜ yamrāj

ਬ੍ਰਹਮ ਵਿੱਦਿਆ brám widdiā

ਭਗਵਦ ਗੀਤਾ pàgwad gītā

ਸ਼ਾਂਤੀ šãtī

ਸਵਰਗ ਲੋਕ swarg lok

ਅਗਨੀ ਵਿਗਿਆਨ agnī wigiān

ਆਤਮ ਦਰਸ਼ਨ ātam daršan

ਆਤਮ ਅੰਮ੍ਰਿਤ ātam ãmrit

## ਕੇਨ ਉਪਨਿਸ਼ਦ ken upnišd

ਨਾਂਵ ਪੁਲਿੰਗ

ਇਸ **ਉਪਨਿਸ਼ਦ** ਦਾ ਸੰਬੰਧ **ਸਾਮ ਵੇਦ** ਦੀ **ਤਵਲਕਾਰ** ਸ਼ਾਖਾ ਨਾਲ ਹੈ। ਇਸ ਦੇ ਚਾਰ ਖੰਡ ਹਨ। ਸ਼ਾਂਤੀ ਪਾਠ ਤੋਂ ਇਲਾਵਾ ਚਾਰ ਖੰਡਾਂ ਵਿਚ ਕ੍ਰਮਾਨੁਸਾਰ 8, 5, 12, 9 ਮੰਤ੍ਰ ਹਨ। **ਪ੍ਰੇਰਕ ਦੇਵ** ਨੂੰ ਜਾਣਨ ਦੀ **ਜਿਗਿਆਸਾ** ਇਸ ਦਾ ਵਿਸ਼ਾ ਹੈ।

ਇਸ ਉਪਨਿਸ਼ਦ ਵਿਚ ਇਹ ਸਪਸ਼ਟ ਕੀਤਾ ਗਿਆ ਹੈ ਕਿ **ਵਾਕ**, **ਮਨ**, **ਚਕਸ਼ੂ**, **ਸ਼੍ਰੋਤ੍ਰ** ਅਤੇ **ਪ੍ਰਾਣ** ਵਿਚ ਜਿਹੜੀ **ਬੋਲਣ**, **ਮਨਨ** ਕਰਨ, **ਵੇਖਣ**, **ਸੁਣਨ** ਅਤੇ **ਜੀਊਣ** ਦੀ ਸ਼ਕਤੀ ਹੈ, ਉਹੀ **ਬ੍ਰਹਮ** ਹੈ ਅਤੇ ਉਹ ਬ੍ਰਹਮ ਨਹੀਂ ਹੈ

ਜਿਸ ਦੀ ਲੋਕ ਪੂਜਾ ਕਰਦੇ ਹਨ। ਇਸੇ ਉਪਨਿਸ਼ਦ ਦੇ ਦੂਜੇ ਭਾਗ ਵਿਚ ਪ੍ਰਤੀਕਾਤਮਕ ਢੰਗ ਨਾਲ ਇਹ ਦੱਸਿਆ ਗਿਆ ਹੈ ਕਿ **ਪ੍ਰਕ੍ਰਿਤੀ** ਦੀ **ਅਗਨੀ**, **ਵਾਯੂ** ਆਦਿ ਤੱਤਾਂ ਵਿਚ ਜਿਸ ਸ਼ਕਤੀ ਦਾ ਅਨੁਭਵ ਹੁੰਦਾ ਹੈ, ਉਹ ਬ੍ਰਹਮ ਦਾ ਹੀ ਰੂਪ ਹੈ ਅਤੇ ਬ੍ਰਹਮ ਹੀ ਮਨਨ ਕਰਨ ਯੋਗ ਹੈ। ਜਿਹੜਾ ਇਹ ਮੰਨਦਾ ਹੈ ਕਿ 'ਮੈਂ ਜਾਣਦਾ ਹਾਂ' ਉਹ ਥੋੜ੍ਹਾ ਜਾਣਦਾ ਹੈ। ਬ੍ਰਹਮ ਨੇ ਦੇਵਤਿਆਂ ਵਾਸਤੇ ਜਿਤ ਪ੍ਰਾਪਤ ਕੀਤੀ। ਬ੍ਰਹਮ ਦੀ ਜਿਤ ਨਾਲ ਦੇਵਤਿਆਂ ਦਾ ਮਾਣ ਵਧਿਆ। ਉਹਨਾਂ ਨੇ ਸੋਚਿਆ ਕਿ - "ਇਹ ਸਾਡੀ ਹੀ ਜਿਤ ਹੈ, ਇਹ ਸਾਡੀ ਹੀ ਮਹਿਮਾ ਹੈ।" ਬ੍ਰਹਮ ਦੇਵਤਿਆਂ ਦੇ ਇਸ ਭਾਵ ਨੂੰ ਜਾਣ ਗਿਆ ਅਤੇ ਉਹਨਾਂ ਦੇ ਸਾਹਮਣੇ ਪ੍ਰਗਟ ਹੋਇਆ ਪਰ ਦੇਵਤੇ ਉਸਨੂੰ ਸਮਝ ਨਾ ਸਕੇ। ਉਹ ਆਪਸ ਵਿਚ ਸੋਚਣ ਲੱਗੇ ਕਿ ਇਹ **ਯਕਸ਼** ਕੌਣ ਹੈ? **ਅਗਨੀ** ਅਤੇ **ਵਾਯੂ ਦੇਵਤਾ** ਨੂੰ ਇਹ ਅਹਿਸਾਸ ਕਰਾ ਦੇਣ ਮਗਰੋਂ ਕਿ ਉਹਨਾਂ ਦੀ ਆਪਣੀ ਕੋਈ ਸ਼ਕਤੀ ਨਹੀਂ ਹੈ ਤਾਂ **ਇੰਦਰ** ਨੇ ਵੀ ਯਤਨ ਕੀਤਾ ਕਿ ਪਤਾ ਕਰ ਸਕੇ ਕਿ ਉਹ ਯਕਸ਼ ਕੌਣ ਹੈ? ਜਦੋਂ ਇੰਦਰ ਉਸ ਦੇ ਨੇੜੇ ਆਇਆ ਤਾਂ ਯਕਸ਼ ਗਾਇਬ ਹੋ ਗਿਆ। ਉਸੇ ਵੇਲੇ ਅਕਾਸ਼ ਵਿੱਚ ਬੜੀ ਸ਼ੋਭਾ ਵਾਲੀ **ਉਮਾ ਦੇਵੀ** ਪ੍ਰਗਟ ਹੋਈ। ਇੰਦਰ ਨੇ ਉਸ ਨੂੰ ਯਕਸ਼ ਬਾਰੇ ਪੁੱਛਿਆ ਤਾਂ ਉਹ ਬੋਲੀ, "ਇਹ ਬ੍ਰਹਮ ਸੀ, ਬ੍ਰਹਮ ਦੀ ਇਸ ਜਿਤ ਨਾਲ ਤੁਹਾਡਾ ਮਾਣ ਵਧਿਆ ਹੈ।" ਬ੍ਰਹਮ ਨੂੰ ਯਕਸ਼ ਦੇ ਰੂਪ ਵਿਚ ਵੇਖਣ ਦੇ ਕਾਰਨ ਅਗਨੀ, ਵਾਯੂ ਅਤੇ ਇੰਦਰ ਦੂਜੇ ਦੇਵਤਿਆਂ ਤੋਂ ਉੱਤਮ ਮੰਨੇ ਜਾਂਦੇ ਹਨ।

ਕੇਨ ਉਪਨਿਸ਼ਦ ken upnišd

ਉਪਨਿਸ਼ਦ upnišd

ਸਾਮ ਵੇਦ sām ved

ਤਵਲਕਾਰ twalkār

ਪ੍ਰੇਰਕ ਦੇਵ prerak dev

ਜਿਗਿਆਸਾ jigiāsā

ਵਾਕ wāk

ਮਨ man

ਚਕਸ਼ੂ čakšū

ਸ਼੍ਰੋਤ੍ਰ šrotra

ਪ੍ਰਾਣ prāṇ

ਬੋਲਣ bolaṇ

ਮਨਨ manan

ਵੇਖਣ wekhaṇ

ਸੁਣਨ suṇan

ਜੀਊਣ jīūṇ

ਬ੍ਰਹਮ brám

ਪ੍ਰਕ੍ਰਿਤੀ prakritī

ਅਗਨੀ agnī

ਵਾਯੂ wayū

ਯਕਸ਼ yakš

ਇੰਦਰ ĭdar

ਉਮਾ ਦੇਵੀ umā devī

**ਪ੍ਰਸ਼ਨ ਉਪਨਿਸ਼ਦ** prašn upnišd
ਨਾਂਵ ਪੁਲਿੰਗ

ਇਸ ਉਪਨਿਸ਼ਦ ਦਾ ਵਿਸ਼ਾ **ਭਰਦ੍ਵਾਜ** ਆਦਿ ਛੇ ਜਿਗਿਆਸੂਆਂ ਵਲੋਂ **ਪਿੱਪਲਾਦ ਰਿਸ਼ੀ** ਤੋਂ **ਬ੍ਰਹਮ** ਬਾਰੇ ਸਭ ਕੁਛ ਜਾਣਨ ਦੀ ਇੱਛਾ ਹੈ। ਇਸ ਵਿਚ ਕੁਲ 6 ਪ੍ਰਸ਼ਨਾਂ ਬਾਰੇ ਚਰਚਾ ਹੈ। ਇਹ ਪ੍ਰਸ਼ਨ ਹਨ : **ਪ੍ਰਜਾ** ਦੀ **ਉਤਪੱਤੀ** ਕਿੱਥੋਂ ਹੁੰਦੀ ਹੈ? ਕਿੰਨੇ ਦੇਵਤਾ ਪ੍ਰਜਾ ਨੂੰ ਧਾਰਨ ਕਰਦੇ ਹਨ? ਕਿਹੜੇ ਇਸ ਨੂੰ **ਪ੍ਰਕਾਸ਼ਿਤ** ਕਰਦੇ ਹਨ, ਇਹਨਾਂ ਵਿਚੋਂ ਕਿਹੜਾ ਸ੍ਰੇਸ਼ਠ ਹੈ? ਇਹ **ਪ੍ਰਾਣ** ਕਿੱਥੋਂ ਪੈਦਾ ਹੁੰਦਾ ਹੈ, ਕਿਸ ਤਰ੍ਹਾਂ ਇਸ ਸਰੀਰ ਵਿਚ ਆਉਂਦਾ ਹੈ। ਆਪਣਾ ਵਿਭਾਗ ਕਰਕੇ ਇਹ ਕਿਵੇਂ ਰਹਿੰਦਾ ਹੈ, ਕਿਸ ਦੇ ਦੁਆਰਾ ਇਹ ਸਰੀਰ ਤੋਂ ਬਾਹਰ ਆਉਂਦਾ ਹੈ, ਬਾਹਰ ਦੇ ਜਗਤ ਨੂੰ ਇਹ ਕਿਵੇਂ ਧਾਰਨ ਕਰਦਾ ਹੈ ਅਤੇ **ਅਧਿਆਤਮਕ** ਤੱਤਾਂ ਨੂੰ ਵੀ ਕਿਵੇਂ ਧਾਰਨ ਕਰਦਾ ਹੈ? ਇਸ **ਪੁਰਖ** ਵਿਚ ਕੌਣ **ਸੌਂਦੇ** ਹਨ; ਕੌਣ ਇਸ ਵਿਚ **ਜਾਗਦੇ** ਹਨ, ਇਹ ਦੇਵ ਕੌਣ ਹੈ ਜਿਹੜਾ **ਸੁਪਨਿਆਂ** ਨੂੰ ਵੇਖਦਾ ਹੈ; ਕਿਸ ਨੂੰ **ਸੁਖ** ਹੁੰਦਾ ਹੈ ਅਤੇ ਕਿਸ ਵਿਚ ਸਾਰੇ ਪ੍ਰਾਣ ਰਹਿੰਦੇ ਹਨ? ਮਨੁੱਖਾਂ ਵਿਚੋਂ ਕਿਹੜਾ ਮਰਨ ਵੇਲੇ ਤਕ **ਓਅੰਕਾਰ** ਦਾ ਧਿਆਨ ਕਰਦਾ ਹੈ, ਉਹ ਉਸ ਧਿਆਨ ਦੇ ਪ੍ਰਭਾਵ ਨਾਲ ਕਿਹੜੇ ਲੋਕ ਨੂੰ ਪ੍ਰਾਪਤ ਕਰਦਾ ਹੈ? **ਸੋਲਾਂ ਕਲਾਂ** ਵਾਲਾ

ਪੁਰਸ਼ ਕੌਣ ਹੈ? ਇਸ ਉਪਨਿਸ਼ਦ ਦਾ ਸੰਬੰਧ **ਅਥਰਵ ਵੇਦ** ਨਾਲ ਹੈ।

ਪ੍ਰਸ਼ਨ ਉਪਨਿਸ਼ਦ prašn upnišd

ਭਰਦ੍ਵਾਜ pàrdwāj

ਪਿੱਪਲਾਦ ਰਿਸ਼ੀ piplād rišī

ਬ੍ਰਹਮ brám

ਪ੍ਰਜਾ prajā

ਉਤਪੱਤੀ utpatī

ਪ੍ਰਕਾਸ਼ਿਤ prakāšīt

ਪ੍ਰਾਣ prāṇ

ਅਧਿਆਤਮਕ adiȁtmak

ਪੁਰਖ purkh

ਸੌਂਦੇ sɔ̃de

ਜਾਗਦੇ jāgde

ਸੁਪਨਿਆਂ supniā̃

ਸੁਖ sukh

ਓਅੰਕਾਰ oãkār

ਸੋਲਾਂ ਕਲਾਂ solã̄ kalã̄

ਅਥਰਵ ਵੇਦ a'tharv ved

**ਮੁੰਡਕ ਉਪਨਿਸ਼ਦ** mũḍak upnišd
ਨਾਂਵ ਪੁਲਿੰਗ

ਇਸ ਉਪਨਿਸ਼ਦ ਦਾ ਸੰਬੰਧ **ਅਥਰਵ ਵੇਦ** ਨਾਲ ਹੈ। ਸ਼ਾਂਤੀ ਪਾਠ ਤੋਂ ਇਲਾਵਾ ਇਸ ਵਿਚ ਤਿੰਨ **ਮੁੰਡਕ** ਹਨ ਅਤੇ ਹਰ ਮੁੰਡਕ ਵਿਚ ਦੋ **ਖੰਡ** ਹਨ। ਉਪਨਿਸ਼ਦ ਕੀ ਹੁੰਦਾ ਹੈ? ਇਹ ਦੱਸਣ ਤੋਂ ਬਾਅਦ ਗ੍ਰੰਥ ਦੇ ਅਰੰਭ ਵਿਚ ਹੀ ਗ੍ਰੰਥ ਵਿਚ ਵਰਣਿਤ ਵਿੱਦਿਆ ਦੀ **ਆਚਾਰਯ ਪਰੰਪਰਾ**
ਦਿੱਤੀ ਗਈ ਹੈ। ਦੱਸਿਆ ਗਿਆ ਹੈ ਕਿ ਇਹ ਵਿੱਦਿਆ **ਬ੍ਰਹਮਾ** ਜੀ ਨੇ ਆਪਣੇ ਵੱਡੇ ਪੁੱਤਰ **ਅਥਰਵਾ** ਨੂੰ ਦਿੱਤੀ। ਅਥਰਵਾ ਨੇ ਇਹ **ਬ੍ਰਹਮ-ਵਿੱਦਿਆ ਅੰਗੀ** ਨੂੰ ਦਿੱਤੀ। ਅੰਗੀ ਨੇ ਇਹ ਵਿੱਦਿਆ **ਭਾਰਦਵਾਜ ਸਤਵਹ** ਨੂੰ ਪ੍ਰਦਾਨ ਕੀਤੀ। ਭਾਰਦਵਾਜ ਨੇ **ਅੰਗੀਰਾ** ਨੂੰ ਇਹ ਵਿੱਦਿਆ ਪ੍ਰਦਾਨ ਕੀਤੀ। **ਸ਼ੌਨਿਕ** ਨੇ ਅੰਗੀਰਾਹ ਦੇ ਕੋਲ ਜਾ ਕੇ ਪੁੱਛਿਆ, "ਭਗਵਨ! ਕਿਸ ਨੂੰ ਜਾਣ ਲਿਆ ਜਾਵੇ ਤਾਂ ਇਹ ਸਭ ਕੁਝ ਜਾਣ ਲਿਆ ਜਾਂਦਾ ਹੈ। ਉਸਨੇ ਉੱਤਰ ਦਿੱਤਾ, "ਦੋ ਵਿੱਦਿਆਵਾਂ ਜਾਨਣ ਯੋਗ ਹਨ - **ਪਰਾ** ਅਤੇ **ਅਪਰਾ**।" ਪਰਾ ਦਾ ਭਾਵ ਹੈ **ਪਰਮ ਆਤਮ ਵਿੱਦਿਆ** ਅਤੇ ਅਪਰਾ ਦਾ ਅਰਥ ਹੈ ਧਰਮ, ਅਧਰਮ ਦੇ ਸਾਧਨ ਅਤੇ ਉਹਨਾਂ ਦੇ ਫ਼ਲ ਨਾਲ ਸੰਬੰਧ ਰੱਖਣ ਵਾਲੀ ਵਿੱਦਿਆ। ਇਹਨਾਂ ਵਿਚ **ਰਿਗ ਵੇਦ**, **ਯਜੁਰ ਵੇਦ**, **ਸਾਮ ਵੇਦ**, **ਅਥਰਵ ਵੇਦ**, **ਸ਼ਿਕਸ਼ਾ**, **ਕਲਪ**, **ਵਿਆਕਰਨ**, **ਨਿਰੁਕਤ**, **ਛੰਦ** ਅਤੇ **ਜਯੋਤਿਸ਼** - ਇਹ ਅਪਰਾ ਹੈ ਅਤੇ ਜਿਸ ਨਾਲ ਉਸ **ਅਕਸ਼ਰ** ਪਰਮਾਤਮਾ ਦਾ ਗਿਆਨ ਹੁੰਦਾ ਹੈ, ਉਹ ਪਰਾ ਹੈ।

ਮੁੰਡਕ ਉਪਨਿਸ਼ਦ mũḍak upnišd

ਅਥਰਵ ਵੇਦ a'tharv ved

ਮੁੰਡਕ mũḍak

ਖੰਡ khãḍ

ਆਚਾਰਯ ਪਰੰਪਰਾ āčāriā prãparā

ਬ੍ਰਹਮਾ brámā

ਅਥਰਵਾ a'tharvā

ਬ੍ਰਹਮ-ਵਿੱਦਿਆ brám widdiā

ਅੰਗੀ ãgī

ਭਾਰਦਵਾਜ pȁrdwāj

ਸਤਵਹ satwah

ਅੰਗੀਰਾ ãgīrā

ਸ਼ੌਨਿਕ šɔnik

ਪਰਾ parā

ਅਪਰਾ aprā

ਪਰਮ ਆਤਮ ਵਿੱਦਿਆ parm ātam widdiā

ਰਿਗਵੇਦ rig ved

ਯਜੁਰਵੇਦ yajur ved

ਸਾਮਵੇਦ sām ved

ਅਥਰਵਵੇਦ a'tharv ved

ਸ਼ਿਕਸ਼ਾ šikšā

ਕਲਪ kalp

ਵਿਆਕਰਨ wiākarn

ਨਿਰੁਕਤ nirukt

ਛੰਦ čhãd

ਜਯੋਤਿਸ਼ jyotiš

ਅਕਸ਼ਰ akšar

**ਮਾਂਡੂਕਯ** mãḍūkay
ਨਾਂਵ ਪੁਲਿੰਗ

ਇਸ ਉਪਨਿਸ਼ਦ ਦਾ ਸੰਬੰਧ **ਅਥਰਵ ਵੇਦ** ਨਾਲ ਹੈ। ਇਸ ਵਿਚ ਕੁਲ ਬਾਰਾਂ ਮੰਤਰ ਹਨ ਅਤੇ **ਓਮ** ਬਾਰੇ ਚਰਚਾ ਹੈ। ਓਮ ਅਖਰ ਹੀ ਸਭ ਕੁਝ ਹੈ, ਉਸ ਦੀ ਵਿਆਖਿਆ ਹੈ ਕਿ ਭੂਤ, ਵਰਤਮਾਨ ਅਤੇ ਭਵਿਖ ਸਭ **ਓਅੰਕਾਰ** ਹੀ ਹੈ। ਇਹ ਸਭ ਕੁਝ **ਬ੍ਰਹਮ** ਹੈ, ਇਹ ਆਤਮਾ ਬ੍ਰਹਮ ਹੈ। ਆਤਮਾ ਦੇ ਚਾਰ **ਪਾਦ** ਹਨ - **ਵੈਸ਼੍ਵਾਨਰ** ਨਾਮ ਵਾਲਾ ਪਹਿਲਾ ਪਾਦ ਹੈ। ਇਹ **ਜਾਗ੍ਰਤ ਸਥਾਨ** ਵਾਲਾ ਹੈ, **ਬਾਹਰ ਬੁੱਧੀ** ਵਾਲਾ ਹੈ, **ਸਤ** ਅੰਗਾਂ ਵਾਲਾ ਹੈ, ਜਿਨ੍ਹਾਂ ਨੂੰ **ਦਿਯੂਲੋਕ**, **ਸੂਰਜ**, **ਵਾਯੂ**, **ਆਕਾਸ਼**, **ਅਗਨੀ**, **ਕਾਲ** ਅਤੇ **ਪ੍ਰਿਥਵੀ** ਕਿਹਾ ਜਾ ਸਕਦਾ ਹੈ ਜਾਂ ਜਿਨ੍ਹਾਂ ਨੂੰ **ਮੱਥਾ**, **ਅੱਖਾਂ**, **ਪ੍ਰਾਣ**, **ਦੇਹ**, **ਮਧ ਭਾਗ**, **ਪੈਰ** ਅਤੇ **ਮੂੰਹ** ਕਿਹਾ ਜਾ ਸਕਦਾ ਹੈ। ਇਹ **ਉੱਨੀ ਮੂੰਹਾਂ** ਵਾਲਾ ਹੈ ਜਿਨ੍ਹਾਂ ਨੂੰ **ਪੰਜ ਗਿਆਨ ਇੰਦਰੀਆਂ**, **ਪੰਜ ਕਰਮ ਇੰਦਰੀਆਂ**, **ਪੰਜ ਪ੍ਰਾਣ** ਅਤੇ **ਚਾਰ** ਤਰ੍ਹਾਂ ਦੇ **ਅੰਤਹਕਰਨ** ਮੰਨਿਆ ਜਾ ਸਕਦਾ ਹੈ ਅਤੇ ਇਹ **ਸਥੂਲ** ਪਦਾਰਥਾਂ ਦਾ ਭੋਗ ਕਰਨ ਵਾਲਾ ਹੈ। **ਤੈਜਸ** ਨਾਮ ਵਾਲਾ ਦੂਜਾ ਪਾਦ ਹੈ। ਇਹ **ਸੁਪਨ ਸਥਾਨ** ਵਾਲਾ ਹੈ, ਇਹ **ਅੰਤਰ ਬੁੱਧੀ** ਵਾਲਾ ਹੈ, ਸਤ ਅੰਗਾਂ ਵਾਲਾ ਹੈ, ਉੱਨੀ ਮੂੰਹਾਂ ਵਾਲਾ ਹੈ ਅਤੇ **ਸੂਖਮ** ਵਾਸਨਾਵਾਂ ਦਾ ਭੋਗ ਕਰਦਾ ਹੈ। ਤੀਜਾ ਪਾਦ **ਪ੍ਰਾਗਿਅ** ਹੈ। ਉਸ ਅਵਸਥਾ ਵਿਚ ਇਹ **ਸੁੱਤਾ ਹੋਇਆ** ਕਿਸੇ ਪਦਾਰਥ ਦੀ ਇੱਛਾ ਨਹੀਂ ਕਰਦਾ ਅਤੇ ਨਾ ਕਿਸੇ ਸੁਪਨੇ ਨੂੰ ਵੇਖਦਾ ਹੈ। ਉਸ ਅਵਸਥਾ ਨੂੰ

**ਸੁਸ਼ੁਪਤੀ** ਕਿਹਾ ਜਾਂਦਾ ਹੈ। ਇਹ ਸੁਸ਼ੁਪਤੀ ਸਥਾਨ ਵਾਲਾ ਹੈ। ਸਭ ਨਾਲ **ਇਕ ਰੂਪ** ਹੋ ਜਾਂਦਾ ਹੈ। **ਪ੍ਰਗਿਆਨਘਨ** ਹੈ, **ਆਨੰਦਮਯ** ਹੈ, ਆਨੰਦ ਦਾ ਭੋਗ ਕਰਨ ਵਾਲਾ ਹੈ ਅਤੇ ਚੇਤਨਾ ਮੂੰਹ ਵਾਲਾ ਹੈ। ਇਹ **ਸਰਵੇਸ਼੍ਵਰ** ਹੈ, ਇਹ **ਸਰਵੱਗ** ਹੈ, ਇਹ **ਅੰਤਰਯਾਮੀ** ਹੈ, ਇਹ ਸਾਰੇ ਜਗਤ ਦਾ ਕਾਰਨ ਹੈ ਅਤੇ ਇਸ ਤੋਂ ਹੀ ਸਾਰੇ **ਚੇਤਨ** ਅਤੇ **ਅਚੇਤਨ** ਭੂਤਾਂ ਦੀ **ਉਤਪਤੀ** ਅਤੇ **ਨਾਸ਼** ਹੁੰਦਾ ਹੈ।

ਉਸ ਦਾ ਜਿਹੜਾ ਚੌਥਾ ਪਾਦ ਹੈ ਉਹ ਨਾ **ਅੰਤਰਬੁੱਧੀ** ਵਾਲਾ ਹੈ, ਨਾ ਬਾਹਰਬੁੱਧੀ ਵਾਲਾ ਹੈ ਅਤੇ ਨਾ ਹੀ ਦੋਹਾਂ ਬੁੱਧੀਆਂ ਵਾਲਾ ਹੈ। ਨਾ ਪ੍ਰਗਿਆਨਘਨ ਹੈ, ਨਾ ਪ੍ਰਗਿਆ ਹੈ ਤੇ ਨਾ ਅਪ੍ਰਗਿਅ ਹੈ। ਉਹ **ਅਦ੍ਰਿਸ਼ਟ** ਹੈ, **ਵਿਵਹਾਰ** ਤੋਂ ਪਰ੍ਹਾਂ ਹੈ, **ਪਕੜ** ਤੋਂ ਪਰ੍ਹਾਂ ਹੈ, **ਲਕਸ਼ਣ** ਰਹਿਤ ਹੈ, **ਵਿਚਾਰ** ਤੋਂ ਪਰ੍ਹਾਂ ਹੈ, **ਸ਼ਬਦ- ਗਿਆਨ** ਤੋਂ ਪਰ੍ਹਾਂ ਹੈ, ਇਕ ਆਤਮਾ ਦੇ ਵਿਚਾਰ ਦਾ ਸਾਰ ਹੈ, ਸਾਰੇ **ਜਗਤਰੂਪੀ ਪ੍ਰਪੰਚ** ਤੋਂ ਪਰ੍ਹਾਂ ਹੈ, **ਸ਼ਾਂਤ** ਹੈ, **ਸ਼ਿਵ** ਹੈ ਅਤੇ **ਅਦ੍ਵੈਤ** ਹੈ। ਉਹੀ **ਆਤਮਾ** ਹੈ ਅਤੇ ਉਹੀ ਜਾਣਨਯੋਗ ਹੈ।

ਇਸ ਤਰ੍ਹਾਂ ਇਸ ਆਤਮਾ ਦੀ ਤੁਲਨਾ ਅੱਖਰਾਂ ਦੇ ਅਨੁਸਾਰ **ਓਅੰਕਾਰ** ਦੀਆਂ ਮਾਤਰਾਵਾਂ ਨਾਲ ਕੀਤੀ ਜਾਂਦੀ ਹੈ ਕਿਉਂਕਿ ਪਾਦ ਹੀ ਮਾਤਰਾ ਹੈ ਅਤੇ ਮਾਤਰਾ ਹੀ ਪਾਦ ਹਨ ਜਿਹੜੇ ਕਿ ਅਕਾਰ, ਉਕਾਰ ਅਤੇ ਮਕਾਰ ਹਨ। ਓਅੰਕਾਰ ਆਤਮਾ ਹੀ ਹੈ। ਜਿਹੜਾ ਉਪਾਸਕ ਇਸ ਰਹਸ ਨੂੰ ਜਾਣਦਾ ਹੈ, ਉਹ ਆਤਮਾ ਦੁਆਰਾ ਆਤਮਾ ਵਿਚ ਸਦਾ ਲਈ ਪ੍ਰਵੇਸ਼ ਕਰ ਜਾਂਦਾ ਹੈ।

ਮਾਂਡੂਕਯ mā̃ḍūkay

ਅਥਰਵ ਵੇਦ a'tharv ved

ਓਮ om

ਓਅੰਕਾਰ oā̃kār

ਪਾਦ pād

ਜਾਗ੍ਰਤ ਸਥਾਨ jāgrat sthān

ਬਾਹਰ ਬੁੱਧੀ bāhar búddī

ਸਤ sat

ਦਿਯੂਲੋਕ diyūlok

ਸੂਰਜ sūraj

ਵਾਯੂ wāyū

ਆਕਾਸ਼ ākāš̆

ਅਗਨੀ agnī

ਕਾਲ kāl

ਪ੍ਰਿਥਵੀ prithwī

ਮੱਥਾ matthā

ਅੱਖਾਂ akkhā̃

ਪ੍ਰਾਣ prāṇ

ਦੇਹ dé

ਮਧ ਭਾਗ mád pàg

ਉੱਨੀ ਮੂੰਹਾਂ unnī mũhã̄

ਗਿਆਨ ਇੰਦਰੀਆਂ giān indrīã̄

ਕਰਮ ਇੰਦਰੀਆਂ karm indrīã̄

ਪ੍ਰਾਣ prāṇ

ਅੰਤਹਕਰਨ ãtɛ́karn

ਚਾਰ čār

ਤੈਜਸ tɛjas

ਸੁਪਨ ਸਥਾਨ supan sthān

ਅੰਤਰ ਬੁੱਧੀ ãtar búddī

ਪ੍ਰਾਗਿਅ prāgia

ਸੁੱਤਾ ਹੋਇਆ suttā hoiā

ਸੁਸ਼ੁਪਤੀ sušuptī

ਪ੍ਰਗਿਆਨਘਨ pragiānkàn

ਆਨੰਦਮਯ ānãdmay

ਸਰਵੇਸ਼੍ਵਰ sarweśwar

ਸਰਵੱਗ sarwag

ਅੰਤਰਯਾਮੀ ãtaryāmī

ਪ੍ਰਗਿਆ pragiā

ਉਤਪਤੀ utpatī

ਨਾਸ਼ nāš

ਅਦ੍ਰਿਸ਼ਟ adrišṭ

ਵਿਵਹਾਰ wiwhār

ਲਕਸ਼ਣ lakšaṇ

ਸ਼ਬਦ ਗਿਆਨ šabad giān

ਜਗਤਰੂਪੀ ਪ੍ਰਪੰਚ jagtrūpī prapãč

ਸ਼ਾਂਤ šā̃t

ਸ਼ਿਵ šiv

ਅਦ੍ਵੈਤ adwɛt

ਆਤਮਾ ātmā

**ਉਪਮਾ** upmā
ਨਾਂਵ ਇਸਤਰੀਲਿੰਗ
ਮਹਿਮਾ, ਵਡਿਆਈ

**ਉਪਮਾ ਜਾਤ** upmā jāt

ਉਸ ਕਰਤਾਰ ਦੀ ਉਪਮਾ/ਸਿਫ਼ਤ ਸਾਲਾਹ ਵਿਚ ਪ੍ਰਭ ਚਰਨ ਕਮਲ ਅਪਾਰ ਹੈ। ਹਰਿ ਨਾਮ ਰਸਨਾ ਕਹਨ/ ਮਲ ਪਾਪ ਕਲਮਲ ਦਹਨ ਦਾ ਵਿਰੋਧ ਹੈ। ਇਸ ਉਪਮਾ ਵਿਚ ਸੰਤ ਉਧਾਰਿ ਹੈ। ਨਿਰਮਲ ਰੀਤ ਹੈ। ਇਤ ਊਤ ਮਨੁਖ ਡੋਲਦਾ ਨਹੀਂ। ਦੁਖ/ਦਰਦ ਦਾ ਨਿਵਾਰ ਹੁੰਦਾ ਹੈ। ਜਲ ਥਲ ਮਹੀਅਲ ਹੁੰਦੇ ਹਨ।

**ਉਪਮਾ ਜਾਤ** ਨ ਕਹੀ ਮੇਰੇ ਪ੍ਰਭ ਕੀ ਉਪਮਾ ਜਾਤ ਨ ਕਹੀ ॥ ਤਜਿ ਆਨ **ਸਰਣਿ ਗਹੀ** ॥ ੧ ॥ ਰਹਾਉ ॥ ਪ੍ਰਭ

**ਚਰਨ ਕਮਲ ਅਪਾਰ** ॥ ਹਉ ਜਾਉ **ਸਦ ਬਲਿਹਾਰ** ॥ ਮਨਿ ਪ੍ਰੀਤਿ ਲਾਗੀ ਤਾਹਿ ॥ ਤਜਿ ਆਨ ਕਤਹਿ ਨ ਜਾਹਿ ॥ ੧ ॥ ਹਰਿ ਨਾਮ **ਰਸਨਾ** ਕਹਨ ॥ ਮਲ ਪਾਪ **ਕਲਮਲ ਦਹਨ** ॥ ਚੜਿ ਨਾਵ **ਸੰਤ ਉਧਾਰਿ** ॥ **ਭੈ ਤਰੇ ਸਾਗਰ ਪਾਰਿ** ॥ ੨ ॥ ਮਨਿ ਡੋਰਿ ਪ੍ਰੇਮ ਪਰੀਤਿ ॥ ਇਹ ਸੰਤ **ਨਿਰਮਲ ਰੀਤਿ** ॥ ਤਜਿ ਗਏ **ਪਾਪ ਬਿਕਾਰ** ॥ ਹਰਿ ਮਿਲੇ ਪ੍ਰਭ ਨਿਰੰਕਾਰ ॥ ੩ ॥ **ਪ੍ਰਭ ਪੇਖੀਐ ਬਿਸਮਾਦ** ॥ **ਚਖਿ ਅਨਦ** ਪੂਰਨ ਸਾਦ ॥ ਨਹ ਡੋਲੀਐ **ਇਤ ਊਤ** ॥ ਪ੍ਰਭ ਬਸੇ ਹਰਿ **ਹਰਿ ਚੀਤ** ॥ ੪ ॥ ਤਿਨ੍ ਨਾਹਿ **ਨਰਕ ਨਿਵਾਸੁ** ॥ ਨਿਤ ਸਿਮਰਿ **ਪ੍ਰਭ ਗੁਣਤਾਸੁ** ॥ ਤੇ ਜਮੁ ਨ **ਪੇਖਹਿ ਨੈਨ** ॥ ਸੁਨਿ ਮੋਹੇ **ਅਨਹਤ ਬੈਨ** ॥ ੫ ॥ ਹਰਿ ਸਰਣਿ ਸੂਰ ਗੁਪਾਲ ॥ ਪ੍ਰਭ ਭਗਤ ਵਸਿ

ਦਇਆਲ ॥ ਹਰਿ **ਨਿਗਮ** ਲਹਹਿ ਨ ਭੇਵ ॥ ਨਿਤ ਕਰਹਿ ਮੁਨਿ ਜਨ ਸੇਵ ॥ ੬ ॥ ਦੁਖ ਦੀਨ **ਦਰਦ ਨਿਵਾਰ** ॥ ਜਾ ਕੀ ਮਹਾ **ਬਿਖੜੀ ਕਾਰ** ॥ ਤਾ ਕੀ ਮਿਤਿ ਨ ਜਾਨੈ ਕੋਇ ॥ **ਜਲਿ ਥਲਿ ਮਹੀਅਲਿ** ਸੋਇ ॥ ੭ ॥ ਕਰਿ **ਬੰਦਨਾ** ਲਖ ਬਾਰ ॥ ਥਕਿ ਪਰਿਓ ਪ੍ਰਭ ਦਰਬਾਰ ॥ ਪ੍ਰਭ ਕਰਹੁ ਸਾਧੂ ਧੂਰਿ ॥ ਨਾਨਕ ਮਨਸਾ ਪੂਰਿ ॥ ੮ ॥ ੧ ॥

ਅ.ਗ.ਮ.ਪ, ੮੩੭

ਉਪਮਾ upmā

ਜਾਤ jāt

ਸਰਣਿ ਗਹੀ sarṇ gahī

ਚਰਨ ਕਮਲ ਅਪਾਰ čarn kamal apār

ਸਦ ਬਲਿਹਾਰ sad balihār

ਰਸਨਾ rasnā

ਕਲਮਲ ਦਹਨ kalmal dɛhan

ਸੰਤ ਉਧਾਰਿ sãt udā̀r

ਭੈ ਤਰੇ pɛ̀ tare

ਸਾਗਰ ਪਾਰਿ sāgar pār

ਨਿਰਮਲ ਰੀਤਿ nirmal rīt

ਪਾਪ ਬਿਕਾਰ pāp bikār

ਪ੍ਰਭ ਪੇਖੀਐ ਬਿਸਮਾਦ
práb pekhīɛ bismād

ਚਖਿ ਅਨਦ čakh anãd

ਇਤ ਊਤ it ūt

ਹਰਿ ਚੀਤ har čīt

ਨਰਕ ਨਿਵਾਸੁ nark niwās

ਪ੍ਰਭ ਗੁਣਤਾਸੁ práb guṇtās

ਪੇਖਹਿ ਨੈਨ pekhɛ nɛn

**ਅਨਹਤ ਬੈਨ** anhat bɛn

ਨਿਗਮ nigm

**ਦਰਦ ਨਿਵਾਰ** dard niwār

**ਬਿਖੜੀ ਕਾਰ** bikhṛī kār

**ਜਲਿ ਥਲਿ ਮਹੀਅਲਿ** jal thal mɛhīal

ਬੰਦਨਾ bā̃dnā

**ਉਪਮਾ** – ਮਹਿਮਾ, ਵਡਿਆਈ।

**ਜਾਤ** – ਬਿਆਨ, ਪ੍ਰਭੂ ਪਰਮਾਤਮਾ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ।

**ਸਰਣਿ ਗਹੀ** – ਹੋਰ ਸਭ ਕੁਝ ਛਡ ਕੇ ਅਸੀਂ ਹਰੀ ਦੀ ਸ਼ਰਨ ਪਕੜੀ ਹੈ।

**ਚਰਨ ਕਮਲ ਅਪਾਰ** – ਬੇਅੰਤ ਪ੍ਰਭੂ ਦੇ ਚਰਨ ਕਮਲਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ।

**ਸਦ ਬਲਿਹਾਰ** – ਸਦਾ ਕੁਰਬਾਨ।

**ਰਸਨਾ** – ਜੀਭ, ਜੀਭ ਨਾਲ ਹਰੀ ਦਾ ਨਾਮ ਜਪਣਾ ਚਾਹੀਦਾ ਹੈ।

**ਕਲਮਲ ਦਹਨ** – ਜੀਭ ਨਾਲ ਹਰੀ ਨਾਮ ਜਪਣਾ ਪਾਪਾਂ ਅਤੇ ਦੋਸ਼ਾਂ ਦੀ ਮੈਲ ਨੂੰ ਧੋ ਦਿੰਦਾ ਹੈ।

**ਸੰਤ ਉਧਾਰਿ** – ਮਨੁਖ ਨੂੰ ਹਰੀ ਨਾਮ ਉਚਾਰਨ ਕਰਨ ਵਾਲੀ ਸੰਤ-ਜਨਾਂ ਦੀ ਬੇੜੀ ਵਿਚ ਚੜ੍ਹ ਕੇ ਆਪਣੇ ਆਪ ਦਾ ਉਧਾਰ ਕਰਨਾ ਚਾਹੀਦਾ ਹੈ।

**ਭੈ ਤਰੇ ਸਾਗਰ ਪਾਰਿ** – ਸੰਤਾਂ ਦੀ ਬੇੜੀ ਭਾਵ ਹਰੀ ਸਿਮਰਨ ਉੱਤੇ ਚੜ੍ਹ ਕੇ ਤਰ ਸਕਦੇ ਹਾਂ ਅਤੇ ਭੈ ਸਾਗਰ/ਡਰਾਉਣੇ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਈਦਾ ਹੈ।

**ਨਿਰਮਲ ਰੀਤਿ** – ਆਪਣੇ ਮਨ ਵਿਚ ਪ੍ਰਭੂ ਦੇ ਲਈ ਪ੍ਰੇਮ ਦੀ ਡੋਰੀ/ਤਾਰ/ਲਗਾਤਾਰ ਲਿਵ ਲਗ ਜਾਣੀ, ਪਿਆਰ ਲਈ ਲਗਨ ਪੈਦਾ ਕਰਨੀ ਹੀ ਸੰਤ ਜਨਾਂ ਦਾ ਪਵਿੱਤਰ ਤਰੀਕਾ ਹੈ।

**ਪਾਪ ਬਿਕਾਰ** – ਜੋ ਮਨੁਖ ਇਸ ਲਗਨ ਨੂੰ ਆਪਣੇ ਅੰਦਰ ਪੈਦਾ ਕਰਦੇ ਹਨ, ਉਹ ਸਾਰੇ ਹੀ ਪਾਪਾਂ ਅਤੇ ਵਿਕਾਰਾਂ ਦਾ ਸਾਥ ਛਡ ਜਾਂਦੇ ਹਨ।

**ਪ੍ਰਭ ਪੇਖੀਐ ਬਿਸਮਾਦ** – ਹਰੀ ਨੂੰ ਦੇਖ ਕੇ ਹੈਰਾਨ/ ਮਸਤ ਹੋ ਗਏ।

**ਚਖਿ ਅਨਦ** – ਪੂਰਨ ਅਨੰਦ ਦੇ ਸੁਆਦ ਚਖ ਕੇ ਹੀ ਪ੍ਰਭੂ ਦਾ ਦਰਸ਼ਨ ਕਰ ਸਕੀਦਾ ਹੈ।

**ਇਤ ਊਤ** – ਏਥੇ ਉਥੇ, ਕਿਸੇ ਜਗਾ ਵੀ ਅਸੀਂ ਨਹੀਂ ਡੋਲਦੇ। ਫਿਰ ਲੋਕ ਪਰਲੋਕ ਵਿਚ ਵੀ ਭਟਕਣਾ ਨਹੀਂ ਹੁੰਦੀ।

**ਹਰਿ ਚੀਤ** – ਕਿਉਂਕਿ ਫਿਰ ਅੰਤਰ ਆਤਮਾ ਵਿਚ ਪ੍ਰਭੂ ਹੀ ਪ੍ਰਭੂ ਵਸਦਾ ਹੈ।

**ਨਰਕ ਨਿਵਾਸੁ** – ਜੇ ਗੁਣਾਂ ਦੇ ਖਜ਼ਾਨੇ, ਪ੍ਰਭੂ ਦਾ ਸਿਮਰਨ ਕਰਕੇ ਉਸ ਨੂੰ ਆਪਣੇ ਹਿਰਦੇ ਵਿਚ ਵਸਾ ਲਈਏ ਤਾਂ ਫ਼ਿਰ ਅੰਤ ਸਮੇਂ ਨਰਕਾਂ ਵਿਚ ਨਿਵਾਸ ਨਹੀਂ ਮਿਲਦਾ।

**ਪ੍ਰਭ ਗੁਣਤਾਸੁ** – ਗੁਣਾਂ ਦਾ ਭਾਂਡਾ/ਖਜ਼ਾਨਾ ਹਰੀ।

**ਪੇਖਹਿ ਨੈਨ** – ਉਹ ਜਮ ਨੂੰ ਅੱਖੀਂ ਨਹੀਂ ਵੇਖਦੇ। ਮੌਤ ਵਾਲੇ ਪਾਸੇ ਨਹੀਂ ਜਾਂਦੇ ਕਿਉਂਕਿ ਉਹ ਹਰੀ ਦੀ ਅਨਹਦ ਬਾਣੀ ਸੁਣ ਕੇ ਮੋਹੇ ਜਾਂਦੇ ਹਨ ਭਾਵ ਮਸਤ ਹੋ ਜਾਂਦੇ ਹਨ।

**ਅਨਹਤ ਬੈਨ** – ਅਨਹਦ ਜਾਂ ਅਨਾਹਦ ਸ਼ਬਦ ਭਾਵ ਆਤਮ ਮੰਡਲ ਦਾ ਸੰਗੀਤ ਜੋ ਬਿਨਾਂ ਵਜਾਏ ਵਜਦਾ ਹੈ। ਜੋ ਕੰਨਾਂ ਦਾ ਵਿਸ਼ਾ ਨਹੀਂ, ਕੇਵਲ ਅੰਦਰ ਇਕਾਗਰਤਾ ਵਿਚ ਅਨੁਭਵ ਕਰੀਦਾ ਹੈ, ਆਤਮਕ ਆਨੰਦ ਦੀ ਸੰਗੀਤਕ ਸ਼ਕਲ।

**ਨਿਗਮ** – ਵੇਦ।

**ਦਰਦ ਨਿਵਾਰ** – ਪਰਮਾਤਮਾ ਦੀਨਾਂ ਅਨਾਥਾਂ ਦੇ ਦੁਖ ਦੂਰ ਕਰਨ ਵਾਲਾ ਹੈ।

**ਬਿਖੜੀ ਕਾਰ** – ਉਸ ਦੀ ਕਾਰ (ਸੇਵਾ) ਬੜੀ ਔਖੀ ਹੈ।

**ਜਲਿ ਥਲਿ ਮਹੀਅਲਿ** – ਸਮੁੰਦਰ ਵਿਚ, ਧਰਤੀ ਉੱਤੇ ਅਤੇ ਪ੍ਰਿਥਵੀ, ਅਕਾਸ਼ ਦੇ ਵਿਚ ਸਭ ਥਾਂ ਉਹੋ ਹਰੀ ਹੀ ਭਰਪੂਰ ਹੈ।

**ਬੰਦਨਾ** – ਪ੍ਰਭੂ ਦੇ ਦਰਬਾਰ ਵਿਚ ਥਕ ਕੇ, ਭਟਕ ਕੇ ਆ ਪਿਆ ਹਾਂ ਅਤੇ ਲੱਖਾਂ ਵਾਰੀ ਨਮਸਕਾਰ ਕਰਦਾ ਹਾਂ।

## ਊੜੈ ਉਪਮਾ ਤਾ ਕੀ ਕੀਜੈ

ūṛɛ upmā tā kī kījɛ

ਊੜੇ ਦੇ ਨਾਲ ਉਪਮਾ ਦਾ ਸੰਕਲਪ ਹੈ ਅਤੇ ਇਸ ਸਾਰੀ ਬਾਣੀ ਵਿਚ ਗੁਰਮੁਖੀ ਲਿੱਪੀ ਦੇ ਸਾਰੇ ਅੱਖਰਾਂ ਨਾਲ ਗੁਰੂ, ਵਾਹਿਗੁਰੂ ਦੀ ਉਪਮਾ ਦੀ ਸਾਧਨਾ ਦੱਸੀ ਹੈ। ਙੰਙੈ ਨਾਲ ਹਉਮੈ ਅਤੇ ਗਿਆਨ ਦਾ ਵਿਰੋਧ ਦੱਸਿਆ ਹੈ। ਕਕੈ ਨਾਲ ਮਾਇਆ ਅਤੇ ਨਿਰਲੇਪ ਦੇ ਸੰਕਲਪ ਨੂੰ ਉਲੀਕਿਆ ਹੈ। ਖਖੈ ਨਾਲ ਖੁੰਦਕਾਰ ਆਲਮੁ ਦੇ ਬੰਧਨਿ ਦਾ ਜ਼ਿਕਰ ਕੀਤਾ ਹੈ। ਗਗੈ ਦੀ ਤੁਕ ਵਿਚ ਕਰਤਾਰ ਦੀ ਰਚਨਾ ਦੀ ਸਾਧਨਾ ਹੈ। ਕਿਵੇਂ ਕਰਤਾਰ ਨੇ ਭਾਂਡੇ ਘੜੇ ਅਤੇ ਆਵੀ ਨੂੰ ਸਾਜਿਆ। ਘਘੈ ਨਾਲ ਸੇਵਕ ਦੀ ਘਾਲ ਵਲ ਇਸ਼ਾਰਾ ਹੈ। ਚਚੈ ਨਾਲ ਚਾਰ ਵੇਦਾਂ ਦੀ ਵਿਆਖਿਆ ਹੈ। ਛਛੈ ਦੀ ਪੰਕਤੀ ਵਿਚ ਜਗਤ ਦੀ ਛਾਇਆ ਨੂੰ ਉਲੀਕਿਆ ਹੈ। ਭਰਮਾਂ ਅਤੇ ਕਰਮਾਂ ਦਾ ਵਿਰੋਧ ਅਤੇ ਮੇਲ ਦੱਸਿਆ ਹੈ। ਜਜੈ ਨਾਲ ਚਉਰਾਸੀ ਲਖ ਜੂਨਾਂ ਦਾ ਜ਼ਿਕਰ ਹੈ। ਦੇਣ/ ਲੈਣ ਦਾ ਵਿਰੋਧ ਹੈ। ਝਝੈ ਦੀ ਪੰਕਤੀ ਵਿਚ ਮਨੁਖ ਦੇ ਝੂਰਨ ਵਲ ਇਸ਼ਾਰਾ ਹੈ। ਕਿਵੇਂ ਮਨੁਖੀ ਰਿਜ਼ਕ ਦੈਵੀ ਹੁਕਮੁ ਵਿਚ ਬੱਝਿਆ ਹੈ ਅਤੇ ਇਸੇ ਤਰ੍ਹਾਂ ਗੁਰਮੁਖੀ ਅੱਖਰਾਂ ਦੇ ਨਾਲ ਲਗਦੇ ਹੋਰ ਸੰਕਲਪਾਂ ਦੀ ਵਿਆਖਿਆ ਕੀਤੀ ਗਈ ਹੈ।

ਸਸੈ ਸੋਇ ਸ੍ਰਿਸਟਿ ਜਿਨਿ **ਸਾਜੀ** ਸਭਨਾ **ਸਾਹਿਬੁ ਏਕੁ ਭਇਆ** ॥ ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ੍ ਕਾ ਸਫਲੁ ਭਇਆ ॥੧॥ ਮਨ ਕਾਹੇ **ਭੂਲੇ ਮੂੜ ਮਨਾ** ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥੧॥ ਰਹਾਉ ॥ **ਈਵੜੀ ਆਦਿ ਪੁਰਖੁ** ਹੈ ਦਾਤਾ ਆਪੇ ਸਚਾ ਸੋਈ ॥ ਏਨਾ ਅਖਰਾ ਮਹਿ ਜੋ **ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ** ॥੨॥ **ਊੜੈ ਉਪਮਾ ਤਾ ਕੀ ਕੀਜੈ** ਜਾ ਕਾ ਅੰਤੁ ਨ ਪਾਇਆ ॥ ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨ੍ੀ **ਸਚੁ ਕਮਾਇਆ** ॥੩॥ **ਙੰਙੈ ਙਿਆਨੁ ਬੂਝੈ** ਜੋ ਕੋਈ **ਪੜਿਆ ਪੰਡਿਤੁ ਸੋਈ** ॥ ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ ॥੪॥ **ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ** ॥ ਜਮ ਰਾਜੇ ਕੇ ਹੇਰੂ ਆਏ **ਮਾਇਆ** ਕੈ ਸੰਗਲਿ ਬੰਧਿ ਲਇਆ ॥੫॥ **ਖਖੈ ਖੁੰਦਕਾਰੁ ਸਾਹ ਆਲਮੁ** ਕਰਿ ਖਰੀਦਿ ਜਿਨਿ ਖਰਚੁ ਦੀਆ ॥ **ਬੰਧਨਿ** ਜਾ ਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀ **ਹੁਕਮੁ** ਪਇਆ ॥੬॥ **ਗਗੈ ਗੋਇ ਗਾਇ ਜਿਨਿ ਛੋਡੀ** ਗਲੀ ਗੋਬਿਦੁ ਗਰਬਿ ਭਇਆ ॥ **ਘੜਿ ਭਾਂਡੇ** ਜਿਨਿ **ਆਵੀ ਸਾਜੀ** ਚਾੜਣ ਵਾਹੈ ਤਈ ਕੀਆ ॥੭॥ **ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ** ਲਾਗਿ ਰਹੈ ॥ ਬੁਰਾ ਭਲਾ ਜੇ ਸਮ ਕਰਿ ਜਾਣੈ **ਇਨ ਬਿਧਿ ਸਾਹਿਬੁ ਰਮਤੁ ਰਹੈ** ॥੮॥ ਚਚੈ **ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ ਚਾਰਿ ਜੁਗਾ** ॥ ਜੁਗੁ ਜੁਗੁ ਜੋਗੀ **ਖਾਣੀ ਭੋਗੀ** ਪੜਿਆ ਪੰਡਿਤੁ ਆਪਿ ਥੀਆ ॥੯॥ **ਛਛੈ ਛਾਇਆ ਵਰਤੀ ਸਭ ਅੰਤਰਿ** ਤੇਰਾ ਕੀਆ ਭਰਮੁ ਹੋਆ ॥ ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨ੍ ਗੁਰੂ ਮਿਲਿਆ ॥੧੦॥ **ਜਜੈ ਜਾਨੁ ਮੰਗਤ ਜਨੁ ਜਾਚੈ** ਲਖ **ਚਉਰਾਸੀਹ ਭੀਖ ਭਵਿਆ** ॥ ਏਕੋ ਲੇਵੈ ਏਕੋ ਦੇਵੈ **ਅਵਰੁ ਨ ਦੂਜਾ** ਮੈ ਸੁਣਿਆ ॥੧੧॥ **ਝਝੈ ਝੂਰਿ ਮਰਹੁ ਕਿਆ ਪ੍ਰਾਣੀ** ਜੋ ਕਿਛੁ ਦੇਣਾ ਸੁ ਦੇ ਰਹਿਆ ॥ ਦੇ ਦੇ ਵੇਖੈ **ਹੁਕਮੁ** ਚਲਾਏ ਜਿਉ ਜੀਆ ਕਾ **ਰਿਜਕੁ** ਪਇਆ ॥੧੨॥ **ਞੰਞੈ ਨਦਰਿ ਕਰੇ ਜਾ ਦੇਖਾ** ਦੂਜਾ ਕੋਈ ਨਾਹੀ ॥ **ਏਕੋ ਰਵਿ ਰਹਿਆ** ਸਭ ਥਾਈ ਏਕੁ ਵਸਿਆ ਮਨ ਮਾਹੀ ॥੧੩॥ **ਟਟੈ ਟੰਚੁ ਕਰਹੁ ਕਿਆ ਪ੍ਰਾਣੀ** ਘੜੀ ਕਿ ਮੁਹਤਿ ਕਿ ਉਠਿ ਚਲਣਾ ॥ **ਜੂਐ ਜਨਮੁ ਨ ਹਾਰਹੁ** ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ ॥੧੪॥ **ਠਠੈ ਠਾਢਿ ਵਰਤੀ ਤਿਨ ਅੰਤਰਿ** ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ ॥ **ਚਿਤੁ ਲਾਗਾ** ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ ॥੧੫॥ **ਡਡੈ ਡੰਫੁ ਕਰਹੁ ਕਿਆ ਪ੍ਰਾਣੀ** ਜੋ ਕਿਛੁ ਹੋਆ ਸੁ ਸਭੁ ਚਲਣਾ ॥ ਤਿਸੈ **ਸਰੇਵਹੁ** ਤਾ **ਸੁਖੁ** ਪਾਵਹੁ **ਸਰਬ ਨਿਰੰਤਰਿ** ਰਵਿ ਰਹਿਆ ॥੧੬॥ **ਢਢੈ ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ** ॥ ਕਰਿ ਕਰਿ

ਵੇਖੈ **ਹੁਕਮੁ** ਚਲਾਏ ਤਿਸੁ ਨਿਸਤਾਰੇ ਜਾ ਕਉ **ਨਦਰਿ** ਕਰੇ ॥੧੭॥ **ਙਾਣੈ ਰਵਤੁ ਰਹੈ ਘਟ ਅੰਤਰਿ** ਹਰਿ ਗੁਣ ਗਾਵੈ ਸੋਈ ॥ ਆਪੇ ਆਪਿ ਮਿਲਾਏ **ਕਰਤਾ ਪੁਨਰਪਿ ਜਨਮੁ ਨ ਹੋਈ** ॥੧੮॥ **ਤਤੈ ਤਾਰੂ ਭਵਜਲੁ ਹੋਆ** ਤਾ ਕਾ **ਅੰਤੁ ਨ ਪਾਇਆ** ॥ ਨਾ ਤਰ ਨਾ **ਤੁਲਹਾ** ਹਮ ਬੂਡਸਿ ਤਾਰਿ ਲੇਹਿ ਤਾਰਣ ਰਾਇਆ ॥੧੯॥ **ਥਥੈ ਥਾਨਿ ਥਾਨੰਤਰਿ ਸੋਈ** ਜਾ ਕਾ ਕੀਆ ਸਭੁ ਹੋਆ ॥ ਕਿਆ **ਭਰਮੁ** ਕਿਆ **ਮਾਇਆ** ਕਹੀਐ **ਜੋ ਤਿਸੁ ਭਾਵੈ ਸੋਈ ਭਲਾ** ॥੨੦॥ **ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ** ॥ ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥੨੧॥ **ਧਧੈ ਧਾਰਿ ਕਲਾ ਜਿਨਿ ਛੋਡੀ** ਹਰਿ ਚੀਜੀ ਜਿਨਿ ਰੰਗ ਕੀਆ ॥ ਤਿਸ ਦਾ ਦੀਆ ਸਭਨੀ ਲੀਆ **ਕਰਮੀ ਕਰਮੀ ਹੁਕਮੁ ਪਇਆ** ॥੨੨॥ **ਨੰਨੈ ਨਾਹ ਭੋਗ ਨਿਤ ਭੋਗੈ** ਨਾ ਡੀਠਾ ਨਾ ਸੰਮ੍ਹਲਿਆ ॥ ਗਲੀ ਹਉ **ਸੋਹਾਗਣਿ** ਭੈਣੇ **ਕੰਤੁ** ਨ ਕਬਹੂੰ ਮੈ ਮਿਲਿਆ ॥੨੩॥ **ਪਪੈ ਪਾਤਿਸਾਹੁ ਪਰਮੇਸਰੁ ਵੇਖਣ** ਕਉ ਪਰਪੰਚੁ ਕੀਆ ॥ ਦੇਖੈ ਬੂਝੈ ਸਭੁ ਕਿਛੁ ਜਾਣੈ **ਅੰਤਰਿ ਬਾਹਰਿ ਰਵਿ ਰਹਿਆ** ॥੨੪॥ **ਫਫੈ ਫਾਹੀ ਸਭੁ ਜਗੁ ਫਾਸਾ** ਜਮ ਕੈ ਸੰਗਲਿ ਬੰਧਿ ਲਇਆ ॥ **ਗੁਰ ਪਰਸਾਦੀ** ਸੇ ਨਰ ਉਬਰੇ ਜਿ **ਹਰਿ ਸਰਣਾਗਤਿ ਭਜਿ ਪਇਆ** ॥੨੫॥ **ਬਬੈ ਬਾਜੀ ਖੇਲਣ ਲਾਗਾ** ਚਉਪੜਿ ਕੀਤੇ ਚਾਰਿ ਜੁਗਾ ॥ ਜੀਅ ਜੰਤ ਸਭ ਸਾਰੀ ਕੀਤੇ **ਪਾਸਾ ਢਾਲਣਿ ਆਪਿ ਲਗਾ** ॥੨੬॥ **ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ** ਜਿਨ੍ ਕਉ ਭਉ ਪਇਆ ॥ **ਮਨਮੁਖ** ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰੁ ਪਇਆ ॥੨੭॥ **ਮੰਮੈ ਮੋਹੁ ਮਰਣੁ ਮਧੁਸੂਦਨੁ** ਮਰਣੁ ਭਇਆ ਤਬ ਚੇਤਵਿਆ ॥ **ਕਾਇਆ ਭੀਤਰਿ** ਅਵਰੋ ਪੜਿਆ ਮੰਮਾ ਅਖਰੁ **ਵੀਸਰਿਆ** ॥੨੮॥ **ਯਯੈ ਜਨਮੁ ਨ ਹੋਵੀ ਕਦ ਹੀ** ਜੇ ਕਰਿ **ਸਚੁ ਪਛਾਣੈ** ॥ ਗੁਰਮੁਖਿ ਆਖੈ **ਗੁਰਮੁਖਿ ਬੂਝੈ ਗੁਰਮੁਖਿ ਏਕੋ ਜਾਣੈ** ॥੨੯॥ **ਰਾਰੈ ਰਵਿ ਰਹਿਆ ਸਭ ਅੰਤਰਿ** ਜੇਤੇ ਕੀਏ ਜੰਤਾ ॥ **ਜੰਤ ਉਪਾਇ ਧੰਧੈ ਸਭ ਲਾਏ** ਕਰਮੁ ਹੋਆ ਤਿਨ ਨਾਮੁ ਲਇਆ ॥੩੦॥ **ਲਲੈ ਲਾਇ ਧੰਧੈ ਜਿਨਿ ਛੋਡੀ** ਮੀਠਾ **ਮਾਇਆ ਮੋਹੁ ਕੀਆ** ॥ **ਖਾਣਾ ਪੀਣਾ** ਸਮ ਕਰਿ ਸਹਣਾ ਭਾਣੈ ਤਾ ਕੈ **ਹੁਕਮੁ** ਪਇਆ ॥੩੧॥ **ਵਵੈ ਵਾਸੁਦੇਉ ਪਰਮੇਸਰੁ ਵੇਖਣ** ਕਉ ਜਿਨਿ **ਵੇਸੁ** ਕੀਆ ॥ ਵੇਖੈ ਚਾਖੈ ਸਭੁ ਕਿਛੁ ਜਾਣੈ **ਅੰਤਰਿ ਬਾਹਰਿ ਰਵਿ ਰਹਿਆ** ॥੩੨॥ **ੜਾੜੈ ਰਾੜਿ ਕਰਹਿ ਕਿਆ ਪ੍ਰਾਣੀ** ਤਿਸਹਿ **ਧਿਆਵਹੁ** ਜਿ ਅਮਰੁ ਹੋਆ ॥ ਤਿਸਹਿ ਧਿਆਵਹੁ ਸਚਿ **ਸਮਾਵਹੁ** ਓਸੁ ਵਿਟਹੁ ਕੁਰਬਾਣੁ ਕੀਆ ॥੩੩॥ **ਹਾਹੈ ਹੋਰੁ ਨ ਕੋਈ ਦਾਤਾ** ਜੀਅ ਉਪਾਇ ਜਿਨਿ ਰਿਜਕੁ ਦੀਆ ॥ **ਹਰਿ ਨਾਮੁ ਧਿਆਵਹੁ** ਹਰਿ

ਨਾਮਿ ਸਮਾਵਹੁ **ਅਨਦਿਨੁ ਲਾਹਾ** ਹਰਿ ਨਾਮੁ ਲੀਆ ॥੩੪॥ **ਆਇੜੈ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ** ਸੁ ਕਰਿ ਰਹਿਆ ॥ ਕਰੇ ਕਰਾਏ **ਸਭ ਕਿਛੁ ਜਾਣੈ** ਨਾਨਕ ਸਾਇਰ ਇਵ ਕਹਿਆ ॥੩੫॥੧॥

ਅ.ਗ.ਮ.੧, ੪੩੨-੪੩੪,

ਉਪਮਾ upmā

ਸਾਜੀ sājī

ਸਾਹਿਬੁ ਏਕੁ ਭਇਆ
sāhib ek pὲā

ਭੂਲੇ ਮੂੜ ਮਨਾ
pū̀le mū́ṛ manā

ਈਵੜੀ ਆਦਿ ਪੁਰਖੁ
īwṛī ād purkh

ਗੁਰਮੁਖਿ ਬੂਝੈ
gurmukh bū́jɛ

ਤਿਸੁ ਸਿਰਿ ਲੇਖੁ ਨ ਹੋਈ
tis sir lekh na hoī

ਸਚੁ ਕਮਾਇਆ
sač kmāiā

ਙੰਙੈ ਙਿਆਨੁ ਬੂਝੈ
ŋaŋɛ ŋian bū́jɛ

ਪੜਿਆ ਪੰਡਿਤੁ ਸੋਈ
páṛiā pā̃ḍit soī

ਕਕੈ ਕੇਸ ਪੁੰਡਰ ਜਬ ਹੂਏ
kakɛ kes pũḍar jab hūe

ਵਿਣੁ ਸਾਬੂਣੈ ਉਜਲਿਆ
wiṇ sābūṇɛ ujaliā

ਮਾਇਆ māiā

ਖਖੈ ਖੁੰਦਕਾਰੁ ਸਾਹ ਆਲਮੁ
khakhɛ khũdkār sā́ ālam

ਬੰਧਨਿ bã́dan

ਹੁਕਮੁ hukam

ਗਗੈ ਗੋਇ ਗਾਇ ਜਿਨਿ ਛੋਡੀ
gagɛ goe gāe jin čhoḍī

ਘੜਿ ਭਾਂਡੇ kàṛ pā̃̀ḍe

ਆਵੀ ਸਾਜੀ āwī sājī

ਘਘੈ ਘਾਲ ਸੇਵਕੁ ਜੇ ਘਾਲੈ
kàgɛ kā̀l sewak je kā̀lɛ

ਸਬਦਿ ਗੁਰੂ ਕੈ sabad gurū kɛ

ਇਨ ਬਿਧਿ ਸਾਹਿਬੁ ਰਮਤੁ ਰਹੈ
in bíd sāhib ramt rahɛ

ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ
čār ved jin sāje čāre khāṇī

ਚਾਰਿ ਜੁਗਾ čār yugā

ਖਾਣੀ ਭੋਗੀ khāṇī pògī

ਛਛੈ ਛਾਇਆ ਵਰਤੀ ਸਭ ਅੰਤਰਿ
čhačhɛ čhāiā wartī sáb ãtar

ਜਜੈ ਜਾਨੁ ਮੰਗਤ ਜਨੁ ਜਾਚੈ
jajɛ jān mãgat jan jāčɛ

ਚਉਰਾਸੀਹ ਭੀਖ ਭਵਿਆ
čɔrāsī pī̀kh pàwiā

ਅਵਰੁ ਨ ਦੂਜਾ awar na dūjā

ਝਝੈ ਝੂਰਿ ਮਰਹੁ ਕਿਆ ਪ੍ਰਾਣੀ
čàjɛ čū̀r marɔ kiā prāṇī

ਰਿਜਕੁ rizak

ਞੰਞੈ ਨਦਰਿ ਕਰੇ ਜਾ ਦੇਖਾ
ñañɛ nadar kare jā dekhā

ਏਕੋ ਰਵਿ ਰਹਿਆ eko rav rɛhiā

ਟਟੈ ਟੰਚੁ ਕਰਹੁ ਕਿਆ ਪ੍ਰਾਣੀ
ṭaṭɛ ṭãč karɔ kiā prāṇī

ਜੂਐ ਜਨਮੁ ਨ ਹਾਰਹੁ jūɛ janam na hārɔ

ਠਠੈ ਠਾਢਿ ਵਰਤੀ ਤਿਨ ਅੰਤਰਿ
ṭhaṭhɛ ṭhā́ḍ wartī tin ãtar

ਚਿਤੁ ਲਾਗਾ čit lāgā

ਡਡੈ ਡੰਫੁ ਕਰਹੁ ਕਿਆ ਪ੍ਰਾਣੀ
ḍaḍɛ ḍãph karɔ kiā prāṇī

ਸਰੇਵਹੁ srewɔ

ਸੁਖੁ sukh

ਸਰਬ ਨਿਰੰਤਰਿ sarb nirãtar

ਢਢੈ ਢਾਹਿ ਉਸਾਰੈ ਆਪੇ
ṭàḍɛ ṭā̀he usārɛ āpe

ਜਿਉ ਤਿਸੁ ਭਾਵੈ ਤਿਵੈ ਕਰੇ
jio tis pā̀wɛ tiwɛ kare

ਨਦਰਿ nadar

ਣਾਣੈ ਰਵਤੁ ਰਹੈ ਘਟ ਅੰਤਰਿ
ṇāṇɛ rawt rahɛ kàṭ ãtar

ਕਰਤਾ kartā

ਪੁਨਰਪਿ ਜਨਮੁ ਨ ਹੋਈ
punrap janm na hoī

ਤਤੈ ਤਾਰੂ ਭਵਜਲੁ ਹੋਆ
tatɛ tārū pàwjal hoā

ਅੰਤੁ ਨ ਪਾਇਆ ãt na pāiā

ਤੁਲਹਾ tulhā

ਥਥੈ ਥਾਨਿ ਥਾਨੰਤਰਿ ਸੋਈ
thathɛ thān thānãtar soī

ਭਰਮੁ pàrm

ਮਾਇਆ māiā

ਜੋ ਤਿਸੁ ਭਾਵੈ ਸੋਈ ਭਲਾ
jo tis pā̀wɛ soī pàlā

ਦਦੈ ਦੋਸੁ ਨ ਦੇਊ ਕਿਸੈ
dadɛ dos na deū kisɛ

ਦੋਸੁ ਕਰੰਮਾ ਆਪਣਿਆ
dos krãmā āpṇiā

ਧਧੈ ਧਾਰਿ ਕਲਾ ਜਿਨਿ ਛੋਡੀ
tàdɛ tār̀ kalā jin čhoḍī

ਕਰਮੀ ਕਰਮੀ ਹੁਕਮੁ ਪਇਆ
karmī karmī hukam pɛā

ਨੰਨੈ ਨਾਹ ਭੋਗ ਨਿਤ ਭੋਗੈ
nanɛ nā́ pòg nit pògɛ

ਸੋਹਾਗਣਿ sohāgaṇ

ਕੰਤੁ kãt

ਪਪੈ ਪਾਤਿਸਾਹੁ ਪਰਮੇਸਰੁ ਵੇਖਣ
papɛ pātsā́ parmesar wekhaṇ

ਅੰਤਰਿ ਬਾਹਰਿ ਰਵਿ ਰਹਿਆ
ãtar bāhar rav rɛhiā

ਫਫੈ ਫਾਹੀ ਸਭੁ ਜਗੁ ਫਾਸਾ
phaphɛ phāhī sáb jag phāsā

ਗੁਰ ਪਰਸਾਦੀ gur parsādī

ਹਰਿ ਸਰਣਾਗਤਿ ਭਜਿ ਪਇਆ
har sarṇāgat pàj paiā

ਬਬੈ ਬਾਜੀ ਖੇਲਣ ਲਾਗਾ
babɛ bājī khélaṇ lāgā

ਪਾਸਾ ਢਾਲਣਿ ਆਪਿ ਲਗਾ
pāsā ṭā̀laṇ āp lagā

ਭਭੈ ਭਾਲਹਿ ਸੇ ਫਲੁ ਪਾਵਹਿ
pàbɛ pā̀lɛ se phal pāwɛ

ਮਨਮੁਖ manmukh

ਮੰਮੈ ਮੋਹੁ ਮਰਣੁ ਮਧੁਸੂਦਨੁ
mãmɛ mó marṇ mádusūdan

ਕਾਇਆ ਭੀਤਰਿ kāiā pī̀tar

ਵੀਸਰਿਆ wīsariā

ਯਯੈ ਜਨਮੁ ਨ ਹੋਵੀ ਕਦ ਹੀ
yayɛ janm na howī kad hī

ਸਚੁ ਪਛਾਣੈ sač pčhāṇɛ

ਗੁਰਮੁਖਿ ਬੂਝੈ gurmukh bū́jɛ

ਗੁਰਮੁਖਿ ਏਕੋ ਜਾਣੈ gurmukh eko jāṇɛ

ਰਾਰੈ ਰਵਿ ਰਹਿਆ ਸਭ ਅੰਤਰਿ
rārɛ rav rahiā sáb ãtar

ਜੰਤ ਉਪਾਇ ਧੰਧੈ ਸਭ ਲਾਏ
jãt upāe tā̀dɛ sáb lāe

ਲਲੈ ਲਾਇ ਧੰਧੈ ਜਿਨਿ ਛੋਡੀ
lalɛ lāe tā̀dɛ jin čhoḍī

ਮਾਇਆ ਮੋਹੁ ਕੀਆ māiā mó kīā

ਖਾਣਾ ਪੀਣਾ khāṇā pīṇā

ਵਵੈ ਵਾਸੁਦੇਉ ਪਰਮੇਸਰੁ ਵੇਖਣ
wawɛ wāsdeo parmesar wekhaṇ

ਵੇਸੁ wes

ੜਾੜੈ ਰਾੜਿ ਕਰਹਿ ਕਿਆ ਪ੍ਰਾਣੀ
ṛāṛɛ rāṛ karɛ kiā prāṇī

ਧਿਆਵਹੁ tiā̀wɔ

ਸਮਾਵਹੁ smāwɔ

ਹਾਹੈ ਹੋਰੁ ਨ ਕੋਈ ਦਾਤਾ
hahɛ hor na koī dātā

ਹਰਿ ਨਾਮੁ ਧਿਆਵਹੁ har nām tiā̀wɔ

ਅਨਦਿਨੁ ਲਾਹਾ andin lāhā

ਆਇੜੈ ਆਪਿ ਕਰੇ ਜਿਨਿ ਛੋਡੀ
āiṛɛ āp kare jin čhoḍī

ਜੋ ਕਿਛੁ ਕਰਣਾ jo kič karṇā

ਸਭ ਕਿਛੁ ਜਾਣੈ sáb kič jāṇɛ

**ਉਪਮਾ** – ਵਡਿਆਈ, ਸਿਫਤ, ਸੋਭਾ।

**ਸਾਜੀ** – ਰਚਨਾ ਕੀਤੀ, ਸਾਜਨਾ ਕੀਤੀ (ਜਗਤ ਦੀ)।

**ਸਾਹਿਬੁ ਏਕੁ ਭਇਆ** – ਸੱਸੇ ਅੱਖਰ ਦਾ ਸੰਦੇਸ਼ ਹੈ ਕਿ ਉਹੀ ਇਕ ਪਰਮਾਤਮਾ ਸਭ ਜੀਵਾਂ ਦਾ ਮਾਲਕ ਹੈ, ਜਿਸ ਨੇ ਇਸ ਜਗਤ ਦੀ ਰਚਨਾ ਕੀਤੀ ਹੈ। ਜੋ ਉਸ ਪਰਮਾਤਮਾ ਦਾ ਸਿਮਰਨ ਕਰਦੇ ਹਨ, ਉਹਨਾਂ ਦਾ ਇਸ ਸੰਸਾਰ ਵਿਚ ਆਉਣਾ ਸਫਲ ਹੁੰਦਾ ਹੈ।

**ਭੂਲੇ ਮੂੜ ਮਨਾ** – ਹੇ ਮੂਰਖ ਮਨ ! ਤੂੰ ਉਸ ਪਰਮਾਤਮਾ ਨੂੰ ਕਿਉਂ ਭੁਲਦਾ ਹੈਂ? ਇਸ ਲਈ ਕਿ ਤੂੰ ਪੜ੍ਹ ਗਿਆ ਹੈਂ। ਤੈਨੂੰ ਪੜ੍ਹਿਆ ਉਦੋਂ ਗਿਣਿਆ ਜਾਵੇਗਾ ਜਦੋਂ ਤੂੰ ਆਪਣੇ ਕੰਮਾਂ ਦਾ ਲੇਖਾ ਪੂਰਾ ਕਰ ਦੱਸੇਂਗਾ।

**ਈਵੜੀ ਆਦਿ ਪੁਰਖੁ** – ਈੜੀ ਦਾ ਸੰਦੇਸ਼ ਹੈ ਕਿ ਜਿਹੜਾ ਪ੍ਰਭੂ ਸਭ ਥਾਂ ਵਿਆਪਕ ਹੈ, ਸਾਰੀ ਰਚਨਾ ਦਾ ਮੂਲ ਹੈ, ਉਹ ਸਭ ਜੀਵਾਂ ਨੂੰ ਰਿਜ਼ਕ ਦੇ ਰਿਹਾ ਹੈ।

**ਗੁਰਮੁਖਿ ਬੂਝੈ** – ਗੁਰੂ ਦੀ ਸ਼ਰਨ ਪੈ ਕੇ ਆਪਣੀ ਵਿਦਿਆ ਦੇ ਰਾਹੀਂ ਹੀ ਉਸ ਪ੍ਰਭੂ ਦੇ ਅਸਲੇ ਨੂੰ ਸਮਝਿਆ ਜਾ ਸਕਦਾ ਹੈ।

**ਤਿਸੁ ਸਿਰਿ ਲੇਖੁ ਨ ਹੋਈ** – ਜੋ ਪੁਰਸ਼ ਵਿੱਦਿਆ ਰਾਹੀਂ ਵਾਹਿਗੁਰੂ ਨੂੰ ਸਮਝ ਲੈਂਦਾ ਹੈ, ਉਸ ਦੇ ਸਿਰ ਕੋਈ ਕਰਮਾਂ ਦਾ ਹਿਸਾਬ ਨਹੀਂ ਰਹਿੰਦਾ।

**ਸਚੁ ਕਮਾਇਆ** – ਪ੍ਰਭੂ ਦਾ ਸਿਮਰਨ ਐਸੀ ਕਮਾਈ ਹੈ ਜੋ ਸਦਾ ਨਾਲ ਨਿਭਦੀ ਹੈ।

**ਙੰਙੈ ਙਿਆਨੁ ਬੂਝੈ** – ਙੰਙੇ ਦਾ ਸੰਦੇਸ਼ ਹੈ ਕਿ ਜੋ ਮਨੁਖ ਪਰਮਾਤਮਾ ਦੀ ਪਛਾਣ ਕਰਕੇ ਇਹ ਸਮਝ ਲੈਂਦਾ ਹੈ ਕਿ

ਪਰਮਾਤਮਾ ਹੀ ਸਭ ਜੀਵਾਂ ਵਿਚ ਮੌਜੂਦ ਹੈ।

**ਪੜਿਆ ਪੰਡਿਤੁ ਸੋਈ** – ਉਹੀ ਮਨੁਖ ਪੜ੍ਹਿਆ ਹੋਇਆ ਹੈ, ਪੰਡਿਤ ਹੈ। ਉਹੀ ਮਨੁਖ ਹਉਮੈ ਦੀ ਗਲ ਨਹੀਂ ਕਰਦਾ ਜੋ ਇਹ ਸਮਝ ਲੈਂਦਾ ਹੈ ਕਿ ਸਾਰੇ ਜੀਵਾਂ ਵਿਚ ਇੱਕੋ ਹਰੀ ਕੰਮ ਕਰਦਾ ਹੈ।

**ਕਕੈ ਕੇਸ ਪੁੰਡਰ ਜਬ ਹੂਏ** – ਕੱਕੇ ਦਾ ਸੰਦੇਸ਼ ਹੈ ਕਿ ਵਾਲ ਜਦੋਂ ਚਿੱਟੇ ਆ ਜਾਣ, ਧਉਲੇ ਹੋ ਜਾਣ ਤਾਂ ਸਮਝੋ ਬੁਢਾਪਾ ਆ ਗਿਆ।

**ਵਿਣੁ ਸਾਬੂਣੈ ਉਜਲਿਆ** – ਸਾਬਣ ਤੋਂ ਬਿਨਾਂ ਹੀ ਵਾਲ ਚਿੱਟੇ ਹੋ ਜਾਣ ਤਾਂ ਸਮਝੋ ਯਮਰਾਜ ਵਲੋਂ ਪਕੜਨ ਲਈ ਦੂਤ ਆ ਗਏ।

**ਮਾਇਆ** – ਅੰਤ ਸਮੇਂ ਯਮਰਾਜ ਪ੍ਰਾਣੀ ਨੂੰ ਮਾਇਆ ਦੀ ਜ਼ੰਜੀਰ ਵਿਚ ਬੰਨ੍ਹ ਲੈਂਦੇ ਹਨ।

**ਖਖੈ ਖੁੰਦਕਾਰੁ ਸਾਹ ਆਲਮੁ** – ਖੱਖੇ ਦਾ ਸੰਦੇਸ਼ ਹੈ ਕਿ ਪਰਮਾਤਮਾ ਸਾਰੀ ਦੁਨੀਆਂ ਦਾ ਪਾਤਸ਼ਾਹ ਹੈ, ਜਿਸ ਨੇ ਮਨੁਖ ਨੂੰ ਖਰੀਦ ਕੇ ਸੇਵਕ ਬਣਾ ਕੇ ਇਸ ਸੰਸਾਰ ਵਿਚ ਖਰਚਾ ਦੇ ਕੇ ਭੇਜਿਆ ਹੈ।

**ਬੰਧਨਿ** – ਜਿਸ ਦੇ ਕਾਬੂ ਵਿਚ ਸਾਰਾ ਜਹਾਨ ਹੈ।

**ਹੁਕਮੁ** – ਉਸ ਦੇ ਹੁਕਮ ਤੋਂ ਬਿਨਾਂ ਕਿਸੇ ਹੋਰ ਦਾ ਹੁਕਮ ਨਹੀਂ ਚਲਦਾ।

**ਗਗੈ ਗੋਇ ਗਾਇ ਜਿਨਿ ਛੋਡੀ** – ਗੱਗੇ ਤੋਂ ਭਾਵ ਹੈ ਕਿ ਜਿਸ ਨੇ ਹਰੀ ਜਸ ਗਾਉਣਾ ਛਡ ਦਿੱਤਾ ਹੈ ਅਤੇ ਹੰਕਾਰ ਵਿਚ ਆ ਕੇ ਗੱਲਾਂ ਨਾਲ ਹੀ ਪਰਮਾਤਮਾ ਨੂੰ ਪਾਉਣਾ ਚਾਹੁੰਦਾ ਹੈ, ਉਸ ਨੂੰ ਸ੍ਰਿਸ਼ਟੀ ਦਾ ਰਚਨਹਾਰਾ ਇੱਟਾਂ ਵਾਂਗ ਪਕਾਉਣ ਲਈ ਤਿਆਰ ਕਰੇਗਾ।

**ਘੜਿ ਭਾਂਡੇ** – ਰਚਨਹਾਰ ਨੇ ਜੀਵ ਰੂਪੀ ਭਾਂਡੇ ਬਣਾਏ।

**ਆਵੀ ਸਾਜੀ** – ਸੰਸਾਰ ਰੂਪੀ ਆਵੀ ਤਿਆਰ ਕੀਤੀ। ਜਿਹੜਾ ਮਨੁਖ ਆਪਣੇ ਆਪ ਨੂੰ ਪੜ੍ਹਿਆ ਹੋਇਆ ਪੰਡਤ ਸਮਝਦਾ ਹੈ ਅਤੇ ਅਹੰਕਾਰੀ ਬਣਦਾ ਹੈ, ਉਸ ਵਾਸਤੇ ਗੋਬਿੰਦ ਨੇ ਜਨਮ-ਮਰਨ ਦਾ ਗੇੜ ਤਿਆਰ ਕੀਤਾ ਹੈ।

**ਘਘੈ ਘਾਲ ਸੇਵਕੁ ਜੇ ਘਾਲੈ** – ਵਿੱਦਿਆ ਦਾ ਮਾਣ ਕਰਨ ਦੀ ਥਾਂ ਮਨੁਖ ਨੂੰ ਸੇਵਕ ਬਣ ਕੇ ਸੇਵਕਾਂ ਵਾਲੀ ਕਰੜੀ ਮਿਹਨਤ ਕਰਨੀ ਚਾਹੀਦੀ ਹੈ।

**ਸਬਦਿ ਗੁਰੂ ਕੈ** – ਮਨੁਖ ਨੂੰ ਚਾਹੀਦਾ ਹੈ ਕਿ ਆਪਣੀ ਸੁਰਤ ਗੁਰੂ ਦੇ ਸ਼ਬਦ ਵਿਚ ਜੋੜੀਂ ਰੱਖੇ। ਗੁਰੂ ਦੇ ਸ਼ਬਦ ਉੱਤੇ ਭਰੋਸਾ ਬਣਾ ਕੇ ਰੱਖੇ।

**ਇਨ ਬਿਧਿ ਸਾਹਿਬੁ ਰਮਤੁ ਰਹੈ** – ਜੇ ਦੁਖ-ਸੁਖ ਨੂੰ ਮਨੁਖ ਇੱਕੋ ਜਿਹਾ ਜਾਣੇ, ਇਹੀ ਤਰੀਕਾ ਹੈ ਜਿਸ ਨਾਲ ਪ੍ਰਭੂ ਨੂੰ

ਸਹੀ ਢੰਗ ਨਾਲ ਸਿਮਰਿਆ ਜਾ ਸਕਦਾ ਹੈ।

**ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ** – ਉਸ ਪਰਮਾਤਮਾ ਨੇ ਆਪਣੇ ਹੀ ਪੈਦਾ ਕੀਤੇ ਰਿਸ਼ੀਆਂ ਦੇ ਰਾਹੀਂ ਚਾਰ ਵੇਦ (ਰਿਗ ਵੇਦ, ਸਾਮ ਵੇਦ, ਯਜੁਰ ਵੇਦ ਅਤੇ ਅਥਰਵ ਵੇਦ) ਰਚੇ, ਉਸ ਪਰਮਾਤਮਾ ਨੇ (ਅੰਡਜ, ਜੇਰਜ, ਸੇਤਜ ਅਤੇ ਉਤਭੁਜ) ਚੌਹਾਂ ਖਾਣੀਆਂ ਦੇ ਜੀਵ ਆਪ ਹੀ ਪੈਦਾ ਕੀਤੇ।

**ਚਾਰ ਜੁਗਾ** – ਉਸ ਪਰਮਾਤਮਾ ਨੇ ਹੀ ਜਗਤ ਦੀ ਰਚਨਾ ਕਰਕੇ ਸੂਰਜ ਚੰਦ ਬਣਾ ਕੇ ਸਮੇਂ ਦੀ ਹੋਂਦ ਕਰਕੇ ਚਾਰੇ ਯੁਗ (ਸਤਿਯੁਗ, ਤ੍ਰੇਤਾ, ਦੁਆਪਰ ਅਤੇ ਕਲਯੁਗ) ਆਪ ਹੀ ਬਣਾਏ।

**ਖਾਣੀ ਭੋਗੀ** – ਪਰਮਾਤਮਾ ਹਰ ਸਮੇਂ ਆਪ ਹੀ ਨਿਰਲੇਪ ਰਹਿੰਦਾ ਹੈ ਅਤੇ ਆਪ ਹੀ ਖਾਣੀਆਂ ਦੇ ਜੀਅ-ਜੰਤਾਂ ਰਾਹੀਂ ਭੋਗਣ ਵਾਲਾ ਹੈ ਅਤੇ ਆਪ ਹੀ ਪੜ੍ਹ ਸਮਝ ਕੇ ਚਲਣ ਵਾਲਾ ਹੁੰਦਾ ਹੈ।

**ਛਛੈ ਛਾਇਆ ਵਰਤੀ ਸਭ ਅੰਤਰਿ** – ਛੱਛੇ ਤੋਂ ਭਾਵ ਹੈ ਕਿ ਪਰਮਾਤਮਾ ਨੇ ਆਪ ਹੀ ਅਵਿੱਦਿਆ ਕਾਰਨ ਭਟਕਣਾ ਪੈਦਾ ਕਰਕੇ ਸ੍ਰਿਸ਼ਟੀ ਨੂੰ ਕੁਰਾਹੇ ਪਾਇਆ ਹੈ।

**ਜਜੈ ਜਾਨੁ ਮੰਗਤ ਜਨੁ ਜਾਚੈ** – ਜੱਜੇ ਤੋਂ ਭਾਵ ਹੈ ਕਿ ਮਨੁਖ ਨੂੰ ਉਸ ਪਰਮਾਤਮਾ ਨਾਲ ਸਾਂਝ ਪਾਉਣੀ ਚਾਹੀਦੀ ਹੈ ਜਿਸ ਦੇ ਦਰ ਤੋਂ ਹਰੇਕ ਜੀਵ ਮੰਗਤਾ ਬਣ ਕੇ ਦਾਨ ਮੰਗਦਾ ਹੈ।

**ਚਉਰਾਸੀਹ ਭੀਖ ਭਵਿਆ** – ਮਨੁਖ ਪਰਮਾਤਮਾ ਤੋਂ ਉਸ ਗਿਆਨ ਦੀ ਭੀਖ ਮੰਗਦਾ ਹੈ, ਜਿਸ ਦੀ ਭਿੱਖਿਆ ਲਈ ਉਹ ਚੌਰਾਸੀ ਲਖ ਜੂਨਾਂ ਵਿਚ ਭਾਉਂਦਾ ਰਿਹਾ ਹੈ।

**ਅਵਰੁ ਨ ਦੂਜਾ** – ਉਸ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਜੋ ਦਾਤਾਂ ਦੇਣ ਜੋਗਾ ਹੋਵੇ।

**ਝਝੈ ਝੂਰਿ ਮਰਹੁ ਕਿਆ ਪ੍ਰਾਣੀ** – ਝੱਝੇ ਤੋਂ ਭਾਵ ਹੈ ਕਿ ਮਨੁਖ ਤਾਂ ਬਿਨਾਂ ਵਜਾਹ ਹੀ ਰੋਜ਼ੀ ਦੀ ਖਾਤਰ ਚਿੰਤਾ ਕਰਕੇ ਆਤਮਕ ਮੌਤ ਸਹੇੜਦਾ ਹੈ। ਜੋ ਪ੍ਰਭੂ ਨੇ ਪ੍ਰਾਣੀ ਨੂੰ ਦੇਣ ਦਾ ਫ਼ੈਸਲਾ ਕੀਤਾ ਹੈ ਉਹ ਮਨੁਖ ਦੀ ਚਿੰਤਾ, ਫ਼ਿਕਰ ਤੋਂ ਬਿਨਾਂ ਆਪ ਹੀ ਉਹ ਦੇ ਰਿਹਾ ਹੈ।

**ਹੁਕਮੁ** – ਰਿਜਕ ਵੰਡਣ ਵਾਲਾ ਆਪਣਾ ਹੁਕਮ ਵਰਤਾ ਰਿਹਾ ਹੈ।

**ਰਿਜਕੁ** – ਜਿਵੇਂ ਜਿਵੇਂ ਜੀਆਂ ਦੀ ਰੋਟੀ ਮੁਕਰਰ ਹੈ, ਉਸੇ ਅਨੁਸਾਰ ਪਰਮਾਤਮਾ ਸਭ ਨੂੰ ਦਿੰਦਾ, ਸੰਭਾਲਦਾ ਅਤੇ ਹੁਕਮ ਚਲਾਉਂਦਾ ਹੈ।

**ਞੰਞੈ ਨਦਰਿ ਕਰੇ ਜਾ ਦੇਖਾ** – ਞੰਞੇ ਤੋਂ ਭਾਵ ਹੈ ਕਿ ਚਿੰਤਾ, ਫ਼ਿਕਰ ਛਡ ਕੇ ਜੇ ਗਹੁ ਨਾਲ ਵੇਖੋ ਤਾਂ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਕਿਤੇ ਨਹੀਂ ਦਿਸਦਾ।

**ਏਕੋ ਰਵਿ ਰਹਿਆ** – ਪ੍ਰਭੂ ਆਪ ਹੀ ਸਭ

ਥਾਂ ਮੌਜੂਦ ਹੈ, ਹਰੇਕ ਦੇ ਮਨ ਵਿਚ ਵੱਸਿਆ ਹੋਇਆ ਹੈ।

**ਟਟੈ ਟੰਚੁ ਕਰਹੁ ਕਿਆ ਪ੍ਰਾਣੀ** – ਪ੍ਰਭੂ ਦੀ ਯਾਦ ਭੁਲਾ ਕੇ ਨਿਰੇ ਦੁਨੀਆਂ ਦੇ ਵਿਅਰਥ ਧੰਦੇ ਕਰਨ ਦਾ ਕੋਈ ਲਾਭ ਨਹੀਂ।

**ਜੂਐ ਜਨਮੁ ਨ ਹਾਰਹੁ** – ਇਸ ਜਗਤ ਵਿੱਚੋਂ ਥੋੜ੍ਹੇ ਸਮੇਂ ਵਿਚ ਹੀ ਚਲੇ ਜਾਣਾ ਹੈ। ਪ੍ਰਭੂ ਦੀ ਯਾਦ ਭੁਲਾ ਕੇ ਆਪਣਾ ਮਨੁੱਖਾ ਜਨਮ ਜੂਏ ਵਿਚ ਨਹੀਂ ਹਾਰਨਾ ਚਾਹੀਦਾ।

**ਠਠੈ ਠਾਢਿ ਵਰਤੀ ਤਿਨ ਅੰਤਰਿ** – ਠੱਠੇ ਤੋਂ ਭਾਵ ਹੈ ਕਿ ਜਿਨ੍ਹਾਂ ਮਨੁੱਖਾਂ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਟਿਕਿਆ ਰਹਿੰਦਾ ਹੈ, ਉਹਨਾਂ ਦੇ ਮਨ ਅੰਦਰ ਠੰਢ, ਸ਼ਾਂਤੀ ਬਣੀ ਰਹਿੰਦੀ ਹੈ।

**ਚਿਤੁ ਲਾਗਾ** – ਦੁਨੀਆਂ ਦੇ ਖਲਜਗਣਾਂ ਵਿਚ ਸ਼ਾਂਤ ਚਿਤ ਰਹਿ ਕੇ ਉਹੀ ਪਾਰ ਲੰਘਦੇ ਹਨ, ਜਿਨ੍ਹਾਂ ਦਾ ਮਨ ਪ੍ਰਭੂ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ।

**ਡਡੈ ਡੰਫੁ ਕਰਹੁ ਕਿਆ ਪ੍ਰਾਣੀ** – ਡੱਡੇ ਦਾ ਸੰਦੇਸ਼ ਹੈ ਕਿ ਕਿਸੇ ਕਿਸਮ ਦਾ ਦੰਭ ਜਾਂ ਦਿਖਾਵਾ ਕਰਨ ਦਾ ਕੋਈ ਲਾਭ ਨਹੀਂ ਕਿਉਂਕਿ ਜੋ ਕੁਝ ਪੈਦਾ ਹੋਇਆ ਹੈ ਸਭ ਨਾਸ਼ਵਾਨ ਹੈ।

**ਸਰੇਵਹੁ** – ਪਰਮਾਤਮਾ ਨੂੰ ਸੇਵੋ, ਸਦਾ ਉਸ ਦਾ ਸਿਮਰਨ ਕਰੋ।

**ਸੁਖੁ** – ਪਰਮਾਤਮਾ ਦਾ ਸਿਮਰਨ ਕਰਨ ਨਾਲ ਹੀ ਆਤਮਕ ਆਨੰਦ ਮਿਲਦਾ ਹੈ।

**ਸਰਬ ਨਿਰੰਤਰਿ** – ਜੋ ਸਾਰਿਆਂ ਦੇ ਅੰਦਰ ਵਸ ਰਿਹਾ ਹੈ, ਐਸਾ ਅੰਦਰ ਕਿ ਕੋਈ ਵਿਥ ਖਾਲੀ ਨਾ ਰਹੇ।

**ਢਢੈ ਢਾਹਿ ਉਸਾਰੈ ਆਪੇ** – ਢੱਢੇ ਤੋਂ ਭਾਵ ਹੈ ਕਿ ਪਰਮਾਤਮਾ ਆਪ ਹੀ ਜਗਤ ਰਚਨਾ ਨਾਸ ਕਰਦਾ ਹੈ ਅਤੇ ਆਪ ਹੀ ਬਣਾਉਂਦਾ ਹੈ।

**ਜਿਉ ਤਿਸੁ ਭਾਵੈ ਤਿਵੈ ਕਰੇ** – ਜਿਵੇਂ ਪਰਮਾਤਮਾ ਨੂੰ ਚੰਗਾ ਲਗਦਾ ਹੈ ਉਵੇਂ ਹੀ ਉਹ ਕਰਦਾ ਹੈ।

**ਹੁਕਮੁ** – ਹਰ ਥਾਂ ਉਸੇ ਦਾ ਹੁਕਮ ਵਰਤ ਰਿਹਾ ਹੈ।

**ਨਦਰਿ** – ਮਨੁਖ ਸਿਰਜਣਹਾਰ ਨੂੰ ਭੁਲਾ ਕੇ ਨਾਸਵੰਤ ਸੰਸਾਰ ਵਿਚ ਮਗਨ ਰਹਿੰਦਾ ਹੈ, ਪਰ ਜਿਸ ਮਨੁਖ ਉੱਤੇ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ, ਉਸ ਨੂੰ ਇਸ ਨਾਸ਼ਵਾਨ ਸੰਸਾਰ ਦੇ ਮੋਹ ਵਿੱਚੋਂ ਪਾਰ ਲੰਘਾ ਦਿੰਦਾ ਹੈ।

**ਣਾਣੈ ਰਵਤੁ ਰਹੈ ਘਟ ਅੰਤਰਿ** – ਣਾਣੇ ਤੋਂ ਭਾਵ ਹੈ ਕਿ ਜਿਸ ਮਨੁਖ ਦੇ ਹਿਰਦੇ ਵਿਚ ਪ੍ਰਭੂ ਸਮਾਅ ਰਿਹਾ ਹੈ, ਉਹੀ ਉਸ ਦੇ ਗੁਣ ਗਾਉਂਦਾ ਹੈ।

**ਕਰਤਾ** – ਪਰਮਾਤਮਾ ਆਪ ਹੀ ਮਨੁਖ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ਅਤੇ ਉਸ ਦੀ ਸੁਰਤ ਆਪਣੀ ਯਾਦ ਵਿਚ

ਜੋੜੀ ਰੱਖਦਾ ਹੈ।

**ਪੁਨਰਪਿ ਜਨਮੁ ਨ ਹੋਈ** – ਜਿਸ ਮਨੁਖ ਦੀ ਸੁਰਤ ਪਰਮਾਤਮਾ ਨਾਲ ਜੁੜ ਜਾਵੇ, ਉਸ ਮਨੁਖ ਦਾ ਮੁੜ ਮੁੜ ਕੇ ਜਨਮ ਨਹੀਂ ਹੁੰਦਾ। ਉਸ ਦਾ ਜਨਮ ਮਰਨ ਦਾ ਗੇੜ ਖਤਮ ਹੋ ਜਾਂਦਾ ਹੈ।

**ਤਤੈ ਤਾਰੂ ਭਵਜਲੁ ਹੋਆ** – ਤੱਤੇ ਤੋਂ ਭਾਵ ਹੈ ਕਿ ਇਹ ਸੰਸਾਰ ਸਮੁੰਦਰ ਜਿਸ ਵਿਚ ਵਿਕਾਰਾਂ ਦਾ ਹੜ੍ਹ ਠਾਠਾਂ ਮਾਰ ਰਿਹਾ ਹੈ। ਇਹ ਹਸਤੀ ਦਾ ਸਮੁੰਦਰ ਤਰਨਯੋਗ ਨਹੀਂ। ਅਥਾਹ ਡੂੰਘਾ ਹੈ, ਜੋ ਪ੍ਰਭੂ ਬਿਨਾਂ ਲੰਘਿਆ ਨਹੀਂ ਜਾ ਸਕਦਾ।

**ਅੰਤੁ ਨ ਪਾਇਆ** – ਇਸ ਹਸਤੀ ਦੇ ਸਮੁੰਦਰ ਦਾ ਪਾਰਲਾ ਬੰਨਾ ਵੀ ਲਭਦਾ ਨਹੀਂ।

**ਤੁਲਹਾ** – ਵਜ਼ਨ ਬਰਾਬਰ ਰਖਣ ਵਾਲਾ ਲੱਕੜੀ ਦੇ ਡੰਡਿਆਂ ਜਾਂ ਤਖਤਿਆਂ ਦਾ ਬੱਧਾ ਹੋਇਆ ਆਸਰਾ, ਜਿਸ ਨਾਲ ਨਦੀ ਤੋਂ ਪਾਰ ਹੋ ਸਕੀਦਾ ਹੈ। ਹੇ ਪ੍ਰਭੂ ! ਨਾ ਹੀ ਅਸੀਂ ਤਰਨਾ ਜਾਣਦੇ ਹਾਂ, ਨਾ ਸਾਡੇ ਪਾਸ ਤੁਲਾ ਹੈ, ਇਸ ਲਈ ਅਸੀਂ ਡੁਬ ਜਾਵਾਂਗੇ। ਹੇ ਤਾਰਨ ਵਾਲਿਆ ! ਸਾਨੂੰ ਪਾਰ ਲੰਘਾ ਦੇ।

**ਥਥੈ ਥਾਨਿ ਥਾਨੰਤਰਿ ਸੋਈ** – ਥੱਥਾ ਅਖਰ ਅਨੁਸਾਰ ਪਰਮਾਤਮਾ ਸਭ ਥਾਵਾਂ ਵਿਚ ਅਤੇ ਥਾਵਾਂ ਵਿਚ ਜੋ ਵਿੱਥਾਂ ਹਨ, ਉੱਥੇ ਵੀ ਮੌਜੂਦ ਹਨ।

**ਭਰਮੁ** – ਪਰਮਾਤਮਾ ਜੀਵਾਂ ਨੂੰ ਮੋਹਣ ਵਾਲੀ, ਭਰਮਾਉਣ ਵਾਲੀ ਮਾਇਆ ਵਿਚ ਵੀ ਵਿਆਪਕ ਹੈ।

**ਮਾਇਆ** – ਭੁਲਾਉਣ ਵਾਲੀ ਸ਼ਕਤੀ, ਮਾਇਆ ਦੇ ਖਿਲਾਰੇ ਹੋਏ ਮੋਹ ਵੀ ਪ੍ਰਭੂ ਤੋਂ ਵਖ ਨਹੀਂ ਹਨ।

**ਜੋ ਤਿਸੁ ਭਾਵੈ ਸੋਈ ਭਲਾ** – ਜੋ ਪਰਮਾਤਮਾ ਨੂੰ ਚੰਗਾ ਲਗਦਾ ਹੈ, ਉਹੀ ਜਗਤ ਵਿਚ ਹੋ ਰਿਹਾ ਹੈ ਅਤੇ ਜੀਵਾਂ ਵਾਸਤੇ ਚੰਗਾ ਹੋ ਰਿਹਾ ਹੈ।

**ਦਦੈ ਦੋਸੁ ਨ ਦੇਊ ਕਿਸੈ** – ਦੱਦਾ ਤੋਂ ਭਾਵ ਹੈ ਕਿ ਜਿਹੋ ਜਿਹੇ ਕਰਮ ਇਨਸਾਨ ਕਰਦਾ ਹੈ, ਉਹੋ ਜਿਹਾ ਫਲ ਪਾਉਂਦਾ ਹੈ। ਆਪਣੇ ਕੀਤੇ ਕਰਮਾਂ ਅਨੁਸਾਰ ਆਪਣੇ ਉੱਤੇ ਆਏ ਦੁਖ ਕਲੇਸ਼ਾਂ ਬਾਰੇ ਹੋਰ ਲੋਕਾਂ ਨੂੰ ਦੋਸ਼ ਨਹੀਂ ਦੇਣਾ ਚਾਹੀਦਾ।

**ਦੋਸੁ ਕਰੰਮਾ ਆਪਣਿਆ** – ਭੈੜ ਆਪਣੇ ਕਰਮਾਂ ਵਿਚ ਹੀ ਹੁੰਦਾ ਹੈ। ਕਿਸੇ ਹੋਰ ਦੇ ਮੱਥੇ ਦੋਸ਼ ਮੜ੍ਹਨ ਦੀ ਥਾਂ ਆਪਣੀ ਹੀ ਕਰਨੀ ਨੂੰ ਸੁਧਾਰਨ ਦੀ ਲੋੜ ਹੈ।

**ਧਧੈ ਧਾਰਿ ਕਲਾ ਜਿਨਿ ਛੋਡੀ** – ਧੱਧਾ ਤੋਂ ਭਾਵ ਹੈ ਕਿ ਪਰਮਾਤਮਾ ਨੇ ਸਾਰੀ ਸ੍ਰਿਸ਼ਟੀ ਵਿਚ ਆਪਣੀ ਹੀ ਸ਼ਕਤੀ ਟਿਕਾ ਰੱਖੀ ਹੈ ਅਤੇ ਹਰ ਇਕ ਚੀਜ਼ ਆਪਣੀ ਆਪਣੀ ਵੰਨਗੀ ਦੀ ਬਣਾਈ ਹੈ।

**ਕਰਮੀ ਕਰਮੀ ਹੁਕਮੁ ਪਇਆ** – ਉਸੇ ਪਰਮਾਤਮਾ ਦਾ ਦਿੱਤਾ ਹਰ ਕੋਈ ਲੈਂਦਾ ਹੈ। ਆਪੋ ਆਪਣੇ ਕਰਮਾਂ ਅਨੁਸਾਰ ਪਰਮਾਤਮਾ ਦਾ ਹੁਕਮ ਚਲਦਾ ਹੈ।

**ਨੰਨੈ ਨਾਹ ਭੋਗ ਨਿਤ ਭੋਗੈ** – ਪਤੀ ਆਪਣੀਆਂ ਸੁਹਾਗਣ ਇਸਤਰੀਆਂ ਨੂੰ ਨਿਤ ਮਾਣਦਾ ਹੈ (ਪਰਮਾਤਮਾ ਦੇ ਦਿੱਤੇ ਹੋਏ ਪਦਾਰਥ ਹਰੇਕ ਜੀਵ ਵਰਤ ਰਿਹਾ ਹੈ)।

**ਸੋਹਾਗਣਿ** – ਜਿਉਂਦੇ ਪਤੀ ਵਾਲੀ, ਚੰਗੇ ਭਾਗਾਂ ਵਾਲੀ। ਮੈਂ ਪਰਮਾਤਮਾ ਨੂੰ ਨਾ ਦੇਖਦੀ ਹਾਂ ਅਤੇ ਨਾ ਹੀ ਯਾਦ ਕਰਦੀ ਹਾਂ। ਮੈਨੂੰ ਉਹ ਪਤੀ ਕਦੇ ਮਿਲਿਆ ਹੀ ਨਹੀਂ। ਮੈਂ ਐਵੇਂ ਮੂੰਹੋਂ ਕਹਿ ਕਹਿ ਕੇ ਸੁਹਾਗਣ ਬਣੀ ਫਿਰਦੀ ਹਾਂ।

**ਕੰਤੁ** – ਪਤੀ, ਖਸਮ, ਪਰਮੇਸ਼ਰ, ਪ੍ਰਭੂ, ਪਰਮਾਤਮਾ।

**ਪਪੈ ਪਾਤਿਸਾਹੁ ਪਰਮੇਸਰੁ ਵੇਖਣ** – ਪਰਮਾਤਮਾ ਇਸ ਸੰਸਾਰ ਦਾ ਪਾਤਸ਼ਾਹ ਹੈ। ਉਸ ਨੇ ਆਪ ਹੀ ਪੰਜਾਂ ਤੱਤਾਂ ਦਾ ਵਿਸਥਾਰ ਕਰਕੇ ਸੰਸਾਰ ਰਚਿਆ ਹੈ ਤਾਂ ਕਿ ਜੀਵ ਇਸ ਸੰਸਾਰ ਵਿਚ ਉਸ ਦਾ ਦੀਦਾਰ ਕਰਨ।

**ਅੰਤਰਿ ਬਾਹਰਿ ਰਵਿ ਰਹਿਆ** – ਰਚਨਹਾਰ ਹਰ ਜੀਵ ਦੀ ਸੰਭਾਲ ਕਰਦਾ ਹੈ, ਹਰੇਕ ਦੇ ਦਿਲ ਦੀ ਸਮਝਦਾ, ਜਾਣਦਾ ਹੈ। ਉਹ ਸਾਰੇ ਸੰਸਾਰ ਵਿਚ ਅੰਦਰ ਬਾਹਰ ਹਰ ਥਾਂ ਵਿਆਪਕ ਹੈ।

**ਫਫੈ ਫਾਹੀ ਸਭੁ ਜਗੁ ਫਾਸਾ** – ਸਾਰਾ ਸੰਸਾਰ ਮਾਇਆ ਦੀ ਕਿਸੇ ਨਾ ਕਿਸੇ ਫਾਹੀ ਵਿਚ ਫਸਿਆ ਹੋਇਆ ਹੈ। ਮਾਇਆ ਦੇ ਪ੍ਰਭਾਵ ਵਿਚ ਆ ਕੇ ਸੰਸਾਰ ਐਸੇ ਕਰਮ ਕਰਦਾ ਹੈ ਕਿ ਜਮ ਦੇ ਕਾਬੂ ਵਿਚ ਆ ਜਾਂਦਾ ਹੈ।

**ਗੁਰ ਪਰਸਾਦੀ** – ਗੁਰੂ ਦੀ ਕਿਰਪਾ ਨਾਲ।

**ਹਰਿ ਸਰਣਾਗਤਿ ਭਜਿ ਪਇਆ** – ਉਹ ਮਨੁਖ ਬਚ ਸਕਦੇ ਹਨ, ਜੋ ਭਜ ਕੇ ਪਰਮਾਤਮਾ ਦੀ ਓਟ ਵਿਚ ਚਲੇ ਜਾਂਦੇ ਹਨ, ਪਰਮਾਤਮਾ ਦੀ ਸ਼ਰਨ ਜਾ ਪੈਂਦੇ ਹਨ।

**ਬਬੈ ਬਾਜੀ ਖੇਲਣ ਲਾਗਾ** – ਪਰਮਾਤਮਾ ਆਪ ਹੀ ਚੌਪੜ ਦੀ ਖੇਢ, ਖੇਢ ਰਿਹਾ ਹੈ।

**ਪਾਸਾ ਢਾਲਣਿ ਆਪਿ ਲਗਾ** – ਪਰਮਾਤਮਾ ਨੇ ਆਪ ਹੀ ਚਾਰ ਜੁਗਾਂ ਦਾ ਚੌਪੜ ਬਣਾਇਆ। ਉਸ ਵਿਚ ਸਾਰੇ ਜੀਵਾਂ ਦੀਆਂ ਨਰਦਾਂ ਬਣਾਈਆਂ ਅਤੇ ਆਪ ਹੀ ਪਾਸੇ ਸੁਟ ਕੇ ਖੇਢਣ ਲੱਗਾ ਭਾਵ ਵਾਹਿਗੁਰੂ ਨੇ ਆਪ ਹੀ ਸਮੇਂ ਦੀ ਚਹੁਰੀ ਵੰਡ ਕਰਕੇ ਸੰਸਾਰ ਬਣਾਇਆ ਅਤੇ ਆਪ ਹੀ ਜੀਵਾਂ ਨੂੰ ਆਪਣੇ ਭਾਣੇ ਅਨੁਸਾਰ ਇਧਰ ਉਧਰ ਚਲਾਉਂਦਾ ਹੈ।

**ਭਭੈ ਭਾਲਹਿ ਸੇ ਫਲੁ ਪਾਵਹਿ** – ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਪਰਮਾਤਮਾ ਦਾ ਡਰ ਟਿਕ ਜਾਂਦਾ

ਹੈ, ਉਹ ਮਨੁਖ ਉਸ ਪਰਮਾਤਮਾ ਦਾ ਦਰਸ਼ਨ ਕਰਨ ਦੇ ਯਤਨ ਕਰਦੇ ਹਨ ਅਤੇ ਆਪਣੇ ਯਤਨਾਂ ਦਾ ਫਲ ਹਾਸਿਲ ਕਰ ਲੈਂਦੇ ਹਨ।

**ਮਨਮੁਖ** – ਗੁਰਮਤਿ ਤਿਆਗ ਕੇ ਮਾਇਆ ਪਰਾਇਣ ਬਿਰਤੀ ਅਧੀਨ ਚਲਣ ਵਾਲਾ ਮਨਮੁਖ ਹੈ। ਆਪਣੀ ਮਨਮਰਜ਼ੀ ਅਨੁਸਾਰ ਬਦੀ ਦਾ ਜੀਵਨ ਜਿਉਣ ਵਾਲਾ, ਆਪ-ਹੁਦਰਾ।

**ਮੰਮੈ ਮੋਹੁ ਮਰਣੁ ਮਧੁਸੂਦਨੁ** – ਮੰਮੇ ਦਾ ਸੰਦੇਸ਼ ਹੈ ਕਿ ਮਾਇਆ ਦਾ ਮੋਹ ਆਤਮਕ ਮੌਤ ਦਾ ਮੂਲ ਹੁੰਦਾ ਹੈ। ਜਦੋਂ ਮੌਤ ਆਉਂਦੀ ਹੈ, ਉਦੋਂ ਹੀ ਰਬ ਯਾਦ ਆਉਂਦਾ ਹੈ।

**ਕਾਇਆ ਭੀਤਰਿ** – ਜਦ ਸਰੀਰ ਵਿਚ ਜਾਨ ਹੁੰਦੀ ਹੈ, ਉਦੋਂ ਮਨੁਖ ਹੋਰ ਹੀ ਕੁਝ ਪੜ੍ਹਦਾ ਰਹਿੰਦਾ ਹੈ, ਵਿਸ਼ੇ ਵਿਕਾਰਾਂ ਵਿਚ ਲੱਗਾ ਰਹਿੰਦਾ ਹੈ।

**ਵੀਸਰਿਆ** – ਮੋਹ ਵਿਚ ਫਸ ਕੇ ਮਨੁਖ ਸਾਰੀ ਉਮਰ ਪਰਮਾਤਮਾ ਨੂੰ ਯਾਦ ਨਹੀਂ ਕਰਦਾ, ਉਸ ਦਾ ਨਾਮ ਭੁਲਾਈ ਰਖਦਾ ਹੈ।

**ਯਯੈ ਜਨਮੁ ਨ ਹੋਵੀ ਕਦ ਹੀ** – ਯੱਯੇ ਤੋਂ ਭਾਵ ਹੈ ਕਿ ਪਰਮਾਤਮਾ ਨਾਲ ਸਾਂਝ ਪਾ ਕੇ, ਜਾਣ-ਪਛਾਣ ਬਣਾ ਕੇ ਹੀ ਜਨਮ ਮਰਨ ਦੇ ਗੇੜ ਤੋਂ ਬਚਿਆ ਜਾ ਸਕਦਾ ਹੈ।

**ਸਚੁ ਪਛਾਣੈ** – ਪਰਮਾਤਮਾ ਨੂੰ ਪਛਾਨਣ ਤੋਂ ਭਾਵ ਗੁਰੂ ਦੀ ਮੰਨ ਕੇ ਸੱਚੇ ਪਾਤਸ਼ਾਹ ਨੂੰ ਹਰ ਥਾਂ ਵੇਖਣਾ ਚਾਹੀਦਾ ਹੈ।

**ਗੁਰਮੁਖਿ ਬੂਝੈ** – ਗੁਰੂ ਦੇ ਦੱਸੇ ਰਸਤੇ ਉੱਪਰ ਤੁਰਨਾ ਚਾਹੀਦਾ ਹੈ।

**ਗੁਰਮੁਖਿ ਏਕੋ ਜਾਣੈ** – ਪਰਮਾਤਮਾ ਸਰਬ ਵਿਆਪਕ ਹੈ, ਉਸੇ ਦੀ ਹੀ ਸਿਫਤ ਸਾਲਾਹ ਕਰਨੀ ਚਾਹੀਦੀ ਹੈ।

**ਰਾਰੈ ਰਵਿ ਰਹਿਆ ਸਭ ਅੰਤਰਿ** – ਰਾਰੇ ਦਾ ਸੰਦੇਸ਼ ਹੈ ਕਿ ਜਿੰਨੇ ਵੀ ਜੀਵ ਸ੍ਰਿਸ਼ਟੀ ਵਿਚ ਪੈਦਾ ਕੀਤੇ ਹੋਏ ਹਨ, ਉਹਨਾਂ ਸਭਨਾਂ ਵਿਚ ਪ੍ਰਭੂ ਆਪ ਮੌਜੂਦ ਹੈ।

**ਜੰਤ ਉਪਾਇ ਧੰਧੈ ਸਭ ਲਾਏ** – ਜੀਵ ਪੈਦਾ ਕਰਕੇ ਸਭਨਾਂ ਨੂੰ ਪਰਮਾਤਮਾ ਨੇ ਮਾਇਆ ਦੀ ਕਿਰਤ ਕਾਰ ਵਿਚ ਲਾਇਆ ਹੋਇਆ ਹੈ।

**ਲਲੈ ਲਾਇ ਧੰਧੈ ਜਿਨਿ ਛੋਡੀ** – ਪਰਮਾਤਮਾ ਨੇ ਆਪਣੀ ਰਚੀ ਸ੍ਰਿਸ਼ਟੀ ਮਾਇਆ ਦੀ ਕਿਰਤ ਕਾਰ ਵਿਚ ਲਾਈ ਹੋਈ ਹੈ।

**ਮਾਇਆ ਮੋਹੁ ਕੀਆ** – ਉਸ ਨੇ ਜੀਵਾਂ ਵਾਸਤੇ ਮਾਇਆ ਦਾ ਮੋਹ ਮਿੱਠਾ ਬਣਾ ਦਿੱਤਾ ਹੈ।

**ਖਾਣਾ ਪੀਣਾ** – ਖਾਣਾ ਪੀਣਾ, ਸੁਖ ਭੋਗਣਾ, ਹੋਰ ਜੋ ਕੁਝ ਵੀ ਸਹਿਣਾ ਪਵੇ,

ਉਹ ਸਹਿਣਾ ਉਸ ਪਰਮਾਤਮਾ ਦੇ ਭਾਣੇ ਅਨੁਸਾਰ ਵਰਤਦਾ ਹੈ।

**ਹੁਕਮੁ** – ਮਰਜ਼ੀ, ਰਜ਼ਾਅ।

**ਵਵੈ ਵਾਸੁਦੇਉ ਪਰਮੇਸਰੁ ਵੇਖਣ** – ਵੱਵੇ ਦਾ ਸੰਦੇਸ਼ ਹੈ ਕਿ ਪਰਮਾਤਮਾ ਆਪ ਹੀ ਹੈ, ਜਿਸ ਨੇ ਤਮਾਸ਼ਾ ਵੇਖਣ ਵਾਸਤੇ ਵੇਸ ਧਾਰਿਆ, ਇਹ ਸ੍ਰਿਸ਼ਟੀ ਰਚੀ ਹੈ।

**ਵੇਸੁ** – ਆਕਾਰ, ਜਗਤ।

**ਅੰਤਰਿ ਬਾਹਰਿ ਰਵਿ ਰਹਿਆ** – ਉਹੀ ਪਰਮਾਤਮਾ ਹਰੇਕ ਦੇ ਦਿਲ ਦੀ ਜਾਣਦਾ ਹੈ, ਅੰਦਰ ਬਾਹਰ ਹਰ ਥਾਂ ਵਿਆਪਕ ਹੈ।

**ੜਾੜੈ ਰਾੜਿ ਕਰਹਿ ਕਿਆ ਪ੍ਰਾਣੀ** – ੜਾੜੇ ਅਨੁਸਾਰ ਅਸਲੀ ਪੜ੍ਹਾਈ ਉਹ ਹੈ ਜੋ ਮਨੁਖ ਵਿੱਦਿਆ ਦੇ ਆਸਰੇ ਨਾਲ ਇਹ ਸਮਝ ਲਵੇ ਕਿ ਝਗੜੇ ਆਦਿ ਕਰਨ ਨਾਲ ਕੋਈ ਆਤਮਕ ਲਾਭ ਨਹੀਂ ਹੁੰਦਾ।

**ਧਿਆਵਹੁ** – ਉਸ ਪਰਮਾਤਮਾ ਨੂੰ ਸਿਮਰੋ ਜੋ ਸਦਾ ਕਾਇਮ ਰਹਿਣ ਵਾਲਾ ਹੈ, ਮੌਤ ਤੋਂ ਪਰੇ ਹੈ, ਅਟੱਲ ਹੈ। ਸਦਾ ਥਿਰ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਹੋ ਕੇ ਰਹਿਣਾ ਚਾਹੀਦਾ ਹੈ।

**ਸਮਾਵਹੁ** – ਅਸਲੀ ਪੜ੍ਹਿਆ ਪੰਡਿਤ ਉਹੀ ਹੈ ਜਿਸ ਨੇ ਪਰਮਾਤਮਾ ਦੀ ਯਾਦ ਤੋਂ ਆਪਣੀ ਹਉਮੈ ਨੂੰ ਸਦਕੇ ਕਰ ਦਿੱਤਾ ਹੈ।

**ਹਾਹੈ ਹੋਰੁ ਨ ਕੋਈ ਦਾਤਾ** – ਹਾਹੇ ਦਾ ਸੰਦੇਸ਼ ਹੈ ਕਿ ਪਰਮਾਤਮਾ ਨੇ ਹੀ ਸ੍ਰਿਸ਼ਟੀ ਦੇ ਜੀਵ ਪੈਦਾ ਕਰਕੇ ਸਭਨਾਂ ਨੂੰ ਰਿਜ਼ਕ ਅਪੜਾਇਆ ਹੋਇਆ ਹੈ, ਉਸ ਤੋਂ ਬਿਨਾਂ ਹੋਰ ਕੋਈ ਦਾਤਾਂ ਦੇਣ ਵਾਲਾ ਨਹੀਂ।

**ਹਰਿ ਨਾਮੁ ਧਿਆਵਹੁ** – ਪਰਮਾਤਮਾ ਦਾ ਨਾਮ ਸਦਾ ਸਿਮਰਦੇ ਰਹਿਣਾ ਚਾਹੀਦਾ ਹੈ, ਉਸੇ ਦੇ ਨਾਮ ਵਿਚ ਸਦਾ ਟਿਕੇ ਰਹਿਣਾ ਚਾਹੀਦਾ ਹੈ।

**ਅਨਦਿਨੁ ਲਾਹਾ** – ਹਰ ਰੋਜ਼, ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰਨ ਕਰਕੇ ਲਾਭ ਖੱਟਣਾ ਚਾਹੀਦਾ ਹੈ।

**ਆਇੜੈ ਆਪਿ ਕਰੇ ਜਿਨਿ ਛੋਡੀ** – ਐੜਾ ਤੋਂ ਭਾਵ ਹੈ ਕਿ ਪਰਮਾਤਮਾ ਨੇ ਇਹ ਸਾਰੀ ਸ੍ਰਿਸ਼ਟੀ ਆਪ ਹੀ ਪੈਦਾ ਕੀਤੀ ਹੈ।

**ਜੋ ਕਿਛੁ ਕਰਣਾ** – ਜੋ ਪਰਮਾਤਮਾ ਨੂੰ ਕਰਨਾ ਠੀਕ ਲਗਦਾ ਹੈ, ਉਹੀ ਉਹ ਕਰੀ ਜਾ ਰਿਹਾ ਹੈ।

**ਸਭ ਕਿਛੁ ਜਾਣੈ** – ਪਰਮਾਤਮਾ ਜੋ ਚਾਹੁੰਦਾ ਹੈ ਜੀਵਾਂ ਤੋਂ ਆਪ ਹੀ ਕਰਵਾਈ ਜਾ ਰਿਹਾ ਹੈ ਕਿਉਂਕਿ ਉਹ ਹਰੇਕ ਦੇ ਦਿਲ ਦੀ ਭਾਵਨਾ ਆਪ ਹੀ ਜਾਣਦਾ ਹੈ।

ਪਰਮਾਤਮਾ ਦੀ ਰਜ਼ਾਅ ਨੂੰ ਸਮਝਣਾ ਹੀ ਸੁਚੱਜੀ ਵਿੱਦਿਆ ਹੈ। ਪੜ੍ਹਨ ਦਾ ਫਾਇਦਾ ਤਾਂ ਹੀ ਹੈ ਜੇ ਉਹ ਇਹ ਭੇਤ

ਸਮਝੇ। ਆਪਣੀ ਵਿੱਦਿਆ ਉੱਤੇ ਅਹੰਕਾਰ ਕਰਨ ਦੀ ਥਾਂ ਇਸ ਨੂੰ ਪਰਮਾਤਮਾ ਵੱਲੋਂ ਮਿਲੀ ਦਾਤ ਸਮਝਣਾ ਚਾਹੀਦਾ ਹੈ। ਜੋ ਵੀ ਇਨਸਾਨ ਸਚਮੁਚ ਪੜ੍ਹਿਆ ਹੋਇਆ ਹੈ ਉਸ ਨੇ ਪਰਮਾਤਮਾ ਨੂੰ ਇਉਂ ਹੀ ਸਮਝਿਆ ਹੈ।

**ਉਪਮਾ ਨ ਵਖਾਣੈ** upmā na wkhāṇɛ

ਇਸ ਸ਼ਬਦ ਵਿਚ ਉਪਮਾ/ਮਹਿਮਾ/ਮਹਾਤਮ/ਉਸਤਤ ਦੀ ਭਾਵ ਜੁਗਤ ਨੂੰ ਉਜਾਗਰ ਕੀਤਾ ਗਿਆ ਹੈ। ਆਦਿ ਪੁਰਖ ਇਹਨਾਂ ਸਭ ਮਾਣਾਂ ਤੋਂ ਉੱਪਰ ਹੈ।

ਲਖ ਉਪਮਾ ਉਪਮਾ ਕਰੈ **ਉਪਮਾ ਨ ਵਖਾਣੈ**॥ ਲਖ **ਮਹਿਮਾ** ਮਹਿਮਾ ਕਰੈ ਮਹਿਮਾ ਹੈਰਾਣੈ॥ ਲਖ **ਮਹਾਤਮ** ਮਹਾਤਮਾ ਨ ਮਹਾਤਮ ਜਾਣੈ॥ ਲਖ **ਉਸਤਤ** ਉਸਤਤ ਕਰੈ ਉਸਤਤ ਨ ਸਿਞਾਣੈ॥ ਆਦਿ ਪੁਰਖ **ਆਦੇਸ** ਹੈ ਮੈਂ ਮਾਣ ਨਿਮਾਣੈ ॥੨੨॥

ਵਾਰਾਂ ਭਾਈ ਗੁਰਦਾਸ, ੧੩

ਉਪਮਾ upmā

ਮਹਿਮਾ mɛ́mā

ਮਹਾਤਮ mahātam

ਉਸਤਤ ustat

ਆਦੇਸ ādes

**ਉਪਮਾ** – ਉਸਤਤ, ਸਮਾਨਤਾ, ਮਿਸਾਲ, ਦ੍ਰਿਸ਼ਟਾਂਤ। ਲੱਖਾਂ ਉਪਮਾਂ ਵਾਲਿਆਂ ਦੀਆਂ ਉਪਮਾਂ ਹੁੰਦੀਆਂ ਹਨ, ਪਰ ਬੇਅੰਤ ਪ੍ਰਭੂ ਦੀ ਉਪਮਾ ਕਿਸੇ ਤੋਂ ਵੀ ਨਹੀਂ ਹੋ ਸਕਦੀ।

**ਮਹਿਮਾ** – ਵਡਿਆਈ, ਉਸਤਤ। ਇਸੇ ਤਰ੍ਹਾਂ ਮਹਿਮਾਂ ਵਾਲਿਆਂ ਦੀ ਮਹਿਮਾ ਕੀਤੀ ਜਾਂਦੀ ਹੈ। ਪਰ ਜਿਸ ਕਰਤਾਰ ਦੀ ਵੱਡੀ ਅਤੇ ਵਚਿੱਤਰ ਮਹਿਮਾ ਦੇਖ ਕੇ ਹੈਰਾਨ ਰਹਿ ਜਾਈਦਾ ਹੈ ਉਸ ਦੀ ਮਹਿਮਾ ਕੋਈ ਕਿਵੇਂ ਕਰ ਸਕਦਾ ਹੈ।

**ਮਹਾਤਮ** – ਵਡਿਆਈ। ਲੱਖਾਂ ਲੋਕ ਮਹਾਤਮ ਕਰਦੇ ਹਨ, ਪਰ ਉਸ ਪ੍ਰਭੂ ਦੇ ਮਹਾਤਮ ਨੂੰ ਤਾਂ ਕੋਈ ਜਾਣ ਹੀ ਨਹੀਂ ਸਕਦਾ।

**ਉਸਤਤ** – ਜਸ, ਤਾਰੀਫ਼, ਵਡਿਆਈ, ਸ਼ਲਾਘਾ। ਲੱਖਾਂ ਲੋਕ ਉਸਤਤਾਂ ਕਰਨ ਵਾਲਿਆਂ ਦੀਆਂ ਉਸਤਤਾਂ ਕਰਦੇ ਹਨ ਪਰ ਪਰਮਾਤਮਾ ਦੀ ਸੱਚੀ ਅਤੇ ਪੂਰੀ ਉਸਤਤ ਕੋਈ ਨਹੀਂ ਪਛਾਣ ਸਕਦਾ।

**ਆਦੇਸ** – ਹੁਕਮ, ਆਗਿਆ। ਐਸੇ ਆਦਿ ਪੁਰਖ ਨੂੰ ਨਮਸਕਾਰ ਹੈ ਜਿਸ ਨੇ ਮੇਰੇ ਜਿਹੇ ਨਿਮਾਣੇ ਨੂੰ ਮਾਣ ਬਖਸ਼ਿਆ ਹੈ।

**ਉਪਰ** uppar
ਕਿਰਿਆ ਵਿਸ਼ੇਸ਼ਣ
ਉੱਤੇ, ਉਤਾਂਹ

## ਉਪਰ ਸ਼ਾਖ ਸ਼ਗੂਫਿਆਂ ਨਾਚ ਕਰਦੇ

uppar šākh šgūphiā̃ nāč karde

ਸ਼ਹਿਰ ਦੇ ਉੜਦ ਬਜ਼ਾਰ (ਫੌਜੀ ਬਜ਼ਾਰ) ਸਦਰ ਬਜ਼ਾਰ ਵਿਚ ਸਾਧ ਅਤੇ ਚੋਰ ਇਕੱਠੇ ਹਨ। ਕਲੀਆਂ ਅਤੇ ਫੁੱਲਾਂ ਉੱਤੇ ਭੂੰਡ ਅਤੇ ਭੌਰ (ਭੰਵਰਾ) ਮੰਡਰਾਉਂਦੇ ਹਨ। ਕਵੀ ਨੇ ਜੰਗਲ ਵਿਚ ਇਕ ਡਾਰ ਦੇ ਰੂਪ ਵਿਚ ਕਾਵਾਂ ਅਤੇ ਮੋਰਾਂ ਨੂੰ ਇਕੱਠਿਆਂ ਚੋਗ ਚੁਗਦਿਆਂ ਵੇਖਿਆ ਹੈ। ਖ਼ਜ਼ਾਨਿਆਂ ਦੇ ਗਿਰਦ ਮੈਂ ਸੁਜਾਖੇ ਅਤੇ ਅੰਨ੍ਹੇ ਦੋਵੇਂ ਹੀ ਚੱਕਰ ਕਟਦੇ ਵੇਖੇ ਹਨ। ਇੱਥੇ ਸ਼ਾਖ ਤੋਂ ਭਾਵ ਟਹਿਣੀ ਅਤੇ ਸ਼ਗੂਫਾ ਤੋਂ ਭਾਵ ਕਲੀ ਹੈ। ਚਸ਼ਮ ਸ਼ੋਖ ਤੋਂ ਭਾਵ ਸੁਜਾਖਾ ਅਤੇ ਕੋਰ ਤੋਂ ਭਾਵ ਅੰਨ੍ਹਾ ਹੈ। ਅੰਤਲੇ ਭਾਵ ਵਜੋਂ ਕਵੀ ਅਨੁਸਾਰ ਇਸ ਸੰਸਾਰ ਵਿਚ ਚੋਰ-ਸਾਧ, ਚੰਗੇ-ਮਾੜੇ ਸਭ ਇਕੱਠੇ ਹਨ।

> **ਸ਼ਹਿਰ ਦੇ ਉੜਦ ਬਾਜ਼ਾਰ ਅੰਦਰ**,
> **ਅਸਾਂ ਸਾਧ ਤੇ ਚੋਰ ਇਕ ਜਾ ਡਿੱਠੇ**।
> **ਉਪਰ ਸ਼ਾਖ ਸ਼ਗੂਫਿਆਂ ਨਾਚ ਕਰਦੇ**, **ਭੂੰਡ ਤੇ ਭੌਰ ਇਕ ਜਾ ਡਿੱਠੇ**।
> ਅੰਦਰ ਜੰਗਲਾਂ ਚੁਗਦੇ ਡਾਰ ਬਣ ਕੇ,
> ਅਸਾਂ ਕਾਗ ਤੇ ਮੋਰ ਇਕ ਜਾ ਡਿੱਠੇ।
> ਫਿਰਦੇ 'ਬੂਟਿਆ' ਗਿਰਦ
> ਖਜ਼ਾਨਿਆਂ ਦੇ, **ਚਸ਼ਮ ਸ਼ੋਖ ਤੇ ਕੋਰ** ਇਕ ਜਾ ਡਿੱਠੇ।

ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੧੩

ਉਪਰ uppar

ਸ਼ਹਿਰ ਦੇ ਉੜਦ ਬਾਜ਼ਾਰ ਅੰਦਰ
ṣér de uṛd bāzār ãdar

ਅਸਾਂ ਸਾਧ ਤੇ ਚੋਰ ਇਕ ਜਾ ਡਿੱਠੇ
asā̃ sád te čor ik jā diṭṭhe

ਉਪਰ ਸ਼ਾਖ ਸ਼ਗੂਫਿਆਂ ਨਾਚ ਕਰਦੇ
uppar šākh šgūphiā̃ nāč karde

ਭੂੰਡ ਤੇ ਭੌਰ ਇਕ ਜਾ ਡਿੱਠੇ
pū̃̀ḍ te pɔ̀r ik jā diṭṭhe

ਚਸ਼ਮ ਸ਼ੋਖ ਤੇ ਕੋਰ
čaṣm ṣokh te kor

## ਉਪਰਾਮਤਾ uprāmtā

ਨਾਂਵ ਇਸਤਰੀਲਿੰਗ
ਉਦਾਸੀ, ਤਿਆਗ

## ਧਰਮਸਾਲ ਵਰਗੀ ਪੱਕੀ ਨੀਂਹ ਤੋਂ ਉਪਰਾਮਤਾ ਕੀਤੀ ਹੈ

tàrmsāl wargī pakkī nī̃́ tõ uprāmtā kītī hɛ

ਗੁਰੂ ਨਾਨਕ ਦੇਵ ਜੀ ਨੇ ਸਾਂਝੇ ਥਾਵਾਂ ਤੇ ਧਰਮਸਾਲਾ ਦੀ ਪਰੰਪਰਾ ਤੋਰ ਕੇ ਭਲਿਆਈ ਸਿਖਣ ਤੇ ਪ੍ਰਚਾਰ ਕਰਨ ਦਾ ਰਾਹ ਦੱਸਿਆ। ਪਰ ਪਿੰਡਾਂ ਵਾਲਿਆਂ ਨੇ ਇਹ ਪਰੰਪਰਾ ਛਡ ਦਿੱਤੀ ਅਤੇ ਆਪਣੇ ਝਗੜੇ ਸਾਂਝੀ ਥਾਂ ਬਹਿ ਕੇ ਨਜਿੱਠਣ ਦੀ ਥਾਂ

ਕਚਹਿਰੀਆਂ ਵਿਚ ਰੁਲਣ ਲਗ ਗਏ।

ਗੁਰੂ ਨਾਨਕ ਦੇਵ ਜੀ ਨੇ **ਸੱਚੇ ਰਸਤੇ ਪਾ ਕੇ ਹਰ ਥਾਂ ਧਰਮਸਾਲ ਬਣਵਾਈ** ਕਿ ਏਥੇ **ਕੱਠੇ ਹੋ ਕੇ ਸਾਰੇ ਪਰਮੇਸ਼ੁਰ ਨੂੰ ਯਾਦ ਕਰਨ,** ਭਲਿਆਈ ਸਿੱਖਣ ਤੇ ਭਲਿਆਈ ਦਾ ਪ੍ਰਚਾਰ ਕਰਨ। ਪਿੰਡਾਂ ਨੇ ਇਹ ਭਾਰੀ ਭੁਲ ਕੀਤੀ ਕਿ **ਧਰਮਸਾਲ ਵਰਗੀ ਪੱਕੀ ਨੀਂਹ ਤੋਂ ਉਪਰਾਮਤਾ ਕੀਤੀ ਹੈ,** ਇਸੇ ਕਰਕੇ ਤੁਸੀਂ ਕਚਹਿਰੀਆਂ ਵਿਚ ਸਾਨੂੰ ਰੁਲਦਾ ਦੇਖਦੇ ਹੋ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ,

੩੨੬

ਉਪਰਾਮਤਾ uprāmtā

ਧਰਮਸਾਲ ਵਰਗੀ ਪੱਕੀ ਨੀਂਹ ਤੋਂ ਉਪਰਾਮਤਾ ਕੀਤੀ ਹੈ

tàrmsāl wargī pakkī nī̃ tõ uprāmtā kītī hɛ

ਸੱਚੇ ਰਸਤੇ ਪਾ ਕੇ sačče raste pā ke

ਹਰ ਥਾਂ ਧਰਮਸਾਲ ਬਣਵਾਈ
har thā̃ tàrmsāl baṇwāī

ਕੱਠੇ ਹੋ ਕੇ ਸਾਰੇ ਪਰਮੇਸ਼ੁਰ ਨੂੰ ਯਾਦ ਕਰਨ
kaṭṭhe ho ke sāre parmeṣar nū̃ yād karn

**ਉਮਡ** umaḍ
ਕਿਰਿਆ
ਉਮੰਗ ਸਹਿਤ ਉਫਲਨਾ, ਉਪਰ ਉਠਣਾ, ਪੈਦਾ ਹੋਣਾ

**ਇੱਛਾ ਉਮਡ ਪੈਂਦੀ ਹੈ**
iččhā umaḍ pɛ̃dī hɛ

ਨਾਮ ਦੇ ਪਰਵਾਹ ਵਿਚ ਭਿੱਜੀ ਸੁਰਤ ਨਿਰੰਤਰ, ਬਿਨਾਂ ਖੰਡਿਤ ਹੋਏ ਚਲਦੀ ਰਹਿੰਦੀ ਹੈ ਪਰ ਹੋਰ ਜਾਨਣ ਦੀ ਇੱਛਾ ਉਮਡਦੀ ਹੈ ਭਾਵ ਉਮੰਗ ਬਣ ਕੇ ਪੈਦਾ ਹੁੰਦੀ ਹੈ। ਗੁਰੂ ਦੀ ਕਰਨੀ ਤੇ ਭਰੋਸਾ ਅਤੇ ਸਿਦਕ ਤਾਂ ਹੈ ਹੀ ਪਰ ਨਾਲ ਹੀ ਨਾਲ ਇਹ ਸੋਚ ਵੀ ਮਨ ਵਿਚ ਘੁੰਮਦੀ ਹੈ ਕਿ ਫਕੀਰੀ ਬਾਣੇ ਵਿਚ ਬੈਠੇ ਵੀ ਗੁਰੂ, ਸਚੇ ਪਾਤਸ਼ਾਹ-ਬਾਦਸ਼ਾਹਾਂ ਨਾਲ ਟਾਕਰਾ ਕਰ ਰਹੇ ਹਨ ਅਤੇ ਮੂੰਹ ਤੋੜ ਰਹੇ ਹਨ ਤਾਂ ਇਸ ਪਿੱਛੇ ਵਾਹਿਗੁਰੂ ਦੇ ਹੁਕਮ ਅਨੁਸਾਰ ਕੋਈ ਕਾਰਜ ਪੂਰਾ ਹੋਣਾ ਹੈ।

ਸੁਰਤ ਨਾਮ ਦੇ ਪਰਵਾਹ ਵਿਚ ਅਖੰਡਾਕਾਰ ਤਾਂ ਚਲ ਰਹੀ ਹੈ, ਪਰ ਅਗਲੀ ਸੁਧ ਜਾਣਨ ਦੀ **ਇੱਛਾ ਉਮਡ ਪੈਂਦੀ ਹੈ** ਤੇ ਚਿੰਤਾ ਦਾ ਰੰਗ ਲੈ ਕੇ ਉਮਡਦੀ ਹੈ। **ਭਰੋਸਾ ਤੇ ਸਿਦਕ ਕਹਿੰਦੇ ਹਨ ਕਿ ਕੌਤਕਹਾਰ ਮਾਲਕ ਆਪ ਹਨ** ਤੇ ਆਪਣੇ ਕੌਤਕਾਂ ਨੂੰ ਉਹ ਆਪ ਜਾਣਦੇ ਹਨ। ਜੋ **ਫ਼ਕੀਰੀ ਵਿਚ ਬੈਠੇ ਪਾਤਸ਼ਾਹ ਨਾਲ ਟਾਕਰਾ ਕਰਦੇ** ਅਰ ਉਹਨਾਂ ਦਾ **ਮੂੰਹ ਮੋੜਦੇ ਹਨ ਓਹ ਹਾਰ ਜਿੱਤ ਵਿਚ ਨਹੀਂ**

**ਹਨ, ਪਰ ਕੋਈ ਪ੍ਰਯੋਜਨ ਹੈ** ਜੋ ਵਾਹਿਗੁਰੂ ਦੇ ਹੁਕਮ ਅਨੁਸਾਰ ਉਹਨਾਂ ਨੇ ਪੂਰਣ ਕਰਨਾ ਹੈ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੦੯

ਉਮਡ umaḍ

ਇੱਛਾ ਉਮਡ ਪੈਂਦੀ ਹੈ iččhā umaḍ pẽdī hɛ

ਭਰੋਸਾ ਤੇ ਸਿਦਕ ਕਹਿੰਦੇ ਹਨ
pròsā te sidak kɛ́de han

ਕੌਤਕਹਾਰ ਮਾਲਕ ਆਪ ਹਨ
kɔtakhār mālak āp han

ਫ਼ਕੀਰੀ ਵਿਚ ਬੈਠੇ phakīrī wič bɛṭhe

ਪਾਤਸ਼ਾਹ ਨਾਲ ਟਾਕਰਾ ਕਰਦੇ
pātšā́ nāl ṭākrā karde

ਮੂੰਹ ਮੋੜਦੇ ਹਨ mū̃ moṛde han

ਓਹ ਹਾਰ ਜਿੱਤ ਵਿਚ ਨਹੀਂ ਹਨ
ó hār jit wič nahī̃ han

ਪਰ ਕੋਈ ਪ੍ਰਯੋਜਨ ਹੈ par koī prayojan hɛ

**ਉਮਰ** umar
ਨਾਂਵ ਇਸਤਰੀਲਿੰਗ
ਆਯੂ, ਜੀਵਨ; ਸਮਾਂ

**ਸ਼ਹਿਰਾਂ ਵਾਲਿਆਂ ਉਮਰਾਂ ਛੋਟੀਆਂ ਕਰ ਲਈਆਂ**
šɛ́rā̃ wāliā̃ umrā̃ čhoṭīā̃ kar laīā̃

ਸ਼ਹਿਰਾਂ ਵਿਚ ਆਬਾਦੀ ਦੇ ਵਧਣ ਨਾਲ ਰਿਹਾਇਸ਼ ਸੰਘਣੀ ਹੁੰਦੀ ਜਾਂਦੀ ਹੈ। ਪੌਣ ਪਾਣੀ ਦੂਸ਼ਿਤ ਹੁੰਦਾ ਜਾਂਦਾ ਹੈ ਅਤੇ ਸੀਵਰੇਜ਼ ਦੇ ਸਹੀ ਪ੍ਰਬੰਧ ਨਾ ਹੋਣ ਕਾਰਨ ਬਦਬੋ ਫੈਲਦੀ ਰਹਿੰਦੀ ਹੈ ਅਤੇ ਗੰਦ-ਮੰਦ ਦੇ ਢੇਰ ਬਿਮਾਰੀਆਂ ਫੈਲਣ ਦੀ ਵਜ੍ਹਾ ਬਣਦੇ ਹਨ। ਜ਼ਿਆਦਾ ਕੰਮ ਬੈਠ ਕੇ ਕਰਨ ਵਾਲੇ ਹੁੰਦੇ ਹਨ। ਸਾਰੇ ਕੁਝ ਦਾ ਨਤੀਜਾ ਇਹ ਹੁੰਦਾ ਹੈ ਕਿ ਸਰੀਰ ਬਿਮਾਰ ਅਤੇ ਕਮਜ਼ੋਰ ਹੁੰਦੇ ਜਾਂਦੇ ਹਨ ਭਾਵੇਂ ਕਿ ਖਰਚਾ ਬਹੁਤ ਕਰ ਲਿਆ ਜਾਂਦਾ ਹੈ ਪਰ ਸੁਖ ਘਟ ਮਿਲਦਾ ਹੈ। **ਨਾ ਹਵਾ ਸੁਥਰੀ; ਨਾ ਘਿਉ ਸੁੱਚਾ, ਨਾ ਦੁੱਧ ਨਿਰੋਲ**। ਅਸਾਂ ਪੜ੍ਹਕੇ ਕੀ ਬਣਾਇਆ? ਲੱਖਾਂ ਰੁਪਏ ਲਾ ਕੇ ਅਸੀਂ ਪਾਣੀਆਂ ਦੇ ਨਲਕੇ ਲਾਉਂਦੇ ਹਾਂ। ਕਈ ਵੇਰ ਵੇਖਣ ਵਿਚ ਆਉਂਦਾ ਹੈ ਕਿ ਉਹ ਪਾਣੀ ਪੀਣ ਲਈ ਤਰਸ ਤਰਸ ਕੇ ਮਿਲਦਾ ਹੈ, ਪਰ ਨਾਲੀਆਂ ਵਿਚ, ਬਾਗਾਂ ਵਿਚ ਤੇ ਮਾਸ਼ਕੀਆਂ ਦੇ ਹੱਥੋਂ ਖੁੱਲ੍ਹਾ ਰੁੜ੍ਹਦਾ ਹੈ। ਘਰ ਸਾਡੇ ਅੰਦਰੋਂ ਮੈਲੇ, ਗਲੀਆਂ ਸਾਡੀਆਂ ਮੈਲੀਆਂ, ਬਜ਼ਾਰ ਸਾਡੇ ਸਾਰਾ ਦਿਨ ਧੂੜ ਦਾ ਘਰ ਤੇ ਸ਼ਾਮਾਂ ਪੈਂਦਿਆਂ ਹੀ ਧੂੰਏ ਨਾਲ ਦਮ ਰੁਕਦੇ ਤੇ ਅੱਖਾਂ ਨਿਕਲਦੀਆਂ ਹਨ। **ਸ਼ਹਿਰਾਂ ਵਾਲਿਆਂ ਉਮਰਾਂ ਛੋਟੀਆਂ ਕਰ ਲਈਆਂ** ਅਤੇ **ਸਰੀਰ ਨਿਤਾਣੇ ਤੇ ਨਿਤ ਦੇ ਰੋਗੀ ਕਰ ਲਏ। ਖ਼ਰਚ ਵੀ ਵਧਾਏ ਤੇ**

**ਸੁਖ ਬੀ ਨਾ ਪਾਇਆ।**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੧੯

ਉਮਰ umar

ਸ਼ਹਿਰਾਂ ਵਾਲਿਆਂ ਉਮਰਾਂ ਛੋਟੀਆਂ ਕਰ ਲਈਆਂ
šɛ́rā̃ wāḷiā̃ umrā̃ čhoṭīā̃ kar laīā̃

ਨਾ ਹਵਾ ਸੁਥਰੀ nā hawā suthrī

ਨਾ ਘਿਉ ਸੁੱਚਾ nā kiò suččā

ਨਾ ਦੁੱਧ ਨਿਰੋਲ nā dúd nirol

ਸਰੀਰ ਨਿਤਾਣੇ ਤੇ ਨਿਤ ਰੋਗੀ ਕਰ ਲਏ
srīr nitāṇe te nit rogī kar lae

ਖ਼ਰਚ ਵੀ ਵਧਾਏ ਤੇ ਸੁਖ ਬੀ ਨਾ ਪਾਇਆ
khạrč wī wadāẹ te sukh bī nā pāiā

**ਉਪਾਉ** upāo
ਨਾਂਵ ਪੁਲਿੰਗ
ਉਪਰਾਲਾ, ਯਤਨ, ਕੋਸ਼ਿਸ਼

**ਸਭਨਾ ਉਪਾਵਾ ਸਿਰਿ ਉਪਾਉ ਹੈ**
sábnā upāwā sir upāo hɛ

ਸਭ ਉਪਾਵਾਂ ਤੋਂ ਉੱਪਰ ਦਾ ਉਪਾਉ ਗੁਰ ਸ਼ਬਦਿ, ਗੁਰ ਨਾਮੁ ਦੀ ਪ੍ਰਾਪਤੀ ਹੈ। ਇਸ ਉਪਾਉ ਵਿਚ ਮਨੁਖ ਅੰਮ੍ਰਿਤ ਖਾਂਦਾ ਹੈ, ਅੰਮ੍ਰਿਤ ਪਹਿਨਦਾ ਹੈ। ਅਨਦਿਨ ਧਿਆਨ ਵਿਚ ਰਹਿੰਦਾ ਹੈ। ਸਤੁ ਸੰਤੋਖੁ ਵਿਚ ਸਚੁ ਦੀ ਆਰਾਧਨਾ ਕਰਦਾ ਹੈ।

ਜਿ **ਸਤਿਗੁਰੁ ਸੇਵੇ** ਆਪਣਾ ਤਿਸ ਨੋ ਪੂਜੇ ਸਭੁ ਕੋਇ॥ **ਸਭਨਾ ਉਪਾਵਾ ਸਿਰਿ ਉਪਾਉ ਹੈ** ਹਰਿ ਨਾਮੁ ਪਰਾਪਤਿ ਹੋਇ ॥ **ਅੰਤਰਿ ਸੀਤਲ ਸਾਤਿ ਵਸੈ ਜਪਿ ਹਿਰਦੈ** ਸਦਾ ਸੁਖੁ ਹੋਇ ॥ **ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨਣਾ** ਨਾਨਕ ਨਾਮੁ ਵਡਾਈ ਹੋਇ ॥੧॥ ਮਃ ੩ ॥ ਏ ਮਨ ਗੁਰ ਕੀ ਸਿਖ ਸੁਣਿ ਹਰਿ ਪਾਵਹਿ **ਗੁਣੀ ਨਿਧਾਨੁ** ॥ ਹਰਿ ਸੁਖਦਾਤਾ ਮਨਿ ਵਸੈ **ਹਉਮੈ ਜਾਇ ਗੁਮਾਨੁ** ॥ ਨਾਨਕ ਨਦਰੀ ਪਾਈਐ ਤਾ ਅਨਦਿਨੁ ਲਾਗੈ **ਧਿਆਨੁ** ॥੨॥ ਪਉੜੀ ॥ **ਸਤੁ ਸੰਤੋਖੁ** ਸਭੁ **ਸਚੁ** ਹੈ ਗੁਰਮੁਖਿ ਪਵਿਤਾ ॥ ਅੰਦਰਹੁ **ਕਪਟੁ ਵਿਕਾਰੁ** ਗਇਆ ਮਨੁ ਸਹਜੇ ਜਿਤਾ ॥ ਤਹ **ਜੋਤਿ ਪ੍ਰਗਾਸੁ ਅਨੰਦ ਰਸੁ ਅਗਿਆਨੁ** ਗਵਿਤਾ ॥ ਅਨਦਿਨੁ ਹਰਿ ਕੇ ਗੁਣ ਰਵੈ ਗੁਣ ਪਰਗਟੁ ਕਿਤਾ ॥ **ਸਭਨਾ ਦਾਤਾ** ਏਕੁ ਹੈ ਇਕੋ ਹਰਿ ਮਿਤਾ ॥੯॥

ਅ.ਗ.ਮ. ੩, ੫੧੧

ਉਪਾਉ upāo

**ਸਤਿਗੁਰੁ** satgur

**ਸੇਵੇ** sewe

**ਅੰਤਰਿ** ãtar

**ਸੀਤਲ** sītal

**ਸਾਤਿ** sāt

**ਜਪਿ** jap

**ਹਿਰਦੈ** hirdɛ

**ਅੰਮ੍ਰਿਤੁ** ãmrit

**ਖਾਣਾ** khāṇā

**ਪੈਨਣਾ** pέnṇā

**ਗੁਣੀ** guṇī

**ਨਿਧਾਨੁ** nidā̀n

**ਹਉਮੈ** hɔmɛ

**ਜਾਇ ਗੁਮਾਨੁ** jāe gumān

**ਧਿਆਨੁ** tiā̀n

**ਸਤੁ ਸੰਤੋਖੁ** sat sãtokh

**ਸਚੁ** sač

**ਕਪਟੁ** kapṭ

**ਵਿਕਾਰੁ** wikār

**ਜੋਤਿ** jot

**ਪ੍ਰਗਾਸੁ** pragās

**ਅਨੰਦ** anãd

**ਰਸੁ** ras

**ਅਗਿਆਨੁ** agiān

**ਸਭਨਾ ਦਾਤਾ** sábnā dātā

**ਉਪਾਉ** – ਉਪਰਾਲਾ, ਯਤਨ, ਕੋਸ਼ਿਸ਼।

**ਸਤਿਗੁਰੁ ਸੇਵੇ** – ਜੋ ਮਨੁਖ ਆਪਣੇ ਗੁਰੂ ਦੇ ਕਹੇ ਅਨੁਸਾਰ ਚਲਦਾ ਹੈ ਉਸ ਦਾ ਹਰ ਇਕ ਆਦਰ ਕਰਦਾ ਹੈ। ਸਭ ਯਤਨਾਂ ਤੋਂ ਵੱਡਾ ਯਤਨ ਇਹ ਹੈ ਕਿ ਨਾਮ ਦੀ ਪ੍ਰਾਪਤੀ ਹੋਵੇ।

**ਅੰਤਰਿ ਸੀਤਲ** – ਪ੍ਰਭੂ ਨਾਮ ਜਪਿਆਂ ਮਨ ਵਿਚ ਠੰਢ ਅਤੇ ਸ਼ਾਂਤੀ ਆਉਂਦੀ ਹੈ।

**ਸਾਤਿ ਵਸੈ** – ਹਮੇਸ਼ਾਂ ਹਿਰਦੇ ਵਿਚ ਸੁਖ ਹੁੰਦਾ ਹੈ।

**ਜਪਿ ਹਿਰਦੈ** – ਪ੍ਰਭੂ ਦੀ ਆਗਿਆ ਵਿਚ ਤੁਰ ਕੇ ਜੋ ਨਾਮ ਜਪਦੇ ਹਨ।

**ਅੰਮ੍ਰਿਤੁ ਖਾਣਾ** – ਉਹਨਾਂ ਦੀ ਖੁਰਾਕ ਨਾਮ ਹੀ ਹੋ ਜਾਂਦੀ ਹੈ।

**ਅੰਮ੍ਰਿਤੁ ਪੈਨਣਾ** – ਉਹਨਾਂ ਦੀ ਪੁਸ਼ਾਕ ਵੀ ਨਾਮ ਹੀ ਹੋ ਜਾਂਦੀ ਹੈ ਭਾਵ ਪ੍ਰਭੂ ਦਾ ਨਾਮ ਹੀ ਉਹਨਾਂ ਦੀ ਜ਼ਿੰਦਗੀ ਦਾ ਆਸਰਾ ਹੁੰਦਾ ਹੈ। ਨਾਮ ਹੀ ਉਹਨਾਂ ਲਈ ਆਦਰ ਮਾਣ ਹੈ।

**ਗੁਣੀ ਨਿਧਾਨੁ** – ਸਤਿਗੁਰ ਦੀ ਸਿੱਖਿਆ ਸੁਣ ਕੇ ਗੁਣਾਂ ਦਾ ਖਜ਼ਾਨਾ ਪ੍ਰਭੂ ਮਿਲ ਜਾਂਦਾ ਹੈ। ਸੁੱਖਾਂ ਦਾ ਦਾਤਾ ਮਨ ਵਿਚ

ਵਸ ਜਾਂਦਾ ਹੈ।

**ਹਉਮੈ ਜਾਇ ਗੁਮਾਨੁ** – ਪਰਮਾਤਮਾ ਦੇ ਮਨ ਵਿਚ ਵਸ ਜਾਣ ਨਾਲ ਹਉਮੈ, ਅਹੰਕਾਰ ਨਾਸ ਹੋ ਜਾਂਦਾ ਹੈ।

**ਧਿਆਨੁ** – ਜਦੋਂ ਮਨ ਵਿਚ ਪ੍ਰਭੂ ਟਿਕ ਜਾਵੇ ਤਾਂ ਪ੍ਰਭੂ ਦੀ ਮਿਹਰ ਨਾਲ ਹਰ ਵੇਲੇ ਸੁਰਤ ਉਸ ਨਾਲ ਜੁੜੀ ਰਹਿੰਦੀ ਹੈ।

**ਸਤੁ ਸੰਤੋਖੁ** – ਜੋ ਮਨੁਖ ਗੁਰੂ ਦਾ ਹੋ ਕੇ ਰਹਿੰਦਾ ਹੈ, ਉਸ ਨੂੰ ਹਰ ਪ੍ਰਕਾਰ ਦਾ ਸਬਰ ਪ੍ਰਾਪਤ ਹੋ ਜਾਂਦਾ ਹੈ ਅਤੇ ਉਹ ਲੋਭ ਤਿਆਗ ਦਿੰਦਾ ਹੈ। ਗੁਰਮੁਖ ਪਵਿੱਤਰ ਹੈ ਅਤੇ ਸਤ, ਸੰਤੋਖ ਅਤੇ ਸਚ ਦਾ ਰੂਪ ਹੈ। ਉਸਦੇ ਮਨ ਵਿੱਚੋਂ ਛਲ ਅਤੇ ਬਦੀ ਨਿਕਲ ਜਾਂਦੇ ਹਨ ਅਤੇ ਸੁੱਖਾਂ ਦਾ ਦਾਤਾ ਮਨ ਵਿਚ ਵਸ ਜਾਂਦਾ ਹੈ।

**ਸਚੁ** – ਸਦਾ ਕਾਇਮ ਰਹਿਣ ਵਾਲਾ, ਹੋਂਦ, ਵਜੂਦ, ਯਥਾਰਥ, ਪ੍ਰਭੂ।

**ਕਪਟੁ ਵਿਕਾਰੁ** – ਐਸੇ ਮਨੁਖ ਨੂੰ ਹਰ ਥਾਂ ਪ੍ਰਭੂ ਹੀ ਦਿਸਦਾ ਹੈ ਤੇ ਉਸ ਦੇ ਮਨ ਵਿੱਚੋਂ ਸਭ ਖੋਟ ਵਿਕਾਰ ਦੂਰ ਹੋ ਜਾਂਦੇ ਹਨ। ਉਹ ਮਨ ਨੂੰ ਕਾਬੂ ਵੀ ਸੌਖਿਆਂ ਹੀ ਕਰ ਲੈਂਦਾ ਹੈ।

**ਜੋਤਿ ਪ੍ਰਗਾਸੁ** – ਗੁਰਮੁਖ ਅਵਸਥਾ ਵਿਚ ਪੁਜ ਕੇ ਮਨੁਖ ਦੇ ਅੰਦਰ ਪਰਮਾਤਮਾ ਦੀ ਜੋਤ ਦਾ ਪ੍ਰਕਾਸ਼ ਹੋ ਜਾਂਦਾ ਹੈ।

**ਅਨੰਦ** – ਖੁਸ਼ੀ, ਚਾਅ, ਹੁਲਾਸ।

**ਰਸੁ** – ਜੋਤ ਦਾ ਪ੍ਰਕਾਸ਼ ਹੋਣ ਨਾਲ ਆਤਮਕ ਅਨੰਦ ਦੀ ਚਾਟ ਲਗਦੀ ਹੈ। ਨਾਮ ਦੀ ਪ੍ਰਾਪਤੀ ਨਾਲ ਇਜ਼ਤ ਬਣਦੀ ਹੈ ਅਤੇ ਮਨ ਦੇ ਸਾਰੇ ਸੁਖ ਮਿਲਦੇ ਹਨ।

**ਅਗਿਆਨੁ** – ਨਾ ਜਾਨਣਾ, ਅਵਿੱਦਿਆ, ਗਿਆਨਹੀਣਤਾ।

**ਸਭਨਾ ਦਾਤਾ** – ਪ੍ਰਭੂ ਸਭਨਾਂ ਜੀਵਾਂ ਦਾ ਦਾਤਾ ਤੇ ਮਿੱਤਰ ਹੈ। ਹਰੀ ਦੀ ਜੋਤ ਦਾ ਪ੍ਰਕਾਸ਼ ਹੋਣ ਨਾਲ ਆਨੰਦ-ਰਸ ਹੁੰਦਾ ਹੈ ਅਤੇ ਅਗਿਆਨ ਦੂਰ ਹੋ ਜਾਂਦਾ ਹੈ, ਫਿਰ ਗੁਰਮੁਖ ਹਮੇਸ਼ਾ ਹਰੀ ਦੇ ਗੁਣ ਗਾਉਂਦਾ ਅਤੇ ਗੁਣਾਂ ਨੂੰ ਬਿਆਨ ਕਰਦਾ ਹੈ।

## ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ

nānak jãt upāe kɛ sãmāle sábnā

ਸਾਰੇ ਉਪਾਓ, ਸਾਰੇ ਯਤਨ ਕਰਤੇ ਦੇ ਹਥ ਹਨ। ਪੁਰਖ/ਬਿਰਖ/ਤੀਰਥ/ਤਟ/ਮੇਘ ਸਭ ਉਸ ਦਾ ਉਪਾਓ ਕਰਦੇ ਹਨ। ਇਸ ਬ੍ਰਹਿਮੰਡ ਦਾ ਆਧਾਰ ਦੈਵੀ ਸਚੁ ਹੈ। ਇਸੇ ਉਤੇ ਦੀਪ/ਲੋਅ/ਮੰਡਲ/ਖੰਡ ਨਿਰਭਰ ਹਨ।

**ਪੁਰਖਾਂ ਬਿਰਖਾਂ ਤੀਰਥਾਂ** ਤਟਾਂ **ਮੇਘਾਂ ਖੇਤਾਂਹ ॥ ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥ ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ** ॥ ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥ **ਨਾਨਕ ਜੰਤ**

**ਉਪਾਇ ਕੈ ਸੰਮਾਲੇ ਸਭਨਾਹ** ॥ ਜਿਨਿ ਕਰਤੈ ਕਰਣਾ ਕੀਆ **ਚਿੰਤਾ** ਭਿ ਕਰਣੀ ਤਾਹ ॥ ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥ **ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ** ॥ ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥੧॥

ਅ.ਗ.ਮ.੧, ੪੬੭

ਉਪਾਇ upāe

ਪੁਰਖਾਂ purkhā̃

ਬਿਰਖਾਂ birkhā̃

ਤੀਰਥਾਂ tīrthā̃

ਮੇਘਾਂ mégā̃

ਖੇਤਾਂਹ khetā̃́

ਦੀਪਾਂ dīpā̃

ਲੋਆਂ loā̃

ਮੰਡਲਾਂ mā̃ḍḷā̃

ਖੰਡਾਂ khā̃ḍā̃

ਵਰਭੰਡਾਂਹ warpā̃̀ḍā̃

ਅੰਡਜ ā̃ḍaj

ਜੇਰਜ jeraj

ਉਤਭੁਜਾਂ utpùjā̃

ਖਾਣੀ khāṇī

ਸੇਤਜਾਂਹ setjā̃́

ਚਿੰਤਾ cĩtā

ਤਿਸੁ ਜੋਹਾਰੀ ਸੁਅਸਤਿ tis johārī suast

ਤਿਸੁ ਤਿਸੁ ਦੀਬਾਣੁ ਅਭਗੁ tis tis dībāṇ apàg

**ਉਪਾਇ** – ਉਪਰਾਲਾ, ਯਤਨ, ਕੋਸ਼ਿਸ਼।

**ਪੁਰਖਾਂ** – ਮਨੁਖ, ਆਦਮੀ, ਜੀਵਾਤਮਾ।

**ਬਿਰਖਾਂ** – ਰੁਖ, ਬ੍ਰਿਛ, ਦਰਖਤ।

**ਤੀਰਥਾਂ** – ਪਵਿੱਤਰ ਸਥਾਨ, ਧਾਰਮਿਕ ਸਥਾਨ ਜਿੱਥੇ ਲੋਕ ਧਰਮ ਭਾਵ ਨਾਲ ਸ਼ਰਧਾ ਪੂਰਤੀ ਲਈ ਜਾਣ।

**ਮੇਘਾਂ** – ਬੱਦਲਾਂ।

**ਖੇਤਾਂਹ** – ਉਹ ਸਥਾਨ ਜਿੱਥੇ ਅੰਨ ਬੀਜਿਆ ਜਾਵੇ, ਉਤਪਤੀ ਦਾ ਸਥਾਨ।

**ਦੀਪਾਂ** – ਦੇਸ, ਉਹ ਧਰਤੀ ਜਿਸ ਦੇ ਚਾਰੇ ਪਾਸਿਆਂ ਵਲ ਪਾਣੀ ਹੋਵੇ, ਚਾਰੇ ਪਾਸਿਓਂ ਪਾਣੀ ਨਾਲ ਘਿਰਿਆ ਦੇਸ਼।

**ਲੋਆਂ** – ਲੋਕ, ਸਾਰੇ ਜਗਤ ਦਾ ਇਕ ਹਿੱਸਾ। ਸਾਧਾਰਨ ਤੌਰ ਉੱਤੇ ਤਿੰਨ ਲੋਕ ਗਿਣੇ ਗਏ ਹਨ – ਸਵਰਗ, ਪ੍ਰਿਥਵੀ

ਅਤੇ ਪਾਤਾਲ, ਪਰ ਇਸ ਤੋਂ ਵਧੇਰੇ ਗਿਣਤੀ 14 ਵੀ ਕੀਤੀ ਗਈ ਹੈ, ਸੱਤ ਲੋਕ ਧਰਤੀ ਉੱਪਰ ਅਤੇ ਸੱਤ ਲੋਕ ਧਰਤੀ ਦੇ ਹੇਠਲੇ ਪਾਸੇ।

**ਮੰਡਲਾਂ** – ਚਕਰ, ਚੰਦਰ, ਸੂਰਜ, ਧਰਤੀ, ਆਦਿ ਕੁਝ ਗ੍ਰਹਿਆਂ ਦਾ ਇਕ ਚੱਕਰ ਜਾਂ ਇਕੱਠ।

**ਖੰਡਾਂ** – ਟੋਟਾ, ਹਿੱਸਾ, ਭਾਗ, ਧਰਤੀ ਦਾ ਹਿੱਸਾ।

**ਵਰਭੰਡਾਂਹ** – ਬ੍ਰਹਿਮੰਡ, ਬ੍ਰਹਮ ਦਾ ਆਂਡਾ, ਸ੍ਰਿਸ਼ਟੀ।

**ਅੰਡਜ** – ਆਂਡਿਆਂ ਤੋਂ ਪੈਦਾ ਹੋਣ ਵਾਲੇ ਜੀਵ, ਪੰਛੀ ਆਦਿ।

**ਜੇਰਜ** – ਜੇਰ ਤੋਂ ਪੈਦਾ ਹੋਣ ਵਾਲੇ ਜੀਵ, ਪਸ਼ੂ, ਮਨੁਖ ਆਦਿ।

**ਉਤਭੁਜਾਂ** – ਧਰਤੀ ਵਿਚੋਂ ਉੱਗਣ ਵਾਲੇ, ਬਨਸਪਤੀ ਆਦਿ।

**ਖਾਣੀ** – ਉਤਪਤੀ ਦੀ ਥਾਂ, ਸ੍ਰਿਸ਼ਟੀ ਦੀ ਉਤਪਤੀ ਦੇ ਚਾਰ ਪ੍ਰਕਾਰ ਮੰਨੇ ਗਏ ਹਨ– ਅੰਡਜ, ਜੇਰਜ, ਸੇਤਜ ਅਤੇ ਉਤਭੁਜ।

**ਸੇਤਜਾਂਹ** – ਸੇਤਜ ਪਸੀਨੇ ਤੋਂ ਪੈਦਾ ਹੋਏ ਜੀਵ, ਜੂੰਆਂ ਆਦਿ।

**ਚਿੰਤਾ** – ਜਿਸ ਪ੍ਰਭੂ ਨੇ ਇਹ ਸ੍ਰਿਸ਼ਟੀ ਰਚੀ ਹੈ ਉਹ ਜੀਅ ਜੰਤ ਪੈਦਾ ਕਰਕੇ ਸਭਨਾਂ ਦੀ ਪਾਲਣਾ ਕਰਦਾ ਹੈ ਅਤੇ ਇਸ ਦੀ ਪਾਲਣਾ ਦੀ ਚਿੰਤਾ ਵੀ ਉਸੇ ਨੂੰ ਹੀ ਹੈ।

**ਤਿਸੁ ਜੋਹਾਰੀ ਸੁਅਸਤਿ** – ਉਸ ਪਰਮਾਤਮਾ ਨੂੰ ਸਦਾ ਪ੍ਰਣਾਮ ਕਰਨਾ ਚਾਹੀਦਾ ਹੈ। ਉਸ ਦੀ ਸਿਫ਼ਤ ਸਾਲਾਹ ਕਰਨੀ ਚਾਹੀਦੀ ਹੈ ਜਿਸ ਨੇ ਇਹ ਸਾਰੀ ਸ੍ਰਿਸ਼ਟੀ ਸਾਜੀ।

**ਤਿਸੁ ਤਿਸੁ ਦੀਬਾਣੁ ਅਭਗੁ** – ਉਸ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਦਾ ਸਦਾ ਅਟੱਲ, ਨਾ ਟੁਟਣ ਵਾਲਾ ਅਤੇ ਲਗਾਤਾਰ ਜਾਰੀ ਰਹਿਣ ਵਾਲਾ ਆਸਰਾ। ਉਸ ਹਰੀ ਦਾ ਸੱਚਾ ਨਾਮ ਸਿਮਰਨ ਤੋਂ ਬਿਨਾਂ ਧਾਰਮਿਕ ਭੇਖ ਕਿਸੇ ਅਰਥ ਨਹੀਂ।

## ਉਪਾਇਆ upāiā

ਕਿਰਿਆ
ਪੈਦਾ ਕੀਤਾ

### ਸਭੁ ਜਗੁ ਜਿਨਹਿ ਉਪਾਇਆ

sáb jag jínɛ upāiā

ਜਿਸ ਕਰਤਾਰ ਨੇ ਸਭ ਜਗ ਉਪਾਇਆ ਹੈ ਉਹ ਕਰਣ ਕਾਰਣ ਸਮਰਥ ਹੈ। ਉਸ ਦੇ ਭੰਡਾਰ ਨਉ ਨਿਧਿ ਭਰੇ ਹਨ। ਉਹ ਨਿਤ ਨਿਤ ਸਾਰ ਕਰਦਾ ਹੈ। ਗੁਰਮੁਖ ਉਸ ਦੇ ਸਾਧਨ ਵਿਚ ਪ੍ਰਗਾਸਦਾ ਹੈ ਅਤੇ ਧਰਤਿ ਅਕਾਸੁ ਮਉਲਦੇ ਹਨ। ਗੁਰ ਸ਼ਬਦ ਦੇ ਸਿਮਰਨ ਨਾਲ ਇਸ ਜਗਤ ਦਾ ਅੰਧੇਰਾ ਦੂਰ ਹੋ ਜਾਂਦਾ ਹੈ। ਹਰੀ ਦੇ ਨਾਮ ਦਾ ਨਿਵਾਸ ਹੁੰਦਾ ਹੈ। ਸਤਿਗੁਰੂ ਦੇ ਬਚਨਾਂ

ਨਾਲ ਸੁਖ ਉਪਜਦਾ ਹੈ। ਮੇਰੀ ਤੇਰੀ ਦੇ ਵਿਗੋਚੇ ਛੁਟ ਜਾਂਦੇ ਹਨ। ਘਟਿ ਘਟਿ ਵਿਚ ਰਮਿਆ ਬ੍ਰਹਮ ਗੁਰਮੁਖ ਦੀ ਆਸ ਤ੍ਰਿਪਤ ਕਰਦਾ ਹੈ। ਸਤਿ ਸੰਤੋਖ ਵਿਚ ਸਹਿਜ ਦੀ ਅਵਸਥਾ ਦਾ ਸਾਕਾਰ ਹੁੰਦਾ ਹੈ। **ਸਭੁ ਜਗੁ ਜਿਨਹਿ ਉਪਾਇਆ** ਭਾਈ **ਕਰਣ ਕਾਰਣ ਸਮਰਥੁ** ॥ ਜੀਉ ਪਿੰਡੁ ਜਿਨਿ ਸਾਜਿਆ ਭਾਈ **ਦੇ ਕਰਿ ਅਪਣੀ ਵਥੁ** ॥ **ਕਿਨਿ ਕਹੀਐ ਕਿਉ ਦੇਖੀਐ** ਭਾਈ **ਕਰਤਾ ਏਕੁ ਅਕਥੁ** ॥ ਗੁਰੁ ਗੋਵਿੰਦੁ ਸਲਾਹੀਐ ਭਾਈ ਜਿਸ ਤੇ ਜਾਪੈ ਤਥੁ ॥ ੧ ॥ ਮੇਰੇ ਮਨ ਜਪੀਐ ਹਰਿ ਭਗਵੰਤਾ ॥ ਨਾਮੁ ਦਾਨੁ ਦੇਇ ਜਨ ਅਪਨੇ **ਦੂਖ ਦਰਦ ਕਾ ਹੰਤਾ** ॥ ਰਹਾਉ ॥ ਜਾ ਕੈ ਘਰਿ ਸਭੁ ਕਿਛੁ ਹੈ ਭਾਈ ਨਉ ਨਿਧਿ ਭਰੇ ਭੰਡਾਰ ॥ ਤਿਸ ਕੀ ਕੀਮਤਿ ਨਾ ਪਵੈ ਭਾਈ ਊਚਾ ਅਗਮ ਅਪਾਰ ॥ ਜੀਅ ਜੰਤ ਪ੍ਰਤਿਪਾਲਦਾ ਭਾਈ **ਨਿਤ ਨਿਤ ਕਰਦਾ ਸਾਰ** ॥ ਸਤਿਗੁਰੁ ਪੂਰਾ ਭੇਟੀਐ ਭਾਈ ਸਬਦਿ ਮਿਲਾਵਣਹਾਰ ॥ ੨ ॥ ਸਚੇ ਚਰਣ ਸਰੇਵੀਅਹਿ ਭਾਈ **ਭ੍ਰਮੁ ਭਉ ਹੋਵੈ ਨਾਸੁ** ॥ ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ **ਹਰਿ ਕੈ ਨਾਮਿ ਨਿਵਾਸੁ** ॥ **ਮਿਟੈ ਅੰਧੇਰਾ ਅਗਿਆਨਤਾ** ਭਾਈ ਕਮਲ ਹੋਵੈ ਪਰਗਾਸੁ ॥ ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥ ੩ ॥ ਮੇਰਾ ਤੇਰਾ ਛੋਡਿਐ ਭਾਈ ਹੋਈਐ ਸਭ ਕੀ ਧੂਰਿ ॥ ਘਟਿ ਘਟਿ ਬ੍ਰਹਮੁ ਪਸਾਰਿਆ ਭਾਈ **ਪੇਖੈ ਸੁਣੈ ਹਜੂਰਿ** ॥ ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ **ਤਿਤੁ ਦਿਨਿ ਮਰੀਐ** ਝੂਰਿ ॥ ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ ॥ ੪ ॥ ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥ ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ ॥ **ਗੁਰਮੁਖਿ ਕਮਲੁ ਪ੍ਰਗਾਸੀਐ** ਭਾਈ **ਰਿਦੈ ਹੋਵੈ ਪਰਗਾਸੁ** ॥ ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ **ਮਉਲਿਆ ਧਰਤਿ ਅਕਾਸੁ** ॥ ੫ ॥ ਗੁਰਿ ਪੂਰੈ ਸੰਤੋਖਿਆ ਭਾਈ ਅਹਿਨਿਸਿ ਲਾਗਾ ਭਾਉ ॥ ਰਸਨਾ ਰਾਮੁ ਰਵੈ ਸਦਾ ਭਾਈ ਸਾਚਾ ਸਾਦੁ ਸੁਆਉ ॥ ਕਰਨੀ ਸੁਣਿ ਸੁਣਿ ਜੀਵਿਆ ਭਾਈ **ਨਿਹਚਲੁ ਪਾਇਆ ਥਾਉ** ॥ ਜਿਸੁ ਪਰਤੀਤਿ ਨ ਆਵਈ ਭਾਈ ਸੋ ਜੀਅੜਾ ਜਲਿ ਜਾਉ ॥ ੬ ॥

ਅ.ਗ.ਮ.੫, ੬੩੯

ਉਪਾਇਆ upāiā

ਕਰਣ ਕਾਰਣ ਸਮਰਥੁ
karṇ kāraṇ samrath

ਦੇ ਕਰਿ ਅਪਣੀ ਵਥੁ
de kar apṇī wath

ਕਿਨਿ ਕਹੀਐ kin kɛ́īɛ

ਕਿਉ ਦੇਖੀਐ kio dekhīɛ

ਕਰਤਾ ਏਕੁ ਅਕਥੁ
kartā ek a'kath

ਦੂਖ ਦਰਦ ਕਾ ਹੰਤਾ
dūkh dard kā hãtā

ਨਿਤ ਨਿਤ ਕਰਦਾ ਸਾਰ
nit nit kardā sār

ਭ੍ਰਮੁ ਭਉ pràm pɔ̀

ਹੋਵੈ ਨਾਸੁ howɛ nās

ਹਰਿ ਕੈ ਨਾਮਿ ਨਿਵਾਸੁ
har kɛ nām niwās

ਮਿਟੈ ਅੰਧੇਰਾ ਅਗਿਆਨਤਾ
miṭɛ ãdèrā agiāntā

ਪੇਖੈ ਸੁਣੈ ਹਜੂਰਿ pekhɛ suṇɛ hazūr

ਤਿਤੁ ਦਿਨਿ ਮਰੀਐ tit din marīɛ

ਗੁਰਮੁਖਿ ਕਮਲੁ ਪ੍ਰਗਾਸੀਐ
gurmukh kamal pragāsīɛ

ਰਿਦੈ ਹੋਵੈ ਪਰਗਾਸੁ ridɛ howɛ pargās

ਮਉਲਿਆ ਧਰਤਿ ਅਕਾਸੁ mɔliā tàrt akās

ਨਿਹਚਲੁ ਪਾਇਆ ਥਾਉ néčal pāiā thāo

**ਉਪਾਇਆ** – ਪੈਦਾ ਕੀਤਾ।

**ਕਰਣ ਕਾਰਣ ਸਮਰਥੁ** – ਜਿਸ ਪਰਮਾਤਮਾ ਨੇ ਆਪ ਹੀ ਸਾਰਾ ਜਗਤ ਪੈਦਾ ਕੀਤਾ ਹੈ, ਜੋ ਸਾਰੇ ਜਗਤ ਦਾ ਮੂਲ ਹੈ। ਸਭ ਕਾਰਨਾਂ ਦੇ ਕਰਨ ਵਾਲਾ ਅਤੇ ਸਭ ਸ਼ਕਤੀਆਂ ਵਾਲਾ ਹੈ।

**ਦੇ ਕਰਿ ਅਪਣੀ ਵਥੁ** – ਉਸ ਪ੍ਰਭੂ ਨੇ ਆਪਣੀ ਸੱਤਿਆ ਨਾਲ ਮਨੁਖ ਦਾ ਸਰੀਰ ਅਤੇ ਜਿੰਦ ਪੈਦਾ ਕੀਤੇ ਹਨ।

**ਕਿਨਿ ਕਹੀਐ** – ਉਹ ਕਰਤਾਰ ਕਿਸੇ ਕੋਲੋਂ ਵੀ ਬਿਆਨ ਨਹੀਂ ਕੀਤਾ ਜਾ ਸਕਦਾ।

**ਕਿਉ ਦੇਖੀਐ** – ਉਸ ਨੂੰ ਕਿਵੇਂ ਵੇਖਿਆ ਜਾ ਸਕਦਾ ਹੈ?

**ਕਰਤਾ ਏਕੁ ਅਕਥੁ** – ਉਸ ਕਰਤਾਰ ਦਾ ਸਰੂਪ ਵੀ ਦੱਸਿਆ ਨਹੀਂ ਜਾ ਸਕਦਾ। ਉਹ ਬਿਆਨ ਨਹੀਂ ਹੋ ਸਕਦਾ।

**ਦੂਖ ਦਰਦ ਕਾ ਹੰਤਾ** – ਹਰੀ ਦਾ ਨਾਮ ਜਪਣਾ ਚਾਹੀਦਾ ਹੈ ਉਹ ਆਪਣੇ ਸੇਵਕ ਨੂੰ ਨਾਮ ਦੀ ਦਾਤ ਦਿੰਦਾ ਹੈ ਅਤੇ ਆਪਣੇ ਸੇਵਕ ਦੇ ਸਭ ਦੁਖ ਦਰਦ ਨਾਸ ਕਰਨ ਵਾਲਾ ਹੈ।

**ਨਿਤ ਨਿਤ ਕਰਦਾ ਸਾਰ** – ਉਹ ਪ੍ਰਭੂ ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈ ਉਹ ਸਦਾ ਹੀ ਸਭ ਜੀਵਾਂ ਦੀ ਸੰਭਾਲ ਕਰਦਾ ਹੈ, ਖਬਰ ਲੈਂਦਾ ਹੈ।

**ਭ੍ਰਮੁ ਭਉ ਹੋਵੈ ਨਾਸੁ** – ਸਦਾ ਥਿਰ ਰਹਿਣ ਵਾਲੇ ਪਰਮਾਤਮਾ ਨੂੰ ਹਿਰਦੇ ਵਿਚ

ਵਸਾਈ ਰੱਖਣ ਨਾਲ ਮਨ ਦੀ ਭਟਕਣਾ ਅਤੇ ਹਰ ਕਿਸਮ ਦੇ ਡਰ ਦਾ ਨਾਸ ਹੋ ਜਾਂਦਾ ਹੈ।

**ਹਰਿ ਕੈ ਨਾਮਿ ਨਿਵਾਸੁ** – ਸਾਧ ਸੰਗਤ ਵਿਚ ਮਿਲ ਕੇ ਮਨ ਨੂੰ ਸਾਫ ਕਰਨਾ ਚਾਹੀਦਾ ਹੈ ਇਸ ਤਰ੍ਹਾਂ ਪਰਮਾਤਮਾ ਦੇ ਨਾਮ ਦਾ ਮਨ ਵਿਚ ਨਿਵਾਸ ਹੋ ਜਾਂਦਾ ਹੈ।

**ਮਿਟੈ ਅੰਧੇਰਾ ਅਗਿਆਨਤਾ** – ਸਾਧ ਸੰਗਤ ਦੀ ਬਰਕਤ ਨਾਲ ਆਤਮਕ ਜੀਵਨ ਵੱਲੋਂ ਬੇਸਮਝੀ ਦਾ ਹਨੇਰਾ ਮਨੁਖ ਦੇ ਅੰਦਰੋਂ ਮਿਟ ਜਾਂਦਾ ਹੈ।

**ਪੇਖੈ ਸੁਣੈ ਹਜੂਰਿ** – ਪਰਮਾਤਮਾ ਹਰੇਕ ਦੇ ਸਰੀਰ ਵਿਚ ਵਸ ਰਿਹਾ ਹੈ, ਉਹ ਸਭ ਦੇ ਅੰਗ ਸੰਗ ਹੋ ਕੇ ਸਭ ਦੇ ਕੰਮਾਂ ਨੂੰ ਦੇਖਦਾ ਹੈ, ਸਭ ਦੀਆਂ ਗੱਲਾਂ ਸੁਣਦਾ ਹੈ। ਉਹ ਹਰ ਥਾਂ ਵਿਆਪਕ ਹੈ ਅਤੇ ਹਾਜ਼ਰ ਨਾਜ਼ਰ ਹੋ ਕੇ ਵੇਖਦਾ ਸੁਣਦਾ ਹੈ।

**ਤਿਤੁ ਦਿਨਿ ਮਰੀਐ** – ਜਿਸ ਦਿਨ ਪਰਮਾਤਮਾ ਭੁਲ ਜਾਏ, ਉਸ ਦਿਨ ਆਤਮਕ ਮੌਤ ਸਹੇੜ ਲਈਦੀ ਹੈ ਅਤੇ ਪਛਤਾ ਪਛਤਾ ਕੇ ਮਰੀਦਾ ਹੈ।

**ਗੁਰਮੁਖਿ ਕਮਲੁ ਪ੍ਰਗਾਸੀਐ** – ਪ੍ਰੇਮ ਦੀ ਅਮੋਲਕ ਚੀਜ਼ ਨਾਮ ਦਾ ਸਿਮਰਨ ਹੈ, ਜਿਸ ਨਾਲ ਮਾਇਆ ਦਾ ਮੋਹ ਨਾਸ ਹੋ ਜਾਂਦਾ ਹੈ ਅਤੇ ਗੁਰੂ ਦੇ ਸਨਮੁਖ ਹੋਇਆਂ ਹਿਰਦੇ ਦਾ ਕੌਲ ਫੁਲ ਖਿੜ ਪੈਂਦਾ ਹੈ।

**ਰਿਦੈ ਹੋਵੈ ਪਰਗਾਸੁ** – ਹਿਰਦੇ ਵਿਚ ਆਤਮਕ ਜੀਵਨ ਦੀ ਸੋਝੀ ਦਾ ਚਾਨਣ ਹੋ ਜਾਂਦਾ ਹੈ, ਬ੍ਰਹਮ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ।

**ਮਉਲਿਆ ਧਰਤਿ ਅਕਾਸੁ** – ਪਰਮਾਤਮਾ ਦੀ ਤਾਕਤ ਨਾਲ ਹੀ, ਵਡਿਆਈ ਨਾਲ ਹੀ, ਧਰਤੀ ਅਤੇ ਆਕਾਸ਼ ਖਿੜੇ ਹੋਏ ਹਨ, ਪ੍ਰਫੁਲਤ ਹਨ।

**ਨਿਹਚਲੁ ਪਾਇਆ ਥਾਉ** – ਮਨੁਖ ਆਪਣੇ ਕੰਨਾਂ ਨਾਲ ਪਰਮਾਤਮਾ ਦੀ ਸਿਫਤ, ਸਾਲਾਹ ਸੁਣ ਸੁਣ ਕੇ ਆਤਮਕ ਜੀਵਨ ਹਾਸਲ ਕਰਦਾ ਰਹਿੰਦਾ ਹੈ ਅਤੇ ਪ੍ਰਭੂ ਚਰਨਾਂ ਵਿਚ ਅਟਲ ਥਾਂ ਪ੍ਰਾਪਤ ਕਰ ਲੈਂਦਾ ਹੈ।

## **ਉਪਾਵ ਬਿਰਕਾਤੇ** upāv birkāte

ਕਰਨ ਕਾਰਣ ਆਪ ਸਮਰਥ ਸੁਆਮੀ ਹੈ। ਹੋਰ ਸਭ ਉਪਾਵ ਬਿਰਕਾਤ ਹੋ ਜਾਂਦੇ ਹਨ, ਤਿਆਗ ਦਿੱਤੇ ਜਾਂਦੇ ਹਨ।

ਅਬ ਮੋਹਿ ਸਰਬ **ਉਪਾਵ ਬਿਰਕਾਤੇ** ॥ ਕਰਣ ਕਾਰਣ ਸਮਰਥ ਸੁਆਮੀ ਹਰਿ ਏਕਸੁ ਤੇ ਮੇਰੀ ਗਾਤੇ ॥ ੧ ॥ ਰਹਾਉ ॥ **ਦੇਖੇ ਨਾਨਾ ਰੂਪ** ਬਹੁ ਰੰਗਾ **ਅਨ ਨਾਹੀ ਤੁਮ ਭਾਂਤੇ** ॥ ਦੇਂਹਿ ਅਧਾਰੁ ਸਰਬ ਕਉ ਠਾਕੁਰ ਜੀਅ ਪ੍ਰਾਨ ਸੁਖਦਾਤੇ ॥ ੧ ॥ ਭ੍ਰਮਤੌ ਭ੍ਰਮਤੌ ਹਾਰਿ ਜਉ ਪਰਿਓ ਤਉ **ਗੁਰ ਮਿਲਿ ਚਰਨ ਪਰਾਤੇ** ॥ ਕਹੁ ਨਾਨਕ ਮੈ ਸਰਬ ਸੁਖੁ ਪਾਇਆ **ਇਹ ਸੂਖਿ ਬਿਹਾਨੀ**

**ਰਾਤੇ** ॥ ੨ ॥ ੩ ॥ ੨੬ ॥

ਅ.ਗ.ਮ.ਪ, ੧੨੦੯

**ਉਪਾਵ** upāv

**ਬਿਰਕਾਤੇ** birkāte

**ਦੇਖੇ ਨਾਨਾ ਰੂਪ** dekhe nānā rūp

**ਅਨ ਨਾਹੀ ਤੁਮ ਭਾਂਤੇ** an nāhī tum pā̃te

**ਗੁਰ ਮਿਲਿ ਚਰਨ ਪਰਾਤੇ** gur mil čarn prāte

**ਸੂਖਿ ਬਿਹਾਨੀ ਰਾਤੇ** sūkh bihānī rāte

**ਉਪਾਵ** – ਉਪਾਓ, ਯਤਨ, ਕੋਸ਼ਿਸ਼।

**ਬਿਰਕਾਤੇ** – ਵਿਰਕਤ ਕੀਤੇ, ਤਿਆਗ ਦਿੱਤੇ, ਛਡ ਦਿੱਤੇ।

**ਦੇਖੇ ਨਾਨਾ ਰੂਪ** – ਕਈ ਪ੍ਰਕਾਰ ਦੇ, ਕਈ ਕਿਸਮ ਦੇ ਰੰਗ ਦੇਖੇ ਹਨ।

**ਅਨ ਨਾਹੀ ਤੁਮ ਭਾਂਤੇ** – ਪਰ ਤੇਰੇ ਜੈਸਾ ਹੋਰ ਕੋਈ ਨਹੀਂ ਹੈ।

**ਗੁਰ ਮਿਲਿ ਚਰਨ ਪਰਾਤੇ** – ਭਟਕਦਿਆਂ ਭਟਕਦਿਆਂ ਜਦੋਂ ਜੀਵ ਥਕ ਜਾਂਦਾ ਹੈ ਤਾਂ ਗੁਰੂ ਨੂੰ ਮਿਲ ਕੇ ਪਰਮਾਤਮਾ ਦੇ ਚਰਨਾਂ ਦੀ ਕਦਰ ਪਛਾਣ ਲੈਂਦਾ ਹੈ।

**ਇਹ ਸੂਖਿ ਬਿਹਾਨੀ ਰਾਤੇ** – ਗੁਰੂ ਨੂੰ ਮਿਲ ਕੇ ਪਤਾ ਲੱਗਾ ਕਿ ਹਰੀ ਤੋਂ ਬਿਨਾਂ ਸਭ ਆਸਰੇ ਤੁਛ ਹਨ। ਇਸ ਲਈ ਉਹ ਛਡ ਕੇ ਇਕ ਹਰੀ ਦਾ ਆਸਰਾ ਫੜਿਆ ਹੈ, ਜੋ ਸਭ ਸੁਖ ਦੇਣ ਵਾਲਾ ਹੈ ਅਤੇ ਹੁਣ ਜ਼ਿੰਦਗੀ ਦੀ ਰਾਤ ਸੁਖ ਆਨੰਦ ਵਿਚ ਬੀਤ ਰਹੀ ਹੈ।

**ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ**

upāv sáb tiāgiā dārū nām lɛā

ਪੂਰੇ ਗੁਰ ਦੀ ਆਰਾਧਨਾ ਨਾਲ ਸਭ ਦੁੱਖਾਂ ਦਾ ਨਾਸ ਹੁੰਦਾ ਹੈ। ਹੋਰ ਉਪਾਵ ਕਿਸੇ ਕੰਮ ਨਹੀਂ। ਨਾਮ ਦਾ ਸਿਮਰਨ ਹੀ ਇਕ ਐਸਾ ਉਪਾਵ ਹੈ ਜਿਸ ਨਾਲ ਦੈਵੀ ਸੁਖ ਪ੍ਰਾਪਤ ਹੁੰਦਾ ਹੈ।**ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ** ॥ ਤਾਪ ਪਾਪ ਸਭਿ **ਮਿਟੇ ਰੋਗ ਸੀਤਲ ਮਨੁ ਭਇਆ** ॥ ੧ ॥ ਗੁਰੁ ਪੂਰਾ **ਆਰਾਧਿਆ** ਸਗਲਾ **ਦੁਖੁ ਗਇਆ** ॥ **ਰਾਖਨਹਾਰੈ** ਰਾਖਿਆ ਅਪਨੀ ਕਰਿ **ਮਇਆ** ॥ ੧ ॥ ਰਹਾਉ ॥ ਬਾਹ ਪਕੜਿ ਪ੍ਰਭਿ ਕਾਢਿਆ **ਕੀਨਾ ਅਪਨਇਆ** ॥ **ਸਿਮਰਿ** ਸਿਮਰਿ ਮਨ ਤਨ ਸੁਖੀ ਨਾਨਕ **ਨਿਰਭਇਆ** ॥ ੨ ॥ ੧ ॥ ੬੫ ॥

ਅ.ਗ.ਮ.ਪ, ੮੧੭

**ਉਪਾਵ** upāv

**ਤਿਆਗਿਆ** tiāgiā

**ਮਿਟੇ ਰੋਗ** miṭe rog

**ਸੀਤਲ ਮਨੁ ਭਇਆ** sītal man pɛ̀ā

**ਆਰਾਧਿਆ** ārā́diā

**ਦੁਖੁ ਗਇਆ** dukh gɛā

**ਰਾਖਨਹਾਰੈ** rākhanhārɛ

**ਮਇਆ** maiā

**ਕੀਨਾ ਅਪਨਇਆ** kīnā apnāiā

**ਸਿਮਰਿ** simar

**ਨਿਰਭਇਆ** nirpɛ̀ā

**ਉਪਾਵ** – ਉਪਾਉ, ਯਤਨ, ਕੋਸ਼ਿਸ਼।

**ਤਿਆਗਿਆ** – ਜਿਸ ਮਨੁਖ ਨੇ ਹੋਰ ਸਾਰੇ ਹੀਲੇ ਛਡ ਦਿੱਤੇ ਹਨ ਤੇ ਸਿਰਫ਼ ਪਰਮਾਤਮਾ ਦਾ ਨਾਮ ਹੀ ਜਪਿਆ ਹੈ, ਗੁਰੂ ਦਾ ਪੱਲਾ ਹੀ ਫੜਿਆ ਹੈ, ਉਸ ਦੇ ਸਾਰੇ ਦੁਖ ਪਾਪ ਮਿਟ ਜਾਂਦੇ ਹਨ।

**ਮਿਟੇ ਰੋਗ ਸੀਤਲ ਮਨੁ ਭਇਆ** – ਨਾਮ ਸਿਮਰਨ ਨਾਲ ਸਾਰੇ ਦੁਖ ਕਲੇਸ਼ ਪਾਪ ਰੋਗ ਮਿਟ ਜਾਂਦੇ ਹਨ ਤੇ ਮਨ ਵਿਕਾਰਾਂ ਦੀ ਤਪਸ਼ ਵੱਲੋਂ ਬਚ ਕੇ ਠੰਢਾ ਠਾਰ ਹੋ ਜਾਂਦਾ ਹੈ।

**ਆਰਾਧਿਆ** – ਹਿਰਦੇ ਵਿਚ ਵਸਾਇਆ।

**ਦੁਖੁ ਗਇਆ** – ਪਰਮਾਤਮਾ ਨੂੰ ਹਿਰਦੇ ਵਿਚ ਵਸਾਈ ਰਖਣ ਨਾਲ ਸਾਰਾ ਦੁਖ-ਕਲੇਸ਼ ਦੂਰ ਹੋ ਜਾਂਦਾ ਹੈ।

**ਰਾਖਨਹਾਰੈ** – ਰੱਖਿਆ ਕਰਨ ਦੇ ਸਮਰਥ ਪ੍ਰਭੂ, ਪਰਮੇਸ਼ਰ।

**ਮਇਆ** – ਦਇਆ, ਕਿਰਪਾ, ਰੱਖਿਆ ਕਰਨ ਦੇ ਸਮਰਥ ਪ੍ਰਭੂ ਹਮੇਸ਼ਾ ਹੀ ਮਨੁਖ ਉਪਰ ਦਇਆ, ਕਿਰਪਾ ਕਰਕੇ ਦੁੱਖਾਂ ਕਲੇਸ਼ਾਂ ਤੋਂ ਰੱਖਿਆ ਕਰਦਾ ਹੈ।

**ਕੀਨਾ ਅਪਨਇਆ** – ਜਿਸ ਮਨੁਖ ਨੇ ਗੁਰੂ ਨੂੰ ਆਪਣੇ ਹਿਰਦੇ ਵਿਚ ਵਸਾਇਆ ਹੈ, ਪਰਮਾਤਮਾ ਨੇ ਉਸ ਦੀ ਬਾਂਹ ਫੜ ਕੇ ਉਸ ਨੂੰ ਆਪਣਾ ਬਣਾ ਲਿਆ ਹੈ।

**ਸਿਮਰਿ** – ਸਿਮਰਨ ਕਰਕੇ, ਜਪ ਕੇ।

**ਨਿਰਭਇਆ** – ਪਰਮਾਤਮਾ ਦਾ ਨਾਮ ਸਿਮਰ ਕੇ ਹੀ ਮਨ/ਹਿਰਦਾ ਆਨੰਦ ਨਾਲ ਭਰਪੂਰ ਹੋ ਜਾਂਦਾ ਹੈ ਅਤੇ ਤਾਪ, ਪਾਪ, ਰੋਗ ਆਦਿ ਦਾ ਕੋਈ ਡਰ ਨਹੀਂ ਰਹਿ ਜਾਂਦਾ।

## ਉਪਾਇਦਾ upāidā

ਕਿਰਿਆ

ਰਚਨਾ ਕਰਦਾ ਹੈ, ਪੈਦਾ ਕਰਦਾ ਹੈ

### ਆਪੇ ਸ੍ਰਿਸਟਿ ਉਪਾਇਦਾ

āpe srisṭ upāidā

ਉਹ ਕਰਤਾਰ ਆਪ ਹੀ ਇਹ ਸ੍ਰਿਸ਼ਟੀ ਉਪਾਉਂਦਾ ਹੈ ਅਤੇ ਆਪ ਹੀ ਸੂਰਜ, ਚੰਦ ਦਾ ਚਾਨਣ ਕਰਦਾ ਹੈ। ਉਹ ਆਪ ਹੀ ਵਰਤਦਾ ਹੈ ਅਤੇ ਆਪ ਹੀ ਇਸ ਬ੍ਰਹਮੰਡ ਨੂੰ ਗੁਣੀ ਨਿਧਾਨ ਬਣਾਉਂਦਾ ਹੈ। ਉਹ ਆਪ ਹੀ ਸਭ ਤੋਲਾਂ ਤੋਂ ਉਪਰ ਅਤੁਲ ਹੈ। ਉਸ ਦੇ ਹੁਕਮ ਵਿਚ, ਫ਼ੁਰਮਾਣ ਵਿਚ ਸਾਰਾ ਜਗਤ ਸਾਸ ਗਿਰਾਸ ਜਿਊਂਦਾ ਹੈ।

**ਆਪੇ ਸ੍ਰਿਸਟਿ ਉਪਾਇਦਾ** ਪਿਆਰਾ ਕਰਿ **ਸੂਰਜੁ ਚੰਦੁ** ਚਾਨਾਣੁ ॥ ਆਪਿ **ਨਿਤਾਣਿਆ ਤਾਣੁ** ਹੈ ਪਿਆਰਾ ਆਪਿ **ਨਿਮਾਣਿਆ** ਮਾਣੁ ॥ ਆਪਿ ਦਇਆ ਕਰਿ ਰਖਦਾ ਪਿਆਰਾ ਆਪੇ **ਸੁਘੜੁ ਸੁਜਾਣੁ** ॥੧॥ ਮੇਰੇ ਮਨ ਜਪਿ ਰਾਮ ਨਾਮੁ **ਨੀਸਾਣੁ** ॥ ਸਤਸੰਗਤਿ ਮਿਲਿ ਧਿਆਇ ਤੂ ਹਰਿ ਹਰਿ ਬਹੁੜਿ ਨ **ਆਵਣ ਜਾਣੁ** ॥ ਰਹਾਉ ॥ ਆਪੇ ਹੀ ਗੁਣ **ਵਰਤਦਾ** ਪਿਆਰਾ ਆਪੇ ਹੀ **ਪਰਵਾਣੁ** ॥ ਆਪੇ **ਬਖਸ** ਕਰਾਇਦਾ ਪਿਆਰਾ ਆਪੇ ਸਚੁ ਨੀਸਾਣੁ ॥ ਆਪੇ **ਹੁਕਮਿ** ਵਰਤਦਾ ਪਿਆਰਾ ਆਪੇ ਹੀ **ਫੁਰਮਾਣੁ** ॥੨॥ ਆਪੇ **ਭਗਤਿ ਭੰਡਾਰ** ਹੈ ਪਿਆਰਾ ਆਪੇ **ਦੇਵੈ ਦਾਣੁ** ॥ ਆਪੇ ਸੇਵ ਕਰਾਇਦਾ ਪਿਆਰਾ ਆਪਿ ਦਿਵਾਵੈ **ਮਾਣੁ** ॥ ਆਪੇ **ਤਾੜੀ** ਲਾਇਦਾ ਪਿਆਰਾ ਆਪੇ **ਗੁਣੀ ਨਿਧਾਨੁ** ॥੩॥ ਆਪੇ ਵਡਾ ਆਪਿ ਹੈ ਪਿਆਰਾ ਆਪੇ ਹੀ **ਪਰਧਾਣੁ** ॥ ਆਪੇ ਕੀਮਤਿ ਪਾਇਦਾ ਪਿਆਰਾ ਆਪੇ **ਤੁਲੁ ਪਰਵਾਣੁ** ॥ ਆਪੇ **ਅਤੁਲੁ** ਤੁਲਾਇਦਾ ਪਿਆਰਾ ਜਨ ਨਾਨਕ **ਸਦ ਕੁਰਬਾਣੁ** ॥੪॥੫॥

ਅ.ਗ.ਮ.੪, ੬੦੬

ਉਪਾਇਦਾ upāidā

ਸ੍ਰਿਸਟਿ srisṭ

ਸੂਰਜੁ sūraj

ਚੰਦੁ čãd

ਨਿਤਾਣਿਆ nitāṇiā

ਤਾਣੁ tāṇ

ਨਿਮਾਣਿਆ nimāṇiā

ਸੁਘੜੁ súgaṛ

ਸੁਜਾਣੁ sujāṇ

ਨੀਸਾਣੁ nīsāṇ

ਆਵਣ ਜਾਣੁ āwaṇ jāṇ

ਵਰਤਦਾ wartdā

ਪਰਵਾਣੁ parwāṇ

ਬਖਸ bakhs

ਹੁਕਮਿ hukam

ਫੁਰਮਾਣੁ phurmāṇ

ਭਗਤਿ ਭੰਡਾਰ pàgat pãḍà̀r

ਦੇਵੈ ਦਾਣੁ dewɛ dāṇ

ਮਾਣੁ māṇ

ਤਾੜੀ tāṛī

ਗੁਣੀ ਨਿਧਾਨੁ guṇī nidā̀n

ਪਰਧਾਣੁ pardā̀ṇ

ਤੁਲੁ ਪਰਵਾਣੁ tul parwāṇ

**ਅਤੁਲੁ** atul

**ਸਦ ਕੁਰਬਾਣੁ** sad qurbāṇ

**ਉਪਾਇਦਾ** – ਰਚਨਾ ਕਰਦਾ ਹੈ, ਪੈਦਾ ਕਰਦਾ ਹੈ।

**ਸ੍ਰਿਸਟਿ** – ਸ੍ਰਿਸਟੀ, ਰਚੀ ਹੋਈ ਰਚਨਾ, ਜਗਤ, ਪਸਾਰਾ। ਪਰਮਾਤਮਾ ਆਪ ਹੀ ਸ੍ਰਿਸ਼ਟੀ ਪੈਦਾ ਕਰਦਾ ਹੈ।

**ਸੂਰਜੁ ਚੰਦੁ** – ਆਪ ਹੀ ਆਸਮਾਨ ਵਿਚ ਚਲ ਰਹੇ ਪ੍ਰਕਾਸ਼ ਪੁੰਜ ਅਤੇ ਚੰਦਰਮਾ, ਚੰਨ, ਧਰਤੀ ਦਾ ਉਪਗ੍ਰਹਿ ਜੋ ਰਾਤ ਸਮੇਂ (ਸੂਰਜ ਨਾਲੋਂ ਮੱਧਮ) ਚਾਨਣ ਕਰਨ ਲਈ ਬਣਾਉਂਦਾ ਹੈ।

**ਨਿਤਾਣਿਆ** – ਪ੍ਰਭੂ ਆਪ ਹੀ ਨਿਆਸਰਿਆਂ ਦਾ ਆਸਰਾ ਹੈ।

**ਤਾਣੁ** – ਬਲ, ਤਾਕਤ, ਸ਼ਕਤੀ। ਆਪ ਹੀ ਨਿਰਬਲਾਂ ਦੀ ਤਾਕਤ ਹੈ।

**ਨਿਮਾਣਿਆ** – ਜਿਨ੍ਹਾਂ ਨੂੰ ਕੋਈ ਵੀ ਆਦਰ ਮਾਣ ਨਹੀਂ ਦਿੰਦਾ, ਉਹਨਾਂ ਨੂੰ ਆਦਰ ਮਾਣ ਦੇਣ ਵਾਲਾ ਵੀ ਪਰਮਾਤਮਾ ਆਪ ਹੀ ਹੈ।

**ਸੁਘੜੁ** – ਪ੍ਰਭੂ ਸੁਚੱਜੀ ਆਤਮਕ ਘੜਤ ਵਾਲਾ, ਚਤੁਰ ਅਤੇ ਸਿਆਣਾ ਹੈ।

**ਸੁਜਾਣੁ** – ਪ੍ਰਭੂ ਸਭ ਦੇ ਦਿਲਾਂ ਦੀਆਂ ਜਾਨਣ ਵਾਲਾ, ਜਾਣੀ-ਜਾਣ ਹੈ ਅਤੇ ਮਿਹਰ ਕਰਕੇ ਆਪ ਹੀ ਸਭ ਦੀ ਰੱਖਿਆ ਕਰਦਾ ਹੈ।

**ਨੀਸਾਣੁ** –ਨਿਸ਼ਾਨ, ਝੰਡਾ, ਚਾਨਣ-ਮੁਨਾਰਾ। ਪਰਮਾਤਮਾ ਦਾ ਨਾਮ ਹੀ ਜੀਵਨ ਸਫ਼ਰ ਵਾਸਤੇ ਚਾਨਣ ਮੁਨਾਰਾ ਹੈ।

**ਆਵਣ ਜਾਣੁ** – ਹੇ ਮਨੁੱਖ ! ਸਾਧ ਸੰਗਤ ਵਿਚ ਮਿਲ ਕੇ ਪਰਮਾਤਮਾ ਦਾ ਧਿਆਨ ਧਰਿਆ ਕਰ, ਫੇਰ ਮੁੜ ਮੁੜ ਜਨਮ ਮਰਨ ਦਾ ਗੇੜ ਨਹੀਂ ਰਹੇਗਾ।

**ਵਰਤਦਾ** – ਪ੍ਰਭੂ ਆਪ ਹੀ ਜੀਵਾਂ ਨੂੰ ਗੁਣਾਂ ਦੀ ਦਾਤ ਵੰਡਦਾ ਹੈ।

**ਪਰਵਾਣੁ** – ਪ੍ਰਭੂ ਆਪ ਹੀ ਜੀਵਾਂ ਨੂੰ ਆਪਣੀ ਹਾਜ਼ਰੀ ਵਿਚ ਕਬੂਲ ਕਰਦਾ ਹੈ।

**ਬਖਸ** – ਆਪ ਹੀ ਉਹਨਾਂ ਉੱਤੇ ਬਖਸ਼ਿਸ਼ ਕਰਦਾ ਹੈ, ਮਿਹਰ ਵਰਤਾਉਂਦਾ ਹੈ ਅਤੇ ਆਪ ਹੀ ਉਹਨਾਂ ਵਾਸਤੇ ਸਦਾ ਕਾਇਮ ਰਹਿਣ ਵਾਲਾ ਚਾਨਣ ਮੁਨਾਰਾ ਹੈ।

**ਹੁਕਮਿ** – ਪ੍ਰਭੂ ਆਪ ਹੀ ਜੀਵਾਂ ਨੂੰ ਆਪਣੀ ਆਗਿਆ, ਰਜ਼ਾਅ, ਮਰਜ਼ੀ ਵਿਚ ਤੋਰਦਾ ਹੈ।

**ਫੁਰਮਾਣੁ** – ਆਪ ਹੀ ਹਰ ਥਾਂ ਆਪਣਾ ਹੁਕਮ ਚਲਾਉਂਦਾ ਹੈ।

**ਭਗਤਿ ਭੰਡਾਰ** – ਪ੍ਰਭੂ ਆਪ ਹੀ ਆਪਣੀ ਭਗਤੀ ਦੇ ਖਜ਼ਾਨਿਆਂ ਵਾਲਾ ਹੈ।

**ਦੇਵੈ ਦਾਣੁ** – ਆਪ ਹੀ ਜੀਵਾਂ ਨੂੰ

ਆਪਣੀ ਭਗਤੀ ਦੀ ਦਾਤ ਦਿੰਦਾ ਹੈ।

**ਮਾਣੁ** – ਆਪ ਹੀ ਜੀਵਾਂ ਪਾਸੋਂ ਸੇਵਾ ਭਗਤੀ ਕਰਾਉਂਦਾ ਹੈ ਅਤੇ ਫਿਰ ਆਪ ਹੀ ਸੇਵਾ ਭਗਤੀ ਕਰਨ ਵਾਲਿਆਂ ਨੂੰ ਜਗਤ ਪਾਸੋਂ ਮਾਣ-ਇਜ਼ਤ ਦਿਵਾਉਂਦਾ ਹੈ।

**ਤਾੜੀ** – ਆਪ ਹੀ ਗੁਣਾਂ ਦਾ ਖਜ਼ਾਨਾ ਹੈ ਅਤੇ ਆਪ ਹੀ ਆਪਣੇ ਗੁਣਾਂ ਵਿਚ ਸਮਾਧੀ ਲਾਉਂਦਾ ਹੈ।

**ਗੁਣੀ ਨਿਧਾਨੁ** – ਪਰਮਾਤਮਾ ਆਪ ਹੀ ਗੁਣਾਂ ਦਾ ਖਜ਼ਾਨਾ ਹੈ।

**ਪਰਧਾਣੁ** – ਮੰਨਿਆ ਪ੍ਰਮੰਨਿਆ। ਪ੍ਰਭੂ ਆਪ ਹੀ ਸਭ ਤੋਂ ਵੱਡਾ ਹੈ ਅਤੇ ਆਪ ਹੀ ਮੰਨਿਆ, ਪ੍ਰਮੰਨਿਆ ਹੈ।

**ਤੁਲੁ ਪਰਵਾਣੁ** – ਪਰਮਾਤਮਾ ਆਪ ਹੀ ਤੋਲ ਅਤੇ ਪੈਮਾਨਾ ਵਰਤ ਕੇ ਆਪਣੇ ਹੀ ਪੈਦਾ ਕੀਤੇ ਜੀਵਾਂ ਦਾ ਆਪੇ ਹੀ ਮੁਲ ਪਾਉਂਦਾ ਹੈ।

**ਅਤੁਲੁ** – ਜੋ ਤੋਲਿਆ ਨਾ ਜਾ ਸਕੇ, ਜਾਚਿਆ ਨਾ ਜਾ ਸਕੇ, ਵੀਚਾਰਿਆ ਨਾ ਜਾ ਸਕੇ।

**ਸਦ ਕੁਰਬਾਣੁ** – ਉਸ ਪ੍ਰਭੂ ਤੋਂ ਸਦਾ ਹੀ ਸਦਕੇ ਜਾਈਦਾ ਹੈ, ਜੋ ਆਪ ਤੁਲਣ ਤੋਂ ਪਰੇ ਹੈ ਅਤੇ ਆਪਣੇ ਆਪ ਨੂੰ ਤੁਲਵਾਉਂਦਾ ਵੀ ਹੈ।

## ਉਪਾਧ upắd

ਨਾਂਵ ਪੁਲਿੰਗ
ਝਗੜਾ, ਫਸਾਦ, ਉਪੱਦਰ

## ਹੈਵਨ ਮੂਲ ਉਪਾਧ ਦੁੱਖਾਂ ਦਾਤੀਆਂ

hɛwan mūl upắd dukkhā̃ dātīā̃

ਜਿਸ ਤਰ੍ਹਾਂ ਜ਼ਮੀਨ ਮਾਲਕੀ ਦੀ ਆਪਸੀ ਵੰਡ ਕਾਰਨ ਇਕ ਹੀ ਧਰਤੀ ਉਤੇ ਵੱਟਾਂ ਪੈ ਕੇ ਅਲਗ ਅਲਗ ਖੇਤ ਦਿਸਣ ਲਗ ਪੈਂਦੇ ਹਨ ਇਸੇ ਤਰ੍ਹਾਂ ਮੈਂ ਤੂੰ ਦੀਆਂ ਹੱਦਾਂ ਮੂਲ ਰੂਪ ਵਿਚ ਇਕ ਹੀ ਵੰਡ ਹੈ। ਜਿਸ ਤਰ੍ਹਾਂ ਹੜ੍ਹ ਆ ਕੇ ਵੱਟਾਂ ਬੰਨੀਆ ਨੂੰ ਢਾਹ ਸਾਰੀ ਧਰਤੀ ਮੁੜ ਇਕ ਕਰ ਜਾਂਦਾ ਹੈ ਇਸ ਤਰ੍ਹਾਂ ਪ੍ਰੇਮ ਨੀਰ ਦੀ ਕਾਂਗ ਭਾਵ ਪਿਆਰ ਦੀ ਲਹਿਰ ਮੈਂ ਤੂੰ ਦੇ ਫਾਸਲੇ ਨੂੰ ਮੇਟ ਦਿੰਦੀ ਹੈ। ਅਸਲ ਵਿਚ ਇਹ ਵੰਡਾਂ ਹੀ ਸਾਰੇ ਉਪਾਧ ਦਾ ਕਾਰਨ ਹਨ। ਇਹ ਉਪਾਧ ਹੀ ਦੁੱਖਾਂ ਨੂੰ ਪੈਦਾ ਕਰਦਾ ਹੈ।

'ਧਰਤੀ ਨੂੰ ਕਰ ਯਾਦ ਭੌਂ ਸਭ ਇੱਕ ਸੀ ;
'ਜੱਟਾਂ ਵੱਟਾਂ ਪਾਇ ਖੇਤ ਬਨਾਇਕੇ
'ਝਗੜੇ ਮੂਲ-ਉਪਾਧ ਕੀਤੇ ਸੇ ਖੜੇ।
'ਹੜ੍ਹ ਆਵੇ ਕਰ ਜ਼ੋਰ ਵੱਟਾਂ ਮੇਟਦਾ ;
'ਫਿਰ ਧਰਤੀ ਇਕ ਰੂਪ ਨਜ਼ਰੀ ਆਂਵਦੀ।
**'ਤਿਉਂ ਏ ਵੱਟਾਂ ਦੋਇ 'ਮੈਂ' 'ਤੂੰ' ਵਾਲੀਆਂ**
**'ਹੈਵਨ ਮੂਲ ਉਪਾਧ ਦੁੱਖਾਂ ਦਾਤੀਆਂ ;**

'ਪ੍ਰੇਮ ਨੀਰ ਦੀ ਕਾਂਗ ਜਦ ਧਾ ਆਂਵਦੀ,
'ਵੱਟਾਂ ਰੋੜ੍ਹ ਲਿਜਾਇ, ਮਿਟੇ ਉਪਾਧ ਹੈ;

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ, ੧੭੫

ਉਪਾਧ upád

ਹੈਵਨ ਮੂਲ ਉਪਾਧ ਦੁੱਖਾਂ ਦਾਤੀਆਂ
hɛwan mūl upád dukkhā̃ dātīā̃

ਤਿਉਂ ਏ ਵੱਟਾਂ ਦੋਇ 'ਮੈਂ' 'ਤੂੰ' ਵਾਲੀਆਂ
tiõ é waṭṭā̃ doe mɛ̃ tū̃ wālīā̃

**ਉਪੇਖਯਾ** upekhiā
ਨਾਂਵ ਇਸਤਰੀਲਿੰਗ
ਤਿਆਗ, ਉਦਾਸੀਨਤਾ, ਬੇਪਰਵਾਹੀ

**ਸੀਨੇ ਵਸਦੀ ਦ੍ਵੈਖ ਉਪੇਖਯਾ ਆਖਦੇ**

sīne wasdī dwɛkh upekhiā ākhde

ਜੋ ਵਿਅਕਤੀ ਸਵਾਰਥੀ ਮੋਹ ਭਾਵ ਨਿੱਜੀ ਲਾਭਾਂ ਲਈ ਬਣਾਏ ਰਿਸ਼ਤੇ ਨੂੰ ਪ੍ਰੇਮ ਕਹਿੰਦੇ ਹਨ ਪਰ ਇਹ ਉੱਪਰੋਂ ਉੱਪਰੋਂ ਕੀਤਾ ਅਡੰਬਰ ਹੀ ਹੁੰਦਾ ਹੈ ਅਤੇ ਸਵਾਰਥ ਸਿਧ ਭਾਵ ਪੂਰਾ ਨਾ ਹੋਣ ਦੀ ਸੂਰਤ ਵਿਚ ਉਹ ਦਵੈਖ ਧਾਰ ਲੈਂਦੇ ਹਨ ਅਥਵਾ ਦੁਸ਼ਮਣ ਬਣ ਜਾਂਦੇ ਹਨ। ਉਹ ਕਹਿੰਦੇ ਹਨ ਕਿ ਸਾਨੂੰ ਸਾਈਂ/ ਪਰਮਾਤਮਾਂ ਤੋਂ ਬਗੈਰ ਕਿਸੇ ਹੋਰ ਨੂੰ ਪ੍ਰੇਮ ਕਰਨ ਦੀ ਕੋਈ ਲੋੜ ਨਹੀਂ, ਅਸੀ ਵਿਰਕਤ ਹਾਂ, ਉਪੇਖਿਆ ਹਾਂ। ਪਰ ਜਿਨ੍ਹਾਂ ਦੇ ਸੀਨੇ ਵਿਚ, ਮਨ ਵਿਚ ਦਵੈਖ/ ਵੈਰ ਹੋਵੇ ਉਹ ਉਪੇਖਿਆ ਨਹੀਂ ਕਰ ਸਕਦੇ ਭਾਵ ਵਿਰਕਤ ਨਹੀਂ ਹੋ ਸਕਦੇ। ਇਕ ਪਾਸੇ ਉਹ ਕਹਿੰਦੇ ਹਨ ਕਿ ਸਾਰਾ ਮੋਹ ਛਡ ਦਿੱਤਾ ਹੈ ਪਰ ਨਾਲ ਹੀ ਵੈਰ ਦੀ ਭਾਵਨਾ ਰਖਦੇ ਹਨ ਅਤੇ ਮਨ ਵਿਚ ਤਾਤ ਭਾਵ ਝਾਕ/ਆਸ ਲੁਕੀ ਬੈਠੀ ਹੁੰਦੀ ਹੈ। ਅਜਿਹੀ ਥਾਂ ਤੇ ਸਤਿ ਸੰਗਤ ਦਾ ਰਿਸ਼ਤਾ ਨਹੀਂ ਬਣਦਾ ਜਿੱਥੇ ਸਤਿਸੰਗ ਹੋਵੇ ਉੱਥੇ ਹੀ ਪ੍ਰੇਮ ਹੋ ਸਕਦਾ ਹੈ ਅਤੇ ਉੱਥੇ ਦਵੈਖ ਨਹੀਂ ਹੁੰਦੀ।

ਮੂੰਹੋਂ ਕਹਿੰਦੇ ਪ੍ਰੇਮ 'ਸ੍ਵਾਰਥ ਮੋਹ' ਨੂੰ;
**ਸ੍ਵਾਰਥ ਸਿੱਧ ਨ ਹੋਇ ਧਾਰਨ ਦ੍ਵੈਖ ਤਾਂ।**
ਕਹਿੰਦੇ ਅਸੀਂ ਵਿਰੱਕਤ ਸਾਨੂੰ ਲੋੜ ਕੀ
ਕਰੀਏ ਅਸੀਂ ਪਰੇਮ ਸਾਂਈਂ ਛੱਡ ਕੇ
ਹੋਰ ਕਿਸੇ ਦੇ ਨਾਲ,- ਅਸੀਂ ਉਪੇਖਜਾ ਹਾਂ,
**ਸੀਨੇ ਵਸਦੀ ਦ੍ਵੈਖ ਉਪੇਖਯਾ ਆਖਦੇ !**
ਕਹਿੰਦੇ : 'ਹਾਂ ਉਪਰਾਮ ਅਸੀਂ ਉਦਾਸ ਹਾਂ,
'ਛਡਿਆ ਸਾਰਾ ਮੋਹ ਨਾਲੇ ਵੈਰ ਹੈ।'
ਪਰ ਹਿਰਦੇ ਵਿਚ ਤਾਤ ਲੁਕ ਕੇ ਬੈਠਦੀ,
ਸਤਿ ਸੰਗਤ ਦਾ ਸਾਕ ਉੱਥੇ ਹੈ ਨਹੀਂ।
**ਜਿੱਥੇ ਹੈ ਸਤਿਸੰਗ ਉੱਥੇ ਪਰੇਮ ਹੈ,**
ਰਾਗ ਦ੍ਵੈਖ ਦਾ ਵਾਸ ਓਥੇ ਹੈ ਨਹੀਂ।

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ, ੬੫

ਉਪੇਖਯਾ upekhiā

ਸੀਨੇ ਵਸਦੀ ਦ੍ਵੈਖ ਉਪੇਖਯਾ ਆਖਦੇ
sīne wasdī dwɛkh upekhiā ākhde

ਸ੍ਵਾਰਥ ਸਿੱਧ ਨ ਹੋਇ ਧਾਰਨ ਦ੍ਵੈਖ ਤਾਂ
swārath síd na hoe tàran dwɛkh tā̃

ਜਿੱਥੇ ਹੈ ਸਤਿਸੰਗ ਉੱਥੇ ਪਰੇਮ ਹੈ
jitthe hɛ satsãg othe prem hɛ

**ਉਬਰਤ** ubrat
ਕਿਰਿਆ
ਬਚਣਾ, ਮੁਕਤ ਹੋਣਾ, ਤਰਨਾ

**ਉਬਰਤ ਰਾਜਾ ਰਾਮ ਕੀ ਸਰਣੀ**
ubrat rājā rām kī sarṇī

ਗੁਰ ਚਰਨਾਂ ਵਿਚ ਉਬਰਤ ਹੁੰਦੀ ਹੈ। ਮਨੁਖ ਇਸ ਭਵਜਲ ਨੂੰ ਪਾਰ ਕਰ ਲੈਂਦਾ ਹੈ। ਹਰਿ ਭਜਨ ਬਿਨਾਂ ਹੋਰ ਸਹਾਰਾ ਨਹੀਂ। ਅਨਿਕ ਬਿਲਾਸ ਵਿਚ ਕੋਈ ਰਾਹ ਨਹੀਂ। ਸਾਧ ਸੰਗਤ ਵਿਚ ਜਨਮ ਮਰਨ ਨਿਵਾਰੇ ਜਾਂਦੇ ਹਨ।

**ਉਬਰਤ ਰਾਜਾ ਰਾਮ ਕੀ ਸਰਣੀ** ॥ ਸਰਬ ਲੋਕ ਮਾਇਆ ਕੇ ਮੰਡਲ **ਗਿਰਿ ਗਿਰਿ ਪਰਤੇ ਧਰਣੀ** ॥ ੧ ॥ ਰਹਾਉ ॥ ਸਾਸਤ ਸਿੰਮ੍ਰਿਤਿ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ ॥ ਬਿਨੁ ਹਰਿ ਭਜਨ ਨਾਹੀ ਨਿਸਤਾਰਾ ਸੂਖੁ ਨ ਕਿਨਹੂੰ ਲਹਿਆ ॥ ੧ ॥ **ਤੀਨਿ ਭਵਨ ਕੀ ਲਖਮੀ ਜੋਰੀ ਬੂਝਤ ਨਾਹੀ ਲਹਰੇ** ॥ **ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ ਫਿਰਤੋ ਪਹਰੇ ਪਹਰੇ** ॥ ੨ ॥ **ਅਨਿਕ ਬਿਲਾਸ** ਕਰਤ ਮਨ ਮੋਹਨ ਪੂਰਨ ਹੋਤ ਨ ਕਾਮਾ ॥ **ਜਲਤੋ ਜਲਤੋ ਕਬਹੂ ਨ ਬੂਝਤ ਸਗਲ ਬ੍ਰਿਥੇ ਬਿਨੁ ਨਾਮਾ** ॥ ੩ ॥ ਹਰਿ ਕਾ ਨਾਮੁ ਜਪਹੁ ਮੇਰੇ ਮੀਤਾ ਇਹੈ ਸਾਰ ਸੁਖੁ ਪੂਰਾ ॥ ਸਾਧਸੰਗਤਿ **ਜਨਮ ਮਰਣੁ ਨਿਵਾਰੈ** ਨਾਨਕ ਜਨ ਕੀ ਧੂਰਾ ॥ ੪ ॥

ਅ.ਗ.ਮ.ਪ, ੨੧੫

ਉਬਰਤ ubrat

ਗਿਰਿ ਗਿਰਿ ਪਰਤੇ ਧਰਣੀ gir gir parte tàrṇī

ਤੀਨਿ ਭਵਨ ਕੀ ਲਖਮੀ ਜੋਰੀ
tīn pàwan kī lakhmī jorī

ਬੂਝਤ ਨਾਹੀ ਲਹਰੇ bū́jat nāhī lɛ́re

ਬਿਨੁ ਹਰਿ ਭਗਤਿ bin har pàgat

ਕਹਾ ਥਿਤਿ ਪਾਵੈ kahā thit pāwɛ

ਫਿਰਤੋ ਪਹਰੇ ਪਹਰੇ phirto pɛ́re pɛ́re

ਅਨਿਕ ਬਿਲਾਸ anik bilās

ਜਲਤੋ ਜਲਤੋ jalto jalto

ਕਬਹੂ ਨ ਬੂਝਤ kabhū na bū́jat

ਸਗਲ ਬ੍ਰਿਥੇ ਬਿਨੁ ਨਾਮਾ

sagal brithe bin nāmā

**ਜਨਮ ਮਰਣੁ ਨਿਵਾਰੈ** janam marṇ niwārɛ

**ਉਬਰਤ** – ਬਚਣਾ, ਮੁਕਤ ਹੋਣਾ, ਤਰਨਾ।

**ਗਿਰਿ ਗਿਰਿ ਪਰਤੇ ਧਰਣੀ** – ਇੰਦਰ ਲੋਕ, ਸ਼ਿਵ ਲੋਕ ਦੇ ਸਾਰੇ ਜੀਵ ਹੀ ਮਾਇਆ ਦੇ ਚੱਕਰ ਵਿਚ ਫਸੇ ਪਏ ਹਨ, ਇਸ ਕਰਕੇ ਇਹ ਮੁੜ ਮੁੜ ਧਰਤੀ ਉੱਤੇ ਡਿਗਦੇ ਰਹਿੰਦੇ ਹਨ। ਸਮਾਂ ਪਾ ਕੇ ਫਿਰ ਧਰਤੀ ਉੱਤੇ ਆ ਕੇ ਜਨਮ ਲੈਂਦੇ ਹਨ।

**ਤੀਨਿ ਭਵਨ ਕੀ ਲਖਮੀ ਜੋਰੀ** – ਭਾਵੇਂ ਇਸ ਦੁਨੀਆਂ ਦੇ ਤਿੰਨਾਂ ਹੀ ਲੋਕਾਂ ਦੀ ਮਾਇਆ ਇਕੱਠੀ ਕਰ ਲਈਏ।

**ਬੂਝਤ ਨਾਹੀ ਲਹਰੇ** – ਫਿਰ ਵੀ ਲੋਭ ਲਾਲਚ ਦੀ ਲਹਿਰ ਨਹੀਂ ਬੁਝਦੀ, ਸੰਤੋਖ ਤੋਂ ਬਿਨਾਂ ਤਮੰਨਾ ਵਧਦੀ ਹੀ ਜਾਂਦੀ ਹੈ।

**ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ** – ਐਸੀ ਅਥਾਹ ਮਾਇਆ ਜੋੜ ਕੇ ਹਰੀ ਦੀ ਭਗਤੀ ਤੋਂ ਬਿਨਾਂ ਲੋਭੀ ਮਨੁਖ ਕਿਤੇ ਵੀ ਮਨ ਦਾ ਟਿਕਾਅ ਨਹੀਂ ਲਭ ਸਕਦਾ।

**ਫਿਰਤੋ ਪਹਰੇ ਪਹਰੇ** – ਐਸਾ ਲੋਭੀ ਪੁਰਸ਼ ਉਮਰ ਦੇ ਹਰ ਹਿੱਸੇ ਵਿਚ, ਹਰ ਵੇਲੇ ਭਟਕਦਾ ਹੀ ਰਹਿੰਦਾ ਹੈ।

**ਅਨਿਕ ਬਿਲਾਸ** – ਜੀਵ ਮਨ ਨੂੰ ਮੋਹ ਲੈਣ ਵਾਲੇ ਅਨੇਕਾਂ ਹੀ ਭੋਗ-ਵਿਲਾਸ ਕਰਦਾ ਹੈ ਪਰ ਤਾਂ ਵੀ ਉਸ ਦੀਆਂ ਭੋਗਮਈ ਕਾਮਨਾਵਾਂ ਪੂਰੀਆਂ ਨਹੀਂ ਹੁੰਦੀਆਂ।

**ਜਲਤੋ ਜਲਤੋ ਕਬਹੂ ਨ ਬੂਝਤ** – ਭੋਗ ਦੀ ਇੱਛਾ ਵਿਚ ਲੱਗਿਆ ਜੀਵ ਸੜਦਾ ਰਹਿੰਦਾ ਹੈ ਪਰ ਭੋਗ ਅਗਨੀ ਕਦੇ ਸ਼ਾਂਤ ਨਹੀਂ ਹੁੰਦੀ।

**ਸਗਲ ਬ੍ਰਿਥੇ ਬਿਨੁ ਨਾਮਾ** – ਇਕ ਭੋਗ ਤ੍ਰਿਸ਼ਨਾ ਕੀ, ਸਾਰੇ ਹੀ ਭੋਗ ਵਿਲਾਸ ਨਾਮ ਤੋਂ ਬਿਨਾਂ ਬੇਅਰਥ ਹਨ।

**ਜਨਮ ਮਰਣੁ ਨਿਵਾਰੈ** – ਇਹ ਨਾਮ ਸੁਖ ਸਾਧ ਸੰਗਤ ਵਿੱਚੋਂ ਪ੍ਰਾਪਤ ਹੁੰਦਾ ਹੈ ਅਤੇ ਇਹ ਸਾਧ ਸੰਗਤ ਨਾਮ ਦਾਨ ਦੇ ਕੇ ਜਨਮ ਮਰਨ ਕਟ ਦਿੰਦੀ ਹੈ।

## ਉਬਰੇ ubre

ਕਿਰਿਆ
ਤਰ ਗਏ, ਪਾਰ ਉਤਰੇ, ਬਚ ਗਏ

### ਮਨਮੁਖ ਖਾਧੇ ਗੁਰਮੁਖਿ ਉਬਰੇ

manmukh khā́de gurmukh ubre

ਮਨਮੁਖ ਖਾਧਾ ਜਾਂਦਾ ਹੈ, ਗੁਰਮੁਖ ਉਬਰਦਾ ਹੈ। ਮਨਮੁਖ ਧੰਧਾ ਕਰਦਿਆਂ ਨਿਹਫਲ ਜਨਮ ਗਵਾਉਂਦਾ ਹੈ। ਗੁਰਮੁਖ ਅੰਮ੍ਰਿਤ ਨੂੰ, ਕਸਤੂਰੀ ਨੂੰ ਪਹਿਚਾਣਦਾ ਹੈ। ਮਨਮੁਖ ਅੰਮ੍ਰਿਤ ਤਜ ਕੇ ਬਿਖੁ ਵਲ ਮੁੜਦਾ ਹੈ। ਗੁਰਮੁਖ ਸਬਦਿ ਦੇ ਸਾਧਨ ਨਾਲ ਸੀਤਲ ਹੁੰਦਾ ਹੈ, ਨਿਰੰਕਾਰ ਨਿਰੰਜਨ ਨਾਲ ਜੁੜਦਾ

ਹੈ।

ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥ **ਮਨਮੁਖ ਖਾਧੇ ਗੁਰਮੁਖਿ ਉਬਰੇ** ਜਿਨੀ ਸਚਿ ਨਾਮਿ ਚਿਤੁ ਲਾਇਆ ॥ **ਬਿਨੁ ਨਾਵੈ ਜਗੁ ਕਮਲਾ ਫਿਰੈ** ਗੁਰਮੁਖਿ ਨਦਰੀ ਆਇਆ ॥ **ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ** ਸੁਖਦਾਤਾ ਮਨਿ ਨ ਵਸਾਇਆ ॥ ਨਾਨਕ ਨਾਮੁ ਤਿਨਾ ਕਉ ਮਿਲਿਆ ਜਿਨ ਕਉ ਧੁਰਿ ਲਿਖਿ ਪਾਇਆ ॥ ੧ ॥ ਮਃ ੩ ॥ ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥ **ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ** ॥ **ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ** ॥ ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮੁ ਦਿਖਾਇਆ ॥ ਤਨੁ ਮਨੁ ਸੀਤਲੁ ਹੋਇਆ ਰਸਨਾ ਹਰਿ ਸਾਦੁ ਆਇਆ ॥ **ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ** ॥ **ਬਿਨੁ ਸਬਦੈ ਸਭੁ ਜਗੁ ਬਉਰਾਨਾ** ਬਿਰਥਾ ਜਨਮੁ ਗਵਾਇਆ ॥ **ਅੰਮ੍ਰਿਤੁ ਏਕੋ ਸਬਦੁ ਹੈ** ਨਾਨਕ ਗੁਰਮੁਖਿ ਪਾਇਆ ॥ ੨ ॥ ਪਉੜੀ ॥ ਸੋ **ਹਰਿ ਪੁਰਖੁ ਅਗੰਮੁ ਹੈ** ਕਹੁ ਕਿਤੁ ਬਿਧਿ ਪਾਈਐ॥ **ਤਿਸੁ ਰੂਪੁ ਨ ਰੇਖ ਅਦ੍ਰਿਸਟੁ ਕਹੁ ਜਨ ਕਿਉ ਧਿਆਈਐ** ॥ **ਨਿਰੰਕਾਰੁ ਨਿਰੰਜਨੁ ਹਰਿ ਅਗਮੁ ਕਿਆ** ਕਹਿ ਗੁਣ ਗਾਈਐ ॥ ਜਿਸੁ ਆਪਿ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ ॥ ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ ॥ ੪ ॥

ਅ.ਗ.ਮ.੩, ੬੪੩

ਉਬਰੇ ubre

ਮਨਮੁਖ ਖਾਧੇ manmukh khá̄de

ਬਿਨੁ ਨਾਵੈ bin nāwɛ

ਜਗੁ ਕਮਲਾ ਫਿਰੈ jag kamlā phirɛ

ਧੰਧਾ ਕਰਤਿਆ tȁdā kartiā

ਨਿਹਫਲੁ ਜਨਮੁ ਗਵਾਇਆ néfal janm gwāiā

ਜਿਉ ਕਸਤੂਰੀ jio kastūrī

ਮਿਰਗੁ ਨ ਜਾਣੈ mirg na jāṇɛ

ਭ੍ਰਮਦਾ ਭਰਮਿ ਭੁਲਾਇਆ
pràmdā pàrm pulȁiā

ਅੰਮ੍ਰਿਤੁ ਤਜਿ ãmrit taj

ਬਿਖੁ ਸੰਗ੍ਰਹੈ bikh sãgrέ

ਕਰਤੈ ਆਪਿ ਖੁਆਇਆ kartɛ āp khuāiā

ਸਬਦੇ ਹੀ ਨਾਉ ਊਪਜੈ sabde hī nāo ūpjɛ

**ਸਬਦੇ ਮੇਲਿ ਮਿਲਾਇਆ** sabde mel milāiā

**ਬਿਨੁ ਸਬਦੈ** bin sabdɛ

**ਸਭੁ ਜਗੁ ਬਉਰਾਨਾ** sáb jag bɔrānā

**ਅੰਮ੍ਰਿਤੁ ਏਕੋ ਸਬਦੁ ਹੈ** ãmrit eko sabad hɛ

**ਹਰਿ ਪੁਰਖੁ ਅਗੰਮੁ ਹੈ** har purkh agãm hɛ

**ਤਿਸੁ ਰੂਪੁ** tis rūp

**ਨ ਰੇਖ** na rekh

**ਅਦ੍ਰਿਸਟੁ ਕਹੁ** adrisṭ kɔ

**ਜਨ ਕਿਉ ਧਿਆਈਐ** jan kio tiā̀īɛ

**ਨਿਰੰਕਾਰੁ ਨਿਰੰਜਨੁ** nirãkār nirãjan

**ਹਰਿ ਅਗਮੁ ਕਿਆ** har agam kiā

**ਉਬਰੇ** – ਤਰ ਗਏ, ਪਾਰ ਉਤਰੇ, ਬਚ ਗਏ।

**ਮਨਮੁਖ ਖਾਧੇ** – ਮਨਮੁਖ ਮਾਇਆ ਦੇ ਵਸ ਪੈ ਕੇ ਜ਼ਿੰਦਗੀ ਗਾਲ ਲੈਂਦੇ ਹਨ ਅਤੇ ਗੁਰਮੁਖ ਬਚੇ ਰਹਿੰਦੇ ਹਨ, ਜਿਨ੍ਹਾਂ ਨੇ ਸੱਚੇ ਨਾਮ ਵਿਚ ਚਿਤ ਨੂੰ ਲਗਾਇਆ ਹੈ।

**ਬਿਨੁ ਨਾਵੈ ਜਗੁ ਕਮਲਾ ਫਿਰੈ** – ਮਨਮੁੱਖਾਂ ਨੂੰ ਹਰੀ ਨਾਮ ਦਾ ਸੁਆਦ ਨਹੀਂ ਆਉਂਦਾ, ਭਾਵੇਂ ਉਹ ਉਹਨਾਂ ਦੇ ਅੰਦਰ ਹੀ ਪਿਆ ਹੁੰਦਾ ਹੈ। ਗੁਰਮੁਖ ਲੋਕ ਗੁਰੂ ਦੇ ਸਮਝਾਏ ਹੋਏ ਨਾਮ ਨੂੰ ਅੰਦਰ ਹੀ ਦੇਖ ਲੈਂਦੇ ਹਨ ਅਤੇ ਇਸ ਦੇ ਸੁਆਦ ਵਿਚ ਲੱਗੇ ਰਹਿੰਦੇ ਹਨ। ਸਤਿਗੁਰ ਦੇ ਸਨਮੁਖ ਹੋ ਕੇ ਇਹ ਦਿਸ ਪੈਂਦਾ ਹੈ ਕਿ ਸੰਸਾਰ ਨਾਮ ਤੋਂ ਬਿਨਾਂ ਕਮਲਾ ਹੋਇਆ ਭਟਕਦਾ ਫਿਰਦਾ ਹੈ।

**ਧੰਧਾ ਕਰਤਿਆ** – ਸੰਸਾਰ ਦੇ ਪਿੱਟਣੇ, ਨਿਕੰਮੇ ਕੰਮ ਕਰਦਿਆਂ।

**ਨਿਹਫਲੁ ਜਨਮੁ ਗਵਾਇਆ** – ਮਨੁਖ ਆਪਣਾ ਜਨਮ ਨਿਸਫਲ, ਬੇਫਾਇਦਾ ਹੀ ਗਵਾ ਲੈਂਦਾ ਹੈ ਅਤੇ ਸੁਖਦਾਤਾ ਨਾਮ ਮਨ ਵਿਚ ਨਹੀਂ ਵਸਾਉਂਦਾ।

**ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ** – ਜਿਸ ਤਰ੍ਹਾਂ ਹਿਰਨ ਆਪਣੇ ਅੰਦਰ ਹੁੰਦੀ ਕਸਤੂਰੀ (ਮੁਸ਼ਕ) ਨੂੰ ਨਹੀਂ ਜਾਣਦਾ ਅਤੇ ਅਗਿਆਨ ਵਿਚ ਭਟਕਦਾ ਫਿਰਦਾ ਹੈ।

**ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ** – ਤਿਵੇਂ ਹੀ ਮਨਮੁਖ ਅੰਮ੍ਰਿਤ ਨੂੰ ਛਡ ਕੇ ਜ਼ਹਿਰ ਇਕੱਠੀ ਕਰਦਾ ਹੈ। ਕਰਤਾਰ ਨੇ ਆਪ ਹੀ ਉਸ ਨੂੰ ਖੁੰਝਾ ਦਿੱਤਾ ਹੈ, ਕੁਰਾਹੇ ਪਾ ਦਿੱਤਾ ਹੈ।

**ਸਬਦੇ ਹੀ ਨਾਉ ਊਪਜੈ** – ਗੁਰੂ ਦੇ ਸ਼ਬਦ ਰਾਹੀਂ ਹੀ ਸਾਡੇ ਅੰਦਰ ਸਿਮਰਨ ਪੈਦਾ ਹੁੰਦਾ ਹੈ।

**ਸਬਦੇ ਮੇਲਿ ਮਿਲਾਇਆ** – ਸ਼ਬਦ ਦਾ ਹੀ ਮਿਲਾਇਆ ਹੋਇਆ ਆਦਮੀ ਹਰੀ ਨੂੰ ਮਿਲਦਾ ਹੈ।

**ਬਿਨੁ ਸਬਦੈ** – ਸ਼ਬਦ ਤੋਂ ਬਿਨਾਂ।

**ਸਭੁ ਜਗੁ ਬਉਰਾਨਾ** – ਨਾਮ ਤੋਂ ਬਿਨਾਂ ਸਾਰਾ ਸੰਸਾਰ ਕਮਲਾ ਹੋਇਆ ਫਿਰਦਾ ਹੈ, ਸ਼ੁਦਾਈ, ਪਾਗਲ ਹੋਇਆ ਪਿਆ ਹੈ।

**ਅੰਮ੍ਰਿਤੁ ਏਕੋ ਸਬਦੁ ਹੈ** – ਗੁਰੂ ਦਾ ਇਕ ਸ਼ਬਦ ਹੀ ਆਤਮਿਕ ਜੀਵਨ ਦੇਣ ਵਾਲਾ ਹੈ। ਇੱਕੋ ਸ਼ਬਦ ਹੀ ਅੰਮ੍ਰਿਤ ਹੈ ਜੋ ਸਤਿਗੁਰ ਦੇ ਸਨਮੁਖ ਮਨੁਖ ਨੂੰ ਮਿਲਦਾ ਹੈ। ਗੁਰੂ ਦੁਆਰਾ ਮਿਲਦਾ ਹੈ।

**ਹਰਿ ਪੁਰਖੁ ਅਗੰਮੁ ਹੈ** – ਪਰਮਾਤਮਾ ਜੋ ਪਹੁੰਚ ਤੋਂ ਪਰੇ ਹੈ, ਅਗਮ ਅਗੋਚਰ ਹੈ, ਪਰ ਆਪਣੀ ਕ੍ਰਿਪਾ ਕਰੇ ਤਾਂ ਗੁਰੂ ਰਾਹੀਂ ਸਮਝ ਵਿਚ ਆ ਜਾਂਦਾ ਹੈ।

**ਤਿਸੁ ਰੂਪੁ ਨ ਰੇਖ ਅਦ੍ਰਿਸਟੁ ਕਹੁ ਜਨ ਕਿਉ ਧਿਆਈਐ** – ਉਸ ਦਾ ਕੋਈ ਰੂਪ ਨਹੀਂ, ਉਸ ਦੀ ਕੋਈ ਸ਼ਕਲ ਨਹੀਂ, ਆਕਾਰ ਨਹੀਂ। ਅਡਿੱਠ ਹੈ। ਦੱਸੋ ਕਿਸ ਤਰ੍ਹਾਂ ਉਸ ਦਾ ਧਿਆਨ ਲਾਈਏ।

**ਨਿਰੰਕਾਰੁ ਨਿਰੰਜਨੁ ਹਰਿ ਅਗਮੁ ਕਿਆ** – ਜੋ ਸ਼ਕਲ ਤੋਂ ਬਿਨਾਂ ਹੈ। ਮਾਇਆ ਤੋਂ ਨਿਰਲੇਪ ਹੈ। ਪਹੁੰਚ ਤੋਂ ਪਰੇ ਹੈ। ਕੀ ਕਹਿ ਕੇ ਉਸ ਦੀ ਸਿਫਤ ਸਾਲਾਹ ਕਰੀਏ।

## ਉਬਾਰਿ ubār

ਕਿਰਿਆ

ਉਧਾਰਨਾ, ਮੁਕਤ ਕਰਨਾ, ਉੱਚਾ ਚੁਕਣਾ, ਤਾਰਨਾ

### ਹਰਿ ਹਰਿ ਲੀਨੇ ਸੰਤ ਉਬਾਰਿ

har har līne sãt ubār

ਮਨੁਖ ਦੀ ਮੁਕਤੀ, ਮਨੁਖ ਦਾ ਉਬਾਰਿ ਸੰਤਾਂ ਦੇ ਹਥ ਹੈ। ਭਰਮਦਾ, ਭਰਮਦਾ ਮਨੁਖ ਮੰਝਾਰਿ ਵਿਚ ਹੀ ਫਸਿਆ ਰਹਿੰਦਾ ਹੈ।

**ਹਰਿ ਹਰਿ ਲੀਨੇ ਸੰਤ ਉਬਾਰਿ** ॥ ਹਰਿ ਕੇ ਦਾਸ ਕੀ ਚਿਤਵੈ ਬੁਰਿਆਈ ਤਿਸ ਹੀ ਕਉ ਫਿਰਿ ਮਾਰਿ ॥ ੧ ॥ ਰਹਾਉ ॥ ਜਨ ਕਾ ਆਪਿ ਸਹਾਈ ਹੋਆ ਨਿੰਦਕ ਭਾਗੇ ਹਾਰਿ ॥ **ਭ੍ਰਮਤ ਭ੍ਰਮਤ ਊਹਾਂ ਹੀ ਮੂਏ ਬਾਹੁੜਿ ਗ੍ਰਿਹਿ ਨ ਮੰਝਾਰਿ** ॥ ੧ ॥ ਨਾਨਕ ਸਰਣਿ ਪਰਿਓ ਦੁਖ ਭੰਜਨ ਗੁਨ ਗਾਵੈ ਸਦਾ ਅਪਾਰਿ ॥ **ਨਿੰਦਕ ਕਾ ਮੁਖੁ ਕਾਲਾ ਹੋਆ ਦੀਨ ਦੁਨੀਆ ਕੈ ਦਰਬਾਰਿ** ॥ ੨ ॥ ੧੫ ॥

ਅ.ਗ.ਮ.੫, ੬੭੪

ਉਬਾਰਿ ubār

ਭ੍ਰਮਤ ਭ੍ਰਮਤ pràmt pràmt

ਊਹਾਂ ਹੀ ਮੂਏ ūhā̃ hī mūe

ਬਾਹੁੜਿ ਗ੍ਰਿਹਿ ਨ ਮੰਝਾਰਿ
bāhuṛ grɛ́ na mãjā̀r

ਨਿੰਦਕ ਕਾ ਮੁਖੁ ਕਾਲਾ ਹੋਆ
nĩdak kā mukh kālā hoā

ਦੀਨ ਦੁਨੀਆ ਕੈ ਦਰਬਾਰਿ
dīn dunīā kɛ darbār

**ਉਬਾਰਿ** – ਉਧਾਰਨਾ, ਮੁਕਤ ਕਰਨਾ, ਉੱਚਾ ਚੁੱਕਣਾ, ਤਾਰਨਾ।

**ਭ੍ਰਮਤ ਭ੍ਰਮਤ ਊਹਾਂ ਹੀ ਮੂਏ ਬਾਹੁੜਿ ਗ੍ਰਿਹਿ ਨ ਮੰਝਾਰਿ** – ਪਰਮਾਤਮਾ ਆਪਣੇ ਸੇਵਕ ਦੀ ਆਪ ਮਦਦ ਕਰਦਾ ਹੈ। ਉਸ ਦੇ ਨਿੰਦਕ ਨਿੰਦਾ ਦੇ ਕੰਮਾਂ ਵਿਚ ਭਟਕਦੇ ਭਟਕਦੇ ਉੱਥੇ ਹੀ ਮਰ ਜਾਂਦੇ ਹਨ। ਜੂਨਾਂ ਵਿਚ ਪਏ ਰਹਿੰਦੇ ਹਨ ਅਤੇ ਮੁੜ ਕੇ ਘਰ ਵਾਪਸ ਨਹੀਂ ਆਉਂਦੇ।

**ਨਿੰਦਕ ਕਾ ਮੁਖੁ ਕਾਲਾ ਹੋਆ** – ਜਿਹੜਾ ਮਨੁਖ ਦੁੱਖਾਂ ਨੂੰ ਨਾਸ ਕਰਨ ਵਾਲੇ ਪਰਮਾਤਮਾ ਦੀ ਸ਼ਰਨ ਆ ਪੈਂਦਾ ਹੈ, ਉਹ ਤਾਂ ਬੇਅੰਤ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ਅਤੇ ਉਸੇ ਦੇ ਹੀ ਗੁਣ ਗਾਉਂਦਾ ਹੈ, ਪਰ ਉਸ ਦੀ ਨਿੰਦਾ ਕਰਨ ਵਾਲੇ ਮਨੁਖ ਦਾ ਮੂੰਹ ਕਾਲਾ ਹੁੰਦਾ ਹੈ।

**ਦੀਨ ਦੁਨੀਆ ਕੈ ਦਰਬਾਰਿ** – ਦੁਨੀਆਂ ਦੇ ਦਰਬਾਰ ਵਿਚ ਅਤੇ ਦੀਨ ਦਰਬਾਰ ਵਿਚ, ਲੋਕ ਪਰਲੋਕ ਵਿਚ ਮੂੰਹ ਕਾਲਾ ਹੁੰਦਾ ਹੈ। ਨਿੰਦਕ ਲੋਕ ਅਤੇ ਪਰਲੋਕ ਵਿਚ ਬਦਨਾਮੀ ਖਟਦਾ ਹੈ।

**ਉਭਰਨਾ** úbarnā
ਕਿਰਿਆ
ਉਪਰ ਉਠਣਾ, ਉਤਾਂਹ ਹੋਣਾ; ਹਾਸੇ ਆਦਿ ਦਾ ਪ੍ਰਗਟ ਹੋਣਾ, ਜ਼ਾਹਰ ਹੋਣਾ

**ਹਾਸੇ ਦਾ ਮਹੌਲ ਉਭਰ ਆਉਂਦਾ ਹੈ**
hāse dā mahɔl úbar āõdā hɛ

ਨਵੀਂ ਵਿਆਹ ਕੇ ਲਿਆਂਦੀ ਵਹੁਟੀ ਦੇ ਆਉਣ ਦੀ ਖੁਸ਼ੀ ਵਿਚ ਮਖੌਲ ਠੱਠਾ ਕਰਦਿਆਂ ਹਾਸੇ ਦਾ ਮਹੌਲ ਉਭਰ ਆਉਦਾ ਹੈ। ਛੋਟਾ ਦਿਉਰ ਸਭ ਤੋਂ ਪਹਿਲਾਂ ਆਪਣੀ ਭਾਬੀ ਨੂੰ ਸ਼ਗਨ ਦੇ ਕੇ ਘੁੰਡ ਚੁਕਾਈ ਦੀ ਰਸਮ ਲਈ ਕਾਹਲਾ ਹੁੰਦਾ ਹੈ। ਇਸ ਤੋਂ ਬਾਅਦ ਸਸ ਵਲੋਂ ਨਵੀਂ ਵਹੁਟੀ ਨੂੰ ਸਾਰੇ ਰਿਸ਼ਤੇਦਾਰਾਂ ਦਾ ਪਰਿਚੈ ਕਰਵਾਇਆ ਜਾਂਦਾ ਹੈ ਭਾਵ ਜਾਣ ਪਛਾਣ ਕਰਾਈ ਜਾਣੀ। ਇਸ ਤਰ੍ਹਾਂ ਵਹੁਟੀ ਰਿਸ਼ਤੇਦਾਰਾਂ ਨੂੰ ਬਣਦਾ ਸਤਿਕਾਰ ਦਿੰਦੀ ਹੈ।ਘਰੇ ਆ ਕੇ ਬਹੂ ਨੂੰ ਇਹ ਸਮਝਾਉਣ ਲਈ ਕਿ ਉਸ ਦੇ ਕਿਹੜੇ ਕਿਹੜੇ ਬੰਦੇ ਛੋਟੇ ਵੱਡੇ ਥਾਂਉ ਲੱਗਦੇ ਹਨ। 'ਦਿਉਰ ਤੋਂ **ਘੁੰਡ ਚੁਕਾਈ ਦੀ ਰਸਮ** ਕਰਾ ਕੇ **ਪ੍ਰੀਚਯ ਕਰਾਇਆ ਜਾਂਦਾ ਹੈ**, ਦਿਉਰ ਦਾ ਸਿਰਵਾਲ੍ਹਾ ਤੇ ਦਵਯਵਰ' ਅਤੇ ਆਪਣੇ ਭਰਾ ਤੋਂ ਦੂਜੇ ਥਾਂ ਨੇੜੇ ਹੋਣ ਦਾ ਹੋਣ ਕਰਕੇ ਹਕ ਵੀ ਹੁੰਦਾ ਹੈ ਕਿ ਉਹ ਨਵੀਂ ਬਹੂ ਦਾ ਹੋਰਨਾਂ ਸਭਨਾਂ ਤੋਂ ਪਹਿਲਾਂ ਮੂੰਹ ਦੇਖੇ। ਇਕ ਰੁਪਈਆਂ ਮੂੰਹ ਦਿਖਾਈ ਦੇ **ਚੁਕ ਭਾਬੀ ਘੁੰਡ ਮੂੰਹ ਦੇਖਾਂ** ਆਖਦਾ ਹੈ ਤਾਂ ਸਾਰੇ ਪਾਸੇ **ਹਾਸੇ ਦਾ ਮਹੌਲ ਉਭਰ ਆਉਂਦਾ ਹੈ।**

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੪੩੫

ਉਭਰਨਾ úbarnā

ਹਾਸੇ ਦਾ ਮਹੌਲ ਉਭਰ ਆਉਂਦਾ ਹੈ
hāse dā mahɔl úbar āõdā hɛ

ਦਿਉਰ ਤੋਂ ਘੁੰਡ ਚੁਕਾਈ ਦੀ ਰਸਮ
dīor tõ kǜḍ čukāī dī rasm

ਪ੍ਰੀਚਯ ਕਰਾਇਆ ਜਾਂਦਾ ਹੈ
prīčay krāiā jā̃dā hɛ

ਚੁਕ ਭਾਬੀ ਘੁੰਡ ਮੂੰਹ ਦੇਖਾਂ
čuk pàbī kǜḍ mǘ dekhā̃

**ਉਮਗਿ** umag
ਨਾਂਵ ਇਸਤਰੀਲਿੰਗ
ਉਮੰਗ, ਚਾਓ

**ਉਮਗਿ ਹੀਉ** umag hīo

ਗੁਰਮੁਖ ਦੀ ਉਮੰਗ ਉਸ ਕਰਤਾਰ ਦੀ ਕਿਰਪਾ ਨਾਲ, ਉਸ ਦੀ ਮਿਹਰ ਨਾਲ ਭਰਦੀ ਹੈ। ਬਰਤ ਕੰਮ, ਭੁਖ, ਨੰਗ, ਚਕ੍ਰ, ਕਰਮ, ਤਿਲਕ ਸਭ ਬੇਟੰਗੇ ਹਨ। ਇਹਨਾਂ ਨਾਲ ਰੋਗ ਵਧਦਾ ਹੀ ਹੈ। ਮੁਕਤ ਉਹ ਹੁੰਦਾ ਹੈ, ਜਿਸ ਉੱਤੇ ਸਤਿਗੁਰ ਦੀ ਮਿਹਰ ਹੁੰਦੀ ਹੈ।

**ਐਸੀ ਕਉਨ ਬਿਧੇ** ਦਰਸਨ ਪਰਸਨਾ ॥ ੧ ॥ ਰਹਾਉ ॥ ਆਸ ਪਿਆਸ ਸਫਲ ਮੂਰਤਿ **ਉਮਗਿ ਹੀਉ** ਤਰਸਨਾ ॥ ੧ ॥ **ਦੀਨ ਲੀਨ ਪਿਆਸ ਮੀਨ ਸੰਤਨਾ ਹਰਿ ਸੰਤਨਾ** ॥ ਹਰਿ ਸੰਤਨਾ ਕੀ ਰੇਨ ॥ **ਹੀਉ ਅਰਪਿ ਦੇਨ** ॥ ਪ੍ਰਭ ਭਏ ਹੈ ਕਿਰਪੇਨ ॥ ਮਾਨੁ ਮੋਹੁ ਤਿਆਗਿ ਛੋਡਿਓ ਤਉ ਨਾਨਕ ਹਰਿ ਜੀਉ ਭੇਟਨਾ ॥ ੨ ॥ ੨ ॥ ੩੫ ॥ ਕਾਨੜਾ ਮਹਲਾ ੫ ॥ **ਰੰਗਾ ਰੰਗ ਰੰਗਨ ਕੇ ਰੰਗਾ** ॥ **ਕੀਟ ਹਸਤ ਪੂਰਨ ਸਭ ਸੰਗਾ** ॥ ੧ ॥ ਰਹਾਉ ॥ ਬਰਤ ਨੇਮ ਤੀਰਥ ਸਹਿਤ ਗੰਗਾ ॥ **ਜਲੁ ਹੇਵਤ ਭੂਖ ਅਰੁ ਨੰਗਾ** ॥ ਪੂਜਾਚਾਰ ਕਰਤ ਮੇਲੰਗਾ ॥ **ਚਕ੍ਰ ਕਰਮ ਤਿਲਕ ਖਾਟੰਗਾ** ॥ ਦਰਸਨੁ ਭੇਟੇ ਬਿਨੁ ਸਤਸੰਗਾ ॥ ੧ ॥ **ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ** ॥ **ਹਉ ਰੋਗੁ ਬਿਆਪੈ ਚੁਕੈ ਨ ਭੰਗਾ** ॥ ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ ॥ ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ ॥ ੨ ॥ ੩ ॥ ੩੬ ॥

ਅ.ਗ.ਮ.ਪ, ੧੩੦੫

ਉਮਗਿ umag

ਐਸੀ ਕਉਨ ਬਿਧੇ ɛsī kɔn bíde

ਦੀਨ ਲੀਨ dīn līn

ਪਿਆਸ ਮੀਨ piās mīn

ਸੰਤਨਾ ਹਰਿ ਸੰਤਨਾ sãtnā har sãtnā

ਹਰਿ ਸੰਤਨਾ ਕੀ ਰੇਨ har sãtnā kī ren

ਹੀਉ ਅਰਪਿ ਦੇਨ hīo arp den

ਰੰਗਾ ਰੰਗ rãgā rãg

ਰੰਗਨ ਕੇ ਰੰਗਾ rãgan ke rãgā

ਕੀਟ ਹਸਤ kīṭ hast

ਪੂਰਨ ਸਭ ਸੰਗਾ pūran sáb sãgā

ਜਲੁ ਹੇਵਤ jal hewat

ਭੂਖ ਅਰੁ ਨੰਗਾ pūkh ar nãgā

ਚਕ੍ਰ ਕਰਮ čakr karm

ਤਿਲਕ ਖਾਟੰਗਾ tilk khāṭãgā

ਹਠਿ ਨਿਗ੍ਰਹਿ haṭh nigré

ਅਤਿ ਰਹਤ ਬਿਟੰਗਾ at rɛhat biṭãgā

ਹਉ ਰੋਗੁ ਬਿਆਪੈ hɔ rog biāpɛ

ਚੁਕੈ ਨ ਭੰਗਾ čukɛ na pãgā

**ਉਮਗਿ** – ਉਮੰਗ, ਚਾਓ।

**ਐਸੀ ਕਉਨ ਬਿਧੇ** – ਹਰੀ ਦੇ ਦਰਸ਼ਨਾਂ ਦੀ ਬਹੁਤ ਪਿਆਸ ਹੈ। ਉਸ ਨੂੰ ਮਿਲਣ ਦੀ ਕੀ ਵਿਧੀ ਹੈ। ਐਸੀ ਕਿਹੜੀ ਜੁਗਤ ਹੈ ਜਿਸ ਨਾਲ ਪ੍ਰਭੂ ਦੇ

ਦਰਸ਼ਨ ਅਤੇ ਚਰਨ ਛੋਹ ਪ੍ਰਾਪਤ ਹੋ ਸਕੇ।

**ਦੀਨ ਲੀਨ ਪਿਆਸ ਮੀਨ ਸੰਤਨਾ ਹਰਿ ਸੰਤਨਾ** – ਜੇ ਨਿਮਾਣੇ ਹੋ ਕੇ ਦੀਨ ਹੋ ਕੇ ਪ੍ਰਭੂ ਦੇ ਚਰਨਾਂ ਉੱਤੇ ਡਿੱਗੀਏ ਅਤੇ ਮੱਛੀ ਨੂੰ ਜਿਵੇਂ ਪਾਣੀ ਦੀ ਪਿਆਸ ਹੁੰਦੀ ਹੈ, ਉਵੇਂ ਮੱਛੀ ਵਾਂਗ ਪਿਆਸ ਹੈ ਤਾਂ ਹੀ ਪ੍ਰਭੂ ਮਿਲਦਾ ਹੈ।

**ਹੀਉ ਅਰਪਿ ਦੇਨ** – ਜੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਦੀ ਖਾਤਰ ਆਪਣਾ ਹਿਰਦਾ ਭੇਂਟ ਕਰ ਦੇਈਏ, ਦਿਲ ਹਵਾਲੇ ਕਰ ਦੇਈਏ ਤਾਂ ਹੀ ਪ੍ਰਭੂ ਦਇਆਵਾਨ ਹੁੰਦਾ ਹੈ।

**ਰੰਗਾ ਰੰਗ ਰੰਗਨ ਕੇ ਰੰਗਾ** – ਹਰੀ ਕਈ ਤਰ੍ਹਾਂ ਦੇ ਰੰਗਾਂ ਦੇ ਰੰਗਣ ਵਾਲਾ ਹੈ।

**ਕੀਟ ਹਸਤ ਪੂਰਨ ਸਭ ਸੰਗਾ** – ਪਰਮਾਤਮਾ ਕੀੜੀ ਤੋਂ ਲੈ ਕੇ ਹਾਥੀ ਤਕ ਸਭ ਵਿਚ ਪੂਰਨ ਹੈ। ਸਭਨਾਂ ਜੀਵਾਂ ਵਿਚ ਵਸਦਾ ਹੈ।

**ਜਲੁ ਹੇਵਤ ਭੂਖ ਅਰੁ ਨੰਗਾ** – ਪਰਮਾਤਮਾ ਦੇ ਦਰਸ਼ਨ ਕਰਨ ਲਈ ਕੋਈ ਵਰਤ ਨੇਮ ਰਖਦਾ ਹੈ, ਕੋਈ ਗੰਗਾ ਸਮੇਤ ਸਾਰੇ ਤੀਰਥਾਂ ਦਾ ਇਸ਼ਨਾਨ ਕਰਦਾ ਹੈ, ਕੋਈ ਠੰਢੇ ਜਲ ਅਤੇ ਬਰਫ ਵਿਚ ਆਪਣੇ ਆਪ ਨੂੰ ਗਾਲਦਾ ਹੈ, ਕੋਈ ਭੁੱਖਾਂ ਕੱਟਦਾ ਹੈ ਅਤੇ ਕੋਈ ਨੰਗਾ ਰਹਿੰਦਾ ਹੈ।

**ਚਕ੍ਰ ਕਰਮ ਤਿਲਕ ਖਾਟੰਗਾ** – ਕੋਈ ਛੇ ਅੰਗਾਂ (ਦੋ ਲੱਤਾਂ, ਦੋ ਬਾਹਾਂ, ਇਕ ਸਿਰ ਅਤੇ ਇਕ ਦੇਹ ਦਾ ਵਿਚਲਾ ਹਿੱਸਾ) ਉੱਤੇ ਤਿਲਕ ਲਗਾਉਣ ਦਾ ਕਰਮ ਕਰਦਾ ਹੈ। ਪਰ ਸਾਧ ਸੰਗਤ ਦਾ ਦਰਸ਼ਨ ਕਰਨ ਤੋਂ ਬਿਨਾਂ ਇਹ ਸਾਰੇ ਕਰਮ ਵਿਅਰਥ ਹਨ।

**ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ** – ਉਸ ਪਰਮਾਤਮਾ ਦੇ ਦਰਸ਼ਨ ਕਰਨ ਲਈ ਮਨੁਖ ਹਠ ਨਾਲ ਇੰਦਰੀਆਂ ਨੂੰ

ਰੋਕਣ ਦੇ ਯਤਨ ਨਾਲ ਸਿਰ ਪਰਨੇ ਹੋਇਆ ਹੈ।

**ਹਉ ਰੋਗੁ ਬਿਆਪੈ ਚੁਕੈ ਨ ਭੰਗਾ** – ਇਸ ਤਰ੍ਹਾਂ ਕਰਨ ਨਾਲ ਹਉਮੈ ਦਾ ਰੋਗ ਮਨੁਖ ਉੱਤੇ ਜ਼ੋਰ ਪਾ ਲੈਂਦਾ ਹੈ। ਉਸ ਦੇ ਅੰਦਰੋਂ ਆਤਮਕ ਜੀਵਨ ਦੀ ਤੋੜ ਮੁਕਦੀ ਨਹੀਂ। ਕਾਮ, ਕਰੋਧ ਅਤੇ ਤ੍ਰਿਸ਼ਨਾ ਦੀ ਅਗ ਵਿਚ ਸੜਦਾ ਰਹਿੰਦਾ ਹੈ। ਕਰਮ ਕਾਂਡ ਕਰਨ ਨਾਲ ਹਉਮੈ ਨਹੀਂ ਜਾਂਦੀ। ਗੁਰੂ ਦੀ ਸੰਗਤ ਰਾਹੀਂ ਪਾਪ ਵਾਲੀ ਬਿਰਤੀ ਸੜ ਕੇ ਹਰੀ ਦੇ ਪ੍ਰੇਮ ਦਾ ਰੰਗ ਚੜ੍ਹਦਾ ਹੈ।

**ਉੱਮਤ–ਏ–ਇਸਲਾਮ** ummat e islām
ਨਾਂਵ ਇਸਤਰੀਲਿੰਗ
ਜਮਾਤ, ਸੰਪਰਦਾਇ; ਮੁਸਲਿਮ ਕੌਮ

**ਈਮਾਨ** īmān
ਨਾਂਵ ਪੁਲਿੰਗ

**ਈਮਾਨ** ਅਰਬੀ ਭਾਸ਼ਾ ਦਾ ਸ਼ਬਦ ਹੈ। ਇਸ ਦਾ ਕੋਸ਼ਗਤ ਅਰਥ ਹੈ ਵਿਸ਼ਵਾਸ, ਭਰੋਸਾ, ਯਕੀਨ। ਇਸਲਾਮੀ ਸਾਹਿਤ ਦੀ ਪਰਿਭਾਸ਼ਕ ਸ਼ਬਦਾਵਲੀ ਵਿਚ ਈਮਾਨ ਤੋਂ ਭਾਵ **ਕਲਮਾ–ਏ–ਤੱਯਬਾ** ਉੱਤੇ ਈਮਾਨ ਲਿਆਉਣਾ ਹੈ। ਅਰਬੀ ਭਾਸ਼ਾ ਦੇ ਇਸ ਕਲਮੇ 'ਲਾ ਇਲਾਹਾ ਇੱਲ–ਲੱਲਾਹ ਮੁਹੰਮਦੁਰ–ਰਸੂ–ਲੱਲਾਹ' ਦਾ ਸ਼ਾਬਦਿਕ ਅਰਥ ਹੈ – ਨਹੀਂ ਹੈ ਕੋਈ ਇਬਾਦਤ ਦੇ ਯੋਗ ਸਿਵਾਏ ਅੱਲਾਹ ਦੇ, **ਮੁਹੰਮਦ ਅੱਲਾਹ** ਦੇ **ਰਸੂਲ** ਹਨ। ਇਸ ਤਰ੍ਹਾਂ ਈਮਾਨ ਤੋਂ ਭਾਵ ਹੈ **ਇਲਾਹੀ ਤੌਹੀਦ** ਅਤੇ ਹਜ਼ਰਤ ਮੁਹੰਮਦ (ਸ.) ਦੀ **ਰਿਸਾਲਤ** ਵਿਚ ਸੱਚੇ ਦਿਲੋਂ ਪੂਰਨ ਵਿਸ਼ਵਾਸ ਕਰਨਾ ਅਤੇ ਜ਼ਬਾਨੋਂ ਉਸਦੀ ਤਸਦੀਕ ਕਰਨਾ। ਈਮਾਨ ਇਸਲਾਮੀ ਵਿਚਾਰਧਾਰਾ ਦਾ ਪ੍ਰਥਮ, ਬੁਨਿਆਦੀ ਅਤੇ ਮਹੱਤਵਪੂਰਨ ਅੰਗ ਹੈ। ਇਸਲਾਮ ਧਰਮ ਦਾ ਅਨੁਯਾਈ ਬਣਨ ਲਈ ਭਾਵੇਂ ਕਲਮਾ–ਏ–ਤੱਯਬਾ ਉੱਤੇ ਵਿਸ਼ਵਾਸ ਰੱਖਣਾ ਹੀ ਕਾਫ਼ੀ ਹੈ ਪਰੰਤੂ ਇਹ ਇਸਲਾਮ ਦਾ ਕੇਵਲ ਪ੍ਰਾਰੰਭਕ- ਬਿੰਦੂ ਹੈ। ਇਸ ਧਰਮ ਦੁਆਰਾ ਪੇਸ਼ ਸਿਧਾਂਤਾਂ, ਆਦੇਸ਼ਾਂ ਅਤੇ ਜੀਵਨ-ਜਾਚ ਉੱਤੇ ਜਿਸ ਕਦਰ ਕੋਈ ਵਿਅਕਤੀ ਵਧੇਰੇ **ਅਮਲ** ਕਰੇਗਾ, ਉਸਦਾ ਇਸਲਾਮ ਵੀ ਉਤਨਾ ਹੀ ਬੁਲੰਦ ਦਰਜੇ ਦਾ ਧਾਰਨੀ ਹੋਵੇਗਾ।

ਈਮਾਨ ਦੀ ਪ੍ਰਮੁਖ ਵਿਸ਼ੇਸ਼ਤਾਈ **.ਗੈਬ ਉੱਤੇ ਈਮਾਨ** ਅਰਥਾਤ ਬਿਨਾਂ ਦੇਖੇ **ਇਲਾਹੀ** ਹੋਂਦ ਨੂੰ ਸਵੀਕਾਰ ਕਰਨਾ ਹੈ। ਪਰੰਤੂ ਇਸ ਦੇ ਨਾਲ ਹੀ **ਕੁਰਆਨ ਸ਼ਰੀਫ਼** ਮਨੁੱਖ ਨੂੰ ਇਸ ਸ੍ਰਿਸ਼ਟੀ ਸੰਬੰਧੀ ਚਿੰਤਨ ਕਰਨ ਦੀ ਪ੍ਰੇਰਨਾ ਵੀ ਦਿੰਦਾ ਹੈ ਤਾਂ ਕਿ ਇਲਾਹੀ ਹੋਂਦ ਵਿਚ ਉਸਦਾ ਵਿਸ਼ਵਾਸ ਦ੍ਰਿੜ੍ਹ ਹੋ ਸਕੇ। ਹਜ਼ਰਤ ਮੁਹੰਮਦ (ਸ.) ਦੀ ਇਕ **ਹਦੀਸ** ਅਨੁਸਾਰ 'ਈਮਾਨ ਇਹ ਹੈ ਕਿ

ਵਿਸ਼ਵਾਸ ਰੱਖੋ ਅੱਲਾਹ ਉੱਪਰ, ਉਸਦੇ **ਫ਼ਰਿਸ਼ਤਿਆਂ** ਉੱਪਰ, ਉਸ ਦੁਆਰਾ **ਨਾਜ਼ਲ** ਕੀਤੀਆਂ **ਕਿਤਾਬਾਂ** ਉੱਪਰ, ਉਸ ਦੁਆਰਾ ਭੇਜੇ ਗਏ ਰਸੂਲਾਂ ਉੱਪਰ, **ਕਿਆਮਤ** ਆਉਣ ਉੱਤੇ ਅਤੇ ਇਸ ਗੱਲ ਉੱਤੇ ਵੀ ਈਮਾਨ ਰੱਖੋ ਕਿ ਇਸ ਦੁਨੀਆਂ ਵਿਚ **ਨੇਕੀ** ਜਾਂ **ਬਦੀ** ਜੋ ਕੁਝ ਵੀ ਹੁੰਦਾ ਹੈ, ਉਹ ਸਭ ਕੁਝ ਅੱਲਾਹ ਦੇ **ਇਲਮ** ਅਤੇ ਉਸਦੀ **ਤੌਫ਼ੀਕ** ਸਦਕਾ ਹੀ ਹੁੰਦਾ ਹੈ। ਇਸ ਹਦੀਸ ਵਿਚ ਵਰਣਨ ਕੀਤੇ ਗਏ ਉਪਰੋਕਤ ਛੇ ਸੰਕਲਪਾਂ ਉੱਤੇ ਈਮਾਨ ਨੂੰ **ਈਮਾਨ-ਏ- ਮੁੱਫ਼ਸਿਲ** ਕਿਹਾ ਜਾਂਦਾ ਹੈ ਅਤੇ ਇਲਾਹੀ ਤੌਹੀਦ ਸੰਬੰਧੀ ਦ੍ਰਿੜ੍ਹ ਅਤੇ ਸੰਗਠਿਤ ਈਮਾਨ ਨੂੰ **ਈਮਾਨ-ਏ-ਮੁਜੱਮਿਲ** ਕਿਹਾ ਜਾਂਦਾ ਹੈ।

ਈਮਾਨ ਦੀਆਂ ਦੋ ਹੋਰ ਕਿਸਮਾਂ ਹਨ:

(ੳ) **ਈਮਾਨ-ਏ-ਹਕੀਕੀ** (ਅਰਥਾਤ **ਅਨੁਭਵ**/ **ਮਾਰਫ਼ਤ** ਉੱਤੇ ਆਧਾਰਿਤ ਈਮਾਨ)

(ਅ) **ਈਮਾਨ-ਏ-ਤਕਲੀਦੀ**(ਅਰਥਾਤ ਪੈਰਵੀ ਉੱਤੇ ਆਧਾਰਿਤ ਈਮਾਨ)

**ਪੈਗ਼ੰਬਰਾਂ** ਅਤੇ **ਔਲੀਆ-ਅੱਲਾਹ** ਦੇ ਈਮਾਨ ਨੂੰ ਈਮਾਨ-ਏ-ਹਕੀਕੀ ਕਿਹਾ ਜਾਂਦਾ ਹੈ ਅਤੇ ਆਮ ਮੁਸਲਮਾਨਾਂ ਦੇ ਈਮਾਨ ਨੂੰ ਈਮਾਨ-ਏ- ਤਕਲੀਦੀ ਕਿਹਾ ਜਾਂਦਾ ਹੈ। ਇਸਲਾਮੀ ਵਿਦਵਾਨਾਂ ਦੀ ਰਾਇ ਅਨੁਸਾਰ ਹਕੀਕੀ ਈਮਾਨ ਹਾਸਲ ਕਰਨਾ ਹਰ ਮੁਸਲਮਾਨ ਉੱਤੇ ਫ਼ਰਜ਼ ਨਹੀਂ ਹੈ। ਆਮ ਮੁਸਲਿਮ ਲੋਕਾਂ ਲਈ ਪੈਰਵੀ ਉੱਤੇ ਆਧਾਰਿਤ ਈਮਾਨ ਹੀ ਉਚਿਤ ਹੈ।

ਈਮਾਨ īmān

ਕਲਮਾ-ਏ-ਤੱਯਬਾ kalmā e taibā

ਮੁਹੰਮਦ muhãmad

ਅੱਲਾਹ allāh

ਰਸੂਲ rasūl

ਇਲਾਹੀ ਤੌਹੀਦ ilāhī tɔhīd

ਰਿਸਾਲਤ risālat

ਅਮਲ amal

ਗ਼ੈਬ ਉੱਤੇ ਈਮਾਨ gɛb utte īmān

ਇਲਾਹੀ ilāhī

ਕੁਰਆਨ ਸ਼ਰੀਫ਼ qurān šrīf

ਹਦੀਸ hadīs

ਫ਼ਰਿਸ਼ਤਿਆਂ farištiā̃

ਨਾਜ਼ਲ nāzal

ਕਿਤਾਬਾਂ kitābā̃

ਕਿਆਮਤ qiāmat

ਨੇਕੀ nekī

ਬਦੀ badī

ਇਲਮ ilm

ਤੌਫ਼ੀਕ tɔfiq

ਈਮਾਨ-ਏ-ਮੁੱਫ਼ਸਿਲ

īmān e mufassil

ਈਮਾਨ-ਏ-ਮੁਜੱਮਿਲ

īmān e mujamil

ਈਮਾਨ-ਏ-ਹਕੀਕੀ īmān e haqīqī

ਅਨੁਭਵ anupàw

ਮਾਰਫ਼ਤ mārfat

ਈਮਾਨ-ਏ-ਤਕਲੀਦੀ īmān e taqlīdī

ਪੈਗ਼ੰਬਰਾਂ pɛgãbrã̄

ਔਲੀਆ-ਅੱਲਾਹ ɔlīā allāh

**ਨਮਾਜ਼** namāz
ਨਾਂਵ ਇਸਤਰੀਲਿੰਗ

ਨਮਾਜ਼ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਇਸ ਦਾ ਕੋਸ਼ਗਤ ਅਰਥ ਹੈ ਪੂਜਾ, ਬੰਦਗੀ, ਆਜਜ਼ੀ, ਖ਼ਿਦਮਤਗਾਰੀ, ਨਿਆਜ਼। ਨਮਾਜ਼ ਲਈ ਅਰਬੀ ਵਿਚ 'ਸਲਾਤ' ਸ਼ਬਦ ਦਾ ਪ੍ਰਯੋਗ ਹੁੰਦਾ ਹੈ ਜਿਸ ਦਾ ਭਾਵਾਰਥ ਹੈ ਦਰੂਦ, ਦੁਆ, ਰਹਿਮਤ, ਬਖ਼ਸ਼ਿਸ਼। ਸਲਾਤ ਦਾ ਬਹੁਵਚਨ ਸਾਲਾਵਾਤ ਹੈ। ਇਸਲਾਮ ਦੇ ਪੰਜ ਥੰਮ੍ਹ ਹਨ **ਈਮਾਨ**, **ਨਮਾਜ਼**, **ਰੋਜ਼ਾ**, **ਜ਼ਕਾਤ** ਅਤੇ **ਹੱਜ**। ਇਹਨਾਂ ਨੂੰ **ਅਰਕਾਨ-ਏ- ਇਸਲਾਮ** ਕਿਹਾ ਜਾਂਦਾ ਹੈ। ਜ਼ਾਹਰ ਹੈ ਕਿ ਈਮਾਨ ਤੋਂ ਬਾਅਦ ਅਰਥਾਤ ਇਸਲਾਮ ਧਾਰਨ ਕਰਨ ਤੋਂ ਬਾਅਦ ਜੋ **ਫ਼ਰਜ਼ ਇਬਾਦਤ** ਸਭ ਤੋਂ ਵਧੇਰੇ ਮਹੱਤਵਪੂਰਨ ਹੈ ਉਹ ਨਮਾਜ਼ ਹੈ। ਨਮਾਜ਼ ਇਕ ਵਿਸ਼ੇਸ਼ ਇਸਲਾਮੀ ਇਬਾਦਤ ਹੈ ਜੋ ਹਰ ਬਾਲਿਗ ਅਤੇ **ਅਕਲਮੰਦ/ ਹੋਸ਼ਮੰਦ** ਵਿਅਕਤੀ ਉੱਤੇ ਸਰੀਰ, ਲਿਬਾਸ ਅਤੇ ਸਥਾਨ ਦੀ ਪਵਿੱਤਰਤਾ ਸਹਿਤ ਨਿਸ਼ਚਿਤ ਸਮੇਂ ਅਨੁਸਾਰ ਇਕ ਦਿਨ ਵਿਚ ਪੰਜ ਵਾਰ ਅਦਾ ਕਰਨਾ ਫ਼ਰਜ਼ ਹੈ। **ਕੁਰਆਨ ਸ਼ਰੀਫ਼** ਵਿਚ ਨਮਾਜ਼ ਪੜ੍ਹਨ ਦੀ ਤਾਕੀਦ ਹੋਰ ਧਾਰਮਿਕ ਫ਼ਰਜ਼ਾਂ ਨਾਲੋਂ ਵਧੇਰੇ ਕੀਤੀ ਗਈ ਹੈ। ਫ਼ਰਮਾਇਆ ਗਿਆ ਹੈ:

'ਹਕੀਕਤ ਇਹ ਹੈ ਕਿ ਮੈਂ ਹੀ ਅੱਲਾਹ ਹਾਂ, ਮੇਰੇ ਸਿਵਾ ਕੋਈ ਖ਼ੁਦਾ ਨਹੀਂ ਹੈ, ਬੱਸ ਤੁਸੀਂ ਮੇਰੀ ਹੀ ਬੰਦਗੀ ਕਰੋ ਅਤੇ ਮੇਰੀ ਯਾਦ ਦੇ ਲਈ ਨਮਾਜ਼ ਕਾਇਮ ਕਰੋ।' (ਸੂਰਤ ਤਾ.ਹਾ. :14)

'**ਤਿਲਾਵਤ** ਕਰੋ ਉਸ **ਕਿਤਾਬ** (ਕੁਰਆਨ) ਦੀ ਜੋ ਤੁਹਾਡੇ ਕੋਲ ਵਹੀ ਰਾਹੀਂ ਭੇਜੀ ਗਈ ਹੈ ਅਤੇ ਨਮਾਜ਼ ਕਾਇਮ ਕਰੋ। ਯਕੀਨਨ ਨਮਾਜ਼ ਬੁਰੇ ਅਤੇ ਅਸ਼ਲੀਲ ਕੰਮਾਂ ਤੋਂ ਰੋਕਦੀ ਹੈ।'

(ਸੂਰਤ ਅਲ-ਅਨਕਬੂਤ:45)

ਹਜ਼ਰਤ ਮੁਹੰਮਦ (ਸ.) ਦੇ ਵਿਭਿੰਨ ਕਥਨਾਂ ਤੋਂ ਵੀ ਨਮਾਜ਼ ਦਾ ਮਹੱਤਵ ਭਲੀ ਭਾਂਤ ਉਜਾਗਰ ਹੁੰਦਾ ਹੈ। ਆਪ ਨੇ ਫ਼ਰਮਾਇਆ ਹੈ ਕਿ 'ਨਮਾਜ਼ **ਮੋਮਿਨ**

ਦੀ **ਮਿਅਰਾਜ** ਹੈ। ਨਮਾਜ਼ **ਦੀਨ** ਦਾ ਥੰਮ੍ਹ ਹੈ। ਨਮਾਜ਼ ਮੁਸਲਮਾਨ ਦਾ ਨੂਰ ਹੈ। ਨਮਾਜ਼ **ਜੰਨਤ** ਦੀ ਕੁੰਜੀ ਹੈ।' ਇਕ ਹੋਰ **ਹਦੀਸ** ਅਨੁਸਾਰ **ਕਿਆਮਤ** ਦੇ ਦਿਨ ਸਭ ਤੋਂ ਪਹਿਲਾ ਸਵਾਲ ਰੱਬ ਵਲੋਂ ਨਮਾਜ਼ ਬਾਰੇ ਹੀ ਕੀਤਾ ਜਾਵੇਗਾ। ਨਮਾਜ਼ ਬੰਦੇ ਅਤੇ ਰੱਬ ਵਿਚਕਾਰ ਸਿੱਧਾ ਸੰਬੰਧ ਸਥਾਪਿਤ ਕਰਦੀ ਹੈ। ਜਦੋਂ ਕੋਈ ਵਿਅਕਤੀ ਇਬਾਦਤ ਦੇ ਸਮੂਹ ਤਕਾਜ਼ਿਆਂ ਨੂੰ ਧਿਆਨ ਹਿਤ ਰਖਦਿਆਂ ਦਿਨ ਵਿਚ ਪੰਜ ਵਾਰ ਆਪਣੇ ਪਾਲਣਹਾਰ ਦੇ ਹਜ਼ੂਰ ਸਿਜਦੇ ਵਿਚ ਸਿਰ ਝੁਕਾਉਂਦਾ ਹੈ ਤਾਂ ਸਰੀਰ ਅਤੇ ਲਿਬਾਸ ਦੇ ਨਾਲ ਉਸਦੀ ਆਤਮਾ ਵੀ ਪਵਿੱਤਰ ਹੋ ਜਾਂਦੀ ਹੈ।ਨਮਾਜ਼ ਪੜ੍ਹਨ ਤੋਂ ਪਹਿਲਾਂ ਪਾਕ ਪਾਣੀ ਨਾਲ ਵੁਜ਼ੂ ਕਰਨਾ ਜ਼ਰੂਰੀ ਹੈ। ਪਾਣੀ ਨਾ ਮਿਲਣ ਦੀ ਹਾਲਤ ਵਿਚ ਪਾਕ ਮਿੱਟੀ ਨਾਲ **ਤਯੱਮੁਮ** ਕੀਤਾ ਜਾਂਦਾ ਹੈ। ਨਮਾਜ਼ ਪੜ੍ਹਨ ਸਮੇਂ ਮੂੰਹ ਖ਼ਾਨਾ-**ਕਾਅਬਾ** ਵੱਲ ਹੁੰਦਾ ਹੈ। ਨਮਾਜ਼ ਇਕੱਲੇ ਵੀ ਪੜ੍ਹੀ ਜਾ ਸਕਦੀ ਹੈ ਅਤੇ ਮਸਜਿਦ ਵਿਚ ਜਾ ਕੇ ਇਮਾਮ ਦੀ ਅਗਵਾਈ ਵਿਚ ਜਮਾਤ ਨਾਲ ਵੀ। ਜਮਾਤ ਨਾਲ ਨਮਾਜ਼ ਅਦਾ ਕਰਨਾ ਵਧੇਰੇ **ਅਫ਼ਜ਼ਲ** ਹੈ। ਨਮਾਜ਼ ਵਿਚ ਅੱਲਾਹ ਦੀ **ਤਸਬੀਹ** (ਪ੍ਰਸ਼ੰਸਾ), ਕੁਰਆਨ ਦੀਆਂ ਸੂਰਤਾਂ ਅਤੇ ਹੋਰ ਦੁਆਵਾਂ ਪੜ੍ਹੀਆਂ ਜਾਂਦੀਆਂ ਹਨ। ਨਮਾਜ਼ ਵਿਚ **ਨੀਅਤ** ਬੰਨ੍ਹ ਕੇ ਜਦੋਂ ਖਲੋਇਆ ਜਾਂਦਾ ਹੈ ਤਾਂ ਉਸਨੂੰ **ਕਯਾਮ** ਕਰਨਾ ਕਹਿੰਦੇ ਹਨ। ਕਯਾਮ ਤੋਂ ਬਾਅਦ ਗੋਡਿਆਂ ਉੱਤੇ ਹੱਥ ਰੱਖ ਕੇ ਝੁਕਣ ਨੂੰ **ਰੁਕੂਅ** ਕਰਨਾ ਅਤੇ ਰੁਕੂਅ ਉਪਰੰਤ ਧਰਤੀ ਉੱਤੇ ਨਿਮਰਤਾਪੂਰਵਕ ਸਿਰ ਟਿਕਾਉਣ ਨੂੰ ਸਿਜਦਾ ਕਰਨਾ ਕਹਿੰਦੇ ਹਨ। ਨਮਾਜ਼ ਦੀਆਂ ਵਿਭਿੰਨ ਕਿਸਮਾਂ ਹਨ, ਜਿਵੇਂ **ਫ਼ਰਜ਼**, **ਵਾਜਿਬ**, **ਸੁੰਨਤ** ਅਤੇ **ਨਫ਼ਲ**। ਪੰਜ ਫ਼ਰਜ਼ ਨਮਾਜ਼ਾਂ ਸੰਬੰਧੀ ਸੰਖੇਪ ਵੇਰਵਾ ਹੇਠ ਲਿਖੇ ਅਨੁਸਾਰ ਹੈ :

(ੳ) **ਫ਼ਜਰ** (ਪਹੁ ਫੁੱਟਣ ਤੋਂ ਲੈ ਕੇ ਸੂਰਜ ਚੜ੍ਹਨ ਤੋਂ ਕੁਝ ਮਿੰਟ ਪਹਿਲਾਂ ਤੱਕ ਦੀ ਨਮਾਜ਼)

(ਅ) **ਜ਼ੁਹਰ** (ਦੁਪਹਿਰ ਵੇਲੇ ਸੂਰਜ ਢਲਣ ਵੇਲੇ ਦੀ ਨਮਾਜ਼)

(ੲ) **ਅਸਰ** (ਤੀਜੇ ਪਹਿਰ ਦੀ ਨਮਾਜ਼)

(ਸ) **ਮ਼ਗਰਿਬ** (ਸੂਰਜ ਛੁਪਣ ਉਪਰੰਤ ਪੜ੍ਹੀ ਜਾਣ ਵਾਲੀ ਨਮਾਜ਼)

(ਹ) **ਇਸ਼ਾ** (ਰਾਤ ਵੇਲੇ ਅਰਥਾਤ ਸੂਰਜ ਛੁਪਣ ਤੋਂ ਦੋ-ਢਾਈ ਘੰਟੇ ਬਾਅਦ ਪੜ੍ਹੀ ਜਾਣ ਵਾਲੀ ਨਮਾਜ਼)

ਉਪਰੋਕਤ ਨਮਾਜ਼ਾਂ ਨੂੰ ਕ੍ਰਮਵਾਰ ਸਲਾਤ-ਉਲ-ਫ਼ਜਰ, ਸਲਾਤ-ਉਲ-ਜ਼ੁਹਰ, ਸਲਾਤ-ਉਲ-ਅਸਰ,ਲਾਤ-ਉਲ-ਮ਼ਗਰਿਬ ਅਤੇ ਸਲਾਤ- ਉਲ-ਇਸ਼ਾ ਵੀ ਕਿਹਾ ਜਾਂਦਾ ਹੈ। ਤਿੰਨ ਅਖ਼ਤਿਆਰੀ ਨਮਾਜ਼ਾਂ ਹਨ **ਇਸ਼ਰਾਕ**, **ਚਾਸ਼ਤ** ਅਤੇ

**ਤਹੱਜੁਦ**। ਖੁਸ਼ੀ ਦੇ ਅਵਸਰਾਂ ਅਰਥਾਤ **ਈਦ-ਉਲ-ਫ਼ਿਤਰ** ਅਤੇ **ਈਦ-ਉਲ- ਅਜ਼ਹਾ** ਦੇ ਮੌਕੇ ਉੱਤੇ ਵੀ ਨਮਾਜ਼ ਅਦਾ ਕੀਤੀ ਜਾਂਦੀ ਹੈ। ਗ਼ਮੀ ਦੇ ਵੇਲੇ ਅਰਥਾਤ ਕਿਸੇ ਮ੍ਰਿਤਕ ਨੂੰ ਦਫ਼ਨਾਉਣ ਸਮੇਂ ਵੀ **ਨਮਾਜ਼-ਏ-ਜਨਾਜ਼ਾ** ਪੜ੍ਹੀ ਜਾਂਦੀ ਹੈ। ਰੋਜ਼ਿਆਂ ਦੇ ਮਹੀਨੇ ਵਿਚ ਇਸ਼ਾ ਦੀ ਨਮਾਜ਼ ਤੋਂ ਬਾਅਦ **ਤਰਾਵੀਹ** ਦੀ ਵਿਸ਼ੇਸ਼ ਨਮਾਜ਼ ਪੜ੍ਹੀ ਜਾਂਦੀ ਹੈ। ਹੋਰ ਵੀ ਵਿਭਿੰਨ ਅਵਸਰਾਂ ਉੱਤੇ ਵੱਖ-ਵੱਖ ਨਮਾਜ਼ਾਂ ਦੀ ਅਦਾਇਗੀ ਕੀਤੀ ਜਾਂਦੀ ਹੈ ਜਿਵੇਂ ਸੂਰਜ ਜਾਂ ਚੰਦ ਗ੍ਰਹਿਣ ਸਮੇਂ, ਕਿਸੇ ਵਿਸ਼ੇਸ਼ ਲੋੜ ਜਾਂ **ਹਾਜਤ** ਲਈ ਆਦਿ। ਮਾਨਸਿਕ ਦੁਚਿੱਤੀ ਸਮੇਂ ਰੱਬੀ ਮਸ਼ਵਰਾ ਹਾਸਲ ਕਰਨ ਲਈ **ਨਮਾਜ਼-ਏ-ਇਸਤਖ਼ਾਰਾ** ਪੜ੍ਹੀ ਜਾਂਦੀ ਹੈ। ਬਿਮਾਰ ਵਿਅਕਤੀ ਨੂੰ ਇਸ਼ਾਰੇ ਨਾਲ ਨਮਾਜ਼ ਪੜ੍ਹਨ ਦਾ ਹੁਕਮ ਹੈ, ਮੁਸਾਫ਼ਿਰ ਲਈ ਅੱਧੀ ਨਮਾਜ਼ ਦਾ ਹੁਕਮ ਹੈ ਅਤੇ ਜੇ ਨਿਸ਼ਚਿਤ ਸਮੇਂ ਵਿਚ ਨਮਾਜ਼ ਨਾ ਪੜ੍ਹੀ ਜਾ ਸਕੇ ਤਾਂ ਉਸ ਨੂੰ **ਕਜ਼ਾ** ਦੇ ਰੂਪ ਵਿਚ ਪੜ੍ਹਨ ਦਾ ਹੁਕਮ ਹੈ। ਜ਼ਾਹਰ ਹੈ ਕਿ **ਸ਼ਰੀਅਤ** ਅਨੁਸਾਰ ਜੋ ਵਿਅਕਤੀ ਨਮਾਜ਼ ਅਦਾ ਕਰਨ ਦੇ ਸਮਰੱਥ ਹੈ, ਉਸ ਲਈ ਕਿਸੇ ਵੀ ਹਾਲਤ ਵਿਚ ਨਮਾਜ਼ ਛੱਡਣਾ ਜਾਇਜ਼ ਨਹੀਂ ਹੈ।

ਈਮਾਨ īmān

ਨਮਾਜ਼ namāz

ਰੋਜ਼ਾ rozā

ਜ਼ਕਾਤ zakāt

ਹੱਜ haz

ਅਰਕਾਨ-ਏ-ਇਸਲਾਮ arkān e islām

ਫ਼ਰਜ਼ ਇਬਾਦਤ farz ibādat

ਅਕਲਮੰਦ/ਹੋਸ਼ਮੰਦ aqalmãd/hošmãd

ਕੁਰਆਨ ਸ਼ਰੀਫ਼ qurān šarīf

ਤਿਲਾਵਤ tilāwat

ਕਿਤਾਬ kitāb

ਮੋਮਿਨ momin

ਮਿਅਰਾਜ miarāj

ਦੀਨ dīn

ਜੰਨਤ jannat

ਹਦੀਸ hadīs

ਕਿਆਮਤ qiāmat

ਤਯੱਮੁਮ tayamum

ਕਾਅਬਾ kāba

ਅਫ਼ਜ਼ਲ afzal

ਤਸਬੀਹ tasbī́

ਨੀਅਤ nīat

ਕਯਾਮ qayām

ਰੁਕੂਅ ruqūa

ਫ਼ਰਜ਼ farz

ਵਾਜਿਬ wājib

ਸੁੰਨਤ sunnat

ਨਫ਼ਲ nafal

ਫ਼ਜਰ fajar

ਜ਼ੁਹਰ zuhar

ਅਸਰ asar

ਮਗ਼ਰਿਬ magrib

ਇਸ਼ਾ išā

ਇਸ਼ਰਾਕ išrāk

ਚਾਸ਼ਤ čāšat

ਤਹੱਜੁਦ tahajud

ਈਦ–ਉਲ–ਫ਼ਿਤਰ īd ul fitr

ਈਦ–ਉਲ–ਅਜ਼ਹਾ īd ul azhā

ਨਮਾਜ਼–ਏ–ਜਨਾਜ਼ਾ namāz e janāzā

ਤਰਾਵੀਹ tarāwī

ਹਾਜਤ hājat

ਨਮਾਜ਼–ਏ–ਇਸਤਖ਼ਾਰਾ namāz e istkḥārā

ਕਜ਼ਾ qazā

ਸ਼ਰੀਅਤ šarīat

**ਉੱਮਤ** ummat
ਨਾਂਵ ਇਸਤਰੀਲਿੰਗ
ਜਮਾਤ, ਸੰਪਰਦਾਇ; ਮੁਸਲਿਮ ਕੌਮ

**ਕਰੇ ਉੱਮਤੀ ਉੱਮਤੀ ਰੋਜ਼ ਕਿਆਮਤ**
kare ummatī ummatī roz kiāmat

**ਦੂਜੀ ਨਾਅਤ** (ਹਜ਼ਰਤ ਮੁਹੰਮਦ ਸਾਹਿਬ ਨਾਲ ਸੰਬੰਧਿਤ ਪ੍ਰਸੰਸਾਤਮਿਕ ਕਾਵਿ) ਹਜ਼ਰਤ ਮੁਹੰਮਦ ਸਾਹਿਬ ਨਾਲ ਸੰਬੰਧਿਤ ਹੈ ਜਿਨ੍ਹਾਂ ਦੇ ਲਈ ਰਬ ਨੇ ਇਸ ਜਿਮੀਂ ਆਸਮਾਨ ਭਾਵ ਕਾਇਨਾਤ ਦੀ ਸਿਰਜਣਾ ਕੀਤੀ ਹੈ। **ਰਸੂਲ ਮਕਬੂਲ** ਤੋਂ ਭਾਵ ਪਿਆਰੇ ਰਸੂਲ ਹਜ਼ਰਤ ਮੁਹੰਮਦ ਤੋਂ ਹੈ। **ਹਕ ਨਜ਼ੂਲ ਲੋਲਾਕ ਕੀਤਾ** ਤੋਂ ਭਾਵ ਹੈ ਉਹਨਾਂ ਦੇ ਲਈ ਕਾਇਨਾਤ ਦੀ ਸਿਰਜਣਾ ਕੀਤੀ ਗਈ। ਆਪ ਭਾਵੇਂ ਮਨੁਖ ਹਨ ਪਰ ਆਪ ਦਾ ਮਰਤਬਾ ਬਹੁਤ ਵੱਡਾ ਹੈ। ਆਪ ਮਨੁਖ ਜਾਤੀ ਵਿਚ ਵਿਦਮਾਨ ਗੁਨਾਹਾਂ ਤੋਂ ਪਾਕ ਹਨ। ਔਲੀਆ (ਅੱਲਾਹ ਦੇ ਦੋਸਤ, ਸੂਫ਼ੀ ਦਰਵੇਸ਼) ਅਤੇ ਅੰਬੀਆ (ਨਬੀ ਦਾ ਬਹੁਵਚਨ) ਦੇ ਆਪ ਸਰਦਾਰ ਹਨ। ਅੱਲਾਹ ਦੀ ਜ਼ਾਤ ਅੱਗੇ ਆਪ ਨੇ ਆਪਣੀ ਖ਼ੁਦੀ/ਹੋਂਦ ਨੂੰ ਪੂਰਨ ਰੂਪ ਵਿਚ ਮਿਟਾ ਦਿੱਤਾ। ਆਪ ਕਿਆਮਤ ਦੇ ਦਿਨ ਉਮਤੀ ਉਮਤੀ ਪੁਕਾਰਨਗੇ ਅਰਥਾਤ ਆਪਣੀ ਉੱਮਤ ਦੇ ਗੁਨਾਹਗਾਰ ਲੋਕਾਂ ਲਈ ਗ਼ਮਗੀਨ ਹੁੰਦਿਆਂ ਉਹਨਾਂ ਦੀ ਬਖ਼ਸ਼ਿਸ਼ ਲਈ ਰਬ ਅੱਗੇ ਸਿਫ਼ਾਰਿਸ਼ ਕਰਨਗੇ।

**ਦੂਈ ਨਾਅਤ ਰਸੂਲ ਮਕਬੂਲ ਵਾਲੀ**,

**ਜਿਦੇ ਹਕ ਨਜ਼ੂਲ ਲੌਲਾਕ ਕੀਤਾ।**
**ਖ਼ਾਕੀ ਸਾਜ਼ ਕੇ ਮਰਤਬਾ ਵਡਾ ਦਿਤਾ,**
**ਸਭ ਖਲਕ ਦੇ ਐਬ ਥੀਂ ਪਾਕ ਕੀਤਾ।**
**ਸਰਵਰ ਹੋਇ ਕੇ ਔਲੀਆ ਅੰਬੀਆ ਦਾ,**
**ਅਗੇ ਹਕ ਦੇ ਆਪ ਨੂੰ ਖ਼ਾਕ ਕੀਤਾ।**
**ਕਰੇ ਉੱਮਤੀ ਉੱਮਤੀ ਰੋਜ਼ ਕਿਆਮਤ,**
**ਖੁਸ਼ੀ ਛਡ ਕੇ ਜੀਉ ਗ਼ਮਨਾਕ ਕੀਤਾ।**

ਹੀਰ ਵਾਰਿਸ, ੨੮

ਉੱਮਤ ummat

ਦੂਈ ਨਾਅਤ ਰਸੂਲ ਮਕਬੂਲ ਵਾਲੀ
dūī nā't rasūl makbūl wālī

ਜਿਦੇ ਹਕ ਨਜ਼ੂਲ ਲੌਲਾਕ ਕੀਤਾ
jide haq nazūl lɔlāk kītā

ਖ਼ਾਕੀ ਸਾਜ਼ ਕੇ ਮਰਤਬਾ ਵਡਾ ਦਿਤਾ
khạkī sāz ke martbā waḍā dittā

ਸਭ ਖਲਕ ਦੇ ਐਬ ਥੀਂ ਪਾਕ ਕੀਤਾ
sáb khạlak de ɛb thī̃ pāk kītā

ਸਰਵਰ ਹੋਇ ਕੇ ਔਲੀਆ ਅੰਬੀਆ ਦਾ
sarwar hoe ke ɔlīā ãbīā dā

ਅਗੇ ਹਕ ਦੇ ਆਪ ਨੂੰ ਖ਼ਾਕ ਕੀਤਾ
agge haq de āp nū̃ khạ̄k kītā

ਕਰੇ ਉੱਮਤੀ ਉੱਮਤੀ ਰੋਜ਼ ਕਿਆਮਤ
kare ummatī ummatī roz qiāmat

ਖੁਸ਼ੀ ਛਡ ਕੇ ਜੀਉ ਗ਼ਮਨਾਕ ਕੀਤਾ
khušī čhaḍ ke jīū gamnāk kītā

**ਉਮਰ** umar
ਨਾਂਵ ਇਸਤਰੀਲਿੰਗ
ਜਨਮ ਅਤੇ ਮੌਤ ਦੇ ਵਿਚਕਾਰਲਾ ਸਮਾਂ, ਜੀਵਨ-ਕਾਲ, ਆਯੂ, ਆਰਜਾ

**ਉਮਰ ਵਿਹਾਣੀ ਕਾਗ ਉਡੇਂਦਿਆਂ**
umar wihāṇī kāg uḍẽdiā̃

ਰਾਂਝਾ (ਪਰਮਾਤਮਾ) ਹੀ ਮੇਰੇ ਦਿਲ ਦਾ ਮਹਿਰਮ ਅਰਥਾਤ ਦਿਲ ਦਾ ਹਾਲ ਜਾਨਣ ਵਾਲਾ ਹੈ, ਇਸ ਲਈ ਮੈਂ ਆਪਣਾ ਦੁਖ ਹੋਰ ਕਿਸ ਨੂੰ ਸੁਣਾਵਾਂ। ਬ੍ਰਿਹਾ ਵਿਚ ਤੜਪਦਿਆਂ ਮੇਰੀ ਜਾਨ ਲਬਾਂ (ਬੁੱਲ੍ਹਾਂ) 'ਤੇ ਆ ਗਈ ਹੈ, ਇਸ ਲਈ ਹੇ ਪ੍ਰੀਤਮ! ਜੇਕਰ ਤੂੰ ਮਿਲਣਾ ਏਂ ਤਾਂ ਜਲਦੀ ਆ ਕੇ ਮਿਲ। ਮੇਰੀ ਸਾਰੀ ਉਮਰ ਇੰਤਜ਼ਾਰ ਕਰਦਿਆਂ ਬੀਤ ਗਈ ਹੈ। ਮੇਰੇ ਪ੍ਰੀਤਮ ਨੂੰ ਸੁਨੇਹਾ ਦੇਵੋ ਕਿ ਉਹ ਆਪਣਾ ਸੋਹਣਾ ਮੁੱਖੜਾ ਮੈਨੂੰ ਜਲਦੀ ਆ ਵਿਖਾਵੇ। ਕਾਗ ਉਡਾਉਣਾ ਤੋਂ ਭਾਵ ਇੰਤਜ਼ਾਰ ਕਰਨਾ ਹੈ।

**ਦਾਲ ਦਿਲੇ ਦਾ ਮਹਰਮ ਰਾਂਝਾ,**
**ਕੀਨੂੰ ਮੈਂ ਕੂਕ ਸੁਣਾਵਣਾ ਏਂ।**
**ਆ ਲਬਾਂ ਉਤੇ ਜਿੰਦ ਖਲੋਤੀ,**
**ਆਓ ਪਿਆਰਿਆ ਜੇ ਆਵਣਾ ਏਂ।**

**ਉਮਰ ਵਿਹਾਣੀ ਕਾਗ ਉਡੇਂਦਿਆਂ,**
**ਓੜਕ ਫੇਰੜਾ ਪਾਵਣਾ ਏਂ।**
ਹੈਦਰ ਦੇਹ **ਸਨੇਹੁੜਾ** ਮੈਂਡਾ,
ਜੇ ਸੋਹਣਾ ਮੁੱਖ ਵਿਖਾਵਣਾ ਏਂ।

ਅਲੀ ਹੈਦਰ, ਸੀਹਰਫੀ, ੫੧

ਉਮਰ umar

ਦਾਲ ਦਿਲੇ ਦਾ ਮਹਰਮ ਰਾਂਝਾ
dāl dile dā mέram rā̃jā

ਕੀਨੂੰ ਮੈਂ ਕੂਕ ਸੁਣਾਵਣਾ ਏਂ
kínū̃ mɛ̃ kūk suṇāwṇā ẽ

ਆ ਲਬਾਂ ਉਤੇ ਜਿੰਦ ਖਲੋਤੀ
ā labā̃ utte jĩd khalotī

ਆਓ ਪਿਆਰਿਆ ਜੇ ਆਵਣਾ ਏਂ
āo piāriā je āwṇā ẽ

ਉਮਰ ਵਿਹਾਣੀ ਕਾਗ ਉਡੇਂਦਿਆਂ
umar wihāṇī kāg uḍẽdiā̃

ਓੜਕ ਫੇਰੜਾ ਪਾਵਣਾ ਏਂ
oṛak pheraṛā pāwṇā ẽ

ਸੁਨੇਹਾ ਦੇਣਾ sunehā deṇā

## ਐਪਰ ਉਮਰ ਹੈ ਨਕਸ਼ ਪਤਾਸੜੇ ਤੇ

ɛpar umar hɛ nakš patāsṛe te

ਰਾਂਝੇ ਨੂੰ ਜਦੋਂ ਦੁਬਾਰਾ ਮੱਝਾਂ ਚਾਰਨ ਲਈ ਚਾਕ ਵਜੋਂ ਰਖ ਲਿਆ ਜਾਂਦਾ ਹੈ ਤਾਂ ਹੀਰ ਉਸਨੂੰ ਦਿਲਾਸਾ ਅਤੇ ਹੱਲਾਸ਼ੇਰੀ ਦਿੰਦੀ ਹੋਈ ਕਹਿੰਦੀ ਹੈ ਕਿ ਤੈਨੂੰ ਹੁਣ ਮੱਖਣ, ਖੰਡ, ਪਰਾਂਉਠੇ ਵਰਗੀਆਂ ਨਿਆਮਤਾਂ ਖਾਣ ਲਈ ਮਿਲਣਗੀਆਂ ਅਤੇ ਕੰਮ ਵੀ ਹੱਡਭੰਨਵਾਂ ਨਹੀਂ ਸਗੋਂ ਬੇਪਰਵਾਹ ਹੋ ਕੇ ਰਬ ਦੇ ਆਸਰੇ ਉਤੇ ਹੀ ਤੇਰਾ ਇਹ ਕੰਮ ਚਲਦਾ ਰਹੇਗਾ। ਤੈਨੂੰ ਹੁਣ ਜ਼ਫ਼ਰ ਜਾਲਣ ਦੀ ਲੋੜ ਨਹੀਂ ਤੇ ਰਜ਼ਾਕ ਭਾਵ ਰੋਜ਼ੀ ਦੇਣ ਵਾਲਾ ਰਬ ਆਪ ਹੈ। ਤੈਨੂੰ ਲੋਕਾਂ ਦੇ ਹਾਸੇ ਅਤੇ ਈਰਖਾ ਦੀ ਪਰਵਾਹ ਕਰਨ ਦੀ ਲੋੜ ਨਹੀਂ ਕਿਉਂਕਿ ਹੀਰ ਖੁਦ ਸਠ ਸਹੇਲੀਆਂ ਦੇ ਨਾਲ ਤੇਰੀ ਰਾਖੀ ਲਈ ਹਾਜ਼ਰ ਹੈ ਕਿਸੇ ਦੇ ਸਾਹ ਉਭਾਸਰਨ ਦੀ ਵੀ ਕਿੜ/ਖਬਰ ਰੱਖੀ ਜਾਵੇਗੀ। ਅਖੀਰ ਵਿਚ ਕਵੀ ਵਾਰਿਸ ਤੋੜਾ ਤੋੜਦਿਆਂ ਇਕ ਵੱਡੀ ਵਿਸ਼ਵ-ਸਚਾਈ ਨੂੰ ਪੇਸ਼ ਕਰਦਾ ਹੈ ਕਿ ਭਾਵੇਂ ਰਬ ਨੇ ਰਾਂਝੇ ਦਾ ਕੰਮ ਬਣਾ ਦਿੱਤਾ ਹੈ ਪਰ ਆਖਿਰ ਇਹ ਉਮਰ ਤੇ ਪਤਾਸੇ ਉਤੇ ਨਕਸ਼ ਦੇ ਬਰਾਬਰ ਹੀ ਹੈ ਭਾਵ ਚੰਦ ਖੁਸ਼ੀਆਂ ਬਹੁਤ ਥੋੜ੍ਹ ਚਿਰੀਆਂ ਹੁੰਦੀਆਂ ਹਨ।

ਮੱਖਣ ਖੰਡ ਪਰਾਉਂਠੇ ਖਾਇ,
ਮੀਆਂ,
ਮਝੀਂ ਛੇੜ ਦੇ ਰਬ ਦੇ ਆਸਰੇ ਤੇ।
ਐਵੇਂ ਰਾਂਝਿਆ ਜ਼ਫ਼ਰ ਨਾ ਜਾਲ,
ਮੀਆਂ,
ਗੁਜ਼ਰ ਆਵਸੀ ਦੁਧ ਦੇ ਕਾਸੜੇ ਤੇ।
**ਹੀਰ ਆਖਿਆ, ਰਬ ਰੱਜ਼ਾਕ**
**ਤੇਰਾ**,
**ਮੀਆਂ, ਜਾਈਂ ਨਾ ਲੋਕਾਂ ਦੇ**
**ਹਾਸੜੇ ਤੇ**।
**ਮੈਂ ਤਾਂ ਸਠ ਸਹੇਲੀਆਂ ਨਾਲ**
**ਲੈ ਕੇ**,

**ਕਿੜ ਰਖਸਾਂ ਸਾਹ ਉਭਾਸੜੇ ਤੇ।**
ਤੇਰੇ ਨਾਲ ਸ਼ਰੀਕ ਰਫ਼ੀਕ ਹੋ ਕੇ,
ਨਜ਼ਰ ਪਾਉਸਾਂ ਖੋਜ ਦੇ ਘਾਸੜੇ ਤੇ।
ਮਝੀਂ ਛੇੜ ਦੇ ਝਲ ਦੇ ਵਿਚ, ਮੀਆਂ,
ਆਪ ਹੋ ਬਹੀਂ ਇਕ ਪਾਸੜੇ ਤੇ।
**ਵਾਰਿਸ, ਰਬ ਨੇ ਕੰਮ ਬਣਾ ਦਿਤਾ**,
**ਐਪਰ ਉਮਰ ਹੈ ਨਕਸ਼ ਪਤਾਸੜੇ ਤੇ।**

ਹੀਰ ਵਾਰਿਸ, ੫੮

ਉਮਰ umar

ਹੀਰ ਆਖਿਆ, ਰਬ ਰੱਜ਼ਾਕ ਤੇਰਾ
hīr ākhiā rab razāk terā

ਮੀਆਂ, ਜਾਈਂ ਨਾ ਲੋਕਾਂ ਦੇ ਹਾਸੜੇ ਤੇ
mīā̃ jāī̃ nā lokā̃ de hāsṛe te

ਮੈਂ ਤਾਂ ਸਠ ਸਹੇਲੀਆਂ ਨਾਲ ਲੈ ਕੇ
mɛ̃ tā̃ saṭh sahelīā̃ nāl lɛ ke

ਕਿੜ ਰਖਸਾਂ ਸਾਹ ਉਭਾਸੜੇ ਤੇ
kiṛ rakhsā̃ sá ubāsṛe te

ਵਾਰਿਸ, ਰਬ ਨੇ ਕੰਮ ਬਣਾ ਦਿਤਾ
wāris rab ne kãm baṇā dittā

ਐਪਰ ਉਮਰ ਹੈ ਨਕਸ਼ ਪਤਾਸੜੇ ਤੇ
ɛpar umar hɛ nakš ptāsṛe te

**ਜਦੋਂ ਉਮਰ ਦੀ ਅਹਦ ਮੀਆਦ ਪੁਗੀ**

jadõ umar dī ɛhad mīād puggī

ਇਸ ਦੁਨੀਆਂ ਉਤੇ ਜੋ ਵੀ ਪੈਦਾ ਹੁੰਦਾ ਹੈ ਉਹ ਮਰਦਾ ਹੈ। ਜੋ ਵੀ ਬਣਾਇਆ ਜਾਂਦਾ ਹੈ, ਟੁਟ ਜਾਂਦਾ ਹੈ। ਇਹ ਕੁਦਰਤੀ ਅਮਲ ਹੈ, ਸਦੈਵ ਸਚਾਈ ਹੈ। ਰਬ ਜਦੋਂ ਅਮਾਲ ਭਾਵ ਕੀਤੇ, ਕੰਮਾਂ, ਨੇਕ ਅਮਲਾਂ ਬਾਰੇ ਪੁੱਛੇਗਾ ਤਾਂ ਹਥ ਪੈਰ ਗਵਾਹੀਆਂ ਦੇਣਗੇ। ਇਸ ਦੁਨੀਆਂ ਉੱਤੋਂ ਮੀਰ, ਪੀਰ, ਵਲੀ, ਗੌਂਸ, ਕੁਤਬ ਭਾਵ ਸਭ ਵੱਡੇ ਤੋਂ ਵੱਡੇ ਮੁਹਤਬਰ ਇਨਸਾਨ ਵੀ ਚਲੇ ਜਾਣਗੇ ਅਤੇ ਸਭ ਪਸਾਰੇ ਢਹਿ ਜਾਣਗੇ। ਗੌਂਸ, ਵਲੀਆਂ ਦੇ ਇਕ ਦਰਜੇ ਦਾ ਨਾਮ ਹੈ। ਕੁਤਬ ਦਾ ਭਾਵ ਵੀ ਵਲੀ ਹੈ। ਜਦੋਂ ਉਮਰ ਦੀ ਮਿਆਦ (ਅਵਧੀ) ਪੁਗ ਜਾਏਗੀ ਭਾਵ ਮੁਕ ਜਾਏਗੀ ਤਾਂ ਇਜ਼ਰਾਈਲ ਹੋਰੀਂ ਆ ਜਾਣਗੇ। ਉਹਦੇ ਦੁਨੀਆਂ ਵਿਚ ਕੀਤੇ ਅਮਲਾਂ, ਕਰਮਾਂ ਦਾ ਨਿਬੇੜਾ ਹੋਵੇਗਾ ਇਸ ਵਿਚ ਗਵਾਹੀਆਂ ਮਨੁਖ ਦੇ ਹੱਥਾਂ ਪੈਰਾਂ ਦੀਆਂ ਵੀ ਹੋਣਗੀਆਂ ਕਿ ਕਿਸ ਅਮਲ ਨੇ ਕੀ ਕੀ ਕੰਮ ਕੀਤਾ ਹੈ। ਦੂਜੇ ਪਾਸੇ ਤੂੰ ਠੂਠਾ, ਕਾਸਾ ਭਜ ਜਾਣ ਤੋਂ ਏਨਾ ਵਧਾਣ ਵਧਾ ਲਿਆ ਹੈ ਕਿ ਤੇਰੀ ਇਸ ਕਾਰਵਾਈ ਨੂੰ ਸਾਰੇ ਲੋਕ ਹੀ ਬੁਰਾ ਕਹਿਣਗੇ। ਇਜ਼ਰਾਈਲ ਜੀਵਾਂ ਦੀਆਂ ਰੂਹਾਂ ਨੂੰ ਕਬਜ਼ੇ ਵਿਚ ਲੈਣ ਵਾਲਾ ਫਰਿਸ਼ਤਾ ਭਾਵ ਮੌਤ ਦਾ ਫਰਿਸ਼ਤਾ ਹੈ। ਠੂਠੇ ਦੇ ਭਜ ਜਾਣ ਤੋਂ ਬਹੁਤ ਝਗੜਾ ਕਰਨਾ ਕੋਈ ਸਿਆਣਪ ਨਹੀਂ ਕਿਉਂਕਿ ਸਭ ਚੀਜ਼ ਨੇ ਫ਼ਨਾ ਭਾਵ ਖ਼ਤਮ ਹੋ ਕੇ ਮਿੱਟੀ ਹੋ ਜਾਣਾ ਹੈ। ਸਿਰਫ ਅੱਲਾਹ ਦੇ ਵਲੀ ਹੀ ਸਾਬਤ ਰਹਿਣਗੇ। ਇਹ ਠੂਠਾ ਭੱਜਣਾ ਉਸਦੀ ਤਕਦੀਰ ਸੀ ਅਤੇ ਇਹ ਹੀ ਜ਼ਿੰਦਗੀ ਦਾ ਸਚ ਹੈ।

**ਜੋ ਕੋਈ ਜੰਮਿਆ ਮਰੇਗਾ ਸਭ ਕੋਈ,**
**ਘੜਿਆ ਭਜਸੀ ਵਾਹ ਸਭ ਵਹਿਣਗੇ ਵੇ।**
**ਜਦੋਂ ਰਬ ਆਮਾਲ ਦੀ ਖਬਰ ਪੁੱਛੇ,**
**ਹਥ ਪੈਰ ਗਵਾਹੀਆਂ ਕਹਿਣਗੇ ਵੇ।**
**ਮੀਰ ਪੀਰ ਵਲੀ ਗ਼ੌਸ ਕੁਤਬ ਜਾਸਣ,**
**ਇਹ ਸਭ ਪਸਾਰੜੇ ਢਹਿਣਗੇ ਵੇ।**
**ਜਦੋਂ ਉਮਰ ਦੀ ਅਹਦ ਮੀਆਦ ਪੁੱਗੀ,**
**ਅਜ਼ਰਾਈਲ ਹੋਰੀ ਆਇ ਬਹਿਣਗੇ ਵੇ।**
**ਭੰਨੇ ਠੂਠੇ ਤੋਂ ਐਡ ਵਧਾਉ ਕਰਨਾ,**
**ਬੁਰਾ ਤੁਧ ਨੂੰ ਲੋਕ ਸਭ ਕਹਿਣਗੇ ਵੇ।**
ਜੇਹਾ ਬੁਰਾ ਤੂੰ ਬੋਲਿਆ, ਰਾਵਲਾ ਵੇ,
ਹਡ ਪੈਰ ਸਜ਼ਾਈਆਂ ਲੈਣਗੇ ਵੇ।
**ਕੁਲ ਚੀਜ਼ ਫ਼ਨਾ ਹੋ ਖਾਕ ਵੈਸੀ,**
**ਸਾਬਤ ਵਲੀ ਅੱਲਾਹ ਦੇ ਰਹਿਣਗੇ ਵੇ।**
**ਠੂਠਾ ਨਾਲ ਤਕਦੀਰ ਦੇ ਭਜ ਪਿਆ,**
**ਵਾਰਿਸ ਸ਼ਾਹ, ਹੋਰੀਂ ਸਚ ਕਹਿਣਗੇ ਵੇ।**

ਹੀਰ ਵਾਰਿਸ, ੨੩੪

ਉਮਰ umar

ਜੋ ਕੋਈ ਜੰਮਿਆ ਮਰੇਗਾ ਸਭ ਕੋਈ
jo koī jãmiā maregā sáb koī

ਘੜਿਆ ਭਜਸੀ ਵਾਹ ਸਭ ਵਹਿਣਗੇ ਵੇ
kàṛiā pàjsī wā́ sáb wέṇge we

ਜਦੋਂ ਰਬ ਆਮਾਲ ਦੀ ਖਬਰ ਪੁੱਛੇ
jadõ rab āmāl dī khabar puččhe

ਹਥ ਪੈਰ ਗਵਾਹੀਆਂ ਕਹਿਣਗੇ ਵੇ
hath pɛr gwāhīā̃ kέṇge we

ਮੀਰ ਪੀਰ ਵਲੀ ਗ਼ੌਸ ਕੁਤਬ ਜਾਸਣ
mīr pīr walī gɔs kutb jāsaṇ

ਇਹ ਸਭ ਪਸਾਰੜੇ ਢਹਿਣਗੇ ਵੇ
é sáb psārṛe ṭèṇge we

ਜਦੋਂ ਉਮਰ ਦੀ ਅਹਦ ਮੀਆਦ ਪੁੱਗੀ
jadõ umar dī ɛhad mīād puggī

ਅਜ਼ਰਾਈਲ ਹੋਰੀ ਆਇ ਬਹਿਣਗੇ ਵੇ
azrāīl horī̃ āe bέṇge we

ਭੰਨੇ ਠੂਠੇ ਤੋਂ ਐਡ ਵਧਾਉ ਕਰਨਾ
pā̀ne ṭhūṭhe tõ ɛḍ wdā̀o karnā

ਬੁਰਾ ਤੁਧ ਨੂੰ ਲੋਕ ਸਭ ਕਹਿਣਗੇ ਵੇ
burā túd nū̃ lok sáb kέṇge we

ਕੁਲ ਚੀਜ਼ ਫ਼ਨਾ ਹੋ ਖਾਕ ਵੈਸੀ
kul čīz fanā ho ḳhāk wɛsī

ਸਾਬਤ ਵਲੀ ਅੱਲਾਹ ਦੇ ਰਹਿਣਗੇ ਵੇ
sābat walī allā́ de rɛ́ṇge we

ਠੂਠਾ ਨਾਲ ਤਕਦੀਰ ਦੇ ਭਜ ਪਿਆ
ṭhūṭhā nāl takdīr de pàj piā

ਵਾਰਿਸ ਸ਼ਾਹ, ਹੋਰੀਂ ਸਚ ਕਹਿਣਗੇ ਵੇ
wāris šā́ horī̃ sač kɛ́ṇge we

### ਐਵੇਂ ਉਮਰ ਗਵਾਈਆਂ ਔਗਤ
ɛwẽ umar gwāīā̃ ɔgat

ਲਾਲਚ ਵਸ ਹੋ ਕੇ ਜੀਵ ਆਤਮਾ ਸਾਰਾ ਜੀਵਨ ਐਵੇਂ ਹੀ, ਨਿਸਫਲ ਬਤੀਤ ਕਰ ਜਾਂਦਾ ਹੈ ਅਤੇ ਆਕਬਤ ਭਾਵ ਆਪਣਾ ਅੰਤ ਸਮਾਂ ਬਰਬਾਦ ਕਰ ਲੈਂਦਾ ਹੈ। ਪਰ ਜੇ ਤੌਬਾ ਕੀਤੀ ਜਾਵੇ ਭਾਵ ਮੰਦ ਅਮਲ/ਕਰਮ ਛਡ ਦਿੱਤੇ ਜਾਣ ਤਾਂ ਰਬ ਦੇ ਪਿਆਰਿਆਂ ਦੇ ਆਸ਼ਕਾਂ, ਦੋਸਤਾਂ ਵਿਚ ਸ਼ਾਮਲ ਹੋ ਜਾਂਦਾ ਹੈ। ਪਰ ਜੇ ਧਾਰਮਿਕ ਰਹਿਣੀ ਬਹਿਣੀ ਭਾਵ ਦਰਵੇਸ਼ੀ ਤੋਂ ਹਿਸਾਬ ਅਥਵਾ ਮੰਗ ਕੀਤੀ ਜਾਏਗੀ ਜਾਂ ਇਸ ਨੂੰ ਧਾਰਨ ਨਹੀਂ ਕੀਤਾ ਜਾਏਗਾ ਅਤੇ ਹੁਕਮ ਚਲਾਉਣ ਦੀ ਭਾਵਨਾ ਰੱਖੀ ਜਾਏਗੀ ਤਾਂ ਇਹ ਬਹੁਤਾ ਸਮਾਂ ਨਹੀਂ ਰਹੇਗੀ।

**ਐਵੇਂ ਉਮਰ ਗਵਾਈਆਂ ਔਗਤ,**
**ਅਕਬਤ ਚਾ ਰੜ੍ਹਾਇਆ ਈ,**
**ਲਾਲਚ ਕਰ ਕਰ ਦੁਨੀਆਂ ਉਤੇ,**
**ਮੁਖ ਸਫੈਦੀ ਆਇਆ ਈ,**
**ਅਜੇ ਵੀ ਸੁਣ ਜੇ ਤਾਇਬ ਹੋਵੇਂ,**
ਤਾਂ ਆਸ਼ਨਾ ਸਦਾਵੇਂਗਾ,
ਹਿਜਾਬ ਕਰੇ ਦਰਵੇਸ਼ੀ ਕੋਲੋਂ,
ਕਦ ਤਕ ਹੁਕਮ ਚਲਾਵੇਂਗਾ।

ਬੁੱਲ੍ਹੇ ਸ਼ਾਹ, ੨੭

**ਉਮਰ ਗਵਾਉਣਾ** umar gwāoṇā

**ਐਵੇਂ ਉਮਰ ਗਵਾਈਆਂ ਔਗਤ**
ɛwẽ umar gwāīā̃ ɔgat

**ਅਕਬਤ ਚਾ ਰੜ੍ਹਾਇਆ ਈ**
akbat čā raṛā̀iā ī

**ਲਾਲਚ ਕਰ ਕਰ ਦੁਨੀਆਂ ਉਤੇ**
lālač kar kar dunīā̃ utte

**ਮੁਖ ਸਫੈਦੀ ਆਇਆ ਈ**
mukh safɛdī āiā ī

**ਅਜੇ ਵੀ ਸੁਣ ਜੇ ਤਾਇਬ ਹੋਵੇਂ**
aje wī suṇ je tāib howẽ

### ਤੂੰ ਸੁੱਤਿਆ ਉਮਰ ਵੰਜਾਈ ਏ
tū̃ suttiā̃ umar wãjāī e

ਆਦਮੀ ਬੇਕਾਰ ਹੀ ਉਮਰ ਗਵਾ ਲੈਂਦਾ ਹੈ ਭਾਵ ਨੇਕ ਅਮਲਾਂ ਦੀ ਤੰਦ ਨਹੀਂ ਪਾਉਂਦਾ। ਉਸ ਦਾ ਦਰਗਾਹ ਵਿਚ ਪ੍ਰਵਾਨ ਹੋਣ ਵਾਲਾ ਨੇਕੀ ਦਾ ਦਾਜ ਤਿਆਰ ਨਹੀਂ ਹੋ ਸਕਦਾ। ਇਸ ਲਈ ਅਜਾਈਂ ਹੀ ਉਮਰ ਗਵਾਉਣ ਨਾਲੋਂ ਗਫਲਤ ਦੀ ਨੀਂਦਰੋਂ ਉਠਣਾ ਚਾਹੀਦਾ ਹੈ ਕਿਉਂਕਿ ਗਫਲਤ ਦੇ ਘੁਰਾੜੇ ਦਰਗਾਹ ਵਿਚ ਕੰਮ ਨਹੀਂ ਆਉਣੇ।

ਤੂੰ ਸੁੱਤਿਆ ਉਮਰ ਵੰਜਾਈ ਏ।
**ਤੂੰ ਚਰਖੇ ਤੰਦ ਨਾ ਪਾਈ ਏ,**
**ਕੀ ਕਰਸੇ ਦਾਜ ਤਿਆਰ ਨਹੀਂ,**
**ਉਠ ਜਾਗ ਘੁਰਾੜੇ ਮਾਰ ਨਹੀਂ।**

ਉਠ ਜਾਗ ਘੁਰਾੜੇ ਮਾਰ ਨਹੀਂ।

ਬੁੱਲੇ ਸ਼ਾਹ, ੧

**ਉਮਰ ਵੰਜਾਈ** umar wãjāī

**ਤੂੰ ਸੁੱਤਿਆ ਉਮਰ ਵੰਜਾਈ ਏ**
tū̃ suttiā̃ umar wãjāī e

**ਤੂੰ ਚਰਖੇ ਤੰਦ ਨਾ ਪਾਈ ਏ**
tū̃ čarkhe tãd nā pāi e

**ਕੀ ਕਰਸੇ ਦਾਜ ਤਿਆਰ ਨਹੀਂ**
kī karsẽ dāj tiār nahī̃

**ਉਠ ਜਾਗ ਘੁਰਾੜੇ ਮਾਰ ਨਹੀਂ**
uṭh jāg kurā̀ṛe mār nahī̃

**ਉਮਾਹ** umā́
ਨਾਂਵ ਪੁਲਿੰਗ
ਉਤਸ਼ਾਹ, ਉਮੰਗ

**ਇਕ ਉਮਾਹ ਅੰਗ ਅੰਗ** ik umā́ ãg ãg

ਗੁਰੂਆਂ ਦੇ ਲੜ ਲੱਗੇ ਪ੍ਰਾਣੀ ਧਰਮ ਅਰਥ ਦੀ ਕਿਰਤ ਕਰਦਿਆਂ ਜੀਵਨ ਬਤੀਤ ਕਰਦੇ ਹਨ। ਆਪਣੇ ਆਪ ਨਾਲ ਗੱਲਾਂ ਕਰਦਿਆਂ ਸੁਭਾਗ, ਜੋ ਨਾਵਲ ਬਾਬਾ ਨੌਧ ਸਿੰਘ ਦੀ ਪਾਤਰ ਹੈ, ਕਹਿ ਰਹੀ ਹੈ ਕਿ ਅਸੀਂ ਸਾਰੇ ਕਿਰਤ ਕਰਦੇ ਪਰਮਾਤਮਾ ਦਾ ਸ਼ੁਕਰ ਕਰਦੇ ਹਾਂ। ਮਨ ਟਿਕਾਉ ਵਿਚ ਰਹਿੰਦਾ ਹੈ ਅਤੇ ਉਮਾਹ ਭਾਵ ਉਤਸ਼ਾਹ ਨਾਲ ਭਰਿਆ ਰਹਿੰਦਾ ਹੈ। ਅਪ੍ਰੇਤਾ ਜੀਵਨ ਢੰਗ ਖੁਸ਼ੀ ਅਤੇ ਤਸੱਲੀ ਦੇਣ ਵਾਲਾ ਹੈ।

ਸਾਰੇ **ਕਿਰਤ ਕਰਦੇ ਹਾਂ**, ਰੋਟੀ ਖਾਂਦੇ **ਸ਼ੁਕਰਾਨੇ ਨਾਲ ਭਰੇ ਰਹਿੰਦੇ ਹਾਂ** ਤੇ ਕੰਮ ਕਾਜ ਕਰਦੇ ਸਤਿਗੁਰ ਸੱਚੇ ਦੇ ਇਸ ਹੁਕਮ ਨੂੰ:—

"ਆਇਓ ਸੁਨਨ ਪੜਨ ਕਉ ਬਾਣੀ॥
ਨਾਮੁ ਵਿਸਾਰਿ ਲਗਹਿ ਅਨ ਲਾਲਚਿ
ਬਿਰਥਾ ਜਨਮ ਪਰਾਣੀ॥"

ਕਮਾਉਂਦੇ ਹਾਂ। 'ਨਾਮ ਬਾਣੀ' ਦੇ ਝੂਟੇ ਮਾਣਦੇ ਰਹਿੰਦੇ ਹਾਂ। ਸੁਆਦ ਆਉਂਦਾ ਹੈ, ਟਿਕਾਉ ਬਣਿਆ ਰਹਿੰਦਾ ਹੈ। **ਇਕ ਉਮਾਹ ਅੰਗ ਅੰਗ**, ਮਨ, ਚਿੱਤ ਸਾਰੇ ਭਰਪੂਰ ਰਹਿੰਦਾ ਹੈ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੨੪੦

ਉਮਾਹ umā́

ਇਕ ਉਮਾਹ ਅੰਗ ਅੰਗ

ik umā́ ãg ãg
ਕਿਰਤ ਕਰਦੇ ਹਾਂ kirt karde hā̃

ਸ਼ੁਕਰਾਨੇ ਨਾਲ ਭਰੇ ਰਹਿੰਦੇ ਹਾਂ
šukrāne nāḷ pàre rɛ́de hā̃

**'ਉਮਾਹ' ਆਤਮਾ ਦਾ ਸੁਭਾਵ ਹੈ**
umā́ ātmā dā subā̀v hɛ

ਉਮਾਹ ਆਤਮਾ ਦਾ ਸੁਭਾਅ ਹੈ ਜੋ ਕੇਵਲ ਖੁਸ਼ੀ ਹੀ ਨਹੀਂ ਸਗੋਂ ਖੁਸ਼ੀ ਤਾਂ ਉਮਾਹ ਦਾ ਇਕ ਅੰਗ ਮਾਤਰ ਹੈ। ਉਮਾਹ ਮਨ ਨੂੰ ਸ਼ਕਤੀ ਦਿੰਦਾ ਹੈ ਕਿ ਉਹ ਸਚ ਨੂੰ ਕਰੇ ਅਤੇ ਕੂੜ ਤੋਂ ਰੁਕੇ। ਉਮਾਹ ਕੋਈ ਮਨ ਦੇ ਵਿਕਾਰ ਵਾਲੀ ਖੁਸ਼ੀ ਨਹੀਂ ਸਗੋਂ ਇਹ ਹੋਰਾਂ

ਨੂੰ ਖੁਸ਼ਬੋ ਭਾਵ ਖੁਸ਼ੀ ਦੇਣ ਵਾਲਾ ਮਨ ਦਾ ਆਪ ਮੁਹਾਰਾ ਪ੍ਰਵਾਹ ਹੈ ਜੋ ਦੂਜਿਆਂ ਦੇ ਭਲੇ ਵਿਚ ਲੱਗਾ ਰਹਿੰਦਾ ਹੈ।ਆਮ ਬੋਲ ਚਾਲ ਵਿਚ ਉਮਾਹ ਪਦ ਖੁਸ਼ੀ ਦੇ ਅਰਥਾਂ ਵਿਚ ਬੋਲ ਲੈਂਦੇ ਹਨ, ਪਰ ਅਸਲ ਵਿਚ **ਖੁਸ਼ੀ 'ਉਮਾਹ' ਦਾ ਇਕ ਅੰਗ ਹੈ। 'ਉਮਾਹ' ਆਤਮਾ ਦਾ ਸੁਭਾਵ ਹੈ** ਜੋ ਸੁਭਾਵ ਕਿ ਮਨ ਨੂੰ ਯਥਾਰਥ ਸਮਝੀ ਗੱਲ ਦੇ ਕਰਨ ਦੀ ਹਿੰਮਤ ਤੇ ਉਸਦੀ ਖੁਸ਼ੀ ਅਤੇ ਅਯਥਾਰਥ ਜਾਣੀ ਗੱਲ ਤੋਂ ਰੁਕਣ ਦੀ ਹਿੰਮਤ ਤੇ ਉਸ ਦੀ ਖੁਸ਼ੀ ਵਿਚ ਸੁਤੇ ਸਿੱਧ ਰਖਦਾ ਹੈ। ਇਹ ਖੁਸ਼ੀ ਮਾਨੋ ਵਿਕਾਰ ਵਾਲੀ ਖੁਸ਼ੀ ਨਹੀਂ, ਪਰ ਆਤਮਾ ਦੇ ਅਨੰਦ ਸਰੂਪ ਦਾ ਚਸ਼ਮੇ ਵਾਂਝੂ ਭਰ ਭਰ ਡੁੱਲ੍ਹਣਾ ਹੈ ! ਜਿਵੇਂ ਬੱਦਲ ਤੋਂ ਜਲ ਦਾਨ ਸੁਤੇ ਹੋ ਰਿਹਾ ਹੈ, ਜਿੱਕੂੰ **ਖ਼ਿੜੇ ਗੁਲਾਬਾਂ ਵਿਚੋਂ ਖੁਸ਼ਬੋ ਸੁਤੇ ਦਾਨ ਪਈ ਹੁੰਦੀ** ਹੈ, ਤਿਵੇਂ **ਬ੍ਰਹਮ ਗਿਆਨੀ ਤੋਂ ਭਲਾ ਆਪੇ ਪਿਆ ਹੁੰਦਾ ਹੈ।** ਜਿਵੇਂ ਚਸ਼ਮੇ ਦਾ ਜਲ ਸਤੇ ਸਿੱਧ ਦਾਨ ਰੂਪ ਹੈ, ਲੋਕ ਆਖਦੇ ਬੀ ਇਹੋ ਹਨ ''ਇਹ ਜਲ ਉਮਾਹੂ ਨਿਕਲ ਰਿਹਾ ਹੈ।''

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੪੨੧

ਉਮਾਹ umá

'ਉਮਾਹ' ਆਤਮਾ ਦਾ ਸੁਭਾਵ ਹੈ
umá ātmā dā subàv hɛ

ਖੁਸ਼ੀ 'ਉਮਾਹ' ਦਾ ਇਕ ਅੰਗ ਹੈ
khuši umá dā ik ãg hɛ

ਖ਼ਿੜੇ ਗੁਲਾਬਾਂ ਵਿਚੋਂ ਖੁਸ਼ਬੋ ਸੁਤੇ ਦਾਨ ਪਈ ਹੁੰਦੀ
khiṛe gulābā̃ wiččõ khušbo sutte dān pāī hũdī

ਬ੍ਰਹਮ ਗਿਆਨੀ ਤੋਂ ਭਲਾ ਆਪੇ ਪਿਆ ਹੁੰਦਾ ਹੈ
brám giānī tõ pàlā āpe piā hũdā hɛ

**ਆਪੇ ਭਗਤਿ ਉਮਾਹਾ**

āpe pàgt umāhā

ਸੇਵਾ/ਭਗਤੀ/ਉਮਾਹਾ ਸਭ ਕਰਤਾ ਦੇ ਆਪਣੇ ਹਥ ਵਿਚ ਹਨ। ਉਸ ਦੀ ਸਾਧਨਾ ਵਿਚ ਹੀ ਅਨਦਿਨ ਆਨੰਦ ਹੈ ਅਤੇ ਹਰ ਤਰ੍ਹਾਂ ਦਾ ਲਾਹਾ ਹੈ। ਬਲੁ ਦਾ ਹੋਣਾ/ ਬਲੁ ਦਾ ਭੰਨਣਾ ਸਭ ਉਸ ਕਰਤਾਰ ਦੇ ਵਖ ਵਖ ਚਮਤਕਾਰ ਹਨ।

ਆਪੇ **ਸੇਵਾ** ਲਾਇਦਾ ਪਿਆਰਾ **ਆਪੇ ਭਗਤਿ ਉਮਾਹਾ** ॥ ਆਪੇ **ਗੁਣ** ਗਾਵਾਇਦਾ ਪਿਆਰਾ ਆਪੇ **ਸਬਦਿ** ਸਮਾਹਾ ॥ ਆਪੇ **ਲੇਖਣਿ** ਆਪਿ **ਲਿਖਾਰੀ** ਆਪੇ **ਲੇਖੁ** ਲਿਖਾਹਾ ॥੧॥ ਮੇਰੇ ਮਨ **ਜਪਿ ਰਾਮ ਨਾਮੁ** ਓਮਾਹਾ ॥ **ਅਨਦਿਨੁ ਅਨਦੁ** ਹੋਵੈ **ਵਡਭਾਗੀ** ਲੈ ਗੁਰਿ ਪੂਰੈ ਹਰਿ **ਲਾਹਾ** ॥ ਰਹਾਉ ॥ ਆਪੇ **ਗੋਪੀ ਕਾਨੁ** ਹੈ ਪਿਆਰਾ ਬਨਿ ਆਪੇ **ਗਊ ਚਰਾਹਾ** ॥ ਆਪੇ **ਸਾਵਲ ਸੁੰਦਰਾ** ਪਿਆਰਾ ਆਪੇ **ਵੰਸੁ ਵਜਾਹਾ** ॥ **ਕੁਵਲੀਆ** ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ ॥੨॥ ਆਪਿ

**ਅਖਾੜਾ** ਪਾਇਦਾ ਪਿਆਰਾ ਕਰਿ ਵੇਖੈ ਆਪਿ **ਚੋਜਾਹਾ** ॥ ਕਰਿ **ਬਾਲਕ** ਰੂਪ ਉਪਾਇਦਾ ਪਿਆਰਾ ਚੰਡੂਰੁ **ਕੰਸੁ ਕੇਸੁ ਮਾਰਾਹਾ** ॥ ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ **ਮੂਰਖ ਮੁਗਧਾਹਾ** ॥੩॥ ਸਭੁ ਆਪੇ **ਜਗਤੁ ਉਪਾਇਦਾ** ਪਿਆਰਾ ਵਸਿ ਆਪੇ **ਜੁਗਤਿ ਹਥਾਹਾ** ॥ **ਗਲਿ ਜੇਵੜੀ** ਆਪੇ ਪਾਇਦਾ ਪਿਆਰਾ ਜਿਉ ਪ੍ਰਭੁ **ਖਿੰਚੈ ਤਿਉ** ਜਾਹਾ ॥ ਜੋ **ਗਰਬੈ** ਸੋ ਪਚਸੀ ਪਿਆਰੇ ਜਪਿ ਨਾਨਕ **ਭਗਤਿ ਸਮਾਹਾ** ॥੪॥੬॥

ਅ.ਗ.ਮ.੪, ੬੦੬

ਉਮਾਹਾ umāhā

ਸੇਵਾ sewā

ਭਗਤਿ pàgt

ਗੁਣ guṇ

ਸਬਦਿ sabad

ਲੇਖਣਿ lekhaṇ

ਲਿਖਾਰੀ likhārī

ਲੇਖੁ lekh

ਜਪਿ jap

ਰਾਮ rām

ਨਾਮੁ nām

ਅਨਦਿਨੁ andin

ਅਨਦੁ anãd

ਵਡਭਾਗੀ waḍpā̀gī

ਲਾਹਾ lāhā

ਗੋਪੀ gopī

ਕਾਨੁ kān

ਗਊ gaū

ਚਰਾਹਾ črāhā

ਸਾਵਲ sāwal

ਸੁੰਦਰਾ sũdrā

ਵੰਸੁ ਵਜਾਹਾ wãs wajāhā

ਕੁਵਲੀਆ kuwalīā

ਅਖਾੜਾ akhāṛā

ਚੋਜਾਹਾ čojāhā

ਬਾਲਕ bālak

ਕੰਸੁ ਕੇਸੁ ਮਾਰਾਹਾ kãs kes mārāhā

ਮੂਰਖ ਮੁਗਧਾਹਾ mūrakh mugdā̀hā

ਜਗਤੁ ਉਪਾਇਦਾ jagt upāidā

ਜੁਗਤਿ ਹਥਾਹਾ jugt hathāhā

ਗਲਿ ਜੇਵੜੀ gal jewṛī

ਖਿੰਚੈ ਤਿਉ khĩčɛ tio

**ਗਰਬੈ** garbɛ

**ਭਗਤਿ ਸਮਾਹਾ** pàgt smāhā

**ਉਮਾਹਾ** – ਉਮੰਗ, ਉਤਸ਼ਾਹ, ਖੁਸ਼ੀ।

**ਸੇਵਾ** – ਪ੍ਰਭੂ ਆਪ ਹੀ ਜੀਵਾਂ ਨੂੰ ਸੇਵਾ ਭਗਤੀ, ਟਹਿਲ, ਖਿਦਮਤ, ਉਪਾਸਨਾ ਵਿਚ ਜੋੜਦਾ ਹੈ।

**ਭਗਤਿ ਉਮਾਹਾ** – ਆਪ ਹੀ ਭਗਤੀ ਕਰਨ ਦਾ ਉਤਸ਼ਾਹ ਦਿੰਦਾ ਹੈ।

**ਗੁਣ** – ਆਪ ਹੀ ਜੀਵਾਂ ਨੂੰ ਗੁਣ ਗਾਉਣ ਦੀ ਪ੍ਰੇਰਨਾ ਦਿੰਦਾ ਹੈ।

**ਸਬਦਿ** – ਆਪ ਹੀ ਗੁਰੂ ਦੇ ਸ਼ਬਦ ਨਾਲ ਜੋੜਦਾ ਹੈ ਜਿਸ ਸ਼ਬਦ ਵਿਚ ਪ੍ਰਭੂ ਸਮਾਇਆ ਹੋਇਆ ਹੈ।

**ਲੇਖਣਿ** – ਆਪ ਹੀ ਕਲਮ ਹੈ।

**ਲਿਖਾਰੀ** – ਆਪ ਹੀ ਕਲਮ ਚਲਾਉਣ ਵਾਲਾ ਹੈ।

**ਲੇਖੁ** – ਆਪ ਹੀ ਜੀਵਾਂ ਦੇ ਮੱਥੇ ਉੱਤੇ ਭਗਤਿ ਦੇ ਲੇਖ ਲਿਖਦਾ ਹੈ।

**ਜਪਿ** – ਜਾਪ ਕਰਨਾ, ਜਪਣਾ, ਸਿਮਰਨ ਕਰਨਾ।

**ਰਾਮ** – ਹਰੀ, ਪ੍ਰਭੂ, ਵਾਹਿਗੁਰੂ, ਪਰਮਾਤਮਾ।

**ਨਾਮੁ** – ਗੁਣਾਂ ਦਾ ਧਿਆਨ ਧਰ ਕੇ ਅਭਿਆਸ ਕਰਨਾ। ਹੇ ਮੇਰੇ ਮਨ! ਪਰਮਾਤਮਾ ਦਾ ਨਾਮ ਉਤਸ਼ਾਹ ਨਾਲ ਜਪਿਆ ਕਰ।

**ਅਨਦਿਨੁ** – ਹਰ ਰੋਜ਼, ਹਰ ਵੇਲੇ।

**ਅਨਦੁ** – ਚਾਅ, ਹੁਲਾਸ, ਉਮਾਹ।

**ਵਡਭਾਗੀ** – ਵੱਡੇ ਭਾਗਾਂ ਵਾਲਾ, ਖੁਸ਼ਨਸੀਬ। ਜਿਹੜਾ ਵਡਭਾਗੀ ਮਨੁਖ ਹਰੀ ਨਾਮ ਜਪਦਾ ਹੈ ਉਸ ਨੂੰ ਹਰ ਵੇਲੇ ਆਤਮਕ ਸੁਖ ਮਿਲਿਆ ਰਹਿੰਦਾ ਹੈ।

**ਲਾਹਾ** – ਲਾਭ, ਫ਼ਾਇਦਾ। ਪੂਰੇ ਗੁਰੂ ਦੇ ਰਾਹੀਂ ਹਰੀ ਨਾਮ ਦਾ ਲਾਭ ਖਟ ਲੈਣਾ ਚਾਹੀਦਾ ਹੈ।

**ਗੋਪੀ** – ਗਵਾਲਣ।

**ਕਾਨੁ** – ਕ੍ਰਿਸ਼ਨ।

**ਗਊ** – ਹਿੰਦੂ ਧਰਮ ਵਿਚ ਪੂਜਾ ਦਾ ਪਾਤਰ ਇਕ ਦੁਧਾਰੂ ਪਸ਼ੂ, ਗਾਂ।

**ਚਰਾਹਾ** – ਗਊਆਂ ਚਰਾਉਣ ਵਾਲਾ। ਪਰਮਾਤਮਾ ਆਪੇ ਕ੍ਰਿਸ਼ਨ ਹੈ ਅਤੇ ਆਪੇ ਗਵਾਲਿਆਂ ਦੀਆਂ ਇਸਤਰੀਆਂ ਹੈ ਜੋ ਕ੍ਰਿਸ਼ਨ ਜੀ ਨਾਲ ਪ੍ਰੇਮ ਲੀਲਾ ਕਰਦੀਆਂ ਹਨ ਅਤੇ ਜੰਗਲ ਵਿਚ ਗਊਆਂ ਚਰਾਉਣ ਵਾਲਾ ਵੀ ਉਹ ਆਪ ਹੀ ਹੈ।

**ਸਾਵਲ ਸੁੰਦਰਾ** – ਪਰਮਾਤਮਾ ਆਪ ਹੀ ਸਾਂਵਲੇ ਰੰਗ ਵਾਲਾ ਸੁੰਦਰ, ਸੋਹਣਾ, ਖੂਬਸੂਰਤ ਕ੍ਰਿਸ਼ਨ ਹੈ।

**ਵੰਸੁ ਵਜਾਹਾ** – ਆਪ ਹੀ ਬੰਸਰੀ ਵਜਾਉਣ ਵਾਲਾ ਹੈ।

**ਕੁਵਲੀਆ** – ਪਰਮਾਤਮਾ ਆਪ ਹੀ ਬਾਲਕ ਰੂਪ ਕ੍ਰਿਸ਼ਨ ਨੂੰ ਮਾਰਨ ਲਈ ਕੰਸ ਦੇ ਹਾਥੀ ਨੂੰ ਮਾਰਨ ਵਾਲਾ ਹੈ। ਕੁਵਲੀਆਪੀੜ ਇਕ ਮਸਤ ਹਾਥੀ, ਜਿਸ ਨੂੰ ਰਾਜਾ ਕੰਸ ਨੇ ਕ੍ਰਿਸ਼ਨ ਦੇ ਵਿਰੁਧ ਛੱਡਿਆ ਸੀ ਪਰ ਕ੍ਰਿਸ਼ਨ ਜੀ ਦੇ ਹੱਥੋਂ ਮਾਰਿਆ ਗਿਆ ਸੀ। ਕ੍ਰਿਸ਼ਨ ਜੀ ਅਜੇ ਬਾਲਕ ਹੀ ਸਨ।

**ਅਖਾੜਾ** – ਪਿੜ (ਜਗਤ)। ਪਰਮਾਤਮਾ ਆਪ ਹੀ ਪਿੜ ਬੰਨ੍ਹਦਾ ਹੈ। ਆਪ ਹੀ ਜਗਤ ਰੂਪ ਖੇਢ– ਸਥਾਨ ਰਚਦਾ ਹੈ।

**ਚੋਜਾਹਾ** – ਕੌਤਕ, ਤਮਾਸ਼ਾ। ਇਸ ਜਗਤ ਅਖਾੜੇ ਵਿਚ ਆਪ ਹੀ ਕੌਤਕ ਤਮਾਸ਼ੇ ਰਚ ਕੇ ਵੇਖ ਰਿਹਾ ਹੈ।

**ਬਾਲਕ** – ਬਾਲ, ਬੱਚਾ। ਪਰਮਾਤਮਾ ਆਪ ਹੀ ਬਾਲਕ ਰੂਪ ਕ੍ਰਿਸ਼ਨ ਪੈਦਾ ਕਰਦਾ ਹੈ।

**ਕੰਸੁ ਕੇਸੁ ਮਾਰਾਹਾ** – ਆਪ ਹੀ ਉਸ ਕੋਲੋਂ ਕੇਸੀ ਅਤੇ ਕੰਸ ਨੂੰ ਮਰਵਾਉਂਦਾ ਹੈ। ਚਾਵੂਰ, ਕੰਸ ਦਾ ਪਹਿਲਵਾਨ, ਜਿਸ ਨੂੰ ਕ੍ਰਿਸ਼ਨ ਨੇ ਮਾਰਿਆ। ਕੇਸੀ, ਇਕ ਦੈਂਤ ਜੋ ਕੰਸ ਦੀ ਆਗਿਆ ਨਾਲ ਘੋੜੇ ਦਾ ਰੂਪ ਵਟਾ ਕੇ ਕ੍ਰਿਸ਼ਨ ਜੀ ਨੂੰ ਮਾਰਨ ਆਇਆ, ਪਰ ਆਪ ਮਾਰਿਆ ਗਿਆ ਅਤੇ ਕੰਸ ਕ੍ਰਿਸ਼ਨ ਦਾ ਮਾਮਾ ਜਿਸ ਨਾਲ ਉਹਨਾਂ ਦੇ ਯੁਧ ਹੋਏ ਅਤੇ ਆਖਿਰ ਕ੍ਰਿਸ਼ਨ ਜੀ ਦੀ ਜਿਤ ਹੋਈ।

**ਮੂਰਖ ਮੁਗਧਾਹਾ** – ਆਪ ਹੀ ਮੂਰਖਾਂ ਦੀ ਆਕੜ ਭੰਨਣ ਵਾਲਾ ਹੈ ਜੋ ਜਾਹਲਾਂ ਦਾ ਜ਼ੋਰ ਤੋੜ ਦਿੰਦਾ ਹੈ।

**ਜਗਤੁ ਉਪਾਇਦਾ** – ਪ੍ਰਭੂ ਸਾਰੇ ਜਗਤ ਨੂੰ ਪੈਦਾ ਕਰਦਾ ਹੈ।

**ਜੁਗਤਿ ਹਥਾਹਾ** – ਆਪ ਹੀ ਸਾਰੇ ਜੀਵਾਂ ਦੀ ਜੀਵਨ ਜੁਗਤ ਆਪਣੇ ਹੀ ਹੱਥ ਵਿਚ, ਆਪਣੇ ਹੀ ਵਸ ਵਿਚ ਰਖਦਾ ਹੈ।

**ਗਲਿ ਜੇਵੜੀ** – ਪ੍ਰਭੂ ਨੇ ਹੀ ਸਾਰੇ ਜੀਵਾਂ ਦੇ ਗਲ ਵਿਚ ਰੱਸੀ ਪਾਈ ਹੋਈ ਹੈ।

**ਖਿੰਚੈ ਤਿਉ** – ਜਿਵੇਂ ਉਹ ਰੱਸੀ ਨੂੰ ਖਿੱਚਦਾ ਹੈ, ਤਿਵੇਂ ਹੀ ਜੀਵ ਜੀਵਨ ਰਾਹ ਉੱਤੇ ਤੁਰਦੇ ਹਨ।
**ਗਰਬੈ** – ਅਹੰਕਾਰ, ਗਰਬ, ਅਭਿਮਾਨ। ਜੋ ਜੀਵ ਅਹੰਕਾਰ ਕਰਦਾ ਹੈ ਉਹ ਤਬਾਹ ਹੋ ਜਾਂਦਾ ਹੈ।

**ਭਗਤਿ ਸਮਾਹਾ** – ਪਰਮਾਤਮਾ ਦਾ ਨਾਮ ਜਪਣਾ ਅਤੇ ਉਸ ਦੀ ਭਗਤੀ ਵਿਚ ਲੀਨ ਰਹਿਣਾ ਚਾਹੀਦਾ ਹੈ। ਹਰੀ ਨੂੰ ਜਪ ਕੇ ਭਗਤੀ ਦੁਆਰਾ ਹਰੀ ਵਿਚ ਸਮਾਇਆ ਜਾਂਦਾ ਹੈ।

### ਤੈਨੂੰ ਉਮਾਹਾ ਬੰਨੋ ਦਾ ਵੀਰਾ

tɛnũ umāhā bãno dā wīrā

ਏਥੇ ਉਮਾਹ ਦਾ ਅਰਥ ਜੋਸ਼ ਭਰੇ ਚਾਅ ਤੋਂ ਭਾਵ ਹੁਸ ਤੋਂ ਹੈ।

**ਤੈਨੂੰ ਉਮਾਹਾ ਬੰਨੋ ਦਾ ਵੀਰਾ,**

ਮੇਰੀ ਅੰਮਾਂ ਦੀਆਂ ਜਾਈਏ,
ਮੈਨੂੰ ਉਮਾਹਾ ਤੇਰਾ।

ਬੋਲ ਪੰਜਾਬਣ ਦੇ, I , ੬੮

ਉਮਾਹਾ umāhā

ਤੈਨੂੰ ਉਮਾਹਾ ਬੰਨੋ ਦਾ ਵੀਰਾ
tɛnũ umāhā bãno dā wīrā

ਮੈਨੂੰ ਉਮਾਹਾ ਤੇਰਾ mɛnũ umāhā terā

**ਹਰਿ ਜਸੁ ਸੁਨਤ ਉਮਾਹਿਓ**
har jas sunat umāhio

ਗੁਰਮੁਖ ਹਰਿ ਜਸ ਸੁਣ ਕੇ ਉਮਾਹ ਵਿਚ ਆਉਂਦਾ ਹੈ। ਸਹਜ ਸੁਭਾ ਚਾਅ ਚੜ੍ਹਦਾ ਹੈ। ਉਹ ਕਰਤਾਰ ਸਭ ਤੋਂ ਉੱਚਾ ਅਤੇ ਗਹਿਰ ਗੰਭੀਰ ਹੈ, ਅਥਾਹ ਹੈ। ਗੁਰ ਕਿਰਪਾ ਨਾਲ, ਗੁਰ ਪ੍ਰਸਾਦੀ ਗੁਣ ਗਾਉਣ ਨਾਲ ਸਹਿਜ ਸਮਾਧੀ ਲਗਦੀ ਹੈ।

ਤੇਰੋ ਜਨੁ ਹਰਿ ਜਸੁ ਸੁਨਤ **ਉਮਾਹਿਓ** ॥ ੧ ॥ ਰਹਾਉ ॥ ਮਨਹਿ ਪ੍ਰਗਾਸੁ ਪੇਖਿ ਪ੍ਰਭ ਕੀ ਸੋਭਾ **ਜਤ ਕਤ ਪੇਖਉ ਆਹਿਓ** ॥ ੧ ॥ **ਸਭ ਤੇ ਪਰੈ ਪਰੈ ਤੇ ਊਚਾ ਗਹਿਰ ਗੰਭੀਰ ਅਥਾਹਿਓ** ॥ ੨ ॥ **ਓਤਿ ਪੋਤਿ** ਮਿਲਿਓ ਭਗਤਨ ਕਉ ਜਨ ਸਿਉ ਪਰਦਾ ਲਾਹਿਓ ॥ ੩ ॥ ਗੁਰ ਪ੍ਰਸਾਦਿ ਗਾਵੈ ਗੁਣ ਨਾਨਕ **ਸਹਜ ਸਮਾਧਿ ਸਮਾਹਿਓ** ॥ ੪ ॥ ੬ ॥

ਅ.ਗ.ਮ.ਪ, ੧੨੯੯

ਉਮਾਹਿਓ umāhio

ਜਤ ਕਤ jat kat

ਪੇਖਉ ਆਹਿਓ pekhɔ āhio

ਸਭ ਤੇ ਪਰੈ sáb te parɛ

ਪਰੈ ਤੇ ਊਚਾ parɛ te ūčā

ਗਹਿਰ ਗੰਭੀਰ ਅਥਾਹਿਓ
gɛhar gãbīr athāhio

ਓਤਿ ਪੋਤਿ ot pot

ਸਹਜ ਸਮਾਧਿ ਸਮਾਹਿਓ
sɛ́j samā́d samāhio

**ਉਮਾਹਿਓ** – ਪ੍ਰਸੰਨ ਹੋਇਆ, ਉਮਾਹ ਵਿਚ ਆਇਆ।

**ਜਤ ਕਤ ਪੇਖਉ ਆਹਿਓ** – ਪ੍ਰਭੂ ਦੀ ਕੀਰਤੀ ਦੇਖ ਕੇ ਭਾਵ ਜਸ ਕਰਨ ਨਾਲ ਮਨ ਵਿਚ ਚਾਨਣਾ ਹੁੰਦਾ ਹੈ ਫਿਰ ਮੈਂ ਜਿਧਰ ਦੇਖਦਾ ਹਾਂ, ਉਹੀ ਪਰਮਾਤਮਾ ਹੁੰਦਾ ਹੈ।

**ਸਭ ਤੇ ਪਰੈ ਪਰੈ ਤੇ ਊਚਾ ਗਹਿਰ ਗੰਭੀਰ ਅਥਾਹਿਓ**– ਪਰਮਾਤਮਾ ਸਭ ਜੀਵਾਂ ਤੋਂ ਵੱਡਾ ਹੈ, ਸਭ ਜੀਵਾਂ ਤੋਂ ਉੱਚਾ ਹੈ, ਡੂੰਘਾ ਸਮੁੰਦਰ ਹੈ, ਵੱਡੇ ਜਿਗਰੇ ਵਾਲਾ ਹੈ, ਉਸ ਦੀ ਥਾਹ ਨਹੀਂ ਲਭ ਸਕਦੀ।

**ਓਤਿ ਪੋਤਿ** – ਜਿਵੇਂ ਤਾਣੇ ਵਿਚ ਪੇਟੇ ਦਾ ਧਾਗਾ ਮਿਲਿਆ ਹੋਇਆ ਹੁੰਦਾ ਹੈ ਉਵੇਂ ਹੀ

ਪਰਮਾਤਮਾ ਆਪਣੇ ਭਗਤਾਂ ਨੂੰ ਮਿਲਿਆ ਹੋਇਆ ਹੁੰਦਾ ਹੈ। ਉਸ ਨੇ ਆਪਣੇ ਸੇਵਕਾਂ ਤੋਂ ਓਹਲਾ ਦੂਰ ਕੀਤਾ ਹੁੰਦਾ ਹੈ।

**ਸਹਜ ਸਮਾਧਿ ਸਮਾਹਿਓ** – ਹਰੀ ਅਗੰਮ ਰੂਪ ਹੋਣ ਦੇ ਬਾਵਜੂਦ ਮਨੁੱਖੀ ਮਨ ਵਿਚ ਅਨੁਭਵ ਹੋ ਸਕਦਾ ਹੈ ਜੇਕਰ ਗੁਰੂ ਦੀ ਕਿਰਪਾ ਨਾਲ ਉਸ ਪ੍ਰਭੂ ਦੇ ਗੁਣ ਗਾਈਏ। ਗੁਰੂ ਦੀ ਕਿਰਪਾ ਨਾਲ ਜਿਹੜਾ ਮਨੁਖ ਪਰਮਾਤਮਾ ਦੇ ਗੁਣ ਗਾਉਂਦਾ ਰਹਿੰਦਾ ਹੈ ਉਹ ਪੂਰਨ ਅਡੋਲਤਾ ਵਿਚ ਲੀਨ ਹੋਇਆ ਰਹਿੰਦਾ ਹੈ।

## ਉਮੈਦ umɛd

ਨਾਂਵ ਇਸਤਰੀਲਿੰਗ
ਆਸ, ਹਿਰਸ

### ਅਸਾਂ ਕਦਰ ਤੋਂ ਵਧ ਉਮੈਦ ਕੀਤੀ

asā̃ qadar tõ wád umɛd kītī

ਕਿਸੇ ਵੀ ਵਿਅਕਤੀ ਤੋਂ ਉਸ ਦੀ ਸਮਰੱਥਾ, ਉਸਦੇ ਸੁਭਾਅ ਅਤੇ ਰੁਚੀ ਆਦਿ ਤੋਂ ਵਧ ਆਸ ਨਹੀਂ ਕੀਤੀ ਜਾ ਸਕਦੀ ਭਾਵ ਉਸ ਤੋਂ ਕੋਈ ਆਪਣੇ ਵਿਚਾਰਾਂ ਅਨੁਸਾਰ ਆਪਣੀ ਮਰਜ਼ੀ ਦੇ ਪ੍ਰਤੀਕਰਮ ਨਹੀਂ ਪ੍ਰਾਪਤ ਕਰ ਸਕਦਾ। ਹਰ ਵਿਅਕਤੀ ਦਾ ਜਿਸ ਤਰੀਕੇ ਨਾਲ ਪਾਲਣ ਪੋਸ਼ਣ ਹੋਇਆ ਹੋਵੇ ਅਤੇ ਉਸਦਾ ਜਿਵੇਂ ਦਾ ਨਿੱਜੀ ਸੁਭਾਅ ਪੱਕਿਆ ਹੋਵੇ ਉਸ ਅਨੁਸਾਰ ਹੀ ਉਹ ਕੰਮ-ਕਾਰ ਕਰਦਾ ਹੈ। ਕਿਸੇ ਨੂੰ ਡਰਾ ਕੇ ਜਾਂ ਮਿਹਣੇ ਮਾਰ ਕੇ ਉਸਨੂੰ ਆਪਣੇ ਅਨੁਸਾਰੀ ਬਣਾਉਣਾ ਮੁਸ਼ਕਲ ਹੈ। ਨੂੰਹ ਦੇ ਸਬੰਧ ਵਿਚ ਖਾਸ ਕਰਕੇ ਕਿਉਂਕਿ ਸਹੁਰੇ ਘਰ ਆਉਣ ਤੋਂ ਪਹਿਲਾਂ ਉਸਦੀ ਸਿਖਲਾਈ ਦਾ ਸਮਾਂ ਲੰਘ ਚੁਕਿਆ ਹੁੰਦਾ ਹੈ ਅਤੇ ਉਸਦਾ ਮਨ ਸੁਭਾਅ ਆਦਤਾਂ ਪਕ ਚੁੱਕੀਆਂ ਹੁੰਦੀਆਂ ਹਨ। ਇਸ ਤੋਂ ਵਖ ਕਿਸੇ ਹੋਰ ਵਰਤਾਉ ਦੀ ਉਮੈਦ ਕਰਨਾ ਗਲਤ ਹੈ।

ਸੱਚ ਆਖਿਆ ਬੱਚੀਏ ਪਜਾਰੀਏ ਨੀ,
**ਅਸਾਂ ਕਦਰ ਤੋਂ ਵਧ ਉਮੈਦ ਕੀਤੀ।**
ਵਿਤ ਨੂੰਹ ਦਾ ਕਿਸੇ ਪਛਾਣਿਆ ਨਾ,
ਉਸ ਦੀ ਵਿਦਿਆ ਦੀ ਨਹੀਂ ਸਾਰ ਲੀਤੀ।
**ਸਿਖਯਾ ਦੇਣ ਦਾ ਨਹੀਂ ਉਪਾ ਕੀਤਾ,**
**ਸਗੋਂ ਖੌਫ ਦੇ ਨਾਲ ਉਹ ਰਹੀ ਪੀਤੀ।**
ਪੇਕੇ ਖੇਡਦੀ ਮੱਲਦੀ ਰਹੀ ਹੈ ਸੀ,
ਏਥੇ ਦਾਬਿਆਂ ਮਿਹਣਿਆਂ ਵਿਚ ਬੀਤੀ।

ਭਾਈ ਵੀਰ ਸਿੰਘ, ਨਿਨਾਣ ਭਰਜਾਈ ਦੀ ਸਿਖਿਆਦਾਇਕ ਵਾਰਤਾਲਾਪ, ੧੫

ਉਮੈਦ umɛd

ਅਸਾਂ ਕਦਰ ਤੋਂ ਵਧ ਉਮੈਦ ਕੀਤੀ
asā̃ qadar tõ wád umɛd kītī

ਸਿਖਯਾ ਦੇਣ ਦਾ ਨਹੀਂ ਉਪਾ ਕੀਤਾ
sikhiā deṇ dā nahī̃ upā kītā

ਸਗੋਂ ਖੌਫ ਦੇ ਨਾਲ ਉਹ ਰਹੀ ਪੀਤੀ
sagõ khɔf de nal ó rahī pītī

**ਉਰਝਾਇਓ** urjȁio

ਕਿਰਿਆ

ਚਿੰਬੜੇ ਹੋਣਾ, ਮਸਤ ਰਹਿਣਾ

**ਉਰਝਾਇਓ ਮਾਨਨ ਮਹਿ ਅਭਿਮਾਨੀ**

urjȁio mānan mɛ́ ábimānī

ਹਰ ਮਨੁਖ ਆਪਣੇ ਆਪਣੇ ਕੰਮ ਵਿਚ ਉਰਝਿਆ ਰਹਿੰਦਾ ਹੈ। ਰਾਜਾ ਰਾਜ ਵਿਚ, ਅਭਿਮਾਨੀ ਮਾਣ ਵਿਚ, ਲੋਭੀ ਲੋਭ ਵਿਚ, ਅਮਲੀ ਅਮਲ ਵਿਚ, ਬਾਲਿਕ ਲੀਲਾ ਵਿਚ, ਵਿਦਵਾਨ ਵਿੱਦਿਆ ਵਿਚ ਆਦਿ।

ਸੋਰਠਿ ਮਹਲਾ ੫ ॥ ਰਾਜਨ ਮਹਿ ਰਾਜਾ **ਉਰਝਾਇਓ ਮਾਨਨ ਮਹਿ ਅਭਿਮਾਨੀ** ॥ ਲੋਭਨ ਮਹਿ ਲੋਭੀ ਲੋਭਾਇਓ ਤਿਉ ਹਰਿ ਰੰਗਿ ਰਚੇ ਗਿਆਨੀ ॥ ੧ ॥ ਹਰਿ ਜਨ ਕਉ ਇਹੀ ਸੁਹਾਵੈ ॥ **ਪੇਖਿ ਨਿਕਟਿ** ਕਰਿ ਸੇਵਾ ਸਤਿਗੁਰ **ਹਰਿ ਕੀਰਤਨਿ ਹੀ ਤ੍ਰਿਪਤਾਵੈ** ॥ ਰਹਾਉ ॥ **ਅਮਲਨ ਸਿਉ ਅਮਲੀ ਲਪਟਾਇਓ ਭੂਮਨ ਭੂਮਿ ਪਿਆਰੀ** ॥ **ਖੀਰ ਸੰਗਿ ਬਾਰਿਕੁ ਹੈ ਲੀਨਾ** ਪ੍ਰਭ ਸੰਤ **ਐਸੇ ਹਿਤਕਾਰੀ** ॥ ੨ ॥ **ਬਿਦਿਆ ਮਹਿ ਬਿਦੁਅੰਸੀ ਰਚਿਆ** ਨੈਨ ਦੇਖਿ ਸੁਖੁ ਪਾਵਹਿ ॥ ਜੈਸੇ ਰਸਨਾ ਸਾਦਿ ਲੁਭਾਨੀ ਤਿਉ ਹਰਿ ਜਨ ਹਰਿ ਗੁਣ ਗਾਵਹਿ ॥ ੩ ॥ **ਜੈਸੀ ਭੂਖ ਤੈਸੀ ਕਾ ਪੂਰਕੁ** ਸਗਲ ਘਟਾ ਕਾ ਸੁਆਮੀ ॥ ਨਾਨਕ ਪਿਆਸ ਲਗੀ ਦਰਸਨ ਕੀ ਪ੍ਰਭੁ ਮਿਲਿਆ ਅੰਤਰਜਾਮੀ ॥੪॥੫॥੧੬॥

ਅ.ਗ.ਮ.ਪ, ੬੧੩

**ਉਰਝਾਇਓ** urjȁio

**ਮਾਨਨ ਮਹਿ ਅਭਿਮਾਨੀ**
mānan mɛ́ ábimānī

**ਪੇਖਿ ਨਿਕਟਿ** pekh nikṭ

**ਹਰਿ ਕੀਰਤਨਿ ਹੀ ਤ੍ਰਿਪਤਾਵੈ**
har kīrtan hī triptāwɛ

**ਅਮਲਨ ਸਿਉ ਅਮਲੀ ਲਪਟਾਇਓ**
amlan sio amlī lapṭāio

**ਭੂਮਨ ਭੂਮਿ ਪਿਆਰੀ** pȕman pȕm piārī

**ਖੀਰ ਸੰਗਿ** khīr sãg

**ਬਾਰਿਕੁ ਹੈ ਲੀਨਾ** bārik hɛ līnā

**ਐਸੇ ਹਿਤਕਾਰੀ** ɛse hitkārī

**ਬਿਦਿਆ ਮਹਿ ਬਿਦੁਅੰਸੀ ਰਚਿਆ**
bidiā mɛ́ biduãsī račiā

**ਜੈਸੀ ਭੂਖ** jɛsī pȕkh

**ਤੈਸੀ ਕਾ ਪੂਰਕੁ** tɛsī kā pūrak

**ਉਰਝਾਇਓ** – ਚਿੰਬੜੇ ਹੋਣਾ, ਮਸਤ ਰਹਿਣਾ।

**ਮਾਨਨ ਮਹਿ ਅਭਿਮਾਨੀ** – ਜਿਸ ਤਰ੍ਹਾਂ

ਰਾਜ ਦੇ ਕੰਮਾਂ ਅਤੇ ਰਸਾਂ ਵਿਚ ਰਾਜਾ ਮਸਤ ਹੋਇਆ ਰਹਿੰਦਾ ਹੈ ਉਵੇਂ ਮਨੁਖ ਮਾਣ ਵਧਾਉਣ ਵਾਲੇ ਕੰਮਾਂ ਵਿਚ ਆਦਰ ਮਾਣ ਦਾ ਭੁੱਖਾ ਪਰਚਿਆ ਰਹਿੰਦਾ ਹੈ।

**ਪੇਖਿ ਨਿਕਟਿ** – ਸਤਿਗੁਰੂ ਨੂੰ ਨੇੜੇ (ਹਾਜ਼ਰ ਨਾਜ਼ਰ) ਸਮਝ ਕੇ ਸੇਵਾ ਕਰਨੀ ਚਾਹੀਦੀ ਹੈ।

**ਹਰਿ ਕੀਰਤਨਿ ਹੀ ਤ੍ਰਿਪਤਾਵੈ** – ਭਗਤ ਪਰਮਾਤਮਾ ਨੂੰ ਅੰਗ ਸੰਗ ਵੇਖ ਕੇ ਅਤੇ ਗੁਰੂ ਦੀ ਸੇਵਾ ਕਰਕੇ ਪਰਮਾਤਮਾ ਦੀ ਸਿਫਤ ਸਾਲਾਹ ਵਿਚ ਹੀ ਪ੍ਰਸੰਨ ਤ੍ਰਿਪਤ ਰਹਿੰਦਾ ਹੈ।

**ਅਮਲਨ ਸਿਉ ਅਮਲੀ ਲਪਟਾਇਓ** – ਨਸ਼ਿਆਂ ਨਾਲ, ਨਸ਼ੇ ਦੀਆਂ ਚੀਜ਼ਾਂ ਵਿਚ ਅਮਲੀ ਰਚਿਆ ਰਹਿੰਦਾ ਹੈ।

**ਭੂਮਨ ਭੂਮਿ ਪਿਆਰੀ** – ਜ਼ਿਮੀਦਾਰਾਂ ਨੂੰ ਜ਼ਮੀਨ ਪਿਆਰੀ ਲਗਦੀ ਹੈ।

**ਖੀਰ ਸੰਗਿ ਬਾਰਿਕੁ ਹੈ ਲੀਨਾ** – ਦੁੱਧ ਨਾਲ ਬੱਚੇ ਨੂੰ ਪਿਆਰ ਹੈ। ਬੱਚਾ ਦੁੱਧ ਨਾਲ ਪਰਚਿਆ ਰਹਿੰਦਾ ਹੈ।

**ਐਸੇ ਹਿਤਕਾਰੀ** – ਸੰਤ ਇਸੇ ਤਰ੍ਹਾਂ ਹਰੀ ਦੇ ਪਿਆਰ ਕਰਨ ਵਾਲੇ ਹੁੰਦੇ ਹਨ।

**ਬਿਦਿਆ ਮਹਿ ਬਿਦੁਅੰਸੀ ਰਚਿਆ** – ਵਿਦਵਾਨ ਮਨੁਖ ਵਿੱਦਿਆ ਪੜ੍ਹਨ-ਪੜ੍ਹਾਉਣ ਵਿਚ ਖੁਸ਼ ਰਹਿੰਦਾ ਹੈ।

**ਜੈਸੀ ਭੂਖ ਤੈਸੀ ਕਾ ਪੂਰਕੁ** – ਸਾਰੇ ਸਰੀਰਾਂ ਦਾ ਮਾਲਕ ਪ੍ਰਭੂ ਜਿਹੋ ਜਿਹੀ ਕਿਸੇ ਜੀਵ ਦੀ ਲਾਲਸਾ ਹੋਵੇ ਉਹੋ ਜਿਹੀ ਹੀ ਲਾਲਸਾ ਪੂਰੀ ਕਰਨ ਵਾਲਾ ਹੈ। ਜਿਸ ਮਨੁਖ ਨੂੰ ਪਰਮਾਤਮਾ ਦੇ ਦਰਸ਼ਨ ਦੀ ਪਿਆਸ ਲਗਦੀ ਹੈ, ਉਸ ਮਨੁਖ ਨੂੰ ਦਿਲ ਦੀ ਜਾਨਣ ਵਾਲਾ ਪਰਮਾਤਮਾ ਆਪ ਆ ਕੇ ਮਿਲਦਾ ਹੈ। ਤਰ੍ਹਾਂ ਤਰ੍ਹਾਂ ਦੀਆਂ ਭੁੱਖਾਂ ਹਨ ਜੋ ਹਰੀ ਪੂਰੀਆਂ ਕਰਦਾ ਹੈ। ਹਰੀ-ਜਨ ਨੂੰ ਭੁਖ ਹਰੀ-ਦਰਸ਼ਨ ਦੀ ਹੁੰਦੀ ਹੈ, ਜੋ ਗੁਰੂ ਦੀ ਸੇਵਾ ਕਰ ਕੇ ਹਰੀ-ਕੀਰਤਨ ਕਰਨ ਨਾਲ ਪੂਰੀ ਹੁੰਦੀ ਹੈ।

## ਉਰਝਾਇਓ ਮਾਣਸ ਜਨਮੁ ਸੰਜੋਗਿ ਪਾਇਆ

urjāio māṇas janam sãyog pāiā

ਗੁਰਬਾਣੀ ਦੇ ਇਸ ਸ਼ਬਦ ਵਿਚ ਉਰਝਾਓ ਦਾ ਸੰਕਲਪ ਮਾਣਸ ਜਨਮ ਦੇ ਸੰਯੋਗ/ਵਿਯੋਗ ਨਾਲ ਜੋੜਿਆ ਹੈ। ਵੇਦਾਂ ਕਤੇਬਾਂ ਵਿਚ ਉਰਝਿਆ ਵਿਦਵਾਨ ਦੈਵੀ ਭੇਦ ਨਹੀਂ ਪਾ ਸਕਦਾ। ਅੰਮ੍ਰਿਤ ਨਾਮ ਹਿਰਦੇ ਦੇ ਸਿੰਚਨ ਨਾਲ ਜੁੜਦਾ ਹੈ। ਆਨੰਦ/ ਗਿਆਨ/ ਅੰਜਨ/ ਇਸਨਾਨ ਸਾਧਸੰਗ ਨਾਲ ਮੇਲ ਖਾਂਦੇ ਹਨ। ਗੁਰ ਸ਼ਬਦਿ ਨਾਲ ਉਰਝਿਆ ਮਨ/ਮਨੁਖ ਅੰਮ੍ਰਿਤ ਨਾਮ ਨਾਲ ਰੱਤਿਆ ਰਹਿੰਦਾ ਹੈ।

**ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ ਮਾਣਸ ਜਨਮੁ ਸੰਜੋਗਿ ਪਾਇਆ ॥ ਤਾਕੀ ਹੈ ਓਟ ਸਾਧ ਰਾਖਹੁ ਦੇ ਕਰਿ ਹਾਥ ਕਰਿ ਕਿਰਪਾ ਮੇਲਹੁ ਹਰਿ ਰਾਇਆ ॥ ੧ ॥ ਅਨਿਕ ਜਨਮ ਭ੍ਰਮਿ**

ਥਿਤਿ ਨਹੀ ਪਾਈ ॥ ਕਰਉ ਸੇਵਾ ਗੁਰ ਲਾਗਉ ਚਰਨ ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥ ੧ ॥ ਰਹਾਉ ॥ **ਅਨਿਕ ਉਪਾਵ ਕਰਉ** ਮਾਇਆ ਕਉ ਬਚਿਤਿ ਧਰਉ **ਮੇਰੀ ਮੇਰੀ ਕਰਤ ਸਦ ਹੀ ਵਿਹਾਵੈ** ॥ ਕੋਈ ਐਸੋ ਰੇ ਭੇਟੈ ਸੰਤੁ ਮੇਰੀ ਲਾਹੈ ਸਗਲ ਚਿੰਤ ਠਾਕੁਰ ਸਿਉ ਮੇਰਾ ਰੰਗੁ ਲਾਵੈ ॥ ੨ ॥ **ਪੜੇ ਰੇ ਸਗਲ ਬੇਦ ਨਹ ਚੂਕੇ ਮਨ ਭੇਦ** ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ ॥ ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ **ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ** ॥ ੩ ॥ ਜੇਤੇ ਰੇ ਤੀਰਥ ਨਾਏ **ਅਹੰਬੁਧਿ ਮੈਲੁ ਲਾਏ** ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥ ਕਦਿ ਪਾਵਉ ਸਾਧਸੰਗੁ ਹਰਿ ਹਰਿ ਸਦਾ ਆਨੰਦੁ **ਗਿਆਨ ਅੰਜਨਿ ਮੇਰਾ ਮਨੁ ਇਸਨਾਨੈ** ॥ ੪ ॥ ਸਗਲ ਅਸ੍ਰਮ ਕੀਨੇ ਮਨੂਆ ਨਹ ਪਤੀਨੇ **ਬਿਬੇਕਹੀਨ ਦੇਹੀ ਧੋਏ** ॥ ਕੋਈ ਪਾਈਐ ਰੇ **ਪੁਰਖੁ ਬਿਧਾਤਾ** ਪਾਰਬ੍ਰਹਮ ਕੈ ਰੰਗਿ ਰਾਤਾ ਮੇਰੇ ਮਨ ਕੀ **ਦੁਰਮਤਿ ਮਲੁ ਖੋਏ** ॥ ੫ ॥ **ਕਰਮ ਧਰਮ ਜੁਗਤਾ ਨਿਮਖ ਨ ਹੇਤੁ ਕਰਤਾ** ਗਰਬਿ ਗਰਬਿ ਪੜੈ ਕਹੀ ਨ ਲੇਖੈ ॥ ਜਿਸੁ ਭੇਟੀਐ ਸਫਲ ਮੂਰਤਿ ਕਰੈ ਸਦਾ ਕੀਰਤਿ ਗੁਰ ਪਰਸਾਦਿ **ਕੋਊ ਨੇਤ੍ਰਹੁ ਪੇਖੈ** ॥ ੬ ॥ ਮਨਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ ॥ ਕੋਈ ਐਸੋ ਰੇ ਸੁਖਹ ਦਾਈ ਪ੍ਰਭ ਕੀ ਕਥਾ ਸੁਨਾਈ ਤਿਸੁ ਭੇਟੇ **ਗਤਿ ਹੋਇ ਹਮਾਰੀ** ॥ ੭ ॥ ਸੁਪ੍ਰਸੰਨ ਗੋਪਾਲ ਰਾਇ ਕਾਟੈ ਰੇ ਬੰਧਨ ਮਾਇ ਗੁਰ ਕੈ ਸਬਦਿ ਮੇਰਾ ਮਨੁ ਰਾਤਾ ॥ ਸਦਾ ਸਦਾ ਆਨੰਦੁ ਭੇਟਿਓ ਨਿਰਭੈ ਗੋਬਿੰਦੁ ਸੁਖ ਨਾਨਕ ਲਾਧੇ ਹਰਿ ਚਰਨ ਪਰਾਤਾ ॥ ੮ ॥ ਸਫਲ ਸਫਲ ਭਈ ਸਫਲ ਜਾਤ੍ਰਾ ॥ ਆਵਣ ਜਾਣ ਰਹੇ ਮਿਲੇ ਸਾਧਾ ॥੧॥ਰਹਾਉ॥ ਦੂਜਾ ॥੧॥
ਅ.ਗ.ਮ.੫, ੬੮੬

ਉਰਝਾਇਓ urjȁio

ਅਨਿਕ ਉਪਾਵ ਕਰਉ anik upāv karo

ਮੇਰੀ ਮੇਰੀ ਕਰਤ merī merī kart

ਸਦ ਹੀ ਵਿਹਾਵੈ sad hī wihāwɛ

ਪੜੇ ਰੇ ਸਗਲ ਬੇਦ páṛe re sagl bed

ਨਹ ਚੂਕੇ ਮਨ ਭੇਦ nɛ́ čūke man pèd

ਇਕੁ ਅੰਮ੍ਰਿਤ ਨਾਮੁ ik ãmrit nām

ਮੇਰੈ ਰਿਦੈ ਸਿੰਚਾ merɛ ridɛ sĩčā

ਅਹੰਬੁਧਿ ਮੈਲੁ ਲਾਏ ahãbúd mɛl lāe

ਗਿਆਨ ਅੰਜਨਿ giān ãjan

ਮੇਰਾ ਮਨੁ ਇਸਨਾਨੈ
merā man isnānɛ

ਬਿਬੇਕਹੀਨ ਦੇਹੀ ਧੋਏ
bibekhīn dehī tòe

**ਪੁਰਖੁ ਬਿਧਾਤਾ** purkh bidā̀tā

**ਦੁਰਮਤਿ ਮਲੁ ਖੋਏ** durmat mal khoe

**ਕਰਮ ਧਰਮ ਜੁਗਤਾ** karm tàrm jugtā

**ਨਿਮਖ ਨ ਹੇਤੁ ਕਰਤਾ** nimkh na het kartā

**ਕੋਊ ਨੇਤ੍ਰਹੁ ਪੇਖੈ** koū netrɔ pekhɛ

**ਗਤਿ ਹੋਇ ਹਮਾਰੀ** gat hoe hmārī

**ਉਰਝਾਇਓ** – ਉਲਝੇ ਰਹਿਣਾ, ਚਿੰਬੜੇ ਹੋਣਾ, ਮਸਤ ਰਹਿਣਾ।

**ਅਨਿਕ ਉਪਾਵ ਕਰਉ** – ਮੈਂ ਨਿਤ ਮਾਇਆ ਦੀ ਖਾਤਰ ਹੀ ਅਨੇਕਾਂ ਹੀਲੇ ਕਰਦਾ ਰਹਿੰਦਾ ਹਾਂ। ਮੈਂ ਮਾਇਆ ਨੂੰ ਹੀ ਉਚੇਚੇ ਤੌਰ ਉੱਤੇ ਆਪਣੇ ਮਨ ਵਿਚ ਟਿਕਾਈ ਰਖਦਾ ਹਾਂ।

**ਮੇਰੀ ਮੇਰੀ ਕਰਤ ਸਦ ਹੀ ਵਿਹਾਵੈ** – ਸਦਾ ਮੇਰੀ ਮਾਇਆ ਮੇਰੀ ਮਾਇਆ ਕਰਦਿਆਂ ਹੀ ਮੇਰੀ ਉਮਰ ਬੀਤਦੀ ਜਾ ਰਹੀ ਹੈ। ਹੁਣ ਤਾਂ ਮੈਨੂੰ ਕੋਈ ਅਜਿਹਾ ਸੰਤ ਮਿਲ ਜਾਵੇ ਜਿਹੜਾ ਮੇਰੇ ਅੰਦਰ ਮਾਇਆ ਵਾਲੀ ਸਾਰੀ ਸੋਚ ਦੂਰ ਕਰ ਦੇਵੇ ਅਤੇ ਪਰਮਾਤਮਾ ਨਾਲ ਮੇਰਾ ਪਿਆਰ ਬਣਾ ਦੇਵੇ।

**ਪੜੇ ਰੇ ਸਗਲ ਬੇਦ** – ਸਾਰੇ ਵੇਦ ਪੜ੍ਹੇ।

**ਨਹ ਚੂਕੇ ਮਨ ਭੇਦ** – ਪਰ ਮਨ ਦੀਆਂ ਵਿੱਥਾਂ (ਹਰੀ ਤੋਂ ਦੂਰ) ਨਾ ਮਿਟੀਆਂ ਅਤੇ ਮਨ ਵਿਚ ਰਹਿਣ ਵਾਲੇ ਪੰਜ ਵਿਕਾਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਇਕ ਛਿਨ ਲਈ ਵੀ ਚੁਪ ਨਹੀਂ ਕਰਦੇ।

**ਇਕੁ ਅੰਮ੍ਰਿਤ ਨਾਮੁ** – ਨਾਮ ਸਿਮਰਨ ਜੋ ਆਤਮਕ ਜੀਵਨ ਦੇਣ ਵਾਲਾ ਹੈ।

**ਮੇਰੈ ਰਿਦੈ ਸਿੰਚਾ** – ਕੋਈ ਐਸਾ ਭਗਤ ਮਿਲ ਜਾਵੇ ਜੋ ਆਪ ਮਾਇਆ ਤੋਂ ਨਿਰਲੇਪ ਹੋਵੇ। ਉਹ ਮੇਰੇ ਮਨ ਵਿਚ ਨਾਮ ਜਲ ਦੇਵੇ ਜਿਵੇਂ ਖੇਤ ਨੂੰ ਪਾਣੀ ਦੇਈਦਾ ਹੈ।

**ਅਹੰਬੁਧਿ ਮੈਲੁ ਲਾਏ** – ਜਿੰਨੇ ਵੀ ਤੀਰਥ ਹਨ ਜੇ

ਉਹਨਾਂ ਉੱਤੇ ਇਸ਼ਨਾਨ ਕੀਤਾ ਜਾਵੇ ਤਾਂ ਉਹ ਇਸ਼ਨਾਨ ਸਗੋਂ ਮਨ ਨੂੰ ਹਉਮੈ ਦੀ ਮੈਲ ਲਾ ਦਿੰਦੇ ਹਨ।

**ਗਿਆਨ ਅੰਜਨਿ** – ਹੇ ਪ੍ਰਭੂ! ਮੇਰੀ ਤਾਂ ਇਹੋ ਤਾਂਘ ਹੈ ਕਿ ਮੈਂ ਸਾਧ-ਸੰਗਤ ਪ੍ਰਾਪਤ ਕਰ ਸਕਾਂ ਅਤੇ ਗਿਆਨ ਦਾ ਸੁਰਮਾ ਮੇਰੇ ਮਨ ਨੂੰ ਰੌਸ਼ਨ ਕਰ ਦੇਵੇ।

**ਮੇਰਾ ਮਨੁ ਇਸਨਾਨੈ** – ਜਿਸ ਤਰ੍ਹਾਂ ਇਸ਼ਨਾਨ ਸਰੀਰ ਨੂੰ ਸ਼ੁੱਧ ਕਰਦਾ ਹੈ, ਇਸੇ ਤਰ੍ਹਾਂ ਸੁਰਮਾ ਅੱਖਾਂ ਨੂੰ ਉੱਜਲ ਕਰ ਦਿੰਦਾ ਹੈ। ਗੁਰੂ ਹੀ ਮਾਇਆ ਦੀਆਂ ਉਲਝਣਾਂ ਅਤੇ ਭਰਮ ਵਿੱਚੋਂ ਕਢ ਕੇ ਹਰੀ ਨਾਲ ਮੇਲ ਕਰਾਉਂਦਾ ਹੈ।

ਉਸ ਤੋਂ ਬਿਨਾਂ ਹੋਰ ਕੋਈ ਉਪਾਉ, ਵੇਦ, ਤੀਰਥ ਆਸ਼ਰਮ, ਕਰਮ ਧਰਮ ਆਦਿ ਮਨ-ਹਠ ਵਾਲੇ ਕੰਮ ਮਦਦ ਨਹੀਂ ਕਰਦੇ।

**ਬਿਬੇਕਹੀਨ ਦੇਹੀ ਧੋਏ** – ਸਾਰੇ ਹੀ ਆਸ਼ਰਮਾਂ ਦੇ ਧਰਮ ਕਮਾਇਆਂ ਵੀ ਮਨ ਦੀ ਤਸੱਲੀ ਨਹੀਂ ਹੋਈ। ਜਿਸ ਤਰ੍ਹਾਂ ਵਿਚਾਰ ਤੋਂ ਸੱਖਣੇ ਮਨੁਖ ਸਿਰਫ ਸਰੀਰ ਨੂੰ ਹੀ ਸਾਫ ਸੁਥਰਾ ਕਰਦੇ ਰਹਿੰਦੇ ਹਨ ਅਤੇ ਮਨ ਉਸੇ ਤਰ੍ਹਾਂ ਮੈਲਾ ਹੀ ਰਹਿੰਦਾ ਹੈ।

**ਪੁਰਖੁ ਬਿਧਾਤਾ ; ਦੁਰਮਤਿ ਮਲੁ ਖੋਏ** – ਜੇ ਪਰਮਾਤਮਾ ਦੇ ਪ੍ਰੇਮ ਰੰਗ ਵਿਚ ਰੰਗਿਆ ਹੋਇਆ, ਪਰਮਾਤਮਾ ਦਾ ਰੂਪ ਕੋਈ ਮਹਾਂਪੁਰਖ, ਰਚਣ ਵਾਲਾ ਹਰੀ ਮਿਲ ਜਾਵੇ ਤਾਂ ਉਹ ਹੀ ਭੈੜੀ ਮਤਿ ਵਾਲੀ ਮੈਲ ਦੂਰ ਕਰ ਸਕਦਾ ਹੈ।

**ਕਰਮ ਧਰਮ ਜੁਗਤਾ** – ਮੈਂ ਸਦਾ ਕਰਮਾਂ ਧਰਮਾਂ ਵਿਚ ਜੁੜਿਆ ਰਿਹਾ।

**ਨਿਮਖ ਨ ਹੇਤੁ ਕਰਤਾ** – ਛਿਨ ਭਰ ਵੀ ਹਰੀ ਨਾਲ ਪ੍ਰੇਮ ਨਹੀਂ ਕੀਤਾ। ਹੰਕਾਰ ਨਾਲ ਫੁਲ ਫੁਲ ਪਿਆ ਪਰ ਇਹ ਸਭ ਕੁਝ ਕਿਸੇ ਕੰਮ ਵੀ ਨਾ ਆਇਆ।

**ਕੋਊ ਨੇਤ੍ਰਹੁ ਪੇਖੈ** – ਜਿਸ ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਵਾਲੇ ਗੁਰੂ ਦੇ ਦਰਸ਼ਨ ਨਾਲ ਮਨੁਖ ਸਦਾ ਹਰੀ ਦਾ ਜਸ ਗਾਉਂਦਾ ਹੈ, ਉਸ ਪਰਮਾਤਮਾ ਨੂੰ ਕੋਈ ਵਿਰਲਾ ਹੀ ਗੁਰੂ ਦੀ ਕਿਰਪਾ ਨਾਲ ਅੱਖੀਂ ਦੇਖਦਾ ਹੈ।

**ਗਤਿ ਹੋਇ ਹਮਾਰੀ** – ਜੇ ਕੋਈ ਅਜਿਹਾ ਆਤਮਕ ਆਨੰਦ ਦਾਤਾ ਮਿਲ ਜਾਏ, ਜਿਹੜਾ ਸਾਨੂੰ ਪਰਮਾਤਮਾ ਦੀ ਸਿਫਤ ਸਾਲਾਹ ਦੀ ਗਲ ਸੁਣਾਏ ਤਾਂ ਉਸ ਨੂੰ ਮਿਲ ਕੇ ਸਾਡੀ ਆਤਮਕ ਅਵਸਥਾ ਉੱਚੀ ਹੋ ਸਕਦੀ ਹੈ।

## ਉਰਝਿ ਰਹਿਓ ਬਿਖਿਆ ਕੈ ਸੰਗਾ

úrj réo bikhiā kɛ sãgā

ਜਦੋਂ ਮਨੁਖ ਬਿਖਿਆ ਵਿਚ ਉਰਝਿਆ ਰਹਿੰਦਾ ਹੈ ਉਸ ਦਾ ਮਨ ਬਿਆਪਤ ਵਿਚ ਹੁੰਦਾ ਹੈ। ਜਦੋਂ ਸਭ ਤ੍ਰਿਸਨਾ ਮੁਕ ਜਾਂਦੀ ਹੈ, ਭਰਮ ਬਿਆਪਤ ਚਲੇ ਜਾਂਦੇ ਹਨ, ਉਸਦੇ ਆਸ਼ਾ ਅੰਦੇਸ਼ਾ ਬੰਧੇ ਜਾਂਦੇ ਹਨ। ਮਨੁਖ ਸਭ ਦੁਨਿਆਵੀ ਸਿਆਣਪਾਂ ਤੋਂ ਅੱਗੇ ਚਲਿਆ ਜਾਂਦਾ ਹੈ।

**ਰਾਗੁ ਸੂਹੀ ਅਸਟਪਦੀਆ ਮਹਲਾ ੫ ਘਰੁ ੧ ॥ ੧ਓ ਸਤਿਗੁਰ ਪ੍ਰਸਾਦਿ ॥ ਉਰਝਿ ਰਹਿਓ ਬਿਖਿਆ ਕੈ ਸੰਗਾ ॥ ਮਨਹਿ ਬਿਆਪਤ ਅਨਿਕ ਤਰੰਗਾ ॥ ੧ ॥ ਮੇਰੇ ਮਨ ਅਗਮ ਅਗੋਚਰ ॥ ਕਤ ਪਾਈਐ ਪੂਰਨ ਪਰਮੇਸਰ ॥ ੧ ॥ ਰਹਾਉ ॥ ਮੋਹ ਮਗਨ ਮਹਿ ਰਹਿਆ ਬਿਆਪੇ ॥ ਅਤਿ ਤ੍ਰਿਸਨਾ ਕਬਹੂ ਨਹੀ ਧ੍ਰਾਪੇ ॥ ੨ ॥ ਬਸਇ ਕਰੋਧੁ ਸਰੀਰਿ ਚੰਡਾਰਾ ॥ ਅਗਿਆਨਿ ਨ ਸੂਝੈ ਮਹਾ ਗੁਬਾਰਾ ॥ ੩ ॥ ਭ੍ਰਮਤ ਬਿਆਪਤ ਜਰੇ ਕਿਵਾਰਾ ॥ ਜਾਣੁ ਨ ਪਾਈਐ ਪ੍ਰਭ ਦਰਬਾਰਾ**

॥ ੪ ॥ **ਆਸਾ ਅੰਦੇਸਾ ਬੰਧਿ ਪਰਾਨਾ** ॥ ਮਹਲੁ ਨ ਪਾਵੈ ਫਿਰਤ ਬਿਗਾਨਾ ॥ ੫ ॥ **ਸਗਲ ਬਿਆਧਿ** ਕੈ ਵਸਿ ਕਰਿ ਦੀਨਾ ॥ ਫਿਰਤ ਪਿਆਸ ਜਿਉ ਜਲ ਬਿਨੁ ਮੀਨਾ ॥ ੬ ॥ ਕਛੂ ਸਿਆਨਪ **ਉਕਤਿ** ਨ ਮੋਰੀ ॥ ਏਕ ਆਸ ਠਾਕੁਰ ਪ੍ਰਭ ਤੋਰੀ ॥ ੭ ॥ ਕਰਉ ਬੇਨਤੀ ਸੰਤਨ ਪਾਸੇ ॥ ਮੇਲਿ ਲੈਹੁ ਨਾਨਕ ਅਰਦਾਸੇ ॥ ੮ ॥ ਭਇਓ ਕ੍ਰਿਪਾਲੁ ਸਾਧਸੰਗੁ ਪਾਇਆ ॥ ਨਾਨਕ ਤ੍ਰਿਪਤੇ ਪੂਰਾ ਪਾਇਆ ॥ ੧ ॥ ਰਹਾਉ ਦੂਜਾ ॥ ੧ ॥

ਅ.ਗ.ਮ.੪, ੭੫੯

**ਉਰਝਿ** úrj

**ਬਿਖਿਆ ਕੈ ਸੰਗਾ** bikhiā kɛ sãgā

**ਅਗਮ ਅਗੋਚਰ** a'gam a'gočar

**ਬਿਆਪੇ** biāpe

**ਧ੍ਰਾਪੇ** trā̀pe

**ਕਰੋਧੁ** kród

**ਚੰਡਾਰਾ** čãḍārā

**ਅਗਿਆਨਿ** agiān

**ਮਹਾ ਗੁਬਾਰਾ** mahā gubārā

**ਜਰੇ ਕਿਵਾਰਾ** jare kiwārā

**ਆਸਾ** āsā

**ਅੰਦੇਸਾ** ãdesā

**ਬੰਧਿ ਪਰਾਨਾ** bǎd prānā

**ਸਗਲ ਬਿਆਧਿ** sagal biǎd

**ਉਕਤਿ** ukt

**ਉਰਝਿ** – ਉਲਝਿਆ ਹੋਇਆ, ਫਸਿਆ ਹੋਇਆ।

**ਬਿਖਿਆ ਕੈ ਸੰਗਾ** – ਵਿਸ਼ਿਆਂ ਦੀ ਸੰਗਤ ਵਿਚ। ਜਦ ਤਕ ਮਨ ਮਾਇਆ ਵਿਚ ਫਸਿਆ ਰਹਿੰਦਾ ਹੈ, ਤਦ ਤਕ ਇਸ ਵਿਚ ਕਈ ਤਰ੍ਹਾਂ ਦੀ ਖਿੱਚਾ-ਖਿੱਚੀ (ਮੋਹ, ਕਰੋਧ, ਆਸ, ਅੰਦੇਸੇ ਆਦਿ ਦੀ) ਬਣੀ ਰਹਿੰਦੀ ਹੈ। ਇਸ ਹਾਲਤ ਵਿਚ ਹਰੀ ਨਾਲ ਲਗਨ ਨਹੀਂ ਲਗ ਸਕਦੀ ਪਰ ਜੇ ਹਰੀ ਦੀ ਕਿਰਪਾ ਹੋ ਜਾਵੇ ਤਾਂ ਮਨ ਤ੍ਰਿਪਤੀ ਪਾ ਕੇ ਅਡੋਲ ਹੋ ਜਾਂਦਾ ਹੈ।

**ਅਗਮ ਅਗੋਚਰ** – ਜੋ ਇੰਦਰੀਆਂ ਦਾ ਵਿਸ਼ਾ ਨਹੀਂ ਹੈ, ਵਾਹਿਗੁਰੂ। ਹੇ ਮੇਰੇ ਮਨ ! ਉਸ ਅਗਮ ਅਗੋਚਰ ਪੂਰਨ ਪਰਮੇਸ਼ਰ ਨੂੰ ਕਿਵੇਂ ਪ੍ਰਾਪਤ ਕਰੀਏ।

**ਬਿਆਪੇ** – ਹੇ ਮੇਰੇ ਮਨ! ਤੂੰ ਹਰ ਵਕਤ ਹੀ ਮੋਹ ਦੀ ਮਗਨਤਾ ਵਿਚ/ਮਸਤੀ ਵਿਚ ਦਬਿਆ ਰਹਿੰਦਾ ਹੈਂ।

**ਧ੍ਰਾਪੇ** – ਹਰ ਵੇਲੇ ਮਨ ਨੂੰ ਮਾਇਆ ਦੀ ਤ੍ਰਿਸ਼ਨਾ ਲੱਗੀ ਰਹਿੰਦੀ ਹੈ ਫਿਰ ਵੀ ਮਨ ਕਦੀ ਰਜਦਾ ਹੀ ਨਹੀਂ।

**ਕਰੋਧੁ** – ਇਸੇ ਲਈ ਮਨੁਖ ਦੇ ਸਰੀਰ

ਵਿਚ ਹਰ ਵਕਤ ਬਲਵਾਨ ਚੰਡਾਲ ਕਰੋਧ ਵਸਦਾ ਰਹਿੰਦਾ ਹੈ।

**ਚੰਡਾਰਾ** – ਚੰਡਾਲ।

**ਅਗਿਆਨਿ** – ਸਵੈ ਸਰੂਪ ਦੀ ਸੋਝੀ ਤੋਂ ਬਿਨਾਂ।

**ਮਹਾ ਗੁਬਾਰਾ** – ਹਨੇਰਾ, ਅਗਿਆਨ ਦੇ ਕਾਰਨ ਬਹੁਤ ਹਨੇਰਾ ਹੈ ਤੇ ਕੁਝ ਦਿਸਦਾ ਨਹੀਂ।

**ਜਰੇ ਕਿਵਾਰਾ** – ਕਿਵਾੜ, ਭਟਕਣਾ ਅਤੇ ਮਾਇਆ ਦਾ ਵਿਆਪਣਾ। ਇਹ ਦੋ ਕਿਵਾੜ (ਤਾਕ) ਜੜੇ ਹਨ। ਹਰ ਵੇਲੇ ਇਹ ਦੋ ਕਿਵਾੜ ਵੱਜੇ ਰਹਿੰਦੇ ਹਨ ਜਿਸ ਕਰਕੇ ਮਨੁਖ ਪਰਮਾਤਮਾ ਦੇ ਦਰਬਾਰ ਵਿਚ ਪਹੁੰਚ ਨਹੀਂ ਸਕਦਾ।

**ਆਸਾ ਅੰਦੇਸਾ ਬੰਧਿ ਪਰਾਨਾ** – ਮਨੁਖ ਹਰ ਵੇਲੇ ਮਾਇਆ ਦੀ ਆਸਾ ਅਤੇ ਅੰਦੇਸਾ ਵਿਚ ਬੰਨ੍ਹਿਆ ਪਿਆ ਹੈ, ਥਾਂ ਕੋਈ ਮਿਲਦੀ ਨਹੀਂ। ਇਸ ਲਈ ਬੇਗਾਨੇ ਦੀ ਤਰ੍ਹਾਂ ਫਿਰਦਾ ਰਹਿੰਦਾ ਹੈ ਅਤੇ ਪਰਮਾਤਮਾ ਦੀ ਹਜ਼ੂਰੀ ਪ੍ਰਾਪਤ ਨਹੀਂ ਕਰ ਸਕਦਾ।

**ਸਗਲ ਬਿਆਧਿ** – ਇਸੇ ਭਟਕਣਾ ਸਦਕਾ ਹੀ ਜੀਵ ਸਾਰੀਆਂ ਮਾਨਸਿਕ ਬੀਮਾਰੀਆਂ ਦੇ ਵਸ ਵਿਚ ਆਇਆ ਰਹਿੰਦਾ ਹੈ। ਜਿਵੇਂ ਮੱਛੀ ਪਾਣੀ ਤੋਂ ਬਿਨਾਂ ਤੜਫਦੀ ਹੈ, ਉਵੇਂ ਜੀਵ ਤ੍ਰਿਸ਼ਨਾ ਦਾ ਮਾਰਿਆ ਭਟਕਦਾ ਫਿਰਦਾ ਹੈ।

**ਉਕਤਿ** – ਦਲੀਲ, ਵਿਚਾਰ। ਸਾਰੇ ਵਿਕਾਰਾਂ ਦੇ ਟਾਕਰੇ ਮਨੁਖ ਦੀ ਕੋਈ ਚਤੁਰਾਈ, ਕੋਈ ਵਿਚਾਰ ਚਲ ਨਹੀਂ ਸਕਦਾ। ਸਿਰਫ ਪਰਮਾਤਮਾ ਦੀ ਸਹਾਇਤਾ, ਪਰਮਾਤਮਾ ਦੀ ਮਿਹਰ ਹੀ ਮਨੁਖ ਨੂੰ ਬਚਾ ਸਕਦੀ ਹੈ।

### ਉਰਝਿ ਮਰਹਿ ਬੇਕਾਰਾ

úrj marɛ bekārā

ਗੁਰ ਬਿਨ ਮਨੁਖ ਉਰਝਿ/ਉਲਝ ਕੇ ਬੇਕਾਰ ਮਰਦਾ ਹੈ। ਸਚ ਬੋਲਣ ਨਾਲ ਮਨੁਖ ਆਪਣੇ ਅੰਦਰ ਦੇਖ ਸਕਦਾ ਹੈ, ਉਲਝਦਾ ਨਹੀਂ। ਇਸ ਵਿਧੀ ਨਾਲ ਗੁਰਮੁਖ ਭਵਜਲ ਤੋਂ ਪਾਰ ਹੋ ਜਾਂਦਾ ਹੈ। ਨਿਰਮਲ ਹੁੰਦਾ ਹੈ। ਅੰਧਕਾਰ ਤੋਂ ਬਚਦਾ ਹੈ।

ਗੁਰ ਬਿਨੁ **ਉਰਝਿ ਮਰਹਿ ਬੇਕਾਰਾ** ॥ ਜਮੁ ਸਿਰਿ ਮਾਰੇ **ਕਰੇ ਖੁਆਰਾ** ॥ **ਬਾਧੇ ਮੁਕਤਿ ਨਾਹੀ** ਨਰ ਨਿੰਦਕ ਡੂਬਹਿ ਨਿੰਦ ਪਰਾਈ ਹੇ ॥ ੧੧ ॥ ਬੋਲਹੁ ਸਾਚੁ ਪਛਾਣਹੁ ਅੰਦਰਿ ॥ ਦੂਰਿ ਨਾਹੀ **ਦੇਖਹੁ ਕਰਿ ਨੰਦਰਿ** ॥ **ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ** ਇਉ ਭਵਜਲੁ ਪਾਰਿ ਲੰਘਾਈ ਹੇ ॥ ੧੨ ॥ ਦੇਹੀ ਅੰਦਰਿ **ਨਾਮੁ ਨਿਵਾਸੀ** ॥ **ਆਪੇ ਕਰਤਾ ਹੈ ਅਬਿਨਾਸੀ** ॥ **ਨਾ ਜੀਉ ਮਰੈ ਨ ਮਾਰਿਆ ਜਾਈ** ਕਰਿ ਦੇਖੈ ਸਬਦਿ ਰਜਾਈ ਹੇ ॥ ੧੩ ॥ ਓਹੁ ਨਿਰਮਲੁ ਹੈ ਨਾਹੀ ਅੰਧਿਆਰਾ ॥ ਓਹੁ ਆਪੇ ਤਖਤਿ ਬਹੈ ਸਚਿਆਰਾ ॥ **ਸਾਕਤ ਕੂੜੇ ਬੰਧਿ ਭਵਾਈਅਹਿ** ਮਰਿ ਜਨਮਹਿ ਆਈ ਜਾਈ

ਹੇ ॥ ੧੪ ॥ ਗੁਰ ਕੇ ਸੇਵਕ ਸਤਿਗੁਰ ਪਿਆਰੇ ॥ ਓਇ ਬੈਸਹਿ ਤਖਤਿ ਸੁ **ਸਬਦੁ ਵੀਚਾਰੇ** ॥ **ਤਤੁ ਲਹਹਿ ਅੰਤਰਗਤਿ ਜਾਣਹਿ** ਸਤਸੰਗਤਿ ਸਾਚੁ ਵਡਾਈ ਹੇ ॥ ੧੫ ॥ **ਆਪਿ ਤਰੈ ਜਨੁ ਪਿਤਰਾ ਤਾਰੇ** ॥ ਸੰਗਤਿ ਮੁਕਤਿ ਸੁ ਪਾਰਿ ਉਤਾਰੇ ॥ ਨਾਨਕੁ ਤਿਸ ਕਾ **ਲਾਲਾ ਗੋਲਾ** ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ ॥ ੧੬ ॥ ੬ ॥

ਅ.ਗ.ਮ.੧, ੧੦੨੬

ਉਰਝਿ úrj

ਮਰਹਿ ਬੇਕਾਰਾ marɛ bekārā

ਕਰੇ ਖੁਆਰਾ kare khuārā

ਬਾਧੇ ਮੁਕਤਿ ਨਾਹੀ bā́de mukt nāhī

ਦੇਖਹੁ ਕਰਿ ਨੰਦਰਿ dekhɔ kar nãdar

ਬਿਘਨੁ ਨਾਹੀ bígan nāhī

ਗੁਰਮੁਖਿ ਤਰੁ ਤਾਰੀ gurmukh tar tārī

ਨਾਮੁ ਨਿਵਾਸੀ nām niwāsī

ਆਪੇ ਕਰਤਾ ਹੈ ਅਬਿਨਾਸੀ
āpe kartā hɛ abināsī

ਨਾ ਜੀਉ ਮਰੈ nā jīo marɛ

ਨ ਮਾਰਿਆ ਜਾਈ na māriā jāī

ਸਾਕਤ ਕੂੜੇ sākat kūṛe

ਬੰਧਿ ਭਵਾਈਅਹਿ bā̃d pawā̃īɛ

ਸਬਦੁ ਵੀਚਾਰੇ sabad wīčāre

ਤਤੁ ਲਹਹਿ tat lahɛ

ਅੰਤਰਗਤਿ ਜਾਣਹਿ ãtargat jāṇɛ́

ਆਪਿ ਤਰੈ āp tarɛ

ਜਨੁ ਪਿਤਰਾ ਤਾਰੇ jan pitrā tāre

ਲਾਲਾ ਗੋਲਾ lālā golā

**ਉਰਝਿ** – ਫਸ ਕੇ, ਉਲਝ ਕੇ।

**ਮਰਹਿ ਬੇਕਾਰਾ** – ਜੋ ਮਨੁਖ ਗੁਰੂ ਦੀ ਸ਼ਰਨ ਤੋਂ ਸੱਖਣੇ ਹਨ ਉਹ ਵਿਕਾਰਾਂ ਵਿਚ ਫਸ ਕੇ ਮਰਦੇ ਹਨ।

**ਕਰੇ ਖੁਆਰਾ** – ਆਤਮਕ ਮੌਤ ਉਹਨਾਂ ਦੇ ਸਿਰ ਉੱਤੇ ਮੁੜ ਮੁੜ ਚੋਟਾਂ ਮਾਰਦੀ ਹੈ ਅਤੇ ਖੁਆਰ ਕਰਦੀ ਹੈ।

**ਬਾਧੇ ਮੁਕਤਿ ਨਾਹੀ** – ਨਿੰਦਿਆ ਦੀ ਫਾਹੀ ਵਿਚ ਬੱਝੇ ਹੋਏ ਨਿੰਦਕ ਬੰਦਿਆਂ ਨੂੰ ਮੁਕਤੀ ਨਸੀਬ ਨਹੀਂ ਹੁੰਦੀ। ਉਹ ਪਰਾਈ ਨਿੰਦਿਆ ਦੇ ਸਮੁੰਦਰ ਵਿਚ ਗੋਤੇ ਲਾਉਂਦੇ ਰਹਿੰਦੇ ਹਨ।

**ਦੇਖਹੁ ਕਰਿ ਨੰਦਰਿ** – ਧਿਆਨ ਲਗਾ ਕੇ ਦੇਖੋ ਤਾਂ ਪਰਮਾਤਮਾ ਤੁਹਾਡੇ ਤੋਂ ਦੂਰ ਨਹੀਂ ਅੰਗ ਸੰਗ ਨਜ਼ਰ ਆਵੇਗਾ।

**ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ** – ਗੁਰੂ ਦੀ ਸ਼ਰਨ ਪੈ ਕੇ ਨਾਮ ਜਪੋ, ਨਾਮ ਸਿਮਰਨ ਕਰੋ, ਗੁਰਾਂ ਦੁਆਰੇ ਤਾਰੀ ਤਰੋ

ਤਾਂ ਜੀਵਨ ਵਿਚ ਕੋਈ ਰੁਕਾਵਟ ਨਹੀਂ ਆਵੇਗੀ। ਗੁਰੂ ਨਾਮ ਜਪਾ ਕੇ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦੇਵੇਗਾ।

**ਨਾਮੁ ਨਿਵਾਸੀ** – ਪਰਮਾਤਮਾ ਦਾ ਨਾਮ ਹਰ ਸਰੀਰ ਵਿਚ ਨਿਵਾਸ ਕਰਦਾ ਹੈ।

**ਆਪੇ ਕਰਤਾ ਹੈ ਅਬਿਨਾਸੀ** – ਕਦੇ ਨਾ ਨਾਸ ਹੋਣ ਵਾਲਾ ਪਰਮਾਤਮਾ ਆਪ ਹੀ ਸਭ ਕੁਝ ਕਰਨ ਵਾਲਾ ਹੈ ਅਤੇ ਆਪ ਹੀ ਹਰੇਕ ਦੇ ਅੰਦਰ ਮੌਜੂਦ ਹੈ।

**ਨਾ ਜੀਉ ਮਰੈ ਨ ਮਾਰਿਆ ਜਾਈ** – ਇਹ ਜੀਵ ਉਸ ਪਰਮਾਤਮਾ ਦਾ ਹੀ ਅੰਸ਼ ਹੈ ਇਸ ਲਈ ਨਾ ਹੀ ਜੀਵਾਤਮਾ ਮਰਦੀ ਹੈ ਅਤੇ ਨਾ ਹੀ ਇਸ ਨੂੰ ਕੋਈ ਮਾਰ ਸਕਦਾ ਹੈ। ਉਹ ਕਰਤਾਰ ਆਪ ਹੀ ਜੀਵ ਪੈਦਾ ਕਰਕੇ ਆਪਣੇ ਹੁਕਮ ਵਿਚ ਸਭ ਦੀ ਸੰਭਾਲ ਕਰਦਾ ਹੈ।

**ਸਾਕਤ ਕੂੜੇ ਬੰਧਿ ਭਵਾਈਅਹਿ** – ਮਾਇਆ ਦੇ ਮੋਹ ਵਿਚ ਬੱਝਿਆ ਹੋਇਆ ਹੋਣ ਕਰਕੇ ਜੀਵ ਭਟਕਣਾ ਵਿਚ ਪਿਆ ਰਹਿੰਦਾ ਹੈ ਇਸੇ ਲਈ ਉਸ ਦਾ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ।

**ਸਬਦੁ ਵੀਚਾਰੇ** – ਗੁਰੂ ਨਾਲ ਪਿਆਰ ਕਰਨ ਵਾਲੇ ਮੋਹ–ਮਾਇਆ ਤੋਂ ਨਿਰਲੇਪ ਰਹਿ ਕੇ ਹਿਰਦੇ ਤਖਤ ਉੱਤੇ ਬੈਠੇ ਰਹਿੰਦੇ ਹਨ ਅਤੇ ਗੁਰੂ ਦੇ ਸ਼ਬਦ ਨੂੰ ਆਪਣੀ ਸੋਚ ਮੰਡਲ ਵਿਚ ਟਿਕਾਈ ਰਖਦੇ ਹਨ।

**ਤਤੁ ਲਹਹਿ ਅੰਤਰਗਤਿ ਜਾਣਹਿ** – ਜੋ ਮਨੁਖ ਜਗਤ ਦੇ ਮੂਲ ਨੂੰ ਲਭ ਲੈਂਦੇ ਹਨ, ਆਪਣੇ ਅੰਦਰ ਵਸਦਾ ਪਛਾਣ ਲੈਂਦੇ ਹਨ ਉਹ ਸਾਧ ਸੰਗਤ ਵਿਚ ਟਿਕ ਕੇ ਸਦਾ ਥਿਰ ਪ੍ਰਭੂ ਨੂੰ ਸਿਮਰਦੇ ਹਨ ਅਤੇ ਆਦਰ ਪਾਉਂਦੇ ਹਨ।

**ਆਪਿ ਤਰੈ ਜਨੁ ਪਿਤਰਾ ਤਾਰੇ** – ਜੋ ਮਨੁਖ ਪਰਮਾਤਮਾ ਦਾ ਨਾਮ ਸਿਮਰਦਾ ਹੈ ਉਹ ਆਪ ਵੀ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਂਦਾ ਹੈ ਅਤੇ ਆਪਣੇ ਪਿੱਤਰਾਂ ਭਾਵ ਬਾਪ ਦਾਦਾ ਬਜ਼ੁਰਗਾਂ ਨੂੰ ਵੀ ਪਾਰ ਲੰਘਾ ਲੈਂਦਾ ਹੈ।

**ਲਾਲਾ ਗੋਲਾ** – ਜਿਸ ਮਨੁਖ ਨੇ ਗੁਰੂ ਦੀ ਸ਼ਰਨ ਪੈ ਕੇ ਪਰਮੇਸ਼ਵਰ ਦੇ ਚਰਨਾਂ ਵਿਚ ਸੁਰਤ ਜੋੜ ਰੱਖੀ ਹੈ, ਮੈਂ ਉਸ ਵਡਭਾਗੀ ਦਾ ਸੇਵਕ ਹਾਂ, ਗੁਲਾਮ ਹਾਂ।

**ਉਰਝਿ ਰਹਿਓ** úrj rɛo

ਸਭ ਦੇ ਸੰਗ, ਸਾਰਿਆਂ ਦੇ ਨਾਲ ਗੁਰਮੁਖ ਉਰਝ ਰਹਿੰਦਾ ਹੈ। ਸੰਤ ਸਭਾ ਵਿਚ ਕਰਤਾਰ ਦੀ ਕੀਰਤੀ ਹੁੰਦੀ ਹੈ। ਜੇ ਭਾਗਾਂ ਵਿਚ ਹੋਵੇ ਤਾਂ ਹੀ ਕਰਤਾਰ ਸਾਜਨ ਨਾਲ ਮਿਲਾਵਾ ਹੁੰਦਾ ਹੈ। ਇਸ ਜਗਤ ਵਿਚ ਉੱਪਰ ਆਕਾਸ਼ ਹੈ ਅਤੇ ਧਰਤੀ ਉੱਤੇ ਉਸ ਦੀ ਸੋਭਾ ਹੈ, ਦਮਕ ਹੈ। ਜਦੋਂ ਹਰੀ ਵਿਸਰ ਜਾਂਦਾ ਹੈ ਤਾਂ ਨਾ ਨਾਮ ਦਾ ਜਾਪ ਹੁੰਦਾ ਹੈ ਅਤੇ ਨਾ ਹੀ ਦੈਵੀ ਦਰਸ਼ਨ ਹੁੰਦੇ ਹਨ। ਜਿਸ ਘਰ ਵਿਚ, ਜਿਸ ਮਨ ਵਿਚ, ਤਨ ਵਿਚ ਵਾਹਿਗੁਰੂ, ਕੰਤ ਦਾ ਵਾਸਾ ਹੈ, ਉਹ ਸੁਹਾਗੀ ਹੈ, ਵੱਡੇ ਭਾਗਾਂ ਵਾਲਾ ਹੈ। ਅਵਗਣ ਤੋਂ ਦੂਰ

ਹੋ ਕੇ, ਹਰੀ ਨਾਮ ਦੇ ਸਿਮਰਨ ਨਾਲ ਸਾਰੀਆਂ ਆਸਾਂ ਪੂਰੀਆਂ ਹੁੰਦੀਆਂ ਹਨ। ਸਭ ਆਵਾਗਵਣ ਮਿਟ ਜਾਂਦੇ ਹਨ। ਸੋਹਾਗਣ ਹਰੀ ਦੇ ਨਾਮ ਦਾ ਅੰਮ੍ਰਿਤ ਪੀਂਦੀ ਹੈ।

ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ॥ **ਉਰਝਿ ਰਹਿਓ** ਸਭ ਸੰਗਿ **ਅਨੂਪ ਰੂਪਾਵਤੀ** ॥ ਉਸਤਤਿ ਕਹਨੁ ਨ ਜਾਇ **ਮੁਖਹੁ ਤੁਹਾਰੀਆ** ॥ ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥ ੧ ॥ ਸੰਤ ਸਭਾ ਮਹਿ ਬੈਸਿ ਕਿ **ਕੀਰਤਿ ਮੈ ਕਹਾਂ** ॥ **ਅਰਪੀ ਸਭੁ ਸੀਗਾਰੁ** ਏਹੁ ਜੀਉ ਸਭੁ ਦਿਵਾ ॥ ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ ॥ **ਹਰਿਹਾਂ ਮਸਤਕਿ ਹੋਵੈ ਭਾਗੁ** ਤ ਸਾਜਨੁ ਪਾਈਐ ॥ ੨ ॥ ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥ **ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ** ॥ ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥ ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥ ੩ ॥ **ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ** ॥ **ਤਿਸੁ ਬਨਿਆ ਹਭੁ ਸੀਗਾਰੁ ਸਾਈ ਸੋਹਾਗਣੇ** ॥ **ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ** ॥ ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭੁ ਕਿਛੁ ਪਾਈਆ ॥ ੪ ॥ **ਆਸਾ ਇਤੀ ਆਸ ਕਿ ਆਸ ਪੁਰਾਈਐ** ॥ ਸਤਿਗੁਰ ਭਏ ਦਇਆਲ ਤ ਪੂਰਾ ਪਾਈਐ ॥ **ਮੈ ਤਨਿ ਅਵਗਣ ਬਹੁਤੁ ਕਿ ਅਵਗਣ ਛਾਇਆ** ॥ ਹਰਿਹਾਂ ਸਤਿਗੁਰ ਭਏ ਦਇਆਲ **ਤ ਮਨੁ ਠਹਰਾਇਆ** ॥ ੫ ॥ ਕਹੁ ਨਾਨਕ ਬੇਅੰਤੁ ਬੇਅੰਤੁ ਧਿਆਇਆ ॥ **ਦੁਤਰੁ ਇਹੁ ਸੰਸਾਰੁ** ਸਤਿਗੁਰੂ ਤਰਾਇਆ ॥ ਮਿਟਿਆ ਆਵਾ ਗਉਣੁ ਜਾਂ ਪੂਰਾ ਪਾਇਆ ॥ ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ ॥ ੬ ॥ **ਮੇਰੈ ਹਾਥਿ ਪਦਮੁ ਆਗਨਿ ਸੁਖ ਬਾਸਨਾ** ॥ ਸਖੀ ਮੋਰੈ ਕੰਠਿ ਰਤੰਨੁ ਪੇਖਿ ਦੁਖੁ ਨਾਸਨਾ ॥ ਬਾਸਉ ਸੰਗਿ ਗੁਪਾਲ ਸਗਲ ਸੁਖ ਰਾਸਿ ਹਰਿ ॥ **ਹਰਿਹਾਂ ਰਿਧਿ ਸਿਧਿ ਨਵ ਨਿਧਿ** ਬਸਹਿ ਜਿਸੁ ਸਦਾ ਕਰਿ ॥ ੭ ॥ **ਪਰ ਤ੍ਰਿਅ ਰਾਵਣਿ** ਜਾਹਿ ਸੇਈ ਤਾ ਲਾਜੀਅਹਿ ॥ **ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ** ॥ ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ ॥ **ਹਰਿਹਾਂ ਸੁਨਤੇ ਭਏ ਪੁਨੀਤ** ਪਾਰਬ੍ਰਹਮੁ ਬੀਚਾਰਈ ॥ ੮ ॥ **ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ** ॥ ਦਹ ਦਿਸ ਚਮਕੈ ਬੀਜੁਲਿ **ਮੁਖ ਕਉ ਜੋਹਤੀ** ॥ ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ ॥ ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ ॥ ੯ ॥ **ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ** ॥ **ਬਧੋਹੁ ਪੁਰਖਿ ਬਿਧਾਤੈ** ਤਾਂ ਤੂ ਸੋਹਿਆ ॥ **ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ** ॥ ਹਰਿਹਾਂ ਨਾਨਕ

ਕਸਮਲ ਜਾਹਿ **ਨਾਇਐ ਰਾਮਦਾਸ ਸਰ** ॥ ੧੦ ॥ ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ ॥ ਜਿਸੁ ਸੰਗਿ ਲਾਗੇ ਪ੍ਰਾਣ **ਤਿਸੈ ਕਉ ਆਹੀਐ** ॥ ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ ॥ ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ ॥ ੧੧ ॥ ਮਿਤ ਕਾ ਚਿਤੁ ਅਨੂਪੁ ਮਰੰਮੁ ਨ ਜਾਨੀਐ ॥ **ਗਾਹਕ ਗੁਨੀ ਅਪਾਰ** ਸੁ ਤਤੁ ਪਛਾਨੀਐ ॥ ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ ॥ **ਹਰਿਹਾਂ ਚੰਚਲ ਚੋਰਹਿ ਮਾਰਿ** ਤ ਪਾਵਹਿ ਸਚੁ ਧਨਾ ॥ ੧੨ ॥ **ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ** ॥ ਸੁੰਦਰ ਪੁਰਖ ਬਿਰਾਜਿਤ **ਪੇਖਿ ਮਨੁ ਬੰਚਲਾ** ॥ ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ ॥ ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ॥ ੧੩ ॥ ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥ ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥ ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥ **ਹਰਿਹਾਂ ਜਬ ਬਿਸਰੈ ਗੋਬਿਦ** ਰਾਇ ਦਿਨੋ ਦਿਨੁ ਘਟੀਐ ॥ ੧੪ ॥

ਅ.ਗ.ਮ.੫, ੧੩੬੧

ਉਰਝਿ úrj

ਅਨੂਪ ਰੂਪਾਵਤੀ anūp rūpāwtī

ਮੁਖਹੁ ਤੁਹਾਰੀਆ mukhɔ tuhārīā

ਕੀਰਤਿ ਮੈ ਕਹਾਂ kīrat mɛ kahā̃

ਅਰਪੀ ਸਭੁ ਸੀਗਾਰੁ arpī sáb sīgār

ਹਰਿਹਾਂ ਮਸਤਕਿ ਹੋਵੈ ਭਾਗੁ
harhā̃ mastak howɛ pā̀g

ਸੋਲਹ ਕੀਏ ਸੀਗਾਰ solέ kīe sīgār

ਅੰਜਨੁ ਪਾਜਿਆ ãjan pājiā

ਜਿਸੁ ਘਰਿ ਵਸਿਆ ਕੰਤੁ
jis kàr wasiā kãt

ਸਾ ਵਡਭਾਗਣੇ sā waḍpā̀gaṇe

ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ
tis baṇiā háb sīgār sāī sohāgaṇe

ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ
hɔ suttī hoe ačĩt man ās purāīā

ਆਸਾ ਇਤੀ ਆਸ ਕਿ ਆਸ ਪੁਰਾਈਐ
āsā itī ās ke ās purāīɛ

ਮੈ ਤਨਿ ਅਵਗਣ ਬਹੁਤੁ ਕਿ ਅਵਗਣ ਛਾਇਆ
mɛ tan awgaṇ bɔ́t ke awgaṇ čhāiā

ਤ ਮਨੁ ਠਹਰਾਇਆ ta man ṭhέrāiā

ਦੁਤਰੁ ਇਹੁ ਸੰਸਾਰੁ dutar é sansār

ਹਰਿਹਾਂ ਅੰਮ੍ਰਿਤੁ harihā̃ ãmrit

ਮੇਰੈ ਹਾਥਿ ਪਦਮੁ ਆਗਨਿ ਸੁਖ ਬਾਸਨਾ
merɛ hāth padam āgan sukh bāsnā

ਹਰਿਹਾਂ ਰਿਧਿ ਸਿਧਿ ਨਵ ਨਿਧਿ
harihā̃ ríd síd nav níd

ਪਰ ਤ੍ਰਿਅ ਰਾਵਣਿ par tria rāwaṇ

ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ
nitprat hiré par darb čhidr kat ṭā̀kīɛ

ਹਰਿਹਾਂ ਸੁਨਤੇ ਭਏ ਪੁਨੀਤ
harihā̃ sunte paè punīt

ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ
ūpar banɛ akās talɛ tàr sótī

ਮੁਖ ਕਉ ਜੋਹਤੀ mukh kɔ jótī

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ
ḍiṭṭhe sábbe thāv nahī túd jehiā

ਬਧੋਹੁ ਪੁਰਖਿ ਬਿਧਾਤੈ bádo purkh bidā̀tɛ

ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ
wasdī ságan apār anūp rāmdās pur

ਨਾਇਐ ਰਾਮਦਾਸ ਸਰ
nā̀iɛ rāmdās sar

ਤਿਸੈ ਕਉ ਆਹੀਐ tisɛ kɔ āhīɛ

ਗਾਹਕ ਗੁਨੀ ਅਪਾਰ gāhak gunī apār

ਹਰਿਹਾਂ ਚੰਚਲ ਚੋਰਹਿ ਮਾਰਿ
harihā̃ čā̃čal čorɛ mār

ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ
supnɛ ū́bī paī̀ gɛhio kī na ā̃člā

ਪੇਖਿ ਮਨੁ ਬੰਚਲਾ pekh man bā̃člā

ਹਰਿਹਾਂ ਜਬ ਬਿਸਰੈ ਗੋਬਿਦ
harihā̃ jab bisrɛ gobĩd

**ਉਰਝਿ** – ਮਿਲਿਆ ਹੋਇਆ, ਰਚਿਆ ਹੋਇਆ।

**ਅਨੂਪ ਰੂਪਾਵਤੀ** – ਹੇ ਅਗੰਮ ! ਤੇਰੇ ਹਥ ਵਿਚ ਕਲਮ ਹੈ, ਜਿਸ ਨਾਲ ਸਭ ਦੇ ਮੱਥੇ ਉਤੇ ਲੇਖ ਲਿਖੇ ਜਾਂਦੇ ਹਨ। ਹੇ ਅਨੂਪ ਰੂਪ ਵਾਲੇ ! ਤੂੰ ਸਭ ਜੀਵਾਂ ਦੇ ਸੰਗ ਮਿਲ ਰਿਹਾ ਹੈਂ।

**ਮੁਖਹੁ ਤੁਹਾਰੀਆ** – ਕਿਸੇ ਵੀ ਜੀਵ ਕੋਲੋਂ ਆਪਣੇ ਮੂੰਹ ਨਾਲ ਤੇਰੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ।

**ਕੀਰਤਿ ਮੈ ਕਹਾਂ** – ਮੇਰੀ ਇਹ ਤਾਂਘ ਹੈ ਕਿ ਸਾਧ ਸੰਗਤ ਵਿਚ ਬੈਠ ਕੇ ਪਰਮਾਤਮਾ ਦੀ ਸਿਫਤ ਸਾਲਾਹ ਕਰਦੀ ਰਹਾਂ। ਉਸ ਦੀ ਵਡਿਆਈ ਦੇ ਗੀਤ ਗਾਉਂਦੀ ਰਹਾਂ।

**ਅਰਪੀ ਸਭੁ ਸੀਗਾਰੁ** – ਪਰਮਾਤਮਾ ਦੇ ਮਿਲਾਪ ਵਿਚ ਮੈਂ ਆਪਣਾ ਸਾਰਾ ਸ਼ਿੰਗਾਰ ਭੇਂਟ ਕਰ ਦਿਆਂ, ਮੈਂ ਆਪਣੀ ਜਿੰਦ ਵੀ ਹਵਾਲੇ ਕਰ ਦੇਵਾਂ।

**ਹਰਿਹਾਂ ਮਸਤਕਿ ਹੋਵੈ ਭਾਗੁ** – ਜੇ ਮਨੁਖ ਦੇ ਭਾਗ ਜਾਗ ਜਾਣ, ਜੇ ਉਸ ਦੇ ਮੱਥੇ

ਉੱਤੇ ਪ੍ਰਭੂ ਦੇ ਦਰਸ਼ਨ ਦਾ ਝਲਕਾਰਾ ਲਿਖਿਆ ਹੋਵੇ ਤਾਂ ਹੀ ਪ੍ਰਭੂ ਮਿਲਦਾ ਹੈ।

**ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ** – ਜੇ ਸੁਰਮਾ ਅੱਖਾਂ ਵਿਚ ਪਾ ਲਿਆ ਜਾਵੇ ਤਾਂ ਪ੍ਰਭੂ ਘਰ ਨਾ ਪਹੁੰਚੇ ਤਾਂ ਪ੍ਰਭੂ ਦੇ ਮਿਲਾਪ ਤੋਂ ਬਿਨਾਂ ਸੋਲਾਂ ਸ਼ਿੰਗਾਰ ਵਿਅਰਥ ਹੀ ਚਲਾ ਜਾਂਦਾ ਹੈ। ਪਰਮਾਤਮਾ ਦੀ ਉਸਤਤਿ ਕਰਨ ਨਾਲ ਹੀ ਉਸ ਦੇ ਦਰਸ਼ਨ ਹੁੰਦੇ ਹਨ। ਸੰਤਾਂ ਦੀ ਸੰਗਤ ਵਿਚ ਬਹਿ ਕੇ ਉਸ ਦੀ ਸਿਫਤ ਸਾਲਾਹ ਕਰਨ ਨਾਲ ਹੀ ਪਰਮਾਤਮਾ ਮਿਲਦਾ ਹੈ ਅਤੇ ਸੰਸਾਰ ਦੀ ਸ਼ੋਭਾ ਤਾਂ ਹੀ ਹੈ ਜੇ ਪ੍ਰਭੂ ਪਿਆਰਾ ਦਿਲ ਵਿਚ ਆ ਵਸੇ।

**ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ** – ਜਿਸ ਜੀਵ ਇਸਤਰੀ ਦੇ ਹਿਰਦੇ ਰੂਪ ਘਰ ਵਿਚ ਪ੍ਰਭੂ ਪਤੀ ਆ ਵੱਸਿਆ ਹੈ ਉਹ ਵੱਡੇ ਭਾਗਾਂ ਵਾਲੀ ਹੈ। ਜੇ ਦਿਲ ਵਿਚ ਹਰੀ ਵਸ ਜਾਵੇ ਤਾਂ ਸਾਰੇ ਸ਼ਿੰਗਾਰ ਅਤੇ ਸੋਭਾ ਵਿੱਚੇ ਆ ਜਾਂਦੀ ਹੈ।

**ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ** – ਜਿਸ ਦੇ ਹਿਰਦੇ ਵਿਚ ਹਰੀ ਦਾ ਵਾਸਾ ਹੈ ਉਹ ਸੁਹਾਗ ਵਾਲੀ ਹੈ ਅਤੇ ਉਸ ਨੂੰ ਸਭ ਸ਼ਿੰਗਾਰ ਸਜ ਰਿਹਾ ਹੈ।

**ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ** – ਇਹੋ ਜਿਹੀ ਸੁਹਾਗਣ ਦੀ ਸੰਗਤ ਵਿਚ ਰਹਿ ਕੇ ਮੈਂ ਵੀ ਚਿੰਤਾ ਰਹਿਤ ਹੋ ਕੇ ਪ੍ਰਭੂ ਚਰਨਾਂ ਵਿਚ ਲੀਨ ਹੋ ਗਈ ਹਾਂ।

**ਆਸਾ ਇਤੀ ਆਸ ਕਿ ਆਸ ਪੁਰਾਈਐ** – ਪਰਮਾਤਮਾ ਨੂੰ ਮਿਲਣ ਦੀ ਇੰਨੀ ਆਸ ਹੈ ਕਿ ਇਸ ਆਸ ਨੂੰ ਪੂਰਾ ਕਰਨਾ ਚਾਹੀਦਾ ਹੈ। ਮਿਲਣ ਦੀ ਆਸ ਤਾਂ ਬਹੁਤ ਤੀਬਰ ਹੈ ਪਰ ਅੰਦਰ ਦੇ ਔਗੁਣਾਂ ਦੀ ਸੋਝੀ ਕੁਝ ਕਰਨ ਨਹੀਂ ਦਿੰਦੀ। ਇਸ ਨਿਰਾਸ਼ਤਾ ਵਿੱਚੋਂ ਗੁਰੂ ਦੀ ਮਦਦ ਹੀ ਕੱਢਦੀ ਹੈ।

**ਮੈ ਤਨਿ ਅਵਗਣ ਬਹੁਤੁ ਕਿ ਅਵਗਣ ਛਾਇਆ** – ਮੇਰੇ ਸਰੀਰ ਵਿਚ ਇੰਨੇ ਔਗੁਣ ਹਨ ਕਿ ਮੇਰਾ ਆਪਾ ਔਗੁਣਾਂ ਨਾਲ ਹੀ ਢਕਿਆ ਰਹਿੰਦਾ ਹੈ।

**ਤ ਮਨੁ ਠਹਰਾਇਆ** – ਪਰ ਜੇ ਪਰਮਾਤਮਾ ਮਿਹਰਬਾਨ ਹੋ ਜਾਵੇ ਤਾਂ ਮਨ ਟਿਕ ਜਾਂਦਾ ਹੈ।

**ਦੁਤਰੁ ਇਹੁ ਸੰਸਾਰੁ** – ਇਸ ਸੰਸਾਰ ਸਮੁੰਦਰ ਤੋਂ ਪਾਰ ਲੰਘਣਾ ਬਹੁਤ ਔਖਾ ਹੈ। ਜਿਸ ਮਨੁਖ ਨੇ ਬੇਅੰਤ ਪਰਮਾਤਮਾ ਦਾ ਨਾਮ ਸਿਮਰਨਾ ਸ਼ੁਰੂ ਕਰ ਦਿੱਤਾ, ਗੁਰੂ ਨੇ ਉਸ ਨੂੰ ਪਾਰ ਲੰਘਾ ਦਿੱਤਾ। ਹਰੀ ਦਾ ਨਾਮ ਅੰਮ੍ਰਿਤ ਰੂਪ ਹੈ, ਜੋ ਸਤਿਗੁਰੂ ਤੋਂ ਪਾਈਦਾ ਹੈ। ਗੁਰੂ ਨਾਮ ਦੇ ਕੇ ਔਗੁਣਾਂ ਵਾਲੇ ਸੰਸਾਰ ਤੋਂ ਬਚਾ ਲੈਂਦਾ ਹੈ।

**ਮੇਰੈ ਹਾਥਿ ਪਦਮੁ ਆਗਨਿ ਸੁਖ ਬਾਸਨਾ** – ਮੇਰੇ ਪੈਰ ਉੱਤੇ ਪਦਮ ਦਾ ਨਿਸ਼ਾਨ ਹੈ ਜੋ

ਚੰਗੀ ਰੇਖਾ ਸਮਝੀ ਜਾਂਦੀ ਹੈ। ਮੇਰੇ ਹਥ ਪਦਮ ਚੜ੍ਹਿਆ ਹੈ ਅਤੇ ਮੇਰੇ ਹਿਰਦੇ ਰੂਪ ਵਿਹੜੇ ਵਿਚ ਸੁੱਖਾਂ ਦਾ ਵਾਸਾ ਹੈ।

**ਹਰਿਹਾਂ ਸੁਨਤੇ ਭਏ ਪੁਨੀਤ** – ਮੈਂ ਉਸ ਪਰਮਾਤਮਾ ਨਾਲ ਵਸਦੀ ਹਾਂ, ਜਿਸ ਕੋਲ ਸਭ ਸੁੱਖਾਂ ਦੀ ਪੂੰਜੀ ਹੈ ਅਤੇ ਜਿਸ ਦੇ ਹਥ ਵਿਚ ਕਰਾਮਾਤੀ ਤਾਕਤਾਂ ਅਤੇ ਧਰਤੀ ਦੇ ਸਾਰੇ ਖਜ਼ਾਨੇ ਸਦਾ ਟਿਕੇ ਰਹਿੰਦੇ ਹਨ।

**ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ**– ਜੋ ਮਨੁਖ ਨਿਤ ਪਰਾਇਆ ਧਨ ਚੋਰੀ ਕਰਦੇ ਹਨ, ਉਹਨਾਂ ਦੇ ਦੋਸ਼ ਕਿਵੇਂ ਢਕੇ ਜਾ ਸਕਦੇ ਹਨ।

**ਹਰਿਹਾਂ ਸੁਨਤੇ ਭਏ ਪੁਨੀਤ** – ਜੋ ਮਨੁਖ ਪਾਰਬ੍ਰਹਮ ਦੇ ਗੁਣ ਸੁਣਦੇ ਅਤੇ ਵਿਚਾਰਦੇ ਹਨ, ਉਹ ਪਵਿੱਤਰ ਹੋ ਜਾਦੇ ਹਨ। ਪਰਮਾਤਮਾ ਦਾ ਨਾਮ ਪਦਮ ਵਾਂਗ ਚੰਗਾ ਅਸਰ ਰੱਖਦਾ ਹੈ।

**ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ** – ਉੱਪਰ ਸੋਹਣਾ ਅਕਾਸ਼ ਫੱਬਿਆ ਹੈ ਅਤੇ ਹੇਠਾਂ ਕੁਦਰਤੀ ਨਜ਼ਾਰਿਆਂ ਨਾਲ ਧਰਤੀ ਸੋਹਣੀ ਲਗਦੀ ਹੈ।

**ਮੁਖ ਕਉ ਜੋਹਤੀ** – ਦਸਾਂ ਦਿਸ਼ਾਵਾਂ ਵਿਚ ਬਿਜਲੀ ਚਮਕ ਰਹੀ ਹੈ ਅਤੇ ਮੂੰਹ ਉੱਤੇ ਲਿਸ਼ਕਾਰੇ ਮਾਰ ਰਹੀ ਹੈ। ਬਿਜਲੀ ਦੀ ਰੌਸ਼ਨੀ ਦੇ ਆਸਰੇ ਉਸ ਸਰਗੁਣ ਸਰੂਪ ਨੂੰ ਜੰਗਲਾਂ ਵਿਚ ਲਭਣ ਦਾ ਕੋਈ ਫਾਇਦਾ ਨਹੀਂ। ਜੇ ਮੱਥੇ ਉੱਤੇ ਭਾਗ ਜਾਗ ਪਏ ਤਾਂ ਹੀ ਉਸ ਪਰਮਾਤਮਾ ਦੇ ਦੀਦਾਰ ਵਿਚ ਲੀਨ ਹੋ ਸਕੀਦਾ ਹੈ। ਹਰੀ ਨੂੰ ਮਿਲਣਾ ਭਾਗਾਂ ਅਨੁਸਾਰ ਹੈ।

**ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ** – ਮੈਂ ਸਾਰੇ ਸਥਾਨ ਵੇਖੇ ਪਰ ਤੇਰੇ ਸੰਸਾਰ ਵਿਚ ਤੇਰੇ ਵਰਗਾ ਕੋਈ ਸੁੰਦਰ ਨਹੀਂ ਹੈ।

**ਬਧੋਹੁ ਪੁਰਖਿ ਬਿਧਾਤੈ** – ਹੇ ਰਾਮਦਾਸਪੁਰੇ ! ਤੈਨੂੰ ਕਰਤਾਰ ਨੇ ਬੱਧਾ ਹੈ, ਤਾਂ ਹੀ ਤੂੰ ਸ਼ੋਭਨੀਕ ਹੋਇਆ ਹੈਂ।

**ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ** – ਹੇ ਅਨੂਪਮ ਰਾਮਦਾਸਪੁਰ ! ਤੇਰੇ ਅੰਦਰ ਉੱਚੇ ਆਤਮਕ ਗੁਣਾਂ ਦੀ ਵਸੋਂ ਬਹੁਤ ਸੰਘਣੀ, ਬੇਅੰਤ ਅਤੇ ਬੇਮਿਸਾਲ ਹੈ।

**ਨਾਇਐ ਰਾਮਦਾਸ ਸਰ** – ਖੋਜ ਕਰਦਿਆਂ ਕਰਦਿਆਂ ਹਰੀ ਦਾ ਸਥਾਨ ਰਾਮਦਾਸਪੁਰੇ ਦੀ ਗੁਰ ਸੰਗਤ ਵਿਚ ਲੱਭਾ, ਜੋ ਅਨੂਪ ਥਾਂ ਹੈ। ਰਾਮਦਾਸ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਮਨ ਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ।

**ਤਿਸੈ ਕਉ ਆਹੀਐ** – ਜੀਵ ਨੂੰ ਚਾਤ੍ਰਿਕ ਵਾਂਗੂੰ ਹਰੀ ਦੇ ਮਿਲਣ ਦੇ ਤਰਲੇ ਲੈਣੇ ਚਾਹੀਦੇ ਹਨ। ਚਾਤ੍ਰਿਕ ਵਾਂਗ ਸੁਚੇਤ ਚਿਤ ਹੋ ਕੇ ਸੱਜਣ ਨੂੰ ਪਿਆਰ ਕਰਨਾ ਚਾਹੀਦਾ ਹੈ, ਜਿਸ ਪ੍ਰੀਤਮ ਨਾਲ ਪ੍ਰਾਣ ਜੁੜੇ ਹੋਏ ਹੋਣ, ਉਸੇ ਨੂੰ ਲੋਚਣਾ ਚਾਹੀਦਾ ਹੈ।

**ਗਾਹਕ ਗੁਨੀ ਅਪਾਰ** – ਪਰਮਾਤਮਾ ਦਾ

ਚਿਤ ਅਨੂਪਮ ਹੈ, ਉਸ ਦਾ ਭੇਤ ਨਹੀਂ ਜਾਣਿਆ ਜਾ ਸਕਦਾ ਪਰ ਅਪਰ ਅਪਾਰ ਪ੍ਰਭੂ ਦੇ ਗੁਣਾਂ ਦੇ ਜੋ ਗਾਹਕ ਹਨ, ਉਹਨਾਂ ਦੁਆਰਾ ਉਸ ਤਤ ਰੂਪ ਬ੍ਰਹਮ ਨੂੰ ਪਛਾਣ ਲਈਦਾ ਹੈ। ਗੁਣਾਂ ਦੇ ਗਾਹਕ ਹੀ ਗੁਣਾਂ ਨੂੰ ਪਛਾਣਦੇ ਹਨ।

**ਹਰਿਹਾਂ ਚੰਚਲ ਚੋਰਹਿ ਮਾਰਿ** – ਕਾਮ ਕਰੋਧ ਆਦਿ ਨੂੰ ਹਟਾ ਕੇ ਦਿਲ ਨੂੰ ਹਰੀ ਦੇ ਮਿਲਣ ਜੋਗਾ ਬਣਾਇਆ ਜਾ ਸਕਦਾ ਹੈ। ਕਾਮਾਦਿਕ ਚੋਰਾਂ ਨੂੰ ਜੋ ਚੰਚਲ, ਚਲਾਇਮਾਨ ਹਨ, ਕਾਬੂ ਕਰਕੇ ਹੀ ਨਾਮ ਰੂਪ ਸੱਚਾ ਧੰਨ ਪ੍ਰਾਪਤ ਹੋ ਸਕਦਾ ਹੈ।

**ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ** – ਸੁਪਨੇ ਵਿਚ ਮੈਂ ਪਿਆਰੇ ਪ੍ਰਭੂ ਨੂੰ ਦੇਖ ਕੇ ਉਠ ਖੜੋਤੀ ਪਰ ਪੱਲਾ ਨਾ ਫੜ ਸਕੀ।

**ਪੇਖਿ ਮਨੁ ਬੰਚਲਾ** – ਕਿਉਂਕਿ ਸੁੰਦਰ ਰੂਪ ਦੇ ਪ੍ਰਕਾਸ਼ ਨੂੰ ਵੇਖ ਕੇ ਮੈਂ ਠੱਗੀ ਗਈ, ਮੈਨੂੰ ਆਪਣੇ ਆਪ ਦੀ ਸੁਰਤ ਹੀ ਨਾ ਰਹੀ ਅਤੇ ਪੱਲਾ ਫੜਨਾ ਭੁਲ ਗਈ।

**ਹਰਿਹਾਂ ਜਬ ਬਿਸਰੈ ਗੋਬਿਦ** – ਜੋ ਨੈਣ ਗੁਰੂ ਨੂੰ ਨਹੀਂ ਦੇਖਦੇ, ਉਹ ਨੈਣ ਬੇਹਾਲ, ਦੁਖੀ ਹਨ। ਜੋ ਕੰਨ ਸ਼ਬਦ ਦੀ ਧੁਨੀ ਨਹੀਂ ਸੁਣਦੇ, ਐਸੇ ਕੰਨ ਬੰਦ ਕਰ ਦੇਣੇ ਚਾਹੀਦੇ ਹਨ। ਜੋ ਜੀਭ ਹਰੀ ਨਾਮ ਨਹੀਂ ਜਪਦੀ, ਉਸ ਨੂੰ ਤਿਲ ਤਿਲ ਕਰਕੇ ਕਟ ਦੇਣਾ ਚਾਹੀਦਾ ਹੈ। ਜਦੋਂ ਪ੍ਰਭੂ ਵਿੱਸਰ ਜਾਵੇ ਤਾਂ ਦਿਨੋ ਦਿਨ ਘਟਦੇ ਜਾਈਦਾ ਹੈ, ਨਿਰਬਲ ਹੁੰਦੇ ਜਾਈਦਾ ਹੈ। ਇਸ ਲਈ ਅੱਖਾਂ, ਕੰਨ, ਜੀਭ ਅਤੇ ਦਿਲ ਨੂੰ ਹਰੀ ਦੀ ਤਾਂਘ ਵਿਚ ਲਾਈ ਰੱਖਣਾ ਹੀ ਉਸ ਨੂੰ ਲਭ ਸਕਣ ਦਾ ਯਤਨ ਹੈ।

**ਉਰਧ** úrd
ਕਿਰਿਆ ਵਿਸ਼ੇਸ਼ਣ
ਉਤਾਂਹ, ਉਪਰਲੇ ਲੋਕ ਵਿਚ

**ਉਰਧ ਤਪੁ ਅੰਤਰਿ** úrd tap ãtar

ਗੁਰਮੁਖ ਵਣਜਾਰਾ ਉਰਧ ਤਪੁ ਕਰਦਾ ਹੈ। ਬੱਚਾ ਗਰਭਾਸਿ ਵਿਚ ਹੀ ਗੁਰ ਸ਼ਬਦ ਦੇ ਧਿਆਨ ਵਿਚ ਹੁੰਦਾ ਹੈ। ਜੀਵਨ ਦੇ ਕਈ ਪਹਿਰ ਹਨ। ਹਰ ਪਹਿਰ ਵਿਚ ਗੁਰਮੁਖ ਸਿਮਰਨ ਵਿਚ, ਧਿਆਨ ਵਿਚ ਲੀਨ ਹੁੰਦਾ ਹੈ। ਚੰਗੇ/ਮੰਦੇ ਕਰਮਾਂ ਦਾ ਧਿਆਨ ਰਖਦਾ ਹੈ। ਝੂਠ/ਸਚੁ ਦਾ ਨਿਖੇੜਾ ਕਰਦਾ ਹੈ।

ਸਿਰੀਰਾਗੁ ਮਹਲਾ ੧ ਪਹਰੇ ਘਰੁ ੧ ॥ **ਪਹਿਲੈ ਪਹਰੈ ਰੈਣਿ ਕੈ ਵਣਜਾਰਿਆ** ਮਿਤ੍ਰਾ **ਹੁਕਮਿ ਪਇਆ ਗਰਭਾਸਿ** ॥ **ਉਰਧ ਤਪੁ ਅੰਤਰਿ** ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥ ਖਸਮ ਸੇਤੀ ਅਰਦਾਸਿ ਵਖਾਣੈ **ਉਰਧ ਧਿਆਨਿ ਲਿਵ ਲਾਗਾ** ॥ ਨਾ **ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ** ॥ ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥੧॥ ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ **ਵਿਸਰਿ**

**ਗਇਆ ਧਿਆਨੁ** ॥ ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ **ਜਿਉ ਜਸੁਦਾ ਘਰਿ ਕਾਨੁ** ॥ ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥ **ਚੇਤਿ ਅਚੇਤ ਮੂੜ ਮਨ** ਮੇਰੇ ਅੰਤਿ ਨਹੀ ਕਛੁ ਤੇਰਾ ॥ **ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ** ॥ ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥ ੨ ॥ ਤੀਜੈ ਪਹਰੈ ਰੈਣਿ ਕੈ **ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ** ॥ ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥ ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ ॥ **ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ** ॥ ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ॥ ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥ ੩ ॥ ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ **ਲਾਵੀ ਆਇਆ ਖੇਤੁ** ॥ ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥ ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥ **ਝੂਠਾ ਰੁਦਨੁ ਹੋਆ ਦੋੁਆਲੈ ਖਿਨ ਮਹਿ ਭਇਆ ਪਰਾਇਆ** ॥ ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ **ਲਾਵੀ ਲੁਣਿਆ** ਖੇਤੁ ॥੪॥੧॥

ਅ.ਗ.ਮ.੧, ੭੪

ਉਰਧ úrd

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ
pɛ́lɛ pɛ́rɛ rɛṇ kɛ waṇjāriā

ਹੁਕਮਿ ਪਇਆ ਗਰਭਾਸਿ hukam pɛā garbā̀s

ਉਰਧ ਧਿਆਨਿ ਲਿਵ ਲਾਗਾ
úrd tiā̀n liv lāgā

ਮਰਜਾਦੁ ਆਇਆ marjād āiā

ਕਲਿ ਭੀਤਰਿ kal pī̀tar

ਬਾਹੁੜਿ ਜਾਸੀ ਨਾਗਾ bāhuṛ jāsī nāgā

ਵਿਸਰਿ ਗਇਆ ਧਿਆਨੁ
wisar gɛā tiā̀n

ਜਿਉ ਜਸੁਦਾ ਘਰਿ ਕਾਨੁ jio jasudā kàr kān

ਚੇਤਿ ਅਚੇਤ ਮੂੜ ਮਨ
čet ačet mū́ṛ man

ਜਿਨਿ ਰਚਿ ਰਚਿਆ jin rač račiā

ਤਿਸਹਿ ਨ ਜਾਣੈ tisɛ na jāṇɛ

ਮਨ ਭੀਤਰਿ ਧਰਿ ਗਿਆਨੁ
man pī̀tar tàr giān

ਵਣਜਾਰਿਆ ਮਿਤ੍ਰਾ
waṇjāriā mitrā

**ਧਨ ਜੋਬਨ ਸਿਉ ਚਿਤੁ**
tàn joban sio čit

**ਧਨ ਸਿਉ ਰਤਾ**
tàn sio rattā

**ਜੋਬਨਿ ਮਤਾ** joban mattā

**ਅਹਿਲਾ ਜਨਮੁ ਗਵਾਇਆ**
ɛ́lā janm gwāiā

**ਲਾਵੀ ਆਇਆ ਖੇਤੁ**
lāwi āiā khet

**ਝੂਠਾ ਰੁਦਨੁ ਹੋਆ ਦੁੋਆਲੈ**
čū̀ṭhā rudan hoā duālɛ

**ਖਿਨ ਮਹਿ ਭਇਆ ਪਰਾਇਆ**
khin mɛ́ pɛ̀ā parāiā

**ਲਾਵੀ ਲੁਣਿਆ** lāwi luṇiā

**ਉਰਧ** – ਉਤਾਂਹ, ਉਪਰਲੇ ਲੋਕ ਵਿਚ।

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ** – ਮਨੁੱਖਾ ਜੀਵਨ ਨੂੰ ਰਾਤ ਕਿਹਾ ਹੈ ਅਤੇ ਬਾਲਪਨ ਆਦਿ ਚਾਰ ਅਵਸਥਾਵਾਂ ਨੂੰ ਚਾਰ ਪਹਿਰ ਆਖਿਆ ਹੈ ਅਤੇ ਜੀਵ ਜੋ ਸੰਸਾਰ ਵਿਚ ਸੌਦਾ ਕਰਨ ਆਇਆ ਹੈ ਉਹ ਸੌਦਾਗਰ ਹੈ।

**ਹੁਕਮਿ ਪਇਆ ਗਰਭਾਸਿ** – ਹਰੀ ਨਾਮ ਦਾ ਵਣਜ ਕਰਨ ਆਏ ਜੀਵ ਨੇ ਜ਼ਿੰਦਗੀ ਦੀ ਰਾਤ ਦੇ ਪਹਿਲੇ ਪਹਿਰ ਵਿਚ ਪਰਮਾਤਮਾ ਦੇ ਹੁਕਮ ਅਨੁਸਾਰ ਮਾਂ ਦੇ ਪੇਟ ਵਿਚ ਵਾਸਾ ਕਰ ਲਿਆ ਹੈ।

**ਉਰਧ ਧਿਆਨਿ ਲਿਵ ਲਾਗਾ** – ਮਾਂ ਦੇ ਪੇਟ ਵਿਚ ਜੀਵ ਪੁੱਠਾ ਲਟਕ ਕੇ ਧਿਆਨ ਵਿਚ ਬਿਰਤੀ ਜੋੜ ਕੇ ਉਸ ਅਵਸਥਾ ਤੋਂ ਮੁਕਤ ਹੋਣ ਲਈ ਮਾਲਕ ਦੇ ਪਾਸ ਪ੍ਰਾਰਥਨਾ ਕਰਦਾ ਹੈ।

**ਮਰਜਾਦੁ ਆਇਆ ਕਲਿ ਭੀਤਰਿ** – ਜਦੋਂ ਜੀਵ ਜਗਤ ਵਿਚ ਆਉਂਦਾ ਹੈ ਤਾਂ ਉਹ ਮਰਿਆਦਾ ਰਹਿਤ ਹੁੰਦਾ ਹੈ। ਉਸ ਉੱਤੇ ਨਾ ਕੋਈ ਧਾਰਮਿਕ ਚਿੰਨ੍ਹ ਹੁੰਦਾ ਹੈ ਅਤੇ ਨਾ ਹੀ ਕੋਈ ਕਪੜਾ।

**ਬਾਹੁੜਿ ਜਾਸੀ ਨਾਗਾ** – ਜੀਵ ਜਗਤ ਵਿਚ ਨੰਗਾ ਆਉਂਦਾ ਹੈ ਅਤੇ ਇੱਥੋਂ ਵਾਪਸ ਨੰਗਾ ਹੀ ਪਰਤ ਜਾਂਦਾ ਹੈ।

**ਵਿਸਰਿ ਗਇਆ ਧਿਆਨੁ** – ਹਰਿ ਨਾਮ ਦਾ ਵਣਜ ਕਰਨ ਆਇਆ ਜੀਵ ਜ਼ਿੰਦਗੀ ਦੀ ਰਾਤ ਦੇ ਦੂਜੇ ਪਹਿਰ ਵਿਚ ਸੰਸਾਰ ਵਿਚ ਜਨਮ ਲੈ ਕੇ ਪਰਮਾਤਮਾ ਦੇ ਚਰਨਾਂ ਦਾ ਉਹ ਧਿਆਨ ਭੁਲ ਜਾਂਦਾ ਹੈ ਜੋ ਉਸ ਨੂੰ ਮਾਂ ਦੇ ਪੇਟ ਵਿਚ ਰਹਿਣ ਸਮੇਂ ਹੁੰਦਾ ਹੈ।

**ਜਿਉ ਜਸੁਦਾ ਘਰਿ ਕਾਨੁ** – ਜਨਮ ਲੈ ਕੇ ਜੀਵ ਘਰ ਦੇ ਹਰੇਕ ਜੀਵ ਦੇ ਹਥ ਉੱਤੇ ਇਉਂ ਨਚਾਉਂਦਾ ਹੈ ਜਿਵੇਂ ਜਸੋਧਾ (ਨੰਦ ਗੋਪ ਦੀ ਇਸਤਰੀ ਜਿਸ ਨੇ ਕ੍ਰਿਸ਼ਨ ਨੂੰ ਪਾਲਿਆ ਸੀ) ਦੇ ਘਰ ਵਿਚ ਸ੍ਰੀ ਕ੍ਰਿਸ਼ਨ ਨੂੰ ਹਰੇਕ ਜੀਵ ਨੇ ਹਥ ਵਿਚ ਖਿਡਾਇਆ ਸੀ।

**ਚੇਤਿ ਅਚੇਤ ਮੂੜ ਮਨ** – ਪਰ ਹੇ ਮੇਰੇ ਮੂਰਖ ਮਨ! ਯਾਦ ਰਖ ਕਿ ਅੰਤ ਸਮੇਂ ਕੋਈ ਵੀ ਸ਼ੈਅ ਤੇਰੀ ਨਹੀਂ ਬਣੀ ਰਹੇਗੀ।

**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ** – ਜੀਵ ਆਪਣੇ ਮਨ ਵਿਚ ਉਸ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਕੇ ਉਸ ਨੂੰ ਚੇਤੇ ਨਹੀਂ ਕਰਦਾ ਜਿਸ ਨੇ ਇਸ ਦੀ ਬਣਤਰ ਬਣਾ ਕੇ ਇਸ ਨੂੰ ਪੈਦਾ ਕੀਤਾ ਹੈ।

**ਵਣਜਾਰਿਆ ਮਿਤ੍ਰਾ** – ਜੀਵ ਜੋ ਸੰਸਾਰ ਵਿਚ ਪਰਮਾਤਮਾ ਦੇ ਨਾਮ ਦਾ ਸੌਦਾ ਕਰਨ ਆਇਆ ਹੈ।

**ਧਨ ਜੋਬਨ ਸਿਉ ਚਿਤੁ** – ਪਰਮਾਤਮਾ ਦੇ ਨਾਮ ਦਾ ਵਣਜ ਕਰਨ ਆਏ ਜੀਵ ਦੀ ਜ਼ਿੰਦਗੀ ਰੂਪ ਰਾਤ ਦੇ ਤੀਜੇ ਪਹਿਰ ਵਿਚ ਉਸ ਦਾ ਮਨ ਧਨ ਤੇ ਜਵਾਨੀ ਨਾਲ ਪਰਚ ਜਾਂਦਾ ਹੈ।

**ਧਨ ਸਿਉ ਰਤਾ** – ਧਨ ਵਿਚ ਰੰਗਿਆ ਹੋਇਆ।

**ਜੋਬਨਿ ਮਤਾ** – ਜਵਾਨੀ ਦੇ ਨਸ਼ੇ ਵਿਚ ਮਸਤ ਹੋਇਆ।

**ਅਹਿਲਾ ਜਨਮੁ ਗਵਾਇਆ** – ਜੀਵ ਮਾਇਆ ਦੇ ਮੋਹ ਵਿਚ ਏਨਾ ਕੁ ਰੁਝ ਜਾਂਦਾ ਹੈ ਕਿ ਇਸ ਸ੍ਰੇਸ਼ਟ ਸੁੰਦਰ ਜਨਮ ਨੂੰ ਨਿਸਫਲ ਹੀ ਗੁਆ ਦਿੰਦਾ ਹੈ।

**ਲਾਵੀ ਆਇਆ ਖੇਤੁ** – ਜ਼ਿੰਦਗੀ ਰੂਪ ਰਾਤ ਦੇ ਚੌਥੇ ਪਹਿਰ ਬੁਢਾਪਾ ਆ ਜਾਣ ਉੱਤੇ (ਸਰੀਰ) ਖੇਤ ਨੂੰ ਵੱਢਣ ਵਾਲਾ ਜਮ ਆ ਪਹੁੰਚਦਾ ਹੈ।

**ਝੂਠਾ ਰੁਦਨੁ ਹੋਆ ਦੋੁਆਲੈ** – ਜਦੋਂ ਜਮ ਨੇ ਜੀਵਾਤਮਾ ਨੂੰ ਫੜ ਕੇ ਅੱਗੇ ਲਾ ਲਿਆ ਤਾਂ ਮਿਰਤਕ ਸਰੀਰ ਦੇ ਦੁਆਲੇ ਝੂਠਾ ਅਤੇ ਵਿਅਰਥ ਰੋਣਾ ਕੁਰਲਾਣਾ ਸ਼ੁਰੂ ਹੋ ਜਾਂਦਾ ਹੈ।

**ਖਿਨ ਮਹਿ ਭਇਆ ਪਰਾਇਆ** – ਉਹ ਸਰੀਰ ਜਿਸ ਨੂੰ ਸਾਰੇ ਸਕੇ ਸੰਬੰਧੀ ਮੇਰਾ ਮੇਰਾ ਕਿਹਾ ਕਰਦੇ ਸਨ ਇਕ ਪਲ ਵਿਚ ਹੀ ਓਪਰਾ ਹੋ ਜਾਂਦਾ ਹੈ।

**ਲਾਵੀ ਲੁਣਿਆ** – ਜ਼ਿੰਦਗੀ ਰੂਪ ਰਾਤ ਦੇ ਚੌਥੇ ਪਹਿਰ ਬੁਢਾਪਾ ਆ ਜਾਣ ਨਾਲ ਜਿੰਦਗੀ ਦੀ ਫਸਲ ਵੱਢਣ ਵਾਲੇ ਯਮਦੂਤ ਨੇ ਸਰੀਰ ਨੂੰ ਕਟਣਾ ਹੈ, ਜੀਵ ਆਤਮਾ ਨੂੰ ਲੈ ਜਾਣਾ ਹੈ।

**ਉਰਧਿ ਰਹਾ ਸਿਰਿ ਭਾਰਿ** úrd rahā sir pȁr

ਉਸ ਕਰਤਾਰ ਦਾ ਬ੍ਰਹਿਮੰਡ ਅਥਾਹ ਹੈ। ਧਰਤੀ ਆਕਾਸ ਉਰਧਿ ਅਵਸਥਾ ਵਿਚ ਹਨ। ਮਨਮੁਖ ਕੁਚੀਲ ਹੋ ਕੇ ਦੁਰਮਤਿ ਤੇ ਵਿਕਾਰ ਵਿਚ ਫਸ ਜਾਂਦਾ ਹੈ।**ਸੁਇਨੇ ਕੈ ਪਰਬਤਿ** ਗੁਫਾ ਕਰੀ ਕੈ ਪਾਣੀ ਪਇਆਲਿ ॥ **ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ** ॥ ਪੁਰੁ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ ॥ **ਬਗਾ ਰਤਾ ਪੀਅਲਾ ਕਾਲਾ ਬੇਦਾ** ਕਰੀ ਪੁਕਾਰ

॥ **ਹੋਇ ਕੁਚੀਲੁ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ॥ ਨਾ ਹਉ ਨਾ ਮੈ ਨਾ ਹਉ ਹੋਵਾ** ਨਾਨਕ ਸਬਦੁ ਵੀਚਾਰਿ ॥ ੧ ॥

ਅ.ਗ.ਮ.੧, ੧੩੯

ਉਰਧਿ úrd

ਕੈ ਵਿਚਿ ਧਰਤੀ kɛ wič tàrtī

ਕੈ ਆਕਾਸੀ kɛ ākāsī

ਬਗਾ ਰਤਾ ਪੀਅਲਾ baggā rattā pīalā

ਕਾਲਾ ਬੇਦਾ kālā bedā

ਹੋਇ ਕੁਚੀਲੁ hoe kučīl

ਰਹਾ ਮਲੁ ਧਾਰੀ rahā mal tàrī

ਦੁਰਮਤਿ ਮਤਿ ਵਿਕਾਰ
durmat mat wikār

ਨਾ ਹਉ ਨਾ ਮੈ nā hɔ nā mɛ

ਨਾ ਹਉ ਹੋਵਾ nā hɔ howā

**ਉਰਧਿ** – ਉਲਟਾ, ਮੂਧਾ, ਪੁੱਠਾ।

**ਕੈ ਵਿਚਿ ਧਰਤੀ** – ਚਾਹੇ ਧਰਤੀ ਵਿਚ ਭੋਰੇ ਅੰਦਰ ਬੈਠ ਜਾਓ।

**ਕੈ ਆਕਾਸੀ** – ਚਾਹੇ ਆਸਮਾਨ ਵਿਚ ਕੁਟੀਆ ਪਾ ਕੇ ਟਿਕ ਜਾਓ।

**ਬਗਾ ਰਤਾ ਪੀਅਲਾ** – ਚਿੱਟਾ, ਲਾਲ, ਪੀਲਾ।

**ਕਾਲਾ ਬੇਦਾ** – ਚਾਹੇ ਕਰਮ ਕਾਂਡੀ ਪੰਡਤ ਹੋ ਕੇ ਚਿੱਟਾ, ਲਾਲ, ਪੀਲਾ ਅਤੇ ਕਾਲਾ ਲਿਬਾਸ ਪਹਿਨ ਕੇ ਵੇਦਾਂ ਦਾ ਉੱਚੀ-ਉੱਚੀ ਪਾਠ ਕਰਦੇ ਰਹੋ (ਸਾਮ ਵੇਦ ਦਾ ਚਿੱਟਾ, ਅਥਰਵ ਵੇਦ ਦਾ ਕਾਲਾ, ਯਜੁਰ ਵੇਦ ਦਾ ਲਾਲ ਅਤੇ ਰਿਗ ਵੇਦ ਦਾ ਪੀਲਾ ਪੁਸ਼ਾਕ ਮੰਨਿਆ ਗਿਆ ਹੈ। ਇਹਨਾਂ ਨੂੰ ਪੜ੍ਹਨ ਵੇਲੇ ਇਹੋ ਪੁਸ਼ਾਕ ਪਾਉਣ ਦੀ ਆਗਿਆ ਹੈ।)

**ਹੋਇ ਕੁਚੀਲੁ** – ਚਾਹੇ ਮੈਲੇ ਗੰਦੇ ਬਣੇ ਰਹੋ।

**ਰਹਾ ਮਲੁ ਧਾਰੀ** – ਮੈਲ ਨੂੰ ਧਾਰਨ ਕਰੀ ਰੱਖੋ।**ਦੁਰਮਤਿ ਮਤਿ ਵਿਕਾਰ** – ਇਹ ਸਾਰੇ ਭੈੜੀ ਮਤਿ ਦੇ ਮੰਦੇ ਕਰਮ ਹੀ ਹਨ ਅਤੇ ਇਹ ਕਰਮ ਮਤਿ ਨੂੰ ਵਿਕਾਰੀ ਕਰ ਲੈਂਦੇ ਹਨ।

**ਨਾ ਹਉ ਨਾ ਮੈ ਨਾ ਹਉ ਹੋਵਾ** –ਸ਼ਬਦ ਦਾ ਵਿਚਾਰ ਕਰਨ ਨਾਲ ਹਉਮੈ ਅਤੇ ਆਪਣੇਪਨ ਦੀ ਭਾਵਨਾ ਨਹੀਂ ਰਹਿੰਦੀ, ਜੀਵ ਦੀ ਪ੍ਰਾਪਤੀ ਇਹੋ ਹੋਵੇ ਕਿ ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਹਉਮੈ ਦਾ ਨਾਸ ਹੋਵੇ।

**ਉਰਵਾਰੁ** urwār
ਨਾਂਵ ਪੁਲਿੰਗ
ਉਰਲਾ ਬੰਨਾ, ਇਧਰਲਾ ਪਾਸਾ

**ਉਰਵਾਰੁ ਨ ਪਾਰੁ** urwār na pār

ਮਨਮੁਖ ਅਗਿਆਨੀ ਦੂਜੇ ਭਾਏ ਵਿਚ ਨਾ ਉਰਵਾਰ ਨਾ ਪਾਰ ਹੁੰਦਾ ਹੈ। ਹਰੀ ਦੇ ਨਿਆਂ ਵਿਚ ਕੂੜ ਅਤੇ ਸਚੁ ਦਾ ਨਿਖੇੜਾ ਹੁੰਦਾ ਹੈ।

**ਮਾਇਆ ਮੋਹੁ ਗੁਬਾਰੁ ਹੈ** ਤਿਸ ਦਾ ਨ ਦਿਸੈ **ਉਰਵਾਰੁ ਨ ਪਾਰੁ** ॥ **ਮਨਮੁਖ ਅਗਿਆਨੀ** ਮਹਾ ਦੁਖੁ ਪਾਇਦੇ ਡੁਬੇ ਹਰਿ ਨਾਮੁ ਵਿਸਾਰਿ ॥ **ਭਲਕੇ ਉਠਿ** ਬਹੁ ਕਰਮ ਕਮਾਵਹਿ **ਦੂਜੈ ਭਾਇ ਪਿਆਰੁ** ॥ ਸਤਿਗੁਰੁ ਸੇਵਹਿ ਆਪਣਾ **ਭਉਜਲੁ ਉਤਰੇ ਪਾਰਿ** ॥ ਨਾਨਕ ਗੁਰਮੁਖਿ ਸਚਿ ਸਮਾਵਹਿ **ਸਚੁ ਨਾਮੁ ਉਰ ਧਾਰਿ** ॥ ੨ ॥ ਪਉੜੀ ॥ ਹਰਿ **ਜਲਿ ਥਲਿ ਮਹੀਅਲਿ** ਭਰਪੂਰਿ ਦੂਜਾ ਨਾਹਿ ਕੋਇ ॥ ਹਰਿ ਆਪਿ ਬਹਿ **ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ** ॥ ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ ॥ ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ ॥ ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ ॥ ੧੬ ॥

ਅ.ਗ.ਮ.੩, ੮੯

ਉਰਵਾਰੁ urwār

ਮਾਇਆ ਮੋਹੁ ਗੁਬਾਰੁ ਹੈ
māiā mó gubār hɛ

ਮਨਮੁਖ manmukh

ਅਗਿਆਨੀ agiānī

ਭਲਕੇ ਉਠਿ pàlke uṭh

ਦੂਜੈ ਭਾਇ ਪਿਆਰੁ dujɛ pāe piār

ਭਉਜਲੁ ਉਤਰੇ ਪਾਰਿ pòjal utre pār

ਸਚੁ ਨਾਮੁ ਉਰਧਾਰਿ sač nām urdār

ਜਲਿ ਥਲਿ ਮਹੀਅਲਿ jal thal mɛ́īal

ਕਰੇ ਨਿਆਉ ਕੂੜਿਆਰ
kare niāo kūṛiār

ਸਭ ਮਾਰਿ ਕਢੋਇ sáb mār kḍòe

**ਉਰਵਾਰੁ** – ਉਰਲਾ ਬੰਨਾ, ਇਧਰਲਾ ਪਾਸਾ।

**ਮਾਇਆ ਮੋਹੁ ਗੁਬਾਰੁ ਹੈ** – ਮਾਇਆ ਦਾ ਮੋਹ, ਪਿਆਰ ਨਿਰਾ ਹਨੇਰਾ ਹੈ ਜਿਸ ਦਾ ਉਰਲਾ ਅਤੇ ਪਾਰਲਾ ਬੰਨਾ ਨਹੀਂ ਦਿਸਦਾ।

**ਮਨਮੁਖ** – ਉਹ ਅਧਰਮੀ ਪੁਰਸ਼ ਹੈ ਜੋ ਆਪਣੇ ਮਨ ਵਲ ਮੂੰਹ ਕਰਕੇ ਚਲਦਾ ਹੈ। ਗੁਰੂ ਤੋਂ ਬੇਮੁਖ, ਆਪ-ਹੁਦਰਾ ਹੈ।

**ਅਗਿਆਨੀ** – ਗਿਆਨ ਤੋਂ ਹੀਣ ਜੀਵ ਜੋ ਪ੍ਰਭੂ ਦਾ ਨਾਮ ਵਿਸਾਰ ਕੇ ਹਨੇਰੇ ਵਿਚ ਗੋਤੇ ਖਾਂਦੇ ਹਨ ਅਤੇ ਬੜਾ ਦੁਖ ਸਹਿੰਦੇ ਹਨ।

**ਭਲਕੇ ਉਠਿ** – ਹਰ ਰੋਜ਼ ਨਿਤ ਨਵੇਂ ਸੂਰਜ ਨਾਲ ਨਾਮ ਤੋਂ ਬਿਨਾਂ ਹੋਰ ਬਹੁਤ ਕੰਮ ਕਰਦੇ ਹਨ।

**ਦੂਜੈ ਭਾਇ ਪਿਆਰੁ** – ਪਰ ਉਹਨਾਂ ਦਾ

ਦਵੈਤ ਭਾਵ ਕਰਕੇ ਮਾਇਆ ਵਿਚ ਪਿਆਰ ਹੈ। ਰਬ ਨੂੰ ਛਡ ਕੇ ਮਾਇਆ ਦੇ ਮੋਹ ਵਿਚ ਲੱਗੇ ਹੋਏ ਹਨ।

**ਭਉਜਲੁ ਉਤਰੇ ਪਾਰਿ** – ਜੋ ਜੀਵ ਆਪਣੇ ਸਤਿਗੁਰੂ ਦੀ ਦੱਸੀ ਸੇਵਾ ਕਰਦੇ ਹਨ ਉਹ ਮਾਇਆ ਦੇ ਮੋਹ ਰੂਪ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ।

**ਸਚੁ ਨਾਮੁ ਉਰ ਧਾਰਿ** – ਸਤਿਗੁਰੂ ਦੇ ਸਨਮੁਖ ਰਹਿਣ ਵਾਲੇ ਜੀਵ ਸੱਚੇ ਨਾਮ ਨੂੰ ਹਿਰਦੇ ਵਿਚ ਪਰੋ ਕੇ ਸਦਾ ਥਿਰ ਪਰਮਾਤਮਾ ਵਿਚ ਲੀਨ ਹੋ ਜਾਂਦੇ ਹਨ।

**ਜਲਿ ਥਲਿ ਮਹੀਅਲਿ** – ਪਰਮਾਤਮਾ ਪਾਣੀ ਵਿਚ, ਸੁੱਕੀ ਧਰਤੀ ਵਿਚ ਅਤੇ ਧਰਤ ਆਸਮਾਨ ਦੇ ਵਿਚਕਾਰ ਭਾਵ ਹਰ ਥਾਂ ਵਿਆਪਕ ਹੈ।

**ਕਰੇ ਨਿਆਉ ਕੂੜਿਆਰ** – ਪਰਮਾਤਮਾ ਆਪ ਹੀ ਬਹਿ ਕੇ ਗਹੁ ਨਾਲ ਜੀਵਾਂ ਦੇ ਚੰਗੇ ਮੰਦੇ ਕੀਤੇ ਕਰਮਾਂ ਦਾ ਨਿਆਂ ਕਰਦਾ ਹੈ। ਖੋਟੇ ਮਨ ਵਾਲੇ ਜੀਵਾਂ ਨੂੰ ਦੰਡ ਦਿੰਦਾ ਹੈ।

**ਸਭ ਮਾਰਿ ਕਢੋਇ** – ਮਨ ਦੇ ਖੋਟੇ ਜੀਵਾਂ ਨੂੰ ਮਾਰ ਕੇ ਕਢ ਦਿੰਦਾ ਹੈ ਭਾਵ ਆਪਣੇ ਚਰਨਾਂ ਤੋਂ ਵਿਛੋੜ ਦਿੰਦਾ ਹੈ। ਸਚ ਦੇ ਵਪਾਰੀਆਂ ਭਾਵ ਸਚਿਆਰਿਆਂ ਨੂੰ ਆਦਰ ਬਖਸ਼ਦਾ ਹੈ। ਹਰੀ ਦੇ ਧਰਮ ਦਾ ਇਹੀ ਨਿਆਂ ਹੈ।

**ਉਰ ਧਾਰਿ** ur tā̀r
ਕਿਰਿਆ
ਹਿਰਦੇ ਵਿਚ ਧਾਰਨ ਕਰਨਾ, ਦਿਲ ਵਿਚ ਵਸਾਉਣਾ

**ਉਰ ਧਾਰਿ ਬੀਚਾਰਿ ਮੁਰਾਰਿ**
ur tā̀r bīčār murār

ਉਰਧਾਰਿ/ਬੀਚਾਰ/ਮੁਰਾਰ ਰੋਮ ਰੋਮ ਵਿਚ ਰਸ ਜਾਂਦੇ ਹਨ। ਇਸ ਉਰਧਾਰਿ ਕਰਕੇ ਗੁਰਮੁਖ ਪਾਰਸ ਨਾਲ ਕੰਚਨ ਹੋ ਜਾਂਦਾ ਹੈ।

**ਉਰ ਧਾਰਿ ਬੀਚਾਰਿ ਮੁਰਾਰਿ ਰਮੋ ਰਮੁ ਮਨਮੋਹਨ ਨਾਮੁ ਜਪੀਨੇ** ॥ **ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ** ਗੁਰਿ ਪੂਰੈ ਪ੍ਰਗਟ ਕਰਿ ਦੀਨੇ ॥੧॥ **ਰਾਮ ਪਾਰਸ ਚੰਦਨ ਹਮ ਕਾਸਟ ਲੋਸਟ** ॥ ਹਰਿ ਸੰਗਿ ਹਰੀ ਸਤਸੰਗੁ ਭਏ ਹਰਿ **ਕੰਚਨੁ ਚੰਦਨੁ ਕੀਨੇ** ॥੧॥ ਰਹਾਉ ॥ **ਨਵ ਛਿਅ ਖਟੁ ਬੋਲਹਿ ਮੁਖ ਆਗਰ** ਮੇਰਾ ਹਰਿ ਪ੍ਰਭੁ ਇਵ ਨ ਪਤੀਨੇ ॥ ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਇਉ ਹਰਿ ਪ੍ਰਭੁ ਮੇਰਾ ਭੀਨੇ ॥੨॥੧॥੭॥

ਅ.ਗ.ਮ.੪, ੬੬੮

**ਉਰਧਾਰਿ** urdā̀r

**ਬੀਚਾਰਿ ਮੁਰਾਰਿ** bīčār murār

**ਰਮੋ ਰਮੁ** ramo ram

**ਮਨਮੋਹਨ ਨਾਮੁ ਜਪੀਨੇ**
manmohan nām japīne

**ਅਦ੍ਰਿਸਟੁ ਅਗੋਚਰੁ** adrisṭ agočar

**ਅਪਰੰਪਰ ਸੁਆਮੀ** aprãpar suāmī

**ਰਾਮ ਪਾਰਸ** rām pāras

**ਚੰਦਨ ਹਮ ਕਾਸਟ ਲੋਸਟ**
čãdan ham kāsṭ losṭ

**ਕੰਚਨੁ ਚੰਦਨੁ ਕੀਨੇ** kãčan čãdan kīne

**ਨਵ ਛਿਅ ਖਟੁ** nav čhe khaṭ

**ਬੋਲਹਿ ਮੁਖ ਆਗਰ** bolɛ mukh āgar

**ਉਰ ਧਾਰਿ** – ਹਿਰਦੇ ਵਿਚ ਧਾਰਨ ਕਰਨਾ, ਦਿਲ ਵਿਚ ਵਸਾਉਣਾ।

**ਬੀਚਾਰਿ ਮੁਰਾਰਿ** – ਹੇ ਜੀਵ ! ਹਿਰਦੇ ਵਿਚ ਧਾਰ ਕੇ ਵਿਚਾਰ ਪੂਰਵਕ ਮੁਰਾਰੀ ਰਾਮ ਨੂੰ ਸਿਮਰੋ।

**ਰਮੋ ਰਮੁ ਮਨਮੋਹਨ ਨਾਮੁ ਜਪੀਨੇ** – ਹਿਰਦੇ ਵਿਚ ਵਸਾ ਕੇ, ਵਿਚਾਰ ਕੇ ਪਰਮਾਤਮਾ/ਮੁਰਾਰੀ/ ਰਾਮ ਨੂੰ ਜਪੋ, ਮਨ ਨੂੰ ਮੋਹਣ ਵਾਲੇ ਹਰੀ ਦਾ ਨਾਮ ਜਪੋ।

**ਅਦ੍ਰਿਸਟੁ ਅਗੋਚਰੁ** – ਪਰਮਾਤਮਾ ਨਾ ਦਿਸਣ ਵਾਲਾ ਹੈ ਜੋ ਮਨ ਬਾਣੀ ਤੋਂ ਪਰੇ ਹੈ। ਨਾ ਸਮਝਿਆ ਜਾਂਦਾ ਹੈ, ਨਾ ਕਹਿਆ ਜਾਂਦਾ ਹੈ।

**ਅਪਰੰਪਰ ਸੁਆਮੀ** – ਜੋ ਬੇਅੰਤ ਹੈ ਐਸੇ ਹਰੀ ਨੂੰ ਪੂਰੇ ਗੁਰੂ ਨੇ ਜਾਹਰ ਕਰ ਦਿੱਤਾ ਹੈ।

**ਰਾਮ ਪਾਰਸ** – ਹਰੀ ਪਾਰਸ ਹੈ ਜੋ ਛੂਹ ਕੇ ਸੋਨਾ ਬਣਾ ਦਿੰਦਾ ਹੈ।

**ਚੰਦਨ ਹਮ ਕਾਸਟ ਲੋਸਟ** – ਅਸੀਂ ਲੋਸਟ (ਲੋਹਾ) ਹਾਂ। ਹਰੀ ਚੰਦਨ ਹੈ। ਅਸੀਂ ਕਾਠ ਹਾਂ।

**ਕੰਚਨੁ ਚੰਦਨੁ ਕੀਨੇ** – ਜਦੋਂ ਹਰੀ ਦੀ ਸੰਗਤ ਵਿਚ ਸਤ-ਸੰਗ ਹੋਇਆ ਤਾਂ ਹਰੀ ਨੇ ਸਾਨੂੰ ਸੋਨਾ ਅਤੇ ਚੰਦਨ ਬਣਾ ਦਿੱਤਾ।

**ਨਵ ਛਿਅ ਖਟੁ** – ਨੌਂ ਵਿਆਕਰਣ, ਛੇ ਸ਼ਾਸਤਰ।

**ਬੋਲਹਿ ਮੁਖ ਆਗਰ** – ਭਾਵੇਂ ਕੋਈ ਨੌਂ ਵਿਆਕਰਣ, ਛੇ ਸ਼ਾਸਤਰ ਮੂੰਹ ਜ਼ਬਾਨੀ ਪਿਆ ਬੋਲੇ ਪਰ ਮੇਰਾ ਹਰੀ ਸੁਆਮੀ ਇਸ ਤਰ੍ਹਾਂ ਪ੍ਰਸੰਨ ਨਹੀਂ ਹੁੰਦਾ। ਪਰਮਾਤਮਾ ਨੂੰ ਸਦਾ ਆਪਣੇ ਹਿਰਦੇ ਵਿਚ ਵਸਾਈ ਰਖੋ, ਸਿਰਫ ਇਸ ਤਰ੍ਹਾਂ ਪਰਮਾਤਮਾ ਖੁਸ਼ ਹੁੰਦਾ ਹੈ।

### ਸਦਾ ਅਨੰਦਿ ਗਾਵਹਿ ਗੁਣ ਸਾਚੇ ਅਰਧਿ ਉਰਧਿ ਉਰਿ ਧਾਰਿ

sadā anãd gāwɛ́ guṇ sāče árd úrd ur tār̀

ਸੱਚੇ ਦੇ ਗੁਣ ਗਾਉਣ ਵਿਚ ਅਰਧਿ ਉਰਧਿ ਉਰਿਧਾਰਿ ਹੈ। ਇਹ ਦੈਵੀ ਮੇਲ ਕਰਤਾਰ ਦੇ ਹਥ ਹੈ। ਬਿਨ ਕਰਮਾਂ ਦੇ ਕੁਝ ਨਹੀਂ ਮਿਲਦਾ। ਗੁਰ ਸ਼ਬਦਿ ਦਾ ਹਿਰਦੇ ਵਿਚ ਉਰਿਧਾਰਿ ਕਰਤਾ ਦੀ ਨਦਰ ਉੱਤੇ ਨਿਰਭਰ ਹੈ।

ਗੁਰਮੁਖਿ ਪ੍ਰਭੁ ਸੇਵਹਿ ਸਦ ਸਾਚਾ ਅਨਦਿਨੁ **ਸਹਜਿ** ਪਿਆਰਿ ॥ **ਸਦਾ ਅਨੰਦਿ** **ਗਾਵਹਿ ਗੁਣ ਸਾਚੇ ਅਰਧਿ ਉਰਧਿ ਉਰਿ ਧਾਰਿ** ॥ ਅੰਤਰਿ ਪ੍ਰੀਤਮੁ ਵਸਿਆ ਧੁਰਿ ਕਰਮੁ ਲਿਖਿਆ **ਕਰਤਾਰਿ** ॥ ਨਾਨਕ ਆਪਿ ਮਿਲਾਇਅਨੁ ਆਪੇ ਕਿਰਪਾ ਧਾਰਿ ॥੧॥ ਮਃ ੩ ॥ ਕਹਿਐ ਕਥਿਐ ਨ ਪਾਈਐ ਅਨਦਿਨੁ ਰਹੈ ਸਦਾ ਗੁਣ ਗਾਇ ॥ ਵਿਣੁ **ਕਰਮੈ** ਕਿਨੈ ਨ ਪਾਇਓ ਭਉਕਿ ਮੁਏ **ਬਿਲਲਾਇ** ॥ ਗੁਰ ਕੈ **ਸਬਦਿ** ਮਨੁ ਤਨੁ ਭਿਜੈ ਆਪਿ ਵਸੈ ਮਨਿ ਆਇ ॥ ਨਾਨਕ **ਨਦਰੀ** ਪਾਈਐ ਆਪੇ ਲਏ ਮਿਲਾਇ ॥੨॥ ਪਉੜੀ ॥ ਆਪੇ **ਵੇਦ ਪੁਰਾਣ** ਸਭਿ **ਸਾਸਤ** ਆਪਿ ਕਥੈ ਆਪਿ ਭੀਜੈ ॥ ਆਪੇ ਹੀ ਬਹਿ **ਪੂਜੇ** ਕਰਤਾ ਆਪਿ **ਪਰਪੰਚੁ** ਕਰੀਜੈ ॥ ਆਪਿ ਪਰਵਿਰਤਿ ਆਪਿ **ਨਿਰਵਿਰਤੀ** ਆਪੇ ਅਕਥੁ ਕਥੀਜੈ ॥ ਆਪੇ ਪੁੰਨੁ ਸਭੁ ਆਪਿ ਕਰਾਏ ਆਪਿ **ਅਲਿਪਤੁ** ਵਰਤੀਜੈ ॥ ਆਪੇ ਸੁਖੁ ਦੁਖੁ ਦੇਵੈ ਕਰਤਾ ਆਪੇ **ਬਖਸ** ਕਰੀਜੈ ॥੮॥

ਅ.ਗ.ਮ.੪, ੫੫੧

ਉਰਿਧਾਰਿ urdā̀r

ਸਹਜਿ sɛ́j

ਅਨੰਦਿ anãd

ਕਰਤਾਰਿ kartār

ਕਰਮੈ karmɛ

ਬਿਲਲਾਇ bil'lāe

ਸਬਦਿ sabad

ਨਦਰੀ nadrī

ਵੇਦ ved

ਪੁਰਾਣ purāṇ

ਸਾਸਤ sāst

ਪੂਜੇ pūje

ਪਰਪੰਚੁ parpãč

ਨਿਰਵਿਰਤੀ nirwirtī

ਅਲਿਪਤੁ alipt

ਬਖਸ bakhs

**ਉਰਿ ਧਾਰਿ** – ਹਿਰਦੇ ਵਿਚ ਧਾਰਨ ਕਰਨਾ, ਦਿਲ ਵਿਚ ਵਸਾਉਣਾ।

**ਸਹਜਿ** – ਗੁਰਮੁਖ ਅਡੋਲ ਅਵਸਥਾ ਵਿਚ ਲਿਵ ਜੋੜ ਕੇ ਇਕਾਗਰ ਚਿਤ ਰਹਿ ਕੇ ਸਦਾ ਪ੍ਰਭੂ ਨੂੰ ਸਿਮਰਦੇ ਹਨ।

**ਅਨੰਦਿ** – ਗੁਰਮੁਖ ਹੇਠਾਂ ਉੱਤੇ, ਲੋਕ ਪਰਲੋਕ ਵਿਚ ਸਭ ਥਾਈਂ ਵਿਆਪਕ ਹਰੀ ਨੂੰ ਹਿਰਦੇ ਵਿਚ ਧਾਰ ਕੇ ਸਦਾ ਆਨੰਦ ਨਾਲ ਸੱਚੇ ਵਾਹਿਗੁਰੂ ਦੇ ਗੁਣ ਗਾਉਂਦੇ ਹਨ।

**ਕਰਤਾਰਿ** - ਪ੍ਰਭੂ, ਕਰਤਾ ਪੁਰਖ। ਪਰਮਾਤਮਾ ਨੇ ਧੁਰ ਹਜ਼ੂਰੋਂ ਜਿਨ੍ਹਾਂ ਦੇ ਭਾਗਾਂ ਵਿਚ ਇਹ ਬਖਸ਼ਿਸ਼ ਲਿਖੀ ਸੀ ਉਹਨਾਂ ਦੇ ਅੰਦਰ ਪਿਆਰਾ ਹਰੀ ਆਣ ਵੱਸਿਆ ਹੈ।

**ਕਰਮੈ** - ਬਖਸ਼ਿਸ਼ ਤੋਂ ਬਿਨਾਂ ਕਿਸੇ ਨੂੰ ਪ੍ਰਭੂ ਨਹੀਂ ਮਿਲਦਾ।

**ਬਿਲਲਾਇ** - ਭਾਵੇਂ ਕੋਈ ਬੋਲ ਬੋਲ ਕੇ ਅਤੇ ਰੋ ਕੁਰਲਾ ਕੇ ਮਰ ਜਾਵੇ।

**ਸਬਦਿ** - ਸਤਿਗੁਰੂ ਦੇ ਸ਼ਬਦ ਨਾਲ, ਗੁਰ ਉਪਦੇਸ਼ ਨਾਲ ਹੀ ਮਨ ਅਤੇ ਤਨ ਭਿੱਜਦਾ ਹੈ ਅਤੇ ਪ੍ਰਭੂ ਹਿਰਦੇ ਵਿਚ ਵਸਦਾ ਹੈ। ਹਰੀ ਆਪ ਮੇਲਦਾ ਹੈ। ਆਖਣ ਬੋਲਣ ਨਾਲ ਕੁਝ ਨਹੀਂ ਬਣਦਾ। ਬਖਸ਼ਿਸ਼ ਹੋਵੇ ਤਾਂ ਗੁਰਬਾਣੀ ਦਾ ਪਿਆਰ ਪੈ ਕੇ ਹਰੀ ਨਾਲ ਮੇਲ ਹੁੰਦਾ ਹੈ।

**ਨਦਰੀ** - ਪ੍ਰਭੂ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਹੀ ਸਭ ਨੂੰ ਮਿਲਦਾ ਹੈ। ਉਹ ਆਪ ਹੀ ਜੀਵਾਂ ਨੂੰ ਆਪਣੇ ਨਾਲ ਮਿਲਾਉਂਦਾ ਹੈ।

**ਵੇਦ** - ਹਿੰਦੂ ਮਤ ਦੇ ਪੁਰਾਤਨ ਧਾਰਮਿਕ ਗ੍ਰੰਥ ਜਿਨ੍ਹਾਂ ਦੀ ਗਿਣਤੀ ਚਾਰ ਹੈ- ਰਿਗ ਵੇਦ, ਸਾਮ ਵੇਦ, ਯਜੁਰ ਵੇਦ ਅਤੇ ਅਥਰਵ ਵੇਦ।

**ਪੁਰਾਣ** - ਇਹ ਗ੍ਰੰਥ ਸੰਸਕ੍ਰਿਤ ਵਿਚ ਲਿਖੇ ਹੋਏ ਹਨ ਤੇ ਇਹਨਾਂ ਦੀ ਗਿਣਤੀ ਅਠਾਰਾਂ ਹੈ- ਬ੍ਰਹਮ, ਪਦਮ, ਵਿਸ਼ਣੂ, ਸ਼ਿਵ, ਭਾਗਵਤ, ਮਾਰਕੰਡੇਯ, ਅਗਨਿ, ਨਾਰਦ, ਬ੍ਰਹਮ ਵੈਵਰਤ, ਲਿੰਗ, ਵਰਾਹ, ਸਕੰਦ, ਵਾਮਨ, ਕੂਰਮ, ਮਤਸਯ, ਗਰੁੜ, ਬ੍ਰਹਮਾਂਡ ਤੇ ਭਵਿਸ਼ਯ।

**ਸਾਸਤ** - ਹਿੰਦੂ ਦਰਸ਼ਨ (ਸ਼ਾਸਤਰ) ਜਿਨ੍ਹਾਂ ਦੀ ਗਿਣਤੀ ਛੇ ਹੈ- ਸਾਂਖਯ, ਯੋਗ, ਨਯਾਯ, ਵੈਸ਼ੇਸ਼ਿਕ, ਮੀਮਾਂਸਾਂ, ਵੇਦਾਂਤ।

**ਪੂਜੇ** - ਵੇਦ, ਪੁਰਾਣ ਤੇ ਸ਼ਾਸਤਰ ਆਪ ਹੀ ਪ੍ਰਭੂ ਰਚਣ ਵਾਲਾ ਹੈ। ਆਪ ਹੀ ਕਥਾ ਕਰਦਾ ਹੈ। ਆਪ ਹੀ ਬਹਿ ਕੇ ਸੁਣਦਾ ਹੈ ਤੇ ਆਪ ਹੀ ਪੂਜਾ ਕਰਦਾ ਹੈ।

**ਪਰਪੰਚੁ** - ਪਰਮਾਤਮਾ ਆਪ ਹੀ ਪੰਜਾਂ ਤੱਤਾਂ ਦਾ ਖਿਲਾਰ, ਜਗਤ ਦਾ ਪਸਾਰਾ ਪਸਾਰਦਾ ਹੈ ਤੇ ਆਪ ਹੀ ਸੰਸਾਰ ਵਿਚ ਖਚਿਤ ਹੋਇਆ ਹੈ।

**ਨਿਰਵਿਰਤੀ** - ਪਰਮਾਤਮਾ ਆਪ ਹੀ ਤਿਆਗੀ ਬਣ ਕੇ ਇਸ ਤੋਂ ਕਿਨਾਰਾ ਕਰੀ ਬੈਠਾ ਹੈ ਤੇ ਆਪ ਹੀ ਕਥਨ ਤੋਂ ਪਰੇ ਆਪਣਾ ਆਪ, ਆਪੇ ਹੀ ਬਿਆਨ ਕਰਦਾ ਹੈ।

**ਅਲਿਪਤੁ** - ਪੁੰਨ ਵੀ ਆਪ ਹੀ ਕਰਾਉਂਦਾ ਹੈ ਤੇ ਫੇਰ ਪਾਪ ਤੋਂ ਅਲੇਪ ਵੀ ਆਪ ਵਰਤਦਾ ਹੈ।

**ਬਖਸ** - ਮਿਹਰ, ਬਖਸ਼ਿਸ਼। ਆਪ ਹੀ ਉਹ ਦੁਖ ਸੁਖ ਦਿੰਦਾ ਹੈ ਤੇ ਆਪ ਹੀ

ਮਿਹਰ ਵੀ ਕਰਦਾ ਹੈ।

**ਉਲਟਾ** ulṭā
ਵਿਸ਼ੇਸ਼ਣ
ਪੁੱਠਾ, ਵਿਪਰੀਤ: ਆਮ ਨਾਲੋਂ ਬਿਲਕੁਲ ਦੂਸਰੇ ਪਾਸੇ

**ਉਲਟੇ ਹੋਰ ਜ਼ਮਾਨੇ ਆਏ**
ulṭe hor zmāne āe

ਬਿਲਕੁਲ ਹੀ ਉਲਟਾ ਭਾਵ ਵਿਰੋਧੀ ਪਖ ਵਾਲਾ ਸਮਾਂ ਆ ਗਿਆ ਹੈ ਕਿ ਕਾਂ ਆਪਣੇ ਤੋਂ ਕਿਤੇ ਤਾਕਤਵਰ ਪੰਛੀ ਨੂੰ ਖਾ ਰਹੇ ਹਨ। ਈਰਾਕੀਆਂ ਭਾਵ ਵਧੀਆ ਨਸਲ ਦੇ ਘੋੜਿਆਂ ਨੂੰ ਚਾਬਕਾਂ ਪੈ ਰਹੀਆਂ ਹਨ ਅਤੇ ਖਾਣ ਨੂੰ ਮਾੜੀ ਖੁਰਾਕ ਮਿਲ ਰਹੀ ਹੈ ਪਰ ਇਹ ਖੁਦਾ ਦਾ ਹੁਕਮ ਹੈ ਇਸ ਨੂੰ ਕੌਣ ਰੋਕ ਸਕਦਾ ਹੈ।

ਉਲਟੇ ਹੋਰ ਜ਼ਮਾਨੇ ਆਏ
**ਕਾਂ ਲਗੜ ਨੂੰ ਮਾਰਨ ਲੱਗੇ,**
**ਚਿੜੀਆਂ ਜੁੱਰੇ ਖਾਏ**,
ਉਲਟੇ ਹੋਰ **ਜ਼ਮਾਨੇ ਆਏ**।
**ਇਰਾਕੀਆਂ ਨੂੰ ਪਈ,**
**ਚਾਬਕ ਪਉਂਦੀ ਖੋਦ ਪਵਾਏ,**
ਉਲਟੇ ਹੋਰ ਜ਼ਮਾਨੇ ਆਏ।
ਬੁੱਲ੍ਹਾ **ਹੁਕਮ ਹਜ਼ੂਰੋਂ ਆਇਆ,**
**ਤਿਸ ਨੂੰ ਕੌਣ ਹਟਾਏ**,
ਉਲਟੇ ਹੋਰ ਜ਼ਮਾਨੇ ਆਏ।

ਬੁੱਲ੍ਹੇ ਸ਼ਾਹ, ੩

ਉਲਟਾ ulṭā

**ਉਲਟੇ ਹੋਰ ਜ਼ਮਾਨੇ ਆਏ**
ulṭe hor zmāne āe

**ਕਾਂ ਲਗੜ ਨੂੰ ਮਾਰਨ ਲੱਗੇ**
kā̃ lagaṛ nū̃ māran lagge

**ਚਿੜੀਆਂ ਜੁੱਰੇ ਖਾਏ**
čiṛīā̃ jure khāe

**ਇਰਾਕੀਆਂ ਨੂੰ ਪਈ ਚਾਬਕ**
irākīā̃ nū̃ paī čābak

**ਪਉਂਦੀ ਖੋਦ ਪਵਾਏ** pɔ̃dī khod pwāe

**ਬੁੱਲ੍ਹਾ ਹੁਕਮ ਹਜ਼ੂਰੋਂ ਅਇਆ**
bullā hukam hazūrõ āiā

**ਤਿਸ ਨੂੰ ਕੌਣ ਹਟਾਏ** tis nū kɔṇ haṭāe

**ਉਲਟੀ ਵਾੜ ਖੇਤ ਕਉ ਖਾਈ**
ulṭī wāṛ khet kɔ khāī

ਦੈਵੀ ਸਚ ਦੀ, ਗੁਰ ਸ਼ਬਦ ਦੀ ਅਣਹੋਂਦ ਵਿਚ ਸੰਸਾਰ ਵਿਚ ਉਲਟੀ ਵਾੜ ਖੇਤ ਨੂੰ ਖਾਣ ਲਗਦੀ ਹੈ। ਰਾਜੇ ਪਾਪ ਕਮਾਉਂਦੇ ਹਨ, ਪਰਜਾ ਗਿਆਨਹੀਣ ਅੰਨ੍ਹੀ ਹੋ ਜਾਂਦੀ ਹੈ। ਚੇਲੇ ਸਾਜ ਵਜਾਉਂਦੇ ਹਨ ਅਤੇ ਗੁਰੂ ਭਿਖਿਆ ਲੈ ਕੇ ਨੱਚਦੇ ਹਨ। ਕਾਜ਼ੀ ਰਿਸ਼ਵਤਾਂ ਲੈਂਦੇ ਹਨ। ਇਸਤਰੀ ਪੁਰਖ ਸੰਸਾਰ ਦੀ ਹਵਸ ਵਿਚ ਸੜ ਜਾਂਦੇ ਹਨ।

**ਕਲ ਆਈ ਕੁੱਤੇ ਮੁਹੀ** ਖਾਜ ਹੋਆ **ਮੁਰਦਾਰ ਗੁਸਾਈ॥ ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ॥ ਪਰਜਾ ਅੰਧੀ** ਗਿਆਨ ਬਿਨ **ਕੂੜ ਕੁਸਤ ਮੁਖਹੁ**

**ਅਲਾਈ॥ ਚੇਲੇ ਸਾਜ ਵਜਾਇੰਦੇ ਨੱਚਣ ਗੁਰੂ** ਬਹੁਤ ਬਿਧ ਭਾਈ॥ ਸੇਵਕ ਬੈਠਨ ਘਰਾਂ ਵਿਚ ਗੁਰ ਉਠ ਘਰੀਂ ਤਿਨਾੜੇ ਜਾਈ॥ **ਕਾਜ਼ੀ ਹੋਏ ਰਿਸ਼ਵਤੀ ਵੱਢੀ ਲੈਕੇ ਹੱਕ ਗਵਾਈ**॥ ਇਸਤ੍ਰੀ ਪੁਰਖਾ ਦਾਮ ਹਿਤ ਭਾਵੇਂ ਆਇ ਕਿਥਾਊਂ ਜਾਈ॥ ਵਰਤਿਆ ਪਾਪ ਸਭਸ ਜਗ ਮਾਂਹੀ ॥੩੦॥

ਵਾਰਾਂ ਭਾਈ ਗੁਰਦਾਸ, ੧

ਉਲਟੀ ultī

ਕਲ ਆਈ kal āī

ਕੁੱਤੇ ਮੁਹੀ kutte muhī

ਮੁਰਦਾਰ ਗੁਸਾਈ murdār gusāī

ਰਾਜੇ ਪਾਪ ਕਮਾਂਵਦੇ
rāje pāp kmā̃wde

ਪਰਜਾ ਅੰਧੀ parjā ā̃dī

ਕੂੜ ਕੁਸਤ ਮੁਖਹੁ ਅਲਾਈ
kuṛ ku'sat mukhó alāī

ਚੇਲੇ ਸਾਜ ਵਜਾਇੰਦੇ
čele sāj wajāī̃de

ਨੱਚਣ ਗੁਰੂ naččaṇ gurū

ਕਾਜ਼ੀ ਹੋਏ ਰਿਸ਼ਵਤੀ kāzī hoe riswatī

ਵੱਢੀ ਲੈ ਕੇ ਹੱਕ ਗਵਾਈ
wáḍḍhī lɛ ke hak gwāī

**ਉਲਟੀ** – ਆਪਣੇ ਪ੍ਰਵਾਹ ਤੋਂ ਬਦਲ ਕੇ, ਪੁੱਠੀ।

**ਕਲ ਆਈ ਕੁੱਤੇ ਮੁਹੀ** – ਕਲਯੁਗ ਆਇਆ ਅਤੇ ਕਲਯੁਗ ਦੀ ਲੁਕਾਈ ਹਰ ਪਾਸੇ ਮੂੰਹ ਮਾਰਨ ਵਾਲੀ ਹੋ ਗਈ ਹੈ।

**ਮੁਰਦਾਰ ਗੁਸਾਈ** – ਲੋਕਾਂ ਦਾ ਖਾਣ-ਪੀਣ ਧੋਖੇ ਅਤੇ ਖੋਹ ਖਿੰਝ ਦੀ ਕਮਾਈ ਦਾ ਹੋ ਗਿਆ ਹੈ।

**ਰਾਜੇ ਪਾਪ ਕਮਾਂਵਦੇ** – ਰਾਜੇ ਦਾ ਕੰਮ ਪਰਜਾ ਦੀ ਰਾਖੀ ਕਰਨਾ ਹੈ ਪਰ ਰਾਜੇ ਹੀ ਅਨਿਆਂ ਕਰ ਰਹੇ ਹਨ।

**ਪਰਜਾ ਅੰਧੀ** – ਪਰਜਾ ਗਿਆਨ ਤੋਂ ਖਾਲੀ ਹੈ।

**ਕੂੜ ਕੁਸਤ ਮੁਖਹੁ ਅਲਾਈ** – ਗਿਆਨ ਤੋਂ ਖਾਲੀ ਹੋਣ ਕਾਰਨ ਪਰਜਾ ਝੂਠ ਅਤੇ ਅਸਤਿ ਬੋਲੀ ਜਾ ਰਹੀ ਹੈ।

**ਚੇਲੇ ਸਾਜ ਵਜਾਇੰਦੇ** – ਚੇਲੇ ਸਾਜ ਵਜਾ ਰਹੇ ਹਨ।

**ਨੱਚਣ ਗੁਰੂ** – ਗੁਰੂ ਮਾਇਆ ਪ੍ਰਾਪਤ ਕਰਨ ਲਈ ਤਰ੍ਹਾਂ ਤਰ੍ਹਾਂ ਦੇ ਨਾਚ ਨੱਚੀ ਜਾ ਰਹੇ ਹਨ।

**ਕਾਜ਼ੀ ਹੋਏ ਰਿਸ਼ਵਤੀ ਵੱਢੀ ਲੈ ਕੇ ਹੱਕ ਗਵਾਈ** – ਸਮਾਜ ਦਾ ਇੰਨੀ ਬੁਰੀ ਤਰ੍ਹਾਂ ਨਿਘਾਰ ਹੋ ਚੁੱਕਾ ਹੈ ਕਿ ਨਿਆਂਕਾਰ ਹੀ ਵੱਢੀਆਂ ਲੈ ਕੇ ਹਕ (ਸਚ) ਨੂੰ ਖਤਮ

ਕਰ ਰਹੇ ਹਨ।

**ਪ੍ਰੇਮ ਨਗਰ ਦੇ ਉਲਟੇ ਚਾਲੇ**
prem nagar de ulṭe čāle

ਪ੍ਰੇਮ ਨਗਰ ਦੇ ਪੁੱਠੇ ਭਾਵ ਉਲਟੇ ਚਲਣ ਹਨ,ਜੋ ਨੈਣ ਖੂਨੀ ਹਨ ਜਾਂ ਕਾਤਲ ਹਨ ਉਹ ਖੁਸ਼ਹਾਲ ਹਨ, ਵਧੀਆ ਹਾਲਤ ਵਿਚ ਹਨ। ਇਹਨਾਂ ਕਾਤਲਾਂ ਦੇ ਜਾਲ ਵਿਚ ਪ੍ਰੇਮੀ ਆਪ ਹੀ ਫਸ ਜਾਂਦੇ ਹਨ ਅਤੇ ਆਪਣੇ ਆਪ ਨੂੰ ਕੋਹੇ ਜਾਣ ਲਈ ਪੇਸ਼ ਕਰਦੇ ਹਨ। ਇਸ ਦੇ ਬਾਵਜੂਦ ਵੀ ਹੇ ਸੱਜਣ ਤੂੰ ਦੇਰ ਕਿਉਂ ਕਰ ਰਿਹਾ ਹੈਂ।

**ਪ੍ਰੇਮ ਨਗਰ ਦੇ ਉਲਟੇ ਚਾਲੇ,**
**ਖੂਨੀ ਨੈਣ ਹੋਏ ਖੁਸ਼ਹਾਲੇ।**
**ਆਪੇ ਆਪ ਫਸੇ ਵਿਚ ਜਾਲੇ,**
ਫਸ ਫਸ ਆਪ ਕੁਹਾਇਓ ਰੇ।
**ਅਬ ਕਿਉਂ ਸਾਜਨ ਚਿਰ ਲਾਇਓ ਰੇ।**
ਪ੍ਰੇਮ ਨਗਰ ਦੇ ਉਲਟੇ ਚਾਲੇ

ਬੁੱਲ੍ਹੇ ਸ਼ਾਹ, ੫

ਉਲਟੇ ਚਾਲੇ ulṭe čāle

ਪ੍ਰੇਮ ਨਗਰ ਦੇ ਉਲਟੇ ਚਾਲੇ
prem nagar de ulṭe čāle

ਖੂਨੀ ਨੈਣ ਹੋਏ ਖੁਸ਼ਹਾਲੇ
khūnī nɛṇ hoe khušhāle

ਆਪੇ ਆਪ ਫਸੇ ਵਿਚ ਜਾਲੇ
āpe āp phase wič jāle

ਅਬ ਕਿਉਂ ਸਾਜਨ ab kiõ sājan

ਚਿਰ ਲਾਇਓ ਰੇ čir lāio re

**ਉਲਟੇ ਜੁਗ ਕਿਆ ਹੋਇ ਵਰਤਾਰਾ**
ulṭe yug kiā hoe wartārā

ਯੁਗਗਰਦੀ ਨਾਲ ਉਲਟੇ ਯੁਗ ਦੀ ਰੀਤ ਤੁਰ ਪੈਂਦੀ ਹੈ। ਸੰਸਾਰ ਵਿਚ ਪਾਪ ਭ੍ਰਸ਼ਟਾਚਾਰ ਦਾ ਵਰਤਾਰਾ ਹੁੰਦਾ ਹੈ। ਥਾਂ ਥਾਂ ਉੱਤੇ ਅੰਗਿਆਰ ਮਨੁਖਤਾ ਨੂੰ ਸਾੜ ਦਿੰਦੇ ਹਨ। ਵੇਦ, ਗ੍ਰੰਥ ਭੁਲ ਜਾਂਦੇ ਹਨ। ਸਤਿਗੁਰੂ ਤੋਂ ਬਿਨਾਂ ਇਸ ਜਗਤ ਦਾ ਨਿਸਤਾਰਾ ਨਹੀਂ ਹੋ ਸਕਦਾ।

ਜੁਗਗਰਦੀ ਜਬ ਹੋਵਹੇ **ਉਲਟੇ ਜੁਗ ਕਿਆ ਹੋਇ ਵਰਤਾਰਾ**॥ ਉਠੇ ਗਿਲਾਨ ਜਗਤ ਵਿਚ ਵਰਤੈ **ਪਾਪ ਭ੍ਰਸ਼ਟ ਸੰਸਾਰਾ**॥ **ਵਰਨਾ ਵਰਨ ਨ ਭਾਵਨੀ** ਖਹਿ ਖਹਿ ਜਲਨ ਬਾਂਸ **ਅੰਗਯਾਰਾ**॥ **ਨਿੰਦਾ** ਚਾਲੈ ਵੇਦ ਕੀ ਸਮਝਨ ਨਹਿ **ਅਗਿਆਨ** ਗੁਬਾਰਾ॥ ਬੇਦ ਗ੍ਰੰਥ ਗੁਰ ਹੱਟ ਹੈ ਜਿਸ ਲਗ ਭਵਜਲ ਪਾਰ ਉਤਾਰਾ॥ **ਸਤਿਗੁਰ ਬਾਝ ਨ ਬੁਝੀਐ** ਜਿਚੱਰ ਧਰੇ ਨ ਗੁਰ ਅਵਤਾਰਾ॥ ਗੁਰ ਪਰਮੇਸ਼ਰ ਇਕ ਹੈ ਸੱਚਾ ਸ਼ਾਹ ਜਗਤ ਵਣਜਾਰਾ॥ ਚੜੇ ਸੂਰ ਮਿਟ ਜਾਇ ਅੰਧਾਰਾ ॥੧੭॥

ਵਾਰਾਂ ਭਾਈ ਗੁਰਦਾਸ, ੧

ਉਲਟੇ ulṭe

ਪਾਪ ਭ੍ਰਸ਼ਟ ਸੰਸਾਰਾ pāp pràṣt sãsārā

ਵਰਨਾ ਵਰਨ ਨ ਭਾਵਨੀ
warnā warn na pàwnī

**ਅੰਗਯਾਰਾ** ãgiārā

ਨਿੰਦਾ nĩdā

**ਅਗਿਆਨ** agiān

ਸਤਿਗੁਰ ਬਾਝ ਨ ਬੁਝੀਐ
satgur bā́j na bújīɛ

**ਉਲਟੇ** – ਬਦਲਣਾ, ਵਿਪਰੀਤ।

**ਪਾਪ ਭ੍ਰਸ਼ਟ ਸੰਸਾਰਾ** – ਜਦੋਂ ਜੁਗ ਬਦਲੀ ਦਾ ਵੇਲਾ ਆਉਂਦਾ ਹੈ ਤਾਂ ਜਗਤ ਵਿਚ ਵੈਰ ਵਿਰੋਧ ਉਠ ਖਲੋਂਦਾ ਹੈ ਅਤੇ ਧਰਮ ਅਤੇ ਸਚ ਦੇ ਉਲਟ ਪਾਪ ਹੀ ਪਾਪ ਫ਼ੈਲਦਾ ਹੈ, ਜਿਸ ਨਾਲ ਸੰਸਾਰ ਭ੍ਰਸ਼ਟ ਹੋ ਜਾਂਦਾ ਹੈ।

**ਵਰਨਾ ਵਰਨ ਨ ਭਾਵਨੀ** – ਇਕ ਵਰਨ ਨੂੰ ਦੂਜਾ ਵਰਨ ਚੰਗਾ ਨਹੀਂ ਲਗਦਾ।

**ਅੰਗਯਾਰਾ** – ਅੰਗਿਆਰਾ, ਅਗ ਦਾ ਭਖਦਾ ਕੋਲਾ।

**ਨਿੰਦਾ** – ਅਗਿਆਨਤਾ ਦੇ ਘੁਪ ਹਨੇਰੇ ਕਾਰਨ ਕਿਸੇ ਨੂੰ ਕੁਝ ਨਹੀਂ ਸੁਝਦਾ। ਇਸੇ ਲਈ ਪਰਮਾਤਮਾ ਦੇ ਸੱਚੇ ਗਿਆਨ ਦੀ ਲੋਕ ਨਿੰਦਾ ਕਰਦੇ ਹਨ।

**ਅਗਿਆਨ** – ਨਾ ਜਾਨਣਾ, ਅਵਿੱਦਿਆ, ਜਿਸ ਨੂੰ ਜਾਨਣਾ ਹੈ, ਉਸ ਨੂੰ ਢਕ ਲੈਣ ਵਾਲੀ ਅੰਧਕਾਰ ਰੂਪ ਵਸਤੂ।

**ਸਤਿਗੁਰ ਬਾਝ ਨ ਬੁਝੀਐ** – ਸੱਚੇ ਗੁਰੂ ਤੋਂ ਬਿਨਾਂ ਕੁਝ ਵੀ ਸਮਝ ਨਹੀਂ ਪੈਂਦੀ, ਜਿਵੇਂ ਸੂਰਜ ਦੇ ਚੜ੍ਹਨ ਨਾਲ ਹਨ੍ਹੇਰਾ ਦੂਰ ਹੋ ਜਾਂਦਾ ਹੈ, ਉਵੇਂ ਗੁਰੂ ਦੇ ਮਿਲਿਆਂ ਅਗਿਆਨ ਦਾ ਹਨ੍ਹੇਰਾ ਨਾਸ ਹੋ ਜਾਂਦਾ ਹੈ।

## ਉਲੱਥ u'lath

ਵਿਸ਼ੇਸ਼ਣ

ਜਿਸ ਨੂੰ ਲੱਥੀ ਚੜ੍ਹੀ ਦੀ ਨਾ ਹੋਵੇ, ਨਿਲੱਜ, ਬੇਸਮਝ

**ਦੇਖਿਆ ਬੜਾ ਉਲੱਥ** dekhiā baṛā u'lath

ਬੇਸਮਝ ਜਾਂ ਸਮਾਜਿਕ ਰਹੁ-ਰੀਤਾਂ ਤੋਂ ਕੋਰੇ ਵਿਅਕਤੀ ਬਾਰੇ ਗੀਤਾਂ ਰਾਂਹੀ ਚੋਭਾਂ ਮਾਰੀਆਂ ਜਾਂਦੀਆਂ ਹਨ ਕਿ ਕਿਸ ਤਰ੍ਹਾਂ ਕੋਈ ਵਿਅਕਤੀ ਜੋ ਔਰਤ ਦੀ ਰੁਚੀ ਤੋਂ ਬਿਨਾਂ ਹੀ ਭੈੜੀ ਇੱਛਾ ਨਾਲ ਉਸ ਵਲ ਵਧਦਾ ਹੈ ਜਾਂ ਹਥ ਪਾ ਲੈਂਦਾ ਹੈ। ਅਜਿਹੇ ਬੇਸਮਝ ਮੁੰਡੇ ਨੂੰ ਉਲੱਥ ਕਿਹਾ ਜਾਂਦਾ ਹੈ।

ਨਿੱਕਾ ਜਿਹਾ ਛੋਕਰਾ! **ਦੇਖਿਆ ਬੜਾ ਉਲੱਥ**,
**ਬਿਨ ਬੁਲਾਏ ਨਾਰ ਨੂੰ ਮੂਰਖ ਪਾਉਂਦੇ ਹਥ।**

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੪੨੦

ਉਲੱਥ u'lath

ਦੇਖਿਆ ਬੜਾ ਉਲੱਥ

dekhiā baṛā u'lath

ਬਿਨ ਬੁਲਾਏ ਨਾਰ ਨੂੰ
bin bulāe nār nū̃

ਮੂਰਖ ਪਾਉਂਦੇ ਹਥ
mūrakh pāõde hath

**ਉਲਾਹਨੋ** uláno
ਨਾਂਵ ਪੁਲਿੰਗ
ਉਲਾਹਮਾ, ਸ਼ਿਕਾਇਤ, ਗਿਲਾ

**ਉਲਾਹਨੋ ਮੈ ਕਾਹੂ ਨ ਦੀਓ**
uláno mɛ kāhū na dīo

ਕਰਤਾਰ ਨੂੰ ਉਲਾਹਨ/ਉਲਾਹਮਾ ਨਹੀਂ ਦਿੱਤਾ ਜਾਂਦਾ। ਉਸ ਕਰਕੇ ਸਭ ਕੁਸਲ ਖੇਮ ਹੈ। ਸਾਧ ਸੰਗ ਵਿਚ ਦੈਵੀ ਪਰਗਾਸ ਹੈ। ਹਉਮੈ ਦਾ ਨਿਕਾਸ ਹੁੰਦਾ ਹੈ। ਅੰਮ੍ਰਿਤ ਬਾਣੀ ਨਾਲ ਤ੍ਰਿਪਤ ਹੋ ਜਾਈਦਾ ਹੈ।

**ਉਲਾਹਨੋ ਮੈ ਕਾਹੂ ਨ ਦੀਓ** ॥ **ਮਨ ਮੀਠ** ਤੁਹਾਰੋ ਕੀਓ ॥ ੧ ॥ ਰਹਾਉ ॥ **ਆਗਿਆ** ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ ॥ ਈਹਾਂ ਊਹਾ ਹਰਿ ਤੁਮ ਹੀ ਤੁਮ ਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ ॥ ੧ ॥ ਜਬ ਤੇ ਜਾਨਿ ਪਾਈ ਏਹ ਬਾਤਾ ਤਬ **ਕੁਸਲ ਖੇਮ** ਸਭ ਥੀਓ ॥ **ਸਾਧਸੰਗਿ** ਨਾਨਕ ਪਰਗਾਸਿਓ **ਆਨ ਨਾਹੀ ਰੇ ਬੀਓ** ॥ ੨ ॥ ੧ ॥ ੨ ॥ ਨਟ ਮਹਲਾ ੫ ॥ ਜਾ ਕਉ ਭਈ ਤੁਮਾਰੀ **ਧੀਰ** ॥ ਜਮ ਕੀ ਤ੍ਰਾਸ ਮਿਟੀ ਸੁਖੁ ਪਾਇਆ **ਨਿਕਸੀ ਹਉਮੈ ਪੀਰ** ॥ ੧ ॥ ਰਹਾਉ ॥ **ਤਪਤਿ ਬੁਝਾਨੀ ਅੰਮ੍ਰਿਤ ਬਾਨੀ** ਤ੍ਰਿਪਤੇ ਜਿਉ ਬਾਰਿਕ ਖੀਰ ॥ ਮਾਤ ਪਿਤਾ ਸਾਜਨ ਸੰਤ ਮੇਰੇ **ਸੰਤ ਸਹਾਈ ਬੀਰ** ॥ ੧ ॥ **ਖੁਲੇ ਭ੍ਰਮ ਭੀਤਿ ਮਿਲੇ** ਗੋਪਾਲਾ ਹੀਰੈ ਬੇਧੇ ਹੀਰ ॥ **ਬਿਸਮ** ਭਏ ਨਾਨਕ ਜਸੁ ਗਾਵਤ ਠਾਕੁਰ **ਗੁਨੀ ਗਹੀਰ** ॥ ੨ ॥ ੨ ॥੩॥

ਅ.ਗ.ਮ.ਪ, ੯੭੮

ਉਲਾਹਨੋ uláno

ਮਨ ਮੀਠ man mīṭh

ਆਗਿਆ āgiā

ਕੁਸਲ ਖੇਮ kusl khem

ਸਾਧਸੰਗਿ sád sãg

ਆਨ ਨਾਹੀ ਰੇ ਬੀਓ ān nāhī re bīo

ਧੀਰ tȉr

ਨਿਕਸੀ ਹਉਮੈ ਪੀਰ niksī hɔmɛ pīr

ਤਪਤਿ ਬੁਝਾਨੀ tapt bujā̀nī

ਅੰਮ੍ਰਿਤ ਬਾਨੀ ãmrit bānī

ਸੰਤ ਸਹਾਈ ਬੀਰ sãt sahāī bīr

ਖੁਲੇ ਭ੍ਰਮ khúlle pràm

ਭੀਤਿ ਮਿਲੇ pi̇t mile

ਬਿਸਮ bism

ਗੁਨੀ ਗਹੀਰ gunī gahīr

**ਉਲਾਹਨੋ** – ਉਲਾਹਮਾ, ਸ਼ਿਕਾਇਤ, ਗਿਲਾ।

**ਮਨ ਮੀਠ** – ਹਰੀ ਦੇ ਭਗਤ ਉੱਤੇ ਕੁਝ ਵੀ ਵਾਪਰ ਜਾਵੇ, ਉਹ ਸ਼ਿਕਾਇਤ ਨਹੀਂ ਕਰਦਾ ਕਿਉਂਕਿ ਪਰਮਾਤਮਾ ਦਾ ਕੀਤਾ ਉਸ ਦੇ ਮਨ ਨੂੰ ਮਿੱਠਾ ਲਗਦਾ ਹੈ।

**ਆਗਿਆ** – ਰਜ਼ਾ, ਮਰਜ਼ੀ। ਪਰਮਾਤਮਾ ਦੀ ਰਜ਼ਾ ਨੂੰ ਮਿੱਠਾ ਕਰਕੇ ਮੰਨਣ ਨਾਲ ਸੁਖ ਮਿਲਦਾ ਹੈ ਅਤੇ ਇਹ ਰੁਚੀ ਸਤਿਸੰਗ ਤੋਂ ਮਿਲਦੀ ਹੈ।

**ਕੁਸਲ ਖੇਮ** – ਪਰਮਾਤਮਾ ਲੋਕ ਪਰਲੋਕ ਵਿਚ ਸਹਾਈ ਹੁੰਦਾ ਹੈ। ਇਹ ਗਲ ਜਾਣ ਕੇ ਹਰ ਤਰ੍ਹਾਂ ਦਾ ਸੁਖ ਆਨੰਦ ਹੋ ਜਾਂਦਾ ਹੈ।

**ਸਾਧਸੰਗਿ** – ਪਰਮਾਤਮਾ ਸਾਧ ਸੰਗਤ ਦੁਆਰਾ ਪ੍ਰਗਟ ਹੁੰਦਾ ਹੈ।

**ਆਨ ਨਾਹੀ ਰੇ ਬੀਓ** – ਗੁਰੂ ਦੁਆਰਾ ਇਹ ਚਾਨਣ ਹੋ ਜਾਂਦਾ ਹੈ ਕਿ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਦੂਸਰਾ ਕੁਝ ਵੀ ਕਰਨ ਜੋਗਾ ਨਹੀਂ।

**ਧੀਰ** – ਆਸਰਾ, ਹਰੀ ਦਾ ਆਸਰਾ ਲੈਣ ਨਾਲ ਮੌਤ ਦਾ ਡਰ ਦੂਰ ਹੁੰਦਾ ਹੈ।

**ਨਿਕਸੀ ਹਉਮੈ ਪੀਰ** – ਹਉਮੈ ਦੀ ਪੀੜ ਨਿਕਲ ਜਾਂਦੀ ਹੈ, ਜਿਸ ਨਾਲ ਮਨੁਖ ਸੁਖੀ ਹੋ ਜਾਂਦਾ ਹੈ।

**ਤਪਤਿ ਬੁਝਾਨੀ ਅੰਮ੍ਰਿਤ ਬਾਨੀ** – ਸਤਿਗੁਰੂ ਦੀ ਅਮਰ ਜੀਵਨ ਦੇਣ ਵਾਲੀ ਬਾਣੀ ਨੇ ਜਿਸ ਮਨੁਖ ਦੇ ਅੰਦਰੋਂ ਮਾਇਆ ਦੀ ਅਗਨ/ਤਪਸ਼ ਬੁਝਾ ਦਿੱਤੀ ਉਹ ਮਾਇਆ ਵੱਲੋਂ ਇਸ ਤਰ੍ਹਾਂ ਰਜ ਜਾਂਦਾ ਹੈ ਜਿਵੇਂ ਬਾਲਕ ਦੁੱਧ ਪੀ ਕੇ ਰਜ ਜਾਂਦਾ ਹੈ।

**ਸੰਤ ਸਹਾਈ ਬੀਰ** – ਸੰਤ ਜਨ ਹੀ ਸਭ ਦੇ ਵੀਰ/ ਭਰਾ ਮਦਦਗਾਰ ਹਨ।

**ਖੁਲੇ ਭ੍ਰਮ ਭੀਤਿ ਮਿਲੇ** – ਜਿਨ੍ਹਾਂ ਦੇ ਅੰਦਰੋਂ ਮਾਇਆ ਦੇ ਪਿੱਛੇ ਭਟਕਦੇ ਫਿਰਨ ਦੇ ਭਿਤ/ ਕਿਵਾੜ ਖੁਲ੍ਹ ਜਾਂਦੇ ਹਨ ਉਹਨਾਂ ਨੂੰ ਸ੍ਰਿਸ਼ਟੀ ਦਾ ਪਾਲਨਹਾਰ ਪ੍ਰਭੂ ਮਿਲ ਜਾਂਦਾ ਹੈ। ਗੁਰ ਭਰਮ ਦੇ ਪਰਦੇ ਲਾਹ ਕੇ ਸਾਡੇ ਦਿਲ ਨੂੰ ਮਹਿਸੂਸ ਕਰਨ ਵਾਲਾ ਬਣਾ ਦਿੰਦਾ ਹੈ।

**ਬਿਸਮ** – ਹੈਰਾਨਗੀ ਵਾਲਾ, ਖੁਸ਼ੀ ਵਾਲਾ, ਅਤੀ ਆਨੰਦ।

**ਗੁਨੀ ਗਹੀਰ** – ਗੁਣਾਂ ਦੇ ਖਜ਼ਾਨੇ ਪ੍ਰਭੂ ਦਾ ਹਰੀ ਜਸ ਗਾ ਕੇ ਉਸ ਦੇ ਮਿਲਾਪ ਨੂੰ ਹੈਰਾਨਗੀ ਵਾਲੇ ਸੁਆਦ ਨਾਲ ਮਾਨਣਾ ਚਾਹੀਦਾ ਹੈ।

**ਉਲਾਂਘਾਂ ਭਰਨੀਆਂ** ulā̆gā̃ pàrnīā̃
ਕਿਰਿਆ
ਕਦਮ ਪੁੱਟਣਾ, ਤੁਰਨਾ

**ਲੰਮੀਆਂ ਉਲਾਂਘਾਂ ਭਰਨੀਆਂ**
lãmīā̃ ulā̃gā̃ pàrnīā̃

ਵਿਆਹ ਸਮੇਂ ਲਾਵਾਂ ਲੈਣ ਵੇਲੇ ਲਾੜ੍ਹਾ ਆਪਣੀ ਵਹੁਟੀ ਦੇ ਅੱਗੇ ਹੌਲੀ ਹੌਲੀ ਤੁਰਦਾ ਹੈ, ਇਸ ਉੱਤੇ ਵਿਆਂਦੜ ਨੂੰ ਸਾਥੀ ਮਖੌਲ ਨਾਲ ਟਕੋਰਾਂ ਮਾਰਦੇ ਹਨ ਕਿ ਵਿਆਹ ਪਿੱਛੋਂ ਹਲ਼ ਪਿੱਛੇ ਲੰਮੀਆਂ ਲੰਮੀਆਂ ਉਲਾਂਘਾਂ ਭਰਨੀਆਂ ਪੈਣਗੀਆਂ। ਤੂੰ ਹੁਣ ਮਚਕ ਮਚਕ ਕੇ ਮੋਢਿਆਂ ਉੱਤੇ ਕਬੀਲਦਾਰੀ ਦਾ ਟੋਕਰਾ ਚੁੱਕਣ ਕਰਕੇ ਹੌਲੀ ਹੌਲੀ ਤੁਰ ਰਿਹਾ ਹੈਂ। ਵਿਆਹ ਤੋਂ ਬਾਅਦ ਹਲ਼ਾਂ ਪਿੱਛੇ ਤੁਰ ਤੁਰ ਕੇ ਜੁੱਤੀ ਦੀਆਂ ਅੱਡੀਆਂ ਫਿੱਡੀਆਂ ਹੋ ਜਾਣਗੀਆਂ।

'ਦੇਖੋ ਓਏ ਘੁੰਨਾਂ ਕਿਵੇਂ **ਬਹੂ ਦੇ ਮੂਹਰੇ ਲਗ ਕੇ ਮੜਕ ਨਾਲ ਤੁਰਦੈ,** ਏਹ ਭੁਲ ਗਿਐ ਵਈ ਕਲ੍ਹ ਨੂੰ **ਹਲ਼ ਮਗਰ ਫੇਰ ਲੰਮੀਆਂ ਉਲਾਂਘਾਂ ਭਰਨੀਆਂ ਪੈਣੀਆਂ** ਨੇ। ਓਏ! ਪਰ ਅਜ ਕਮਚਾਲਾ ਨਾ ਹੋ ਜਾਵੀਂ। **ਰੁਹਾਲ ਚਾਲ ਚਲਨ ਲਈ ਧੀਮਾ ਟੁਰਨਾ ਸਿੱਖ ਲੈ।**
ਇਹ ਹੁਣ ਐਵੇਂ ਨੀ **ਮਚਕ ਮਚਕ ਤੁਰਦਾ, ਮੋਢਿਆਂ ਉੱਤੇ ਕਬੀਲਦਾਰੀ ਦਾ ਟੋਕਰਾ** ਜੋ ਆ ਡਿੱਗਿਆ ਹੈ। ਤੂੰ ਏਥੇ ਈ ਐਂ, ਹੁਣ ਦੇਖ ਲਈਂ ਜੇ ਤੀਜੇ ਕੁ ਮਹੀਨੇ **ਜੁੱਤੀ ਦੀਆਂ ਅੱਡੀਆਂ** ਇਕ ਪਾਸਿਓਂ **ਘਿਸਰ ਘਿਸਰ ਕੇ ਫਿੱਡੀਆਂ ਨ ਹੋਣ ਲੱਗੀਆਂ।**'

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੪੩੪

ਉਲਾਂਘਾਂ ਭਰਨੀਆਂ ulā̃gā̃ pàrnīā̃

ਲੰਮੀਆਂ ਉਲਾਂਘਾਂ ਭਰਨੀਆਂ
lãmīā̃ ulā̃gā̃ pàrnīā̃

ਬਹੂ ਦੇ ਮੂਹਰੇ ਲਗ ਕੇ
bahū de mū́re lag ke

ਮੜਕ ਨਾਲ ਤੁਰਦੈ maṛk nāl turdɛ

ਰੁਹਾਲ ਚਾਲ ਚਲਨ ਲਈ
ruhāl čāl čalan laī

ਧੀਮਾ ਟੁਰਨਾ ਸਿਖ ਲੈ
tìmā ṭurnā sikh lɛ

ਮਚਕ ਮਚਕ ਤੁਰਨਾ
mačk mačk turnā

ਮੋਢਿਆਂ ਉੱਤੇ ਕਬੀਲਦਾਰੀ ਦਾ ਟੋਕਰਾ
móḍiā̃ utte kabīldārī dā ṭokrā

ਜੁੱਤੀ ਦੀਆਂ ਅੱਡੀਆਂ juttī dīā̃ aḍḍīā̃

ਘਿਸਰ ਘਿਸਰ ਕੇ ਫਿੱਡੀਆਂ ਹੋਣਾ
kìsr kìsr ke phiḍḍīā̃ hoṇā

**ਉਲ੍ਹਾਮਾ ਲੈਣਾ** ulā́mā lɛṇā
ਮੁਹਾਵਰਾ
ਮਿਹਣਾ ਸਹਿਣਾ, ਤੋਹਮਤ ਸਹਿਣੀ

**ਮਿੱਤਰ ਪਿਆਰੇ ਕਾਰਨ ਨੀ ਮੈਂ ਲੋਕ ਉਲ੍ਹਾਮੇਂ ਲੈਣੀ ਹਾਂ**
mitr piāre kāran nī mɛ̃ lok ulā́me lɛṇī hā̃

ਆਪਣੇ ਪਿਆਰੇ ਪ੍ਰੀਤਮ ਨਾਲ ਆਪਣੇ ਪ੍ਰੇਮ ਸਦਕਾ ਮੈਨੂੰ ਲੋਕ ਉਲਾਹਮੇ ਦੇਂਦੇ ਹਨ ਅਤੇ ਤੋਹਮਤਾਂ ਲਾਉਂਦੇ ਹਨ। ਸਿਆਣੇ ਦਾਨਸ਼ਮੰਦ ਵਿਅਕਤੀਆਂ ਵੱਲੋਂ ਸਮਾਜ ਦੀ ਰੀਤੀ, ਪ੍ਰਵਾਨਤ ਚਲਨ ਭਾਵ ਲੋਕਾਚਾਰ ਸਮਝਾਇਆ ਜਾਂਦਾ ਹੈ। ਪਰ ਜਿਸ ਨਾਲ ਨੇਹੁੰ ਲੱਗਾ ਹੁੰਦਾ ਹੈ ਉਸ ਨੂੰ ਵੇਖਿਆਂ ਬਿਨਾਂ, ਮਿਲਿਆ ਬਿਨਾਂ ਰਿਹਾ ਨਹੀਂ ਜਾ ਸਕਦਾ। ਪ੍ਰੀਤਮ ਦੇ ਇਸ਼ਕ ਵਿਚ ਹੋਰ ਕੁਝ ਨਹੀਂ ਸੁਣਿਆ ਜਾ ਸਕਦਾ ਅਤੇ ਬਿਰਹੋਂ ਦਾ ਇੱਕੋ ਇਕ ਦਾਰੂ, ਇਲਾਜ ਪ੍ਰੀਤਮ ਦਾ ਮਿਲਾਪ ਹੈ। ਉਸ ਦੇ ਆਉਣ ਨਾਲ, ਮਿਲਨ ਨਾਲ ਹੀ ਰੈਣ ਸੁਖ ਦੀ ਵਿਹਾ ਸਕਦੀ ਹੈ ਭਾਵ ਜੀਵਨ ਸੁਖੀ ਹੋ ਸਕਦਾ ਹੈ।

**ਮਿੱਤਰ ਪਿਆਰੇ ਕਾਰਨ ਨੀ ਮੈਂ**
**ਲੋਕ ਉਲ੍ਹਾਮੇਂ ਲੈਣੀ ਹਾਂ।**
**ਲੱਗਾ ਨੇਹੁੰ ਮੇਰਾ ਜਿਸ ਸੇਤੀ,**
**ਸਰਹਾਣੇ ਵੇਖ ਪਲ਼ੰਘ ਦੇ ਜੀਤੀ,**
**ਆਲਮ ਕਿਉਂ ਸਮਝਾਵੇ ਰੀਤੀ,**
**ਮੈਂ ਡਿੱਠੇ ਬਾਝ ਨਾ ਰਹਿੰਨੀ ਹਾਂ।**
ਮਿੱਤਰ ਪਿਆਰੇ ਕਾਰਨ ਨੀ ਮੈਂ
ਲੋਕ ਉਲ੍ਹਾਮੇਂ ਲੈਨੀ ਹਾਂ।
ਤੁਸੀਂ ਸਮਝਾਓ ਵੀਰੋ ਭੋਰੀ,
ਰਾਂਝਣ ਵੇਂਹਦਾ ਮੈਥੋਂ ਚੋਰੀ,
ਜੀਹਦੇ ਇਸ਼ਕ ਕੀਤੀ ਮੈਂ ਡੋਰੀ,
ਮੈਂ ਨਾਲ ਆਰਾਮ ਨਾ ਬਹਿਨੀ ਹਾਂ।
ਮਿੱਤਰ ਪਿਆਰੇ ਕਾਰਨ ਨੀ ਮੈਂ
ਲੋਕ ਉਲ੍ਹਾਮੇਂ ਲੈਨੀ ਹਾਂ।
ਬਿਰਹੋਂ ਆ ਵੜਿਆ ਵਿਚ ਵਿਹੜੇ,
ਜ਼ੋਰੋ ਜ਼ੋਰ ਦੇਵੇ ਤਨ ਘੇਰੇ।
ਦਾਰੂ ਦਰਦ ਨਾ ਬਾਝੋ ਤੇਰੇ,
ਮੈਂ ਸੱਜਣਾਂ ਬਾਝ ਮਰੇਨੀ ਹਾਂ।
ਮਿੱਤਰ ਪਿਆਰੇ ਕਾਰਨ ਨੀ ਮੈਂ
ਲੋਕ ਉਲ੍ਹਾਮੇਂ ਲੈਨੀ ਹਾਂ।

ਬੁੱਲ੍ਹੇ ਸ਼ਾਹ, ੯੦

ਉਲ੍ਹਾਮਾ ਲੈਣਾ ulámā lɛṇā

ਮਿੱਤਰ ਪਿਆਰੇ ਕਾਰਨ ਨੀ ਮੈਂ ਲੋਕ ਉਲ੍ਹਾਮੇਂ ਲੈਣੀ ਹਾਂ
mitr piāre kāran nī mɛ̃ lok uláme lɛṇī hā̃

ਨੇਹੁੰ ਲੱਗਣਾ ਮੇਰਾ ਜਿਸ ਸੇਤੀ
nehõ lagṇā merā jis setī

ਸਰਹਾਣੇ ਵੇਖ ਪਲ਼ੰਘ ਦੇ ਜੀਤੀ
sarhāṇe wekh pálãg de jītī

ਆਲਮ ਕਿਉਂ ਸਮਝਾਵੇ ਰੀਤੀ
ālam kiõ samjā̀we rītī

ਡਿੱਠੇ ਬਾਝ ਨਾ ਰਹਿਨੀ ਹਾਂ
diṭṭhe bā́j nā rɛ́nī hā̃

**ਉਲਾਮੇ** uláme
ਨਾਂਵ ਪੁਲਿੰਗ
ਉਲਾਂਭਾ, ਸ਼ਿਕਾਇਤ, ਗਿਲਾ

**ਉਲਾਮੇ ਦੇਣ ਆਹਿਆ**
uláme deṇ āhiā

ਜਦੋਂ ਬਾਬਾ ਨਾਨਕ ਪੰਜ ਸਾਲ ਦਾ ਹੋਇਆ ਤਾਂ ਜੋ ਵੀ ਘਰੋਂ ਲੈ ਜਾਵੇ, ਬਾਹਰ ਗੁਆ

ਆਵੇ। ਇਸ ਤੋਂ ਦੁਖੀ ਹੋ ਕੇ ਕਾਲੂ, ਪੰਡਤ ਨੂੰ ਉਲਾਂਭਾ ਦੇਣ ਆਇਆ। ਪੰਡਤ ਕਾਲੂ ਨੂੰ ਕਹਿਣ ਲੱਗਾ ਕਿ ਹੁਣ ਤਾਂ ਤੂੰ ਉਲਾਂਭੇ ਦਿੰਦਾ ਹੈ, ਉਹ ਸਮਾਂ ਵੀ ਆਵੇਗਾ ਜਦੋਂ ਤੂੰ ਸਿੱਧੇ ਮੂੰਹ ਗੱਲ ਵੀ ਨਹੀਂ ਕਰੇਂਗਾ। ਨਾਨਕ ਸੱਤ ਸਾਲਾਂ ਦਾ ਹੋਇਆ। ਕਾਲੂ ਨੇ ਨਾਨਕ ਨੂੰ ਕਿਹਾ ਹੁਣ ਤੈਨੂੰ ਪਾਂਧੇ ਕੋਲ ਪੜ੍ਹਨ ਪਾਉਂਦੇ ਹਾਂ। ਨਾਨਕ ਨੇ ਕਿਹਾ : ਪਿਤਾ ਜੀ ਭਲਾ ਹੋਵੇ। ਨਾਨਕ ਨੂੰ ਪਾਂਧੇ ਕੋਲ ਪੜ੍ਹਨ ਲਈ ਲੈ ਗਿਆ। ਕਾਲੂ ਨੇ ਪਾਂਧੇ ਨੂੰ ਮਹੂਰਤ ਦੇਖਣ ਲਈ ਕਿਹਾ ਕਿ ਨਾਨਕ ਨੂੰ ਤੇਰੇ ਪਾਸ ਪੜ੍ਹਨ ਬਿਠਾਉਣਾ ਹੈ। ਪਾਂਧੇ ਨੇ ਕਿਹਾ ਕਿ ਇਹ ਮਹੂਰਤ ਬਹੁਤ ਚੰਗਾ ਹੈ ਭਾਵ ਇਹ ਸਮਾਂ ਸ਼ੁਭ ਹੈ।

> ਜਾ ਨਾਨਕ ਪੰਜਾਂ ਵਰ੍ਹਿਆਂ ਦਾ ਹੋਇਆ ਤਾਂ **ਜੋ ਕੁਛ ਲੈ ਜਾਵੇ** ਤਾਂ **ਗਵਾਇ ਆਵੇ**। ਤਾਂ ਕਾਲੂ ਪੰਡਿਤ ਨੂੰ **ਉਲਾਮੇ ਦੇਣ ਆਹਿਆ**। ਆਖੇ ਭਲੇ ਪੰਡਿਤ ਜੀ **ਭਲੇ ਛਤ੍ਰ ਫਿਰਾਇਆ** ਹੀ। ਪੰਡਿਤ ਕਹਿਆ ਕਾਲੂ ਹੁਣ ਤਾਂ ਉਲਾਮੇ ਦੇਂਦਾ ਹੈ। ਜਦ ਉਹ ਵੇਲਾ ਆਵਸੀ ਤਾਂ **ਸਿਧੇ ਮੂੰਹ ਗਲ ਭੀ ਨਾ ਕਰੇਗਾ**। ਤਾਂ ਨਾਨਕ ਬਰਸਾਂ ਸਤਾਂ ਦਾ ਹੋਇਆ। ਤਾਂ ਕਾਲੂ ਕਹਿਆ ਨਾਨਕ ਤੈਨੂੰ ਪਾਂਧੇ ਦੇ ਪਾਇਦੇ ਹਾਂ। ਤਬ ਨਾਨਕ ਕਹਿਆ: ਪਿਤਾ ਜੀ ਭਲਾ ਹੋਵੇ। ਤਬ ਨਾਨਕ ਕਉ ਪਾਂਧੇ ਪਾਸ ਲੈ ਗਇਆ। ਤਾਂ ਕਾਲੂ ਪਾਂਧੇ ਨੂੰ ਜਾਇ ਕਹਿਆ: ਪਾਂਧਾ ਮਹੂਰਤੁ ਦੇਖ। ਨਾਨਕ ਨੂੰ **ਤੇਰੇ ਪਾਸ ਪੜ੍ਹਨ ਪਾਇਦੇ ਹਾਂ**। ਤਬ ਪਾਂਧੇ ਕਹਿਆ ਜੀ ਇਹੁ ਮਹੂਰਤੁ ਬਹੁਤ ਭਲਾ ਹੈ।
>
> ਭਾਈ ਬਾਲਾ ਜਨਮ ਸਾਖੀ, ੫੨

ਉਲਾਮੇ uláme

ਜੋ ਕੁਛ ਲੈ ਜਾਵੇ jo kučh lɛ jāwe

ਗਵਾਇ ਆਵੇ gwāe āwe

ਉਲਾਮੇ ਦੇਣ ਆਹਿਆ
uláme deṇ āhiā

ਭਲੇ ਛਤ੍ਰ ਫਿਰਾਇਆ pàle čhatr phirāiā

ਸਿਧੇ ਮੂੰਹ ਗਲ ਭੀ ਨਾ ਕਰੇਗਾ
sídde mū̃ gal pì nā karegā

ਤੇਰੇ ਪਾਸ ਪੜ੍ਹਨ ਪਾਇਦੇ ਹਾਂ
tere pās páṛn pāide hā̃

## ਉਲਾਰ ulār

ਨਾਂਵ ਪੁਲਿੰਗ
ਗੱਡੇ ਆਦਿ ਦਾ ਭਾਰ ਪਿਛਲੇ ਪਾਸੇ ਵਲ ਵੱਧ ਹੋਣ ਕਰਕੇ ਅੱਗੋਂ ਉੱਪਰ ਨੂੰ ਉੱਠਣ ਦਾ ਭਾਵ, ਅਸੰਤੁਲਨ ਹੋਣ ਦਾ ਭਾਵ; ਬਾਹਵਾਂ ਉੱਚੀਆਂ ਚੁੱਕਣ ਦਾ ਭਾਵ

### ਬਾਹਾਂ ਉਲਾਰ ਉਲਾਰ

bāhā̃ ulār ulār

ਵਿਆਹ ਵਿਚ ਬਰਾਤੀਆਂ ਦੇ ਸਭ ਪ੍ਰਕਾਰ ਦੇ ਸਬੰਧੀ ਸ਼ਾਮਿਲ ਹੁੰਦੇ ਹਨ। ਕਈਆਂ ਦੇ ਸਰੀਰ

ਵਿਚ ਕਜ (ਅੰਗਹੀਣਤਾ) ਹੁੰਦੀ ਹੈ ਅਤੇ ਅਜਿਹੇ ਜਾਂਵੀ ਆਪਣੀ ਹੀਣ ਭਾਵਨਾ ਕਰਕੇ ਬਾਹਾਂ ਉਲਾਰ ਉਲਾਰ ਕੇ ਤੁਰਦੇ ਹਨ ਅਤੇ ਮੇਲ ਇਹਨਾਂ ਦੀਆਂ ਅਜਿਹੀਆਂ ਹਰਕਤਾਂ ਤੇ ਹਸਦਾ ਹੈ।

ਕਈ ਜੰਞਾਂ ਵਿਚ ਜਿੱਥੇ ਭਲੇਮਾਣਸ ਤੇ ਸਾਊ ਆਦਮੀ ਹੋਣ, ਇਸ ਪਿੱਛੋਂ ਹੇਅਰਿਆਂ ਦੀ ਸਮਾਪਤੀ ਹੋ ਜਾਂਦੀ ਹੈ, ਪਰ ਜਿੱਥੇ ਜਾਂਵੀ ਚੁਲਬੁਲੇ ਗਏ ਹੋਣ ਉੱਥੇ ਦੋਹਾਂ ਪਾਸਿਆਂ ਤੋਂ ਸੁਆਲ ਜੁਆਬ ਅਰੰਭ ਹੋ ਜਾਂਦੇ ਹਨ। ਖੁਸ਼ਕਿਸਮਤੀ ਕਹੋ ਜਾਂ ਬਦਕਿਸਮਤੀ ਆਖੋ, ਅਜਿਹੇ ਸੁਹਾਵਣੇ ਸਮਿਆਂ ਉੱਤੇ ਅੱਗੇ ਵਧ ਵਧ ਕੇ **ਬਾਹਾਂ ਉਲਾਰ ਉਲਾਰ** ਅੱਖਾਂ ਪਾੜ ਪਾੜ ਕੇ ਦੇਖਣ ਵਾਲੇ ਆਮ ਤੌਰ ਤੇ ਕੋਈ ਨਾ ਕੋਈ ਸਰੀਰ ਵਿਚ **ਕਜ ਰੱਖਣ ਵਾਲੇ ਜਾਂਵੀ ਵਿਲੱਖਣ** ਹੁੰਦੇ ਹਨ। ਜਿਉਂ ਹੀ ਉਹ ਮਾੜੀ ਮੋਟੀ ਛੇੜਖਾਨੀ ਕਰਦੇ ਹਨ ਤਾਂ ਕੁੜੀਆਂ ਵਲੋਂ **ਚੋਂਦੇ ਚੋਂਦੇ ਉੱਤਰ ਮਿਲਣੇ** ਅਰੰਭ ਹੋ ਜਾਂਦੇ ਹਨ।
ਲੰਙਿਆ ਵੇ ਕਜ ਮਾਰਿਆ ਤੂੰ ਚਲ ਸਾਡੇ ਖੇਤ,
ਗੰਨਾ ਦੇਵਾਂ ਪੁਟ ਕੇ ਤੇਰੇ ਸਿਰ ਵਿਚ ਪਾਵਾਂ ਰੇਤ।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੪੧੮

ਉਲਾਰ ulār

ਬਾਹਾਂ ਉਲਾਰ ਉਲਾਰ bāhā̃ ulār ulār

ਸਰੀਰ ਵਿਚ ਕਜ ਰਖਣ ਵਾਲੇ ਜਾਂਵੀ

srīr wič kaj rakkhaṇ wāḷe jā̃ñī

ਵਿਲੱਖਣ wilakkhaṇ

ਚੋਂਦੇ ਚੋਂਦੇ ਉੱਤਰ ਮਿਲਣੇ

čõde čõde uttar milṇe

**ਊਹਾਂ** ūhā̃
ਪੜਨਾਂਵ
ਉਥੋਂ, ਉਸ ਥਾਂ ਤੋਂ

**ਊਹਾਂ ਤੇ ਜਹਾਜ ਭਰ ਕੇ ਚਲਿਆ**
ūhā̃ te jahāz pàr ke čalliā

ਤਦ ਉਹ ਬਾਣੀਆ ਉੱਥੋਂ ਜਹਾਜ ਭਰ ਕੇ ਚਲ ਪਿਆ। ਉਸ ਦੇ ਜਾਣ ਕਰਕੇ ਪਿੱਛੇ ਰਾਜੇ ਨੂੰ ਉਦਾਸੀ (ਫਿਕਰ) ਹੋਈ। ਰਾਜੇ ਨੂੰ ਗੁਰੂ ਦੇ ਦਰਸ਼ਨ ਕਰਨ ਦੀ ਸਦਾ ਚਿੰਤਾ ਰਹਿਣ ਲਗ ਪਈ। ਸੌਂਦਿਆਂ, ਬੈਠਦਿਆਂ, ਉਠਦਿਆਂ, ਅੱਠੋ ਪਹਿਰ ਉਸ ਦਾ ਮਨ ਠਹਿਰਾਅ ਵਿਚ ਨਾ ਆਵੇ। ਫਿਰ ਰਾਜੇ ਦੇ ਮਨ ਵਿਚ ਆਇਆ ਕਿ ਕਿਸੇ

ਗਲ ਨਾਲ ਬਾਬੇ ਨੂੰ ਭਰਮਾਇਆ ਜਾਵੇ। ਕਿਸੇ ਹੋਰ ਗਲ ਨਾਲ ਤਾਂ ਇਸ ਹਥ ਨਹੀਂ ਆਉਣਾ, ਇਸ ਲਈ ਸੁੰਦਰ ਅਤੇ ਸੁਨੱਖੀਆਂ ਔਰਤਾਂ ਨੂੰ ਬੁਲਾਇਆ ਗਿਆ ਕਿ ਚਹੁੰ ਵਰਨਾਂ ਦੇ ਇਸ ਫਕੀਰ ਦੀ ਖੂਬ ਸੇਵਾ ਕਰਨੀ ਹੈ ਅਤੇ ਇਸ ਨੂੰ ਮੋਹ ਲੈਣਾ ਹੈ।

ਤਬ ਓਹ ਬਾਣੀਆਂ **ਊਹਾਂ ਤੇ ਜਹਾਜ ਭਰ ਕੇ ਚਲਿਆ**। ਰਾਜੇ ਕਉ ਪਿਛੇ **ਬਹੁਤ ਉਦਾਸੀ ਹੋ ਰਹੀ** ਗੁਰੂ ਬਾਬੇ ਕੇ ਦਰਸ਼ਨ ਕੀ। **ਸਦਾ ਸਦਾ ਚਿਤਾਵਨੀ**

**ਕਰੈ**। **ਸੋਵਤੇ, ਬੈਠਤੇ, ਉਠਤੇ** ਅਠ ਪਹਰ **ਗੁਰੂ ਬਾਬੇ ਦੀ ਚਾਹ ਵਿਚ ਰਹੇ**। **ਅਉਰ ਠਉਰ ਮਨ ਠਹਰਾਵੈ ਨਹੀਂ**, ਨਿਤਾਪ੍ਰਤਿ ਬਾਬੇ ਹੀ ਕੀ ਚਾਹ ਵਿਚ ਰਹੇ। ਤਬ ਰਾਜੈ ਜੀਅ ਨਾਲ ਕੀਤਾ, ਜੋ-ਕਾਈ ਗਲ ਪਿਛੈ **ਬਾਬਾ ਨਾਨਕ ਲਖਿਆ ਜਾਵੈ**। **ਹੋਰਤ ਗੱਲੇ ਨਹੀਂ ਹੱਥ ਆਵਣ ਦਾ**, ਇਹ ਗਲ ਹਥ ਆਵੈ। **ਜੋ ਭਲੀਆਂ ਸਰੂਪੀਆਂ ਇਸਤ੍ਰੀਆਂ ਬੁਲਾਈਆਂ**, ਉਨ ਕਉ ਰਾਜੇ ਕਹਿ ਛਡਿਆ, ਜੋ '**ਕੋਈ ਚਹੁ ਵਰਨਾਂ ਵਿਚ ਫਕੀਰ ਉਦਾਸੀ ਆਵੈ**, ਤਿਸਕੀ ਖੂਬ ਸੇਵਾ ਕਰਨੀ, ਅਰ **ਉਸਕੋ ਮੋਹ ਲੈ ਜਾਣਾ**'। ਮਤਲਬ ਏਹ ਜੋ ਗੁਰੂ ਬਾਬਾ ਨਾਨਕ ਮੋਹਿਆ ਨਾ ਜਾਵੈਗਾ-।

ਪੁਰਾਤਨ ਜਨਮ ਸਾਖੀ, ੧੪੧

ਊਹਾਂ ਤੇ ūhā̃ te

ਊਹਾਂ ਤੇ ਜਹਾਜ ਭਰ ਕੇ ਚਲਿਆ
ūhā̃ te jahāz pàr ke čalliā

ਬਹੁਤ ਉਦਾਸੀ ਹੋ ਰਹੀ bót udāsī ho

rahī

ਸਦਾ ਸਦਾ ਚਿਤਾਵਨੀ ਕਰੈ
sadā sadā čitāwnī karɛ

ਸੋਵਤੇ, ਬੈਠਤੇ, ਉਠਤੇ
sowtɛ bɛṭhte uṭhte

ਗੁਰੂ ਬਾਬੇ ਦੀ ਚਾਹ ਵਿਚ ਰਹੇ
gurū bābe dī čā́ wič rahe

ਅਉਰ ਠਉਰ ɔr ṭhɔr

ਮਨ ਠਹਰਾਵੈ ਨਹੀਂ
man ṭhέrāwɛ nahī̃

ਬਾਬਾ ਨਾਨਕ ਲਖਿਆ ਜਾਵੈ
bābā nānak lakhiā jāwɛ

ਹੋਰਤ ਗੱਲੇ ਨਹੀਂ horat galle nahī̃

ਹੱਥ ਆਵਣ ਦਾ hath āwaṇ dā

ਜੋ ਭਲੀਆਂ ਸਰੂਪੀਆਂ ਇਸਤ੍ਰੀਆਂ ਬੁਲਾਈਆਂ
jo pàlīā̃ sarūpīā̃ istrīā̃ bulāīā̃

ਕੋਈ ਚਹੁ ਵਰਨਾਂ ਵਿਚ ਫਕੀਰ ਉਦਾਸੀ ਆਵੈ
koī čɔ́ warnā̃ wič faqīr udāsī āwɛ

ਉਸਕੋ ਮੋਹ ਲੈ ਜਾਣਾ
usko mó lɛ jāṇā

**ਊਘੈ** ū́gɛ
ਵਿਸ਼ੇਸ਼ਣ
ਦੂਜੇ ਪਾਸੇ, ਉੱਧਰ

**ਊਘੈ ਸਰਗੁਨ** ū́gɛ sargun

ਈਘੈ/ਊਘੈ, ਏਧਰ/ਓਧਰ, ਨਿਰਗੁਨ/ਸਰਗੁਨ ਦੇ ਵਿਚ ਕਰਤਾਰ ਸੁਆਮੀ ਦਾ ਡੇਰਾ ਹੈ। ਉਹ ਸਮਰੱਥ/ ਕਰਣ-ਕਾਰਣ ਹੈ। ਉਹ ਢਾਕਨ-ਢਾਕ ਗੋਬਿੰਦ ਹੈ। ਉਸ ਕਰਕੇ ਪਤਿਤ

ਉਧਰਨ ਹੁੰਦਾ ਹੈ, ਦੁਬਿਧਾ ਦੂਰ ਹੁੰਦੀ ਹੈ। ਊਠਨ-ਬੈਠਨ ਵਿਚ ਟਹਿਲ ਸੰਭਾਲ ਹੁੰਦੀ ਹੈ।

ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥ **ਈਘੈ ਨਿਰਗੁਨ ਊਘੈ ਸਰਗੁਨ** ਕੇਲ ਕਰਤ ਬਿਚਿ ਸੁਆਮੀ ਮੇਰਾ ॥ ੧ ॥ ਰਹਾਉ ॥ ਨਗਰ ਮਹਿ ਆਪਿ ਬਾਹਰਿ ਫੁਨਿ ਆਪਨ ਪ੍ਰਭ ਮੇਰੇ ਕੋ **ਸਗਲ ਬਸੇਰਾ** ॥ ਆਪੇ ਹੀ ਰਾਜਨੁ ਆਪੇ ਹੀ ਰਾਇਆ ਕਹ ਕਹ ਠਾਕੁਰੁ ਕਹ ਕਹ ਚੇਰਾ ॥ ੧ ॥ ਕਾ ਕਉ **ਦੁਰਾਉ** ਕਾ ਸਿਉ **ਬਲਬੰਚਾ** ਜਹ ਜਹ **ਪੇਖਉ** ਤਹ ਤਹ ਨੇਰਾ ॥ **ਸਾਧ ਮੂਰਤਿ** ਗੁਰੁ ਭੇਟਿਓ ਨਾਨਕ ਮਿਲਿ **ਸਾਗਰ** ਬੂੰਦ ਨਹੀ **ਅਨ ਹੇਰਾ** ॥ ੨ ॥ ੧ ॥ ੧੧੭ ॥ ਬਿਲਾਵਲੁ ਮਹਲਾ ੫ ॥ ਤੁਮ੍ **ਸਮਰਥਾ ਕਾਰਨ ਕਰਨ** ॥ **ਢਾਕਨ ਢਾਕਿ** ਗੋਬਿਦ ਗੁਰ ਮੇਰੇ ਮੋਹਿ ਅਪਰਾਧੀ

**ਸਰਨ ਚਰਨ** ॥ ੧ ॥ ਰਹਾਉ ॥ ਜੋ ਜੋ ਕੀਨੋ ਸੋ ਤੁਮ੍ ਜਾਨਿਓ **ਪੇਖਿਓ** ਠਉਰ ਨਾਹੀ ਕਛੁ **ਢੀਠ ਮੁਕਰਨ** ॥ ਬਡ ਪਰਤਾਪੁ ਸੁਨਿਓ ਪ੍ਰਭ ਤੁਮ੍ਰੋ **ਕੋਟਿ ਅਘਾ** ਤੇਰੋ ਨਾਮ ਹਰਨ ॥ ੧ ॥ ਹਮਰੋ ਸਹਾਉ ਸਦਾ ਸਦ ਭੂਲਨ ਤੁਮ੍ਰੋ **ਬਿਰਦੁ ਪਤਿਤ ਉਧਰਨ** ॥ ਕਰੁਣਾ ਮੈ ਕਿਰਪਾਲ

**ਕ੍ਰਿਪਾ ਨਿਧਿ** ਜੀਵਨ ਪਦ ਨਾਨਕ ਹਰਿ ਦਰਸਨ ॥ ੨ ॥ ੨ ॥ ੧੧੮ ॥ ਬਿਲਾਵਲੁ ਮਹਲਾ ੫ ॥ ਐਸੀ ਕਿਰਪਾ ਮੋਹਿ ਕਰਹੁ ॥ ਸੰਤਹ ਚਰਣ ਹਮਾਰੋ ਮਾਥਾ **ਨੈਨ ਦਰਸੁ ਤਨਿ ਧੂਰਿ** ਪਰਹੁ ॥ ੧ ॥ ਰਹਾਉ ॥ ਗੁਰ ਕੋ ਸਬਦੁ ਮੇਰੈ **ਹੀਅਰੈ ਬਾਸੈ** ਹਰਿ ਨਾਮਾ ਮਨ **ਸੰਗਿ ਧਰਹੁ** ॥ **ਤਸਕਰ ਪੰਚ ਨਿਵਾਰਹੁ** ਠਾਕੁਰ ਸਗਲੋ ਭਰਮਾ **ਹੋਮਿ ਜਰਹੁ** ॥ ੧ ॥ ਜੋ ਤੁਮ੍ ਕਰਹੁ ਸੋਈ ਭਲ ਮਾਨੈ **ਭਾਵਨੁ ਦੁਬਿਧਾ** ਦੂਰਿ ਟਰਹੁ ॥ ਨਾਨਕ ਕੇ ਪ੍ਰਭ ਤੁਮ ਹੀ ਦਾਤੇ ਸੰਤਸੰਗਿ ਲੇ ਮੋਹਿ **ਉਧਰਹੁ** ॥ ੨ ॥ ੩ ॥ ੧੧੯ ॥ ਬਿਲਾਵਲੁ ਮਹਲਾ ੫ ॥ ਐਸੀ **ਦੀਖਿਆ** ਜਨ ਸਿਉ ਮੰਗਾ ॥ ਤੁਮ੍ਰੋ **ਧਿਆਨੁ** ਤੁਮ੍ਾਰੋ **ਰੰਗਾ** ॥ ਤੁਮ੍ਰੀ **ਸੇਵਾ** ਤੁਮ੍ਾਰੇ **ਅੰਗਾ** ॥ ੧ ॥ ਰਹਾਉ ॥ ਜਨ ਕੀ **ਟਹਲ ਸੰਭਾਖਨੁ** ਜਨ ਸਿਉ **ਊਠਨੁ ਬੈਠਨੁ** ਜਨ ਕੈ ਸੰਗਾ ॥ ਜਨ ਚਰ ਰਜ ਮੁਖਿ ਮਾਥੈ ਲਾਗੀ ਆਸਾ ਪੂਰਨ **ਅਨੰਤ ਤਰੰਗਾ** ॥ ੧ ॥ ਜਨ ਪਾਰਬ੍ਰਹਮ ਜਾ ਕੀ **ਨਿਰਮਲ** ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ ॥ **ਜਨ ਕੀ ਧੂਰਿ** ਕੀਓ ਮਜਨੁ ਨਾਨਕ ਜਨਮ ਜਨਮ ਕੇ **ਹਰੇ ਕਲੰਗਾ** ॥ ੨ ॥ ੪ ॥ ੧੨੦ ॥

ਅ.ਗ.ਮ.੫, ੮੨੭

ਊਘੈ ū́gɛ

ਈਘੈ ਨਿਰਗੁਨ ī́gɛ nirgun

ਸਰਗੁਨ sargun

ਸਗਲ ਬਸੇਰਾ sagl bserā

ਦੁਰਾਉ durāo

ਬਲਬੰਚਾ balbãčā

ਪੇਖਉ pekhɔ

ਸਾਧ ਮੂਰਤਿ sā́d mūrat

ਸਾਗਰ sāgar

ਅਨ ਹੇਰਾ an herā

ਸਮਰਥਾ samrathā

ਕਾਰਨ ਕਰਨ kāran karn

ਢਾਕਨ ਢਾਕਿ ṭā̀kan ṭā̀k

ਸਰਨ ਚਰਨ sarn čarn

ਢੀਠ ਮੁਕਰਨ ṭī̀ṭh mukran

ਕੋਟਿ ਅਘਾ koṭ agā̀

ਬਿਰਦੁ bird

ਪਤਿਤ ਉਧਰਨ patit údran

ਕ੍ਰਿਪਾ ਨਿਧਿ kripā níd

ਨੈਨ ਦਰਸੁ nɛn dars

ਤਨਿ ਧੂਰਿ tan tū̀r

ਹੀਅਰੈ ਬਾਸੈ hīarɛ bāsɛ

ਸੰਗਿ ਧਰਹੁ sāg tàro

ਤਸਕਰ taskar

ਪੰਚ ਨਿਵਾਰਹੁ pãč niwarɔ

ਹੋਮਿ ਜਰਹੁ hom jarɔ

ਭਾਵਨੁ pā̀wan

ਦੁਬਿਧਾ dúbidā

ਉਧਰਹੁ údrɔ

ਦੀਖਿਆ dīkhiā

ਧਿਆਨੁ tiā̀n

ਰੰਗਾ rãgā

ਸੇਵਾ sewā

ਅੰਗਾ ãgā

ਟਹਲ ṭɛ́l

ਸੰਭਾਖਨੁ sãbā̀khan

ਊਠਨੁ ਬੈਠਨੁ ūṭhan bɛṭhan

ਅਨੰਤ ਤਰੰਗਾ anãt trãgā

ਨਿਰਮਲ nirmal

ਜਨ ਕੀ ਧੂਰਿ jan kī tū̀r

ਹਰੇ ਕਲੰਗਾ hare klãgā

**ਊਘੈ** – ਦੂਜੇ ਪਾਸੇ, ਉੱਧਰ।

**ਈਘੈ ਨਿਰਗੁਨ ਊਘੈ ਸਰਗੁਨ** – ਇਕ ਪਾਸੇ ਨਿਰਗੁਣ ਸਰੂਪ ਹੈ ਅਤੇ ਦੂਜੇ ਪਾਸੇ ਸਰਗੁਣ ਸਰੂਪ ਹੈ। ਦੋਹਾਂ ਹਾਲਤਾਂ ਦੇ ਦਰਮਿਆਨ ਮਾਲਕ ਰਚਨਾ ਦੀ ਖੇਢ

ਕਰ ਰਿਹਾ ਹੈ, ਹਰੀ ਆਪ ਹੀ ਦੋਹਾਂ ਵਿਚ ਹੋ ਕੇ ਰਚਨਾ ਦਾ ਕੰਮ ਚਲਾ ਰਿਹਾ ਹੈ।

**ਸਗਲ ਬਸੇਰਾ** – ਸਭ ਕੁਝ ਹਰੀ ਦਾ ਹੀ ਹੈ ਕਿਉਂਕਿ ਉਹੋ ਰਚਨਹਾਰ ਹੈ ਤੇ ਰਚਨਾ ਦੀ ਸੱਤਾ ਭੀ ਉਹੀ ਹੈ। ਉਸੇ ਦਾ ਹੀ ਚਾਰੇ ਪਾਸੇ ਵਾਸਾ ਹੈ।

**ਦੁਰਾਉ** – ਪਰਮਾਤਮਾ ਸਭ ਕੁਝ ਵੇਖਦਾ ਜਾਣਦਾ ਹੈ ਫ਼ਿਰ ਕਿਸ ਤੋਂ ਝੂਠ ਲੁਕਾਓ ਕੀਤਾ ਜਾਵੇ।

**ਬਲਬੰਚਾ** – ਪਰਮਾਤਮਾ ਹਰ ਥਾਂ ਅੰਗ ਸੰਗ ਵਸ ਰਿਹਾ ਹੈ ਫਿਰ ਕਿਸ ਨਾਲ ਵਲਵੰਚ ਵਲ ਛਲ ਠੱਗੀ ਕੀਤੀ ਜਾਵੇ।

**ਪੇਖਉ** – ਮੈਂ ਜਿੱਥੇ ਜਿੱਥੇ ਵੇਖਦਾ ਹਾਂ ਪਰਮਾਤਮਾ ਉੱਥੇ ਹੀ ਨੇੜੇ ਮੌਜੂਦ ਦਿਸਦਾ ਹੈ।

**ਸਾਧ ਮੂਰਤਿ** – ਪਵਿੱਤਰ ਹਸਤੀ ਵਾਲਾ, ਪਰਮਾਤਮਾ, ਪ੍ਰਭੂ।

**ਸਾਗਰ** – ਜਿਸ ਮਨੁਖ ਨੂੰ ਉਹ ਪਰਮਾਤਮਾ ਮਿਲ ਜਾਂਦਾ ਹੈ, ਗੁਰੂ ਮਿਲ ਜਾਂਦਾ ਹੈ ਤਾਂ ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ ਸਮੁੰਦਰ ਵਿਚ ਮਿਲ ਕੇ ਪਾਣੀ ਦੀ ਬੂੰਦ ਸਮੁੰਦਰ ਨਾਲੋਂ ਵੱਖਰੀ ਨਹੀਂ ਦਿਸਦੀ।

**ਅਨ ਹੇਰਾ** – ਵੱਖਰਾ ਨਹੀਂ ਦਿਸਦਾ।

**ਸਮਰਥਾ ਕਾਰਨ ਕਰਨ** – ਹਰੀ ਕਰਨ ਕਰਾਵਨਹਾਰ ਸਭ ਕੁਝ ਦੇਖਦਾ ਹੈ ਇਸ ਲਈ ਉਸ ਕੋਲੋਂ ਆਪਣੇ ਪਾਪ ਛੁਪਾਉਣ ਦੀ ਕੋਸ਼ਿਸ਼ ਕਰਨੀ ਵਿਅਰਥ ਹੈ।

**ਢਾਕਨ ਢਾਕਿ** –ਹੇ ਗੁਰੂ ਸੁਆਮੀ ਜੀ ਮੇਰੇ ਪੜਦੇ ਢਕੋ।

**ਸਰਨ ਚਰਨ** – ਮੈਂ ਪਾਪੀ ਨੇ ਤੁਹਾਡੇ ਚਰਨਾਂ ਦੀ ਓਟ ਲਈ ਹੈ।

**ਪੇਖਿਓ** – ਵੇਖਿਆ।

**ਢੀਠ ਮੁਕਰਨ** – ਢੀਠ ਮੁਕਰਨ ਦੀ ਕੋਈ ਥਾਂ ਨਹੀਂ ਵੇਖਦਾ, ਭਾਵ ਜੋ ਕੁਝ ਕਰੀਏ ਰਬ ਜਾਣ ਲੈਂਦਾ ਹੈ। ਇਸ ਲਈ ਮਨੁਖ ਕਿੰਨਾ ਹੀ ਨਿਲਜ ਪਿਆ ਹੋਵੇ ਉਹ ਆਪਣੇ ਕੀਤੇ ਤੋਂ ਮੁੱਕਰ ਨਹੀਂ ਸਕਦਾ।

**ਕੋਟਿ ਅਘਾ** – ਪਰਮਾਤਮਾ ਦਾ ਨਾਮ ਕਰੋੜਾਂ ਪਾਪ ਦੂਰ ਕਰਨ ਵਾਲਾ ਹੈ।

**ਬਿਰਦੁ ਪਤਿਤ ਉਧਰਨ** – ਜੀਵਾਂ ਦਾ ਸੁਭਾਅ ਨਿਤ ਭੁੱਲਾਂ ਕਰਨਾ ਹੈ ਪਰ ਪਰਮਾਤਮਾ ਦਾ ਸੁਭਾਅ ਮੁਢ ਕਦੀਮ ਤੋਂ ਡਿੱਗਿਆਂ ਨੂੰ ਪਾਰ ਕਰਨਾ ਹੈ।

**ਕ੍ਰਿਪਾ ਨਿਧਿ** – ਪਰਮਾਤਮਾ ਕਿਰਪਾ ਦਾ ਭੰਡਾਰ, ਦਇਆ ਦਾ ਖਜ਼ਾਨਾ ਹੈ।

**ਨੈਨ ਦਰਸੁ ਤਨਿ ਧੂਰਿ** – ਹਰੀ ਅੱਗੇ ਅਰਦਾਸ ਕਰਨੀ ਚਾਹੀਦੀ ਹੈ ਕਿ ਗੁਰੂ-ਸੰਤ ਨੂੰ ਮਿਲਾ ਕੇ

ਸਾਡਾ ਉਧਾਰ ਕਰੋ। ਸੰਤਾਂ ਦੇ ਚਰਨਾਂ ਉੱਤੇ ਸਾਡਾ ਮੱਥਾ ਹੋਵੇ। ਸਾਡੀਆਂ ਅੱਖਾਂ

ਉਹਨਾਂ ਦਾ ਦਰਸ਼ਨ ਕਰਦੀਆਂ ਰਹਿਣ ਅਤੇ ਸਾਡੇ ਸਰੀਰ ਉੱਤੇ ਉਹਨਾਂ ਦੀ ਚਰਨ ਧੂੜ ਪਵੇ।

**ਹੀਅਰੈ ਬਾਸੈ** – ਗੁਰੂ ਦਾ ਸ਼ਬਦ ਮੇਰੇ ਦਿਲ ਵਿਚ, ਹਿਰਦੇ ਵਿਚ ਵਸਦਾ ਰਹੇ।

**ਸੰਗਿ ਧਰਹੁ** – ਹੇ ਪ੍ਰਭੂ ! ਆਪਣਾ ਨਾਮ ਮੇਰੇ ਮਨ ਵਿਚ ਸਦਾ ਟਿਕਾਈ ਰੱਖੀਂ।

**ਤਸਕਰ ਪੰਚ ਨਿਵਾਰਹੁ** – ਹੇ ਪ੍ਰਭੂ ! ਮੇਰੇ ਅੰਦਰੋਂ ਪੰਜੇ ਕਾਮਾਦਿਕ ਚੋਰ ਕੱਢ ਦਿਓ।

**ਹੋਮਿ ਜਰਹੁ** – ਮੇਰੀ ਸਾਰੀ ਭਟਕਣਾ ਹਵਨ ਦੀ ਅਗ ਵਿਚ ਸਾੜ ਦਿਓ। ਮੇਰੀ ਭਟਕਣਾ ਮੁਕਾ ਦਿਓ।

**ਭਾਵਨੁ ਦੁਬਿਧਾ** – ਦੁਬਿਧਾ ਵਾਲੀ ਭਾਵਨਾ ਦੂਰ ਕਰ ਕੇ ਟਾਲੋ। ਹੇ ਪ੍ਰਭੂ ! ਜੋ ਕੁਝ ਤੂੰ ਕਰਦਾ ਹੈਂ, ਉਸੇ ਨੂੰ ਮੇਰਾ ਮਨ ਚੰਗਾ ਮੰਨੇ ਅਤੇ ਮੇਰੇ ਅੰਦਰੋਂ ਵਿਤਕਰਿਆਂ ਨੂੰ ਚੰਗਾ ਲੱਗਣਾ ਕੱਢ ਦੇ।

**ਉਧਰਹੁ** – ਹੇ ਪ੍ਰਭੂ ! ਗੁਰੂ-ਸੰਤ ਮਿਲਾ ਕੇ ਸਾਡਾ ਉਧਾਰ ਕਰੋ। ਸਾਨੂੰ ਵਿਕਾਰਾਂ ਤੋਂ ਬਚਾ ਲਓ। ਸਾਨੂੰ ਤਾਰ ਦਿਓ।

**ਦੀਖਿਆ** – ਸਿੱਖਿਆ।

**ਧਿਆਨੁ** – ਹਰੀ ਦੇ ਸੇਵਕ ਸਤਿਗੁਰੂ ਦੀ ਸੇਵਾ ਅਤੇ ਪ੍ਰੇਮ ਮੰਗਦੇ ਹਨ ਕਿਉਂਕਿ ਹਰੀ ਦਾ ਸੇਵਕ ਪਵਿੱਤਰ ਹਰੀ ਦਾ ਰੂਪ ਹੈ। ਹਮੇਸ਼ਾ ਧਿਆਨ ਪਰਮਾਤਮਾ ਵਲ ਲੱਗਾ ਰਹੇ।

**ਰੰਗਾ** – ਸੇਵਕ ਇਹੀ ਅਰਦਾਸ ਕਰਦੇ ਹਨ ਕਿ ਹਮੇਸ਼ਾਂ ਪਰਮਾਤਮਾ ਦੇ ਪਿਆਰ ਵਿਚ ਲੱਗਾ ਰਹਾਂ।

**ਸੇਵਾ** – ਹੋਰ ਸਭ ਸਿਆਣਪਾਂ ਛਡ ਕੇ ਹਰੀ ਦੀ ਸੇਵਾ ਕਰਨੀ ਚਾਹੀਦੀ ਹੈ।

**ਅੰਗਾ** – ਅੰਗ, ਸਾਥ। ਸੇਵਕ ਅਰਦਾਸ ਕਰਦਾ ਹੈ ਕਿ ਪ੍ਰਭੂ ਦੇ ਨਾਲ ਹੀ ਰਹਾਂ।

**ਟਹਲ ਸੰਭਾਖਨੁ** – ਮਨੁਖ ਪ੍ਰਭੂ ਦੇ ਸੇਵਕਾਂ ਦੀ ਟਹਿਲ ਸੇਵਾ ਕਰਨ ਲਈ ਅਤੇ ਸੇਵਕਾਂ ਨਾਲ ਗਲਬਾਤ ਕਰਦੇ ਰਹਿਣ ਲਈ ਅਰਦਾਸ ਕਰਦਾ ਹੈ।

**ਊਠਨੁ ਬੈਠਨੁ** – ਮਨੁਖ ਦੀ ਅਰਦਾਸ ਹੈ ਕਿ ਪਰਮਾਤਮਾ ਦੇ ਸੇਵਕਾਂ ਨਾਲ ਉਸ ਦਾ ਉਠਣਾ ਬੈਠਣਾ ਭਾਵ ਮੇਲ ਜੋਲ ਬਣਿਆ ਰਹੇ।

**ਅਨੰਤ ਤਰੰਗਾ** – ਸੇਵਕ ਦੀ ਅਰਦਾਸ ਹੈ ਕਿ ਸੇਵਕਾਂ ਦੀ ਚਰਨ ਧੂੜ ਮੱਥੇ ਉਤੇ ਲਗਦੀ ਰਹੇ ਅਤੇ ਇਹ ਚਰਨ ਧੂੜ ਮਨ ਦੀਆਂ ਅਨੇਕ ਲਹਿਰਾਂ ਕਰਕੇ ਬਣੀਆਂ ਆਸਾਂ ਪੂਰੀਆਂ ਕਰਦੇ ਹਨ।

**ਨਿਰਮਲ** – ਸਾਫ਼, ਪਾਕ, ਪਵਿੱਤਰ। ਪਰਮਾਤਮਾ ਦੇ ਸੇਵਕਾਂ ਦੀ ਸ਼ੋਭਾ ਦਾਗਹੀਨ ਹੁੰਦੀ ਹੈ।

**ਜਨ ਕੀ ਧੂਰਿ** – ਜਿਸ ਮਨੁਖ ਨੇ ਪ੍ਰਭੂ ਦੇ ਸੇਵਕਾਂ ਦੀ ਚਰਨ ਧੂੜ ਵਿਚ ਇਸ਼ਨਾਨ

ਕਰ ਲਿਆ।

**ਹਰੇ ਕਲੰਗਾ** – ਉਸ ਦੇ ਅਨੇਕਾਂ ਹੀ ਜਨਮਾਂ ਦੇ ਕੀਤੇ ਹੋਏ ਪਾਪ ਕਲੰਕ ਦੂਰ ਹੋ ਜਾਂਦੇ ਹਨ।

**ਊਚਾ** ūčā
ਵਿਸ਼ੇਸ਼ਣ
ਉੱਤਮ, ਸ੍ਰੇਸ਼ਠ

**ਊਚਾ ਅਗਮ ਅਪਾਰ**
ūčā a'gam a'pār
ਪ੍ਰਭੂ ਦਾ ਕਥਨ ਅਕੱਥ ਹੈ। ਸਭ ਤੋਂ ਉੱਚਾ ਅਗਮ ਅਪਾਰ ਹੈ। ਮੋਹ ਮਗਨ ਵਿਚ ਮਾਇਆ ਦਾ ਬਿਕਰਾਲ ਹੈ। ਉਸ ਬਿਨਵੰਤ ਕਰਤਾਰ ਦੀ ਦਇਆ ਨਾਲ ਭਵਜਲ ਤੋਂ ਪਾਰ ਹੋ ਜਾਈਦਾ ਹੈ।

**ਊਚਾ ਅਗਮ ਅਪਾਰ** ਪ੍ਰਭੁ **ਕਥਨੁ ਨ ਜਾਇ ਅਕਥੁ** ॥ **ਨਾਨਕ ਪ੍ਰਭ ਸਰਣਾਗਤੀ ਰਾਖਨ ਕਉ ਸਮਰਥੁ** ॥ ੧ ॥ ਛੰਤੁ ॥ ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ ॥ ਕੇਤੇ ਗਨਉ ਅਸੰਖ ਅਵਗਣ ਮੇਰਿਆ ॥ **ਅਸੰਖ ਅਵਗਣ ਖਤੇ ਫੇਰੇ ਨਿਤਪ੍ਰਤਿ ਸਦ ਭੂਲੀਐ** ॥ **ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ** ॥ **ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੂ ਤੇ ਨੇਰਿਆ** ॥ ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ ॥ ੧ ॥ ਸਲੋਕੁ ॥ **ਨਿਰਤਿ ਨ ਪਵੈ ਅਸੰਖ ਗੁਣ ਊਚਾ ਪ੍ਰਭ ਕਾ ਨਾਉ** ॥ ਨਾਨਕ ਕੀ ਬੇਨੰਤੀਆ **ਮਿਲੈ ਨਿਥਾਵੇ ਥਾਉ** ॥ ੨ ॥

ਅ.ਗ.ਮ.ਪ, ੭੦੪

**ਊਚਾ** ūčā

**ਕਥਨੁ ਨ ਜਾਇ ਅਕਥੁ**
kathan na jāe a'kath

**ਨਾਨਕ ਪ੍ਰਭ ਸਰਣਾਗਤੀ** nānak prāb saṛṇāgtī

**ਰਾਖਨ ਕਉ ਸਮਰਥੁ**
rākhan kɔ sam'rath

**ਅਸੰਖ ਅਵਗਣ ਖਤੇ ਫੇਰੇ**
a'sãkh awgaṇ khate phere

**ਨਿਤਪ੍ਰਤਿ ਸਦ ਭੂਲੀਐ**
nitprat sad pūlīɛ

**ਮੋਹ ਮਗਨ ਬਿਕਰਾਲ ਮਾਇਆ**
mó magn bikrāl māiā

**ਤਉ ਪ੍ਰਸਾਦੀ ਘੂਲੀਐ** tɔ parsādī kūlīɛ

**ਲੂਕ ਕਰਤ** lūk kart

**ਬਿਕਾਰ ਬਿਖੜੇ** bikār bikhṛe

**ਪ੍ਰਭ ਨੇਰ ਹੂ ਤੇ ਨੇਰਿਆ**
práb ner hū te neriā

**ਨਿਰਤਿ ਨ ਪਵੈ** nirt na pawɛ

**ਅਸੰਖ ਗੁਣ ਊਚਾ ਪ੍ਰਭ ਕਾ ਨਾਉ**
asãkh guṇ ūčā práb kā nāo

ਮਿਲੈ ਨਿਥਾਵੇ ਥਾਉ

milɛ nithāwe thāo

**ਊਚਾ** – ਉੱਤਮ, ਸ੍ਰੇਸ਼ਠ।

**ਕਥਨੁ ਨ ਜਾਇ ਅਕਥੁ** – ਉਹ ਪਰਮਾਤਮਾ ਬਿਆਨ ਨਹੀਂ ਹੋ ਸਕਦਾ। ਉਹ ਬਿਆਨ ਤੋਂ ਬਾਹਰ ਹੈ।

**ਨਾਨਕ ਪ੍ਰਭ ਸਰਣਾਗਤੀ** – ਮੈਂ ਤੇਰੀ ਸ਼ਰਨ ਆਇਆ ਹਾਂ।

**ਰਾਖਨ ਕਉ ਸਮਰਥੁ** – ਮੈਂ ਪ੍ਰਭੂ ਦੀ ਸ਼ਰਨ ਆਇਆ ਹਾਂ ਜੋ ਮੈਨੂੰ ਬਚਾਉਣ ਦੀ ਤਾਕਤ ਰਖਦਾ ਹੈ।

**ਅਸੰਖ ਅਵਗਣ ਖਤੇ ਫੇਰੇ** – ਮੇਰੇ ਅੰਦਰ ਅਣਗਿਣਤ ਔਗੁਣ ਹਨ। ਮੈਂ ਪਾਪਾਂ ਦੇ ਗੇੜ ਵਿਚ ਫਸਿਆ ਰਹਿੰਦਾ ਹਾਂ।

**ਨਿਤਪ੍ਰਤਿ ਸਦ ਭੂਲੀਐ** – ਸਦਾ ਹੀ/ਰੋਜ਼ ਰੋਜ਼ ਹੀ ਅਸੀਂ ਭੁਲਦੇ ਹਾਂ, ਸਦਾ ਹੀ ਉਕਾਈ ਖਾ ਜਾਈਦੀ ਹੈ।

**ਮੋਹ ਮਗਨ ਬਿਕਰਾਲ ਮਾਇਆ** – ਅਸੀਂ ਡਰਾਉਣੀ ਮਾਇਆ ਦੇ ਮੋਹ ਵਿਚ ਮਸਤ ਹੋਏ ਪਏ ਹਾਂ।

**ਤਉ ਪ੍ਰਸਾਦੀ ਘੂਲੀਐ** – ਪਰਮਾਤਮਾ ! ਤੇਰੀ ਕਿਰਪਾ ਨਾਲ ਹੀ ਛੁਟ ਸਕਦੇ ਹਾਂ ਭਾਵ ਬਚ ਸਕਦੇ ਹਾਂ।

**ਲੂਕ ਕਰਤ ਬਿਕਾਰ ਬਿਖੜੇ** – ਔਖੇ ਅਤੇ ਦੁਖਦਾਈ ਪਾਪ ਅਸੀਂ ਜੀਵ ਆਪਣੇ ਵੱਲੋਂ ਤਾਂ ਗੁਪਤ ਤੌਰ ਉੱਤੇ ਕਰਦੇ ਹਾਂ, ਪਰਦੇ ਵਿਚ ਕਰਦੇ ਹਾਂ।

**ਪ੍ਰਭ ਨੇਰ ਹੂ ਤੇ ਨੇਰਿਆ** – ਪਰ ਪਰਮਾਤਮਾ ਨੇੜੇ ਤੋਂ ਨੇੜੇ ਸਾਡੇ ਨਾਲ ਹੀ ਵਸਦਾ ਹੈ, ਹਾਜ਼ਰ ਨਾਜ਼ਰ ਹੈ। ਉਸ ਦਾ ਸਭ ਨੂੰ ਪਤਾ ਹੈ।

**ਨਿਰਤਿ ਨ ਪਵੈ** – ਪਰਮਾਤਮਾ ਦੇ ਅਣਗਿਣਤ ਗੁਣਾਂ ਦਾ ਨਿਰਣਾ ਨਹੀਂ ਹੋ ਸਕਦਾ, ਪਰਖ ਨਹੀਂ ਹੋ ਸਕਦੀ, ਕੀਮਤ ਨਹੀਂ ਪੈ ਸਕਦੀ।

**ਅਸੰਖ ਗੁਣ ਊਚਾ ਪ੍ਰਭ ਕਾ ਨਾਉ** – ਉਸ ਅਣਗਿਣਤ ਗੁਣਾਂ ਵਾਲੇ ਪ੍ਰਭੂ ਦਾ ਨਾਮ ਸਭ ਤੋਂ ਵੱਡਾ, ਸਭ ਤੋਂ ਉੱਚਾ ਹੈ।

**ਮਿਲੈ ਨਿਥਾਵੇ ਥਾਉ** – ਉਸ ਬੇਅੰਤ ਪਰਮਾਤਮਾ ਦੇ ਅੱਗੇ ਇਹ ਅਰਦਾਸ ਹੈ ਕਿ ਉਸ ਦੇ ਚਰਨਾਂ ਵਿਚ ਥਾਂ ਮਿਲ ਜਾਵੇ, ਨਿਆਸਰੇ ਨੂੰ ਆਸਰਾ ਮਿਲ ਜਾਵੇ।

**ਊਜਲ** ūjal

ਵਿਸ਼ੇਸ਼ਣ

ਚਮਕੀਲਾ, ਰੌਸ਼ਨ, ਸਾਫ

## ਮੁਖ ਊਜਲ ਮਨੁ ਨਿਰਮਲ

mukh ūjal man nirmal

ਮੁਖ ਦਾ ਊਜਲ ਹੋਣਾ/ਮਨ ਦਾ ਨਿਰਮਲ ਹੋਣਾ ਇੱਕੋ ਹੀ ਦੁਵੰਦ ਦੇ ਦੋ ਸੰਕਲਪ ਹਨ। ਅਹੰਕਾਰ ਨੂੰ ਛੱਡਣਾ, ਸੰਤਾਂ ਦੀ ਟਹਿਲ ਕਰਨੀ ਮੁਖ ਦੇ ਉਜਲ ਹੋਣ ਦੇ ਨਿਸ਼ਾਨ ਹਨ।

**ਨੀਕੇ ਗੁਣ ਗਾਉ ਮਿਟਹੀ ਰੋਗ** ॥ **ਮੁਖ ਊਜਲ ਮਨੁ ਨਿਰਮਲ** ਹੋਈ ਹੈ ਤੇਰੋ ਰਹੈ ਈਹਾ ਊਹਾ ਲੋਗੁ ॥ ੧ ॥ ਰਹਾਉ ॥ **ਚਰਨ ਪਖਾਰਿ** ਕਰਉ ਗੁਰ ਸੇਵਾ **ਮਨਹਿ ਚਰਾਵਉ ਭੋਗ** ॥ **ਛੋਡਿ ਆਪਤੁ ਬਾਦੁ ਅਹੰਕਾਰਾ ਮਾਨੁ ਸੋਈ ਜੋ ਹੋਗੁ** ॥ ੧ ॥ ਸੰਤ ਟਹਲ ਸੋਈ ਹੈ ਲਾਗਾ ਜਿਸੁ ਮਸਤਕਿ ਲਿਖਿਆ ਲਿਖੋਗੁ ॥ ਕਹੁ ਨਾਨਕ **ਏਕ ਬਿਨੁ ਦੂਜਾ ਅਵਰੁ ਨ ਕਰਣੈ ਜੋਗੁ** ॥੨॥੩॥੮॥

ਅ.ਗ.ਮ.੫, ੭੧੩

ਊਜਲ ūjal

ਨੀਕੇ ਗੁਣ ਗਾਉ nīke guṇ gāo

ਮਿਟਹੀ ਰੋਗ miṭahī rog

ਚਰਨ ਪਖਾਰਿ čarn pkhār

ਮਨਹਿ ਚਰਾਵਉ ਭੋਗ
manέ črāwɔ pòg

ਛੋਡਿ ਆਪਤੁ čhoḍ āpat

ਬਾਦੁ ਅਹੰਕਾਰਾ bād ahãkārā

ਮਾਨੁ ਸੋਈ ਜੋ ਹੋਗੁ mān soī jo hog

ਏਕ ਬਿਨੁ ਦੂਜਾ ek bin dūjā

ਅਵਰੁ ਨ ਕਰਣੈ ਜੋਗੁ
awr na karṇɛ yog

**ਊਜਲ** – ਚਮਕੀਲਾ, ਰੌਸ਼ਨ, ਸਾਫ।

**ਨੀਕੇ ਗੁਣ ਗਾਉ** – ਪਰਮਾਤਮਾ ਦੀ ਸਿਫਤ ਸਾਲਾਹ ਦੇ ਨਿਰਮਲ, ਚੰਗੇ, ਸੋਹਣੇ ਗੁਣ ਗਾਉਣੇ ਚਾਹੀਦੇ ਹਨ।

**ਮਿਟਹੀ ਰੋਗ** – ਸਿਫਤ ਸਾਲਾਹ ਦੀ ਬਰਕਤ ਨਾਲ ਹੀ ਸਾਰੇ ਰੋਗ ਮਿਟ ਜਾਂਦੇ ਹਨ, ਲੋਕ ਪਰਲੋਕ ਸੰਵਰ ਜਾਂਦਾ ਹੈ ਅਤੇ ਮਨ ਪਵਿੱਤਰ ਹੋ ਜਾਂਦਾ ਹੈ।

**ਚਰਨ ਪਖਾਰਿ** – ਗੁਰੂ ਦੇ ਚਰਨ ਧੋ ਕੇ ਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ।

**ਮਨਹਿ ਚਰਾਵਉ ਭੋਗ** – ਮਨ ਨੂੰ ਭੋਗ ਦੇ ਤੌਰ ਉੱਤੇ ਉਸ ਪਰਮਾਤਮਾ ਦੇ ਅੱਗੇ ਚੜ੍ਹਾਵੋ। ਭੋਗ ਤੋਂ ਭਾਵ ਇਸ਼ਟ ਦੇਵ ਨੂੰ ਅਰਪਿਆ ਪ੍ਰਸ਼ਾਦ।

**ਛੋਡਿ ਆਪਤੁ** – ਗੁਰੂ ਦੀ ਸ਼ਰਨ ਪੈ ਕੇ ਆਪਾ ਭਾਵ ਤਿਆਗ ਦੇਵੋ।

**ਬਾਦੁ ਅਹੰਕਾਰਾ** – ਮਾਇਆ ਵਾਲਾ ਝਗੜਾਲੂਪਣ, ਵਾਦ, ਅਹੰਕਾਰ ਝਗੜਾ ਛਡ ਦੇਣਾ ਚਾਹੀਦਾ ਹੈ।

**ਮਾਨੁ ਸੋਈ ਜੋ ਹੋਗੁ** – ਜੋ ਕੁਝ ਪ੍ਰਭੂ ਦੀ ਰਜ਼ਾ ਹੈ, ਉਹੀ ਮੰਨ। ਜੋ ਰੱਬ ਵੱਲੋਂ ਹੋਵੇ ਉਸ ਨੂੰ ਮਿੱਠਾ ਕਰਕੇ ਜਾਣ।

**ਏਕ ਬਿਨੁ ਦੂਜਾ ਅਵਰੁ ਨ ਕਰਣੈ ਜੋਗੁ** – ਇਕ, ਉਸ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਵੀ ਇਹ ਮਿਹਰ ਕਰਨ ਵਾਲਾ ਨਹੀਂ, ਮਿਹਰ ਕਰਨ ਜੋਗਾ ਜਾਂ ਕਰਨ

ਦੇ ਸਮਰੱਥ ਨਹੀਂ।

**ਮੁਖੁ ਊਜਲੁ ਹੋਇ** mukh ūjal hoe

ਨਾਮ ਦੇ ਸਿਮਰਨ ਨਾਲ ਮੁਖ ਉੱਜਲ ਹੁੰਦਾ ਹੈ। ਸਿਮਰਨ ਦਾ ਰੰਗ ਮਜੀਠ ਹੈ। ਮਾਇਆ ਦਾ ਰੰਗ ਫਿੱਕਾ ਹੈ। ਗੁਰਮੁਖ ਸਾਧੂ ਦੀ ਰੇਣੁਕਾ ਬਣ ਕੇ ਸਭ ਕੁਝ ਤਿਆਗ ਦਿੰਦਾ ਹੈ। ਉਸ ਦੇ ਸਗਲ ਸੰਤਾਪ ਬਿਨਸ ਜਾਂਦੇ ਹਨ।

ਸ੍ਰੀਰਾਗੁ ਮਹਲਾ ੫ ॥ ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ **ਊਜਲੁ** ਹੋਇ ॥ ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ ॥ ਸਾਧਸੰਗਤਿ ਕੈ ਘਰਿ ਵਸੈ **ਏਕੋ ਸਚਾ ਸੋਇ** ॥ ੧ ॥ ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥ **ਨਾਮੁ ਸਹਾਈ ਸਦਾ ਸੰਗਿ ਆਗੈ ਲਏ ਛਡਾਇ** ॥ ੧ ॥ ਰਹਾਉ ॥ ਦੁਨੀਆ ਕੀਆ ਵਡਿਆਈਆ ਕਵਨੈ ਆਵਹਿ ਕਾਮਿ ॥ **ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ** ॥ ਜਾ ਕੈ ਹਿਰਦੈ ਹਰਿ ਵਸੈ ਸੋ ਪੂਰਾ ਪਰਧਾਨੁ ॥ ੨ ॥ **ਸਾਧੂ ਕੀ ਹੋਹੁ ਰੇਣੁਕਾ ਅਪਣਾ ਆਪੁ ਤਿਆਗਿ** ॥ **ਉਪਾਵ ਸਿਆਣਪ** ਸਗਲ ਛਡਿ ਗੁਰ ਕੀ ਚਰਣੀ ਲਾਗੁ ॥ ਤਿਸਹਿ ਪਰਾਪਤਿ ਰਤਨੁ ਹੋਇ ਜਿਸੁ ਮਸਤਕਿ ਹੋਵੈ ਭਾਗੁ ॥ ੩ ॥ ਤਿਸੈ ਪਰਾਪਤਿ ਭਾਈਹੋ ਜਿਸੁ ਦੇਵੈ ਪ੍ਰਭੁ ਆਪਿ ॥ ਸਤਿਗੁਰ ਕੀ ਸੇਵਾ ਸੋ ਕਰੇ ਜਿਸੁ ਬਿਨਸੈ ਹਉਮੈ ਤਾਪੁ ॥ **ਨਾਨਕ ਕਉ ਗੁਰੁ ਭੇਟਿਆ ਬਿਨਸੇ ਸਗਲ ਸੰਤਾਪ** ॥੪॥੮॥

ਅ.ਗ.ਮ.ਪ, ੪੫

ਊਜਲੁ ūjal

ਏਕੋ ਸਚਾ ਸੋਇ eko saččā soe

ਨਾਮੁ ਸਹਾਈ nām sahāī

ਸਦਾ ਸੰਗਿ sadā sãg

ਆਗੈ ਲਏ ਛਡਾਇ āgɛ lae čhḍāe

ਮਾਇਆ ਕਾ ਰੰਗੁ māiā kā rãg

ਸਭੁ ਫਿਕਾ sáb phikkā

ਜਾਤੋ ਬਿਨਸਿ ਨਿਦਾਨਿ jāto bins nidān

ਸਾਧੂ ਕੀ ਹੋਹੁ ਰੇਣੁਕਾ sā́dū kī ho reṇukā

ਅਪਣਾ ਆਪੁ ਤਿਆਗਿ apṇā āp tiāg

ਉਪਾਵ ਸਿਆਣਪ upāv siāṇap

ਨਾਨਕ ਕਉ ਗੁਰੁ ਭੇਟਿਆ nānak kɔ gur pẹṭiā

ਬਿਨਸੇ ਸਗਲ ਸੰਤਾਪ binse sagl sãtāp

**ਊਜਲੁ** – ਚਮਕਦਾ ਹੋਇਆ, ਰੌਸ਼ਨ, ਨਿਰਮਲ, ਸਾਫ, ਸੁਰਖਰੂ।

**ਏਕੋ ਸਚਾ ਸੋਇ** – ਗੁਰੂ ਤੋਂ ਹਰਿ ਨਾਮ ਦੀ ਪ੍ਰਾਪਤੀ ਹੁੰਦੀ ਹੈ ਅਤੇ ਉਹ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਸਾਧ ਸੰਗਤ ਦੇ ਘਰ ਵਿਚ ਵਸਦਾ ਹੈ।

**ਨਾਮੁ ਸਹਾਈ** - ਉਸ ਪਰਮਾਤਮਾ ਦੇ ਨਾਮ ਦਾ ਸਦਾ ਸਿਮਰਨ ਕਰੋ ਜੋ ਜਿੰਦ ਦੀ ਸਹਾਇਤਾ ਕਰਨ ਵਾਲਾ ਹੈ।

**ਸਦਾ ਸੰਗਿ** - ਜੋ ਸਦਾ ਜਿੰਦ ਦੇ ਨਾਲ ਰਹਿੰਦਾ ਹੈ।

**ਆਗੈ ਲਏ ਛਡਾਇ** - ਜੋ ਕੀਤੇ ਕਰਮਾਂ ਦਾ ਲੇਖਾ ਪਰਲੋਕ ਵਿਚ ਹੋਣ ਵੇਲੇ ਛੁਡਾ ਲੈਂਦਾ ਹੈ।

**ਮਾਇਆ ਕਾ ਰੰਗੁ ਸਭੁ ਫਿਕਾ** - ਮਾਇਆ ਦਾ ਰੰਗ ਫਿੱਕਾ ਹੈ, ਸਥਿਰ ਨਹੀਂ ਹੈ।

**ਜਾਤੋ ਬਿਨਸਿ ਨਿਦਾਨਿ** - ਇਹ ਰੰਗ ਅੰਤ ਨੂੰ ਨਾਸ ਹੋ ਜਾਣਾ ਹੈ।

**ਸਾਧੂ ਕੀ ਹੋਹੁ ਰੇਣੁਕਾ** - ਹੇ ਮਨ ! ਗੁਰੂ ਦੇ ਚਰਨਾਂ ਦੀ ਧੂੜ ਬਣ।

**ਅਪਣਾ ਆਪੁ ਤਿਆਗਿ** - ਆਪਣਾ ਆਪ ਛਡ ਕੇ ਪਰਮਾਤਮਾ ਦੀ ਸ਼ਰਨ ਵਿਚ ਰਹਿ।

**ਉਪਾਵ ਸਿਆਣਪ** - ਹੇ ਮਨ ! ਹੋਰ ਸਾਰੇ ਹੀਲੇ ਅਤੇ ਚਤੁਰਾਈਆਂ ਛਡ ਕੇ ਗੁਰੂ ਦੀ ਸ਼ਰਨ ਪਿਆ ਰਹਿ।

**ਨਾਨਕ ਕਉ ਗੁਰੁ ਭੇਟਿਆ ਬਿਨਸੇ ਸਗਲ ਸੰਤਾਪ**- ਜਿਸ ਨੂੰ ਗੁਰੂ ਮਿਲ ਗਿਆ ਉਸ ਦੇ ਸਾਰੇ ਕਲੇਸ਼ ਦੂਰ ਹੋ ਜਾਂਦੇ ਹਨ।

**ਊਜਾਂ ਲਾਉਣਾ** ūjā̃ lāoṇā
ਕਿਰਿਆ
ਤੋਹਮਤ ਲਾਉਣਾ, ਬਦਖੋਈ ਕਰਨਾ, ਦੋਸ਼ ਲਾਉਣਾ, ਨੁਕਸ ਕੱਢਣਾ

**ਰਾਜੇ ਕੋਲ ਊਜਾਂ ਲਾ ਕੇ** rāje kol ūjā̃ lā ke

ਜਦੋਂ ਕੋਈ ਵਿਅਕਤੀ ਗਲ ਨਾ ਮੰਨੇ ਜਾਂ ਇੱਛਾ ਅਨੁਸਾਰ ਕੰਮ ਨਾ ਕਰੇ ਤਾਂ ਉਸ ਦੇ ਪ੍ਰਤੀਕਰਮ ਵਿਚ ਉਸਨੂੰ ਬਦਨਾਮ ਕਰਨ ਜਾਂ ਬਦਲਾ ਲੈਣ ਦੀ ਭਾਵਨਾ ਨਾਲ ਕਿਸੇ ਔਰਤ ਦਾ ਆਪਣੇ ਤਨ ਦੇ ਕਪੜੇ ਆਦਿ ਪਾੜ ਕੇ ਦੂਸਰੇ ਤੇ ਤੋਹਮਤ ਲਾਉਣਾ ਜਾਂ ਉਸ ਦੀ ਮੰਦੀ ਕਾਮ ਭਾਵਨਾ ਦਾ ਦੋਸ਼ ਲਾ ਕੇ ਸ਼ੋਰ ਮਚਾਉਣ ਆਦਿ ਨੂੰ ਊਜਾਂ ਲਾਉਣਾ ਕਹਿੰਦੇ ਹਨ।
ਰੂਪ ਬਸੰਤ ਦੋਵੇਂ ਭਰਾ ਕਿਵੇਂ ਛੋਟੇ ਹੁੰਦੇ ਘਰੋਂ ਕੱਢੇ ਗਏ? ਕਿਵੇਂ ਮਤਰੇਈ ਦੇ ਮਹਿਲੀਂ ਗੇਂਦ ਡਿੱਗੀ ਤੇ ਉਹ ਲੈਣ ਗਏ? **ਮਤਰੇਈ ਨੇ ਸੁਹਣਾ ਰੂਪ ਦੇਖ ਕੇ ਮੋਹਿਤ ਹੋਣਾ**। ਉਹਨਾਂ ਦੇ **ਬੁਰੇ ਕੰਮ ਲਈ ਨਾ ਮੰਨਣਾ** ਫਿਰ ਆਪੇ ਹੀ **ਆਪਣੇ ਕਪੜੇ ਪਾੜ ਕੇ ਰਾਜੇ ਕੋਲ ਊਜਾਂ ਲਾ ਕੇ** ਉਹਨਾਂ ਨੂੰ **ਬਣੋਵਾਸ ਦਿਵਾਉਂਣਾ** ਕਿਵੇਂ ਸਮੁੰਦਰ ਵਿਚੋਂ ਉਹ ਬਚ ਕੇ ਕਿਸੇ ਹੋਰ ਰਾਜੇ ਦੀ ਨਗਰੀ ਗਏ। ਇਹ ਸਾਰੀ ਕਹਾਣੀ ਅਜਿਹੀ ਦਰਦਨਾਕ ਤੇ ਰਸੀਲੀ ਬਣਾ ਕੇ ਸੁਣਾਉਣੀ ਕਿ ਲੋਕਾਂ ਨੂੰ ਧੂਣੀ ਸੇਕਣ ਦਾ ਖਿਆਲ ਹੀ

ਭੁਲਾ ਛੱਡਣਾ।

ਗਿਆਨੀ ਗੁਰਦਿੱਤ ਗਿੰਘ, ਮੇਰਾ ਪਿੰਡ,੬੭

ਉਜਾਂ ਲਾਉਣਾ ūjā̃ lāoṇā

ਰਾਜੇ ਕੋਲ ਉਜਾਂ ਲਾ ਕੇ
rāje kol ūjā̃ lā ke

ਮਤਰੇਈ ਮਾਂ ਨੇ ਸੁਹਣਾ ਰੂਪ ਦੇਖ ਕੇ ਮੋਹਿਤ ਹੋਣਾ
matreī mā̃ ne sóṇā rūp dekh ke mohit hoṇā

ਬੁਰੇ ਕੰਮ ਲਈ ਨਾ ਮੰਨਣਾ
bure kām laī nā mānnṇā

ਆਪਣੇ ਕਪੜੇ ਪਾੜ ਕੇ
āpṇe kapṛe pāṛ ke

ਬਣੋਵਾਸ ਦਿਵਾਉਂਣਾ
baṇowās dīwāoṇā

**ਉੱਚੀ ਬੀਹੀ** uččī bīhī
ਨਾਂਵ ਇਸਤਰੀਲਿੰਗ
ਉੱਚੀ ਗਲੀ

**ਉੱਚੀ ਬੀਹੀ ਕੀ ਹੋਈ ! ਬਿਲਕੁਲ ਊਠ ਦੀ ਕੁਹਾਣ**
uččī bīhī kī hoī bilkul ūṭh dī

kuhāṇ

ਪਿੰਡ ਵਿਚ ਰੱਖੇ ਗਏ ਰਸਤੇ ਦੀ ਥਾਂ ਨੂੰ ਬੀਹੀ ਜਾਂ ਗਲੀ ਕਿਹਾ ਜਾਂਦਾ ਹੈ। ਪਿੰਡ ਦੇ ਲੋਕਾਂ ਦੀ ਲੋੜ ਅਨੁਸਾਰ ਗਲੀਆਂ ਰੱਖੀਆਂ ਜਾਂਦੀਆਂ ਹਨ। ਜਿੱਥੋਂ ਦੀ ਗੱਡੇ ਆਦਿ ਲੰਘਣੇ ਹੋਣ ਉਹ ਬੀਹੀਆਂ ਚੌੜੀਆਂ ਰੱਖੀਆਂ ਹੁੰਦੀਆਂ ਹਨ ਅਤੇ ਆਰ ਪਾਰ ਲੰਘਣ ਵਾਲੀਆਂ ਬੀਹੀਆਂ ਭੀੜੀਆਂ ਰੱਖੀਆਂ ਜਾਂਦੀਆਂ ਹਨ। ਪੈਦਲ ਲੰਘਣ ਵਾਲੀਆਂ ਭੀੜੀਆਂ ਤੇ ਛੋਟੀਆਂ ਹੁੰਦੀਆਂ ਹਨ। ਹਰ ਇਕ ਜਾਤੀ ਅਤੇ ਕਿੱਤੇ ਅਨੁਸਾਰ ਗਲੀਆਂ ਦੀ ਵੰਡ ਹੁੰਦੀ ਹੈ ਜਿਵੇਂ ਬਾਹਮਣਾਂ ਦੀ ਬੀਹੀ, ਤਰਖਾਣਾਂ ਦੀ ਬੀਹੀ ਆਦਿ। ਇਸ ਤਰ੍ਹਾਂ ਇਹਨਾਂ ਬੀਹੀਆਂ ਦੇ ਅਕਾਰ ਅਤੇ ਹਾਲਤਾਂ ਦੇ ਅਨੁਸਾਰ ਕਈ ਨਾਂ ਹੁੰਦੇ ਹਨ ਜਿਵੇਂ ਉੱਚੀ ਬੀਹੀ, ਨੀਂਵੀ ਬੀਹੀ, ਸਿੱਧੀ ਬੀਹੀ, ਵਿੰਗੀ ਬੀਹੀ, ਕੰਡਲ ਬੀਹੀ, ਭੀੜੀ ਬੀਹੀ ਅਤੇ ਬਾਹਰਲੀ ਬੀਹੀ ਆਦਿ।

**ਭੀੜੀ ਬੀਹੀ** ਦਾ ਨਾਂ ਯਾਦ ਆਉਂਦਿਆਂ ਹੀ ਸੰਤ ਮਸਤੂਆਨੇ ਵਾਲਿਆਂ ਦੀ ਇਕ ਧਾਰਨਾ ਆਪ ਮੁਹਾਰੇ ਹੀ ਬੁੱਲ੍ਹਾਂ ਤੇ ਆ ਜਾਂਦੀ ਹੈ-:

'**ਅੱਗੇ ਭੀੜੀਆਂ ਸੁਣੀ ਦੀਆਂ ਗਲੀਆਂ**,
**ਜਿਥੋਂ ਦੀ ਜਮ ਲੈ ਕੇ ਜਾਣਗੇ।**'

ਸੰਤਾਂ ਨੂੰ ਕੌਣ ਦੱਸਦਾ ਹੈ ਕਿ ਉਨ੍ਹਾਂ ਗਲੀਆਂ ਵਿੱਚੋਂ ਇਕ ਸਾਡੇ ਪਿੰਡ ਵੀ ਹੈ, ਜਿੱਥੇ ਆਦਮੀ ਦੋਹਾਂ ਪਾਸਿਆਂ ਦੀਆਂ **ਕੰਧਾਂ ਨੂੰ ਘਿਸਰੇ ਬਿਨਾਂ ਪਾਰ ਨਹੀਂ ਲੰਘ ਸਕਦਾ**। ਨੀਵੀਂ ਗਲੀ ਤਾਂ ਜੇ ਕਿਸੇ ਦੇ ਬੂਹੇ ਅੱਗੇ ਡੋਹਲੇ ਹੋਏ ਪਾਣੀ ਤੋਂ ਪੈਰ ਤਿਲ੍ਹਕੇ ਤੇ ਬੰਦਾ ਘਿਸਰੇ ਤਾਂ ਅਗਲੇ ਸਿਰੇ ਜਾ ਕੇ ਭਾਵੇਂ ਲੱਭੇ। **ਉੱਚੀ ਬੀਹੀ ਕੀ ਹੋਈ! ਬਿਲਕੁਲ ਊਠ ਦੀ ਕੁਹਾਣ** ।

ਗਿਆਨੀ ਗੁਰਦਿੱਤ ਗਿੰਘ, ਮੇਰਾ ਪਿੰਡ,੧੯

ਉੱਚੀ ਬੀਹੀ uččī bīhī

ਉੱਚੀ ਬੀਹੀ ਕੀ ਹੋਈ ! ਬਿਲਕੁਲ ਊਠ ਦੀ ਕੁਹਾਣ
uččī bīhī kī hoī bilkul ūṭh dī kuhāṇ

ਅੱਗੇ ਭੀੜੀਆਂ ਸੁਣੀ ਦੀਆਂ ਗਲੀਆਂ
agge pīṛīā̃ suṇī dīā̃ gaḷīā̃

ਜਿਥੋਂ ਦੀ ਜਮ ਲੈ ਕੇ ਜਾਣਗੇ
jittho dī jam lɛ ke jaṇge

ਕੰਧਾਂ ਨੂੰ ਘਿਸਰੇ ਬਿਨਾਂ kə́dā̃ nū̃ kìsre binā̃

ਪਾਰ ਨਹੀਂ ਲੰਘ ਸਕਦਾ
pār nahī̃ lə́g sakdā

## ਊਠ ūṭh

ਨਾਂਵ ਪੁਲਿੰਗ
ਇਕ ਵੱਡਅਕਾਰੀ ਚੌਪਾਇਆ ਪਸ਼ੂ, ਬੋਤਾ

### ਕੀ ਜਾਣੀਏ ਊਠ ਕਿਸ ਘੜੀ ਬਹਿਸੀ

kī jāṇīe ūṭh kis kàṛī bɛ́sī

ਚੂਚਕ ਦੇ ਗੁੱਸੇ ਹੋਣ ਤੇ ਜਦੋਂ ਰਾਂਝੇ ਨੇ ਮੱਝਾਂ ਚਾਰਨੀਆਂ ਛਡ ਦਿੱਤੀਆਂ ਤਾਂ ਮੱਝਾਂ ਕਿਸੇ ਹੋਰ ਛੇੜੂ, ਪਾਲੀ ਤੋਂ ਕਾਬੂ ਨਾ ਆਈਆਂ। ਇਸ ਤੋਂ ਬਾਅਦ ਹੀਰ ਦੀ ਮਾਂ ਨੇ ਰਾਂਝੇ ਨੂੰ ਫਿਰ ਮੱਝਾਂ ਚਾਰਨ ਲਈ ਕਿਹਾ ਤਾਂ ਹੀਰ ਨੇ ਵੀ ਉਸ ਨੂੰ ਸਮਝਾਇਆ ਕਿ ਉਹ ਮੰਨ ਜਾਵੇ ਕਿਉਂਕਿ ਉਹ ਉਸਦੀ ਪਿਆਰੀ ਮਹਿਬੂਬ ਦੀ ਮਾਂ ਹੈ ਅਤੇ ਨਾਲੇ ਅਜੇ ਵਿਆਹ ਦਾ ਮੁਕਾਮ ਬਹੁਤ ਦੂਰ ਹੈ। ਕੀ ਪਤਾ ਇਸ ਊਠ ਨੇ ਕਦੋਂ, ਕਿਸ ਘੜੀ (ਮੌਕੇ) ਬੈਠਣਾ ਹੈ ਭਾਵ ਇਹ ਕੰਮ ਇੰਤਜ਼ਾਰ ਦਾ ਹੈ, ਇਸ ਦੇ ਹੋਣ ਦਾ ਕੋਈ ਪੱਕਾ ਸਮਾਂ ਨਹੀਂ। ਚੰਬੜਨ ਦਾ ਭਾਵ ਇੱਥੇ ਕੰਮ ਕਰਾਉਣ ਲਈ ਜ਼ਿਦ ਨਾਲ ਤਰਲਾ ਮਿੰਨਤ ਕਰਨਾ ਹੈ। ਸ਼ਾਇਰ ਦੇ ਕਹਿਣ ਮੁਤਾਬਕ ਇਸ ਇਸ਼ਕ ਦੇ ਵਣਜ, ਵਪਾਰ ਵਿੱਚੋਂ ਕਿਸੇ ਨੇ ਦਮੜੀ ਦੀ ਖੱਟੀ, ਕਮਾਈ ਨਹੀਂ ਕੀਤੀ ਭਾਵ ਕੋਈ ਲਾਭ ਪ੍ਰਾਪਤ ਨਹੀਂ ਕੀਤਾ।

ਰਾਂਝਾ ਹੀਰ ਨੂੰ ਆਖਦਾ, ਮਾਉਂ ਤੇਰੀ
ਸਾਨੂੰ ਫੇਰ ਮੁੜ ਰਾਤ ਦੀ ਚੰਮੜੀ ਹੈ।
**ਮੀਆਂ, ਮੰਨ ਲੈ ਓਸਦੇ ਆਖਣੇ ਨੂੰ,**
**ਤੇਰੀ ਹੀਰ ਪਿਆਰੀ ਦੀ ਅੰਬੜੀ ਹੈ।**
**ਕੀ ਜਾਣੀਏਂ ਊਠ ਕਿਸ ਘੜੀ ਬਹਿਸੀ,**
**ਅਜੇ ਵਿਆਹ ਦੀ ਵਾਟ ਤਾਂ ਲੰਮੜੀ ਹੈ।**
**ਵਾਰਿਸ ਸ਼ਾਹ, ਇਸ ਇਸ਼ਕ ਦੇ ਵਣਜ ਵਿੱਚੋਂ,**
**ਕਿਸੇ ਪੱਲੇ ਨਾਹੀ ਬਧੀ ਦੰਮੜੀ ਹੈ।**

ਹੀਰ ਵਾਰਿਸ, ੭੦

ਊਠ ūṭh

ਮੀਆਂ, ਮੰਨ ਲੈ ਓਸਦੇ ਆਖਣੇ ਨੂੰ
mīā̃ mān lɛ osde ākhṇe nū̃
ਤੇਰੀ ਹੀਰ ਪਿਆਰੀ ਦੀ ਅੰਬੜੀ ਹੈ
terī hīr piārī dī ā̃bṛī hɛ
ਕੀ ਜਾਣੀਏਂ ਊਠ ਕਿਸ ਘੜੀ ਬਹਿਸੀ
kī jāṇīẽ ūṭh kis kàṛī bɛ́sī
ਅਜੇ ਵਿਆਹ ਦੀ ਵਾਟ ਤਾਂ ਲੰਮੜੀ ਹੈ
aje wiā́ dī wāṭ tā̃ lãmṛī hɛ
ਵਾਰਿਸ ਸ਼ਾਹ, ਇਸ ਇਸ਼ਕ ਦੇ ਵਣਜ ਵਿੱਚੋਂ
wāris šā́ is išk de waṇj wiččõ
ਕਿਸੇ ਪੱਲੇ ਨਾਹੀ ਬਧੀ ਦੰਮੜੀ ਹੈ
kise palle nāhī bádī dãmṛī hɛ

**ਊਡਿ ਗਏ** ūḍ gae
ਕਿਰਿਆ
ਪਰਵਾਜ਼ ਕਰ ਗਏ, ਚਲੇ ਗਏ, ਉਡ ਗਏ

**ਊਡਿ ਗਏ ਬੇਕਾਰ** ūḍ gae bekār

ਮਨਮੁਖ, ਨਿੰਦਕ ਬੇਕਾਰ ਹੀ ਇਸ ਸੰਸਾਰ ਤੋਂ ਉਡ ਜਾਂਦੇ ਹਨ। ਉਸ ਪ੍ਰਭੂ ਸੁਆਮੀ ਤਕ ਕੋਈ ਨਹੀਂ ਪਹੁੰਚ ਸਕਦਾ। ਵਾਹਿਗੁਰੂ ਗੁਰਮੁਖਾਂ ਦੀ ਰੱਖਿਆ ਕਰਦਾ ਹੈ ਅਤੇ ਨਿੰਦਕਾਂ ਨੂੰ ਅੰਤ ਇਸ ਸੰਸਾਰ ਤੋਂ ਬੇਇੱਜ਼ਤ ਹੋ ਕੇ ਜਾਣਾ ਪੈਂਦਾ ਹੈ।

ਧਨਾਸਰੀ ਮਃ ੫ ॥ ਜਨ ਕੀ ਕੀਨੀ ਪਾਰਬ੍ਰਹਮਿ ਸਾਰ ॥ **ਨਿੰਦਕ ਟਿਕਨੁ ਨ ਪਾਵਨਿ ਮੂਲੇ ਊਡਿ ਗਏ ਬੇਕਾਰ** ॥ ੧ ॥ ਰਹਾਉ ॥ ਜਹ ਜਹ ਦੇਖਉ ਤਹ ਤਹ ਸੁਆਮੀ **ਕੋਇ ਨ ਪਹੁਚਨਹਾਰ** ॥ **ਜੋ ਜੋ ਕਰੈ ਅਵਗਿਆ ਜਨ ਕੀ ਹੋਇ ਗਇਆ ਤਤ ਛਾਰ** ॥ ੧ ॥ ਕਰਨਹਾਰੁ ਰਖਵਾਲਾ ਹੋਆ ਜਾ ਕਾ ਅੰਤੁ ਨ ਪਾਰਾਵਾਰ ॥ ਨਾਨਕ ਦਾਸ ਰਖੇ ਪ੍ਰਭਿ ਅਪੁਨੈ ਨਿੰਦਕ ਕਾਢੇ ਮਾਰਿ ॥ ੨ ॥ ੨੧ ॥ ੫੨ ॥

ਅ.ਗ.ਮ.੫, ੬੮੩

ਊਡਿ ਗਏ ūḍ gae

ਨਿੰਦਕ ਟਿਕਨੁ ਨ ਪਾਵਨਿ ਮੂਲੇ
nĩdak ṭikn na pāwan mūle
ਕੋਇ ਨ ਪਹੁਚਨਹਾਰ
koe na pɔ́čanhār
ਜੋ ਜੋ ਕਰੈ ਅਵਗਿਆ ਜਨ ਕੀ
jo jo karɛ a'wagiā jan kī
ਹੋਇ ਗਇਆ ਤਤ ਛਾਰ
hoe gɛā tat čhār

**ਊਡਿ ਗਏ** – ਪਰਵਾਜ਼ ਕਰ ਗਏ, ਚਲੇ ਗਏ, ਉਡ ਗਏ।

**ਨਿੰਦਕ ਟਿਕਨੁ ਨ ਪਾਵਨਿ ਮੂਲੇ** – ਪਰਮਾਤਮਾ ਸਦਾ ਹੀ ਆਪਣੇ ਸੇਵਕਾਂ ਦੀ ਸੰਭਾਲ ਕਰਦਾ ਹੈ।

ਉਸ ਦੀ ਨਿੰਦਿਆ ਕਰਨ ਵਾਲੇ ਉਹਨਾਂ ਦੇ ਟਾਕਰੇ ਉੱਤੇ ਅੜ ਨਹੀਂ ਸਕਦੇ। ਨਿਕੰਮੇ ਸਾਬਤ ਹੋ ਕੇ ਉਹ ਹਵਾ ਦੇ ਅੱਗੇ ਬੱਦਲਾਂ ਵਾਂਗ ਉਡ ਗਏ, ਚਲੇ ਗਏ।

**ਕੋਇ ਨ ਪਹੁਚਨਹਾਰ** – ਜਿਸ ਦੇ ਅੰਗ ਸੰਗ ਪ੍ਰਿਥਵੀ ਦਾ ਮਾਲਕ ਹਰੀ ਹੈ ਉਸ ਤਕ ਕੋਈ ਪਹੁੰਚ ਨਹੀਂ ਸਕਦਾ। ਕੋਈ ਵੀ ਉਸਦਾ ਨੁਕਸਾਨ ਨਹੀਂ ਕਰ ਸਕਦਾ। ਉਸ ਨੂੰ ਕੋਈ ਛੂਹ ਨਹੀਂ ਸਕਦਾ, ਮਾਰ ਨਹੀਂ ਸਕਦਾ।

**ਜੋ ਜੋ ਕਰੈ ਅਵਗਿਆ ਜਨ ਕੀ ਹੋਇ ਗਇਆ ਤਤ ਛਾਰ** – ਜਿਸ ਪਰਮਾਤਮਾ ਦੀ ਕੋਈ ਵੀ ਬਰਾਬਰੀ ਨਹੀਂ ਕਰ ਸਕਦਾ, ਮੈਂ ਜਿੱਥੇ ਜਿੱਥੇ ਵੇਖਦਾ ਹਾਂ, ਉੱਥੇ ਹੀ ਮਾਲਕ ਪ੍ਰਭੂ ਵਸਦਾ ਹੈ। ਉਸ ਦੇ ਸੇਵਕ ਦੀ ਜਿਹੜਾ ਵੀ ਕੋਈ ਮਨੁਖ ਨਿਰਾਦਰੀ, ਹੱਤਕ, ਬੇਇਜ਼ਤੀ ਕਰਦਾ ਹੈ ਉਹ ਨਿੰਦਕ ਆਤਮਕ ਜੀਵਨ ਵਿਚ ਤੁਰੰਤ ਹੀ ਸੁਆਹ ਹੋ ਜਾਂਦਾ ਹੈ।

**ਊਣਾਂ** ūṇã̄
ਨਾਂਵ ਇਸਤਰੀਲਿੰਗ
ਕਮੀਆਂ, ਘਾਟਾਂ

**ਸਰਬ ਊਣਾਂ ਪੂਰਨ**
sarb ūṇã̄ pūran

ਸਮਾਜੀ ਜੀਵਨ ਵਿਚ ਮਾਂ-ਪਿਉ ਸਾਕ-ਸਬੰਧੀਆਂ ਦੀ ਹੋਂਦ ਮਨ ਤਨ ਦੀਆਂ ਲੋੜਾਂ ਦੀ ਪੂਰਤੀ ਅਥਵਾ ਜਿੰਦਗੀ ਜਿਉਣ ਵਿਚ ਸਹਾਈ ਹੁੰਦੀ ਹੈ। ਅਧਿਆਤਮਕ ਮਹਾਂ ਪੁਰਖਾਂ ਦੇ ਉਪਦੇਸ਼ ਵਿਚ ਨਾਮ ਦੀ ਬੜੀ ਮਹੱਤਤਾ ਹੈ। ਸਮਝਿਆ ਜਾਂਦਾ ਹੈ ਕਿ ਨਾਮ ਹਰ ਦੁਖ ਵਿਚ ਆਸਰਾ ਦਿੰਦਾ ਹੈ। ਨਾਵਲ ਬਾਬਾ ਨੌਧ ਸਿੰਘ ਦੀ ਪਾਤਰ ਸੁਭਾਗ ਦੇ ਮਨ ਵਿਚ ਤੌਖਲਾ ਹੈ ਕਿ ਕੀ 'ਨਾਮ' ਮੇਰੀਆਂ ਸਾਰੀਆਂ ਊਣਾਂ ਭਾਵ ਸਾਕ ਸਬੰਧੀਆਂ ਦੀ ਕਮੀ ਪੂਰੀ ਕਰੇਗਾ?

ਅਭਾਗਣ (ਦਿਲ ਹਲਕੇ ਹੋਣ ਨਾਲ ਸਾਹ ਲੈਕੇ) – ਹੇ ਭਲੇ ਪੁਰਖ ! ਇਹ ਦੱਸ ਕਿ ਕਿਆ ਮੇਰੀ ਮਾਂ ਦੀ ਥਾਂ, ਪਿਤਾ ਦੀ ਥਾਂ, ਸਾਕ ਸਨਬੰਧੀ ਸਖੀ ਸਹੇਲੀ ਦੀ ਥਾਂ, ਇਹ ਨਾਮ ਮੱਲੇਗਾ? **ਕਿਆ ਮੇਰੀਆਂ ਸਰਬ ਊਣਾਂ ਪੂਰਨ ਇਹ ਨਾਮ ਕਰ ਸਕੇਗਾ?**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੨੩੫

ਊਣਾਂ ūṇã̄

ਸਰਬ ਊਣਾਂ ਪੂਰਨ sarb ūṇã̄ pūran

ਕਿਆ ਮੇਰੀਆਂ ਸਰਬ ਊਣਾਂ ਪੂਰਨ ਇਹ ਨਾਮ
kiā merīã̄ sarb ūṇã̄ pūran é nām

ਕਰ ਸਕੇਗਾ kar sakegā

**ਊਣੀ** ūṇī
ਵਿਸ਼ੇਸ਼ਣ
ਅਧੂਰੀ

**ਊਣੀ ਬਾਤ ਨ ਕਾਈ** ūṇī bāt na kāī

ਕਰਤੇ ਵਾਸਤੇ ਕੋਈ ਬਾਤ ਊਣੀ ਨਹੀਂ। ਗੁਰੂ ਘਰ ਵਿਚ ਕੋਈ ਤੋਟ ਨਹੀਂ। ਜਿਸ ਨੇ ਇਹ ਬਣਤ ਬਣਾਈ ਹੈ, ਉਸ ਕਰਕੇ ਪੁੰਨ ਹੈ, ਪਦਾਰਥ ਹੈ।

ਗੁਰੁ ਪੂਰਾ ਨਮਸਕਾਰੇ ॥ ਪ੍ਰਭਿ ਸਭੇ ਕਾਜ ਸਵਾਰੇ ॥ ਹਰਿ ਅਪਣੀ ਕਿਰਪਾ ਧਾਰੀ ॥ ਪ੍ਰਭ ਪੂਰਨ ਪੈਜ ਸਵਾਰੀ ॥ ੧ ॥ ਅਪਨੇ ਦਾਸ ਕੋ ਭਇਓ ਸਹਾਈ ॥ ਸਗਲ ਮਨੋਰਥ ਕੀਨੇ ਕਰਤੈ **ਊਣੀ ਬਾਤ ਨ ਕਾਈ** ॥ ਰਹਾਉ ॥ **ਕਰਤੈ ਪੁਰਖਿ ਤਾਲੁ ਦਿਵਾਇਆ** ॥ ਪਿਛੈ ਲਗਿ ਚਲੀ ਮਾਇਆ ॥ **ਤੋਟਿ ਨ ਕਤਹੂ ਆਵੈ** ॥ **ਮੇਰੇ ਪੂਰੇ ਸਤਗੁਰ ਭਾਵੈ** ॥ ੨ ॥ ਸਿਮਰਿ ਸਿਮਰਿ ਦਇਆਲਾ ॥ ਸਭਿ ਜੀਅ ਭਏ ਕਿਰਪਾਲਾ ॥ ਜੈ ਜੈ ਕਾਰੁ ਗੁਸਾਈ ॥ ਜਿਨਿ **ਪੂਰੀ ਬਣਤ ਬਣਾਈ** ॥ ੩ ॥ **ਤੂ ਭਾਰੋ** ਸੁਆਮੀ ਮੋਰਾ ॥ ਇਹੁ ਪੁੰਨੁ ਪਦਾਰਥੁ ਤੇਰਾ ॥ ਜਨ ਨਾਨਕ ਏਕੁ ਧਿਆਇਆ ॥ ਸਰਬ ਫਲਾ ਪੁੰਨੁ ਪਾਇਆ

॥ ੪ ॥ ੧੪ ॥ ੬੪ ॥

ਅ.ਗ.ਮ.੫, ੬੨੫

ਊਣੀ ūṇī

ਕਰਤੈ ਪੁਰਖਿ kartɛ purkh

ਤਾਲੁ ਦਿਵਾਇਆ tāl diwāiā

ਤੋਟਿ ਨ ਕਤਹੂ ਆਵੈ toṭ na kathū āwɛ

ਮੇਰੇ ਪੂਰੇ mere pūre

ਸਤਗੁਰ ਭਾਵੈ satgur pā̀wɛ

ਪੂਰੀ ਬਣਤ ਬਣਾਈ pūrī banṭ bṇāī

ਤੂ ਭਾਰੋ tū pā̀ro

**ਊਣੀ** – ਅਧੂਰੀ।

**ਕਰਤੈ ਪੁਰਖਿ** – ਸਰਬ ਵਿਆਪਕ ਪ੍ਰਭੂ, ਉਤਪੰਨ ਕਰਨ ਵਾਲਾ।

**ਤਾਲੁ ਦਿਵਾਇਆ** – ਕਰਤਾਰ ਨੇ ਸਰੋਵਰ ਬਣਵਾਇਆ ਹੈ। ਮਾਇਆ ਹੁਕਮ ਵਿਚ ਸੇਵਾ ਕਰਨ ਲਗ ਪਈ, ਦੌਲਤ ਬੇਅੰਤ ਆਉਣ ਲਗ ਪਈ। ਕਿਸੇ ਚੀਜ਼ ਦੀ ਥੁੜ ਨਹੀਂ ਰਹੀ।

**ਤੋਟਿ ਨ ਕਤਹੂ ਆਵੈ** – ਮਾਇਆ ਉਸ ਦੇ ਪਿੱਛੇ-ਪਿੱਛੇ ਤੁਰਦੀ ਫਿਰਦੀ ਰਹਿੰਦੀ ਹੈ, ਮਾਇਆ ਵੱਲੋਂ ਉਸ ਨੂੰ ਕਿਸੇ ਦੀ ਘਾਟ ਮਹਿਸੂਸ ਨਹੀਂ ਹੁੰਦੀ।

**ਮੇਰੇ ਪੂਰੇ ਸਤਗੁਰ ਭਾਵੈ** – ਮੇਰੇ ਪੂਰੇ ਸਤਿਗੁਰੂ ਨੂੰ ਉਸ ਵਡਭਾਗੀ ਮਨੁਖ ਵਾਸਤੇ ਇਹੀ ਗਲ ਚੰਗੀ ਲਗਦੀ ਹੈ।

**ਪੂਰੀ ਬਣਤ ਬਣਾਈ** – ਇਸ ਸ੍ਰਿਸ਼ਟੀ ਦੇ ਮਾਲਕ ਪ੍ਰਭੂ ਦੀ ਸਿਫਤ ਸਾਲਾਹ ਕਰਦੇ ਰਹਿਣਾ ਚਾਹੀਦਾ ਹੈ, ਜਿਸ ਨੇ ਜੀਵਾਂ ਨੂੰ ਆਪਣੇ ਨਾਲ ਮਿਲਾਉਣ ਦੀ ਇਹ ਸੋਹਣੀ ਵਿਉਂਤ ਬਣਾਈ ਹੈ।

**ਤੂ ਭਾਰੋ** – ਪ੍ਰਭੂ ਸਭ ਦਾ ਵੱਡਾ ਮਾਲਕ ਹੈ। ਉਸ ਦਾ ਨਾਮ ਪਦਾਰਥ, ਜੋ ਗੁਰੂ ਦੇ ਰਾਹੀਂ ਮਿਲਦਾ ਹੈ, ਉਸ ਦੀ ਬਖਸ਼ਿਸ਼ ਹੈ। ਜੋ ਮਨੁਖ ਗੁਰੂ ਦੀ ਸ਼ਰਨ ਪੈ ਕੇ

ਪਰਮਾਤਮਾ ਦਾ ਨਾਮ ਸਿਮਰਨਾ ਸ਼ੁਰੂ ਕਰ ਦਿੰਦਾ ਹੈ, ਉਸ ਨੇ ਸਾਰੇ ਫਲ ਦੇਣ ਵਾਲੀ ਰੱਬੀ ਬਖਸ਼ਿਸ਼ ਪ੍ਰਾਪਤ ਕਰ ਲਈ ਹੈ।

**ਊਤ** ūt
ਵਿਸ਼ੇਸ਼ਣ
ਮੂਰਖ, ਉਜੱਡ

### ਏਹ ਤਾਂ ਊਤਨੀ ਦਾ ਕੋਈ ਊਤ ਹੈ ਨੀ
é tā̃ ūtnī dā koī ūt hɛ nī

ਹੀਰ ਰਾਂਝੇ ਉਤੇ ਮੋਹਿਤ ਹੈ, ਉਸ ਉਤੇ ਕੁਰਬਾਨ ਹੈ। ਉਹ ਸਹੇਲੀਆਂ ਨੂੰ ਆਖਦੀ ਹੈ ਕਿ ਭਾਬੀਆਂ ਦੇ ਸਤਾਏ ਹੋਏ ਇਸ ਕਮਜ਼ੋਰ ਅਤੇ ਦੁਬਲੇ ਪਤਲੇ ਰਾਂਝੇ ਦੀ ਦੁੱਧ ਚੂਰੀ ਆਦਿ ਨਾਲ ਸੇਵਾ ਕਰੋ। ਹੀਰ ਅਨੁਸਾਰ ਰਾਂਝਾ ਇਲਾਹੀ ਵਹਿਦਤ ਵਿਚ ਮਸਤ ਹੈ। ਉਹ ਹਮੇਸ਼ਾ ਜ਼ਿੰਦਾ ਅਤੇ ਕਾਇਮ ਰਹਿਣ ਵਾਲਾ ਹੈ। ਰਿਵਾਇਤ ਅਨੁਸਾਰ ਹਜ਼ਰਤ ਖ਼ਿਜ਼ਰ ਨੇ ਆਬ-ਏ-ਹਯਾਤ ਪੀਤਾ ਹੋਇਆ ਹੈ। ਉਹਨਾਂ ਦਾ ਜੀਵਨ ਅਮਰ ਹੈ ਅਤੇ ਉਹ ਲੋੜਵੰਦਾਂ ਦੀ ਮਦਦ ਕਰਦੇ ਹਨ। ਹਜ਼ਰਤ ਲੂਤ ਇਸਲਾਮ ਦੇ ਇਕ ਪੈਗ਼ੰਬਰ ਹਨ। ਹਜ਼ਰਤ ਖ਼ਿਜ਼ਰ ਦੇ ਪੈਗ਼ੰਬਰ ਹੋਣ ਸੰਬੰਧੀ ਇਸਲਾਮੀ ਵਿਦਵਾਨ ਇਕਮਤ ਨਹੀਂ ਹਨ। ਊਤਨੀ ਦੇ ਊਤ ਦਾ ਭਾਵ ਬਿਲਕੁਲ ਹੀ ਮੂਰਖ ਨਾਸਮਝ ਅਤੇ ਕਿਸੇ ਗੱਲ ਜੋਗਾ ਵੀ ਨਾ ਹੋਣਾ ਹੈ। ਹੀਰ ਰਾਂਝੇ ਦੀਆਂ ਭਰਜਾਈਆਂ ਵਲੋਂ ਆਏ ਖਤ ਵਿਚ ਉਹਨਾਂ ਦੇ ਮਿਹਣਿਆਂ ਦਾ ਜੁਆਬ ਦਿੰਦਿਆਂ ਉਹਨਾਂ ਨੂੰ ਲਾਹਨਤਾਂ ਪਾਉਂਦੀ ਕਹਿੰਦੀ ਹੈ ਕਿ ਜਦੋਂ ਉਹ (ਰਾਂਝਾ) ਤੁਹਾਡੇ ਆਸਰੇ ਉੱਤੇ ਸੀ ਤਾਂ ਤੁਸੀਂ ਉਹਨੂੰ ਤਾਅਨੇ-ਮਿਹਣੇ ਅਤੇ ਗਾਲ੍ਹਾਂ ਦਿੰਦੀਆਂ ਸੀ ਕਿ ਉਹ ਤਾਂ ਊਤਨੀ ਦਾ ਊਤ ਹੈ। ਤੁਹਾਡੇ ਇਹਨਾਂ ਮਿਹਣਿਆਂ ਕਰਕੇ ਹੀ ਉਹ ਤਾਂ ਸੁਕ ਕੇ ਤਾਬੂਤ ਹੋ ਗਿਆ ਹੈ।

ਨੀਂ ਮੈਂ ਘੋਲ ਘਤੀ ਏਹਦੇ ਮੁਖੜੇ ਤੋਂ,
ਪਾਉ ਦੁਧ ਚੂਰੀ ਇਹਦੀ ਕੂਤ ਹੈ ਨੀ।
ਇਲਇਲਾਹ ਦੀਆਂ ਜਲ੍ਹੀਆਂ ਪਾਉਂਦਾ ਏ,
ਫ਼ਿਕਰ ਹੱਯੀਵ ਲਾਯਮੂਤ ਹੈ ਨੀ।
**ਨਹੀਂ ਭਾਬੀਆਂ ਤੇ ਕਰਤੂਤ ਕਾਈ,**
**ਸਭੇ ਲੜਨ ਨੂੰ ਹੋ ਮਜ਼ਬੂਤ ਹੈ ਨੀ।**
**ਸੌਂਪ ਪੀਰਾਂ ਨੂੰ ਝਲ ਵਿਚ ਛੇੜਨੇ ਹਾਂ,**
**ਇਹਦੀ ਮਦਦ ਤੇ ਖ਼ਿਜ਼ਰ ਤੇ ਲੂਤ ਹੈ ਨੀ।**
**ਮਾਰਿਆ ਤੁਸਾਂ ਦੇ ਮੇਹਣਿਆਂ ਗਾਲ੍ਹੀਆਂ ਦਾ,**
**ਏਹ ਤਾਂ ਸੁਕ ਕੇ ਹੋਇਆ ਤਾਬੂਤ ਹੈ ਨੀ।**
**ਜਦੋਂ ਤੁਸਾਂ ਦੇ ਸੀ ਗਾਲ੍ਹੀ ਦੇਂਦੀਆਂ ਸਓ,**
**ਏਹ ਤਾਂ ਊਤਨੀ ਦਾ ਕੋਈ ਊਤ ਹੈ ਨੀ।**
**ਵਾਰਿਸਸ਼ਾਹ, ਫਿਰਾਂ ਇਹਦੇ ਮਗਰ ਲੱਗੀ,**
**ਅਜੇ ਤੀਕ ਇਹ ਰਿਹਾ ਅਣਛੂਤ ਹੈ ਨੀ।**

ਹੀਰ ਵਾਰਿਸ, ੯੨

ਊਤ ūt

ਨਹੀਂ ਭਾਬੀਆਂ ਤੇ ਕਰਤੂਤ ਕਾਈ
nahī̃ pā̀bīā̃ te kartūt kāī

ਸਭੇ ਲੜਨ ਨੂੰ ਹੋ ਮਜ਼ਬੂਤ ਹੈ ਨੀ
sábe laṛn nū̃ ho mazbūt hɛ nī

ਸੌਂਪ ਪੀਰਾਂ ਨੂੰ ਝਲ ਵਿਚ ਛੇੜਨੇ ਹਾਂ
sɔ̃p pīrā̃ nū̃ čàl wič čheṛne hā̃

ਇਹਦੀ ਮਦਦ ਤੇ ਖ਼ਿਜ਼ਰ ਤੇ ਲੂਤ ਹੈ ਨੀ
édī madad te khizar te lūt hɛ nī

ਮਾਰਿਆ ਤੁਸਾਂ ਦੇ ਮੇਹਣਿਆਂ ਗਾਲ੍ਹੀਆਂ ਦਾ
māriā tusā̃ de méṇiā̃ gālīā̃ dā

ਏਹ ਤਾਂ ਸੁਕ ਕੇ ਹੋਇਆ ਤਾਬੂਤ ਹੈ ਨੀ
é tā̃ suk ke hoiā tābūt hɛ nī

ਜਦੋਂ ਤੁਸਾਂ ਦੇ ਸੀ ਗਾਲ੍ਹੀ ਦੇਂਦੀਆਂ ਸਓ
jadõ tusā̃ de sī gālī dẽdīā sɔ

ਏਹ ਤਾਂ ਊਤਨੀ ਦਾ ਕੋਈ ਊਤ ਹੈ ਨੀ
é tā̃ ūtnī dā koī ūt hɛ nī

ਵਾਰਿਸ ਸ਼ਾਹ, ਫਿਰਾਂ ਇਹਦੇ ਮਗਰ ਲੱਗੀ
wāris šā́ phirā̃ éde magr laggī

ਅਜੇ ਤੀਕ ਇਹ ਰਿਹਾ ਅਣਛੂਤ ਹੈ ਨੀ
aje tīk é rihā aṇčhūt hɛ nī

**ਰਹੀ ਊਤ ਕੀ ਊਤ** rahī ūt kī ūt

ਕਈ ਗ੍ਰਹਿਸਤੀ ਲੋਕ ਵਹਿਮਾਂ ਭਰਮਾਂ ਵਿਚ ਪਏ ਰਹਿੰਦੇ ਹਨ। ਸੰਤਾਂ, ਸਾਧਾਂ, ਤਾਂਤਰਿਕਾਂ ਅਤੇ ਫਕੀਰਾਂ ਆਦਿ ਦੇ ਅੱਗੇ ਮੰਨਤਾਂ ਮਨਾਉਣ ਲਈ ਤਰਲੇ ਕਢਦੇ ਹਨ। ਇਹਨਾਂ ਪੀਰਾਂ-ਫਕੀਰਾਂ ਦਾ ਨਾਮ ਹੀ ਕਰਾਮਾਤਾਂ ਦੇ ਅਨੁਸਾਰ ਪੈ ਜਾਂਦਾ ਹੈ। ਕੋਈ ਲਾਲਾਂ ਵਾਲਾ ਪੀਰ ਭਾਵ ਪੁੱਤਰਾਂ ਦੀ ਦਾਤ ਦੇਣ ਵਾਲਾ। ਲੋਕੀ ਇਸ ਭੇਡ-ਚਾਲ ਵਿਚ ਬਿਨਾਂ ਸੋਚੇ-ਸਮਝੇ ਭਾਵੁਕ ਹੋ ਕੇ ਤੁਰੇ ਫਿਰਦੇ ਹਨ। ਇਹ ਬਾਵਰੇ ਭਾਵ ਊਤ ਲੋਕ ਮਰ-ਮੁਕ ਗਏ ਪੀਰਾਂ ਫਕੀਰਾਂ ਤੋਂ ਦਾਤਾਂ ਮੰਗਦੇ ਹਨ। ਊਤ ਦਾ ਊਤ ਤੋਂ ਭਾਵ ਹੈ ਕਿ ਬਹੁਤ ਹੀ ਜ਼ਿਆਦਾ ਝੁੱਡੂ।

ਇਕ ਪੀਰ ਦਾ ਨਾਉਂ ਹੀ 'ਲਾਲਾਂ ਵਾਲਾ' ਈ ਪਾਇਆ ਹੋਇਆ ਹੈ, **ਅਖੇ! ਇਹ ਪੀਰ ਲਾਲ (ਪੁਤ) ਬਖਸ਼ਦਾ ਹੈ।** ਲੋਕਾਂ ਦੀ ਭੇਡ ਚਾਲ ਦੇਖ ਕੇ ਮਹਾਤਮਾਂ ਦਾਦੂ ਦੇ ਵਾਕ ਯਾਦ ਆਉਂਦੇ ਹਨ:-

**ਦਾਦੂ ਦੁਨੀਆਂ ਬਾਵਰੀ ਰਹੀ ਊਤ ਕੀ ਊਤ,**
**ਜੋ ਖੁਦ ਜਾ ਗੋਰੀ ਸੁੱਤੇ ਉਨਸੇ ਮਾਂਗੈ ਪੂਤ।**

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੨੮੧

ਊਤ ūt

ਰਹੀ ਊਤ ਕੀ ਊਤ rahī ūt kī ūt

ਅਖੇ! ਇਹ ਲਾਲਾਂ ਵਾਲਾ ਪੀਰ ਪੁੱਤ ਬਖਸ਼ਦਾ ਹੈ
akhe! é lālā̃ wāḷā pīr put bakhšdā hɛ

ਦਾਦੂ ਦੁਨੀਆਂ ਬਾਵਰੀ
dādū dunīā̃ bāwrī

ਜੋ ਖ਼ੁਦ ਜਾ ਗੋਰੀ ਸੁੱਤੇ
jo khud jā gorī̃ sutte

ਉਨਸੇ ਮਾਂਗੈ ਪੂਤ unse mā̃gɛ pūt

**ਰੋਟੀ ਖਾ ਲੈ ਊਤ ਟੱਬਰਾ**
roṭī khā lɛ ūt ṭabarā

ਸਹੁਰੇ ਘਰ ਜਾ ਕੇ ਸਜ-ਵਿਆਹੀ ਮੁਟਿਆਰ ਦਾ ਵਾਹ ਬੇਸਮਝ ਟੱਬਰ ਨਾਲ ਪੈ ਜਾਂਦਾ ਹੈ। ਉਹ ਬਹੁਤ ਮੁਸ਼ਕਿਲ ਵਿਚ ਫਸ ਜਾਂਦੀ ਹੈ। ਵਕਤ ਸਿਰ ਰੋਟੀ ਬਣਾ ਕੇ ਅਤੇ ਮੂੰਗਰਿਆਂ ਦੀ ਸਬਜੀ ਨੂੰ ਤੜਕਾ ਲਾ ਕੇ ਪਰੋਸ ਦਿੰਦੀ ਹੈ। ਪਰ ਟਬਰ ਉਸਦੀ ਕਦਰ ਨਹੀਂ ਕਰਦਾ ਅਤੇ ਸਮੇਂ ਸਿਰ ਖਾਣਾ ਨਹੀਂ ਖਾਂਦਾ। ਉਸ ਨੂੰ ਕਮਲੀ ਕਰ ਦਿੰਦੇ ਹਨ ਭਾਵ ਬੇਸੁਰੇ ਕੰਮ ਵਿਚ ਉਲਝਾਈ ਰਖਦੇ ਹਨ।

ਬੱਲੇ ਬੱਲੇ ਵੇ **ਰੋਟੀ ਖਾ ਲੈ ਊਤ ਟੱਬਰਾ**
**ਬਾਰਾਂ ਵੱਜੀਆਂ ਦੁਪਿਹਰਾਂ ਹੋਈਆਂ,**
ਬੱਲੇ ਬੱਲੇ ਵੇ
ਰੋਟੀ ਖਾ ਲੈ ਊਤ ਟੱਬਰਾ।
**ਮੈਂ ਮੂੰਗਰੇ ਤੜਕ ਕੇ ਲਿਆਈ,**
ਵੇ ਰੋਟੀ ਖਾ ਲੈ ਊਤ ਟੱਬਰਾ।
ਸਸ ਪਕਾਵੇ ਰੋਟੀਆਂ ।
ਮੈਂ ਪੇੜੇ ਲੈਂਦੀ ਕਰ ਵੇ,
**ਇਕ ਤੇਰਾ ਟੱਬਰ ਬੁਰਾ**
ਮੈਨੂੰ ਕਮਲੀ ਦਿੰਦਾ ਕਰ ਵੇ।

ਬੋਲ ਪੰਜਾਬਣ ਦੇ, III, ੧੨੨

ਊਤ ūt

ਰੋਟੀ ਖਾ ਲੈ ਊਤ ਟੱਬਰਾ
roṭī khā lɛ ūt ṭabrā

ਬਾਰਾਂ ਵੱਜੀਆਂ ਦੁਪਿਹਰਾਂ ਹੋਈਆਂ
bārā̃ wajjīā̃ dupɛ́rā̃ hoīā̃

ਮੈਂ ਮੂੰਗਰੇ ਤੜਕ ਕੇ ਲਿਆਈ
mɛ̃ mū̃gre taṛk ke liāī

ਇਕ ਤੇਰਾ ਟੱਬਰ ਬੁਰਾ
ik terā ṭabbar burā

ਮੈਨੂੰ ਕਮਲੀ ਦਿੰਦਾ ਕਰ ਵੇ
mɛnū̃ kamḷī dĩdā kar we

**ਊਧਮੂਲ਼ ਉੱਠਣਾ** ū́dmūḷ uṭhṇā
ਮੁਹਾਵਰਾ
ਉਪੱਦਰ ਖੜ੍ਹਾ ਹੋਣਾ, ਧਮੱਚੜ ਪਾਉਣ ਦੀ ਭਾਵਨਾ ਪੈਦਾ ਹੋਣਾ

**ਮੂੰਹ ਤੇ ਮੁੱਛਾਂ ਆਉਂਦਿਆਂ ਹੀ ਅੰਦਰ ਕੀ ਊਧਮੂਲ ਉਠ ਖੜ੍ਹਦਾ ਹੈ**
mū̃́ te muččhā̃ āõdiā̃ hī ā̃dar kī ū́dmūḷ uṭh kháṛdā hɛ

ਮੁੰਡਿਆਂ ਦੀਆਂ ਮੁੱਛਾਂ ਫੁੱਟਦਿਆਂ ਭਾਵ ਜਵਾਨ ਜਾਂ ਗਭਰੂ ਹੁੰਦਿਆਂ ਉਨ੍ਹਾਂ ਦੇ ਅੰਦਰ ਜਵਾਨੀ ਦਾ ਜੋਸ਼ ਊਧਮੂਲ਼ ਪੈਦਾ ਹੋ ਜਾਂਦਾ ਹੈ ਭਾਵ ਧਮੱਚੜ ਜਿਹਾ ਪਾਉਣ ਦੀ ਭਾਵਨਾ ਪੈਦਾ ਹੋ

ਜਾਂਦੀ ਹੈ। ਇਸੇ ਕਰਕੇ ਉਹ ਮਾੜੀ ਜਿਹੀ ਬਾਖੋਚੋੜ ਭਾਵ ਸ਼ਰਾਰਤ ਤੋਂ ਗਲ ਵਿਗਾੜ ਕੇ ਡਾਗਾਂ-ਸੋਟੇ ਚੁਕ ਲੈਂਦੇ ਹਨ। ਸਿਆਣੇ ਬਜ਼ੁਰਗ ਜਾਂ ਸਿਆਣੇ ਬੰਦੇ ਇਹਨਾਂ ਦੀਆਂ ਮਾੜੀਆਂ ਮਨੋਂ-ਬਿਰਤੀਆਂ ਤੇ ਚਿੰਤਾ ਕਰਦੇ ਰਹਿੰਦੇ ਹਨ।

ਪਤਾ ਨਹੀਂ ਏਨ੍ਹਾਂ ਮੁੰਡਿਆਂ ਦੇ **ਮੂੰਹ ਤੇ ਮੁੱਛਾਂ ਆਉਂਦਿਆਂ ਹੀ ਅੰਦਰ ਕੀ ਊਧਮੂਲ ਉਠ ਖੜ੍ਹਦਾ ਹੈ।** ਐਵੇਂ **ਮਾੜੀ ਜਿਹੀ ਬਾਖੋਚੋੜ ਤੋਂ ਗਲ ਬਿਗੜੀ, ਡਾਗਾਂ ਕਢ ਲਈਆਂ** ਪਤਾ ਨੀ ਏਨਾਂ ਦੇ ਕਸੂਤੇ ਪੰਗੇ ਲੈਣ ਦੀਆਂ ਇਹ ਮਾੜੀਆਂ ਆਦਤਾਂ ਕਿਵੇਂ ਸੁਧਰਣਗੀਆਂ।
ਸਿਆਣੇ ਚਰਚਾ ਕਰਦੇ ਰਹਿੰਦੇ ਹਨ, ਜੁਆਨੀਆਂ ਐਵੇਂ ਵੀ ਐਧਰ ਓਧਰ ਆਕੜਾਂ ਭੰਨਦੀਆਂ ਰਹਿੰਦੀਆਂ।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੧੭੮

ਊਧਮੂਲ ਉੱਠਣਾ údmūḷ uṭhṇā

ਮੂੰਹ ਤੇ ਮੁੱਛਾਂ ਆਉਂਦਿਆਂ ਹੀ ਅੰਦਰ ਕੀ ਊਧਮੂਲ ਉਠ ਖੜ੍ਹਦਾ ਹੈ
mū̃ te muččhã āõdiã hī ãdar kī údmūḷ uṭh kháṛdā hɛ

ਮਾੜੀ ਜਿਹੀ ਬਾਖੋਚੋੜ māṛī jihī bākhočoṛ

ਗਲ ਬਿਗੜੀ gal bigṛī

ਡਾਗਾਂ ਕਢ ਲਈਆਂ ḍãgã káḍ laīã

**ਊਨ** ūn
ਨਾਂਵ ਇਸਤਰੀਲਿੰਗ
ਕਮੀ, ਘਾਟ

**ਊਨ ਥਾਉ ਨ ਕੇਹੁ** ūn thāo na ké

ਗੁਰ ਮਾਰਗ ਦੇ ਅਨੰਦ ਮੰਗਲ ਵਿਚ ਚਾਰੇ ਕੁੰਟਾਂ ਭਰ ਜਾਂਦੀਆਂ ਹਨ, ਕੋਈ ਥਾਂ ਊਣੀ ਨਹੀਂ ਰਹਿੰਦੀ।

**ਵੂਠਾ ਸਰਬ ਥਾਈ ਮੇਹੁ** ॥ **ਅਨਦ ਮੰਗਲ** ਗਾਉ ਹਰਿ ਜਸੁ ਪੂਰਨ ਪ੍ਰਗਟਿਓ ਨੇਹੁ ॥ ੧ ॥ ਰਹਾਉ ॥ **ਚਾਰਿ ਕੁੰਟ ਦਹ ਦਿਸਿ ਜਲ ਨਿਧਿ ਊਨ ਥਾਉ ਨ ਕੇਹੁ** ॥ ਕ੍ਰਿਪਾ ਨਿਧਿ ਗੋਬਿੰਦ ਪੂਰਨ ਜੀਅ ਦਾਨੁ ਸਭ ਦੇਹੁ ॥ ੧ ॥ ਸਤਿ ਸਤਿ ਹਰਿ ਸਤਿ ਸੁਆਮੀ **ਸਤਿ ਸਾਧਸੰਗੇਹੁ** ॥ ਸਤਿ ਤੇ ਜਨ **ਜਿਨ ਪਰਤੀਤਿ ਉਪਜੀ ਨਾਨਕ ਨਹ ਭਰਮੇਹੁ** ॥ ੨ ॥

ਅ.ਗ.ਮ.੫, ੧੨੨੬

ਊਨ ūn

ਵੂਠਾ ਸਰਬ ਥਾਈ ਮੇਹੁ
wūṭhā sarb thāī mé

ਅਨਦ ਮੰਗਲ a'nād mãgal

ਚਾਰਿ ਕੁੰਟ čār kũṭ

ਦਹ ਦਿਸਿ ਜਲ ਨਿਧਿ dɛ́ dis jal níd

ਸਤਿ ਸਾਧਸੰਗੇਹੁ sat sā́dsãge

**ਜਿਨ ਪਰਤੀਤਿ ਉਪਜੀ** jin partīt upjī

ਨਾਨਕ ਨਹ ਭਰਮੇਹੁ nānak nɛ́ pàrme

**ਊਨ** – ਕਮੀ, ਘਾਟ।

**ਵੂਠਾ ਸਰਬ ਥਾਈ ਮੇਹੁ** – ਹੇ ਮਨੁਖ! ਪਰਮਾਤਮਾ ਦਾ ਜਸ ਗਾਇਆ ਕਰੋ। ਜਿਵੇਂ ਮੀਂਹ ਸਭ ਥਾਈਂ ਵਰ੍ਹਦਾ ਹੈ ਉਵੇਂ ਪਰਮਾਤਮਾ ਦੀ ਮਿਹਰ ਦਾ ਮੀਂਹ ਸਭ ਹਿਰਦਿਆਂ ਵਿਚ ਵਰ੍ਹਦਾ ਹੈ।

**ਅਨਦ ਮੰਗਲ** – ਜਿਵੇਂ ਜਸ ਗਾਉਣ ਵਾਲਿਆਂ ਦੇ ਹਿਰਦਿਆਂ ਵਿਚ ਅਨੰਦ ਅਤੇ ਖੁਸ਼ੀ ਦੀ ਵਰਖਾ ਹੁੰਦੀ ਹੈ, ਸਰਬ ਵਿਆਪਕ ਪਰਮਾਤਮਾ ਦਾ ਪਿਆਰ ਹਿਰਦੇ ਵਿਚ ਪੈਦਾ ਹੋ ਜਾਂਦਾ ਹੈ।

**ਚਾਰਿ ਕੁੰਟ ਦਹ ਦਿਸਿ ਜਲ ਨਿਧਿ** – ਪਰਮਾਤਮਾ ਜੋ ਜਲ ਦਾ ਸਮੁੰਦਰ, ਸਰਵ-ਵਿਆਪੀ ਹਰੀ ਚੌਹਾਂ ਕੁੰਟਾਂ ਵਿਚ, ਦਸੀਂ ਪਾਸੀਂ ਹਰ ਥਾਂ ਮੌਜੂਦ ਹੈ।

**ਊਨ ਥਾਉ ਨ ਕੇਹੁ** – ਕੋਈ ਥਾਂ ਉਸ ਦੀ ਹੋਂਦ ਤੋਂ ਖਾਲੀ ਨਹੀਂ।

**ਸਤਿ ਸਾਧਸੰਗੇਹੁ** – ਪਰਮਾਤਮਾ ਸਦਾ ਅਟੱਲ ਰਹਿਣ ਵਾਲਾ ਹੈ। ਜਿੱਥੇ ਪਰਮਾਤਮਾ ਮਿਲਦਾ ਹੈ, ਉਹ ਸਾਧ ਸੰਗਤ ਵੀ ਧੁਰ ਤੋਂ ਚਲੀ ਆ ਰਹੀ ਹੈ।

**ਜਿਨ ਪਰਤੀਤਿ ਉਪਜੀ ਨਾਨਕ ਨਹ ਭਰਮੇਹੁ** – ਹਰੀ ਦਾ ਵਾਸਾ ਨਾ ਕੇਵਲ ਬਾਣੀ ਅਤੇ ਸਤ ਸੰਗ ਵਿੱਚੋਂ ਮਿਲਦਾ ਹੈ, ਸਗੋਂ ਉਸ ਦੇ ਖੁੱਲ੍ਹੇ ਦੀਦਾਰ ਹਰ ਥਾਂ ਅਤੇ ਹਰ ਦਿਲ ਵਿੱਚੋਂ ਵੀ ਹੋ ਸਕਦੇ ਹਨ ਜੇਕਰ ਦੇਖਣ ਵਾਲੀਆਂ ਅੱਖਾਂ ਹੋਣ। ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਵਾਸਤੇ ਸ਼ਰਧਾ ਪੈਦਾ ਹੋ ਜਾਂਦੀ ਹੈ ਉਹ ਵੀ ਅਟੱਲ ਆਤਮਕ ਜੀਵਨ ਵਾਲੇ ਹੋ ਜਾਂਦੇ ਹਨ ਅਤੇ ਉਹਨਾਂ ਦੀ ਕੋਈ ਭਟਕਣਾ ਨਹੀਂ ਰਹਿ ਜਾਂਦੀ।

**ਊਂਨਵਿ** ũnav
ਕਿਰਿਆ ਵਿਸ਼ੇਸ਼ਣ
ਨਿਉ ਕੇ, ਨਿਵ ਕੇ, ਝੁਕ ਕੇ

**ਊਂਨਵਿ ਊਂਨਵਿ** ũnav ũnav

ਮਨੁਖ ਕਰਤਾਰ ਦੇ ਦਰਬਾਰ ਵਿਚ ਊਂਨਵਿ ਊਂਨਵਿ, ਨਿਉ ਕੇ ਹਾਜ਼ਿਰ ਹੁੰਦਾ ਹੈ। ਮਨਮੁਖ ਕੂੜ ਵਿਚ ਫਸਿਆ ਦਰਗਾਹ ਵਿਚ ਹਾਰ ਜਾਂਦਾ ਹੈ। ਜੋ ਗੁਰਮੁਖ ਊਂਨਵਿ ਊਂਨਵਿ ਆਉਂਦੇ ਹਨ ਉਹਨਾਂ ਨਾਲ ਮੇਘ ਵਰਸਦਾ ਹੈ, ਦੈਵੀ ਝੜੀ ਲਗਦੀ ਹੈ। ਉਹ ਆਪ ਸਿਰਜਣਹਾਰ ਕਰਤਾਰ ਖਿਨ ਵਿਚ ਢਾਹ ਦਿੰਦਾ ਹੈ ਅਤੇ ਖਿਨ ਵਿਚ ਉਸਾਰ ਦਿੰਦਾ ਹੈ। ਗੁਰਮੁਖ ਊਂਨਵਿ ਅਵਸਥਾ ਵਿਚ ਇਸ ਕੁਦਰਤ ਉੱਤੇ ਵਿਚਾਰ ਕਰਦਾ ਹੈ, ਇਸ ਦੇ ਰਹੱਸ ਨੂੰ ਘੋਖਦਾ ਹੈ।

**ਊਂਨਵਿ ਊਂਨਵਿ** ਆਇਆ ਵਰਸੈ **ਨੀਰੁ ਨਿਪੰਗੁ** ॥ ਨਾਨਕ ਦੁਖੁ ਲਾਗਾ ਤਿਨ੍ ਕਾਮਣੀ **ਜਿਨ੍ ਕੰਤੈ ਸਿਉ ਮਨਿ ਭੰਗੁ** ॥ ੨ ॥ ਪਉੜੀ ॥ ਦੋਵੈ ਤਰਫਾ ਉਪਾਇ ਇਕੁ ਵਰਤਿਆ ॥ ਬੇਦ ਬਾਣੀ ਵਰਤਾਇ

**ਅੰਦਰਿ ਵਾਦੁ ਘਤਿਆ** ॥ **ਪਰਵਿਰਤਿ ਨਿਰਵਿਰਤਿ ਹਾਠਾ** ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ ॥ **ਮਨਮੁਖ ਕਚੇ ਕੂੜਿਆਰ ਤਿਨ੍ੀ ਨਿਹਚਉ ਦਰਗਹ ਹਾਰਿਆ** ॥ **ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨ੍ੀ ਮਾਰਿਆ** ॥ ਸਚੈ ਅੰਦਰਿ ਮਹਲਿ ਸਬਦਿ ਸਵਾਰਿਆ ॥ ਸੇ ਭਗਤ ਤੁਧੁ ਭਾਵਦੇ ਸਚੈ ਨਾਇ ਪਿਆਰਿਆ ॥ ਸਤਿਗੁਰੁ ਸੇਵਨਿ ਆਪਣਾ **ਤਿਨ੍ਾ ਵਿਟਹੁ ਹਉ ਵਾਰਿਆ** ॥ ੫ ॥ ਸਲੋਕ ਮਃ ੩ ॥ ਊਂਨਵਿ ਊਂਨਵਿ ਆਇਆ ਵਰਸੈ **ਲਾਇ ਝੜੀ** ॥ ਨਾਨਕ ਭਾਣੈ ਚਲੈ ਕੰਤ ਕੈ ਸੁ ਮਾਣੇ ਸਦਾ ਰਲੀ ॥ ੧ ॥ ਮਃ ੩ ॥ ਕਿਆ **ਉਠਿ ਉਠਿ ਦੇਖਹੁ ਬਪੁੜੇਂ** ਇਸੁ ਮੇਘੈ ਹਥਿ ਕਿਛੁ ਨਾਹਿ ॥ **ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ** ॥ ਤਿਸ ਨੋ ਮੰਨਿ ਵਸਾਇਸੀ ਜਾ ਕਉ ਨਦਰਿ ਕਰੇਇ ॥ ਨਾਨਕ ਨਦਰੀ ਬਾਹਰੀ **ਸਭ ਕਰਣ ਪਲਾਹ ਕਰੇਇ** ॥ ੨ ॥ ਪਉੜੀ ॥ ਸੋ ਹਰਿ ਸਦਾ ਸਰੇਵੀਐ ਜਿਸੁ ਕਰਤ ਨ ਲਾਗੈ ਵਾਰ ॥ **ਆਡਾਣੇ ਆਕਾਸ ਕਰਿ ਖਿਨ ਮਹਿ ਢਾਹਿ ਉਸਾਰਣਹਾਰ**॥ ਆਪੇ ਜਗਤ ਉਪਾਇ ਕੈ **ਕੁਦਰਤਿ ਕਰੇ ਵੀਚਾਰ** ॥ ਮਨਮੁਖ ਅਗੈ ਲੇਖਾ ਮੰਗੀਐ ਬਹੁਤੀ ਹੋਵੈ ਮਾਰ ॥ ਗੁਰਮੁਖਿ ਪਤਿ ਸਿਉ ਲੇਖਾ ਨਿਬੜੈ ਬਖਸੇ ਸਿਫਤਿ ਭੰਡਾਰ ॥ ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ ॥ ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ ॥ ਏਨਾ ਜੰਤਾ ਨੋ ਹੋਰ ਸੇਵਾ ਨਹੀ

ਸਤਿਗੁਰੁ ਸਿਰਿ ਕਰਤਾਰ ॥ ੬ ॥

ਅ.ਗ.ਮ.੩, ੧੨੮੦

ਊਂਨਵਿ ũ̃nav

ਨੀਰੁ ਨਿਪੰਗੁ nīr nipã̀g

ਜਿਨ੍ ਕੰਤੈ ਸਿਉ jín kãtɛ sio

ਮਨਿ ਭੰਗੁ man pã̀g

ਅੰਦਰਿ ਵਾਦੁ ਘਤਿਆ ãdar wād kàtiā

ਪਰਵਿਰਤਿ ਨਿਰਵਿਰਤਿ ਹਾਠਾ
parwirt nirwirt hāṭhā

ਮਨਮੁਖ ਕਚੇ ਕੂੜਿਆਰ
manmukh kačče kūṛiār

ਤਿਨ੍ੀ ਨਿਹਚਉ ਦਰਗਹ ਹਾਰਿਆ
tínī néčɔ dargέ hāriā

ਗੁਰਮਤੀ ਸਬਦਿ ਸੂਰ ਹੈ
gurmatī sabd sūr hɛ

ਕਾਮੁ ਕ੍ਰੋਧੁ ਜਿਨ੍ੀ ਮਾਰਿਆ
kām kród jínī māriā

ਤਿਨ੍ਾ ਵਿਟਹੁ ਹਉ ਵਾਰਿਆ
tínā wiṭó hɔ wāriā

ਲਾਇ ਝੜੀ lāe čàṛī

ਉਠਿ ਉਠਿ ਦੇਖਹੁ ਬਪੁੜੇਂ
uṭh uṭh dekhɔ bapuṛẽ

ਜਿਨਿ ਏਹੁ ਮੇਘੁ ਪਠਾਇਆ
jin é még pṭhāiā

ਤਿਸੁ ਰਾਖਹੁ ਮਨ ਮਾਂਹਿ
tis rākhɔ man mā̃he

ਸਭ ਕਰਣ ਪਲਾਹ ਕਰੇਇ
sáb karṇ plā́ kare

ਆਡਾਣੇ ਆਕਾਸ ਕਰਿ
āḍāṇe ākās kar

ਖਿਨ ਮਹਿ ਢਾਹਿ ਉਸਾਰਣਹਾਰ
khin mɛ́ ṭā̀he usāraṇhār

ਕੁਦਰਤਿ ਕਰੇ ਵੀਚਾਰ
kudrat kare wīčār

**ਉਂਨਵਿ** – ਨਿਉ ਕੇ, ਨਿਵ ਕੇ, ਝੁਕ ਕੇ।

**ਨੀਰੁ ਨਿਪੰਗੁ** – ਮਿਹਰ ਦਾ ਬੱਦਲ ਝੁਕ ਝੁਕ ਕੇ ਆਇਆ ਹੈ ਅਤੇ ਨਿਰਮਲ ਜਲ ਵਰ੍ਹ ਰਿਹਾ ਹੈ।

**ਜਿਨ੍ ਕੰਤੈ ਸਿਉ ਮਨਿ ਭੰਗੁ** – ਉਹ ਜੀਵ ਇਸਤਰੀਆਂ ਦੁਖੀ ਹੋ ਰਹੀਆਂ ਹਨ ਜਿਨ੍ਹਾਂ ਦਾ ਮਨ ਪ੍ਰਭੂ ਪਤੀ ਨਾਲੋਂ ਟੁੱਟਿਆ ਹੋਇਆ ਹੈ।

**ਅੰਦਰਿ ਵਾਦੁ ਘਤਿਆ** – ਗੁਰਮੁਖ ਅਤੇ ਮਨਮੁਖ ਦੇ ਅੰਦਰ ਵਿਚਾਰ ਵੱਖੋ-ਵੱਖਰੇ ਪਾ ਕੇ ਦੋਹਾਂ ਧਿਰਾਂ ਦੇ ਅੰਦਰ ਝਗੜਾ ਵੀ ਪਰਮਾਤਮਾ ਨੇ ਆਪ ਹੀ ਪਾਇਆ ਹੈ।

**ਪਰਵਿਰਤਿ ਨਿਰਵਿਰਤਿ ਹਾਠਾ** – ਜਗਤ ਦੇ ਧੰਦਿਆਂ ਵਿਚ ਖਚਿਤ ਹੋਣਾ ਅਤੇ ਜਗਤ ਤੋਂ ਨਿਰਲੇਪ ਰਹਿਣਾ, ਸੰਸਾਰੀ ਅਤੇ ਤਿਆਗੀ, ਇਹ ਦੋਵੇਂ ਪਾਸੇ ਉਸ ਨੇ ਆਪ ਹੀ ਬਣਾ ਦਿੱਤੇ।

**ਮਨਮੁਖ ਕਚੇ ਕੂੜਿਆਰ ਤਿਨ੍ਹੀ ਨਿਹਚਉ ਦਰਗਹ ਹਾਰਿਆ** – ਮਨ ਦੇ ਪਿੱਛੇ ਤੁਰਨ ਵਾਲੇ ਮੂਰਖ ਕੂੜ ਦੇ ਵਪਾਰੀ ਹਨ। ਉਹ ਪ੍ਰਭੂ ਦੀ ਦਰਗਾਹ ਵਿਚ ਜ਼ਰੂਰ ਬਾਜ਼ੀ ਹਾਰ ਜਾਂਦੇ ਹਨ।

**ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨ੍ਹੀ ਮਾਰਿਆ**– ਜਿਨ੍ਹਾਂ ਨੇ ਗੁਰੂ ਦੀ ਮਤਿ ਦਾ ਆਸਰਾ ਲਿਆ ਹੈ ਉਹ ਗੁਰ ਸ਼ਬਦ ਦੀ ਬਰਕਤ ਨਾਲ ਸੂਰਮੇ ਬਣ ਗਏ ਕਿਉਂਕਿ ਉਹਨਾਂ ਕਾਮ ਅਤੇ ਕ੍ਰੋਧ ਜਿਤ ਲਿਆ। ਉਹ ਗੁਰ ਸ਼ਬਦ ਦੇ ਰਾਹੀਂ ਸੱਚੇ ਪ੍ਰਭੂ ਦੀ ਹਜ਼ੂਰੀ ਵਿਚ ਸੁਰਖਰੂ ਹੋ ਗਏ।

**ਤਿਨ੍ਹਾ ਵਿਟਹੁ ਹਉ ਵਾਰਿਆ** – ਜੋ ਮਨੁਖ ਆਪਣੇ ਸਤਿਗੁਰੂ ਨੂੰ ਸੇਵਦੇ ਹਨ, ਜੋ ਗੁਰੂ ਦੇ ਕਹੇ ਉੱਤੇ ਤੁਰਦੇ ਹਨ, ਮੈਂ ਉਹਨਾਂ ਤੋਂ ਸਦਕੇ ਹਾਂ।

**ਲਾਇ ਝੜੀ** – ਗੁਰੂ ਬੱਦਲ ਝੁਕ ਝੁਕ ਕੇ ਆਇਆ ਹੈ ਅਤੇ ਝੜੀ ਲਾ ਕੇ ਵਰ੍ਹ ਰਿਹਾ ਹੈ। ਗੁਰੂ ਨਾਮ ਉਪਦੇਸ਼ ਦੀ ਵਰਖਾ ਕਰ ਰਿਹਾ ਹੈ ਪਰ ਜੋ ਮਨੁਖ ਪ੍ਰਭੂ ਦੀ ਰਜ਼ਾ ਵਿਚ ਤੁਰਦਾ ਹੈ ਉਹੀ ਉਸ ਉਪਦੇਸ਼ ਵਰਖਾ ਦਾ ਆਨੰਦ ਮਾਣਦਾ ਹੈ।

**ਉਠਿ ਉਠਿ ਦੇਖਹੁ ਬਪੁੜੇਂ** – ਹੇ ਵਿਚਾਰੇ ਬੰਦਿਓ! ਇਸ ਬੱਦਲ ਨੂੰ ਉਠ ਉਠ ਕੇ ਕੀ ਦੇਖਦੇ ਹੋ, ਇਸ ਦੇ ਆਪਣੇ ਵਸ ਵਿਚ ਕੁਝ ਨਹੀਂ ਕਿ ਇਹ ਵਰਖਾ ਕਰ ਸਕੇ।

**ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ**– ਜਿਸ ਮਾਲਕ ਨੇ ਇਹ ਬੱਦਲ ਭੇਜਿਆ ਹੈ, ਉਸ ਨੂੰ ਆਪਣੇ ਮਨ ਵਿਚ ਚੇਤੇ ਕਰੋ।

**ਸਭ ਕਰਣ ਪਲਾਹ ਕਰੇਇ** – ਜੋ ਹਰੀ ਦੀ ਮਿਹਰ ਤੋਂ ਵਾਂਝੇ ਹਨ ਉਹ ਸਾਰੇ ਵਿਰਲਾਪ ਕਰਦੇ ਹਨ। ਹਰੀ ਦੀ ਮਿਹਰ ਦੀ ਨਜ਼ਰ ਤੋਂ ਬਿਨਾਂ ਸਾਰੀ ਸ੍ਰਿਸ਼ਟੀ ਤਰਲੇ ਲੈ ਰਹੀ ਹੈ, ਵਿਰਲਾਪ ਕਰ ਰਹੀ ਹੈ।

**ਆਡਾਣੇ ਆਕਾਸ ਕਰਿ ਖਿਨ ਮਹਿ ਢਾਹਿ ਉਸਾਰਣਹਾਰ** – ਉਸ ਪ੍ਰਭੂ ਦਾ ਸਦਾ ਸਿਮਰਨ ਕਰਨਾ ਚਾਹੀਦਾ ਹੈ ਜਿਸ ਨੂੰ ਜਗਤ ਬਣਾਉਂਦਿਆਂ ਚਿਰ ਨਹੀਂ ਲਗਦਾ। ਪ੍ਰਭੂ ਇਹ ਤਣੇ ਹੋਏ ਆਕਾਸ਼ ਬਣਾ ਕੇ ਇਕ ਪਲ ਵਿਚ ਨਾਸ ਕਰਕੇ ਮੁੜ ਬਣਾਉਣ ਦੇ ਸਮਰੱਥ ਹੈ।

**ਕੁਦਰਤਿ ਕਰੇ ਵੀਚਾਰ** – ਪਰਮਾਤਮਾ ਆਪ ਹੀ ਜਗਤ ਪੈਦਾ ਕਰਕੇ ਆਪ ਹੀ ਇਸ ਰਚਨਾ ਦਾ ਖਿਆਲ ਰਖਦਾ ਹੈ।

## ਊਪਜੈ ūpjɛ

ਕਿਰਿਆ

ਉਪਜਦਾ ਹੈ, ਪੈਦਾ ਹੁੰਦਾ ਹੈ, ਉਤਪੰਨ ਹੁੰਦਾ ਹੈ

## ਗੁਰ ਸੇਵਾ ਤੇ ਸੁਖੁ ਊਪਜੈ

gur sewā te sukh ūpjɛ

ਗੁਰਸੇਵਾ ਨਾਲ ਸੁਖ ਉਪਜਦਾ ਹੈ। ਸੁਧ/ਕਸੁਧ ਦਾ ਵਿਰੋਧ ਸ਼ਬਦ ਦੀ ਸਾਧਨਾ ਨਾਲ ਜੁੜਿਆ ਹੈ। ਕਸੁਧ ਦਾ ਮੇਲ ਕੁਲੱਖਣੀ ਨਾਲ ਹੈ। ਹਰਿ ਦਇਆ ਨਾਲ ਸੁਧ ਆਉਂਦੀ ਹੈ, ਗੁਰ ਸੱਜਨ ਮਿਲਦਾ ਹੈ।

**ਗੁਰ ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ** ॥ ਜੰਮਣੁ ਮਰਣਾ ਮਿਟਿ ਗਇਆ **ਕਾਲੈ ਕਾ ਕਿਛੁ ਨ ਬਸਾਇ** ॥ ਹਰਿ ਸੇਤੀ ਮਨੁ ਰਵਿ ਰਹਿਆ ਸਚੇ ਰਹਿਆ ਸਮਾਇ ॥ ਨਾਨਕ **ਹਉ ਬਲਿਹਾਰੀ ਤਿੰਨ ਕਉ ਜੋ ਚਲਨਿ ਸਤਿਗੁਰ ਭਾਇ** ॥ ੧ ॥ ਮਃ ੩ ॥ **ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ** ॥ ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ ॥ **ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ ਕੁਨਾਰਿ** ॥ ੨ ॥ ਪਉੜੀ ॥ ਹਰਿ ਹਰਿ ਅਪਣੀ ਦਇਆ ਕਰਿ **ਹਰਿ ਬੋਲੀ ਬੈਣੀ** ॥ **ਹਰਿ ਨਾਮੁ ਧਿਆਈ ਹਰਿ ਉਚਰਾ ਹਰਿ**

**ਲਾਹਾ ਲੈਣੀ** ॥ ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਹਉ ਕੁਰਬੈਣੀ ॥ ਜਿਨਾ ਸਤਿਗੁਰੁ ਮੇਰਾ ਪਿਆਰਾ ਅਰਾਧਿਆ ਤਿਨ ਜਨ ਦੇਖਾ ਨੈਣੀ ॥ ਹਉ ਵਾਰਿਆ ਅਪਣੇ ਗੁਰੂ ਕਉ ਜਿਨਿ ਮੇਰਾ ਹਰਿ ਸਜਣੁ ਮੇਲਿਆ ਸੈਣੀ ॥ ੨੪ ॥

ਅ.ਗ.ਮ.੩, ੬੫੧

ਊਪਜੈ ūpjɛ

ਫਿਰਿ ਦੁਖੁ ਨ ਲਗੈ ਆਇ
phir dukh na laggɛ āe

ਕਾਲੈ ਕਾ ਕਿਛੁ ਨ ਬਸਾਇ
kālɛ kā kičh na bsāe

ਹਉ ਬਲਿਹਾਰੀ ਤਿੰਨ ਕਉ
hɔ balihārī tin kɔ

ਜੋ ਚਲਨਿ ਸਤਿਗੁਰ ਭਾਇ
jo čaln satgur pāe

ਬਿਨੁ ਸਬਦੈ bin sabdɛ

ਸੁਧੁ ਨ ਹੋਵਈ súd na howaī

ਜੇ ਅਨੇਕ ਕਰੈ ਸੀਗਾਰ je a'nek karɛ sīgār

ਸਾ ਕੁਸੁਧ sā kusúd

ਸਾ ਕੁਲਖਣੀ sā kulakhaṇī

ਨਾਨਕ ਨਾਰੀ ਵਿਚਿ ਕੁਨਾਰਿ

nānak nārī wič kunār

ਹਰਿ ਬੋਲੀ ਬੈਣੀ har bolī bɛṇī

ਹਰਿ ਨਾਮੁ ਧਿਆਈ har nām tiāī

ਹਰਿ ਉਚਰਾ har učrā

ਹਰਿ ਲਾਹਾ ਲੈਣੀ har lāhā lɛṇī

**ਊਪਜੈ** – ਉਪਜਦਾ ਹੈ, ਪੈਦਾ ਹੁੰਦਾ ਹੈ, ਉਤਪੰਨ ਹੁੰਦਾ ਹੈ।

**ਫਿਰਿ ਦੁਖੁ ਨ ਲਗੈ ਆਇ** – ਸਤਿਗੁਰੂ ਦੀ ਸੇਵਾ ਤੋਂ ਸੁਖ ਪ੍ਰਾਪਤ ਹੁੰਦਾ ਹੈ। ਫਿਰ ਕਦੇ ਕਲੇਸ਼ ਨਹੀਂ ਹੁੰਦਾ। ਉਸ ਦਾ ਜਨਮ ਮਰਨ ਮੁਕ ਜਾਂਦਾ ਹੈ।

**ਕਾਲੈ ਕਾ ਕਿਛੁ ਨ ਬਸਾਇ** – ਗੁਰੂ ਦੀ ਸੇਵਾ ਤੋਂ ਆਵਾਗਉਣ ਕਟ ਕੇ ਹਰੀ ਨਾਲ ਮੇਲ ਹੋ ਜਾਂਦਾ ਹੈ ਅਤੇ ਕਾਲ ਦਾ ਫਿਰ ਕੁਝ ਵਸ ਨਹੀਂ ਚਲਦਾ। ਹਰੀ ਨਾਲ ਉਸਦਾ ਮਨ ਮਿਲਿਆ ਰਹਿੰਦਾ ਹੈ ਤੇ ਉਹ ਸੱਚੇ ਵਿਚ ਸਮਾਇਆ ਹੈ।

**ਹਉ ਬਲਿਹਾਰੀ ਤਿੰਨ ਕਉ** – ਮੈਂ ਉਹਨਾਂ ਤੋਂ ਸਦਕੇ ਜਾਂਦਾ ਹਾਂ।

**ਜੋ ਚਲਨਿ ਸਤਿਗੁਰ ਭਾਇ** – ਜੋ ਸਤਿਗੁਰੂ ਦੇ ਪਿਆਰ ਵਿਚ ਚਲਦੇ ਹਨ।

**ਬਿਨੁ ਸਬਦੈ ਸੁਧੁ ਨ ਹੋਵਈ** – ਗੁਰ ਉਪਦੇਸ਼ ਤੋਂ ਬਿਨਾਂ, ਸਤਿਗੁਰੂ ਦੇ ਸ਼ਬਦ ਤੋਂ ਬਿਨਾਂ, ਗੁਰਬਾਣੀ ਤੋਂ ਬਿਨਾਂ ਮਨ ਸਾਫ ਨਹੀਂ ਹੋ ਸਕਦਾ ਅਤੇ ਨਾ ਹੀ ਮਨੁਖ ਹਰੀ ਦੇ ਮੇਲ ਦੇ ਲਾਇਕ ਬਣ ਸਕਦਾ ਹੈ।

**ਜੇ ਅਨੇਕ ਕਰੈ ਸੀਗਾਰ** - ਇਹ ਜੀਵ ਰੂਪੀ ਇਸਤਰੀ ਭਾਵੇਂ ਕਿੰਨੇ ਹੀ ਸ਼ਿੰਗਾਰ (ਜਪ ਤਪ ਆਦਿ) ਕਰੇ, ਪਰ ਫਿਰ ਵੀ ਗੁਰ ਉਪਦੇਸ਼ ਤੋਂ ਬਿਨਾਂ ਸ਼ੁੱਧ ਨਹੀਂ ਹੁੰਦੀ।

**ਸਾ ਕੁਸੁਧ** - ਜੋ ਇਸਤਰੀ ਪਤੀ ਦੀ ਸੋਝੀ ਨਹੀਂ ਰਖਦੀ, ਕਦਰ ਨਹੀਂ ਜਾਣਦੀ, ਕਿਉਂਕਿ ਉਸ ਨੂੰ ਮਾਇਆ ਦਾ ਪਿਆਰ ਹੈ, ਉਹ ਅਪਵਿੱਤਰ ਹੈ।

**ਸਾ ਕੁਲਖਣੀ** - ਉਹ ਖੋਟੇ ਲੱਛਣਾਂ ਵਾਲੀ ਹੈ।

**ਨਾਨਕ ਨਾਰੀ ਵਿਚਿ ਕੁਨਾਰਿ** - ਨਾਰੀਆਂ ਵਿੱਚੋਂ ਉਹ ਭੈੜੀ ਨਾਰਿ ਕਹਾਉਂਦੀ ਹੈ, ਇਹੋ ਜਿਹੀ ਇਸਤਰੀ ਭੈੜੇ ਲੱਛਣਾਂ ਵਾਲੀ ਹੈ, ਵਿਭਚਾਰਕ ਹੈ।

**ਹਰਿ ਬੋਲੀ ਬੈਣੀ** -ਹੇ ਪ੍ਰਭੂ, ਮੇਰੇ ਉੱਤੇ ਮਿਹਰ ਕਰ, ਮੈਂ ਤੇਰੀ ਬਾਣੀ, ਤੇਰਾ ਜਸ ਗਾਵਾਂ।

**ਹਰਿ ਨਾਮੁ ਧਿਆਈ** - ਹਰੀ ਦਾ ਨਾਮ ਉਚਰਾਂ, ਗੁਰੂ ਦੀ ਸੇਵਾ ਤੋਂ ਹੀ ਹਰੀ ਨਾਲ ਮੇਲ ਹੋ ਜਾਂਦਾ ਹੈ। ਧੰਨ ਹੈ ਗੁਰੂ ਜੋ ਆਪਣੀ ਬਾਣੀ ਦੇ ਕੇ ਹਰੀ ਨਾਲ ਮੇਲ ਕਰਾਉਂਦਾ ਹੈ।

**ਹਰਿ ਉਚਰਾ** - ਪਰਮਾਤਮਾ ਦਾ ਨਾਮ ਵਰਨਣ ਕਰਾਂ, ਉਸ ਦਾ ਹੀ ਨਾਮ ਉਚਾਰਾਂ।

**ਹਰਿ ਲਾਹਾ ਲੈਣੀ** - ਹੇ ਪ੍ਰਭੂ ! ਮੇਰੇ ਉੱਤੇ ਮਿਹਰ ਕਰ ਕਿ ਮੈਂ ਤੇਰਾ ਨਾਮ ਸਿਮਰ ਕੇ ਲਾਭ ਖੱਟਾਂ।

## ਊਪਰਿ ūpar

ਕਿਰਿਆ ਵਿਸ਼ੇਸ਼ਣ
ਉੱਤੇ, ਉੱਪਰ

## ਜਿਸ ਕੇ ਸਿਰਿ ਊਪਰਿ ਤੂੰ ਸੁਆਮੀ

jis ke sir ūpar tū̃ suāmī

ਜਿਸ ਦੇ ਸਿਰ ਉਪਰ ਸੁਆਮੀ ਆਪ ਹੈ ਉਸ ਨੂੰ ਕੋਈ ਦੁਖ ਸੰਤਾਪ ਨਹੀਂ ਛੋਹ ਸਕਦਾ। ਨਾਮ ਦੇ ਧਿਆਉਨ ਨਾਲ ਸੁਖ ਮਿਲਦਾ ਹੈ। ਗਿਆਨ ਧਿਆਨ ਵਿਚ ਸਤਿਗੁਰ ਮਨੁਖ ਦੀ ਰਾਖੀ ਕਰਦਾ ਹੈ।

**ਜਿਸ ਕੇ ਸਿਰ ਊਪਰਿ ਤੂੰ ਸੁਆਮੀ** ਸੋ ਦੁਖੁ ਕੈਸਾ ਪਾਵੈ ॥ **ਬੋਲਿ** ਨ ਜਾਣੈ **ਮਾਇਆ** ਮਦਿ ਮਾਤਾ **ਮਰਣਾ ਚੀਤਿ ਨ ਆਵੈ** ॥ ੧ ॥ ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ ॥ ਤੇਰੇ ਸੇਵਕ ਕਉ **ਭਉ** ਕਿਛੁ ਨਾਹੀ **ਜਮੁ** ਨਹੀ ਆਵੈ ਨੇਰੇ ॥ ੧ ॥ ਰਹਾਉ ॥ ਜੋ ਤੇਰੈ **ਰੰਗਿ ਰਾਤੇ** ਸੁਆਮੀ ਤਿਨ੍ ਕਾ ਜਨਮ ਮਰਣ **ਦੁਖੁ ਨਾਸਾ** ॥ ਤੇਰੀ **ਬਖਸ** ਨ ਮੇਓਟੈ ਕੋਈ ਸਤਿਗੁਰ ਕਾ **ਦਿਲਾਸਾ** ॥ ੨ ॥ **ਨਾਮੁ ਧਿਆਇਨਿ** ਸੁਖ ਫਲ ਪਾਇਨਿ ਆਠ ਪਹਰ **ਆਰਾਧਹਿ** ॥ ਤੇਰੀ **ਸਰਣਿ** ਤੇਰੈ **ਭਰਵਾਸੈ ਪੰਚ ਦੁਸਟ** ਲੈ ਸਾਧਹਿ ॥ ੩ ॥ **ਗਿਆਨੁ** ਧਿਆਨੁ ਕਿਛੁ **ਕਰਮੁ** ਨ ਜਾਣਾ **ਸਾਰ** ਨ ਜਾਣਾ ਤੇਰੀ ॥ ਸਭ ਤੇ ਵਡਾ ਸਤਿਗੁਰੁ

ਨਾਨਕੁ ਜਿਨਿ **ਕਲ** ਰਾਖੀ ਮੇਰੀ ॥ ੪॥੧੦॥੫੭॥

ਅ.ਗ.ਮ.੫, ੭੪੯

ਊਪਰਿ ūpar

ਸੁਆਮੀ suāmī

ਬੋਲਿ bol

ਮਾਇਆ māiā

ਮਰਣਾ ਚੀਤਿ ਨ ਆਵੈ marṇā čīt na āwɛ

ਭਉ pò

ਜਮੁ jam

ਰੰਗਿ ਰਾਤੇ rãg rāte

ਦੁਖੁ ਨਾਸਾ dukh nāsā

ਬਖਸ bakhs

ਦਿਲਾਸਾ dilāsā

ਨਾਮੁ ਧਿਆਇਨਿ nām tiàin

ਆਰਾਧਹਿ ārā́dɛ

ਸਰਣਿ sarṇ

ਭਰਵਾਸੈ parwā̀sɛ

ਪੰਚ ਦੁਸਟ pãč dusṭ

ਗਿਆਨੁ giān

ਕਰਮੁ karm

ਸਾਰ sār

ਕਲ kal

**ਊਪਰਿ** – ਉੱਤੇ, ਉੱਪਰ।

**ਸੁਆਮੀ** – ਮਾਲਕ, ਪਰਮਾਤਮਾ ਜਿਸ ਮਨੁਖ ਦੇ ਸਿਰ ਉੱਤੇ ਹਥ ਰੱਖੇ ਉਸ ਦੀ ਰਾਖੀ ਕਰੇ ਉਸ ਨੂੰ ਕੋਈ ਵੀ ਦੁਖ ਨਹੀਂ ਵਾਪਰਦਾ।

**ਬੋਲਿ** – ਜੋ ਮਨੁਖ ਮਾਇਆ ਦੇ ਨਸ਼ੇ ਵਿਚ ਹੰਕਾਰਿਆ ਹੋਇਆ ਹੁੰਦਾ ਹੈ, ਉਹ ਬੋਲਣ ਦੀ ਜਾਚ ਨਹੀਂ ਸਿਖਦਾ। ਉਸ ਦੇ ਅੰਦਰ ਮਿਠਾਸ ਅਤੇ ਨਿਮਰਤਾ ਭਰੇ ਬੋਲਾਂ ਦਾ ਨਿਵਾਸ ਹੀ ਨਹੀਂ ਹੁੰਦਾ।

**ਮਾਇਆ** – ਉਹ ਮਨੁਖ ਹਰ ਵਕਤ ਮਾਇਆ ਦੀ ਮਸਤੀ ਵਿਚ ਹੀ ਬੇਸੁਧ ਰਹਿੰਦਾ ਹੈ।

**ਮਰਣਾ ਚੀਤਿ ਨ ਆਵੈ** – ਉਸ ਨੂੰ ਮਰਨਾ ਕਦੇ ਚੇਤੇ ਹੀ ਨਹੀਂ ਆਉਂਦਾ, ਮੌਤ ਦਾ ਸਹਿਮ ਤਾਂ ਕਦੇ ਉਸ ਦੇ ਚਿਤ ਵਿਚ ਪੈਦਾ ਹੀ ਨਹੀਂ ਹੁੰਦਾ।

**ਭਉ** – ਪਰਮਾਤਮਾ ਆਪਣੇ ਸੰਤਾਂ ਦਾ ਆਪ ਰਾਖਾ ਹੈ ਤੇ ਜੋ ਸੰਤ ਪਰਮਾਤਮਾ ਦੇ ਆਸਰੇ ਹਨ ਉਹਨਾਂ ਨੂੰ ਕੋਈ ਡਰ ਪੋਹ ਹੀ ਨਹੀਂ ਸਕਦਾ।

**ਜਮੁ** – ਜਮਾਂ ਦਾ ਡਰ, ਮੌਤ ਦਾ ਡਰ ਭੈਅ ਕਦੀ ਉਹਨਾਂ ਦੇ ਨੇੜੇ ਵੀ ਨਹੀਂ ਢੁਕਦਾ।

**ਰੰਗਿ ਰਾਤੇ** – ਜੋ ਮਨੁਖ ਪਰਮਾਤਮਾ ਦੇ ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ।

**ਦੁਖੁ ਨਾਸਾ** – ਉਹਨਾਂ ਦੇ ਜਨਮ ਮਰਨ ਦੇ ਗੇੜ ਦਾ ਦੁਖ ਦੂਰ ਹੋ ਜਾਂਦਾ ਹੈ।

**ਬਖਸ** – ਬਖਸ਼ਿਸ਼, ਮਿਹਰ, ਕਿਰਪਾ।

**ਦਿਲਾਸਾ** – ਭਰੋਸਾ, ਤਸੱਲੀ, ਧੀਰਜ। ਪਰਮਾਤਮਾ ਦੇ ਸੇਵਕਾਂ ਨੂੰ ਸਤਿਗੁਰੂ ਦਾ ਦਿੱਤਾ ਹੋਇਆ ਭਰੋਸਾ ਹਮੇਸ਼ਾ ਚੇਤੇ ਰਹਿੰਦਾ ਹੈ ਕਿ ਪਰਮਾਤਮਾ ਦੀ ਬਖਸ਼ਿਸ਼ ਨੂੰ ਕੋਈ ਰਦ ਨਹੀਂ ਕਰ ਸਕਦਾ।

**ਨਾਮੁ ਧਿਆਇਨਿ** – ਪਰਮਾਤਮਾ ਦੇ ਸੇਵਕ ਸਦਾ ਪਰਮਾਤਮਾ ਦਾ ਨਾਮ ਧਿਆਉਂਦੇ ਰਹਿੰਦੇ ਹਨ, ਨਾਮ ਜਪਦੇ ਰਹਿੰਦੇ ਹਨ।

**ਆਰਾਧਹਿ** – ਅੱਠੇ ਪਹਿਰ/ਹਰ ਵਕਤ ਉਸ ਪਰਮਾਤਮਾ ਦੀ ਆਰਾਧਨਾ ਕਰਦੇ ਰਹਿੰਦੇ ਹਨ।

**ਸਰਣਿ** – ਆਸਰਾ, ਪਨਾਹ, ਓਟ ਵਿਚ ਆਉਣ ਦਾ ਭਾਵ। ਜੋ ਮਨੁਖ ਪਰਮਾਤਮਾ ਦੀ ਸ਼ਰਨ ਵਿਚ ਆ ਜਾਂਦੇ ਹਨ।

**ਭਰਵਾਸੈ ਪੰਚ ਦੁਸਟ** – ਪੰਜ ਵੈਰੀ – ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਉਹ ਮਨੁਖ ਪਰਮਾਤਮਾ ਦੇ ਆਸਰੇ ਰਹਿ ਕੇ ਪੰਜੇ ਵੈਰੀਆਂ ਨੂੰ ਵਸ ਵਿਚ ਕਰ ਲੈਂਦੇ ਹਨ।

**ਗਿਆਨੁ** – ਸਹੀ ਜੀਵਨ ਦੀ ਸੂਝ।

**ਕਰਮੁ** – ਆਤਮਕ ਜੀਵਨ ਦੀ ਸੋਝੀ ਤੋਂ ਬਿਨਾਂ ਪਰਮਾਤਮਾ ਦੀਆਂ ਕੀਤੀਆਂ ਬਖਸ਼ਿਸ਼ਾਂ ਦੀ ਕਦਰ ਨਹੀਂ ਜਾਣੀ ਜਾ ਸਕਦੀ।

**ਸਾਰ** – ਖਬਰ, ਸੋਝੀ।

**ਕਲ** – ਕਲਾ, ਸ਼ਕਤੀ। ਪਰਮਾਤਮਾ ਸਭ ਤੋਂ ਵੱਡਾ ਹੈ ਜਿਸ ਨੇ ਮਨੁਖ ਦੀ ਸ਼ਕਤੀ (ਧਰਮ ਸੱਤਾ) ਕਾਇਮ ਰੱਖੀ ਹੈ।

## ਊਰਾ ūrā

ਨਾਂਵ ਪੁਲਿੰਗ

ਸਣ ਜਾਂ ਸੂਤ ਕੱਤਣ ਵਾਲਾ ਇਕ ਛੋਟਾ ਔਜਾਰ, ਜੁਲਾਹਿਆਂ ਦਾ ਇਕ ਸੰਦ ਜਿਸ ਨਾਲ ਸੂਤਰ ਦੀ ਅੱਟੀ ਦੇ ਨਲੀਆਂ ਤੇ ਨੜੇ ਵੱਟੇ ਜਾਂਦੇ ਹਨ

## ਚਕ ਲਿਆ ਬਜ਼ਾਰ ਵਿੱਚੋਂ ਊਰੇ

čak liā bazār wičõ ūre

ਵਿਆਹ ਵਿਚ ਲਿਆਂਦੀ ਦੁਲਹਣ ਦਾ ਸੁਆਗਤ ਵਿਆਹ ਵਿਚ ਸ਼ਾਮਿਲ ਹੋਏ ਮੇਲ ਦੀਆਂ ਇਸਤਰੀਆਂ ਗਾ ਕੇ ਕਰਦੀਆਂ ਹਨ ਕਿ ਘਰ ਭਾਗਾਂ ਵਾਲਾ ਹੈ ਜਿਸ ਵਿਚ ਨਵੀਂ ਵਹੁਟੀ ਆਈ ਹੈ। ਇਹਨਾਂ ਦੇ ਸ਼ੁਭ ਕਾਰਜ ਪੂਰੇ ਹੋ ਗਏ ਹਨ। ਘਰ ਦੇ ਬੂਹੇ ਤੇ ਬਹੂ ਦੀ ਸਸ ਤੇਲ ਚੋਂਦੀ ਹੈ ਅਤੇ ਨਵੀਂ ਵਹੁਟੀ ਦੇ ਸਿਰ ਉੱਪਰ ਦੀ ਪਾਣੀ ਵਾਰ ਵਾਰ ਕੇ ਪੀਂਦੀ ਹੈ। ਕੌਲਿਆਂ ਅਰਥ ਦਰਵਾਜੇ ਦੇ ਦੋਵੇਂ ਥੰਮਲੇ ਜਾਂ ਥੰਮਲਿਆਂ

ਨਾਲ ਬਨਣ ਵਾਲੇ ਖੁੰਜੇ ਹਨ।

ਜਿਉਂ ਹੀ ਇਹ ਮੇਲ ਗੇਲੂ ਬਹੂ ਨੂੰ ਨਾਲ ਲੈ ਕੇ ਘਰ ਪਹੁੰਚਦਾ ਹੈ, ਅੱਗੋਂ ਵਿਆਹ ਵਾਲੇ ਮੁੰਡੇ ਤੋਂ ਸੁਆਦਲੇ ਸਵਾਲ ਤੇ ਨਾਲੋਂ ਨਾਲ ਉਹਨਾਂ ਦੇ ਉੱਤਰਾਂ ਵਾਲੇ ਗੀਤ ਸ਼ੁਰੂ ਹੋ ਜਾਂਦੇ ਹਨ। ਗੀਤ ਗਾਉਂਦੀਆਂ ਹੱਸਦੀਆਂ ਖੇਡਦੀਆਂ **ਨਵੀਂ ਬਹੂ ਦੇ ਘਰੇ ਲਿਜਾਣ ਦੇ ਚਾਵਾਂ ਵਿਚ ਮੁਗਧ ਹੋਈਆਂ** ਨੂੰ ਵਿਆਹ ਵਾਲਾ ਘਰ ਛੇਤੀ ਹੀ ਆ ਜਾਂਦਾ ਹੈ। ਵਿਆਹ ਵਾਲੇ ਘਰ ਦੇ ਦੋਵੇਂ **ਕੌਲਿਆਂ** ਉੱਤੇ ਮੂਹਰੇ ਹੋ ਕੇ ਪਹਿਲਾਂ **ਬਹੂ ਦੀ ਸਸ ਤੇਲ ਚੋਂ ਕੇ ਸਿਰ ਉੱਤੋਂ ਦੀ ਪਾਣੀ ਵਾਰ ਵਾਰ ਕੇ ਪੀਂਦੀ ਹੈ।**

ਖੜੋਤੀ ਕੁੜੀਏ **ਚਕ ਲਿਆ ਬਜ਼ਾਰ ਵਿੱਚੋਂ ਊਰੇ**,
**ਭਾਗਾਂ ਵਾਲਿਆਂ ਦੇ ਅਜ ਹੋ ਗਏ ਨੇ ਕਾਰਜ ਪੂਰੇ।**

ਗਿਆਨੀ ਗੁਰਦਿੱਤ ਗਿੰਘ, ਮੇਰਾ ਪਿੰਡ, ੪੨੯

ਊਰਾ ūrā

ਚਕ ਲਿਆ ਬਜ਼ਾਰ ਵਿੱਚੋਂ ਊਰੇ
čak liā bazār wiččõ ūre

ਚਾਵਾਂ ਵਿਚ ਮੁਗਧ ਹੋਈਆਂ
čāwā̃ wič mu̍gd hoīā̃

ਬਹੂ ਦੀ ਸਸ ਤੇਲ ਚੋ ਕੇ
bahū dī sas tel co ke

ਸਿਰ ਉੱਤੋਂ ਦੀ ਪਾਣੀ ਵਾਰ ਵਾਰ ਕੇ ਪੀਂਦੀ ਹੈ
sir uttõ dī pāṇī wār wār ke pī̃dī hɛ

ਭਾਗਾਂ ਵਾਲਿਆਂ ਦੇ pā̍gā̃ wāḷiā̃ de

ਅਜ ਹੋ ਗਏ ਨੇ ਕਾਰਜ ਪੂਰੇ
aj ho gae ne kāraj pūre

**ਊੜਾ** ūṛā
ਨਾਂਵ ਪੁਲਿੰਗ
ਗੁਰਮੁਖੀ ਵਰਣਮਾਲਾ ਦਾ ਪਹਿਲਾ ਅੱਖਰ, ੳ ਅੱਖਰ ਦੀ ਧੁਨੀ, ਊੜੇ ਦਾ ਉਚਾਰਣ

**ਊੜਾ ਓਅੰਕਾਰ** ūṛā oãkār

ਵਾਹਿਗੁਰੂ ਕਰਤਾਰ ਨੇ ਇਸ ਬ੍ਰਹਮੰਡ ਦੀ ਸਿਰਜਣਾ ਕੀਤੀ। ਪਰਮਾਤਮਾ ਦੀ ਇਕਾਈ, ਊੜੇ ਓਂਕਾਰ ਦਾ ਪਾਸਾਰਾ, ਸਤਿਨਾਮ, ਨਿਰਭਉ, ਨਿਰਵੈਰ ਦੀ ਮਹਾਨਤਾ ਉੱਤੇ ਜ਼ੋਰ ਦਿੱਤਾ। ਸਚ ਦੇ ਨੀਸਾਣ ਨਾਲ ਅਪਾਰ ਜੋਤ ਜਗਾਈ।

ਏਕਾ ਏਕੰਕਾਰ ਲਿਖ ਦਿਖਾਲਿਆ॥ **ਊੜਾ ਓਅੰਕਾਰ** ਪਾਸ ਬਹਾਲਿਆ॥ **ਸਤਿਨਾਮ ਕਰਤਾਰ ਨਿਰਭਉ ਭਾਲਿਆ** ॥ **ਨਿਰਵੈਰਹੁ** ਜੈਕਾਰੁ **ਅਜੂਨਿ** ਅਕਾਲਿਆ ॥ **ਸਚ** ਨੀਸਾਣ ਅਪਾਰ **ਜੋਤ** ਉਜਾਲਿਆ॥ ਪੰਚ ਅੱਖਰ ਉਪਕਾਰ ਨਾਮ ਸਮ੍ਹਾਲਿਆ ॥ ਪਰਮੇਸ਼ਰ ਸੁਖ ਸਾਰ ਨਦਰਿ ਨਿਹਾਲਿਆ ॥ ਨਉ ਅਮਗ ਸੁੰਨ ਸ਼ੁਮਾਰ ਸੰਗ ਨਿਰਾਲਿਆ

॥ **ਨੀਲ ਅਨੀਲ ਵਿਚਾਰ** ਪਿਰਮ ਪਿਆਲਿਆ ॥੧੫॥

ਵਾਰਾਂ ਭਾਈ ਗੁਰਦਾਸ, ੩

ਊੜਾ ūṛā

ਸਤਿਨਾਮ ਕਰਤਾਰ ਨਿਰਭਉ ਭਾਲਿਆ
satnām kartār nirpò pàliā

ਨਿਰਵੈਰਹੁ nirwɛró

ਅਜੂਨਿ ajūn

ਸੱਚ sač

ਜੋਤ jot

ਨੀਲ ਅਨੀਲ ਵਿਚਾਰ nīl anīl wičār

**ਊੜਾ** – ਗੁਰਮੁਖੀ ਵਰਣਮਾਲਾ ਦਾ ਪਹਿਲਾ ਅੱਖਰ, ੳ ਅੱਖਰ ਦੀ ਧੁਨੀ, ਊੜੇ ਦਾ ਉਚਾਰਣ।

**ਸਤਿਨਾਮ ਕਰਤਾਰ ਨਿਰਭਉ ਭਾਲਿਆ** – ਸੱਚੇ ਪ੍ਰਭੂ ਦਾ ਨਾਮ ਅਤੇ ਉਹ ਕਰਤਾਰ ਜੋ ਸਾਰੀ ਰਚਨਾ ਦਾ ਕਰਤਾ ਹੈ, ਜੋ ਭੈਅ ਤੋਂ ਮੁਕਤ ਹੈ, ਉਸ ਨੂੰ ਜਾਨਣ ਤੋਂ ਭਾਵ ਹੈ।

**ਨਿਰਵੈਰਹੁ** – ਵੈਰ ਰਹਿਤ, ਜਿਸ ਦੇ ਅੰਦਰ ਕਿਸੇ ਲਈ ਵੈਰ ਵਿਰੋਧ ਨਾ ਹੋਵੇ, ਵਾਹਿਗੁਰੂ ਦਾ ਇਕ ਵਿਸ਼ੇਸ਼ਣ। ਪਰਮਾਤਮਾ ਨਿਰਵੈਰ ਅਤੇ ਸਦਾ ਥਿਰ ਹੈ।

**ਅਜੂਨਿ** – ਪਰਮਾਤਮਾ ਜਨਮ ਵਿਚ ਨਾ ਆਉਣ ਵਾਲਾ, ਜੂਨ ਰਹਿਤ, ਅਜਨਮਾ, ਸੁਤੇ–ਸਿਧ ਹੈ।

**ਸਚ** – ਸਦਾ ਰਹਿਣ ਵਾਲਾ, ਸਦਾ ਇਕ ਰਸ ਰਹਿਣ ਵਾਲਾ, ਵਜੂਦ, ਹੋਂਦ। ਉਸ ਦਾ ਨੀਸਾਣ ਸੱਚਾ ਅਤੇ ਪਾਰਾਵਾਰ ਤੋਂ ਰਹਿਤ ਹੈ।

**ਜੋਤ** – ਪ੍ਰਕਾਸ਼, ਚਾਨਣ, ਅਕਾਲ ਪੁਰਖ ਤੋਂ ਭਾਵ, ਚੇਤਨ ਸੱਤਾ। ਸਾਰੇ ਪਾਸੇ ਉਸ ਪਰਮਾਤਮਾ ਦੀ ਜੋਤੀ ਦਾ ਪ੍ਰਕਾਸ਼ ਹੈ।

**ਨੀਲ ਅਨੀਲ ਵਿਚਾਰ** – ਗੁਰਮੁਖ ਅਰਬਾਂ ਖਰਬਾਂ ਦੀ ਗਿਣਤੀ ਤਕ ਦੀ ਵਿਚਾਰ ਵਾਂਗ ਵਧ ਕੇ ਪ੍ਰਭੂ ਦੀ ਬੇਅੰਤਤਾਈ ਵਿਚ ਸਮਾਅ ਜਾਂਦੇ ਹਨ ਭਾਵ ਪ੍ਰੇਮ ਦਾ ਰੂਪ ਹੋ ਜਾਂਦੇ ਹਨ।

## ਓਅੰ oãŋ

ਨਾਂਵ ਪੁਲਿੰਗ
ਹਰੀ, ਪਰਮਾਤਮਾ, ਪ੍ਰਭੂ

### ਓਅੰ ਪ੍ਰਿਅ ਪ੍ਰੀਤਿ oãŋ pria prīt

ਉਸ ਉਅੰ, ਉਸ ਪਰਮਾਤਮਾ ਦੇ ਬਚਨ ਨਾਲ ਸਭ ਸੀਗਾਰ ਹੈ। ਸਭ ਗੰਭੀਰ/ਧੀਰ ਉਪਕਾਰ ਹੈ।

**ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ ॥ ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ ॥ ੧ ॥ ਰਹਾਉ ॥ ਹਮ ਭੂਲਹ ਤੁਮ ਸਦਾ ਅਭੂਲਾ ਹਮ**

**ਪਤਿਤ ਤੁਮ ਪਤਿਤ ਉਧਰੀਆ** ॥ **ਹਮ ਨੀਚ ਬਿਰਖ ਤੁਮ ਮੈਲਾਗਰ ਲਾਜ ਸੰਗਿ ਸੰਗਿ ਬਸਰੀਆ** ॥ ੧ ॥ **ਤੁਮ ਗੰਭੀਰ ਧੀਰ ਉਪਕਾਰੀ** ਹਮ ਕਿਆ **ਬਪੁਰੇ ਜੰਤਰੀਆ** ॥ ਗੁਰ ਕ੍ਰਿਪਾਲ ਨਾਨਕ ਹਰਿ ਮੇਲਿਓ ਤਉ ਮੇਰੀ ਸੂਖਿ ਸੇਜਰੀਆ ॥ ੨ ॥ ੨੨ ॥ ੪੫ ॥

ਅ.ਗ.ਮ.ਪ, ੧੨੧੩

ਓਅੰ oãŋ

ਪ੍ਰਿਅ ਪ੍ਰੀਤਿ pria prīt

ਚੀਤਿ ਪਹਿਲਰੀਆ čīt pɛ́larīā

ਸਾਜ ਸੀਗਰੀਆ sāj sīgarīā

ਹਮ ਭੂਲਹ ham pū̀lɛ

ਤੁਮ ਸਦਾ ਅਭੂਲਾ tum sadā a'pū̀lā

ਹਮ ਪਤਿਤ ham patit

ਤੁਮ ਪਤਿਤ ਉਧਰੀਆ tum patit údarīā

ਹਮ ਨੀਚ ਬਿਰਖ ham nīč birkh

ਤੁਮ ਮੈਲਾਗਰ tum mɛlāgar

ਲਾਜ ਸੰਗਿ ਸੰਗਿ ਬਸਰੀਆ
lāj sãg sãg basarīā

ਤੁਮ ਗੰਭੀਰ ਧੀਰ ਉਪਕਾਰੀ
tum gãbī̀r tī̀r upkārī

ਬਪੁਰੇ ਜੰਤਰੀਆ bapure jãtrīā

**ਓਅੰ** – ਹਰੀ, ਪਰਮਾਤਮਾ, ਪ੍ਰਭੂ।

**ਪ੍ਰਿਅ ਪ੍ਰੀਤਿ** – ਪਰਮਾਤਮਾ, ਪਿਆਰੇ ਦੀ ਪ੍ਰੀਤ।

**ਚੀਤਿ** – ਮੇਰੇ ਚਿਤ/ਹਿਰਦੇ ਵਿਚ।

**ਪਹਿਲਰੀਆ** – ਹਰੀ ਪਿਆਰੇ ਦੀ ਪ੍ਰੀਤੀ ਪਹਿਲਾਂ ਤੋਂ, ਮੁੱਢ ਤੋਂ, ਮੁੱਢ ਕਦੀਮ ਤੋਂ ਮੇਰੇ ਦਿਲ ਵਿਚ ਹੈ।

**ਸਾਜ ਸੀਗਰੀਆ** – ਸਤਿਗੁਰੂ ਦੇ ਉਪਦੇਸ਼ ਨਾਲ ਹਰੀ ਨਾਲ ਪ੍ਰੀਤ ਮਨੁਖ ਦੇ ਅੰਦਰ ਜਾਗਦੀ ਹੈ ਅਤੇ ਉਸ ਦਾ ਆਤਮਕ ਜੀਵਨ ਸੋਹਣਾ ਬਣ ਜਾਂਦਾ ਹੈ।

**ਹਮ ਭੂਲਹ ਤੁਮ ਸਦਾ ਅਭੂਲਾ** – ਜੀਵ ਸਦਾ ਹੀ ਭੁੱਲਾਂ ਕਰਦੇ ਹਨ ਅਤੇ ਪਰਮਾਤਮਾ ਸਦਾ ਹੀ ਬਖਸ਼ਣਹਾਰ ਹੈ।

**ਹਮ ਪਤਿਤ ਤੁਮ ਪਤਿਤ ਉਧਰੀਆ** – ਅਸੀਂ ਡਿੱਗੇ ਹੋਏ ਪਾਪੀ ਹਾਂ, ਪਰਮਾਤਮਾ ਪਾਪੀਆਂ ਨੂੰ ਤਾਰਨ ਵਾਲਾ ਹੈ, ਵਿਕਾਰੀਆਂ ਨੂੰ ਬਚਾਉਣ ਵਾਲਾ ਹੈ।

**ਹਮ ਨੀਚ ਬਿਰਖ ਤੁਮ ਮੈਲਾਗਰ** – ਜੀਵ ਅਰਿੰਡ ਵਰਗਾ ਨੀਚ ਰੁਖ ਹੈ ਅਤੇ ਪਰਮਾਤਮਾ ਮਲਯਗਿਰੀ ਉੱਤੇ ਹੋਣ ਵਾਲਾ ਚੰਦਨ ਹੈ।

**ਲਾਜ ਸੰਗਿ ਸੰਗਿ ਬਸਰੀਆ** – ਜਿਵੇਂ

ਚੰਦਨ ਨੇੜੇ ਖੜ੍ਹੇ ਰੁੱਖਾਂ ਨੂੰ ਸੁਗੰਧਤ ਕਰ ਦਿੰਦਾ ਹੈ। ਪਰਮਾਤਮਾ ਆਪਣੇ ਚਰਨਾਂ ਵਿਚ ਰਹਿਣ ਵਾਲਿਆਂ ਦੀ ਇੱਜ਼ਤ ਰਖਣ ਵਾਲਾ ਹੈ।

**ਤੁਮ ਗੰਭੀਰ ਧੀਰ ਉਪਕਾਰੀ** – ਪਰਮਾਤਮਾ ਜਿਗਰੇ ਵਾਲਾ ਹੈ, ਧੀਰਜਵਾਨ ਹੈ, ਉਪਕਾਰ ਕਰਨ ਵਾਲਾ ਹੈ।

**ਬਪੁਰੇ ਜੰਤਰੀਆ** – ਜੀਵ ਵਿਚਾਰਾ ਨਿਮਾਣਾ ਹੈ ਪਰ ਜਿਤਨਾ ਹੀ ਜੀਵ ਨੀਵਾਂ ਹੈ, ਮਾੜਾ ਹੈ, ਹਰੀ ਓਨਾ ਹੀ ਉੱਚਾ ਅਤੇ ਚੰਗਾ ਹੈ ਪਰ ਗੁਰੂ ਕਿਰਪਾ ਕਰੇ ਤਾਂ ਐਸਾ ਹਰੀ ਵੀ ਮਿਲ ਸਕਦਾ ਹੈ ਕਿਉਂਕਿ ਉਸ ਦੀ ਪ੍ਰੀਤ ਸਾਡੀ ਪ੍ਰਕਿਰਤੀ ਵਿਚ ਧੁਰ ਤੋਂ ਪਈ ਹੋਈ ਹੈ, ਪਰ ਭੁਲ ਕਰਕੇ ਇਸ ਪ੍ਰੀਤੀ ਨੂੰ ਅਸੀਂ ਪਛਾਣਦੇ ਨਹੀਂ। ਗੁਰੂ ਇਹ ਪ੍ਰੀਤੀ ਸਾਡੇ ਅੰਦਰ ਉਘਾੜ ਦਿੰਦਾ ਹੈ

## ਓਅੰਕਾਰ oãkār

ਨਾਂਵ ਪੁਲਿੰਗ
ਕਰਤਾਰ, ਕਰਤਾ ਪੁਰਖ, ਕੇਵਲ ਇਕ ਈਸ਼ਵਰ

### ਓਅੰਕਾਰ ਅਕਾਰ ਪਸਾਰਾ

oãkār akār psārā

ਕਰਤਾਰ ਦੇ ਇਕ ਅਨਹਦ ਸ਼ਬਦ, ਓਅੰਕਾਰ ਨਾਲ ਬ੍ਰਹਮੰਡ ਦਾ ਆਕਾਰ ਹੋਂਦ ਵਿਚ ਆਇਆ। ਪਉਣ, ਪਾਣੀ, ਬੈਸੰਤਰ, ਧਰਤ, ਆਗਾਸ ਵਿਚ ਫੈਲ ਗਏ। ਰੋਮ ਰੋਮ ਵਿਚ ਕਰੋੜਾਂ ਜੀਵਾਂ ਦਾ ਆਕਾਰ ਹੋਇਆ। ਪਾਰਬ੍ਰਹਮ ਪੂਰਨ ਬ੍ਰਹਮ, ਅਗਮ ਅਗੋਚਰ, ਅਲੱਖ ਅਪਾਰ ਦੀ ਆਰਾਧਨਾ ਨਾਲ ਗੁਰਮੁਖ ਨੂੰ ਸੁਖ ਫਲ ਮਿਲਿਆ।

ਇਕ ਕਵਾਉ ਪਸਾਉ ਕਰ **ਓਅੰਕਾਰ ਅਕਾਰ ਪਸਾਰਾ**॥ **ਪਉਣ ਪਾਣੀ ਬੈਸੰਤਰੋ** ਧਰਤ ਅਗਾਸ ਕਰੇ ਨਿਰਧਾਰਾ॥ ਰੋਮ ਰੋਮ ਵਿਚ ਰਖਿਉਨ ਕਰ **ਵਰਭੰਡ ਕਰੋੜ ਅਕਾਰਾ**॥ ਪਾਰਬ੍ਰਹਮ ਪੂਰਨ ਬ੍ਰਹਮ **ਅਗਮ ਅਗੋਚਰ** ਅਲਖ ਅਪਾਰਾ॥ **ਪ੍ਰੇਮ ਪਿਆਲੇ** ਵਸ ਹੋਇ ਭਗਤ ਵਛਲ ਹੋਇ ਸਿਰਜਨਹਾਰਾ॥ ਬੀਉ ਬੀਜ ਅਤਿ ਸੂਖਮੋ ਤਿਦੂ ਹੋਇ ਵਡ ਬਿਰਖ ਬਿਥਾਰਾ॥ ਫਲ ਵਿਚ ਬੀਉ ਸਮਾਇਕੈ **ਇਕ ਦੂੰ ਬੀਓਂ ਲਖ ਹਜਾਰਾ**॥ ਗੁਰਮੁਖ ਸੁਖਫਲ **ਪ੍ਰੇਮ ਰਸ** ਗੁਰਸਿਖਾਂ ਸਤਿਗੁਰੂ ਪਿਆਰਾ॥ **ਸਾਧ ਸੰਗਤਿ ਸਚਖੰਡ ਵਿਚ** ਸਤਿਗੁਰ ਪੁਰਖ ਵਸੈ ਨਿਰੰਕਾਰਾ॥ **ਭਾਇ ਭਗਤਿ** ਗੁਰਮੁਖ **ਨਿਸਤਾਰਾ** ॥੪॥

ਵਾਰਾਂ ਭਾਈ ਗੁਰਦਾਸ, ੬

ਓਅੰਕਾਰ oãkār

ਪਉਣ ਪਾਣੀ ਬੈਸੰਤਰੋ
pɔṇ pāṇī bɛsãtro

ਵਰਭੰਡ ਕਰੋੜ ਅਕਾਰਾ
warpā̃ḍ kroṛ a'kārā

ਅਗਮ ਅਗੋਚਰ a'gam a'gočar

**ਪ੍ਰੇਮ ਪਿਆਲੇ** prem piāle

**ਇਕ ਦੂੰ ਬੀਓਂ ਲਖ ਹਜਾਰਾ**
ik dū̃ bīõ lakh hazārā

**ਪ੍ਰੇਮ ਰਸ** prem ras

**ਸਾਧ ਸੰਗਤਿ ਸਚਖੰਡ ਵਿਚ**
sā́d sãgat sačkhãḍ wič

**ਭਾਇ ਭਗਤਿ** pā̀e pàgt

**ਨਿਸਤਾਰਾ** nistārā

**ਓਅੰਕਾਰ** – ਕਰਤਾਰ, ਕਰਤਾ ਪੁਰਖ, ਕੇਵਲ ਇਕ ਈਸ਼ਵਰ।

**ਪਉਣ ਪਾਣੀ ਬੈਸੰਤਰੋ** – ਪਰਮਾਤਮਾ ਨੇ ਇਕ ਹੀ ਬੋਲ ਤੋਂ ਰੂਪ ਧਾਰ ਕੇ ਇਸ ਸ੍ਰਿਸ਼ਟੀ ਦਾ ਪਾਸਾਰਾ ਕਰ ਦਿੱਤਾ ਅਤੇ ਫਿਰ ਉਸ ਨੇ ਆਪਣੀ ਗੁਪਤ ਸ਼ਕਤੀ ਰਾਹੀਂ ਇਹ ਪੌਣ, ਪਾਣੀ, ਅਗਨੀ, ਧਰਤੀ ਅਤੇ ਆਕਾਸ਼ ਨੂੰ ਬਿਨਾਂ ਕਿਸੇ ਸਹਾਰੇ ਦੇ ਕੇਵਲ ਆਪਣੇ ਸਹਾਰੇ ਖੜ੍ਹਾ ਕੀਤਾ।

**ਵਰਭੰਡ ਕਰੋੜ ਅਕਾਰਾ** – ਪਰਮਾਤਮਾ ਨੇ ਰੋਮ ਰੋਮ ਵਿਚ ਕਰੋੜਾਂ ਬ੍ਰਹਮੰਡਾਂ ਦੇ ਆਕਾਰ ਬਣਾਏ।

**ਅਗਮ ਅਗੋਚਰ** – ਪ੍ਰਭੂ ਮਨੁੱਖੀ ਇੰਦਰੀਆਂ ਦੀ ਪਹੁੰਚ ਤੋਂ ਪਰ੍ਹੇ ਹੈ, ਉਸ ਦਾ ਕੋਈ ਪਾਰਾਵਾਰ ਨਹੀਂ।

**ਪ੍ਰੇਮ ਪਿਆਲੇ** – ਜਿਸ ਨੇ ਪ੍ਰਭੂ ਦੇ ਨਾਮ ਰਸ ਦਾ ਅੰਮ੍ਰਿਤ ਪੀਤਾ ਹੈ ਉਹ ਉਸ ਦੇ ਵਸ ਹੋ ਗਿਆ ਹੈ।

**ਇਕ ਦੂੰ ਬੀਓਂ ਲਖ ਹਜਾਰਾ** –ਇਕ ਬੀਜ ਫ਼ਲ ਵਿਚ ਸਮਾਅ ਕੇ ਇਕ ਬੀਜ ਤੋਂ ਲੱਖਾਂ ਹਜ਼ਾਰਾਂ ਬ੍ਰਿਛ ਬਣ ਜਾਂਦੇ ਹਨ। ਜਗਤ ਦਾ ਆਦਿ ਕਰਤਾਰ ਹੀ ਜਾਣਦਾ ਹੈ।

**ਪ੍ਰੇਮ ਰਸ** – ਪ੍ਰਭੂ ਦੇ ਪ੍ਰੇਮ ਰਸ ਦੇ ਕਾਰਣ ਹੀ ਪ੍ਰਭੂ ਭਗਤੀ ਦੀ ਪ੍ਰਾਪਤੀ ਹੁੰਦੀ ਹੈ। ਪ੍ਰਭੂ ਦੇ ਪ੍ਰੇਮ ਰਸ ਨੂੰ ਪੀਣ ਵਾਲਿਆਂ ਨੇ ਇਸ ਸੁਖ ਫਲ/ਪ੍ਰਭੂ ਭਗਤੀ ਨੂੰ ਪ੍ਰਾਪਤ ਕੀਤਾ ਹੈ।

**ਸਾਧ ਸੰਗਤਿ ਸਚਖੰਡ ਵਿਚ** – ਗੁਰਮੁਖਾਂ ਅਤੇ ਸਾਧ ਪੁਰਖਾਂ ਦੀ ਸੰਗਤ ਵਿਚ ਹੀ ਸਚ ਖੰਡ ਹੈ, ਜਿੱਥੇ ਨਿਰੰਕਾਰ ਅਤੇ ਸਤਿਗੁਰੂ ਪੁਰਖਾਂ ਦਾ ਵਾਸਾ ਹੈ।

**ਭਾਇ ਭਗਤਿ** – ਪ੍ਰੇਮ ਭਗਤੀ, ਗੁਰਮੁਖਾਂ ਦਾ ਪ੍ਰਭੂ ਨਾਲ ਲਗਾਓ।

**ਨਿਸਤਾਰਾ** – ਪਾਰ ਉਤਾਰਾ, ਮੁਕਤੀ, ਉਧਾਰ। ਗੁਰਮੁਖਾਂ ਦਾ ਪ੍ਰੇਮਾ ਭਗਤੀ ਵਿਚ ਲੱਗੇ ਹੋਣ ਕਾਰਣ ਪਾਰ ਉਤਾਰਾ ਹੋ ਜਾਂਦਾ ਹੈ।

**ਓਅੰਕਾਰ ਅਕਾਰ** oãkār akār

ਬ੍ਰਹਮੰਡ ਦੀ ਸਿਰਜਣਾ ਓਅੰਕਾਰ ਅਕਾਰ ਨਾਲ ਹੋਈ। ਧਰਤ ਆਕਾਸ਼ ਨੂੰ ਨਿਖੇੜਿਆ। ਚੰਦ ਸੂਰਜ ਆਪਣੀ ਆਪਣੀ ਥਾਂ ਉੱਤੇ ਸਥਾਪਤ ਕੀਤੇ। ਚਉਰਾਸੀ ਲਖ ਜੂਨਾਂ

ਆਈਆਂ। ਮਾਨਸ ਜਨਮ ਨਾਲ ਇਸ ਜਗਤ ਦਾ ਨਿਸਤਾਰਾ ਕੀਤਾ।

**ਓਅੰਕਾਰ ਅਕਾਰ** ਕਰ **ਪਵਣ ਪਾਣੀ ਬੈਸੰਤਰ** ਧਾਰੇ॥ **ਧਰਤ ਅਕਾਸ਼** ਵਿਛੋੜੀਅਨੁ ਚੰਦ ਸੂਰ ਦੁਇ ਜੋਤਿ ਸਵਾਰੇ॥ **ਖਾਣੀ ਚਾਰ** ਬੰਧਾਨ ਕਰ **ਲੱਖ ਚਉਰਾਸੀਹ ਜੂਨਿ ਦੁਆਰੇ**॥ ਇਕਸ ਇਕਸ ਜੂਨਿ ਵਿਚ ਜੀਅਜੰਤ ਅਨਗਨਤ ਅਪਾਰੇ॥ ਮਾਨਸ ਜਨਮ ਦੁਲੰਭ ਹੈ ਸਫਲ ਜਨਮ ਗੁਰ ਸਰਣ ਉਧਾਰੇ॥ ਸਾਧ ਸੰਗ **ਗੁਰੁਸਬਦ** ਸੁਣ ਭਾਇ ਭਗਤ **ਗੁਰ ਗਯਾਨ** ਬੀਚਾਰੇ॥ ਪਰ ਉਪਕਾਰੀ ਗੁਰੂ ਪਿਆਰੇ ॥੧॥

ਵਾਰਾਂ ਭਾਈ ਗੁਰਦਾਸ, ੪

ਓਅੰਕਾਰ oãkār

ਪਵਣ ਪਾਣੀ ਬੈਸੰਤਰ pawaṇ pāṇī bɛsãtar

ਧਰਤ ਅਕਾਸ਼ tàrt akāṣ

ਖਾਣੀ ਚਾਰ khāṇī čār

ਲੱਖ ਚਉਰਾਸੀਹ ਜੂਨਿ ਦੁਆਰੇ
lakh čɔrāsī jūn duāre

ਗੁਰੁਸਬਦ gursabad

ਗੁਰ ਗਯਾਨ gur giān

**ਓਅੰਕਾਰ** – ਕਰਤਾਰ, ਕਰਤਾ ਪੁਰਖ, ਕੇਵਲ ਪਰਮੇਸ਼ਰ, ਇਕ ਈਸ਼ਵਰ।

**ਪਵਣ ਪਾਣੀ ਬੈਸੰਤਰ** – ਓਅੰਕਾਰ ਤੋਂ ਸਾਰੀ ਕਾਇਨਾਤ ਦੇ ਆਕਾਰ ਬਣਾ ਕੇ ਪ੍ਰਭੂ ਨੇ ਪੌਣ, ਪਾਣੀ, ਅਗਨੀ ਆਦਿ ਪੰਜ ਤਤ ਬਣਾਏ।

**ਧਰਤ ਅਕਾਸ਼** – ਫਿਰ ਪੰਜਾਂ ਤੱਤਾਂ ਵਿੱਚੋਂ ਧਰਤੀ ਅਤੇ ਆਕਾਸ਼ ਨੂੰ ਨਿਖੇੜ ਕੇ ਇਹਨਾਂ ਲਈ ਚੰਦ ਅਤੇ ਸੂਰਜ ਦੋ ਜੋਤਾਂ ਬਣਾ ਦਿੱਤੀਆਂ।

**ਖਾਣੀ ਚਾਰ** – ਸਾਰੇ ਪ੍ਰਾਣੀਆਂ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਗਿਆ ਹੈ – ਅੰਡਜ, ਜੇਰਜ, ਸੇਤਜ, ਉਤਭੁਜ।

**ਲੱਖ ਚਉਰਾਸੀਹ ਜੂਨਿ ਦੁਆਰੇ** – ਹਿੰਦੂ ਧਰਮ ਸ਼ਾਸਤਰਾਂ ਅਨੁਸਾਰ ਜੀਵਾਂ ਦੀਆਂ ੮੪ ਲਖ ਜੂਨਾਂ ਦੀ ਵੰਡ ਇਸ ਪ੍ਰਕਾਰ ਕੀਤੀ ਗਈ ਹੈ – ਜਲ ਜੀਵ ੯ ਲਖ, ਹਵਾ ਵਿਚ ਉੱਡਣ ਵਾਲੇ ਪੰਛੀ ੧੦ ਲਖ, ਧਰਤੀ ਉੱਤੇ ਸਥਿਰ ਰਹਿਣ ਵਾਲੇ ਬਿਰਛ ਆਦਿ ੨੦ ਲਖ, ਪੇਟ ਭਾਰ ਚੱਲਣ ਵਾਲੇ ੧੧ ਲਖ, ਚੌਪਾਏ ਜਾਨਵਰ ੩੦ ਲਖ, ਬਾਂਦਰ, ਬਨਮਾਨੁਸ ਅਤੇ ਮਨੁਖ ਆਦਿ ੪ ਲਖ। ਪਰਮਾਤਮਾ ਨੇ ਚਾਰ ਖਾਣੀਆਂ ਦੇ ਨਿਯਮ ਬਣਾ ਕੇ ਚੌਰਾਸੀ ਲਖ ਜੂਨਾਂ ਦੇ ਸਰੀਰ ਬਣਾ ਦਿੱਤੇ।

**ਗੁਰੁਸਬਦ** – ਮਨੁੱਖਾ ਜਨਮ ਦੁਰਲਭ ਹੈ, ਪਰ ਇਸ ਦੀ ਦੁਰਲੱਭਤਾ ਤਦੇ ਹੀ ਮੰਨੀ ਜਾ ਸਕਦੀ ਹੈ ਜੇ ਮਨੁਖ ਸਾਧ ਸੰਗਤ ਵਿਚ ਜਾ ਕੇ ਗੁਰੂ ਦਾ ਉਪਦੇਸ਼, ਗੁਰੂ ਦੀ ਉਚਾਰਣ ਕੀਤੀ ਬਾਣੀ, ਗੁਰਸ਼ਬਦ ਦਾ ਧਿਆਨ ਕਰੇ, ਗੁਰਸ਼ਬਦ ਦੀ ਵੀਚਾਰ

ਕਰੇ।

**ਗੁਰ ਗਜਾਨ** – ਉਹ ਮਾਰਗ–ਧਾਰਨਾ ਜਾਂ ਰਹੁ– ਰੀਤ ਜੋ ਦਸਾਂ ਗੁਰੂਆਂ ਨੇ ਦੱਸੀ। ਆਤਮ ਗਿਆਨ ਜੋ ਸਭ ਗਿਆਨਾਂ ਤੋਂ ਉੱਪਰ ਹੈ।

## ਓਅੰਕਾਰ ਆਕਾਰ ਕਰ ਏਕ ਕਵਾਉ ਪਸਾਉ ਪਸਾਰਾ

oãkār ākār kar ek kwāo psāo psārā

ਓਅੰਕਾਰ ਆਕਾਰ ਨਾਲ, ਅਨਹਦ ਸ਼ਬਦ ਦੇ ਉਚਾਰਣ ਨਾਲ ਸਾਰੇ ਬ੍ਰਹਮੰਡ ਦਾ ਪਸਾਰਾ ਹੋਇਆ। ਤ੍ਰਿਭਵਨ ਵਿਚ ਪੰਜ ਤਤ ਉਜਾਗਰ ਹੋਏ। ਬੇਅੰਤ ਕੁਦਰਤ ਸਾਰੇ ਬ੍ਰਹਮੰਡ ਵਿਚ ਪਸਾਰੀ ਗਈ। ਵੇਦ ਕਤੇਬ ਉਚਾਰੇ, ਲਿਖੇ ਗਏ। ਜਗਤ ਦਾ, ਮਨੁਖ ਦਾ ਲੇਖਾ ਜੋਖਾ ਹੋਇਆ।

**ਓਅੰਕਾਰ** ਆਕਾਰ ਕਰ **ਏਕ ਕਵਾਉ ਪਸਾਉ ਪਸਾਰਾ**॥ **ਪੰਚ ਤੱਤ** ਪਰਵਾਨ ਕਰ ਘਟ ਘਟ ਅੰਦਰ **ਤ੍ਰਿਭਵਨ** ਸਾਰਾ॥ ਕਾਦਰ ਕਿਨੇ ਨ ਲਖਿਆ **ਕੁਦਰਤ** ਸਾਜ ਕੀਆ ਅਵਤਾਰਾ॥ ਇਕਦੂੰ ਕੁਦਰਤ ਲੱਖ ਕਰ ਲੱਖ **ਬਿਅੰਤ ਅਸੰਖ ਅਪਾਰਾ**॥ ਰੋਮ ਰੋਮ ਵਿਚ ਰਖਿਓਨ ਕਰ **ਬ੍ਰਹਮੰਡ ਕਰੋੜ ਸ਼ੁਮਾਰਾ**॥ ਇਕਸ ਇਕਸ ਬ੍ਰਹਮੰਡ ਵਿਚ ਦਸ ਦਸ ਕਰ ਔਤਾਰ ਉਤਾਰਾ॥ ਕੇਤੇ **ਬੇਦ** ਬਿਆਸ ਕਰ ਕਈ **ਕਤੇਬ** ਮਹੰਮਦ ਯਾਰਾ॥ ਕੁਦਰਤ ਇਕ ਏਤਾ ਪਾਸਾਰਾ ॥੪॥

ਵਾਰਾਂ ਭਾਈ ਗੁਰਦਾਸ, ੧

**ਓਅੰਕਾਰ** oãkār

**ਏਕ ਕਵਾਉ** ek kwāo

**ਪਸਾਉ ਪਸਾਰਾ** psāo psārā

**ਪੰਚ ਤੱਤ** pãč tat

**ਤ੍ਰਿਭਵਨ** tripàwan

**ਕੁਦਰਤ** kudrat

**ਬਿਅੰਤ ਅਸੰਖ ਅਪਾਰਾ** beãt a'sãkh a'pārā

**ਬ੍ਰਹਮੰਡ ਕਰੋੜ ਸ਼ੁਮਾਰਾ** brɛ́mãḍ kroṛ šumārā

**ਬੇਦ** bed

ਕਤੇਬ kteb

**ਓਅੰਕਾਰ** – ਪ੍ਰਭੂ ਦਾ ਇਕ ਸਰੂਪ, ਇਕ ਈਸ਼ਵਰ, ਕੇਵਲ ਪਰਮੇਸ਼ਰ।

**ਏਕ ਕਵਾਉ** – ਪਰਮਾਤਮਾ ਨੇ ਇਕ ਵਚਨ/ ਇਕ ਵਾਕ ਨਾਲ ਹੀ ਸਾਰੇ ਸੰਸਾਰ ਦੀ ਰਚਨਾ ਕੀਤੀ।

**ਪਸਾਉ ਪਸਾਰਾ** – ਸਾਰੇ ਜਗਤ ਦੇ ਪਸਾਰ ਨੂੰ ਆਕਾਰ ਦਿੱਤਾ, ਪਾਸਾਰਾ ਪਸਾਰ ਦਿੱਤਾ।

**ਪੰਚ ਤੱਤ** – ਪੰਜ ਤਤ (ਹਵਾ, ਪਾਣੀ,

ਅਗਨੀ, ਧਰਤੀ ਅਤੇ ਆਕਾਸ਼)।

**ਤ੍ਰਿਭਵਨ** - ਤਿੰਨ ਲੋਕ, ਆਕਾਸ਼, ਪਾਤਾਲ ਤੇ ਮਾਤਲੋਕ (ਪੰਜ ਤੱਤਾਂ ਤੋਂ ਸਾਰਾ ਬ੍ਰਹਮੰਡ ਰਚ ਕੇ ਆਪ ਹਰ ਸਰੀਰ ਅਤੇ ਹਰ ਥਾਂ ਉੱਤੇ ਵਿਆਪਕ ਹੈ)।

**ਕੁਦਰਤ** - ਪ੍ਰਭੂ ਸ਼ਕਤੀ, ਤਾਕਤ, ਮਾਇਆ, ਸ਼ਕਤੀ। ਉਸ ਕਰਤੇ ਨੂੰ ਕਿਸੇ ਨੇ ਵੀ ਨਹੀਂ ਦੇਖਿਆ, ਜਿਸ ਨੇ ਆਪਣੀ ਕੁਦਰਤ ਨਾਲ ਬ੍ਰਹਮਾ ਆਦਿ ਅਵਤਾਰ ਬਣਾਏ।

**ਬਿਅੰਤ ਅਸੰਖ ਅਪਾਰਾ** - ਉਸਨੇ ਇਕ ਮਾਇਆ ਤੋਂ ਹੀ ਲੱਖਾਂ ਬ੍ਰਹਮੰਡ ਕਰ ਦਿੱਤੇ ਅਤੇ ਲੱਖਾਂ ਤੋਂ ਅਸੰਖ ਅਪਾਰ (ਗਿਣਤੀ ਰਹਿਤ) ਰਚਨਾ ਸਾਜ ਦਿੱਤੀ ਹੈ।

**ਬ੍ਰਹਮੰਡ ਕਰੋੜ ਸ਼ੁਮਾਰਾ** - ਉਸਨੇ ਆਪਣੇ ਇਕ ਇਕ ਰੋਮ ਵਿਚ ਕਰੋੜਾਂ ਦੀ ਗਿਣਤੀ ਵਿਚ ਬ੍ਰਹਮੰਡ ਵਸਾਏ ਹੋਏ ਹਨ।

**ਬ੍ਰਹਮੰਡ** - ਜਗਤ, ਪਸਾਰਾ।

**ਬੇਦ** - ਹਿੰਦੂ ਮਤ ਦੇ ਚਾਰ ਧਾਰਮਿਕ ਗ੍ਰੰਥ ਜੋ ਈਸ਼ਵਰ ਰਚਿਤ ਮੰਨੇ ਜਾਂਦੇ ਹਨ। ਪਹਿਲਾਂ ਇਹ ਤਿੰਨ ਮੰਨੇ ਜਾਂਦੇ ਸਨ ਅਤੇ ਹੁਣ ਇਹਨਾਂ ਦੀ ਗਿਣਤੀ ਚਾਰ ਹੈ (ਰਿਗ ਵੇਦ, ਯਜੁਰ ਵੇਦ, ਸਾਮ ਵੇਦ ਅਤੇ ਅਥਰਵ ਵੇਦ)।

**ਕਤੇਬ** - ਪੁਸਤਕ, ਕਿਤਾਬ, ਕੁਰਾਨ ਅਤੇ ਹੋਰ ਕਿਤਾਬਾਂ (ਤੌਰੇਤ, ਜ਼ਬੂਰ ਅਤੇ ਅੰਜੀਲ)।

**ਓਹਲਾ** ólā

ਨਾਂਵ ਪੁਲਿੰਗ

ਭੁਲੇਖਾ, ਕਿਸੇ ਹੋਰ ਦੇ ਪਿੱਛੇ ਛੁਪਿਆ ਹੋਣਾ

**ਪੱਤਾਂ ਓਹਲੇ ਲਾਡੋ ਖੇਲਦੀਏ**

pattā̃ óle lāḍo khéldīe

ਪਿੱਪਲਾਂ ਤੇ ਪੀਂਘਾਂ ਝੂਟਦੀ ਲਾਡੋ ਰਾਣੀ ਦਾ ਵਿਆਹ ਧਰ ਦਿੱਤਾ ਜਾਂਦਾ ਹੈ। ਬਾਬਾ (ਦਾਦਾ) ਧਰਮੀ ਕਾਰਜ ਰਚਾਉਣ ਲਈ ਜੰਜ ਬੁਲਾਉਂਦਾ ਹੈ ਅਤੇ ਅਣਭੋਲ ਨਿਆਣੀ ਕੁੜੀ ਦਾ ਵਿਆਹ ਕਰ ਦਿੰਦਾ ਹੈ।

**ਪੱਤਾਂ ਓਹਲੇ ਲਾਡੋ ਖੇਲਦੀਏ** ਵਣਜਾਰੜੇ ਆਏ।

ਪੱਤਾਂ ਓਹਲੇ ਲਾਡੋ ਖੇਲਦੀਏ ਵਣਜਾਰੜੇ ਆਏ।

**ਮੈਂ ਕੀ ਜਾਣਾ ਭਾਬੋ ਮੇਰੀਏ ਬਾਬੇ ਧਰਮੀ ਸਦਾਏ।**

ਮੈਂ ਕੀ ਜਾਣਾ ਭਾਬੋ ਮੇਰੀਏ ਬਾਬੇ ਧਰਮੀ ਸਦਾਏ।

ਬੋਲ ਪੰਜਾਬਣ ਦੇ, I, ੨੩੮

ਓਹਲੇ ólā

ਪੱਤਾਂ ਓਹਲੇ ਲਾਡੋ ਖੇਲਦੀਏ

pattā̃ óle lāḍo khéldīe

ਮੈਂ ਕੀ ਜਾਣਾ ਭਾਬੋ ਮੇਰੀਏ
mɛ̃ kī jāṇā pa̖bo merīe

ਬਾਬੇ ਧਰਮੀ ਸਦਾਏ bābe tàrmī sdāe

**ਓਹਲੇ ਬਹਿਣਾ** óle bɛ́ṇā

ਕਿਰਿਆ

ਪਰਦੇ ਵਿਚ ਰਹਿਣਾ; ਲਾਂਭੇ ਰਹਿਣਾ, ਅਦ੍ਰਿਸ਼ਟ ਰਹਿਣਾ

**ਕਿਉਂ ਓਹਲੇ ਬਹਿ ਬਹਿ ਝਾਕੀਦਾ**

kiõ óle bɛ́ bɛ́ čа̖kīdā

ਕਵੀ ਬੇਬਾਕੀ ਭਰੇ ਅੰਦਾਜ਼ ਵਿਚ ਆਖਦਾ ਹੈ ਕਿ ਹੇ ਅੱਲ੍ਹਾ ਤੂੰ ਉਹਲੇ ਬੈਠ ਕੇ ਇਸ ਦ੍ਰਿਸ਼ਟਮਾਨ ਜਗਤ ਨੂੰ ਕਿਉਂ ਵੇਖ ਰਿਹਾ ਏਂ ਅਤੇ ਇਹ ਪਰਦਾ ਕਿਸ ਤੋਂ ਰਖ ਰਿਹਾ ਏਂ। ਕਵੀ ਦਾ ਭਾਵ ਹੈ ਕਿ ਮੈਂ ਅੱਲ੍ਹਾ ਨੂੰ ਵੇਖ ਰਿਹਾ ਹਾਂ। ਮੇਰੇ ਤੇ ਉਸ ਵਿਚ ਕੋਈ ਪਰਦਾ ਨਹੀਂ। ਬੁੱਲ੍ਹੇ ਸ਼ਾਹ ਅੱਗੇ ਲਿਖਦਾ ਹੈ ਕਿ ਅੱਲ੍ਹਾ ਹਜ਼ਰਤ ਮੁਹੰਮਦ (ਸ.) ਨਾਲ਼ ਮੁਹੱਬਤ ਸਦਕਾ ਮੀਮ ਦਾ ਘੁੰਗਟ ਮੁਖ ਪਰ ਪਾ ਕੇ ਅਰਥਾਤ ਹਜ਼ਰਤ ਮੁਹੰਮਦ (ਸ.) ਦੇ ਰੂਪ ਵਿਚ ਇਸ ਦੁਨੀਆਂ ਵਿਚ ਤਸ਼ਰੀਫ ਲਿਆਇਆ। ਅਹਿਦ ਅੱਲ੍ਹਾ ਦਾ ਨਾਮ ਹੈ ਜਿਸਦਾ ਭਾਵ ਅਰਥ ਇਕ ਹੈ। ਅਹਿਮਦ ਹਜ਼ਰਤ ਮੁਹੰਮਦ (ਸ.) ਦਾ ਨਾਮ ਹੈ ਅਹਦ ਤੇ ਅਹਿਮਦ ਵਿਚ ਕੇਵਲ ਮੀਮ (ਅਰਬੀ ਫਾਰਸੀ ਤੇ ਉਰਦੂ ਲਿਪੀ ਦਾ ਇਕ ਅੱਖਰ) ਦਾ ਹੀ ਅੰਤਰ ਹੈ। ਭਾਵ ਇਹ ਕਿ ਅਹਦ ਵਿਚ ਮੀਮ ਸ਼ਾਮਿਲ ਹੋਣੀ ਤੇ ਉਹ ਅਹਿਮਦ ਬਣ ਗਿਆ। ਅਹਿਮਦ ਦਾ ਅਰਥ ਹੈ ਸਲਾਹਿਆ ਗਿਆ, ਜਿਸਦੀ ਪ੍ਰਸ਼ੰਸਾ ਕੀਤੀ ਗਈ ਹੋਵੇ। ਮੁਹੰਮਦ ਸ਼ਬਦ ਦਾ ਅਰਥ ਹੈ ਜਿਸਦੀ ਪ੍ਰਸ਼ੰਸਾ ਕੀਤੀ ਗਈ ਹੋਵੇ। ਇਸ ਤਰ੍ਹਾਂ ਇਨ੍ਹਾਂ ਕਾਵਿ-ਸਤਰਾਂ ਵਿਚ ਕਵੀ ਅੱਲ੍ਹਾ ਦੀ ਜਾਤ ਅਤੇ ਹਜ਼ਰਤ ਮੁਹੰਮਦ (ਸ.) ਦਰਮਿਆਨ ਰੂਹਾਨੀ ਨੇੜਤਾ ਅਥਵਾ ਇਕਮਿਕਤਾ ਦਾ ਜ਼ਿਕਰ ਕਰਦਾ ਹੈ ਸਿਰ ਛਤਰ ਝੂਲੇ ਲੌਲਾਕੀ ਦਾ ਦੁਆਰਾ ਕਵੀ ਇਕ ਹਦੀਸ ਵਲ ਇਸ਼ਾਰਾ ਕਰਦਾ ਹੈ ਕਿ ਹੇ ਹਜ਼ਰਤ ਮੁਹੰਮਦ (ਸ.) ਜੇ ਤੂੰ ਨਾ ਹੁੰਦਾ ਤਾਂ ਮੈਂ ਆਸਮਾਨਾਂ ਨੂੰ ਪੈਦਾ ਨਾ ਕਰਦਾ। ਜ਼ਾਹਿਰ ਹੈ ਕਿ ਇਸਲਾਮੀ ਦਰਸ਼ਨ ਅਨੁਸਾਰ ਅੱਲ੍ਹਾ ਨੇ ਇਸ ਸ੍ਰਿਸ਼ਟੀ ਦੀ ਸਿਰਜਣਾ ਹਜ਼ਰਤ ਮੁਹੰਮਦ (ਸ.) ਦੇ ਜ਼ਹੂਰ ਲਈ ਕੀਤੀ ਹੈ।

> **ਕਿਉਂ ਓਹਲੇ ਬਹਿ ਬਹਿ ਝਾਕੀਦਾ,**
> **ਇਹ ਪਰਦਾ ਕਿਸ ਤੋਂ ਰਾਖੀ ਦਾ।**
> ਕਾਰਨ **ਪੀਤ ਮੀਤ ਬਣ ਆਇਆ,**
> **ਮੀਮ ਦਾ ਘੁੰਗਟ ਮੁਖ ਪਰ**
> **ਪਾਇਆ,**
> ਅਹਿਦ ਤੇ ਅਹਿਮਦ ਨਾਮ ਧਰਾਇਆ,
> **ਸਿਰ ਛਤਰ ਝੂਲੇ ਲੌਲਾਕੀ ਦਾ।**
> ਕਿਉਂ ਓਹਲੇ ਬਹਿ ਬਹਿ ਝਾਕੀ ਦਾ।

ਬੁੱਲ੍ਹੇ ਸ਼ਾਹ, ੪੯

ਓਹਲੇ ਬਹਿਣਾ óle bɛ́ṇā

ਕਿਉਂ ਓਹਲੇ ਬਹਿ ਬਹਿ ਝਾਕੀਦਾ
kiõ óle bɛ́ bɛ́ čа̖kīdā

ਇਹ ਪਰਦਾ ਕਿਸ ਤੋਂ ਰਖੀਦਾ
é pardā kis tõ rākkhīdā

ਕਾਰਨ ਪੀਤ ਮੀਤ ਬਣ ਆਇਆ
kāran pīt mīt baṇ āiā

ਮੀਮ ਦਾ ਘੁੰਗਟ ਮੁਖ ਪਰ ਪਾਇਆ
mīm dā kū̀gaṭ mukh par pāiā

ਸਿਰ ਛਤਰ ਝੂਲੇ ਲੌਲਾਕੀ ਦਾ
sir čhatar čū̀le lɔlākī dā

**ਓਹੜ ਪੋਹੜ** óṛ póṛ
ਨਾਂਵ ਪੁਲਿੰਗ
ਭਜ-ਨਠ, ਖੇਚਲ, ਪ੍ਰਬੰਧ; ਇਲਾਜ, ਦਵਾ-ਦਾਰੂ, ਘਰੇਲੂ ਪੱਧਰ ਤੇ ਕੀਤਾ ਜਾਂਦਾ ਇਲਾਜ, ਸਾਧਾਰਨ ਯਤਨ

**ਕੁਝ ਓਹੜ ਪੋਹੜ ਕਰਨਾ ਹੀ ਪੈਂਦੈ**
kū́j óṛ póṛ karnā hī pε̃dε

ਆਮ ਕਹਾਵਤ ਹੈ ਕਿ ਘਰ ਔਰਤਾਂ ਦੇ ਅਤੇ ਖੇਤ ਮਰਦਾਂ ਦੇ। ਇਸ ਲਈ ਸਾਡੇ ਸਮਾਜ ਵਿਚ ਮਰਦ ਖੇਤਾਂ ਦੇ ਕੰਮਾਂ-ਧੰਦਿਆਂ ਵਿਚ ਰੁੱਝੇ ਰਹਿੰਦੇ ਹਨ। ਰਿਸ਼ਤੇਦਾਰੀਆਂ ਦੀ ਸਾਂਝ ਅੱਗੇ ਤੋਰਨ ਲਈ ਵਿਆਹ ਸ਼ਾਦੀਆਂ ਆਦਿ ਵਿਚ ਕਪੜਾ, ਗਹਿਣਾ-ਗੱਟਾ ਅਤੇ ਹੋਰ ਲੈਣ ਦੇਣ ਦਾ ਸਾਰਾ ਫਰਜ਼ ਔਰਤ ਦੇ ਸਿਰ ਆ ਜਾਂਦਾ ਹੈ। ਘਰ ਦੀ ਸੁਆਣੀ ਹੀ ਸਾਰੇ ਓਹੜ ਪੋਹੜ ਕਰ ਕੇ ਕਿਸੇ ਸਹੇਲੀ ਆਦਿ ਦੇ ਸਾਥ ਨਾਲ ਆਪੇ ਹੀ ਸ਼ਹਿਰ ਜਾ ਕੇ ਖਰੀਦ ਲਿਆਉਂਦੀ ਹੈ। **'ਅਸੀਂ ਕਿਸੇ ਦਾ ਕੀਤਾ ਹੋਇਆ ਭੁਲਾਉਣ ਵਾਲੇ ਨਹੀਂ**। ਸਾਰੀ ਉਮਰ ਅਹਿਸਾਨ ਯਾਦ ਨਾ ਰੱਖਿਆ ਤਾਂ ਜੋ ਮਰਜ਼ੀ ਹੋਵੇ ਆਖਣਾ। ਹੁਣ ਤੁਸੀਂ ਜਿੱਦਣ ਜਾਣਾ ਹੋਇਆ ਮੈਨੂੰ ਪਹਿਲਾਂ ਦਸ ਦੇਣਾ। ਮੈਂ ਵੀ ਘਰ ਦੀਆਂ ਕੁਝ ਚੀਜ਼ਾਂ ਓਦਣ ਸ਼ਹਿਰੋਂ ਲੈ ਆਊਂ। ਗੁੰਨੂੰ ਦੇ ਪਿਓ ਦਾ ਤਾਂ **ਘਰ ਦੇ ਕੰਮ ਈ ਖਹਿੜਾ ਨਹੀਂ ਛਡਦੇ**। ਮੈਂ ਵੀ ਸੀਗੇ ਨਾਲ ਓਦਣ ਥੋਡੇ ਨਾਲ ਸ਼ਹਿਰ ਨੂੰ ਚਲੀ ਚੱਲੂੰ'। **ਚੰਗਾ ਸਾਕ ਕਿਤੇ ਕਿਤੇ ਲਭਦੈ**, ਓਹਦੇ ਲਈ **ਕੁਝ ਓਹੜ ਪੋਹੜ ਕਰਨਾ ਈ ਪੈਂਦੈ**।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੩੦੨

ਓਹੜ ਪੋਹੜ óṛ póṛ

ਕੁਝ ਓਹੜ ਪੋਹੜ ਕਰਨਾ ਈ ਪੈਂਦੈ
kū́j óṛ póṛ karnā hī pε̃dε

ਅਸੀਂ ਕਿਸੇ ਦਾ ਕੀਤਾ ਹੋਇਆ ਭੁਲਾਉਣ ਵਾਲੇ ਨਹੀਂ
asī̃ kīse dā kītā hoiā pulā̀oṇ wāḷe nahī̃

ਘਰ ਦੇ ਕੰਮ ਈ ਖਹਿੜਾ ਨਹੀਂ ਛਡਦੇ
kà̀r de kãm ī khέṛā nahī̃ čhaḍḍe

ਚੰਗਾ ਸਾਕ ਕਿਤੇ ਕਿਤੇ ਲਭਦੈ
čãgā sāk kite kite lábdε

**ਓਗਰਾ** ogrā
ਨਾਂਵ ਪੁਲਿੰਗ
ਅਣਚੋਪੜਿਆ, ਰੁੱਖਾ-ਸੁੱਖਾ

## ਓਗਰਾ ਕਬੂਲ ਕਰੋ
ogrā kbūl karo

ਫਿਰ ਉਮਰੇ ਖਾਨ ਨੇ ਕਿਹਾ : ਜੈਸਾ ਤੂੰ ਸੁਣਿਆ ਸੀ, ਉਹੋ ਜਿਹਾ ਹੀ ਹੈ। ਤੂੰ ਪੈਰ ਬਾਹਰ ਕੱਢ ਮੈਂ ਤੇਰੇ ਪੈਰਾਂ ਨੂੰ ਚੁੰਮ ਲਵਾਂ। ਤਾਂ ਉਮਰੇ ਖਾਨ ਨੇ ਗੁਰੂ ਨਾਨਕ ਦੇ ਪੈਰ ਚੁੰਮੇ ਅਤੇ ਅੱਖਾਂ ਉਤੇ ਫੇਰੇ। ਉਮਰਾ ਖਾਨ ਵਿਦਾ ਹੋਣ ਲੱਗਾ। ਗੁਰੂ ਜੀ ਨੇ ਕਿਹਾ, ਉਮਰੇ ਖਾਨ! ਸਾਡਾ ਫਕੀਰਾਂ ਦਾ ਰੁੱਖਾ-ਸੁੱਖਾ ਭੋਜਨ ਕਬੂਲ ਕਰੋ। ਉਮਰੇ ਖਾਨ ਨੇ ਕਿਹਾ ਹੁਣ ਕੁਝ ਵੀ ਖਾਣ ਦੀ ਇੱਛਾ ਨਹੀਂ ਰਹੀ। ਮੈਂ ਤਾਂ ਇਹ ਜਾਣਦਾ ਹਾਂ ਕਿ ਰਬ (ਖੁਦਾ) ਦੇ ਦਰਸ਼ਨ ਹੋ ਗਏ ਹਨ। ਮੇਰੇ ਮਨ ਵਿਚ ਕੋਈ ਇੱਛਾ ਨਹੀਂ ਰਹੀ। ਗੁਰੂ ਜੀ ਨੇ ਕਿਹਾ ਤੇਰੇ ਉੱਤੇ ਅਜਿਹੀ ਹੀ ਮਿਹਰ ਹੋਈ ਹੈ। ਉਮਰੇ ਖਾਨ ਨੇ ਕਿਹਾ ਅੱਛਾ ਜੀ ਫਿਰ ਆਵਾਂਗਾ। ਹੁਣ ਮੈਂ ਚਲਦਾ ਹਾਂ। ਮੇਰੇ ਉਤੇ ਮਿਹਰ (ਕਰਮ) ਕਰੋ। ਗੁਰੂ ਨਾਨਕ ਨੇ ਵਚਨ ਕੀਤਾ ਕਿ ਤੈਨੂੰ ਖੁਦਾ ਦੀ ਮਿਹਰ ਬਖਸ਼ੀ।

> ਫੇਰ ਉਮਰੇ ਖਾਨ ਕਹਿਆ **ਜੈਸਾ ਤੂੰ ਸੁਣਿਆ** ਥਾ **ਤੈਸਾ ਦੇਖਿਆ**। ਪਰ ਤੁਮ ਪੈਰ ਬਾਹਰ ਨਿਕਾਲੋ ਜੋ ਹਮ ਚੂਮੈ। ਤਾਂ ਉਮਰੇ ਖਾਨ ਗੁਰੂ ਨਾਨਕ ਦੇ ਪੈਰ ਚੁੰਮੇ। ਅਤੇ ਅਖੀਆਂ ਤੇ ਫੇਰੇ। ਤਾਂ ਉਮਰੇ ਖਾਨ ਵਿਦਾ ਹੋਵਣੇ ਲਗਾ। ਤਾਂ ਗੁਰੂ ਨਾਨਕ ਜੀ ਕਹਿਆ ਉਮਰੇ ਖਾਨ **ਫਕੀਰੋ ਕਾ**
>
> **ਓਗਰਾ ਕਬੂਲ ਕਰੋ**। ਜਹੋ ਤਾਂ। ਉਮਰੇ ਖਾਨ ਕਹਿਆ **ਓਗਰੇ ਕੀ ਹਾਜਤ ਕੁਛ ਨਾਹੀ ਰਹੀ**। ਹਮ ਤੋ ਆਪਣੇ ਮਨ ਮੇਂ ਇਉਂ ਜਾਨਤੇ **ਜੋ ਹਮ ਕੋ ਖੁਦਾਇ ਦੀਦਾਰ ਹੂਆ**। ਹਮਾਰੇ ਦਿਲ ਮੇਂ ਸਭ ਕੁਛ ਨਾਹੀਂ ਰਿਹਾ। ਤਾਂ ਗੁਰੂ ਨਾਨਕ ਜੀ ਕਹਿਆ ਖਾਨ **ਤੁਮਾਰੇ ਊਪਰ ਐਸੀ ਹੀ ਮਿਹਰ ਹੋਈ** ਹੈ। ਤਾਂ ਉਮਰੇ ਖਾਨ ਕਹਿਆ ਤਪਾ ਜੀ ਹਮ ਫੇਰ ਆਵੇਗਾ। ਅਬ ਹਮ ਜਾਤੇ ਹੈਂ। ਹਮ ਕਉ ਕਰਮ ਬਖਸੀ ਕਰੋ। ਤਾਂ ਗੁਰੂ ਨਾਨਕ ਜੀ ਕਹਿਆ ਤੁਮ ਕਉ ਖੁਦਾਇ ਕੀ, ਕਰਮ ਬਖਸੀ ਹੈ।
>
> ਭਾਈ ਬਾਲਾ ਜਨਮ ਸਾਖੀ, ੨੯੨

ਓਗਰਾ ogrā

ਜੈਸਾ ਤੂੰ ਸੁਣਿਆ jɛsā tū̃ suṇiā

ਤੈਸਾ ਦੇਖਿਆ tɛsā dekhiā

ਫਕੀਰੋ ਕਾ ਓਗਰਾ ਕਬੂਲ ਕਰੋ
faqīrõ kā ogrā kbūl karo

ਓਗਰੇ ਕੀ ਹਾਜਤ ਕੁਛ ਨਾਹੀ ਰਹੀ
ogre kī hājat kuč nāhī rahī

ਜੋ ਹਮ ਕੋ ਖੁਦਾਇ ਦੀਦਾਰ ਹੂਆ
jo ham ko khudāe dīdār hūā

ਤੁਮਾਰੇ ਊਪਰ ਐਸੀ ਹੀ ਮਿਹਰ ਹੋਈ
tumāre ūpar ɛsī hī mehar hoī

**ਓਟ** oṭ
ਨਾਂਵ ਇਸਤਰੀਲਿੰਗ
ਆਸਰਾ, ਪਨਾਹ

**ਸੰਤ ਹਮਾਰੀ ਓਟ ਸਤਾਣੀ**
sãt hmārī oṭ stāṇi

ਗੁਰਮੁਖਾਂ/ਸੰਤਾਂ ਦੀ ਰੇਨ, ਸਰਣ ਵਿਚ ਹੀ ਗੁਰੂ ਦੀ ਓਟ ਹੈ। ਜਦੋਂ ਸੰਤਾਂ ਨਾਲ ਬਣਿ ਆਉਂਦੀ ਹੈ ਸਭ ਪੂਰਬਿ ਲਿਖਿਆ ਮਿਲ ਜਾਂਦਾ ਹੈ। ਧਰਮ ਰਾਏ ਕੁਝ ਨਹੀਂ ਕਰ ਸਕਦਾ। ਸਭ ਲੇਖਾ ਫਟ ਜਾਂਦਾ ਹੈ।

**ਹਮ ਸੰਤਨ ਕੀ ਰੇਨੁ ਪਿਆਰੇ** ਹਮ ਸੰਤਨ ਕੀ ਸਰਣਾ ॥ **ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ** ॥ ੧ ॥ ਹਮ ਸੰਤਨ ਸਿਉ **ਬਣਿ ਆਈ** ॥ **ਪੂਰਬਿ ਲਿਖਿਆ ਪਾਈ** ॥ ਇਹੁ ਮਨੁ ਤੇਰਾ ਭਾਈ ॥ ਰਹਾਉ ॥ ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ ॥ ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ ॥ ੨ ॥ ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥ ਧਰਮ ਰਾਇ ਅਬ ਕਹਾ ਕਰੈਗੋ **ਜਉ ਫਾਟਿਓ ਸਗਲੋ ਲੇਖਾ** ॥ ੩ ॥ ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ ॥ ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ ॥ ੪ ॥ ੮ ॥ ੧੯ ॥

ਅ.ਗ.ਮ.ਪ, ੬੧੪

**ਓਟ** oṭ

**ਹਮ ਸੰਤਨ ਕੀ ਰੇਨੁ ਪਿਆਰੇ**
ham sãtan kī ren piāre

**ਸੰਤ ਹਮਾਰਾ ਗਹਣਾ** sãt hmārā gɛ́ṇā

**ਬਣਿ ਆਈ** baṇ āī

**ਪੂਰਬਿ ਲਿਖਿਆ ਪਾਈ**
pūrab likhiā pāī

**ਜਉ ਫਾਟਿਓ ਸਗਲੋ ਲੇਖਾ**
jɔ phāṭio saglo lekhā

**ਓਟ** – ਆਸਰਾ, ਪਨਾਹ।

**ਹਮ ਸੰਤਨ ਕੀ ਰੇਨੁ ਪਿਆਰੇ** – ਪ੍ਰਭੂ ਮੇਰੇ ਉੱਤੇ ਮਿਹਰ ਕਰ, ਮੈਂ ਤੇਰੇ ਸੰਤ ਜਨਾਂ ਦੀ ਚਰਨ ਧੂੜ ਬਣਿਆ ਰਹਾਂ।

**ਸੰਤ ਹਮਾਰਾ ਗਹਣਾ** – ਸੰਤ ਹੀ ਮੇਰਾ ਤਕੜਾ ਸਹਾਰਾ ਹਨ ਅਤੇ ਸੰਤ ਹੀ ਮੇਰੇ ਜੀਵਨ ਨੂੰ ਸੋਹਣਾ ਬਣਾਉਣ ਵਾਲੇ ਹਨ।

**ਬਣਿ ਆਈ** – ਹੇ ਪ੍ਰਭੂ ! ਤੇਰੇ ਸੰਤਾਂ ਨਾਲ ਮੇਰੀ ਪ੍ਰੀਤ ਬਣ ਗਈ ਹੈ।

**ਪੂਰਬਿ ਲਿਖਿਆ ਪਾਈ** – ਮਨੁਖ ਨੂੰ ਪਹਿਲਾਂ ਲਿਖੇ ਹੁਕਮ ਅਨੁਸਾਰ ਸੰਤਾਂ ਦਾ ਸੰਗ ਮਿਲਦਾ ਹੈ।

**ਜਉ ਫਾਟਿਓ ਸਗਲੋ ਲੇਖਾ** – ਸੰਤ ਗੁਰੂ ਕਿਉਂਕਿ ਸਾਡੇ ਮਨ ਦੇ ਧੋਖੇ ਦੂਰ ਕਰਕੇ

ਹਰੀ ਭਗਤੀ ਦਿੰਦੇ ਹਨ ਇਸ ਲਈ ਹਰੀ ਨੇ ਸਭ ਕਰਮਾਂ ਦਾ ਲੇਖਾ ਪਾੜ ਦਿੱਤਾ ਹੈ, ਹੁਣ (ਕਰਮਾਂ ਦਾ ਹਿਸਾਬ ਕਰਨ ਵਾਲਾ) ਧਰਮਰਾਜ ਕੀ ਕਰੇਗਾ?

**ਓਟ ਸਤਾਣੀ** oṭ stāṇī

ਕਰਤਾਰ ਦੀ ਓਟ ਸਤਾਣੀ ਹੈ, ਤਕੜੀ ਹੈ, ਅੰਗੀਕਾਰ ਹੈ। ਇਸ ਵਿਚ ਅੰਮ੍ਰਿਤ ਨਾਮ ਅਉਖਧੁ ਹੈ।

**ਓਟ ਸਤਾਣੀ** ਪ੍ਰਭ ਜੀਉ ਮੇਰੈ ॥ **ਦ੍ਰਿਸਟਿ ਨ ਲਿਆਵਉ** ਅਵਰ ਕਾਹੂ ਕਉ ਮਾਣਿ ਮਹਤਿ ਪ੍ਰਭ ਤੇਰੈ ॥ ੧ ॥ ਰਹਾਉ ॥ **ਅੰਗੀਕਾਰੁ ਕੀਓ** ਪ੍ਰਭਿ ਅਪੁਨੈ ਕਾਢਿ ਲੀਆ ਬਿਖੁ ਘੇਰੈ ॥ **ਅੰਮ੍ਰਿਤ ਨਾਮੁ ਅਉਖਧੁ ਮੁਖਿ ਦੀਨੋ** ਜਾਇ ਪਇਆ ਗੁਰ ਪੈਰੈ ॥ ੧ ॥ ਕਵਨ ਉਪਮਾ ਕਹਉ ਏਕ ਮੁਖ **ਨਿਰਗੁਣ ਕੇ ਦਾਤੇਰੈ** ॥ **ਕਾਟਿ ਸਿਲਕ ਜਉ ਅਪੁਨਾ ਕੀਨੋ** ਨਾਨਕ ਸੂਖ ਘਨੇਰੈ ॥ ੨ ॥ ੨੭ ॥ ੫੦ ॥

ਅ.ਗ.ਮ.੫, ੧੨੧੪

ਓਟ oṭ

ਸਤਾਣੀ stāṇī

ਦ੍ਰਿਸਟਿ ਨ ਲਿਆਵਉ drisṭ na liāwo

ਅੰਗੀਕਾਰੁ ਕੀਓ ãgīkār kīo

ਅੰਮ੍ਰਿਤ ਨਾਮੁ ãmrit nām

**ਅਉਖਧੁ ਮੁਖਿ ਦੀਨੋ**
ɔ́khad mukh dīno

**ਨਿਰਗੁਣ ਕੇ ਦਾਤੇਰੈ** nirguṇ ke dāterɛ

**ਕਾਟਿ ਸਿਲਕ** kāṭ silk

**ਜਉ ਅਪੁਨਾ ਕੀਨੋ** jɔ apnā kīno

**ਓਟ** – ਆਸਰਾ, ਪਨਾਹ।

**ਸਤਾਣੀ** – ਤਾਣ ਵਾਲੀ, ਤਕੜੀ। ਮੇਰੇ ਪ੍ਰਭੂ ਦੀ ਓਟ ਤਕੜੀ ਹੈ। ਉਸ ਦੇ ਮੁਕਾਬਲੇ ਉੱਤੇ ਹੋਰ ਕਿਸੇ ਦਾ ਆਸਰਾ ਕੁਝ ਨਹੀਂ।

**ਦ੍ਰਿਸਟਿ ਨ ਲਿਆਵਉ** – ਹਰੀ ਦੀ ਓਟ ਤਕੜੀ ਹੈ, ਉਸ ਦੇ ਮੁਕਾਬਲੇ 'ਤੇ ਹੋਰ ਕਿਸੇ ਦਾ ਆਸਰਾ ਕੁਝ ਨਹੀਂ। ਉਸ ਦੇ ਮਾਣ ਵਡਿਆਈ ਦੇ ਕਾਰਨ ਮੈਂ ਕਿਸੇ ਨੂੰ ਅੱਖਾਂ ਥੱਲੇ ਨਹੀਂ ਲਿਆਉਂਦਾ।

**ਅੰਗੀਕਾਰੁ ਕੀਓ** – ਪਰਮਾਤਮਾ ਨੇ ਜਿਸ ਮਨੁਖ ਦੀ ਸਹਾਇਤਾ ਕੀਤੀ ਹੈ, ਜਿਸ ਦਾ ਪਖ ਪੂਰਿਆ ਹੈ, ਉਸ ਮਨੁਖ ਨੂੰ ਮਾਇਆ ਦੀ ਜ਼ਹਿਰ ਦੇ ਘੇਰੇ ਵਿੱਚੋਂ ਕਢ ਲਿਆ ਹੈ।

**ਅੰਮ੍ਰਿਤ ਨਾਮੁ ਅਉਖਧੁ ਮੁਖਿ ਦੀਨੋ** – ਜੋ ਮਨੁਖ ਗੁਰੂ ਦੇ ਚਰਨੀਂ ਜਾ ਪਿਆ ਹੈ, ਗੁਰੂ ਨੇ ਉਸ ਦੇ ਮੂੰਹ ਵਿਚ ਨਾਮ ਰਸ ਦੀ ਦਵਾਈ ਦਿੱਤੀ ਹੈ।

**ਨਿਰਗੁਣ ਕੇ ਦਾਤੇਰੈ** – ਗੁਣ ਹੀਣਾਂ ਨੂੰ ਗੁਣ ਦੇਣ ਵਾਲੇ ਉਸ ਪ੍ਰਭੂ ਦੀਆਂ, ਦਾਤੇ

ਦੀਆਂ ਮੈਂ ਕਿਹੜੀਆਂ ਕਿਹੜੀਆਂ ਵਡਿਆਈਆਂ ਬਿਆਨ ਕਰਾਂ।

**ਕਾਟਿ ਸਿਲਕ ਜਉ ਅਪੁਨਾ ਕੀਨੋ** – ਜਦੋਂ ਪ੍ਰਭੂ ਜੀਵ ਨੂੰ ਮਾਇਆ ਦੀ ਫਾਹੀ ਕਟ ਕੇ ਆਪਣਾ ਬਣਾ ਲੈਂਦਾ ਹੈ ਤਾਂ ਉਸ ਜੀਵ ਨੂੰ ਬੇਅੰਤ ਸੁਖ ਪ੍ਰਾਪਤ ਹੋ ਜਾਂਦੇ ਹਨ।

**ਓਟ ਗਹੀ** oṭ gahī

ਗੁਰ ਚਰਣਾਂ ਦੀ ਓਟ ਵਿਚ ਦੁਰਮਤਿ ਜਾਂਦੀ ਹੈ। ਅਗਧ, ਅਗਾਧਿ, ਅਬਿਨਾਸੀ ਕੀਮਤ ਪਾਉਂਦਾ ਹੈ। ਗੁਰ ਸਿਮਰਨ/ਗੁਰ ਓਟ ਵਿਚ ਜਗ ਦੀ ਭੀੜ ਨਹੀਂ ਹੁੰਦੀ।

ਸਾਰਗ ਮਹਲਾ ੫ ॥ ਮਾਈ ਰੀ ਚਰਨਹ **ਓਟ ਗਹੀ** ॥ ਦਰਸਨੁ ਪੇਖਿ ਮੇਰਾ ਮਨੁ ਮੋਹਿਓ **ਦੁਰਮਤਿ ਜਾਤ ਬਹੀ** ॥੧॥ ਰਹਾਉ ॥ **ਅਗਹ ਅਗਾਧਿ** ਊਚ ਅਬਿਨਾਸੀ ਕੀਮਤਿ ਜਾਤ ਨ ਕਹੀ ॥ ਜਲਿ ਥਲਿ ਪੇਖਿ **ਪੇਖਿ ਮਨੁ ਬਿਗਸਿਓ** ਪੂਰਿ ਰਹਿਓ **ਸ੍ਰਬ ਮਹੀ** ॥੧॥ ਦੀਨ ਦਇਆਲ ਪ੍ਰੀਤਮ ਮਨਮੋਹਨ **ਮਿਲਿ ਸਾਧਹ ਕੀਨੋ ਸਹੀ** ॥ ਸਿਮਰਿ ਸਿਮਰਿ ਜੀਵਤ ਹਰਿ ਨਾਨਕ ਜਮ ਕੀ ਭੀਰ ਨ ਫਹੀ ॥੨॥੯੬॥੧੦੯॥

ਅ.ਗ.ਮ.੫, ੧੨੨੫

ਓਟ oṭ

**ਦੁਰਮਤਿ ਜਾਤ ਬਹੀ** durmat jāt bahī

**ਅਗਹ ਅਗਾਧਿ** agɛ agā́d

**ਪੇਖਿ ਮਨੁ ਬਿਗਸਿਓ** pekh man bigsio

**ਸ੍ਰਬ ਮਹੀ** sarb mahī

**ਮਿਲਿ ਸਾਧਹ ਕੀਨੋ ਸਹੀ** mil sā́dɛ kīno sahī

**ਓਟ** – ਆਸਰਾ, ਪਨਾਹ।

**ਦੁਰਮਤਿ ਜਾਤ ਬਹੀ** – ਪਰਮਾਤਮਾ ਦੇ ਚਰਨਾਂ ਦੀ ਓਟ ਲੈਣ ਨਾਲ ਮਨੁਖ ਦੀ ਦੁਰਮਤਿ, ਭੈੜੀ ਮਤਿ ਰੁੜ੍ਹ ਜਾਂਦੀ ਹੈ, ਸਦਾ ਖੁਸ਼ੀ ਚੜ੍ਹੀ ਰਹਿੰਦੀ ਹੈ ਅਤੇ ਮੌਤ ਦਾ ਖ਼ਿਆਲ ਨਹੀਂ ਸਤਾਉਂਦਾ।

**ਅਗਹ ਅਗਾਧਿ** – ਉਹ ਪਰਮਾਤਮਾ ਅਥਾਹ ਹੈ, ਬੇਅੰਤ ਡੂੰਘਾ ਹੈ, ਉਸ ਦੀ ਥਾਹ ਨਹੀਂ ਪਾਈ ਜਾ ਸਕਦੀ ਅਤੇ ਨਾ ਹੀ ਉਸ ਦਾ ਮੁਲ ਪਾਇਆ ਜਾ ਸਕਦਾ ਹੈ।

**ਪੇਖਿ ਮਨੁ ਬਿਗਸਿਓ** – ਪਰਮਾਤਮਾ ਨੂੰ ਵੇਖ ਕੇ ਮੇਰਾ ਮਨ ਖਿੜਿਆ ਹੈ ਕਿਉਂਕਿ ਉਹ ਜਲ ਵਿਚ, ਧਰਤੀ ਵਿਚ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੈ।

**ਸ੍ਰਬ ਮਹੀ** – ਸਭ ਵਿਚ, ਚਾਰੇ ਪਾਸੇ।

**ਮਿਲਿ ਸਾਧਹ ਕੀਨੋ ਸਹੀ** – ਸਾਧ ਸੰਗਤ ਵਿਚ ਮਿਲ ਕੇ ਬੈਠਣ ਨਾਲ, ਉਸ ਗਰੀਬਾਂ ਉੱਤੇ ਦਇਆ ਕਰਨ ਵਾਲੇ ਅਤੇ ਮਨ ਨੂੰ ਮੋਹ ਲੈਣ ਵਾਲੇ ਪਰਮਾਤਮਾ ਦਾ

ਪ੍ਰਤਖ ਦਰਸ਼ਨ ਕੀਤਾ ਜਾ ਸਕਦਾ ਹੈ।

**ਓਟ ਗੁਸਾਈ** oṭ gusāī

ਪ੍ਰਭੂ ਦੀ ਓਟ ਗੁਸਾਈ ਹੈ। ਉਹ ਸਮਰੱਥ ਹੈ। ਉਸ ਦੀ ਸਰਨਿ ਵਿਚ ਹੀ ਗੁਰੂ ਆਰਾਧਨਾ ਹੁੰਦੀ ਹੈ। ਇਸ ਓਟ ਵਿਚ ਹੀ ਘਨੇਰੇ ਆਨੰਦ ਹਨ ਅਤੇ ਆਸਾਂ ਦੀ ਪੂਰਤੀ ਹੈ, ਭਵ ਸਾਗਰ ਤੋਂ ਪਾਰ ਹੋ ਜਾਈਦਾ ਹੈ।

ਕਰਨ ਕਰਾਵਨ ਹਰਿ ਅੰਤਰਜਾਮੀ ਜਨ ਅਪੁਨੇ ਕੀ ਰਾਖੈ ॥ ਜੈ ਜੈ ਕਾਰੁ ਹੋਤੁ ਜਗ ਭੀਤਰਿ **ਸਬਦੁ ਗੁਰੂ ਰਸੁ ਚਾਖੈ** ॥੧॥ ਪ੍ਰਭ ਜੀ ਤੇਰੀ **ਓਟ ਗੁਸਾਈ** ॥ **ਤੂ ਸਮਰਥੁ ਸਰਨਿ ਕਾ ਦਾਤਾ** ਆਠ ਪਹਰ ਤੁਮ੍ ਧਿਆਈ ॥ ਰਹਾਉ ॥ ਜੋ ਜਨੁ ਭਜਨੁ ਕਰੇ ਪ੍ਰਭ ਤੇਰਾ ਤਿਸੈ ਅੰਦੇਸਾ ਨਾਹੀ ॥ ਸਤਿਗੁਰ ਚਰਨ ਲਗੇ ਭਉ ਮਿਟਿਆ ਹਰਿ ਗੁਨ ਗਾਏ **ਮਨ ਮਾਹੀ** ॥੨॥ **ਸੂਖ ਸਹਜ ਆਨੰਦ ਘਨੇਰੇ ਸਤਿਗੁਰ ਦੀਆ ਦਿਲਾਸਾ** ॥ **ਜਿਣਿ ਘਰਿ ਆਏ ਸੋਭਾ ਸੇਤੀ ਪੂਰਨ ਹੋਈ ਆਸਾ** ॥੩॥ **ਪੂਰਾ ਗੁਰੁ ਪੂਰੀ ਮਤਿ ਜਾ ਕੀ ਪੂਰਨ ਪ੍ਰਭ ਕੇ ਕਾਮਾ** ॥ ਗੁਰ ਚਰਨੀ ਲਾਗਿ ਤਰਿਓ ਭਵ ਸਾਗਰੁ ਜਪਿ ਨਾਨਕ ਹਰਿ ਹਰਿ ਨਾਮਾ ॥੪॥

ਅ.ਗ.ਮ.੫, ੬੩੦

ਓਟ oṭ

**ਸਬਦੁ ਗੁਰੂ** sabad gurū

**ਰਸੁ ਚਾਖੈ** ras čākhɛ

**ਤੂ ਸਮਰਥੁ** tū sam'rath

**ਸਰਨਿ ਕਾ ਦਾਤਾ** sarn kā dātā

ਮਨ ਮਾਹੀ man māhī

**ਸੂਖ ਸਹਜ** sūkh sɛ́j

**ਆਨੰਦ ਘਨੇਰੇ** ānãd knère

**ਸਤਿਗੁਰ ਦੀਆ ਦਿਲਾਸਾ** satgur dīā dilāsā

**ਜਿਣਿ ਘਰਿ ਆਏ** jiṇ kàr āe

**ਸੋਭਾ ਸੇਤੀ** sóbā setī

**ਪੂਰਨ ਹੋਈ ਆਸਾ** pūran hoī āsā

**ਪੂਰਾ ਗੁਰੁ** pūrā gur

**ਪੂਰੀ ਮਤਿ ਜਾ ਕੀ** pūrī mat jā kī

**ਪੂਰਨ ਪ੍ਰਭ ਕੇ ਕਾਮਾ** pūran práb ke kāmā

**ਓਟ** – ਆਸਰਾ, ਪਨਾਹ।

**ਸਬਦੁ ਗੁਰੂ ਰਸੁ ਚਾਖੈ** – ਜਿਹੜਾ ਸੇਵਕ ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਵਸਾਉਂਦਾ ਹੈ, ਪਰਮਾਤਮਾ ਦੇ ਨਾਂਵ ਦਾ ਸੁਆਦ ਚਖਦਾ ਹੈ, ਉਸ ਦੀ ਸੋਭਾ ਸਾਰੇ ਸੰਸਾਰ ਵਿਚ ਹੁੰਦੀ ਹੈ।

**ਤੂ ਸਮਰਥੁ ਸਰਨਿ ਕਾ ਦਾਤਾ** – ਹੇ ਪ੍ਰਭੂ !

ਤੂੰ ਸਭ ਤਾਕਤਾਂ ਦਾ ਮਾਲਕ ਹੈ, ਤੂੰ ਸਭ ਜੀਵਾਂ ਨੂੰ ਸਹਾਰਾ ਦੇਣ ਵਾਲਾ ਹੈ, ਮੇਰੇ ਉੱਤੇ ਮਿਹਰ ਕਰ ਤਾਂ ਕਿ ਮੈਂ ਅੱਠੇ ਪਹਿਰ ਤੈਨੂੰ ਯਾਦ ਕਰਦਾ ਰਹਾਂ।

**ਮਨ ਮਾਹੀ** – ਜਿਸ ਮਨੁਖ ਦੇ ਮੱਥੇ ਨੂੰ ਗੁਰੂ ਦੇ ਚਰਨ ਛੂੰਹਦੇ ਹਨ ਉਸ ਦਾ ਹਰੇਕ ਡਰ ਮਿਟ ਜਾਂਦਾ ਹੈ। ਉਹ ਮਨੁਖ ਆਪਣੇ ਮਨ ਵਿਚ ਪਰਮਾਤਮਾ ਦੀ ਸਿਫਤ ਸਾਲਾਹ ਦੇ ਗੀਤ ਗਾਉਂਦਾ ਹੈ।

**ਸੁਖ ਸਹਜ** – ਆਤਮ ਗਿਆਨ ਦੀ ਕੁਦਰਤੀ ਅਵਸਥਾ ਦੇ ਸੁਖ। ਗੁਰਮਤਿ ਵਿਚ ਹੋਰਨਾਂ ਸੁੱਖਾਂ ਦੇ ਮੁਕਾਬਲੇ 'ਸਹਜ ਸੁਖ' ਜਾਂ 'ਸਹਜ ਆਨੰਦ' ਆਉਂਦਾ ਹੈ, ਜੋ ਅਸਲੀ ਸੁਖ ਹੈ ਅਤੇ ਮਨ ਨੂੰ ਟਿਕਾਣੇ ਰਖਦਾ ਹੈ।

**ਆਨੰਦ ਘਨੇਰੇ ਸਤਿਗੁਰ ਦੀਆ ਦਿਲਾਸਾ** – ਜਿਸ ਮਨੁਖ ਨੂੰ ਪਰਮਾਤਮਾ ਨੇ ਵਿਕਾਰਾਂ ਨਾਲ ਟਾਕਰਾ ਕਰਨ ਲਈ ਹੌਸਲਾ ਦਿੱਤਾ। ਮਨੁਖ ਦੇ ਅੰਦਰ ਆਤਮਕ ਸੁਖ ਆਨੰਦ ਪੈਦਾ ਹੋ ਜਾਂਦੇ ਹਨ।

**ਜਿਨਿ ਘਰਿ ਆਏ ਸੋਭਾ ਸੇਤੀ ਪੂਰਨ ਹੋਈ ਆਸਾ**– ਜਿਨ੍ਹਾਂ ਨੂੰ ਸਤਿਗੁਰੂ ਦਿਲਾਸਾ ਦਿੰਦਾ ਹੈ ਉਹ ਇੱਜ਼ਤ ਨੇਕਨਾਮੀ ਨਾਲ ਜੀਵਨ ਖੇਢ ਜਿਤ ਕੇ ਘਰ ਆਏ ਅਤੇ ਮਨ ਦੀ ਮੁਰਾਦ ਪੂਰੀ ਹੋਈ।

**ਪੂਰਾ ਗੁਰੁ ਪੂਰੀ ਮਤਿ ਜਾ ਕੀ** – ਜਿਹੜਾ ਗੁਰੂ ਕੋਈ ਉਕਾਈ ਕਰਨ ਵਾਲਾ ਨਹੀਂ। ਜਿਸ ਗੁਰੂ ਦੀ ਸਿੱਖਿਆ ਵਿਚ, ਉਪਦੇਸ਼ ਵਿਚ ਕੋਈ ਉਕਾਈ ਨਹੀਂ।

**ਪੂਰਨ ਪ੍ਰਭ ਕੇ ਕਾਮਾ** – ਜਿਹੜਾ ਗੁਰੂ ਪੂਰਨ ਪ੍ਰਭੂ ਦੇ ਨਾਮ ਦੇ ਸਿਮਰਨ ਦੇ ਆਹਰਾਂ ਵਿਚ ਲਾਉਂਦਾ ਹੈ ਉਸ ਗੁਰੂ ਦੇ ਚਰਨੀਂ ਲਗ ਕੇ, ਨਾਮ ਜਪ ਕੇ ਸੰਸਾਰ ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ।

## ਏਕ ਓਟ ਏਕੋ ਆਧਾਰੁ

ek oṭ eko ādār̂

ਗੁਰਮੁਖ ਨੂੰ ਇੱਕੋ ਹੀ ਓਟ ਹੈ, ਇੱਕੋ ਹੀ ਆਧਾਰ ਹੈ। ਸਾਧ ਸੰਗਤ ਵਿਚ ਤ੍ਰਿਪਤਾ ਹੈ, ਚਾਉ ਹੈ, ਮਾਇਆ ਦਾ ਤਿਆਗ ਹੈ। ਅੰਤਰਿ ਪ੍ਰਗਾਸ ਹੈ। ਅਨਦਿਨ ਲਿਵ ਲੱਗੀ ਰਹਿੰਦੀ ਹੈ। ਵਡਭਾਗੀ ਗੁਰਮੁਖ ਸਤਿਗੁਰ ਦੇ ਨਾਮ ਸਿਮਰਨ ਨਾਲ ਮੁਕਤ ਹੋ ਜਾਂਦਾ ਹੈ। ਉਸ ਦੇ ਸਾਰੇ ਦੁਖ, ਕਸ਼ਟ ਦੂਰ ਹੋ ਜਾਂਦੇ ਹਨ। ਉਹ ਆਪਣੇ ਸੁਆਮੀ, ਕਰਤਾਰ ਨੂੰ ਕਦੀ ਨਹੀਂ ਵਿਸਾਰਦਾ। ਉਸ ਦੀ ਦੈਵੀ ਹਜ਼ੂਰੀ ਵਿਚ ਸਹਿਜ ਅਵਸਥਾ ਵਿਚ ਰਹਿੰਦਾ ਹੈ।

**ਜਾਚਕ ਜਨੁ ਜਾਚੈ ਪ੍ਰਭ ਦਾਨੁ ॥ ਕਰਿ ਕਿਰਪਾ ਦੇਵਹੁ ਹਰਿ ਨਾਮੁ ॥ ਸਾਧ ਜਨਾ ਕੀ ਮਾਗਉ ਧੂਰਿ ॥ ਪਾਰਬ੍ਰਹਮੁ ਮੇਰੀ ਸਰਧਾ ਪੂਰਿ ॥ ਸਦਾ ਸਦਾ ਪ੍ਰਭ ਕੇ ਗੁਨ ਗਾਵਉ ॥ ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ ॥ ਚਰਨ ਕਮਲ ਸਿਉ ਲਾਗੈ ਪ੍ਰੀਤਿ ॥ ਭਗਤਿ ਕਰਉ ਪ੍ਰਭ ਕੀ ਨਿਤ ਨੀਤਿ ॥ ਏਕ ਓਟ ਏਕੋ ਆਧਾਰੁ ॥ ਨਾਨਕੁ ਮਾਗੈ ਨਾਮੁ ਪ੍ਰਭ ਸਾਰੁ ॥ ੧ ॥ ਪ੍ਰਭ ਕੀ ਦ੍ਰਿਸਟਿ ਮਹਾ ਸੁਖੁ ਹੋਇ ॥ ਹਰਿ ਰਸੁ**

ਪਾਵੈ ਬਿਰਲਾ ਕੋਇ ॥ **ਜਿਨ ਚਾਖਿਆ ਸੇ ਜਨ ਤ੍ਰਿਪਤਾਨੇ** ॥ ਪੂਰਨ ਪੁਰਖ ਨਹੀ ਡੋਲਾਨੇ ॥ **ਸੁਭਰ ਭਰੇ ਪ੍ਰੇਮ ਰਸ ਰੰਗਿ** ॥ **ਉਪਜੈ ਚਾਉ ਸਾਧ ਕੈ ਸੰਗਿ** ॥ **ਪਰੇ ਸਰਨਿ ਆਨ ਸਭ ਤਿਆਗਿ** ॥ **ਅੰਤਰਿ ਪ੍ਰਗਾਸ ਅਨਦਿਨੁ ਲਿਵ ਲਾਗਿ** ॥ ਬਡਭਾਗੀ ਜਪਿਆ ਪ੍ਰਭੁ ਸੋਇ ॥ ਨਾਨਕ ਨਾਮਿ ਰਤੇ ਸੁਖੁ ਹੋਇ ॥ ੨ ॥ ਸੇਵਕ ਕੀ ਮਨਸਾ ਪੂਰੀ ਭਈ ॥ ਸਤਿਗੁਰ ਤੇ ਨਿਰਮਲ ਮਤਿ ਲਈ ॥ ਜਨ ਕਉ ਪ੍ਰਭੁ ਹੋਇਓ ਦਇਆਲੁ ॥ ਸੇਵਕੁ ਕੀਨੋ ਸਦਾ ਨਿਹਾਲੁ ॥ **ਬੰਧਨ ਕਾਟਿ ਮੁਕਤਿ ਜਨੁ ਭਇਆ** ॥ **ਜਨਮ ਮਰਨ ਦੂਖੁ ਭ੍ਰਮੁ ਗਇਆ** ॥ ਇਛ ਪੁਨੀ ਸਰਧਾ ਸਭ ਪੂਰੀ ॥ **ਰਵਿ ਰਹਿਆ ਸਦ ਸੰਗਿ ਹਜੂਰੀ** ॥ ਜਿਸ ਕਾ ਸਾ ਤਿਨਿ ਲੀਆ ਮਿਲਾਇ ॥ ਨਾਨਕ ਭਗਤੀ ਨਾਮਿ ਸਮਾਇ ॥ ੩ ॥ **ਸੋ ਕਿਉ ਬਿਸਰੈ ਜਿ ਘਾਲ ਨ ਭਾਨੈ** ॥ ਸੋ ਕਿਉ ਬਿਸਰੈ ਜਿ ਕੀਆ ਜਾਨੈ ॥ ਸੋ ਕਿਉ ਬਿਸਰੈ ਜਿਨਿ ਸਭੁ ਕਿਛੁ ਦੀਆ ॥ ਸੋ ਕਿਉ ਬਿਸਰੈ ਜਿ ਜੀਵਨ ਜੀਆ ॥ ਸੋ ਕਿਉ ਬਿਸਰੈ ਜਿ ਅਗਨਿ ਮਹਿ ਰਾਖੈ ॥ **ਗੁਰ ਪ੍ਰਸਾਦਿ ਕੋ ਬਿਰਲਾ ਲਾਖੈ** ॥ ਸੋ ਕਿਉ ਬਿਸਰੈ **ਜਿ ਬਿਖੁ ਤੇ ਕਾਢੈ** ॥ ਜਨਮ ਜਨਮ ਕਾ ਟੂਟਾ ਗਾਢੈ ॥ ਗੁਰਿ ਪੂਰੈ ਤਤੁ ਇਹੈ ਬੁਝਾਇਆ ॥ ਪ੍ਰਭੁ ਅਪਨਾ ਨਾਨਕ ਜਨ ਧਿਆਇਆ ॥ ੪ ॥

ਅ.ਗ.ਮ.ਪ, ੨੯੯

ਓਟ oṭ

ਜਾਚਕ ਜਨੁ ਜਾਚੈ jāčak jan jāčɛ

ਏਕੋ ਆਧਾਰੁ eko ādā̀r

ਜਿਨ ਚਾਖਿਆ jin čākhiā

ਸੇ ਜਨ ਤ੍ਰਿਪਤਾਨੇ se jan triptāne

ਸੁਭਰ ਭਰੇ súbar pàre

ਪ੍ਰੇਮ ਰਸ ਰੰਗਿ prem ras rãg

ਉਪਜੈ ਚਾਉ upjɛ čāo

ਸਾਧ ਕੈ ਸੰਗਿ sā́d kɛ sãg

ਪਰੇ ਸਰਨਿ pare sarn

ਆਨ ਸਭ ਤਿਆਗਿ ān sáb tiāg

ਅੰਤਰਿ ਪ੍ਰਗਾਸ ãtar pragās

ਅਨਦਿਨੁ ਲਿਵ ਲਾਗਿ andin liv lāg

ਬੰਧਨ ਕਾਟਿ bā̃dan kāṭ

ਮੁਕਤਿ ਜਨੁ ਭਇਆ mukt jan pàiā

ਜਨਮ ਮਰਨ janm marn

ਦੂਖੁ ਭ੍ਰਮੁ ਗਇਆ dukh pràm gɛā

ਰਵਿ ਰਹਿਆ rav rɛ́ā

ਸਦ ਸੰਗਿ ਹਜੂਰੀ sad sãg hazūrī

ਸੋ ਕਿਉ ਬਿਸਰੈ so kiõ bisrɛ

ਜਿ ਘਾਲ ਨ ਭਾਨੈ je kā̀l na pā̀nɛ

ਗੁਰ ਪ੍ਰਸਾਦਿ gur prasād

ਕੋ ਬਿਰਲਾ ਲਾਖੈ ko birlā lākhɛ

ਜਿ ਬਿਖੁ ਤੇ ਕਾਢੈ je bikh te kā́ḍɛ

**ਓਟ** – ਆਸਰਾ, ਸਹਾਰਾ, ਪਨਾਹ।

**ਜਾਚਕ ਜਨੁ ਜਾਚੈ** – ਜੀਵ ਮੰਗਤਾ ਬਣ ਕੇ ਪਰਮਾਤਮਾ ਤੋਂ ਇੱਕੋ ਇਕ ਮੰਗ ਨਾਮ ਦਾਨ ਹੀ ਮੰਗਦਾ ਹੈ।

**ਏਕੋ ਆਧਾਰੁ** – ਪਰਮਾਤਮਾ ਹੀ ਸਭ ਦਾ ਆਸਰਾ ਹੈ ਅਤੇ ਉਹੀ ਇੱਕੋ ਇਕ ਸਹਾਰਾ ਹੈ।

**ਜਿਨ ਚਾਖਿਆ** – ਜਿਨ੍ਹਾਂ ਨੇ ਵੀ ਨਾਮ ਰਸ ਨੂੰ ਚੱਖਿਆ ਹੈ।

**ਸੇ ਜਨ ਤ੍ਰਿਪਤਾਨੇ** – ਉਹ ਨਾਮ ਰਸ ਪੀ ਕੇ ਮਾਇਆ ਵਲੋਂ ਤ੍ਰਿਪਤ ਹੋ ਜਾਂਦੇ ਹਨ, ਰਜ ਜਾਂਦੇ ਹਨ, ਪੂਰਨ ਪੁਰਖ ਬਣ ਜਾਂਦੇ ਹਨ।

**ਸੁਭਰ ਭਰੇ ਪ੍ਰੇਮ ਰਸ ਰੰਗਿ** – ਉਹ ਪ੍ਰੇਮ ਦੇ ਰਸ ਅਤੇ ਰੰਗ ਨਾਲ ਨੱਕੋ ਨਕ ਭਰ ਜਾਂਦੇ ਹਨ। ਉਹ ਪਰਮਾਤਮਾ ਦੇ ਪ੍ਰੇਮ ਰਸ ਵਿਚ ਭਰੇ ਹੋਏ ਡੁਲ੍ਹ ਡੁਲ੍ਹ ਪੈਂਦੇ ਹਨ।

**ਉਪਜੈ ਚਾਉ ਸਾਧ ਕੈ ਸੰਗਿ** – ਐਸੇ ਸਾਧੂਆਂ ਦੀ ਸੰਗਤ ਕਰਨ ਵਾਲਿਆਂ ਨੂੰ ਹਰੀ ਰਸ ਦੀ ਪ੍ਰਾਪਤੀ ਦਾ ਚਾਅ ਪੈਦਾ ਹੁੰਦਾ ਹੈ।

**ਪਰੇ ਸਰਨਿ ਆਨ ਸਭ ਤਿਆਗਿ** – ਉਹ ਸਾਰੇ ਸੰਸਾਰ ਦੇ ਆਸਰਿਆਂ ਨੂੰ ਤਿਆਗ ਕੇ ਪ੍ਰਭੂ ਦੀ ਸ਼ਰਨ ਵਿਚ ਆ ਜਾਂਦੇ ਹਨ।

**ਅੰਤਰਿ ਪ੍ਰਗਾਸ ਅਨਦਿਨੁ ਲਿਵ ਲਾਗਿ** – ਜਿਨ੍ਹਾਂ ਦੀ ਦਿਨ ਰਾਤ ਉਸ ਪ੍ਰਭੂ ਵਿਚ ਲਿਵ ਲਗ ਜਾਂਦੀ ਹੈ। ਉਹਨਾਂ ਦੇ ਅੰਦਰ ਇਸ ਧਿਆਨ ਦੇ ਸਦਕੇ ਗਿਆਨ ਦਾ ਚਾਨਣ ਹੋ ਜਾਂਦਾ ਹੈ। ਅੰਤਰ- ਆਤਮੇ ਵਿਚ ਬ੍ਰਹਮ ਜੋਤ ਦਾ ਪ੍ਰਕਾਸ਼ ਹੋ ਜਾਂਦਾ ਹੈ।

**ਬੰਧਨ ਕਾਟਿ ਮੁਕਤਿ ਜਨੁ ਭਇਆ** – ਜਿਸ ਸੇਵਕ ਤੇ ਪ੍ਰਭੂ ਦਿਆਲੂ ਹੋਇਆ ਹੈ, ਫਿਰ ਉਹ ਸੇਵਕ ਮਾਇਆ ਦੇ ਜੰਜਾਲ ਤੋੜ ਕੇ ਬੰਧਨ ਮੁਕਤ ਹੋ ਜਾਂਦਾ ਹੈ।

**ਜਨਮ ਮਰਨ ਦੂਖੁ ਭ੍ਰਮੁ ਗਇਆ** – ਉਸ ਦੇ ਜੰਮਣ ਮਰਨ ਦੇ ਗੇੜ ਦਾ ਦੁਖ ਅਤੇ ਸੰਸਾ ਮੁਕ ਜਾਂਦਾ ਹੈ।

**ਰਵਿ ਰਹਿਆ ਸਦ ਸੰਗਿ ਹਜੂਰੀ** – ਫਿਰ ਉਸ (ਸੇਵਕ) ਨੂੰ ਵਿਆਪਕ ਪਰਮੇਸ਼ਰ ਸਦਾ ਹੀ ਅੰਗ ਸੰਗ ਦਿਸਦਾ ਹੈ।

**ਸੋ ਕਿਉ ਬਿਸਰੈ ਜਿ ਘਾਲ ਨ ਭਾਨੈ** – ਉਹ ਪਰਮਾਤਮਾ ਸਾਨੂੰ ਕਿਵੇਂ ਭੁਲ ਸਕਦਾ ਹੈ

ਜੋ ਮਨੁਖ ਦੀ ਕੀਤੀ ਮਿਹਨਤ ਦੀ ਕਮਾਈ ਅਜਾਈਂ ਨਹੀਂ ਗਵਾਉਂਦਾ। ਉਸ ਦਾ ਫਲ ਜ਼ਰੂਰ ਦਿੰਦਾ ਹੈ।

**ਗੁਰ ਪ੍ਰਸਾਦਿ ਕੋ ਬਿਰਲਾ ਲਾਖੈ** – ਇਸ ਗਲ ਨੂੰ ਹਰ ਕੋਈ ਨਹੀਂ ਸਮਝ ਸਕਦਾ। ਇਸ ਨੂੰ ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ ਮਨੁਖ ਹੀ ਜਾਣ ਸਕਦਾ ਹੈ।

**ਜਿ ਬਿਖੁ ਤੇ ਕਾਢੈ** – ਉਹ ਅਕਾਲ ਪੁਰਖ ਮਨੁਖ ਨੂੰ ਕਿਵੇਂ ਭੁਲ ਸਕਦਾ ਹੈ ਜੋ ਮਾਇਆ ਜਾਂ ਪਾਪਾਂ ਦੀ ਵਿਹੁ ਵਿੱਚੋਂ ਕੱਢ ਲੈਂਦਾ ਹੈ ਅਤੇ ਜਨਮ ਜਨਮਾਂਤਰਾਂ ਤੋਂ ਆਪਣੇ ਨਾਲੋਂ ਵਿਛੜਿਆਂ ਨੂੰ ਨਾਲ ਮਿਲਾ ਲੈਂਦਾ ਹੈ।

## ਓਟ ਨਹੀਂ ਕੋਈ ਹੋਰ ਮੈਨੂੰ

oṭ nahī̃ koī hor mɛnū

ਹੇ ਖ਼ੁਦਾ ! ਤੇਰੇ ਤੋਂ ਬਿਨਾਂ ਮੇਰਾ ਹੋਰ ਕੋਈ ਆਸਰਾ ਨਹੀਂ ਹੈ ਇਸ ਲਈ ਮੈਂ ਆਪਣਾ ਦੁੱਖ ਦਰਦ ਤੇਰੇ ਅੱਗੇ ਹੀ ਬਿਆਨ ਕਰਨਾ ਹੈ। ਤੂੰ ਹੀ ਗੂੰਗਿਆਂ ਭਾਵ ਬੇਜ਼ੁਬਾਨਾਂ ਦੀ ਪੁਕਾਰ ਸੁਨਣ ਵਾਲਾ ਅਤੇ ਦੁਖੀ ਦਿਲਾਂ ਨੂੰ ਖ਼ੁਸ਼ੀਆਂ ਬਖ਼ਸ਼ਣ ਵਾਲਾ ਹੈਂ। ਹੇ ਰੱਬ ! ਤੂੰ ਮੈਨੂੰ ਈਮਾਨ ਦੀ ਦਾਤ ਬਖ਼ਸ਼ ਦੇ ਅਤੇ ਆਪਣੇ ਪਿਆਰਿਆਂ ਦਾ ਸਾਥ ਬਖ਼ਸ਼ ਦੇ। ਤਲਬ ਤੋਂ ਭਾਵ ਇੱਛਾ, ਚਾਹਤ ਹੈ। ਈਮਾਨ ਤੋਂ ਭਾਵ ਅੱਲਾਹ ਅਤੇ ਉਸਦੇ ਆਖ਼ਰੀ ਪੈਗ਼ੰਬਰ ਹਜ਼ਰਤ ਮੁਹੰਮਦ ਸਾਹਿਬ ’ਤੇ ਮੁਕੰਮਲ ਵਿਸ਼ਵਾਸ ਕਰਨਾ ਹੈ ਅਰਥਾਤ ਇਸਲਾਮ ਧਰਮ ਦਾ ਪੂਰਨ ਰੂਪ ਵਿਚ ਧਾਰਨੀ ਹੋਣਾ ਹੈ। ਟੋਲੇ ਨਸ਼ਈ ਦੇ ਤੋਂ ਭਾਵ ਉਸ ਜਮਾਤ ਤੋਂ ਹੈ ਜੋ ਇਲਾਹੀ ਯਾਦ ਵਿਚ ਮਸਤ ਹੋਵੇ।

> **ਅਲਿਫ਼ ਓਟ ਨਹੀਂ ਕੋਈ ਹੋਰ ਮੈਨੂੰ,**
> **ਤੇਰੇ ਬਾਝ ਕੂਕਾਂ ਕਿਥੇ ਜਾ ਸਾਈਂ।**
> **ਗੂੰਗੇ ਬੋਲਿਆਂ ਦੇ ਹਾਲ ਜਾਣਦਾ ਏ,**
> **ਮਰਹੱਮ ਟੁੱਟਿਆਂ ਦਿਲਾਂ ਤੇ ਲਾ ਸਾਈਂ।**
> **ਤੂੰ ਹੀ ਮਾਨ ਹੈਂ ਕੁਲ ਨਿਮਾਨਿਆਂ ਦਾ,**
> **ਤੂੰ ਹੀ ਸਭ ਦੀ ਸੁਣੇਂ ਦੁਆ ਸਾਈਂ।**
> ਕਰੇ **ਤਲਬ ਈਮਾਨ** ਹਦਾਇਤੁੱਲਾ,
> **ਟੋਲੇ ਨਸ਼ੀ ਦੇ** ਨਾਲ ਰਲਾ ਸਾਈਂ।

ਹਦਾਇਤੁੱਲਾ, ਸੀਹਰਫੀ, ੩੯੦

ਓਟ oṭ

ਅਲਿਫ਼ ਓਟ ਨਹੀਂ ਕੋਈ ਹੋਰ ਮੈਨੂੰ
alif oṭ nahī̃ koī hor mɛnū̃

ਤੇਰੇ ਬਾਝ ਕੂਕਾਂ ਕਿਥੇ ਜਾ ਸਾਈਂ
tere bā́j kūkā̃ kitthe jā sā̃ī̃

ਗੂੰਗੇ ਬੋਲਿਆਂ ਦੇ ਹਾਲ ਜਾਣਦਾ ਏ
gū̃ge boliā̃ de hāl jāṇdā e

ਮਰਹੱਮ ਟੁੱਟਿਆਂ ਦਿਲਾਂ ਤੇ ਲਾ ਸਾਈਂ
marham ṭuṭṭiā̃ dilā̃ te lā sā̃ī̃

ਤੂੰ ਹੀ ਮਾਨ ਹੈਂ ਕੁਲ ਨਿਮਾਨਿਆਂ ਦਾ
tũ hī mān hɛ̃ kul nimāniā̃ dā

ਤੂੰ ਹੀ ਸਭ ਦੀ ਸੁਣੇਂ ਦੁਆ ਸਾਈਂ
tũ hū sáb dī suṇe duā sā̃ī

ਤਲਬ ਈਮਾਨ talb īmān

ਨਸ਼ੀ ਦਾ ਟੋਲਾ nasị dā ṭolā

**ਓਢਣ** óḍaṇ
ਨਾਂਵ ਪੁਲਿੰਗ
ਸਰੀਰ ਢਕਣ ਵਾਲਾ ਕੋਈ ਬਸਤਰ, ਸਿਰ ਉੱਤੇ ਲੈਣ ਵਾਲੀ ਚੁੰਨੀ ਆਦਿ

**ਵਾਰਿਸ ਸ਼ਾਹ, ਦੋ ਓਢਣ ਹੀਰ ਰਾਂਝਾ**
wāris šā́ do óḍaṇ hīr rā̃jā

ਹੀਰ ਦੇ ਵਿਆਹ ਦੀ ਤਿਆਰੀ ਵਿਚ ਹਰ ਕਿਸਮ ਦੀਆਂ ਇਕ ਤੋਂ ਇਕ ਵਧੀਆ ਪੁਸ਼ਾਕਾਂ ਖਰੀਦੀਆਂ, ਬਣਵਾਈਆਂ ਜਾ ਰਹੀਆਂ ਸਨ। ਪਰ ਵਧੀਆ ਸ਼ਾਨਦਾਰ ਪੁਸ਼ਾਕਾਂ ਦੇ ਮੁਕਾਬਲੇ ਦੇ ਓਡਣੇ ਹੀਰ ਰਾਂਝਾ ਹਨ ਜੋ ਇਕ ਦੂਜੇ ਲਈ ਸਭ ਤੋਂ ਵਧੀਆ ਪੁਸ਼ਾਕਾਂ ਹਨ ਪਰ ਹੁਣ ਜਿਨ੍ਹਾਂ ਦਾ ਰੰਗ ਪੀਲਾ ਪੈ ਚੁਕਾ ਹੈ ਅਤੇ ਬੁਰਾ ਹਾਲ ਹੈ।

> ਲਾਲ ਘਗਰੇ ਕਾਢਵੇਂ, ਨਾਲ ਮਸਰੂ,
> ਮੁਸ਼ਕੀ ਪੱਗਾਂ ਦੇ ਨਾਲ ਤਸੀਲੜੇ ਨੇ।
> ਦਰਿਆਈ ਦੀਆਂ ਚੋਲੀਆਂ ਨਾਲ ਮੋਤੀ,
> ਕੀਮਖ਼ਾਬ ਤੇ ਚੁਨੀਆਂ ਪੀਲੜੇ ਨੇ।
> **ਬੋਕ ਬੰਦ ਤੇ ਬਾਦਲਾ ਅੰਬਰੀ** ਏ,
> **ਜ਼ਰੀ ਖ਼ਾਸ, ਚੌਤਾਰ ਰੰਗੀਲੜੇ** ਨੇ।
> ਚਾਰਖ਼ਾਨੇ ਦੇ ਡੋਰੀਏ ਮਲਮਲੀ ਨੇ,
> ਛੋਪ ਜਾਲੀਆਂ, ਪਟ ਸ਼ਖੀਲੜੇ ਨੇ।
> **ਵਾਰਿਸ ਸ਼ਾਹ, ਦੋ ਓਢਣ ਹੀਰ ਰਾਂਝਾ**,
> **ਸੁੱਕੇ ਤੀਲੜੇ ਤੇ ਬੁਰੇ ਹੀਲੜੇ ਨੇ।**

ਹੀਰ ਵਾਰਿਸ, ੧੦੪

ਓਢਣ óḍaṇ

ਬੋਕ ਬੰਦ ਤੇ ਬਾਦਲਾ ਅੰਬਰੀ
bok bā̃d te bādlā ā̃brī

ਜ਼ਰੀ ਖ਼ਾਸ, ਚੌਤਾਰ ਰੰਗੀਲੜੇ
zarī ḳhās čɔtār rā̃gīlṛe

ਵਾਰਿਸ ਸ਼ਾਹ, ਦੋ ਓਢਣ ਹੀਰ ਰਾਂਝਾ
wāris šā́ do óḍaṇ hīr rā̃jā

ਸੁੱਕੇ ਤੀਲੜੇ ਤੇ ਬੁਰੇ ਹੀਲੜੇ ਨੇ
sukke tīlṛe te bure hīlṛe ne

**ਓਤ ਪੋਤ** ot pot
ਵਿਸ਼ੇਸ਼ਣ
ਸਾਕ-ਸੰਬੰਧੀ, ਰਿਸ਼ਤੇਦਾਰ

**ਤੇਰੇ ਓਤ ਨੂੰ ਤੇਰੇ ਪੋਤ ਨੂੰ**
tere ot nũ tere pot nũ

ਖ਼ੁਸ਼ੀ ਦੇ ਮੌਕੇ ਤੇ ਖਾਸ ਕਰਕੇ ਵਿਆਹ ਸਮੇਂ

ਨਵੀਂ ਆਈ ਵਹੁਟੀ ਦੀ ਖ਼ੁਸ਼ੀ ਵਿਚ ਅਗਲੀ ਪੀੜ੍ਹੀ ਤੁਰਨ ਦੀ ਆਸ ਵਿਚ ਆਂਢਣਾਂ-ਗੁਆਂਢਣਾਂ ਸ਼ੁਭ ਕਾਮਨਾ ਭਰੇ ਗੀਤਾਂ ਰਾਹੀਂ ਸਸ ਦੇ ਸਮੁੱਚੇ ਕਬੀਲੇ ਨੂੰ ਵਧਾਈਆਂ ਦਿੰਦੀਆਂ ਹਨ। ਇਥੇ ਓਤ ਪੋਤ ਤੋਂ ਭਾਵ ਸਸ ਦੇ ਸਹੁਰਿਆਂ ਦੇ ਸਮੁੱਚੇ ਕਬੀਲੇ ਤੋਂ ਹੈ।

ਤੁਸੀ 'ਬੋਬੋ' ਨੂੰ **ਜੁਆਨ ਨੂੰਹ ਘਰ ਆਉਣ ਦੀਆਂ ਵਧਾਈਆਂ** ਦੇਵੋ, ਜੀਹਨੇ **ਸੁਖ ਨਾਲ ਜਿਉਂਦੇ ਜੀਅ ਘਰ ਵਸਦਾ ਰਸਦਾ ਦੇਖ ਲਿਆ** ਹੈ।' ਜੇ ਸਸ ਦੀ ਵੀ ਅੱਗੇ 'ਸਸ' ਜਿਉਂਦੀ ਹੋਵੇ ਤਾਂ ਉਸ ਨੂੰ ਖ਼ੁਸ਼ੀ ਮਹਿਸੂਸ ਕਰਾਉਣ ਲਈ ਵਧਾਈ ਦੇ ਗੀਤ ਅਰੰਭ ਹੋ ਜਾਂਦੇ ਹਨ:-

ਵਧਾਈਆਂ **ਬੋਬੋ ਤੈਨੂੰ ਵਧਾਈਆਂ ਨੀ,**
**ਤੇਰੇ ਓਤ ਨੂੰ ਤੇਰੇ ਪੋਤ ਨੂੰ**
**ਤੇਰੇ ਗੋਤ ਨੂੰ, ਵਧਾਈਆਂ ਨੀ।**

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੪੩੨

ਓਤ ਪੋਤ ot pot

ਤੇਰੇ ਓਤ ਨੂੰ ਤੇਰੇ ਪੋਤ ਨੂੰ
tere ot nū̃ tere pot nū̃

ਜੁਆਨ ਨੂੰਹ ਘਰ ਆਉਣ ਦੀਆਂ ਵਧਾਈਆਂ
juān nū̃ kàr ɔ̃ṇ dīã wdā̃īā̃

ਘਰ ਵਸਦਾ ਰਸਦਾ ਦੇਖ ਲਿਆ
kàr wasdā rasdā dekh liā

ਸੁਖ ਨਾਲ ਜਿਉਂਦੇ ਜੀਅ sukh nāl jīõde jī

## ਘਟਿ ਘਟਿ ਰਮਈਆ ਓਤਿ ਪੋਤਿ

kàṭ kàṭ ramaīā ot pot

ਜਿਵੇਂ ਸੂਰਜ ਦੀ ਕਿਰਨ ਦੈਵੀ ਜੋਤਿ ਬਣ ਜਾਂਦੀ ਹੈ, ਤਿਵੇਂ ਘਟਿ ਘਟਿ ਵਿਚ, ਓਤਿ ਪੋਤਿ ਵਿਚ ਕਰਤਾਰ ਰਵਿਆ ਜਾਂਦਾ ਹੈ। ਘਟਿ ਘਟਿ ਅੰਦਰ ਇੱਕੋ ਹਰਿ ਸਮਾਅ ਜਾਂਦਾ ਹੈ।

**ਜਿਉ ਪਸਰੀ ਸੂਰਜ ਕਿਰਣਿ ਜੋਤਿ** ॥ ਤਿਉ **ਘਟਿ ਘਟਿ ਰਮਈਆ ਓਤਿ ਪੋਤਿ** ॥ ੧ ॥ ਏਕੋ ਹਰਿ ਰਵਿਆ ਸ੍ਰਬ ਥਾਇ ॥ ਗੁਰ ਸਬਦੀ ਮਿਲੀਐ ਮੇਰੀ ਮਾਇ ॥ ੧ ॥ ਰਹਾਉ ॥ ਘਟਿ ਘਟਿ ਅੰਤਰਿ ਏਕੋ ਹਰਿ ਸੋਇ ॥ ਗੁਰਿ ਮਿਲਿਐ ਇਕੁ ਪ੍ਰਗਟੁ ਹੋਇ ॥ ੨ ॥ **ਏਕੋ ਏਕੁ ਰਹਿਆ ਭਰਪੂਰਿ** ॥ **ਸਾਕਤ ਨਰ ਲੋਭੀ ਜਾਣਹਿ ਦੂਰਿ** ॥ ੩ ॥ **ਏਕੋ ਏਕੁ ਵਰਤੈ ਹਰਿ ਲੋਇ** ॥ ਨਾਨਕ ਹਰਿ ਏਕੋੁ ਕਰੇ ਸੁ ਹੋਇ ॥ ੪ ॥ ੧ ॥

ਅ.ਗ.ਮ.੪, ੧੧੭੭

ਓਤਿ ਪੋਤਿ ot pot

ਪਸਰੀ ਸੂਰਜ pasrī sūraj

ਕਿਰਣਿ ਜੋਤਿ kirṇ jot

ਏਕੋ ਏਕੁ eko ek

ਰਹਿਆ ਭਰਪੂਰਿ rɛ́ā pàrpūr

ਸਾਕਤ ਨਰ ਲੋਭੀ sākat nar lóbī

ਜਾਣਹਿ ਦੂਰਿ jānɛ dūr

ਵਰਤੈ ਹਰਿ ਲੋਇ wartɛ har loe

**ਓਤਿ ਪੋਤਿ** – ਤਾਣਾ-ਪੇਟਾ, ਪੂਰੇ ਤੌਰ ਤੇ, ਓਤਿ- ਉਣਿਆ ਹੋਇਆ, ਪੋਤਿ - ਪ੍ਰੋਤਾ ਹੋਇਆ, ਤਾਣੇ ਪੇਟੇ ਵਾਂਗ।

**ਜਿਉ ਪਸਰੀ ਸੂਰਜ ਕਿਰਣਿ ਜੋਤਿ** – ਜਿਵੇਂ ਸੂਰਜ ਦੀ ਕਿਰਨ ਦਾ ਚਾਨਣਾ ਖਿਲਰਿਆ ਹੁੰਦਾ ਹੈ ਤਿਵੇਂ ਹਰ ਇਕ ਹਸਤੀ ਵਿਚ ਸਰਬ ਵਿਆਪੀ ਹਰੀ ਤਾਣੇ-ਪੇਟੇ ਵਾਂਗ ਵਿਆਪਕ ਹੈ।

**ਏਕੋ ਏਕੁ ਰਹਿਆ ਭਰਪੂਰਿ** – ਹਰੀ ਹਰ ਥਾਂ 'ਤੇ ਹਰ ਜੀਵ ਵਿਚ ਵੱਸਿਆ ਹੋਇਆ ਹੈ।

**ਸਾਕਤ ਨਰ ਲੋਭੀ ਜਾਣਹਿ ਦੂਰਿ** – ਪਰਮਾਤਮਾ ਨਾਲੋਂ ਟੁੱਟੇ ਹੋਏ ਜੀਵ ਮਾਇਆ ਦੇ ਲਾਲਚੀ ਇਹ ਮਹਿਸੂਸ ਨਹੀਂ ਕਰਦੇ ਕਿ ਪਰਮਾਤਮਾ ਹੀ ਹਰ ਥਾਂ ਜ਼ੱਰੇ ਜ਼ੱਰੇ ਵਿਚ ਵਸ ਰਿਹਾ ਹੈ। ਇਹ ਤਾਂ ਹੀ ਮਹਿਸੂਸ ਹੋ ਸਕਦਾ ਹੈ ਜੇ ਗੁਰੂ ਨੂੰ ਮਿਲੀਏ।

**ਏਕੋ ਏਕੁ ਵਰਤੈ ਹਰਿ ਲੋਇ** – ਪਰਮਾਤਮਾ ਹੀ ਸਾਰੇ ਜਗਤ ਵਿਚ, ਸਾਰੇ ਲੋਕ ਵਿਚ ਹਰ ਥਾਂ ਵਰਤ ਰਿਹਾ ਹੈ ਅਤੇ ਉਹੀ ਕੁਝ ਹੁੰਦਾ ਹੈ ਜੋ ਉਹ ਕਰਦਾ ਹੈ।

**ਓਦਰਨਾ** odarnā

ਕਿਰਿਆ

ਉਦਾਸ ਹੋਣਾ, ਮਾਯੂਸ ਹੋਣਾ; ਉਡੀਕ ਉਡੀਕ ਕੇ ਥੱਕਣਾ ਜਾਂ ਮਾਯੂਸ ਹੋਣਾ

**ਓਦਰੇ ਹੋਏ ਮਨਾਂ ਨਾਲ**

odre hoe manā̃ nāl

ਕਿਸੇ ਆਰਥਿਕ ਜਾਂ ਹੋਰ ਸਮੱਸਿਆ ਕਾਰਨ ਇਨਸਾਨ ਨੂੰ ਮੁਸ਼ਕਿਲ ਦਾ ਸਾਹਮਣਾ ਕਰਨਾ ਪੈ ਜਾਂਦਾ ਹੈ। ਇਨਸਾਨ ਦੇ ਚਿਹਰੇ ਤੋਂ ਖੁਸ਼ੀ, ਖੇੜਾ ਜਾਂ ਹਾਸਾ ਲੋਪ ਹੋ ਜਾਂਦਾ ਹੈ। ਉਸ ਦਾ ਚਿਹਰਾ ਉਦਾਸ ਹੋ ਜਾਂਦਾ ਹੈ। ਮਾਯੂਸੀ ਦੀ ਅਵਸਥਾ ਨੂੰ ਓਦਰਨਾ ਕਿਹਾ ਜਾਂਦਾ ਹੈ।

ਇਕ ਵਾਰੀ ਭਾਰੀ **ਮੀਂਹ ਪੈਣ ਪਿੱਛੋਂ ਹੜ੍ਹ ਕੀ ਆਏ ਸਾਰੀਆਂ ਫਸਲਾਂ ਫਨਾਹ ਹੋ ਗਈਆਂ**। ਲੋਕ **ਓਦਰੇ ਹੋਏ ਮਨਾਂ ਨਾਲ ਉਬਾਸੀਆਂ ਭੰਨ ਰਹੇ ਸਨ**।ਇਕ ਚੰਗੀ ਖਬਰ ਆਈ ਵਈ ਲਗਵੇ ਪਿੰਡ ਇਕ **ਕੂਕੇ ਸੰਤ ਦਾ ਜਥਾ** ਆਇਆ ਹੈ। ਵਈ **ਸ਼ਬਦ ਲਾਉਂਦੇ ਨੇ ਧਮੱਚੀ ਈ ਚੁਕ ਦਿੰਦੇ ਹਨ**।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ,

੯੬

ਓਦਰਨਾ odarnā

ਲੋਕ ਓਦਰੇ ਹੋਏ ਮਨ ਨਾਲ
lok odre hoe man nāl

ਮੀਂਹ ਪੈਣ ਪਿੱਛੋਂ ਹੜ੍ਹ ਕੀ ਆਏ
mī̃h pɛṇ piččhõ háṛ kī āe
ਸਾਰੀਆਂ ਫਸਲਾਂ ਫਨਾਹ ਹੋ ਗਈਆਂ
sārīā̃ faslā̃ faná ho gaīā̃
ਉਬਾਸੀਆਂ ਭੰਨ ਰਹੇ ਸਨ
ubāsīā̃ pā̀n rahe san
ਕੂਕੇ ਸੰਤਾਂ ਦਾ ਜਥਾ ਆਇਆ
kūke sãtā̃ dā jathā āiā
ਸ਼ਬਦ ਲਾਉਂਦੇ ਨੇ ਧਮੱਚੀ ਈ ਚੁਕ ਦਿੰਦੇ ਨੇ
ṣabad lõde ne tmàčhī ī čuk dī̃de ne

**ਓਦਰਨਾ** odarnā
ਕਿਰਿਆ
ਉਦਾਸ ਹੋਣਾ, ਨਿਰਾਸ਼ ਹੋਣਾ, ਮਾਯੂਸ ਹੋਣਾ

**ਸਾਰਾ ਪਰਵਾਰੁ ਵੇਦੀਆਂ ਕਾ ਓਦਰਿਆ**
sārā parwār vedīā̃ kā odariā

ਸਿਮਰਨ ਕਰਦਿਆਂ ਬਾਬੇ ਨਾਨਕ ਦੀ ਲਿਵ ਪਰਮਾਤਮਾ ਨਾਲ ਲਗ ਗਈ। ਤਿੰਨ ਮਹੀਨੇ ਘਰ ਦੇ ਅੰਦਰ ਹੀ ਪਿਆ ਰਿਹਾ। ਨਾ ਕੁਝ ਖਾਧਾ ਨਾ ਕੁਝ ਪੀਤਾ। ਵੇਦੀਆਂ ਦਾ ਪਰਿਵਾਰ ਇਹ ਦੇਖ ਕੇ ਓਦਰ ਗਿਆ ਭਾਵ ਉਦਾਸ ਹੋ ਗਿਆ। ਸਾਰੇ ਸ਼ਰੀਕ ਕਾਲੂ ਨੂੰ ਕਹਿਣ ਲੱਗੇ ਚੁਪ ਕਰਕੇ ਘਰ ਕਿਉਂ ਬੈਠਾ ਹੈਂ? ਨਾਨਕ ਦੇ ਇਲਾਜ ਲਈ ਕੋਈ ਵੈਦ ਨੂੰ ਬੁਲਾ। ਕੀ ਪਤਾ ਹੈ ਕਖ ਦਾ ਓਹਲਾ ਲਖ ਹੀ ਹੋਵੇ ਭਾਵ ਛੋਟੀ ਗਲ, ਵੱਡੀ ਨਿਕਲ ਆਵੇ। ਗੁਰੂ ਨਾਨਕ ਦੇ ਪਿਤਾ ਕਾਲੂੰ ਨੇ ਵੈਦ ਨੂੰ ਬੁਲਾਇਆ। ਨਾਨਕ ਨੇ ਵੈਦ ਤੋਂ ਬਾਂਹ ਛੁਡਾ ਲਈ ਅਤੇ ਉਠ ਬੈਠਾ। ਵੈਦ ਨੂੰ ਨਾਨਕ ਨੇ ਕਿਹਾ, ਇਹ ਤੂੰ ਕੀ ਕਰਦਾ ਹੈਂ? ਵੈਦ ਨੇ ਉਤਰ ਦਿੱਤਾ ਕਿ ਜੋ ਤੇਰੀ ਆਤਮਾ ਦਾ ਰੋਗ ਭਾਵ ਅੰਦਰਲੀ ਬਿਮਾਰੀ ਹੈ, ਉਹੀ ਵੇਖ ਰਿਹਾ ਹਾਂ। ਛਿਕਿ ਦਾ ਅਰਥ ਖਿਚ ਹੈ।

> ਤਬਿ ਬਾਬਾ ਨਾਨਕੁ ਮਹੀਨੇ ਤਿਨ ਤਾਈ **ਖਾਵੈ ਪੀਵੈ ਕਿਛੁ ਨਾਹੀ**। ਅੰਦਰ ਚੁਪ ਕਰ ਪੈ ਰਿਹਾ। **ਸਾਰਾ ਪਰਿਵਾਰ ਵੇਦੀਆਂ ਕਾ ਓਦਰਿਆ**, ਸਭੇ ਲਗੇ ਆਖਣਿ: 'ਕਾਲੂ ਤੂੰ ਕਿਆ ਬੈਠਾ ਹੈਂ, ਜਿਸਦਾ ਪੁਤ੍ਰ ਪਇਆ ਹੈ, ਤੂ ਕੋਈ ਵੈਦ ਸਦਿ ਲੈ, **ਕਿਛੁ ਦਾਰੂ ਕਰਿ**। ਕਿਆ ਜਾਪੇ **ਕਖੈ ਦਾ ਓਲੈ ਲਖੁ ਹੈ**। ਤੇਰਾ ਪੁਤ੍ਰ ਚੰਗਾ ਹੋਵੇਗਾ। ਤਾਂ ਪੰਜੀਹੇ ਕਿਤਨੇ ਹੀ ਹੋਵਣਗੇ।' ਤਬ ਕਾਲੂ ਉਠਿ ਖੜਾ ਹੋਆ, ਜਾਇ ਕਰੁ ਵੈਦ ਸਦਿ ਘਿੰਨਿ ਆਇਆ। ਤਬਿ ਵੈਦੁ ਆਇ ਖੜਾ ਹੋਇਆ ਤਬਿ ਗੁਰੂ ਨਾਨਕ **ਬਾਹੁ ਖਿੰਚਿ ਘਿਧੀ**, **ਪਗ ਛਿਕਿ ਕਰਿ ਉਠਿ ਬੈਠਾ**, ਆਖਣਿ ਲਗਾ: 'ਰੇ ਵੈਦ ! ਤੂੰ ਕਿਆ ਕਰਦਾ ਹੈ?' ਤਬਿ ਵੈਦ ਕਹਿਆ: **'ਜੋ ਕਿਛੁ ਤੇਰੇ ਆਤਮੈ ਰੋਗ ਹੋਵੈ**, ਸੋ ਵੇਖਦਾ ਹਾਂ।'

ਪੁਰਾਤਨ ਜਨਮ ਸਾਖੀ, ੨੯

ਓਦਰਿਆ odariā

ਸਾਰਾ ਪਰਵਾਰੁ ਵੇਦੀਆਂ ਕਾ ਓਦਰਿਆ
sārā parwār vedīā̃ kā odariā

ਖਾਵੈ ਪੀਵੈ ਕਿਛੁ ਨਾਹੀ
khāwɛ pīwɛ kič nāhī

ਕਿਛੁ ਦਾਰੂ ਕਰਿ kič dārū kar

ਕਖੈ ਦਾ ਓਲੈ ਲਖੁ ਹੈ
kakhɛ dā óle lakh hɛ

ਬਾਹੁ ਖਿੰਚਿ ਘਿਧੀ bāho khĩč kìdī

ਪਗ ਛਿਕਿ ਕਰਿ ਉਠਿ ਬੈਠਾ
pag čhik kar uṭh bɛṭhā

ਜੋ ਕਿਛੁ ਤੇਰੇ ਆਤਮੈ ਰੋਗ ਹੋਵੈ
jo kič tere ātmɛ rog howɛ

**ਓਪਤਿ** opat
ਨਾਂਵ ਇਸਤਰੀਲਿੰਗ
ਪੈਦਾਇਸ਼, ਉਤਪਤੀ

**ਸਬਦੇ ਹੀ ਫਿਰਿ ਓਪਤਿ ਹੋਵੈ**
sabde hī phir opat howɛ

ਗੁਰਮੁਖ/ਮਨਮੁਖ ਦਾ ਦੁਵੰਦ ਉਤਪਤਿ/ਪਰਲਉ ਦੇ ਦਵੰਦ ਨਾਲ ਜੁੜਿਆ ਹੈ। ਗੁਰਮੁਖ ਸਚੁ ਦਾ ਵਣਜਾਰਾ ਹੈ। ਮਨਮੁਖ ਭੁੱਲਿਆ ਫਿਰਦਾ ਹੈ ਅਤੇ ਬਿਨਾ ਰਾਸ਼ੀ ਦੇ ਖਾਲੀ ਹੱਥੀਂ ਇਸ ਸੰਸਾਰ ਤੋਂ ਚਲਾ ਜਾਂਦਾ ਹੈ।

ਮਾਝ ਮਹਲਾ ੩ ॥ **ਉਤਪਤਿ ਪਰਲਉ ਸਬਦੇ ਹੋਵੈ** ॥ **ਸਬਦੇ ਹੀ ਫਿਰਿ ਓਪਤਿ ਹੋਵੈ** ॥ ਗੁਰਮੁਖਿ ਵਰਤੈ ਸਭੁ ਆਪੇ ਸਚਾ ਗੁਰਮੁਖਿ ਉਪਾਇ ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਗੁਰੁ ਪੂਰਾ ਮੰਨਿ ਵਸਾਵਣਿਆ ॥ ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥ ੧ ॥ ਰਹਾਉ ॥ **ਗੁਰਮੁਖਿ ਧਰਤੀ ਗੁਰਮੁਖਿ ਪਾਣੀ** ॥ **ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ** ॥ ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ ॥ ੨ ॥ ਤਿਨਿ ਕਰਤੈ ਇਕੁ ਖੇਲੁ ਰਚਾਇਆ ॥ ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ॥ ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ ॥ ੩ ॥ **ਸਚਾ ਸਾਹੁ ਸਚੇ ਵਣਜਾਰੇ** ॥ **ਸਚੁ ਵਣੰਜਹਿ ਗੁਰ ਹੇਤਿ ਅਪਾਰੇ** ॥ **ਸਚੁ ਵਿਹਾਝਹਿ ਸਚੁ ਕਮਾਵਹਿ** ਸਚੋ ਸਚੁ ਕਮਾਵਣਿਆ ॥ ੪ ॥ **ਬਿਨੁ ਰਾਸੀ ਕੋ ਵਥੁ ਕਿਉ ਪਾਏ** ॥ **ਮਨਮੁਖ ਭੂਲੇ ਲੋਕ ਸਬਾਏ** ॥ ਬਿਨੁ ਰਾਸੀ ਸਭ ਖਾਲੀ ਚਲੇ ਖਾਲੀ ਜਾਇ ਦੁਖੁ ਪਾਵਣਿਆ ॥ ੫ ॥ ਇਕਿ ਸਚੁ ਵਣੰਜਹਿ ਗੁਰ ਸਬਦਿ ਪਿਆਰੇ ॥ ਆਪਿ ਤਰਹਿ ਸਗਲੇ ਕੁਲ ਤਾਰੇ ॥ ਆਏ ਸੇ ਪਰਵਾਣੁ ਹੋਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥ ੬ ॥ **ਅੰਤਰਿ ਵਸਤੁ ਮੂੜਾ ਬਾਹਰੁ ਭਾਲੇ** ॥ **ਮਨਮੁਖ ਅੰਧੇ ਫਿਰਹਿ ਬੇਤਾਲੇ** ॥ ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ ਮਨਮੁਖ ਭਰਮਿ ਭੁਲਾਵਣਿਆ ॥ ੭ ॥ ਆਪੇ ਦੇਵੈ ਸਬਦਿ ਬੁਲਾਏ ॥ ਮਹਲੀ ਮਹਲਿ ਸਹਜ ਸੁਖੁ ਪਾਏ ॥ ਨਾਨਕ ਨਾਮਿ ਮਿਲੈ

ਵਡਿਆਈ ਆਪੇ ਸੁਣਿ ਸੁਣਿ ਧਿਆਵਣਿਆ ॥ ੮ ॥ ੧੩ ॥ ੧੪ ॥

ਅ.ਗ.ਮ.੩, ੧੧੭

ਓਪਤਿ opat

ਉਤਪਤਿ ਪਰਲਉ utpat parlo

ਸਬਦੇ ਹੋਵੈ sabde howɛ

ਗੁਰਮੁਖਿ ਧਰਤੀ gurmukh tàrtī

ਗੁਰਮੁਖਿ ਪਾਣੀ gurmukh pāṇī

ਗੁਰਮੁਖਿ ਪਵਣੁ gurmukh pawaṇ

ਬੈਸੰਤਰੁ ਖੇਲੈ ਵਿਡਾਣੀ

bɛsãtar khelɛ wiḍāṇī

ਸਚਾ ਸਾਹੁ saččā sāho

ਸਚੇ ਵਣਜਾਰੇ sačče wanjāre

ਸਚੁ ਵਣੰਜਹਿ sač waṇājɛ

ਗੁਰ ਹੇਤਿ ਅਪਾਰੇ gur het apāre

ਸਚੁ ਵਿਹਾਝਹਿ sač wihājɛ

ਸਚੁ ਕਮਾਵਹਿ sač kamāwɛ

ਬਿਨੁ ਰਾਸੀ ਕੋ bin rāsī ko

ਵਥੁ ਕਿਉ ਪਾਏ wath kio pāe

ਮਨਮੁਖ ਭੂਲੇ manmukh pūle

ਲੋਕ ਸਬਾਏ lok sbāe

ਅੰਤਰਿ ਵਸਤੁ ãtar wast

ਮੂੜਾ ਬਾਹਰੁ ਭਾਲੇ mū́ṛā bāhar pàle

ਮਨਮੁਖ ਅੰਧੇ manmukh ā́de

ਫਿਰਹਿ ਬੇਤਾਲੇ phirɛ betāle

**ਓਪਤਿ** – ਪੈਦਾਇਸ਼, ਉਤਪਤੀ।

**ਉਤਪਤਿ ਪਰਲਉ** – ਪਰਮਾਤਮਾ ਦੇ ਹੁਕਮ ਵਿਚ ਹੀ ਜਗਤ ਦੀ ਉਤਪਤੀ ਹੁੰਦੀ ਹੈ ਅਤੇ ਹੁਕਮ ਵਿਚ ਹੀ ਜਗਤ ਦਾ ਨਾਸ਼ ਹੁੰਦਾ ਹੈ।

**ਸਬਦੇ ਹੋਵੈ** – ਸ੍ਰਿਸ਼ਟੀ ਦੀ ਰਚਨਾ ਵਾਹਿਗੁਰੂ ਦੇ ਨਾਮ ਦੁਆਰਾ ਹੀ ਹੁੰਦੀ ਹੈ ਅਤੇ ਨਾਸ ਤੋਂ ਬਾਅਦ ਫਿਰ ਉਸੇ ਨਾਮ ਦੁਆਰਾ ਮੁੜ ਪੈਦਾਇਸ਼ ਹੁੰਦੀ ਹੈ।

**ਗੁਰਮੁਖਿ ਧਰਤੀ** – ਧਰਤੀ ਆਦਿ ਤਤ ਵੀ ਹੁਕਮ ਦੀ ਪਾਲਣਾ ਕਰਦੇ ਹਨ ਇਸੇ ਲਈ ਗੁਰਮੁਖ ਕਹੇ ਜਾਂਦੇ ਹਨ।

**ਗੁਰਮੁਖਿ ਪਾਣੀ** – ਸ੍ਰਿਸ਼ਟੀ ਦੇ ਤਤ ਵੀ ਸਨਮੁਖ ਹੋ ਕੇ ਕਾਰ ਕਮਾਉਂਦੇ ਹਨ।

**ਗੁਰਮੁਖਿ ਪਵਣੁ** – ਸ਼ਬਦ ਦੇ ਮੰਨਣ ਵਾਲੇ ਨੂੰ ਗੁਰਮੁਖ ਕਹਿੰਦੇ ਹਨ। ਇਹ ਸ਼ਬਦ ਸਭ ਦੇ ਅੰਦਰ ਕੰਮ ਕਰ ਰਿਹਾ ਹੈ। ਇਸਨੂੰ ਆਪਣੇ ਅੰਦਰੋਂ ਹੀ ਢੂੰਡ ਕੇ ਇਸ ਦੀ ਕਮਾਈ ਕਰਨੀ ਹੈ। ਇਸ ਨੂੰ ਸੁਣ ਸੁਣ ਕੇ ਹੀ ਹਰੀ ਨੂੰ ਧਿਆਉਣਾ ਹੈ, ਗੁਣ ਕਹਿ ਗੁਣੀ ਸਮਾਉਣਾ ਹੈ।

**ਬੈਸੰਤਰੁ ਖੇਲੈ ਵਿਡਾਣੀ** – ਅਗ ਅਸਚਰਜ ਖੇਢਾਂ ਖੇਢਦੀ ਹੈ।

**ਸਚਾ ਸਾਹੁ** – ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਇਕ ਸੱਚਾ ਸ਼ਾਹੂਕਾਰ ਹੈ।

**ਸਚੇ ਵਣਜਾਰੇ** – ਜਗਤ ਦੇ ਸਾਰੇ ਜੀਵ ਉਸ ਸਦਾ ਥਿਰ ਸ਼ਾਹ ਦੇ ਭੇਜੇ ਹੋਏ ਵਪਾਰੀ ਹਨ।

**ਸਚੁ ਵਣੰਜਹਿ** – ਉਹ ਜੀਵ–ਵਣਜਾਰੇ ਸਦਾ ਥਿਰ ਨਾਮ ਸੌਦਾ ਵਿਹਾਝਦੇ ਹਨ। ਉਹ ਸਦਾ ਸਚ ਖਰੀਦਦੇ ਹਨ। ਸਚ ਦੀ ਕਮਾਈ ਕਰਦੇ ਹਨ।

**ਗੁਰ ਹੇਤਿ ਅਪਾਰੇ** – ਗੁਰੂ ਦੇ ਅਤੁਟ ਪ੍ਰੇਮ ਕਾਰਣ ਸਚ ਦਾ ਹੀ ਵਣਜ–ਵਾਪਾਰ ਕਰਦੇ ਹਨ।

**ਸਚੁ ਵਿਹਾਝਹਿ** – ਉਹ ਸਦਾ ਥਿਰ ਪਰਮਾਤਮਾ ਦਾ ਸੱਚਾ ਨਾਮ ਵਿਹਾਝਦੇ ਹਨ।

**ਸਚੁ ਕਮਾਵਹਿ** – ਨਾਮ ਸਿਮਰਨ ਦੀ ਕਮਾਈ ਕਰਦੇ ਹਨ, ਸਦਾ ਟਿਕੇ ਰਹਿਣ ਵਾਲਾ ਨਾਮ ਹੀ ਕਮਾਉਂਦੇ ਹਨ।

**ਬਿਨੁ ਰਾਸੀ ਕੋ** – ਪਰ ਜਿਸ ਮਨੁਖ ਦੇ ਪੱਲੇ ਆਤਮਕ ਗੁਣਾਂ ਦਾ ਸਰਮਾਇਆ ਨਹੀਂ ਹੈ।

**ਵਥੁ ਕਿਉ ਪਾਏ** – ਜਿਸ ਮਨੁਖ ਕੋਲ ਆਤਮਕ ਗੁਣਾਂ ਦਾ ਸਰਮਾਇਆ ਨਹੀਂ, ਉਹ ਮਨੁਖ ਨਾਮ ਵਖਰ, ਨਾਮ ਵਸਤ ਕਿਵੇਂ ਪਾ ਸਕਦਾ ਹੈ।

**ਮਨਮੁਖ ਭੂਲੇ ਲੋਕ ਸਬਾਏ** – ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁਖ ਸਾਰੇ ਹੀ ਕੁਰਾਹੇ ਪਏ ਰਹਿੰਦੇ ਹਨ। ਆਤਮਕ ਗੁਣਾਂ ਦੇ ਸਰਮਾਏ ਤੋਂ ਬਿਨਾਂ ਸਭ ਜੀਵ ਜਗਤ ਤੋਂ ਖਾਲੀ ਹਥ ਜਾਂਦੇ ਹਨ। ਖਾਲੀ ਹਥ ਜਾ ਕੇ ਦੁਖ ਸਹਾਰਦੇ ਰਹਿੰਦੇ ਹਨ।

**ਅੰਤਰਿ ਵਸਤੁ** – ਹਰ ਇਕ ਦੇ ਅੰਦਰ ਨਾਮ ਰਤਨ ਹੈ। ਹਰੇਕ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਪਦਾਰਥ ਹੈ।

**ਮੂੜਾ ਬਾਹਰੁ ਭਾਲੇ** – ਪਰ ਮੂਰਖ ਮਨੁਖ ਬਾਹਰਲੇ ਪਦਾਰਥ ਭਾਲਦਾ ਫਿਰਦਾ ਹੈ ਅਤੇ ਮਾਇਆ ਵਿਚ ਗ੍ਰਸਤ ਹੈ।

**ਮਨਮੁਖ ਅੰਧੇ** – ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਆਪਹੁਦਰੇ ਮਨੁਖ ਬਾਹਰਲੇ ਪਦਾਰਥਾਂ ਦੇ ਮੋਹ ਵਿਚ ਅੰਨ੍ਹੇ ਹੋਏ ਫਿਰਦੇ ਹਨ।

**ਫਿਰਹਿ ਬੇਤਾਲੇ** – ਮਨਮੁਖ ਸਹੀ ਜੀਵਨ ਚਾਲ ਤੋਂ ਖੁੰਝੇ ਫਿਰਦੇ ਹਨ। ਇਹ ਨਾਮ ਪਦਾਰਥ ਗੁਰੂ ਰਾਹੀਂ ਹੀ ਪ੍ਰਾਪਤ ਹੋ ਸਕਦਾ ਹੈ। ਮਨਮੁਖ ਮਾਇਆ ਦੀ ਭਟਕਣਾ ਵਿਚ ਪੈ ਕੇ ਭੂਤਨਿਆਂ ਵਾਂਗ ਕੁਰਾਹੇ ਤੁਰੇ ਫਿਰਦੇ ਹਨ।

**ਓਮਾਹਾ** umāhā
ਨਾਂਵ ਪੁਲਿੰਗ
ਚਾਅ, ਖੁਸ਼ੀ

**ਓਮਾਹਾ ਹੋਇ** umāhā hoe

ਸਾਵਣ ਦੇ ਵਸਣ ਨਾਲ, ਗੁਰੂ ਦੀ ਕਿਰਪਾ ਨਾਲ ਮਨੁਖ ਵਿਚ ਉਮਾਹਾ ਹੁੰਦਾ ਹੈ, ਚਾਉ ਹੁੰਦਾ ਹੈ। ਉਹ ਕਰਤਾਰ ਸੱਚਾ ਸਚਿਆਰ ਹੈ ਉਹ ਸਚੁ ਵਰਤਾਉਂਦਾ ਹੈ। ਉਸ ਦੈਵੀ ਸਚ ਵਿਚ ਚਾਅ ਹੈ, ਉਮਾਹ ਹੈ।

ਨਾਨਕ ਸਾਵਣਿ ਜੇ ਵਸੈ ਚਹੁ **ਓਮਾਹਾ ਹੋਇ** ॥ **ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ** ॥੧॥ ਮਃ ੧ ॥ **ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ** ॥ ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ ॥੨॥ ਪਉੜੀ ॥ **ਤੂ ਸਚਾ ਸਚਿਆਰੁ** ਜਿਨਿ ਸਚੁ ਵਰਤਾਇਆ ॥ **ਬੈਠਾ ਤਾੜੀ ਲਾਇ** ਕਵਲੁ ਛਪਾਇਆ ॥ ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ ॥ **ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ** ॥ **ਨਾ ਤਿਸੁ ਰੂਪੁ ਨ ਰੇਖ ਵਰਨ ਸਬਾਇਆ** ॥ ਨਾ ਤਿਸੁ ਭੁਖ ਪਿਆਸ ਰਜਾ ਧਾਇਆ ॥ ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥ ਸਚੇ ਹੀ ਪਤੀਆਇ **ਸਚਿ ਸਮਾਇਆ** ॥੨॥

ਅ.ਗ.ਮ.੧, ੧੨੭੯

ਓਮਾਹਾ umāhā

ਨਾਗਾਂ ਮਿਰਗਾਂ ਮਛੀਆਂ

nāgā̃ mirgā̃ maččhīā̃

ਰਸੀਆਂ ਘਰਿ ਧਨੁ ਹੋਇ
rasīā̃ kàr tàn hoe

ਨਾਨਕ ਸਾਵਣਿ ਜੇ ਵਸੈ
nānak sāwaṇ je wasɛ

ਚਹੁ ਵੇਛੋੜਾ ਹੋਇ čɔ́ wečhoṛā hoe

ਤੂ ਸਚਾ ਸਚਿਆਰੁ tū̃ saččā sačiār

ਬੈਠਾ ਤਾੜੀ ਲਾਇ bɛṭhā tāṛī lāe

ਨਾ ਤਿਸੁ ਬਾਪੁ ਨ ਮਾਇ nā tis bāp na māe

ਕਿਨਿ ਤੂ ਜਾਇਆ kin tū̃ jāiā

ਨਾ ਤਿਸੁ ਰੂਪੁ nā tis rūp

ਨ ਰੇਖ na rekh

ਵਰਨ ਸਬਾਇਆ warn sbāiā

ਸਚਿ ਸਮਾਇਆ sač smāiā

**ਓਮਾਹਾ** – ਚਾਅ ਖੁਸ਼ੀ।

**ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ** – ਜੇ ਸਾਵਣ ਮਹੀਨੇ ਵਿਚ ਮੀਂਹ ਪਵੇ ਤਾਂ ਇਹਨਾਂ ਚੌਹਾਂ ਨਾਗਾਂ, ਹਿਰਨਾਂ, ਮੱਛੀਆਂ ਅਤੇ ਭੋਗੀਆਂ ਨੂੰ ਖੁਸ਼ੀਆਂ ਹੁੰਦੀਆਂ ਹਨ।

**ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ** – ਇਹਨਾਂ ਚੌਹਾਂ ਨੂੰ ਸਾਵਣ ਤੋਂ ਵਿਛੋੜਾ ਔਖਾ ਹੁੰਦਾ ਹੈ, ਗਾਵਾਂ ਦੇ ਬੱਚਿਆਂ (ਵੱਛਿਆਂ) ਨੂੰ ਜਿਨ੍ਹਾਂ ਦੀਆਂ ਮਾਵਾਂ

ਬਾਹਰ ਚਰਨ ਤੁਰ ਜਾਂਦੀਆਂ ਹਨ, ਗਰੀਬਾਂ ਨੂੰ ਜਿਨ੍ਹਾਂ ਨੂੰ ਮੀਂਹ ਪੈਣ ਕਰਕੇ ਮਜ਼ੂਰੀ ਨਹੀਂ ਲੱਭਦੀ, ਰਾਹੀਆਂ ਨੂੰ ਜਿਨ੍ਹਾਂ ਦਾ ਰਸਤਾ ਪਾਣੀ ਕਰਕੇ ਰੁਕ ਜਾਂਦਾ ਹੈ ਅਤੇ ਨੌਕਰਾਂ ਨੂੰ ਜਿਨ੍ਹਾਂ ਨੂੰ ਪਾਣੀ ਦੀ ਘਚਲ-ਘਚਲ ਵਿਚ ਵੀ ਕੰਮ ਕਰਨਾ ਪੈਂਦਾ ਹੈ।

**ਤੂ ਸਚਾ ਸਚਿਆਰੁ** - ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ। ਉਹ ਐਸੀ ਹਸਤੀ ਦਾ ਮਾਲਕ ਹੈ ਜਿਸ ਨੇ ਆਪਣੀ ਇਹ ਹਸਤੀ ਹਰ ਥਾਂ ਵਰਤਾਈ ਹੋਈ ਹੈ।

**ਬੈਠਾ ਤਾੜੀ ਲਾਇ** - ਬ੍ਰਹਮਾ ਕੰਵਲ ਵਿੱਚੋਂ ਪੈਦਾ ਹੋਇਆ ਮੰਨਿਆ ਗਿਆ ਹੈ। ਇਸੇ ਲਈ ਕੰਵਲ ਤੋਂ ਭਾਵ ਹੈ ਸਭ ਦਾ ਮੁੱਢ। ਅਜੇ ਸ੍ਰਿਸ਼ਟੀ ਦੀ ਉਤਪਤੀ ਨਹੀਂ ਸੀ ਹੋਈ ਜਦੋਂ ਤੋਂ ਉਹ ਆਪਣੇ ਆਪ ਵਿਚ ਸਮਾਧੀ ਲਾਈ ਬੈਠਾ ਸੀ।

**ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ** - ਪ੍ਰਭੂ ਪਰਮਾਤਮਾ ਦਾ ਨਾ ਕੋਈ ਪਿਤਾ ਹੈ ਅਤੇ ਨਾ ਹੀ ਮਾਤਾ ਹੈ। ਹੇ ਪ੍ਰਭੂ ! ਤੈਨੂੰ ਕਿਸ ਨੇ ਪੈਦਾ ਕੀਤਾ ਹੈ?

**ਨਾ ਤਿਸੁ ਰੂਪੁ ਨ ਰੇਖ ਵਰਨ ਸਬਾਇਆ** - ਉਸ ਪ੍ਰਭੂ ਦਾ ਨਾ ਕੋਈ ਰੂਪ ਹੈ, ਨਾ ਕੋਈ ਚਿੰਨ੍ਹ ਅਤੇ ਨਾ ਹੀ ਸਾਰਿਆਂ ਵਰਨਾਂ ਵਿਚੋਂ ਉਸ ਦਾ ਕੋਈ ਵਰਨ ਹੈ।

**ਸਚਿ ਸਮਾਇਆ** - ਸੱਚੇ ਹਰੀ ਦੁਆਰਾ ਗੁਰੂ ਪਤੀਜਦਾ ਹੈ ਅਤੇ ਸਚ ਵਿਚ ਸਮਾਇਆ ਹੈ।

## ਓੜਕ oṛak

ਕਿਰਿਆ ਵਿਸ਼ੇਸ਼ਣ
ਅਖੀਰ, ਅੰਤ, ਆਖਰ

### ਓੜਕ ਇਕ ਦਿਨ ਆਪ ਮਰਨਾ

oṛak ik din āp marnā

ਆਖਰ ਇਕ ਦਿਨ ਇਸ ਦੁਨੀਆਂ ਦਾ ਤਿਆਗ ਕਰਨਾ ਹੀ ਹੈ। ਜਿਵੇਂ ਮਿਤਰ ਪਿਆਰੇ ਚਲੇ ਗਏ ਹਨ ਇਸੇ ਤਰ੍ਹਾਂ ਹੀ ਇਸ ਥਾਂ ਹਮੇਸ਼ਾ ਕਿਸੇ ਨਹੀਂ ਰਹਿਣਾ। ਓੜਕ ਜਦੋਂ ਮਰਨਾ ਹੀ ਹੈ ਤਾਂ ਕਿਸੇ ਨੂੰ ਰੋਣ ਦਾ ਕੀ ਲਾਭ।

**'ਓੜਕ ਇਕ ਦਿਨ ਆਪ ਮਰਨਾ,**
ਰਾਣੀਏਂ !
'ਦੁਨੀਆਂ ਦਿੱਤੀ ਤਜਾਗ ਜਿੱਕੁਰ ਪਜਾਰਿਆਂ
**'ਅਸਾਂ ਭਿ ਕਰਨਾ ਤਜਾਗ, ਰਹਿਣਾ ਹੈ ਨਹੀਂ**
**'ਸਦਾ ਕਿਸੇ ਇਸ ਥਾਉਂ, ਫਿਰ ਕਿਉਂ ਰੋਵੀਏ?'**

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ, ੪

ਓੜਕ oṛak

ਓੜਕ ਇਕ ਦਿਨ ਆਪ ਮਰਨਾ
oṛak ik din āp marnā

ਅਸਾਂ ਭਿ ਕਰਨਾ ਤਜਾਗ, ਰਹਿਣਾ ਹੈ ਨਹੀਂ
asā̃ pı̀ karnā tyāg, rέṇā hε nahĩ

ਸਦਾ ਕਿਸੇ ਇਸ ਥਾਉਂ, ਫਿਰ ਕਿਉਂ ਰੋਵੀਏ

sadā kise is thāõ, phir kiõ rowīe

**ਓੜਕ ਤੇਰਾ ਏ ਮਾਨ ਤ੍ਰਾਣ ਸਾਨੂੰ**
oṛak terā e mān trāṇ sānū

ਹੇ ਪਰਮਾਤਮਾ ! ਮੈਨੂੰ ਆਪਣੇ ਦਰ ਤੋਂ ਦੂਰ ਨਾ ਕਰਨਾ ਕਿਉਂਕਿ ਮੇਰਾ ਤੇਰੇ ਤੋਂ ਸਿਵਾ ਹੋਰ ਕੋਈ ਨਹੀਂ ਹੈ। ਮੈਂ ਭਾਵੇਂ ਸਾਧ ਹਾਂ ਤੇ ਭਾਵੇਂ ਚੋਰ, ਚੰਗਾ ਹਾਂ ਜਾਂ ਮੰਦਾ ਹਾਂ, ਮੈਨੂੰ ਰਬ ਦੀ ਬਖਸ਼ਿਸ਼ ’ਤੇ ਮਾਣ ਹੈ। ਜੇ ਉਹ ਮਿਹਰ, ਕਿਰਪਾ ਕਰਦਾ ਹੈ ਤਾਂ ਇਹ ਉਸਦੀ ਮਿਹਰਬਾਨੀ, ਦਿਆਲਤਾ ਹੈ ਵਰਨਾ ਅਸਾਂ ਨਿਤਾਣਿਆਂ, ਕਮਜ਼ੋਰਾਂ, ਬੇਵਸਾਂ ਦਾ ਉਸ ’ਤੇ ਕੋਈ ਜ਼ੋਰ ਨਹੀਂ ਹੈ। ਪਰਮਾਤਮਾ ਤੋਂ ਬਿਨਾਂ ਕਿਸੇ ਦੇ ਹਥ-ਵਸ ਕੁਝ ਨਹੀਂ ਹੈ। ਤੇਰੇ ਹਥ ਅਸਾਡੜੀ ਡੋਰ ਤੋਂ ਇਥੇ ਭਾਵ ਸਭ ਕੁਝ ਪਰਮਾਤਮਾ ਦੇ ਹੁਕਮ ਦੇ ਅਧੀਨ ਹੋਣ ਤੋਂ ਹੈ।

> **ਪੇ ਪਰੇ ਹਟਾਣਾ** ਨਾ ਮੂਲ ਸਾਨੂੰ,
> ਸਾਡਾ ਤੁੱਧ ਸਿਵਾ ਨਾ ਹੋਰ ਯਾਰਾ।
> **ਓੜਕ ਤੇਰਾ ਏ ਮਾਨ ਤ੍ਰਾਣ ਸਾਨੂੰ,**
> **ਭਾਵੇਂ ਸਾਧ ਤੇ ਭਾਵੇਂ ਆਂ ਚੋਰ ਯਾਰਾ**।
> **ਮੇਹਰ ਕਰੇਂ ਤੇ ਤੇਰੀ ਏ ਮੇਹਰਬਾਨੀ,**
> **ਕੇਹਾ ਅਸਾਂ ਨਿਤਾਣਿਆਂ ਜ਼ੋਰ ਯਾਰਾ**।
> ‘ਅਬਦੀ’ ਕਿਸੇ ਦੇ ਕੁਝ ਨਾ ਵਸ ਦਿਸੇ,
> **ਤੇਰੇ ਹੱਥ ਅਸਾਡੜੀ ਡੋਰ** ਯਾਰਾ।

ਅਬਦੀ ਕੈਸਰ ਸ਼ਾਹੀ, ਸੀਹਰਫੀ, ੨੮੦

ਓੜਕ oṛak

ਪਰੇ ਹਟਾਣਾ pare haṭāṇā

ਓੜਕ ਤੇਰਾ ਏ ਮਾਨ ਤ੍ਰਾਣ ਸਾਨੂੰ
oṛak terā e mān trāṇ sānū̃

ਭਾਵੇਂ ਸਾਧ ਤੇ ਭਾਵੇਂ ਆਂ ਚੋਰ ਯਾਰਾ
pa̍wẽ sa̍d te pa̍wẽ ā̃ čor yārā

ਮੇਹਰ ਕਰੇਂ ਤੇ ਤੇਰੀ ਏ ਮੇਹਰਬਾਨੀ
mehar karẽ te terī e meharbānī

ਕੇਹਾ ਅਸਾਂ ਨਿਤਾਣਿਆਂ ਜ਼ੋਰ ਯਾਰਾ
kehā asā̃ nitāṇiā̃ zor yārā

ਤੇਰੇ ਹੱਥ ਅਸਾਡੜੀ ਡੋਰ

tere hath asāḍaṛī ḍor

**ਓੜਕਿ ਕੋ ਨ ਪਹੂਚੇ**
oṛak ko na pahūče

ਮਨੁਖੀ ਯਤਨਾਂ ਨਾਲ ਓੜਕਿ ਨੂੰ ਨਹੀਂ ਪਹੁੰਚ ਸਕੀਦਾ। ਗੁਰ ਬਿਨ ਆਵਣ/ਜਾਣ ਚਲਦਾ ਰਹਿੰਦਾ ਹੈ। ਭਰਮਾਂ ਦਾ ਭੁਲਾਵਾ ਹੈ। ਸਾਰਾ ਸੰਸਾਰ ਉਰਝਿਆ ਹੈ। ਇਸ ਗੁਰ ਸਾਧਨਾ ਵਿਚ ਪਰਮੇਸ਼ਰ ਦੀ ਓਟ ਹੈ, ਉਧਾਰ ਹੈ।
**ਸਗਲ ਸਮਗ੍ਰੀ ਮੋਹਿ ਵਿਆਪੀ ਕਬ ਊਚੇ ਕਬ ਨੀਚੇ॥ ਸੁਧੁ ਨ ਹੋਈਐ ਕਾਹੂ ਜਤਨਾ ਓੜਕਿ ਕੋ ਨ ਪਹੂਚੇ ॥ ੧ ॥ ਮੇਰੇ ਮਨ ਸਾਧ ਸਰਣਿ ਛੁਟਕਾਰਾ ॥ ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ ਫਿਰਿ ਆਵਤ ਬਾਰੋ ਬਾਰਾ ॥ ਰਹਾਉ ॥ ਓਹੁ ਜੁ ਭਰਮੁ ਭੁਲਾਵਾ ਕਹੀਅਤ ਤਿਨ**

**ਮਹਿ ਉਰਝਿਓ ਸਗਲ ਸੰਸਾਰਾ** ॥ ਪੂਰਨ ਭਗਤੁ ਪੁਰਖ ਸੁਆਮੀ ਕਾ **ਸਰਬ ਥੋਕ ਤੇ ਨਿਆਰਾ** ॥ ੨ ॥ **ਨਿੰਦਉ ਨਾਹੀ ਕਾਹੂ ਬਾਤੈ ਏਹੁ ਖਸਮ ਕਾ ਕੀਆ** ॥ ਜਾ ਕਉ ਕ੍ਰਿਪਾ ਕਰੀ ਪ੍ਰਭਿ ਮੇਰੈ ਮਿਲਿ ਸਾਧਸੰਗਤਿ ਨਾਉ ਲੀਆ ॥ ੩ ॥ **ਪਾਰਬ੍ਰਹਮ ਪਰਮੇਸੁਰ ਸਤਿਗੁਰ ਸਭਨਾ ਕਰਤ ਉਧਾਰਾ** ॥ ਕਹੁ ਨਾਨਕ ਗੁਰ ਬਿਨੁ ਨਹੀ ਤਰੀਐ ਇਹੁ ਪੂਰਨ ਤਤੁ ਬੀਚਾਰਾ ॥ ੪ ॥ ੯ ॥

ਅ.ਗ.ਮ.੫, ੬੧੧

ਓੜਕਿ oṛak

ਫਿਰਿ ਆਵਤ ਬਾਰੋ ਬਾਰਾ phir āwat bāro bārā

ਓਹੁ ਜੁ ਭਰਮੁ ਭੁਲਾਵਾ ਕਹੀਅਤ
ó jo pàrm pulā̀wā kɛ́īat

ਤਿਨ ਮਹਿ ਉਰਝਿਓ tin mɛ́ úrjio

ਸਗਲ ਸੰਸਾਰਾ sagl sãsārā

ਸਰਬ ਥੋਕ ਤੇ ਨਿਆਰਾ sarb thok te niārā

ਨਿੰਦਉ ਨਾਹੀ nĩdɔ nāhī

ਕਾਹੂ ਬਾਤੈ kāhū bātɛ

ਏਹੁ ਖਸਮ ਕਾ ਕੀਆ
eho khasm kā kīā

ਪਾਰਬ੍ਰਹਮ ਪਰਮੇਸੁਰ ਸਤਿਗੁਰ
pārbrám parmesar satgur

ਸਭਨਾ ਕਰਤ ਉਧਾਰਾ
sábnā kart udā̀rā

**ਓੜਕਿ** – ਅੰਤ, ਹਦ, ਤੋੜ, ਆਖਰ।

**ਫਿਰਿ ਆਵਤ ਬਾਰੋ ਬਾਰਾ** – ਪੂਰੇ ਗੁਰੂ ਤੋਂ ਬਿਨਾਂ ਜੀਵ ਦਾ ਜਨਮ ਮਰਨ ਦਾ ਗੇੜ ਨਹੀਂ ਮੁਕਦਾ। ਜੀਵ ਮੁੜ ਮੁੜ ਜਗਤ ਵਿਚ ਆਉਂਦਾ ਰਹਿੰਦਾ ਹੈ।

**ਓਹੁ ਜੁ ਭਰਮੁ ਭੁਲਾਵਾ ਕਹੀਅਤ** – ਜਿਸ ਨੂੰ ਅਗਿਆਨ ਕਰਕੇ ਭੁਲੇਖਾ ਲੱਗਣਾ ਅਰਥਾਤ ਮਾਇਆ ਕਹਿੰਦੇ ਹਨ।

**ਤਿਨ ਮਹਿ ਉਰਝਿਓ** – ਜਿਸ ਮਾਨਸਿਕ

ਹਾਲਤ ਨੂੰ ਭਰਮ ਭੁਲਾਵਾ ਕਹਿੰਦੇ ਹਨ,

ਸਾਰਾ ਸੰਸਾਰ ਉਹਨਾਂ ਭਰਮ ਭੁਲਾਵਿਆਂ ਵਿਚ ਉਲਝਿਆ ਰਹਿੰਦਾ ਹੈ, ਫਸਿਆ ਰਹਿੰਦਾ ਹੈ।

**ਸਗਲ ਸੰਸਾਰਾ** – ਸਾਰਾ ਸੰਸਾਰ, ਸਾਰਾ ਜਗਤ ਮੋਹ ਮਾਇਆ ਵਿਚ ਫਸਿਆ ਹੋਇਆ ਹੈ।

**ਸਰਬ ਥੋਕ ਤੇ ਨਿਆਰਾ** – ਸਰਬ ਵਿਆਪਕ ਮਾਲਕ ਪ੍ਰਭੂ ਦਾ ਸੇਵਕ, ਭਗਤ ਸਾਰੇ ਪਦਾਰਥਾਂ ਤੋਂ, ਮੋਹ ਮਾਇਆ ਤੋਂ, ਸਭ ਚੀਜ਼ਾਂ ਤੋਂ ਵੱਖਰਾ ਰਹਿੰਦਾ ਹੈ।

**ਨਿੰਦਉ ਨਾਹੀ ਕਾਹੂ ਬਾਤੈ ਏਹੁ ਖਸਮ ਕਾ ਕੀਆ** – ਇਹ ਜੋ ਦਿਖਾਵਾ ਰੂਪੀ ਸੰਸਾਰ ਹੈ ਇਸ ਨੂੰ ਕਿਸੇ ਗੱਲੋਂ ਵੀ ਨਿੰਦਣਾ

ਨਹੀਂ ਚਾਹੀਦਾ ਕਿਉਂਕਿ ਇਹ ਹਰੀ ਨੇ ਬਣਾਇਆ ਹੈ।

**ਪਾਰਬ੍ਰਹਮ ਪਰਮੇਸੁਰ ਸਤਿਗੁਰ** – ਬ੍ਰਹਮ ਜੋ ਸਰਬ ਅਵਸਥਾ ਤੋਂ ਪਰੇ ਹੈ ਅਰਥਾਤ ਈਸ਼ਵਰ, ਪਰਮਾਤਮਾ।

**ਸਭਨਾ ਕਰਤ ਉਧਾਰਾ** – ਗੁਰੂ ਦੀ ਸ਼ਰਨ ਪੈਣ ਤੋਂ ਬਿਨਾਂ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਲੰਘ ਸਕੀਦਾ। ਜੋ ਮਨੁਖ ਗੁਰੂ ਦੀ ਸ਼ਰਨ ਪੈਂਦੇ ਹਨ, ਪਰਮਾਤਮਾ ਦਾ ਰੂਪ ਗੁਰੂ ਉਹਨਾਂ ਸਭਨਾਂ ਦਾ ਪਾਰ ਉਤਾਰਾ ਕਰ ਦਿੰਦਾ ਹੈ।

## ਅ

**ਅਉਸੀਆਂ** ɔsīā̃
ਨਾਂਵ ਇਸਤਰੀਲਿੰਗ
ਜ਼ਮੀਨ ਉੱਤੇ ਖਿੱਚੀ ਹੋਈ ਸੀਤਾ ਲੀਕ। ਇਹ ਇਕ ਪ੍ਰਕਾਰ ਦਾ ਵਿਚਾਰ ਹੈ, ਖਾਸ ਕਰਕੇ ਇਸਤਰੀਆਂ ਇਸ ਸ਼ਗਨ ਉੱਤੇ ਬਹੁਤ ਨਿਸ਼ਚਾ ਰਖਦੀਆਂ ਹਨ। ਇਸ ਦਾ ਫਲ ਉਚਾਰਨ ਦੀ ਰੀਤ ਹੈ

**ਕਾਮਣ ਟੂਣੇ ਅਉਸੀਆਂ ਕਣ ਸੋਹੀ ਪਾਸਾਰ ਪਾਸਾਰਾ**
kāmaṇ ṭūṇe ɔsīā̃ kaṇ sohī pāsār pāsārā
ਗੁਰਮੁਖ ਟੂਣੇ ਅਉਸੀਆਂ ਦੇ ਚੱਕਰ ਵਿਚ ਨਹੀਂ ਫਸਦਾ। ਮਨਮੁਖ ਟੂਣਿਆਂ ਦੇ ਸਹਾਰੇ, ਅਉਸੀਆਂ ਦੇ ਸਹਾਰੇ, ਕੁੱਤੇ, ਬਿੱਲੀਆਂ, ਗਿੱਦੜਾਂ ਦੀਆਂ ਪੈੜਾਂ ਲਭਦੇ ਰਹਿੰਦੇ ਹਨ ਅਤੇ ਖਿਤਵਾਰ, ਵਲ, ਛਲ ਵਿਚ ਫਸੇ ਰਹਿੰਦੇ ਹਨ।

**ਸਉਣ ਸਗੁਨ** ਬੀਚਾਰਣੇ ਨਉਂ ਗ੍ਰਹ ਬਾਰਹ ਰਾਸਿ ਵੀਚਾਰਾ॥ **ਕਾਮਣ ਟੂਣੇ ਅਉਸੀਆਂ ਕਣ ਸੋਹੀ ਪਾਸਾਰ ਪਾਸਾਰਾ॥ ਗਦੋਂ ਕੁੱਤੇ ਬਿਲੀਆਂ** ਇਲ ਮਲਾਲੀ ਗਿਦੜ ਛਾਰਾ॥ **ਨਾਰਿ ਪੁਰਖ ਪਾਣੀ ਅਗਨਿ** ਛਿਕ ਪਦ ਹਿਡਕੀ ਵਰਤਾਰਾ॥ ਥਿਤ ਵਾਰ **ਭਦਰਾਂ ਭਰਮ** ਦਿਸ਼ਾਸ਼ੂਲ ਸਹਿਸਾ ਸੰਸਾਰਾ॥ **ਵਲ ਛਲ ਕਰ ਵਿਸਵਾਸ** ਲਖ ਬਹੁ ਚੁਖੀਂ ਕਿਉਂ ਰਵੈ ਪਤਾਰਾ॥ **ਗੁਰਮੁਖ** ਸੁਖ ਫਲ ਪਾਰ ਉਤਾਰਾ ॥੮॥

ਵਾਰਾਂ ਭਾਈ ਗੁਰਦਾਸ, ੫

**ਅਉਸੀਆਂ** ɔsīā̃

**ਸਉਣ ਸਗੁਨ** sɔṇ sagun

**ਕਾਮਣ ਟੂਣੇ** kāmaṇ tūṇe

**ਗਦੋਂ ਕੁੱਤੇ ਬਿਲੀਆਂ**
gaddõ kutte billīā̃

**ਨਾਰਿ ਪੁਰਖ ਪਾਣੀ ਅਗਨਿ**
nār purkh pāṇī agan

**ਭਦਰਾਂ ਭਰਮ** pàdrā̃ pàrm

**ਵਲ ਛਲ ਕਰ ਵਿਸਵਾਸ**
wal čhal kar wiswās

**ਗੁਰਮੁਖ** gurmukh

**ਅਉਸੀਆਂ** – ਜ਼ਮੀਨ ਉੱਤੇ ਖਿੱਚੀ ਹੋਈ ਸੀਤਾ ਲੀਕ। ਇਹ ਇਕ ਪ੍ਰਕਾਰ ਦਾ ਵਿਚਾਰ ਹੈ, ਖਾਸ ਕਰਕੇ ਇਸਤਰੀਆਂ ਇਸ ਸ਼ਗਨ ਉੱਤੇ ਬਹੁਤ ਨਿਸ਼ਚਾ ਰਖਦੀਆਂ ਹਨ। ਇਸ ਦਾ ਫਲ ਉਚਾਰਨ ਦੀ ਰੀਤ ਹੈ।

**ਸਉਣ ਸਗੁਨ** – (ਸਉਣ) ਜੋਤਿਸ਼ ਰਾਹੀਂ ਸ਼ਗਨ ਵਿਚਾਰਨੇ, ਨੌਂ ਗ੍ਰਹਿਆਂ (ਚੰਦ, ਸੂਰਜ, ਰਾਹੂ, ਕੇਤੂ, ਮੰਗਲ, ਬੁਧ, ਬ੍ਰਹਸਪਤ, ਸ਼ੁਕਰ ਤੇ ਛਨੀਚਰ) ਅਤੇ 12 ਰਾਸ਼ੀਆਂ (ਮੇਖ, ਮੀਨ, ਬ੍ਰਿਖ, ਸਿੰਘ, ਕਰਕ, ਮਿਥਨ, ਕੰਨਿਆ, ਕੁੰਭ,

ਮਕਰ, ਤੁਲਾ, ਧਨ ਅਤੇ ਬ੍ਰਿਸ਼ਚਕ) ਆਦਿ ਦੇ ਵਿਚਾਰ ਕਰਨੇ।

**ਕਾਮਣ ਟੂਣੇ** – ਟੂਣੇ ਕਰਨ ਵਾਲੀਆਂ ਇਸਤਰੀਆਂ ਟੂਣੇ ਅਉਸੀਆਂ (ਲਕੀਰਾਂ ਵਾਲੇ ਅੰਕ) ਦੀਆਂ ਕਣਸੋਆਂ (ਇਧਰੋਂ ਉਧਰੋਂ ਇਹੋ ਜਿਹੀਆਂ ਗੱਲਾਂ ਦੀ ਖ਼ਬਰ ਰੱਖਣੀ) ਆਦਿ ਦਾ ਪਸਾਰਾ ਪਸਰਿਆ ਹੋਇਆ ਹੈ।

**ਗਦੋਂ ਕੁੱਤੇ ਬਿਲੀਆਂ** – ਕਈ ਖੋਤੇ, ਕੁੱਤੇ, ਬਿੱਲੀਆਂ, ਇੱਲਾਂ ਅਤੇ ਮਲਾਲੀ (ਮੈਨਾ), ਗਿੱਦੜਾਂ ਅਤੇ ਹਨੇਰੀ ਦੇ ਸ਼ਗਨ, ਅਪਸ਼ਗਨ ਦੀਆਂ ਵਿਚਾਰਾਂ ਵਿਚ ਫਸੇ ਰਹਿੰਦੇ ਹਨ।

**ਨਾਰਿ ਪੁਰਖ ਪਾਣੀ ਅਗਨਿ** – ਇਸਤਰੀ ਆਦਮੀ ਤੁਰਨ ਲੱਗੇ ਜੇ ਅੱਗੋਂ ਪਾਣੀ ਜਾਂ ਅਗ ਲੈ ਕੇ ਮਿਲੇ ਜਾਂ ਨਿਛ, ਪਦ, ਹਿਚਕੀ, ਉਬਾਸੀ ਲਵੇ ਤਾਂ ਇਸ ਦਾ ਸ਼ਗਨ, ਅਪਸ਼ਗਨ ਮੰਨਦੇ ਹਨ।

**ਭਦਰਾਂ ਭਰਮ** – ਥਿਤ, ਵਾਰ, ਭੱਦਰਾਂ ਦਾ ਸੰਸਾ (ਕੁਸ਼ਲ ਮੰਗਲ) ਅਠ ਦਿਸ਼ਾ ਦਾ ਭਰਮ ਜਗਤ ਨੂੰ ਲੱਗਾ ਹੋਇਆ ਹੈ।

**ਵਲ ਛਲ ਕਰ ਵਿਸਵਾਸ** – ਹੇਰਾ ਫੇਰੀਆਂ ਕਰਨ ਉੱਤੇ ਭਰੋਸਾ ਰਖ ਕੇ ਲੱਖਾਂ ਧਨ ਜੋੜਨ ਨਾਲ ਪ੍ਰਭੂ ਨਹੀਂ ਮਿਲਦਾ।

**ਗੁਰਮੁਖ** – ਗੁਰਮੁਖ ਸਭ ਸੰਸਿਆਂ, ਭਰਮਾਂ, ਸ਼ਗਨਾਂ, ਅਪਸ਼ਗਨਾਂ ਤੋਂ ਅੱਗੇ ਲੰਘ ਕੇ ਕੇਵਲ ਇਕ ਪ੍ਰਭੂ ਅਤੇ ਸਤਿਗੁਰੂ ਉੱਤੇ ਭਰੋਸਾ ਰਖਦੇ ਹਨ, ਇਸੇ ਲਈ ਉਹਨਾਂ ਨੂੰ ਸੁਖ ਮਿਲਦਾ ਹੈ ਅਤੇ ਇਸੇ ਦੀ ਬਦੌਲਤ ਉਹ ਭਵ ਸਾਗਰ ਤਰਦੇ ਹਨ।

## ਅਉਹਠਿ ɔhaṭh

ਨਾਂਵ ਪੁਲਿੰਗ
ਹਿਰਦਾ

## ਅਉਹਠਿ ਹਸਤ ਮੜੀ ਘਰੁ ਛਾਇਆ

ɔhaṭh hast maṛī kàr čhāiā

ਗੁਰਮੁਖ ਆਪਣੇ ਅਉਹਠਿ, ਹਿਰਦੇ ਵਿਚ ਗੁਰ ਸ਼ਬਦ ਨੂੰ ਵਿਚਾਰਦਾ ਹੈ, ਸਿਮਰਦਾ ਹੈ। ਮਾਇਆ, ਮਮਤਾ ਤਿਆਗ ਕੇ ਤ੍ਰਿਭਵਣ ਦੀ ਜੋਤ ਜਗਾਉਂਦਾ ਹੈ। ਉਸ ਯੋਗੀ ਦੀ ਸਿੰਙੀ ਵਿਚ ਅਨਹਦ ਸੁਰਤ ਵਜਦੀ ਹੈ। ਪੰਜ ਤਤੁ ਮਿਲ ਕੇ ਨਿਰਮਲ ਜੋਤ ਜਗਦੀ ਹੈ। ਰਵਿ, ਸਸਿ, ਸੂਰਜ, ਚੰਦਰਮਾ ਸਾਰਾ ਬ੍ਰਹਮੰਡ ਇਸ ਦੈਵੀ ਸ਼ਬਦ ਨਾਲ ਗੂੰਜ ਉਠਦਾ ਹੈ। ਗੁਰਮੁਖ ਦਾ ਯੋਗ ਗੁਰ ਸ਼ਬਦ ਨਾਲ ਜੁੜਿਆ ਹੈ। ਏਸੇ ਵਿਚ ਜਤ, ਸਤ ਹੈ। ਮਾਇਆ, ਮੋਹ ਦੇ ਭਵਜਲ ਤੋਂ ਨਿਸਤਾਰਾ ਹੈ।

ਰਾਮਕਲੀ ਮਹਲਾ ੧ ॥ **ਅਉਹਠਿ ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲ ਧਾਰੀ** ॥ ੧ ॥ ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ ॥ ੧ ॥ ਰਹਾਉ ॥ ਮਮਤਾ ਮਾਰਿ ਹਉਮੈ ਸੋਖੈ ਤ੍ਰਿਭਵਣਿ ਜੋਤਿ ਤੁਮਾਰੀ ॥ ੨ ॥ ਮਨਸਾ ਮਾਰਿ ਮਨੈ ਮਹਿ ਰਾਖੈ ਸਤਿਗੁਰ ਸਬਦਿ ਵੀਚਾਰੀ ॥ ੩ ॥ **ਸਿੰਙੀ**

**ਸੁਰਤਿ ਅਨਾਹਦਿ ਵਾਜੈ** ਘਟਿ ਘਟਿ ਜੋਤਿ ਤੁਮਾਰੀ ॥ ੪ ॥ **ਪਰਪੰਚ ਬੇਣੁ** ਤਹੀ ਮਨੁ ਰਾਖਿਆ ਬ੍ਰਹਮ ਅਗਨਿ ਪਰਜਾਰੀ ॥ ੫ ॥ **ਪੰਚ ਤਤੁ** ਮਿਲਿ ਅਹਿਨਿਸਿ ਦੀਪਕੁ ਨਿਰਮਲ ਜੋਤਿ ਅਪਾਰੀ ॥ ੬ ॥ **ਰਵਿ ਸਸਿ ਲਉਕੇ** ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ ॥ ੭ ॥ **ਸਿਵ ਨਗਰੀ ਮਹਿ ਆਸਣੁ ਅਉਧੂ ਅਲਖੁ ਅਗੰਮੁ ਅਪਾਰੀ** ॥ ੮ ॥ **ਕਾਇਆ ਨਗਰੀ** ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ ॥ ੯ ॥ **ਸਬਦਿ ਰਵੈ** ਆਸਣਿ ਘਰਿ ਰਾਜਾ ਅਦਲੁ ਕਰੇ ਗੁਣਕਾਰੀ ॥ ੧੦ ॥ **ਕਾਲੁ ਬਿਕਾਲੁ** ਕਹੇ ਕਹਿ ਬਪੁਰੇ ਜੀਵਤ ਮੂਆ ਮਨੁ ਮਾਰੀ ॥ ੧੧ ॥ ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥ ੧੨ ॥ ਕਾਇਆ ਸੋਧਿ **ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ** ॥ ੧੩ ॥ ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ ॥ ੧੪ ॥ ਆਪੇ ਮੇਲਿ ਲਏ ਗੁਣਦਾਤਾ ਹਉਮੈ ਤ੍ਰਿਸਨਾ ਮਾਰੀ ॥ ੧੫ ॥ **ਤ੍ਰੈ ਗੁਣ ਮੇਟੇ ਚਉਥੈ ਵਰਤੈ** ਏਹਾ ਭਗਤਿ ਨਿਰਾਰੀ ॥ ੧੬ ॥ ਗੁਰਮੁਖਿ **ਜੋਗ ਸਬਦਿ** ਆਤਮੁ ਚੀਨੈ ਹਿਰਦੈ ਏਕੁ ਮੁਰਾਰੀ ॥ ੧੭ ॥ ਮਨੂਆ **ਅਸਥਿਰੁ** ਸਬਦੇ ਰਾਤਾ ਏਹਾ ਕਰਣੀ ਸਾਰੀ ॥ ੧੮ ॥ ਬੇਦੁ ਬਾਦੁ ਨ ਪਾਖੰਡੁ ਅਉਧੂ ਗੁਰਮੁਖਿ ਸਬਦਿ ਬੀਚਾਰੀ ॥ ੧੯ ॥ ਗੁਰਮੁਖਿ ਜੋਗੁ ਕਮਾਵੈ ਅਉਧੂ **ਜਤੁ ਸਤੁ** ਸਬਦਿ ਵੀਚਾਰੀ ॥ ੨੦ ॥ ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵੀਚਾਰੀ ॥ ੨੧ ॥ **ਮਾਇਆ ਮੋਹੁ ਭਵਜਲੁ** ਹੈ ਅਵਧੂ ਸਬਦਿ ਤਰੈ ਕੁਲ ਤਾਰੀ ॥ ੨੨ ॥ ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥ ੨੩ ॥ ਏਹੁ ਮਨੁ ਮਾਇਆ ਮੋਹਿਆ ਅਉਧੂ **ਨਿਕਸੈ ਸਬਦਿ ਵੀਚਾਰੀ** ॥ ੨੪ ॥ ਆਪੇ ਬਖਸੇ ਮੇਲਿ ਮਿਲਾਏ ਨਾਨਕ ਸਰਣਿ ਤੁਮਾਰੀ ॥ ੨੫ ॥ ੯ ॥

ਅ.ਗ.ਮ.੧, ੯੦੭

ਅਉਹਠਿ ɔhaṭh

ਧਰਣਿ ਗਗਨ tàrṇ gagan

ਸਿੰਙੀ ਸੁਰਤਿ sĩŋī surt

ਅਨਾਹਦਿ ਵਾਜੈ anāhad wājɛ

ਪਰਪੰਚ ਬੇਣੁ parpãč beṇ

ਪੰਚ ਤਤੁ pãč tat

ਰਵਿ ਸਸਿ ਲਉਕੇ rav sas lɔke

ਸਿਵ ਨਗਰੀ siv nagrī

ਅਲਖੁ ਅਗੰਮੁ ਅਪਾਰੀ

a'lakh a'gãm a'pārī

ਕਾਇਆ ਨਗਰੀ kāiā nagrī

ਸਬਦਿ ਰਵੈ sabad rawɛ

**ਕਾਲੁ ਬਿਕਾਲੁ** kāl bikāl

**ਤਰੈ ਭਵ ਸਾਗਰੁ** tarɛ pàv sāgar

**ਆਤਮ ਤਤੁ ਵੀਚਾਰੀ** ātam tat wīčārī

**ਤ੍ਰੈ ਗੁਣ ਮੇਟੇ** trɛ guṇ meṭe

**ਚਉਥੈ ਵਰਤੈ** čɔthɛ wartɛ

**ਜੋਗ ਸਬਦਿ** yog sabad

**ਅਸਥਿਰੁ** asthir

**ਜਤੁ ਸਤੁ** jat sat

**ਜੋਗ ਜੁਗਤਿ** yog jugt

**ਮਾਇਆ ਮੋਹੁ** māiā mó

**ਭਵਜਲੁ ਹੈ** pàwjal hɛ

**ਨਿਕਸੈ ਸਬਦਿ ਵੀਚਾਰੀ** niksɛ sabad wīčārī

**ਅਉਹਠਿ** – ਹਿਰਦਾ।

**ਅਉਹਠਿ ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲ ਧਾਰੀ** – ਸੱਚਾ ਜੋਗੀ ਉਹ ਹੈ ਜੋ ਧਰਤੀ ਅਤੇ ਅਕਾਸ਼ ਨੂੰ ਆਪਣੀ ਸ਼ਕਤੀ ਨਾਲ ਧਾਰਨ ਕਰਨ ਵਾਲੇ ਪ੍ਰਭੂ ਦੀ ਜੋਤ ਨੂੰ ਆਪਣੇ ਸਰੀਰ ਰੂਪ ਘਰ ਵਿਚ ਸਥਿਤ ਹਿਰਦੇ ਵਿਚ ਟਿਕਾਉਂਦਾ ਹੈ। ਮੜੀ (ਸਰੀਰ) ਨੂੰ ਘਰ ਬਣਾ ਕੇ ਹਿਰਦੇ ਨੂੰ ਮੰਗਣ ਲਈ ਹਥ ਕੀਤਾ ਹੈ। ਜੋਗੀ ਘਰਾਂ ਵਿਚ ਫਿਰ ਕੇ ਹੱਥਾਂ ਤੇ ਅੰਨ ਆਦਿ ਮੰਗ ਲਿਆਉਂਦੇ ਹਨ। ਹਿਰਦਾ ਹਥ ਹੈ ਤੇ ਸਰੀਰ ਘਰ ਹੈ। ਇਸ ਤਰ੍ਹਾਂ ਕਰਨ ਨਾਲ ਉਹਨਾਂ ਧਰਤੀ ਆਕਾਸ਼ ਸਭ ਥਾਈਂ ਹਰੀ ਦੀ ਕਲਾ ਵੇਖੀ ਹੈ।

**ਸਿੰਙੀ ਸੁਰਤਿ ਅਨਾਹਦਿ ਵਾਜੈ** – ਜਿਸ ਮਨੁਖ ਉੱਤੇ ਪ੍ਰਭੂ ਤੇਰੀ ਮਿਹਰ ਹੁੰਦੀ ਹੈ, ਉਹ ਅਸਲ ਜੋਗੀ ਹੈ। ਉਸ ਦੀ ਸੁਰਤ ਤੇਰੇ ਨਾਸ਼-ਰਹਿਤ ਸਰੂਪ ਵਿਚ ਟਿਕਦੀ ਹੈ। ਇਹ ਜਿਵੇਂ ਉਸ ਅੰਦਰ ਜੋਗੀ ਵਾਲੀ ਸਿੰਙੀ (ਸਿੰਙ ਦੀ ਸ਼ਕਲ ਦੀ ਛੋਟੀ ਜਿਹੀ ਤੂਤੀ ਜੋ ਜੋਗੀ ਲੋਕ ਸਦਾ ਆਪਣੇ ਕੋਲ ਰੱਖਦੇ ਹਨ) ਵਜਦੀ ਹੈ। ਉਸ ਨੂੰ ਹਰੇਕ ਸਰੀਰ ਵਿਚ ਤੇਰੀ ਹੀ ਜੋਤ ਦਿਸਦੀ ਹੈ ਅਤੇ ਉਹ ਕਿਸੇ ਨੂੰ ਤਿਆਗ ਕੇ ਜੰਗਲੀਂ ਪਹਾੜੀਂ ਨਹੀਂ ਭਟਕਦਾ।

**ਪਰਪੰਚ ਬੇਣੁ** – ਗੁਰੂ ਦੇ ਸ਼ਬਦ ਵਿਚ ਟਿਕਿਆ ਹੋਇਆ ਮਨੁਖ ਅਸਲ ਜੋਗੀ ਹੈ। ਉਸ ਨੇ ਸਾਰੀ ਸ੍ਰਿਸ਼ਟੀ ਸਾਰੇ ਜਗਤ ਨੂੰ ਬੇਣੁ (ਬੀਣਾ) ਸਮਝ ਕੇ ਉਸ ਵਿਚ ਮਨ ਰੱਖਿਆ ਹੈ ਅਤੇ ਬ੍ਰਹਮ ਦੀ ਅਗਨੀ ਉਹਨਾਂ ਅੰਦਰ ਬਾਲੀ ਹੈ।

**ਪੰਚ ਤਤੁ** – ਜਿਸ ਮਨੁਖ ਨੂੰ ਪਰਮਾਤਮਾ ਗੁਰੂ ਦੀ ਸ਼ਰਨ ਪਾ ਕੇ ਆਤਮ ਉਧਾਰ ਦੇ ਰਸਤੇ ਪਾਉਂਦਾ ਹੈ, ਉਸ ਨੇ ਸਰੀਰ ਨੂੰ ਪ੍ਰਾਪਤ ਕਰਕੇ ਸਦਾ ਅੰਦਰ ਅਪਾਰ ਵਾਹਿਗੁਰੂ ਦੀ ਜੋਤ ਦਾ ਦੀਵਾ ਬਾਲਿਆ ਹੈ।

**ਰਵਿ ਸਸਿ ਲਉਕੇ** – ਖੱਬੀ ਅਤੇ ਸੱਜੀ

ਸੁਰ ਤੂੰਬੇ ਹਨ, ਭਾਵ ਸੁਆਸ ਸੁਆਸ ਨਾਮ ਜਪਦਾ ਹੈ। ਜਿਸ ਉਤੇ ਪ੍ਰਭੂ ਦੀ ਕਿਰਪਾ ਹੋ ਜਾਵੇ, ਉਹ ਮਨੁਖ ਇਸ ਸਰੀਰ ਨੂੰ ਕਿੰਗੁਰੀ ਬਣਾਉਂਦਾ ਹੈ, ਸੁਆਸ ਸੁਆਸ ਨਾਮ ਜਪਣ ਨੂੰ ਇਸ ਸਰੀਰ ਕਿੰਗੁਰੀ ਦੇ ਤੂੰਬੇ ਬਣਾਉਂਦਾ ਹੈ। ਉਸਦੇ ਅੰਦਰ ਗੁਰੂ ਦਾ ਸ਼ਬਦ ਅਨੋਖੀ ਖਿੱਚ ਨਾਲ ਵੱਜਦਾ ਹੈ।

**ਸਿਵ ਨਗਰੀ ਮਹਿ ਆਸਣੁ ਅਉਧੂ ਅਲਖੁ ਅਗੰਮੁ ਅਪਾਰੀ** – ਜਿਸ ਮਨੁਖ ਨੂੰ ਪਰਮਾਤਮਾ ਸ਼ਬਦ ਨਾਲ ਜੋੜਦਾ ਹੈ, ਉਹ ਉਸ ਆਤਮਕ ਅਵਸਥਾ ਰੂਪ ਨਗਰੀ ਵਿਚ ਅਡੋਲ ਚਿਤ ਹੋ ਕੇ ਜੁੜਦਾ ਹੈ। ਜਿੱਥੇ ਕਲਿਆਣ ਸਰੂਪ ਪ੍ਰਭੂ ਦਾ ਹੀ ਪ੍ਰਭਾਵ ਹੈ, ਜਿੱਥੇ ਉਸ ਦੇ ਅੰਦਰ ਅਲਖ, ਅਪਹੁੰਚ ਅਤੇ ਬੇਅੰਤ ਪਰਮਾਤਮਾ ਪਰਗਟ ਹੋ ਪੈਂਦਾ ਹੈ। ਆਤਮਕ ਅਵਸਥਾ ਹੀ ਜੋਗੀ ਦੀ ਸ਼ਿਵ ਨਗਰੀ ਹੈ।

**ਕਾਇਆ ਨਗਰੀ** – ਸਰੀਰ ਨਗਰੀ ਹੈ। ਇਹ ਮਨ ਉਸ ਦਾ ਰਾਜਾ ਹੈ ਅਤੇ ਪੰਜ ਗਿਆਨ ਇੰਦਰੇ ਵਿਚਾਰਵਾਨ ਹੋ ਕੇ ਇਸ ਵਿਚ ਵਸਦੇ ਹਨ।

**ਸਬਦਿ ਰਵੈ** – ਮਨ-ਰਾਜਾ ਹਿਰਦੇ ਰੂਪ ਆਸਣ ਤੇ ਬੈਠ ਕੇ ਸ਼ਬਦ ਦੁਆਰਾ ਜਸ ਕਰਦਾ ਹੈ ਅਤੇ ਗੁਣ ਵਾਲਾ ਹੋ ਕੇ ਅਦਲ ਕਰਦਾ ਹੈ, ਇਨਸਾਫ ਕਰਤਾ ਹੋ ਕੇ ਨਿਆਂ ਕਰਦਾ ਹੈ।

**ਕਾਲੁ ਬਿਕਾਲੁ** – ਜਿਸ ਉਤੇ ਪ੍ਰਭੂ ਦੀ ਮਿਹਰ ਹੁੰਦੀ ਹੈ, ਉਹ ਧੂਣੀਆਂ ਤਪਾ ਤਪਾ ਕੇ ਨਹੀਂ ਸੜਦਾ। ਉਹ ਤਾਂ ਜਿਉਂਦਾ ਹੀ ਕਾਮਾਦਿਕਾਂ ਵਲੋਂ ਮਰ ਜਾਂਦਾ ਹੈ ਅਤੇ ਵਿਚਾਰੇ ਮਰਨ ਜੀਵਨ ਉਸ ਨੂੰ ਕੀ ਆਖ ਸਕਦੇ ਹਨ, ਜਿਸ ਨੇ ਮਨ ਮਾਰਿਆ ਹੈ।

**ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ** – ਜਿਸ ਨੂੰ ਪਰਮਾਤਮਾ ਦੀ ਸਮਝ ਆ ਜਾਂਦੀ ਹੈ ਉਹ ਮਨੁਖ ਹਰੇਕ ਆਤਮਾ ਦੇ ਮਾਲਕ ਪਰਮਾਤਮਾ ਨੂੰ ਆਪਣੀ ਸੋਚ ਮੰਡਲ ਵਿਚ ਟਿਕਾਉਂਦਾ ਹੈ ਅਤੇ ਆਪਣੇ ਸਰੀਰ ਨੂੰ ਪਵਿਤਰ ਰਖ ਕੇ ਇਸ ਸੰਸਾਰ ਸਮੁੰਦਰ ਹਸਤੀ ਦੇ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ।

**ਤ੍ਰੈ ਗੁਣ ਮੇਟੇ ਚਉਥੈ ਵਰਤੈ** – ਤਿੰਨਾਂ ਗੁਣਾਂ ਵਾਲੀ ਅਵਸਥਾ ਤੋਂ ਲੰਘ ਕੇ ਸਹਿਜ ਅਵਸਥਾ ਵਿਚ ਵਰਤਣਾ ਇਹ ਨਿਰਾਲੀ ਭਗਤੀ ਦਾ ਸਰੂਪ ਹੈ।

**ਜੋਗ ਸਬਦਿ** – ਗੁਰਮੁਖ ਦਾ ਜੋਗ ਇਹ ਹੈ ਕਿ ਸ਼ਬਦ ਦੁਆਰਾ ਆਤਮਾ ਨੂੰ ਖੋਜਦਾ ਹੈ।

**ਅਸਥਿਰੁ** – ਗੁਰਮੁਖ ਗੁਰੂ ਦੇ ਸ਼ਬਦ ਵਿਚ ਰੰਗਿਆ ਰਹਿੰਦਾ ਹੈ, ਉਸ ਦਾ ਮਨ ਵਿਕਾਰਾਂ ਵਲ ਡੋਲਣ ਦੀ ਥਾਂ ਪ੍ਰਭੂ-ਪ੍ਰੀਤ ਵਿਚ ਟਿਕਿਆ ਰਹਿੰਦਾ ਹੈ। ਇਹ ਹੀ

ਕਰਨ ਜੋਗ ਕਾਰ ਉਸ ਨੂੰ ਸ੍ਰੇਸ਼ਠ ਜਾਪਦੀ ਹੈ।

**ਜਤੁ ਸਤੁ** – ਜਿਸ ਮਨੁਖ ਨੇ ਪਰਮਾਤਮਾ ਨਾਲ ਜੁੜਨ ਦੀ ਜੁਗਤ ਸਮਝੀ ਹੈ, ਉਹ ਗੁਰੂ ਦੇ ਦੱਸੇ ਰਾਹ ਉਤੇ ਤੁਰਦਾ ਹੈ, ਜੋਗ ਕਮਾਉਂਦਾ ਹੈ ਅਤੇ ਗੁਰ-ਸ਼ਬਦ ਨਾਲ ਜੁੜ ਕੇ ਹਉਮੈ, ਮਮਤਾ ਵਲੋਂ ਨਿਰਲੇਪ ਹੋ ਜਾਂਦਾ ਹੈ ਅਤੇ ਆਪਣੇ ਮਨ ਨੂੰ ਵਿਕਾਰਾਂ ਵਲੋਂ ਕਾਬੂ ਵਿਚ ਰਖਦਾ ਹੈ। ਉਸ ਦਾ ਜਤ ਸਤ ਸ਼ਬਦ ਦੁਆਰਾ ਵਿਚਾਰ ਕਰਨਾ ਹੈ।

**ਮਾਇਆ ਮੋਹੁ ਭਵਜਲੁ** – ਮਾਇਆ ਦਾ ਮੋਹ ਘੁੰਮਣ-ਘੇਰੀ ਹੈ। ਜਿਹੜਾ ਗੁਰੂ ਦੇ ਸ਼ਬਦ ਨਾਲ ਜੁੜਦਾ ਹੈ ਉਹ ਇਸ ਸੰਸਾਰ ਸਾਗਰ ਵਿਚੋਂ ਪਾਰ ਲੰਘ ਜਾਂਦਾ ਹੈ ਅਤੇ ਆਪਣੀਆਂ ਕੁਲਾਂ ਨੂੰ ਵੀ ਪਾਰ ਲੰਘਾ ਦਿੰਦਾ ਹੈ।

**ਨਿਕਸੈ ਸਬਦਿ ਵੀਚਾਰੀ** – ਮਨੁਖ ਦਾ ਮਨ ਮਾਇਆ ਦੇ ਮੋਹ ਵਿਚ ਫਸ ਜਾਂਦਾ ਹੈ, ਪਰ ਇਸ ਵਿੱਚੋਂ ਨਿਕਲਣ ਦਾ ਤਰੀਕਾ ਇਹ ਨਹੀਂ ਕਿ ਮਨੁਖ ਜੰਗਲਾਂ ਜਾਂ ਪਹਾੜਾਂ ਦੀਆਂ ਗੁਫਾਵਾਂ ਵਿਚ ਜਾ ਟਿਕੇ। ਇਸ ਵਿੱਚੋਂ ਉਹੀ ਮਨੁਖ ਬਚਦਾ ਹੈ, ਬਾਹਰ ਨਿਕਲਦਾ ਹੈ ਜੋ ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਦੀ ਸਿਫਤ ਸਾਲਾਹ ਨੂੰ ਆਪਣੀ ਸੋਚ-ਮੰਡਲ ਵਿਚ ਟਿਕਾਉਂਦਾ ਹੈ।

**ਅਉਖਧ** ɔ́khad
ਨਾਂਵ ਇਸਤਰੀਲਿੰਗ
ਦਵਾਈ, ਔਸ਼ਧੀ

**ਅਉਖਧ ਮੰਤ੍ਰ ਮੂਲੁ** ɔ́khad mãtr mūl

ਸਾਰੇ ਮੰਤ੍ਰ, ਮੂਲ, ਸਾਰੇ ਅਉਖਧ ਕਿਸੇ ਕੰਮ ਨਹੀਂ, ਜੇ ਮਨ, ਚਿਤ ਉਸ ਪ੍ਰਭੂ ਨਾਲ ਨਹੀਂ ਲੱਗਾ ਰਹਿੰਦਾ। ਉਸ ਵਾਹਿਗੁਰੂ ਦੇ ਗੁਣਾਂ ਦਾ ਕੋਈ ਲੇਖਾ ਨਹੀਂ ਹੋ ਸਕਦਾ, ਉਹ ਅਲਖ ਨਾ ਲਖਣਾ ਨਹੀਂ ਹੁੰਦਾ। ਅਨੇਰੀ ਰਾਤ ਵਿਚ ਕੁਝ ਸੁਝਦਾ ਨਹੀਂ। ਮਨਮੁਖ ਦਾ ਦੁਖ ਵਧਦਾ ਹੈ। ਗੁਰਮੁਖ ਨੂੰ ਵਡਿਆਈ ਮਿਲਦੀ ਹੈ। ਉਹ ਵਾਹਿਗੁਰੂ ਦੇ ਰੰਗ ਵਿਚ ਰੱਤਿਆ ਜਾਂਦਾ ਹੈ।

**ਅਉਖਧ ਮੰਤ੍ਰ ਮੂਲੁ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ** ਰੇ ॥ ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ ॥ ੧ ॥ ਮਨ ਏਕੋ ਸਾਹਿਬੁ ਭਾਈ ਰੇ ॥ ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ **ਅਲਖੁ ਨ ਲਖਣਾ ਜਾਈ ਰੇ** ॥ ੧ ॥ ਰਹਾਉ ॥ ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ ॥ **ਰਾਤਿ ਅਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ** ॥ ੨ ॥ ਮਨਮੁਖਿ ਕਰਹਿ ਤੇਤਾ ਦੁਖੁ ਲਾਗੈ ਗੁਰਮੁਖਿ ਮਿਲੈ ਵਡਾਈ ਰੇ ॥ **ਜੋ ਤਿਨਿ ਕੀਆ ਸੋਈ ਹੋਆ ਕਿਰਤੁ ਨ ਮੇਟਿਆ**

**ਜਾਈ ਰੇ ॥ ੩ ॥ ਸੁਭਰ ਭਰੇ ਨ ਹੋਵਹਿ ਊਣੇ ਜੋ ਰਾਤੇ ਰੰਗੁ ਲਾਈ ਰੇ** ॥ ਤਿਨ ਕੀ ਪੰਕ ਹੋਵੈ ਜੇ ਨਾਨਕੁ ਤਉ ਮੂੜਾ ਕਿਛੁ ਪਾਈ ਰੇ ॥ ੪ ॥ ੪ ॥ ੧੬ ॥

ਅ.ਗ.ਮ.੧, ੧੫੬

**ਅਉਖਧ** ɔ́khad

**ਦ੍ਰਿੜੁ ਚਿਤੁ ਕੀਜੈ** driṛ čit kījɛ

**ਅਲਖੁ ਨ ਲਖਣਾ ਜਾਈ ਰੇ** a'lakh na lakhṇā jāī re

**ਰਾਤਿ ਅਨੇਰੀ** rāt anèrī

**ਸੂਝਸਿ ਨਾਹੀ** sū́jas nāhī

**ਲਜੁ ਟੂਕਸਿ** laj ṭūkas

**ਮੂਸਾ ਭਾਈ ਰੇ** mūsā pā̀ī re

**ਜੋ ਤਿਨਿ ਕੀਆ** jo tin kīā

**ਸੋਈ ਹੋਆ** soī hoā

**ਕਿਰਤੁ ਨ ਮੇਟਿਆ ਜਾਈ ਰੇ** kirt na meṭiā jāī re

**ਸੁਭਰ ਭਰੇ** súbar pàre

**ਨ ਹੋਵਹਿ ਊਣੇ** na howɛ ūṇe

**ਜੋ ਰਾਤੇ** jo rāte

**ਰੰਗੁ ਲਾਈ ਰੇ** rãg lāī re

**ਅਉਖਧ** – ਦਵਾਈ, ਔਸ਼ਧੀ।

**ਅਉਖਧ ਮੰਤ੍ਰ ਮੂਲੁ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ** – ਜੇ ਮਨੁਖ ਜਨਮਾਂ ਜਨਮਾਂਤਰਾਂ ਦੇ ਕੀਤੇ ਮੰਦੇ ਕਰਮਾਂ ਦੇ ਸੰਸਕਾਰਾਂ ਨੂੰ ਕਟਣ ਵਾਲੇ ਪਰਮਾਤਮਾ ਦਾ ਨਾਮ ਲੈਂਦਾ ਰਹੇ। ਉਸ ਦੇ ਨਾਮ-ਸਿਮਰਨ ਵਿਚ ਆਪਣੇ ਚਿਤ ਨੂੰ ਪੱਕਾ ਕਰ ਲਵੇ ਤਾਂ ਉਸ ਨੂੰ ਯਕੀਨ ਹੋ ਜਾਵੇਗਾ ਕਿ ਮਨ ਦੇ ਰੋਗ ਨੂੰ ਦੂਰ ਕਰਨ ਵਾਲੀ ਸਭ ਤੋਂ ਵਧੀਆ ਦਵਾਈ ਪ੍ਰਭੂ ਦਾ ਨਾਮ ਹੀ ਹੈ। ਮਨ ਨੂੰ ਵਸ ਵਿਚ ਕਰਨ ਵਾਲਾ ਸਭ ਤੋਂ ਵਧੀਆ ਮੰਤਰ ਪਰਮਾਤਮਾ ਹੀ ਹੈ।

**ਅਲਖੁ ਨ ਲਖਣਾ ਜਾਈ ਰੇ** – ਜਿਨ੍ਹਾਂ ਤਿੰਨਾਂ ਗੁਣਾਂ ਨੂੰ ਮਨੁਖ ਮੰਨੀ ਬੈਠਾ ਹੈ, ਉਹ ਤਾਂ ਭੌਤਿਕ ਸੰਸਾਰ ਤਕ ਹੀ ਮਹਿਦੂਦ ਰੱਖਣਗੇ, ਇੰਦਰੀਆਂ ਨਾਲ ਨਾ ਲਖਿਆ ਜਾਣ ਵਾਲਾ ਹਰੀ ਤਾਂ ਨਹੀਂ ਸਮਝ ਸਕੇਗਾ, ਜਿੰਨੀ ਦੇਰ ਤ੍ਰਿਗੁਣੀ ਇੰਦਰੇ ਸੰਸਾਰ ਦੇ ਮੋਹ ਵਿਚ ਰੁੱਝੇ ਹੋਏ ਹਨ, ਉਸ ਪਰਮਾਤਮਾ ਨੂੰ ਸਮਝਿਆ ਨਹੀਂ ਜਾ ਸਕਦਾ।

**ਰਾਤਿ ਅਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ** – ਅਸਾਂ ਜੀਵਾਂ ਨੇ ਤਾਂ ਮਾਇਆ ਦੀ ਪੰਡ ਹਰ ਵੇਲੇ ਸਿਰ ਉੱਤੇ ਚੁੱਕੀ ਹੋਈ ਹੈ। ਅਵਿੱਦਿਆ ਰੂਪੀ ਰਾਤ ਹਨੇਰੀ ਪਈ ਹੋਈ ਹੈ ਜਿਸ ਵਿਚ ਸਾਨੂੰ ਕੁਝ ਦਿਸਦਾ ਨਹੀਂ ਅਤੇ ਜਮ ਰੂਪੀ ਚੂਹਾ ਸਾਡੀ ਉਮਰ ਦੀ ਸੁਆਸਾਂ ਰੂਪੀ ਲੱਜ/ਰੱਸੀ ਟੁਕਦਾ ਜਾ ਰਿਹਾ ਹੈ। ਉਮਰ

ਘਟਦੀ ਜਾ ਰਹੀ ਹੈ।

**ਜੋ ਤਿਨਿ ਕੀਆ ਸੋਈ ਹੋਆ ਕਿਰਤੁ ਨ ਮੇਟਿਆ ਜਾਈ ਰੇ** – ਜੋ ਨਿਯਮ ਉਸ ਪਰਮਾਤਮਾ ਨੇ ਬਣਾ

ਦਿੱਤਾ, ਉਹੀ ਵਰਤਦਾ ਹੈ। ਉਸ ਨਿਯਮ ਅਨੁਸਾਰ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਸਮੂਹ, ਜੋ ਸਾਡੇ ਮਨ ਵਿਚ ਟਿਕਿਆ ਪਿਆ ਹੈ, ਉਹ ਮਿਟਾਇਆ ਨਹੀਂ ਜਾ ਸਕਦਾ।

**ਸੁਭਰ ਭਰੇ ਨ ਹੋਵਹਿ ਊਣੇ ਜੋ ਰਾਤੇ ਰੰਗੁ ਲਾਈ ਰੇ** – ਜੋ ਮਨੁਖ ਪ੍ਰਭੂ ਦੇ ਚਰਨਾਂ ਵਿਚ ਪ੍ਰੀਤ ਜੋੜ ਕੇ ਉਸ ਦੇ ਪ੍ਰੇਮ ਵਿਚ ਰੰਗੇ ਰਹਿੰਦੇ ਹਨ, ਉਹਨਾਂ ਦੇ ਮਨ ਪ੍ਰੇਮ ਰਸ ਨਾਲ ਲਬਾ-ਲਬ, ਨੱਕੋ-ਨਕ ਭਰੇ ਹੋਣਗੇ, ਖਾਲੀ ਨਹੀਂ ਹੋਣਗੇ, ਜੋ ਪ੍ਰੇਮ ਨਾਲ ਹਰੀ ਵਿਚ ਲੱਗੇ ਹਨ।

**ਅਉਖਧੁ** ɔ́khad
ਨਾਂਵ ਇਸਤਰੀਲਿੰਗ
ਔਸ਼ਧੀ, ਦਵਾਈ (ਨਾਮ-ਰੂਪ)

## ਹਰਿ ਅਉਖਧੁ ਜਾ ਕਉ ਗੁਰਿ ਦੀਆ

har ɔ́khad jā kɔ gur dīā

ਗੁਰਮੁਖ ਨੂੰ ਆਪ ਕਰਤਾਰ ਅਉਖਧੁ ਦਿੰਦਾ ਹੈ ਅਤੇ ਉਸ ਦਾ ਚਿਤ ਨਿਰਮਲ ਹੋ ਜਾਂਦਾ ਹੈ। ਉਸ ਦੇ ਭਰਮਾਂ ਦੀ ਜਾਲੀ ਕੱਟੀ ਜਾਂਦੀ ਹੈ ਅਤੇ ਉਹ ਭਵਜਲ ਨੂੰ ਤਰ ਕੇ ਪਾਰ ਕਰ ਲੈਂਦਾ ਹੈ। ਉਹ ਵਾਹਿਗੁਰੂ ਦੇ ਨਾਮ ਨਾਲ ਤ੍ਰਿਪਤ ਹੋ ਜਾਂਦਾ ਹੈ।

ਗਉੜੀ ਮਹਲਾ ੫ ॥ ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇਲੇ ਮੀਤਾ ॥ **ਹਰਿ ਅਉਖਧੁ ਜਾ ਕਉ ਗੁਰਿ ਦੀਆ** ਤਾ ਕੇ **ਨਿਰਮਲ ਚੀਤਾ** ॥ ੧ ॥ ਰਹਾਉ ॥ **ਅੰਧਕਾਰੁ ਮਿਟਿਓ** ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ ॥ **ਭ੍ਰਮ ਕੀ ਜਾਲੀ ਤਾ ਕੀ ਕਾਟੀ** ਜਾ ਕਉ **ਸਾਧਸੰਗਤਿ ਬਿਸ੍ਵਾਸਾ** ॥ ੧ ॥ **ਤਾਰੀਲੇ ਭਵਜਲੁ ਤਾਰੂ ਬਿਖੜਾ ਬੋਹਿਥ** ਸਾਧੂ ਸੰਗਾ ॥ ਪੂਰਨ ਹੋਈ ਮਨ ਕੀ ਆਸਾ ਗੁਰੁ ਭੇਟਿਓ ਹਰਿ ਰੰਗਾ ॥ ੨ ॥ ਨਾਮ ਖਜਾਨਾ ਭਗਤੀ ਪਾਇਆ ਮਨ ਤਨ **ਤ੍ਰਿਪਤਿ ਅਘਾਏ** ॥ ਨਾਨਕ ਹਰਿ ਜੀਉ ਤਾ ਕਉ ਦੇਵੈ ਜਾ ਕਉ ਹੁਕਮੁ ਮਨਾਏ ॥ ੩ ॥ ੧੨ ॥ ੧੩੩ ॥

ਅ.ਗ.ਮ.੫, ੨੦੮

ਅਉਖਧੁ ɔ́khad

ਨਿਰਮਲ ਚੀਤਾ nirmal čītā

ਅੰਧਕਾਰੁ ਮਿਟਿਓ ā̃dkār miṭio

ਭ੍ਰਮ ਕੀ ਜਾਲੀ pràm kī jālī

ਤਾ ਕੀ ਕਾਟੀ tā kī kāṭī

ਸਾਧਸੰਗਤਿ ਬਿਸ੍ਵਾਸਾ
sád sãgat biswāsā

ਤਾਰੀਲੇ ਭਵਜਲੁ ਤਾਰੂ
tārīle pàwjal tārū

ਬਿਖੜਾ ਬੋਹਿਥ bikhṛā bohith

**ਤ੍ਰਿਪਤਿ ਅਘਾਏ** tript agâe

**ਅਉਖਧੁ** – ਔਸ਼ਧੀ, ਦਵਾਈ (ਨਾਮ-ਰੂਪ)।

**ਨਿਰਮਲ ਚੀਤਾ** – ਜਿਨ੍ਹਾਂ ਨੂੰ ਗੁਰੂ ਨੇ ਪਰਮਾਤਮਾ ਦਾ ਨਾਮ ਰੂਪ ਦਿੱਤਾ, ਉਨ੍ਹਾਂ ਦੇ ਚਿਤ ਹਰੇਕ ਕਿਸਮ ਦੇ ਵਿਕਾਰਾਂ ਦੀ ਮੈਲ ਤੋਂ ਸਾਫ ਹੋ ਗਏ।

**ਅੰਧਕਾਰੁ ਮਿਟਿਓ** – ਗੁਰੂ ਨੇ ਜਿਸ ਮਨੁਖ ਦੇ ਅੰਦਰ ਆਪਣੇ ਸ਼ਬਦ ਦੇ ਰਾਹੀਂ ਆਤਮਕ ਗਿਆਨ ਦਾ ਦੀਵਾ ਜਗਾ ਦਿੱਤਾ, ਉਸ ਦੇ ਹਿਰਦੇ ਵਿੱਚੋਂ ਮਾਇਆ ਦੇ ਮੋਹ ਦਾ ਹਨੇਰਾ ਦੂਰ ਹੋ ਗਿਆ।

**ਭ੍ਰਮ ਕੀ ਜਾਲੀ ਤਾ ਕੀ ਕਾਟੀ** – ਉਸ ਮਨੁਖ ਦੇ ਮਨ ਵਿੱਚੋਂ ਭਰਮ ਦੀ ਜਾਲੀ ਕੱਟੀ ਗਈ, ਮਾਇਆ ਦੀ ਭਟਕਣਾ ਦਾ ਜਾਲ ਕਟ ਦਿੱਤਾ।

**ਸਾਧਸੰਗਤਿ ਬਿਸ੍ਵਾਸਾ** – ਜਿਸ ਮਨੁਖ ਦਾ ਸਾਧ ਸੰਗਤ ਵਿਚ ਭਰੋਸਾ ਬਣ ਗਿਆ, ਜਿਸ ਦੀ ਸਾਧ ਸੰਗਤ ਵਿਚ ਸ਼ਰਧਾ ਬਣ ਗਈ, ਯਕੀਨ ਬਣ ਗਿਆ।

**ਤਾਰੀਲੇ ਭਵਜਲੁ ਤਾਰੂ ਬਿਖੜਾ ਬੋਹਿਥ** – ਜਿਸ ਮਨੁਖ ਨੇ ਗੁਰੂ ਦੇ ਸੰਗਤ ਰੂਪ ਜਹਾਜ਼ ਦਾ ਆਸਰਾ ਲਿਆ, ਉਹ ਇਸ ਅਥਾਹ ਡੂੰਘੇ ਔਖੇ ਸੰਸਾਰ ਸਾਗਰ ਤੋਂ ਸਾਧ ਸੰਗਤ ਜਹਾਜ਼ ਦੁਆਰਾ ਪਾਰ ਹੋ ਗਿਆ।

**ਤ੍ਰਿਪਤਿ ਅਘਾਏ** – ਜਿਨ੍ਹਾਂ ਭਗਤ ਜਨਾਂ ਨੇ ਪਰਮਾਤਮਾ ਦੇ ਨਾਮ ਦਾ ਖਜ਼ਾਨਾ ਲਭ ਲਿਆ ਉਹਨਾਂ ਦੇ ਤਨ ਮਨ ਮਾਇਆ ਵੱਲੋਂ ਤ੍ਰਿਪਤ ਹੋ ਗਏ, ਰਜ ਗਏ।

**ਅਉਖੀ** ɔkhī

ਵਿਸ਼ੇਸ਼ਣ

ਔਖੀ, ਦੁਖ ਦੇਣ ਵਾਲੀ

**ਅਉਖੀ ਘੜੀ ਨ ਦੇਖਣ ਦੇਈ**

ɔkhī kàṛī na dekhaṇ deī

ਪ੍ਰਭੂ ਆਪਣੇ ਸੇਵਕ ਨੂੰ ਹਥ ਦੇ ਕੇ ਰਖਦਾ ਹੈ ਤੇ ਅਉਖੀ ਘੜੀ ਨਹੀਂ ਦੇਖਣ ਦੇਂਦਾ। ਆਦਿ ਅੰਤ ਪ੍ਰਭੂ ਸਦਾ ਸਹਾਈ ਰਹਿੰਦਾ ਹੈ। ਗੁਰਮੁਖ ਹਰੀ ਦੇ ਸਿਮਰਨ ਵਿਚ ਆਨੰਦ ਦੀ ਅਵਸਥਾ ਵਿਚ ਰਹਿੰਦਾ ਹੈ।

ਧਨਾਸਰੀ ਮਹਲਾ ੫ ॥ **ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ** ॥ ਹਾਥ ਦੇਇ ਰਾਖੈ ਅਪਨੇ ਕਉ **ਸਾਸਿ ਸਾਸਿ ਪ੍ਰਤਿਪਾਲੇ** ॥ ੧ ॥ ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ॥ **ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ** ॥ ਰਹਾਉ ॥ **ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖਿ ਬਡਾਈ** ॥ ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ ਪ੍ਰਭਿ ਪੂਰਨ ਪੈਜ ਰਖਾਈ ॥੨॥

ਅ.ਗ.ਮ.੫, ੬੮੨

**ਅਉਖੀ** ɔkhī

**ਅਪਨਾ ਬਿਰਦੁ ਸਮਾਲੇ** apnā bird

smāle

**ਸਾਸਿ ਸਾਸਿ ਪ੍ਰਤਿਪਾਲੇ**
sās sās pritpāle

**ਆਦਿ ਅੰਤਿ ਪ੍ਰਭੁ ਸਦਾ ਸਹਾਈ**
ād ãt práb sadā sahāī

**ਧੰਨੁ ਹਮਾਰਾ ਮੀਤੁ** tàn hmārā mīt

**ਮਨਿ ਬਿਲਾਸ ਭਏ** man bilās paè

**ਅਚਰਜ ਦੇਖਿ ਬਡਾਈ** ačarj dekh baḍāī

**ਅਉਖੀ** – ਔਖੀ, ਦੁਖ ਦੇਣ ਵਾਲੀ।

**ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ** – ਹਰੀ ਆਪਣੇ ਦਾਸ ਨੂੰ ਦੁਖ ਦਾ ਸਮਾਂ ਨਹੀਂ ਆਉਣ ਦਿੰਦਾ ਅਤੇ ਆਪਣਾ ਮਿਹਰ ਵਾਲਾ ਸੁਭਾਅ ਪੂਰਾ ਕਰਦਾ ਹੈ।

**ਸਾਸਿ ਸਾਸਿ ਪ੍ਰਤਿਪਾਲੇ** – ਆਪਣੇ ਦਾਸ ਨੂੰ ਹਥ ਦੇ ਕੇ ਬਚਾ ਲੈਂਦਾ ਹੈ ਅਤੇ ਹਰ ਦਮ ਪਾਲਣਾ ਕਰਦਾ ਹੈ।

**ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ** – ਮੇਰਾ ਮਨ ਉਸ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ, ਜੋ ਸ਼ੁਰੂ ਤੋਂ ਅਖ਼ੀਰ ਤਕ ਸਦਾ ਹੀ ਮਦਦਗਾਹ ਬਣਿਆ ਰਹਿੰਦਾ ਹੈ। ਸਾਡਾ ਉਹ ਸਜਣ, ਦੋਸਤ ਹਰੀ ਧੰਨ ਹੈ, ਉਸ ਦੀ ਸਦਾ ਸਿਫਤ ਸਾਲਾਹ ਕਰਨੀ ਚਾਹੀਦੀ ਹੈ।

**ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖਿ ਬਡਾਈ** – ਸਾਹਿਬ ਦੇ ਅਜੂਬੇ ਅਤੇ ਵਡਿਆਈ ਦੇਖ ਕੇ ਮੇਰੇ ਮਨ ਵਿਚ ਅਤੀ ਖੁਸ਼ੀ ਹੋਈ, ਉਸ ਦੀ ਵਡਿਆਈ ਦੇਖ ਕੇ ਮਨ ਆਨੰਦਿਤ ਹੋ ਗਿਆ। ਪ੍ਰਭੂ ਦਾ ਸਿਮਰਨ ਕਰਨ ਕਰਕੇ ਪ੍ਰਭੂ ਨੇ ਸਾਡੀ ਪੂਰੀ ਪੂਰੀ ਇਜ਼ਤ ਰਖ ਲਈ ਹੈ।

**ਅਉਗਣ** ɔgaṇ
ਵਿਸ਼ੇਸ਼ਣ
ਔਗੁਣ, ਦੋਸ਼, ਐਬ

**ਅਉਗਣ ਕੂਕੈ** ɔgaṇ kūkɛ

ਮਨੁਖ ਗੁਣ/ਅਉਗਣ ਦੇ ਦੁਵੰਦ ਵਿਚ ਫਸਿਆ ਰਹਿੰਦਾ ਹੈ। ਗੁਰ ਕਿਰਪਾ/ਪਰਸਾਦ ਨਾਲ ਦੁਰਮਤਿ ਜਾਂਦੀ ਹੈ, ਅਉਗਣ ਦੂਰ ਹੁੰਦੇ ਹਨ। ਗੁਰਮੁਖ ਨੂੰ ਗੁਰੂ ਮਤਿ ਅਨੁਸਾਰ ਦੈਵੀ ਸਚ ਦੀ ਪ੍ਰਾਪਤੀ ਹੁੰਦੀ ਹੈ।

ਆਸਾ ਮਹਲਾ ੧ ॥ ਨ ਕਿਸ ਕਾ ਪੂਤੁ ਨ ਕਿਸ ਕੀ ਮਾਈ ॥ ਝੂਠੈ ਮੋਹਿ **ਭਰਮਿ ਭੁਲਾਈ** ॥੧॥ ਮੇਰੇ ਸਾਹਿਬ ਹਉ ਕੀਤਾ ਤੇਰਾ ॥ ਜਾਂ ਤੂੰ ਦੇਹਿ ਜਪੀ ਨਾਉ ਤੇਰਾ ॥ ੧ ॥ ਰਹਾਉ ॥ ਬਹੁਤੇ **ਅਉਗਣ ਕੂਕੈ** ਕੋਈ ॥ **ਜਾ ਤਿਸੁ ਭਾਵੈ ਬਖਸੇ ਸੋਈ** ॥ ੨ ॥ **ਗੁਰ ਪਰਸਾਦੀ ਦੁਰਮਤਿ ਖੋਈ** ॥ ਜਹ ਦੇਖਾ ਤਹ ਏਕੋ ਸੋਈ ॥ ੩ ॥ ਕਹਤ ਨਾਨਕ ਐਸੀ ਮਤਿ ਆਵੈ ॥ **ਤਾਂ ਕੋ ਸਚੇ ਸਚਿ ਸਮਾਵੈ** ॥ ੪ ॥ ੨੮ ॥

ਅ.ਗ.ਮ.੧, ੩੫੭

**ਅਉਗਣ** ɔgaṇ

**ਭਰਮਿ ਭੁਲਾਈ** pàrm pulā̀ī

**ਜਾ ਤਿਸੁ ਭਾਵੈ** jā tis pā̀wɛ

**ਬਖਸੇ ਸੋਈ** bakhse soī

**ਗੁਰ ਪਰਸਾਦੀ** gur parsādī

**ਦੁਰਮਤਿ ਖੋਈ** durmat khoī

**ਤਾਂ ਕੋ ਸਚੇ ਸਚਿ ਸਮਾਵੈ**
tā̃ ko sačče sač smāwɛ

**ਅਉਗਣ** – ਔਗੁਣ, ਦੋਸ਼, ਐਬ।

**ਭਰਮਿ ਭੁਲਾਈ** – ਝੂਠੇ ਮੋਹ ਦੇ ਕਾਰਨ ਦੁਨੀਆਂ ਭਟਕਣਾ ਵਿਚ ਪੈ ਕੇ ਕੁਰਾਹੇ ਪਈ ਹੋਈ ਹੈ। ਮਾਂ, ਪਿਉ, ਪੁੱਤਰ ਆਦਿ ਨੂੰ ਹੀ ਆਪਣਾ ਸਦਾ ਸਾਥੀ ਜਾਣ ਕੇ ਜੀਵ ਪਰਮਾਤਮਾ ਨੂੰ ਵਿਸਾਰੀ ਬੈਠਾ ਹੈ। ਅਸਲ ਵਿਚ ਨਾ ਮਾਂ ਅਤੇ ਨਾ ਪੁੱਤਰ ਕੋਈ ਵੀ ਕਿਸੇ ਦਾ ਪੱਕਾ ਸਾਥੀ ਨਹੀਂ ਹੈ।

**ਜਾ ਤਿਸੁ ਭਾਵੈ ਬਖਸੇ ਸੋਈ** – ਜੇ ਕੋਈ ਬਹੁਤ ਔਗੁਣਾਂ ਵਾਲਾ ਮਨੁਖ ਪਰਮਾਤਮਾ ਦੇ ਦਰ ਉਤੇ ਪੁਕਾਰ ਕਰੇ ਅਤੇ ਉਸ ਅਤ ਵਿਕਾਰੀ ਦੀ ਅਰਜੋਈ ਪ੍ਰਭੂ ਨੂੰ ਪਸੰਦ ਆਵੇ ਤਾਂ ਉਹ ਬਖਬਿਸ਼

ਕਰਦਾ ਹੈ ਅਤੇ ਆਪਣੇ ਨਾਮ ਦੀ ਦਾਤ ਬਖਸ਼ਦਾ ਹੈ।

**ਗੁਰ ਪਰਸਾਦੀ ਦੁਰਮਤਿ ਖੋਈ** – ਸਭ ਜੀਵਾਂ ਨੂੰ ਪੈਦਾ ਕਰਨ ਵਾਲਾ ਉਹ ਪਰਮਾਤਮਾ ਸਭ ਪਾਸੇ ਵਿਆਪਕ ਦਿਸਦਾ ਹੈ, ਪਰ ਦਿਸਦਾ ਉਦੋਂ ਹੈ ਜਦੋਂ ਗੁਰੂ ਦੀ ਕਿਰਪਾ ਨਾਲ ਸਾਡੀ ਖੋਟੀ ਮਤ ਨਾਸ ਹੁੰਦੀ ਹੈ।

**ਤਾਂ ਕੋ ਸਚੇ ਸਚਿ ਸਮਾਵੈ** – ਜਦੋਂ ਗੁਰੂ ਦੀ ਮਿਹਰ ਹੋ ਜਾਵੇ ਉਦੋਂ ਹੀ ਮਨੁਖ ਸੱਚੇ ਹਰੀ ਦੇ ਸਚ ਵਿਚ ਸਮਾਉਂਦਾ ਹੈ।

**ਅਉਗਣ** ɔgaṇ
ਨਾਂਵ ਪੁਲਿੰਗ
ਐਬ, ਦੋਸ਼

**ਕਰਿ ਅਉਗਣ ਪਛੋਤਾਵਣਾ**
kar ɔgaṇ pačhotāwṇā

ਗੁਣ/ਅਉਗਣ ਦੇ ਦੁਵੰਦ ਵਿਚ ਮਨੁਖ ਫਸਿਆ ਰਹਿੰਦਾ ਹੈ। ਸੁਹਾਵਣੇ ਕੱਪੜ ਰੂਪ ਏਥੇ ਹੀ ਰਹਿ ਜਾਂਦੇ ਹਨ। ਗੁਣਾਂ ਬਿਨਾਂ ਮਨੁਖ ਨੰਗਾ ਹੀ ਦੋਜ਼ਕ ਨੂੰ ਜਾਂਦਾ ਹੈ, ਅਉਗਣਾਂ ਕਰਕੇ ਪਛੋਤਾਂਵਦਾ ਹੈ।

**ਕਪੜੁ ਰੂਪੁ** ਸੁਹਾਵਣਾ **ਛਡਿ ਦੁਨੀਆ ਅੰਦਰਿ ਜਾਵਣਾ ॥ ਮੰਦਾ ਚੰਗਾ ਆਪਣਾ** ਆਪੇ ਹੀ ਕੀਤਾ ਪਾਵਣਾ ॥ **ਹੁਕਮ** ਕੀਏ **ਮਨਿ ਭਾਵਦੇ ਰਾਹਿ ਭੀੜੈ** ਅਗੈ ਜਾਵਣਾ ॥ **ਨੰਗਾ ਦੋਜਕਿ** ਚਾਲਿਆ ਤਾ ਦਿਸੈ ਖਰਾ ਡਰਾਵਣਾ ॥ **ਕਰਿ ਅਉਗਣ ਪਛੋਤਾਵਣਾ** ॥੧੪॥

ਅ.ਗ.ਮ.੧, ੪੭੦

**ਅਉਗਣ** ɔgaṇ

**ਕਪੜੁ ਰੂਪੁ** kappaṛ rūp

**ਛਡਿ ਦੁਨੀਆ ਅੰਦਰਿ ਜਾਵਣਾ** čhaḍ dunīā ãdar jāwṇā

**ਮੰਦਾ ਚੰਗਾ ਆਪਣਾ** mãdā čãgā āpṇā

**ਹੁਕਮ** hukam

**ਮਨਿ ਭਾਵਦੇ** man pāwde

**ਰਾਹਿ ਭੀੜੈ** rā́ pīṛɛ

**ਨੰਗਾ ਦੋਜਕਿ** nãgā dozak

**ਅਉਗਣ** – ਐਬ, ਦੋਸ਼।

**ਕਪੜੁ ਰੂਪੁ** – ਜਿੰਦ ਦਾ ਕੱਪੜਾ, ਸਰੀਰ ਤੇ ਸੋਹਣਾ ਰੂਪ ਰੰਗ, ਇਹ ਦਿਸਦਾ ਜਗਤ ਸਭ ਨਾਸ਼ਵਾਨ ਹਨ।

**ਛਡਿ ਦੁਨੀਆ ਅੰਦਰਿ ਜਾਵਣਾ** – ਇਸੇ ਜਗਤ ਵਿਚ ਸਭ ਕੁਝ ਜੀਵ ਨੇ ਛਡ ਕੇ ਤੁਰ ਜਾਣਾ ਹੈ।

**ਮੰਦਾ ਚੰਗਾ ਆਪਣਾ** – ਹਰ ਮਨੁਖ ਨੇ ਆਪੋ ਆਪਣੇ ਕੀਤੇ ਹੋਏ ਚੰਗੇ ਤੇ ਮੰਦੇ ਕਰਮਾਂ ਦਾ ਫਲ ਆਪੇ ਹੀ ਭੋਗਣਾ ਹੈ।

**ਹੁਕਮ** – ਜਿਸ ਮਨੁਖ ਨੇ ਮਨ ਮੰਨੀਆਂ ਹਕੂਮਤਾਂ ਕੀਤੀਆਂ ਉਸ ਨੂੰ ਮਨ ਆਈਆਂ ਕਰਤੂਤਾਂ ਦਾ ਬਦਲਾ ਮਿਲੇਗਾ।

**ਮਨਿ ਭਾਵਦੇ** – ਹਰ ਇਕ ਨੂੰ ਕੀਤੀਆਂ ਮਨਮਾਨੀਆਂ ਕਰਕੇ ਕਸ਼ਟ ਸਹਿਣੇ ਪੈਣੇ ਹਨ।

**ਰਾਹਿ ਭੀੜੈ** – ਅਗਲੇ ਜਹਾਨ ਤੰਗ ਰਸਤਿਆਂ ਵਿੱਚੋਂ ਦੀ ਜਾਣਾ ਪੈਣਾ ਹੈ।

**ਨੰਗਾ ਦੋਜਕਿ** – ਅੰਤ ਸਮੇਂ ਮਨੁਖ ਨੂੰ ਨੰਗਾ ਕਰਕੇ, ਭਾਵ ਉਸ ਨੂੰ ਨਸ਼ਰ ਕਰਕੇ ਉਸ ਦੇ ਪਾਜ ਉਘੇੜ ਕੇ ਦੋਜ਼ਕ ਵਿਚ ਧੱਕਿਆ ਜਾਵੇਗਾ। ਮਾੜੇ ਕੰਮ ਕਰਕੇ ਅੰਤ ਵਿਚ ਪਛਤਾਉਣਾ ਹੀ ਪੈਣਾ ਹੈ।

## ਅਉਗਣਵੰਤੀ ɔgaṇwãtī

ਵਿਸ਼ੇਸ਼ਣ
ਔਗੁਣਾਂ ਵਾਲੀ

## ਅਉਗਣਵੰਤੀ ਦੂਰਿ ɔgaṇwãtī dūr

ਗੁਣਵੰਤੀ ਨਾਰ ਗੁਰੂ ਘਰ ਵਿਚ ਵਸਦੀ ਹੈ। ਅਉਗਣਵੰਤੀ ਦੂਰ ਹੋ ਜਾਂਦੀ ਹੈ। ਉਹ ਆਪ ਕਰਤਾ ਇਸ ਜਗਤ ਨੂੰ ਉਪਾ ਕੇ ਗੁਣ/ਅਉਗਣ ਨੂੰ ਨਿਖੇੜਦਾ ਹੈ। ਜਿਹੜੇ ਗੁਣ ਛਡ ਕੇ ਅਉਗਣ ਕਮਾਉਂਦੇ ਹਨ ਉਹ ਕਰਤਾਰ ਦੀ ਦਰਗਾਹ ਵਿਚ ਖੁਆਰ ਹੁੰਦੇ ਹਨ।

**ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ ॥ ਅੰਤਰਿ ਤੇਰੈ ਹਰਿ ਵਸੈ ਗੁਰਮੁਖਿ ਸਦਾ ਹਜੂਰਿ ॥ ਕੂਕ ਪੁਕਾਰ ਨ ਹੋਵਈ ਨਦਰੀ ਨਦਰਿ ਨਿਹਾਲ ॥ ਨਾਨਕ ਨਾਮਿ ਰਤੇ ਸਹਜੇ ਮਿਲੇ ਸਬਦਿ ਗੁਰੂ ਕੈ ਘਾਲ ॥ ੧ ॥ ਮਃ ੩ ॥ ਬਾਬੀਹਾ**

ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ ॥ ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ ॥ ਤੂ ਸੁਖਦਾਤਾ ਬੇਅੰਤੁ ਹੈ **ਗੁਣਦਾਤਾ ਨੇਧਾਨੁ** ॥ ਨਾਨਕ ਗੁਰਮੁਖਿ ਬਖਸਿ ਲਏ ਅੰਤਿ ਬੇਲੀ ਹੋਇ ਭਗਵਾਨੁ ॥ ੨ ॥ ਪਉੜੀ ॥ **ਆਪੇ ਜਗਤੁ ਉਪਾਇ ਕੈ ਗੁਣ ਅਉਗਣ ਕਰੇ ਬੀਚਾਰੁ** ॥ **ਤ੍ਰੈ ਗੁਣ ਸਰਬ ਜੰਜਾਲੁ ਹੈ ਨਾਮਿ ਨ ਧਰੇ ਪਿਆਰੁ** ॥ **ਗੁਣ ਛੋਡਿ ਅਉਗਣ ਕਮਾਵਦੇ ਦਰਗਹ ਹੋਹਿ ਖੁਆਰੁ** ॥ **ਜੂਐ ਜਨਮੁ ਤਿਨੀ ਹਾਰਿਆ ਕਿਤੁ ਆਏ ਸੰਸਾਰਿ** ॥ ਸਚੈ ਸਬਦਿ ਮਨੁ ਮਾਰਿਆ ਅਹਿਨਿਸਿ ਨਾਮਿ ਪਿਆਰਿ ॥ ਜਿਨੀ ਪੁਰਖੀ ਉਰਿ ਧਾਰਿਆ **ਸਚਾ ਅਲਖ ਅਪਾਰੁ** ॥ ਤੂ ਗੁਣਦਾਤਾ ਨਿਧਾਨੁ ਹਹਿ ਅਸੀ ਅਵਗਣਿਆਰ ॥ ਜਿਸੁ ਬਖਸੇ ਸੋ ਪਾਇਸੀ ਗੁਰ ਸਬਦੀ ਵੀਚਾਰੁ ॥ ੧੩ ॥

ਅ.ਗ.ਮ.੩, ੧੨੮੩

ਅਉਗਣਵੰਤੀ ɔgaṇwãtī

ਬਾਬੀਹਾ ਗੁਣਵੰਤੀ ਮਹਲੁ ਪਾਇਆ
bābīhā guṇwãtī mɛhal pāiā

ਸਬਦਿ ਗੁਰੂ ਕੈ ਘਾਲ sabad gurū kɛ kàl

ਗੁਣਦਾਤਾ ਨੇਧਾਨੁ guṇdātā nedàn

ਆਪੇ ਜਗਤੁ ਉਪਾਇ ਕੈ āpe jagt upāe kɛ

ਗੁਣ ਅਉਗਣ ਕਰੇ ਬੀਚਾਰੁ guṇ ɔgaṇ kare bīčār

ਤ੍ਰੈ ਗੁਣ ਸਰਬ ਜੰਜਾਲੁ ਹੈ
trɛ guṇ sarb jãjāl hɛ

ਨਾਮਿ ਨ ਧਰੇ ਪਿਆਰੁ
nām na tàre piār

ਗੁਣ ਛੋਡਿ ਅਉਗਣ ਕਮਾਵਦੇ
guṇ čhoḍ ɔgaṇ kmāwde

ਦਰਗਹ ਹੋਹਿ ਖੁਆਰੁ
dargɛ́ hoe khuār

ਜੂਐ ਜਨਮੁ ਤਿਨੀ ਹਾਰਿਆ
jūɛ janm tínī hāriā

ਕਿਤੁ ਆਏ ਸੰਸਾਰਿ kit āe sãsār

ਸਚਾ ਅਲਖ ਅਪਾਰੁ
saččā a'lakh a'pār

**ਅਉਗਣਵੰਤੀ** – ਔਗੁਣਾਂ ਵਾਲੀ।

**ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ** – ਹੇ ਜੀਵ ਰੂਪ ਪਪੀਹੇ! ਗੁਣਾਂ ਵਾਲੀ ਜੀਵ ਇਸਤਰੀ ਨੇ ਪ੍ਰਭੂ ਦਾ ਟਿਕਾਣਾ ਪਾ ਲਿਆ ਹੈ। ਪਰ ਔਗੁਣਾਂ ਵਾਲੀ ਜੀਵ ਇਸਤਰੀ ਉਸ ਤੋਂ ਦੂਰ ਹੈ। ਗੁਰੂ ਦੇ ਸ਼ਬਦ ਰਾਹੀਂ ਹਰੀ ਗੁਣਵੰਤਿਆਂ ਨੂੰ ਅੰਦਰ ਵਸਦਾ ਦਿਸ ਪੈਂਦਾ ਹੈ। ਉਹਨਾਂ ਨੂੰ ਕੂਕ ਪੁਕਾਰ ਕਰਨ ਦੀ ਲੋੜ ਨਹੀਂ ਹੁੰਦੀ।

**ਸਬਦਿ ਗੁਰੂ ਕੈ ਘਾਲ** – ਨਾਮ ਵਿਚ ਰੰਗੇ

ਹੋਏ ਸਾਧਕ ਗੁਰ ਸ਼ਬਦ ਦੁਆਰਾ ਘਾਲਣਾ ਘਾਲ ਕੇ ਸਹਿਜੇ ਹੀ ਪ੍ਰਭੂ ਨੂੰ ਮਿਲ ਪੈਂਦੇ ਹਨ।

**ਗੁਣਦਾਤਾ ਨੇਧਾਨੁ** – ਪਰਮਾਤਮਾ ਸੁੱਖਾਂ ਦਾ ਦਾਤਾ ਹੈ, ਬੇਅੰਤ ਹੈ। ਸੁਖਾਂ ਦੇ ਖਜ਼ਾਨੇ ਅਤੇ ਗੁਣਾਂ ਦੇ ਖਜ਼ਾਨੇ ਨੂੰ ਬਖਸ਼ਣ ਵਾਲਾ ਹੈ।

**ਆਪੇ ਜਗਤੁ ਉਪਾਇ ਕੈ ਗੁਣ ਅਉਗਣ ਕਰੇ ਬੀਚਾਰੁ**– ਪਰਮਾਤਮਾ ਆਪ ਹੀ ਜਗਤ ਦੀ ਸਿਰਜਣਾ ਕਰਕੇ ਗੁਣਾਂ ਅਤੇ ਔਗੁਣਾਂ ਦਾ ਵਿਚਾਰ ਕਰਦਾ ਹੈ।

**ਤ੍ਰੈ ਗੁਣ ਸਰਬ ਜੰਜਾਲੁ ਹੈ ਨਾਮਿ ਨ ਧਰੇ ਪਿਆਰੁ** – ਰਜੋ, ਸਤੋ, ਤਮੋ ਤਿੰਨਾਂ ਗੁਣਾਂ ਦੀ ਵਿਚਾਰ ਸਭ ਧੰਧਾ ਹੈ। ਮਾਇਆ ਦਾ ਜੰਜਾਲ ਹੈ। ਜੋ ਵਿਕਾਰਾਂ ਵਿਚ ਫਸਾਉਂਦਾ ਹੈ। ਇਸੇ ਕਰਕੇ ਨਾਮ ਵਿਚ ਪਿਆਰ ਨਹੀਂ ਲਗਦਾ। ਗੁਰ ਸ਼ਬਦ ਦਾ ਵਿਚਾਰ ਕਰਕੇ ਗੁਰਮੁਖ ਲੋਕ ਨਾਮ ਵਿਚ ਲੱਗੇ ਰਹਿੰਦੇ ਹਨ। ਉਹਨਾਂ ਨੂੰ ਤਿੰਨਾਂ ਗੁਣਾਂ ਦੇ ਫਲਸਫੇ ਵਿਚ ਨਹੀਂ ਪੈਣਾ ਪੈਂਦਾ।

**ਗੁਣ ਛੋਡਿ ਅਉਗਣ ਕਮਾਵਦੇ ਦਰਗਹ ਹੋਹਿ ਖੁਆਰੁ** – ਜੋ ਵਿਅਕਤੀ ਗੁਣ ਛਡ ਕੇ ਔਗੁਣ ਕਮਾਉਂਦੇ ਹਨ। ਉਹ ਪ੍ਰਭੂ ਦੀ ਦਰਗਾਹ ਵਿਚ ਖੁਆਰ ਹੁੰਦੇ ਹਨ।

**ਜੂਐ ਜਨਮੁ ਤਿਨੀ ਹਾਰਿਆ ਕਿਤੁ ਆਏ ਸੰਸਾਰਿ** – ਜੋ ਮਨੁਖ ਪ੍ਰਭੂ ਦੇ ਨਾਮ ਨਾਲ ਪਿਆਰ ਨਹੀਂ ਪਾਉਂਦੇ, ਉਹਨਾਂ ਨੇ ਜੂਏ ਵਿਚ ਜਨਮ ਹਾਰ ਦਿਤਾ ਹੈ। ਭਲਾ ਉਹ ਸੰਸਾਰ ਵਿਚ ਕਿਸ ਲਈ ਆਏ ਹਨ। ਉਹਨਾਂ ਦਾ ਜਗਤ ਵਿਚ ਆਉਣਾ ਵਿਅਰਥ ਹੈ।

**ਸਚਾ ਅਲਖ ਅਪਾਰੁ** – ਜਿਨ੍ਹਾਂ ਮਨੁੱਖਾਂ ਨੇ ਸੱਚਾ ਅਲਖ, ਅਪਾਰ ਪ੍ਰਭੂ ਹਿਰਦੇ ਵਿਚ ਵਸਾਇਆ ਹੈ, ਉਹ ਇਹ ਬੇਨਤੀ ਕਰਦੇ ਹਨ ਕਿ ਪ੍ਰਭੂ ਹੀ ਗੁਣਾਂ ਦਾ ਦਾਤਾ ਹੈ। ਅਸੀਂ ਜੀਵ ਔਗੁਣੀ ਹਾਂ। ਗੁਰੂ ਦੀ ਸਿੱਖਿਆ ਅਨੁਸਾਰ ਜੋ ਸਚ ਕਮਾਈਦਾ ਹੈ, ਉਹ ਹਰ ਥਾਂ ਰੱਖਿਆ ਕਰਦਾ ਹੈ।

## ਅਉਗਣੀ ɔgaṇī

ਵਿਸ਼ੇਸ਼ਣ

ਔਗਣਾਂ ਵਾਲਾ, ਗੁਣਾਂ ਤੋਂ ਬਿਨਾਂ

## ਅਉਗਣੀ ਭਰਿਆ ਸਰੀਰੁ ਹੈ

ɔgaṇī pàriā srīr hɛ

ਇਹ ਸਰੀਰ ਅਉਗਣਾਂ ਦਾ ਭਰਿਆ ਹੈ ਪਰ ਵਾਹਿਗੁਰੂ ਦੇ ਸਿਮਰਨ ਨਾਲ ਗੁਰਮੁਖ ਦਾ ਮਨ ਨਿਰਮਲ ਹੋ ਜਾਂਦਾ ਹੈ। ਉਸ ਦੀ ਹਉਮੈ ਦੂਰ ਹੋ ਜਾਂਦੀ ਹੈ ਅਤੇ ਸਚ ਪੱਲੇ ਬਝ ਜਾਂਦਾ ਹੈ। ਉਸ ਨੂੰ ਕਦੀ ਕੋਈ ਤੋਟ ਨਹੀਂ ਆਉਂਦੀ।

**ਅਉਗਣੀ ਭਰਿਆ ਸਰੀਰੁ ਹੈ** ਕਿਉ ਸੰਤਹੁ ਨਿਰਮਲੁ ਹੋਇ ॥ **ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ ॥ ਸਚੁ ਵਣੰਜਹਿ ਰੰਗ ਸਿਉ ਸਚੁ ਸਉਦਾ ਹੋਇ ॥ ਤੋਟਾ ਮੂਲਿ ਨ ਆਵਈ ਲਾਹਾ**

**ਹਰਿ ਭਾਵੈ ਸੋਇ** ॥ ਨਾਨਕ ਤਿਨ **ਸਚੁ ਵਣੰਜਿਆ** ਜਿਨਾ ਧੁਰਿ ਲਿਖਿਆ ਪਰਾਪਤਿ ਹੋਇ ॥ ੨ ॥

ਅ.ਗ.ਮ.੪, ੩੧੧

ਅਉਗਣੀ ɔgaṇī

ਗੁਰਮੁਖਿ ਗੁਣ ਵੇਹਾਝੀਅਹਿ
gurmukh guṇ wehā́jīɛ

ਮਲੁ ਹਉਮੈ ਕਢੈ ਧੋਇ
mal hɔmɛ káḍḍɛ tòe

ਸਚੁ ਵਣੰਜਹਿ ਰੰਗ ਸਿਉ
sač waṇãjɛ rãg sio

ਸਚੁ ਸਉਦਾ ਹੋਇ sač sɔdā hoe

ਤੋਟਾ ਮੂਲਿ ਨ ਆਵਈ
toṭā mūl na āwaī

ਲਾਹਾ ਹਰਿ ਭਾਵੈ ਸੋਇ
lāhā har pā̀wɛ soe

ਸਚੁ ਵਣੰਜਿਆ sač waṇãjiā

**ਅਉਗਣੀ** – ਔਗੁਣਾਂ ਵਾਲਾ, ਗੁਣਾਂ ਤੋਂ ਬਿਨਾਂ।

**ਅਉਗਣੀ ਭਰਿਆ ਸਰੀਰੁ ਹੈ** – ਹੇ ਸੰਤੋ ! ਮੇਰਾ ਸਰੀਰ ਔਗੁਣਾਂ ਨਾਲ ਭਰਿਆ ਹੋਇਆ ਹੈ, ਇਹ ਨਿਰਮਲ ਕਿਵੇਂ ਹੋਵੇ?

**ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ**– ਗੁਰੂ ਦੀ ਸਿਖਿਆ ਦੁਆਰਾ ਜੇ ਗੁਣ ਖਰੀਦੇ ਜਾਣ, ਗੁਰਾਂ ਦੁਆਰੇ ਜੇ ਗੁਣਾਂ ਦਾ ਸੌਦਾ ਕਰੀਏ, ਗੁਣ ਖਰੀਦੀਏ ਤਾਂ ਹਉਮੈ ਦੀ ਮੈਲ ਧੋ ਕੇ ਕੱਢੀ ਜਾ ਸਕਦੀ ਹੈ।

**ਸਚੁ ਵਣੰਜਹਿ ਰੰਗ ਸਿਉ ਸਚੁ ਸਉਦਾ ਹੋਇ** – ਜੋ ਮਨੁਖ ਪ੍ਰੇਮ ਪੂਰਵਕ ਸਚ ਦਾ ਵਪਾਰ ਕਰਦੇ ਹਨ, ਉਹਨਾਂ ਦਾ ਸੌਦਾ ਸੱਚਾ ਹੁੰਦਾ ਹੈ।

**ਤੋਟਾ ਮੂਲਿ ਨ ਆਵਈ ਲਾਹਾ ਹਰਿ ਭਾਵੈ ਸੋਇ** – ਉਹਨਾਂ ਮਨੁੱਖਾਂ ਨੂੰ ਇਸ ਵਪਾਰ ਵਿਚ ਬਿਲਕੁਲ ਘਾਟਾ ਨਹੀਂ ਪੈਂਦਾ ਅਤੇ ਇਸ ਸੌਦੇ ਵਿੱਚੋਂ ਲਾਭ ਇਹ ਮਿਲਦਾ ਹੈ ਕਿ ਪਰਮਾਤਮਾ ਉਹਨਾਂ ਨੂੰ ਪਿਆਰਾ ਲਗਣ ਲਗ ਪੈਂਦਾ ਹੈ।

**ਸਚੁ ਵਣੰਜਿਆ** – ਉਹਨਾਂ ਨੇ ਹੀ ਸਚ ਅਰਥਾਤ ਸੱਚੇ ਨਾਮ ਦਾ ਵਪਾਰ ਕੀਤਾ ਹੈ, ਜਿਨ੍ਹਾਂ ਨੂੰ ਵਾਹਿਗੁਰੂ ਦੇ ਹਜ਼ੂਰੋਂ ਧੁਰ ਦਰਗਾਹੋਂ ਲਿਖਿਆ ਹੋਇਆ ਪ੍ਰਾਪਤ ਹੁੰਦਾ ਹੈ।

**ਅਉਗਣੁ** ɔgaṇ
ਵਿਸ਼ੇਸ਼ਣ
ਐਬ, ਦੋਸ਼

**ਅਉਗਣੁ ਜਾਣੈ ਤ ਪੁੰਨ ਕਰੇ**
ɔgaṇ jāṇɛ ta pũn kare

ਵਾਹਿਗੁਰੂ, ਕਰਤਾਰ, ਕਰਣਹਾਰ ਤੇ ਕਰਾਵਣਹਾਰ ਹੈ। ਉਹ ਆਪ ਹੀ ਸਾਰਾ ਬ੍ਰਹਮੰਡ ਰਚਦਾ ਹੈ। ਉਹ ਆਪ ਹੀ ਸਾਰੇ

ਕਰਮ, ਕੁਕਰਮ ਕਰਵਾਉਂਦਾ ਹੈ। ਗੁਣ, ਅਵਗੁਣ ਸਭ ਉਸ ਦੇ ਹਥ ਹਨ। ਵਡੇ ਵਡੇ ਰਿਸ਼ੀ ਮਹਾਤਮਾ, ਰਾਜੇ, ਰੰਕ, ਦੇਵਤੇ, ਦੇਵੀਆਂ ਸਭ ਉਸ ਦੇ ਹੁਕਮ ਵਿਚ ਗੁਣਾਂ, ਅਉਗਣਾਂ ਵਿਚ ਬੱਧੇ ਹਨ। ਜਦੋਂ ਵੀ ਕੋਈ ਵਾਹਿਗੁਰੂ ਦੇ ਦੈਵੀ ਹੁਕਮ ਦੀ ਉਲੰਘਣਾ ਕਰਦਾ ਹੈ, ਉਹ ਪੁੱਠੇ ਰਾਹ 'ਤੇ ਪੈਂਦਾ ਹੈ ਤੇ ਆਖਿਰ ਪਛਤਾਉਂਦਾ ਹੈ।

ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥ ਸਹਸ ਸਰੀਰ **ਚਿਹਨ ਭਗ ਹੂਏ** ਤਾ ਮਨਿ ਪਛੋਤਾਇਆ ॥ ੧ ॥ ਕੋਈ ਜਾਣਿ ਨ ਭੂਲੈ ਭਾਈ ॥ ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ ॥ ੧ ॥ ਰਹਾਉ ॥ ਤਿਨਿ ਹਰੀ ਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ ॥ **ਅਉਗਣੁ ਜਾਣੈ ਤ ਪੁੰਨ ਕਰੇ** ਕਿਉ ਕਿਉ ਨੇਖਾਸਿ ਬਿਕਾਈ ॥ ੨ ॥ **ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ** ॥ **ਕਿਉ ਪਇਆਲਿ ਜਾਇ ਕਿਉ ਛਲੀਐ** ਜੇ ਬਲਿ ਰੂਪੁ ਪਛਾਨੈ ॥ ੩ ॥ **ਰਾਜਾ ਜਨਮੇਜਾ ਦੇ ਮਤੀਂ** ਬਰਜਿ ਬਿਆਸਿ ਪੜ੍ਹਾਇਆ ॥ ਤਿਨ੍ਹਿ ਕਰਿ **ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ** ॥ ੪ ॥ **ਗਣਤ ਨ ਗਣੀਂ ਹੁਕਮੁ ਪਛਾਣਾ ਬੋਲੀ ਭਾਇ ਸੁਭਾਈ** ॥ ਜੋ ਕਿਛੁ ਵਰਤੈ ਤੁਧੈ ਸਲਾਹੀਂ ਸਭ ਤੇਰੀ ਵਡਿਆਈ ॥ ੫ ॥ **ਗੁਰਮੁਖਿ ਅਲਿਪਤੁ ਲੇਪੁ ਕਦੇ ਨ ਲਾਗੈ ਸਦਾ ਰਹੈ ਸਰਣਾਈ** ॥ **ਮਨਮੁਖੁ ਮੁਗਧੁ ਆਗੈ ਚੇਤੈ ਨਾਹੀ ਦੁਖਿ ਲਾਗੈ ਪਛੁਤਾਈ** ॥ ੬ ॥ **ਆਪੇ ਕਰੇ ਕਰਾਏ ਕਰਤਾ ਜਿਨਿ ਏਹ ਰਚਨਾ ਰਚੀਐ** ॥ **ਹਰਿ ਅਭਿਮਾਨੁ ਨ ਜਾਈ ਜੀਅਹੁ ਅਭਿਮਾਨੇ ਪੈ ਪਚੀਐ** ॥ ੭ ॥ ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ ॥ **ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰ ਪਰਸਾਦਿ ਅਘੁਲੈ** ॥ ੮ ॥ ੪ ॥

ਅ.ਗ.ਮ.੧, ੧੩੪੩

ਅਉਗਣੁ ɔgaṇ

ਚਿਹਨ ਭਗ ਹੂਏ čehan pàg hūe

ਕਰਉ ਅਢਾਈ ਧਰਤੀ ਮਾਂਗੀ
karɔ aḍā̀ī tàrtī mā̃gī

ਬਾਵਨ ਰੂਪਿ ਬਹਾਨੈ bāwan rūp bahānɛ

ਕਿਉ ਪਇਆਲਿ ਜਾਇ kio pɛāl jāe

ਕਿਉ ਛਲੀਐ kio čhalīɛ

ਰਾਜਾ ਜਨਮੇਜਾ ਦੇ ਮਤੀਂ
rājā janmejā de mattī̃

ਜਗ ਅਠਾਰਹ ਘਾਏ jag aṭhārɛ kā̀e

ਕਿਰਤੁ ਨ ਚਲੈ ਚਲਾਇਆ
kirt na čallɛ čalāiā

ਗਣਤ ਨ ਗਣੀਂ gaṇt na gaṇī̃

ਹੁਕਮੁ ਪਛਾਣਾ hukm pčhāṇā

**ਬੋਲੀ ਭਾਇ ਸੁਭਾਈ** bolī pāe subāī
**ਗੁਰਮੁਖਿ ਅਲਿਪਤੁ** gurmukh alipt
**ਲੇਪੁ ਕਦੇ ਨ ਲਾਗੈ** lep kade na lāgɛ
**ਸਦਾ ਰਹੈ ਸਰਣਾਈ** sadā rahɛ sarṇāī
**ਮਨਮੁਖੁ ਮੁਗਧੁ** manmukh múgd
**ਦੁਖਿ ਲਾਗੈ ਪਛੁਤਾਈ** dukh lāgɛ pačhutāī
**ਆਪੇ ਕਰੇ** āpe kare
**ਕਰਾਏ ਕਰਤਾ** krāe kartā
**ਜਿਨਿ ਏਹ ਰਚਨਾ ਰਚੀਐ**
jin é račnā račīɛ
**ਹਰਿ ਅਭਿਮਾਨੁ ਨ ਜਾਈ ਜੀਅਹੁ**
har ábimān na jāī jīo
**ਅਭਿਮਾਨੇ ਪੈ ਪਚੀਐ**
ábimāne pɛ pačīɛ
**ਨਾਨਕ ਸਚਿ ਨਾਮਿ ਨਿਸਤਾਰਾ ਕੋ**
nānak sač nām nistārā ko
**ਗੁਰ ਪਰਸਾਦਿ ਅਘੁਲੈ**
gur parsād águlɛ

**ਅਉਗਣੁ** – ਐਬ, ਦੋਸ਼।

**ਚਿਹਨ ਭਗ ਹੂਏ** – ਗੌਤਮ ਇਕ ਪ੍ਰਸਿੱਧ ਤਪੀ ਸੀ। ਅਹਿੱਲਿਆ ਉਸ ਦੀ ਇਸਤਰੀ ਸੀ। ਉਸ ਦਾ ਰੂਪ ਵੇਖ ਕੇ ਦੇਵਤਿਆਂ ਦਾ ਰਾਜਾ ਅਖਵਾਉਂਦਾ ਇੰਦਰ ਉਸ ਉੱਤੇ ਮਸਤ ਹੋ ਗਿਆ। ਗੌਤਮ ਦੇ ਸਰਾਪ ਨਾਲ ਉਸ ਇੰਦਰ ਦੇ ਸਰੀਰ ਉੱਤੇ ਹਜ਼ਾਰਾਂ ਭਗਾਂ ਦੇ ਨਿਸ਼ਾਨ ਬਣ ਗਏ। ਉਦੋਂ ਇੰਦਰ ਆਪਣੇ ਮਨ ਵਿਚ ਉਸ ਕੁਕਰਮ ਤੇ ਪਛਤਾਇਆ।

**ਅਉਗਣੁ ਜਾਣੈ ਤ ਪੁੰਨ ਕਰੇ** – ਰਾਜੇ ਹਰੀ ਚੰਦ ਨੇ ਬਹੁਤ ਦਾਨ ਪੁੰਨ ਕੀਤੇ। ਜੇ ਉਹ ਪੁੰਨ ਕਰਨ ਨੂੰ ਔਗੁਣ ਜਾਣਦਾ ਤਾਂ ਕਿਉਂ ਮੰਡੀ ਵਿਚ ਜਾ ਕੇ ਵਿਕਦਾ ਭਾਵ ਉਸ ਨੂੰ ਪਿਛਲੇ ਕਰਮਾਂ ਅਨੁਸਾਰ ਇਹ ਦਸ਼ਾ ਪ੍ਰਾਪਤ ਹੋਈ ਸੀ।

**ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ** – ਹਰੀ ਨੇ ਬੌਣੇ ਰੂਪ ਵਿਚ ਬਹਾਨੇ ਨਾਲ ਰਾਜੇ ਬਲ ਪਾਸੋਂ ਢਾਈ ਕਦਮ ਜ਼ਮੀਨ ਆਪਣੀ ਕੁਟੀਆ ਬਣਾਉਣ ਲਈ ਮੰਗੀ ਸੀ। ਬਲ ਇਕ ਵੱਡਾ ਪ੍ਰਤਾਪੀ ਰਾਜਾ ਹੋਇਆ ਹੈ। ਵਿਸ਼ਨੂੰ ਜੀ ਇਸਨੂੰ ਛਲਣ ਲਈ ਬਾਵਨ ਰੂਪ ਧਾਰ ਕੇ ਆਏ ਅਤੇ ਇਸ ਤੋਂ ਢਾਈ ਕਦਮ ਜ਼ਮੀਨ ਮੰਗੀ। ਬੌਣੇ ਨੇ ਰੂਪ ਵਧਾ ਕੇ ਦੋ ਕਦਮਾਂ ਨਾਲ ਪ੍ਰਿਥਵੀ ਅਤੇ ਆਕਾਸ਼ ਮਿਣ ਲਏ ਅਤੇ ਤੀਜੇ ਅੱਧੇ ਵਿਚ ਬਲ ਦਾ ਸਰੀਰ ਲੈ ਲਿਆ। ਬਲ ਆਪਣੇ ਗੁਰੂ ਦੇ ਕਹਿਣ ਉੱਤੇ ਵੀ ਛਲਿਆ ਗਿਆ।

**ਕਿਉ ਪਇਆਲਿ ਜਾਇ ਕਿਉ ਛਲੀਐ** –ਜੇ ਰਾਜਾ ਬਲ ਬੌਣੇ ਰੂਪ ਵਿਚ ਹਰੀ ਨੂੰ ਪਛਾਣ ਲੈਂਦਾ ਜੋ ਉਸ ਨੂੰ ਛਲਣ ਲਈ ਆਇਆ ਸੀ ਤਾਂ ਪਾਤਾਲ ਵਿਚ ਜਾ ਕੇ ਕਿਉਂ ਛਲਿਆ ਜਾਂਦਾ।

**ਰਾਜਾ ਜਨਮੇਜਾ ਦੇ ਮਤੰੀ** – ਰਾਜੇ ਜਨਮੇਜਾ ਨੂੰ ਰਿਸ਼ੀ ਬਿਆਸ ਮੱਤਾਂ ਦੇ ਰਿਹਾ ਸੀ ਕਿ ਤੂੰ ਘੋੜੇ ਉੱਤੇ ਨਾ ਚੜ੍ਹੀਂ ਅਤੇ ਅਪੱਛਰਾ ਨੂੰ ਘਰ ਨਾ ਲਿਆਵੀਂ ਅਤੇ ਉਸ ਦੇ ਆਖੇ ਨਾ ਲੱਗੀਂ ਪਰ ਉਸ ਨੇ ਸਭ ਕੁਝ ਕੀਤਾ।

**ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ** – ਅਪੱਛਰਾਂ ਨੇ ਰਾਜੇ ਨੂੰ ਯਗ ਕਰਨ ਲਈ ਕਿਹਾ, ਉਸ ਨੇ ਮੰਨ ਲਿਆ ਅਤੇ 18 ਬ੍ਰਾਹਮਣ ਸੱਦੇ। ਰਾਣੀ ਪਤਲੇ ਕਪੜਿਆਂ ਵਿਚ ਆਈ ਅਤੇ ਬ੍ਰਾਹਮਣ ਹਸ ਪਏ। ਰਾਜੇ ਨੇ ਗੁੱਸਾ ਖਾ ਕੇ ਅਠਾਰਾਂ ਬ੍ਰਾਹਮਣ ਮਰਵਾ ਦਿੱਤੇ। ਜਿਸ ਕਾਰਨ ਉਸ ਨੂੰ ਕੋੜ੍ਹ ਹੋ ਗਿਆ। ਕਰਮਾਂ ਤੋਂ ਬਣੇ ਭਾਗ ਟਲਦੇ ਨਹੀਂ। ਕੀਤੇ ਕਰਮਾਂ ਦੇ ਫਲ ਨੂੰ ਕੋਈ ਮਿਟਾ ਨਹੀਂ ਸਕਦਾ।

**ਗਣਤ ਨ ਗਣੀ ਹੁਕਮੁ ਪਛਾਣਾ ਬੋਲੀ ਭਾਇ ਸੁਭਾਈ** – ਹੇ ਪ੍ਰਭੂ ! ਮੈਂ ਹੋਰ ਕੋਈ ਸੋਚਾਂ ਨਹੀਂ ਸੋਚਦਾ, ਮੈਂ ਤਾਂ ਤੇਰੀ ਰਜ਼ਾ ਨੂੰ ਸਮਝਣ ਦਾ ਯਤਨ ਕਰਦਾ ਹਾਂ ਅਤੇ ਤੇਰੇ ਪ੍ਰੇਮ ਵਿਚ ਮਗਨ ਹੋ ਕੇ ਤੇਰੇ ਗੁਣ ਉਚਾਰਦਾ ਹਾਂ ਅਤੇ ਸਹਿਜ ਭਾ ਬੋਲਦਾ ਹਾਂ।

**ਗੁਰਮੁਖਿ ਅਲਿਪਤੁ ਲੇਪੁ ਕਦੇ ਨ ਲਾਗੈ ਸਦਾ ਰਹੈ ਸਰਣਾਈ** – ਜੋ ਮਨੁਖ ਗੁਰੂ ਦੇ ਅਨੁਸਾਰੀ ਹੋਵੇ, ਉਹ ਜਗਤ ਵਿਚ ਨਿਰਲੇਪ ਰਹਿੰਦਾ ਹੈ। ਉਸ ਉਤੇ ਮਾਇਆ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਉਹ ਸਦਾ ਪਰਮਾਤਮਾ ਦੀ ਓਟ ਲੈਂਦਾ ਹੈ।

**ਮਨਮੁਖੁ ਮੁਗਧੁ ਆਗੈ ਚੇਤੈ ਨਾਹੀ ਦੁਖਿ ਲਾਗੈ ਪਛੁਤਾਈ** – ਮਨਮੁਖ, ਆਪ ਹੁਦਰਾ ਮਨੁਖ ਮਰਨ ਤੋਂ ਪਹਿਲਾਂ ਹਰੀ ਨੂੰ ਯਾਦ ਨਹੀਂ ਕਰਦਾ ਅਤੇ ਆਪਣੀ ਇਸ ਮੂਰਖਤਾ ਦੇ ਕਾਰਣ ਦੁਖ ਵਿਚ ਫਸਦਾ ਹੈ, ਦੁਖੀ ਹੋਣ ਉੱਤੇ ਪਛਤਾਉਂਦਾ ਹੈ।

**ਆਪੇ ਕਰੇ ਕਰਾਏ ਕਰਤਾ ਜਿਨਿ ਏਹ ਰਚਨਾ ਰਚੀਐ** – ਜਿਸ ਪਰਮਾਤਮਾ ਨੇ ਇਹ ਜਗਤ ਰਚਨਾ ਰਚੀ ਹੈ ਉਹ ਆਪ ਹੀ ਸਭ ਕੁਝ ਕਰਦਾ ਹੈ ਅਤੇ ਉਹ ਆਪ ਹੀ ਜੀਵਾਂ ਪਾਸੋਂ ਸਭ ਕੁਝ ਕਰਾਉਂਦਾ ਹੈ। ਇੰਦਰ, ਹਰੀ ਚੰਦ, ਬਲ ਅਤੇ ਜਨਮੇਜੇ ਵਰਗੇ ਵੱਡੇ ਵੱਡੇ ਲੋਕ ਭੁਲਦੇ ਆਏ ਹਨ। ਇਸ ਲਈ ਕਿਸੇ ਨੂੰ ਆਪਣੀ ਕਰਨੀ ਉੱਤੇ ਮਾਣ ਨਹੀਂ ਕਰਨਾ ਚਾਹੀਦਾ। ਸਾਰੀ ਡੋਰੀ ਹਰੀ ਉਤੇ ਹੀ ਛੱਡਣੀ ਚਾਹੀਦੀ ਹੈ। ਉਹ ਹੀ ਸਭ ਕੁਝ ਕਰਦਾ ਕਰਾਉਂਦਾ ਹੈ।

**ਹਰਿ ਅਭਿਮਾਨੁ ਨ ਜਾਈ ਜੀਅਹੁ ਅਭਿਮਾਨੇ ਪੈ ਪਚੀਐ** – ਜਦੋਂ ਤਕ ਸਾਡੇ ਹਿਰਦੇ ਤੋਂ ਹੰਕਾਰ ਖਤਮ ਨਹੀਂ ਹੁੰਦਾ, ਉਦੋਂ ਤਕ ਅਸੀਂ ਹੰਕਾਰ ਵਿਚ ਪਏ ਸੜਦੇ ਰਹਿੰਦੇ ਹਾਂ।

**ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰ ਪਰਸਾਦਿ ਅਘੁਲੈ** – ਪਰਮਾਤਮਾ ਨੇ ਸਭ ਕਿਸੇ ਨੂੰ ਭੁਲਣਹਾਰ ਬਣਾਇਆ ਹੈ ਪਰ

ਕਰਤਾ ਪੁਰਖ ਆਪ ਕਦੇ ਨਹੀਂ ਭੁਲਦਾ। ਸਦਾ ਥਿਰ ਰਹਿਣ ਵਾਲੇ ਪਰਮਾਤਮਾ ਦੇ ਸੱਚੇ ਨਾਮ ਵਿਚ ਲਗਣ ਨਾਲ ਹੀ ਭਵ-ਸਾਗਰ ਵਿੱਚੋਂ ਪਾਰ ਉਤਾਰਾ ਹੋ ਸਕਦਾ ਹੈ ਅਤੇ ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ ਹੀ ਛੁਟਦਾ ਹੈ।

**ਅਉਗੁਣ** ɔguṇ
ਨਾਂਵ ਪੁਲਿੰਗ
ਔਗੁਣ, ਐਬ, ਦੋਸ਼, ਪਾਪ

**ਅਉਗੁਣ ਕੀਤੇ ਗੁਣ ਕਰੈ**
ɔguṇ kīte guṇ karɛ

ਗੁਰਮੁਖ ਗੁਣ/ਅਉਗੁਣ ਦੇ ਦਵੰਦ ਤੋਂ ਉੱਪਰ ਉਠਦਾ ਹੈ। ਸਹਿਜ ਅਵਸਥਾ ਵਿਚ ਵਿਚਰਦਾ ਹੈ। ਉਸ ਨੂੰ ਚੰਗੇ/ਮੰਦੇ ਦੀ ਦੁਬਿਧਾ ਨਹੀਂ ਸਤਾਉਂਦੀ। ਗੁਰ ਸ਼ਬਦ ਦੇ ਅਨੰਦ ਵਿਚ ਸਮਾਅ ਜਾਂਦਾ ਹੈ।

**ਅਉਗੁਣ ਕੀਤੇ ਗੁਣ ਕਰੈ** ਸਹਜਿ ਸੁਭਾਉ ਤਰੋਵਰ ਹੰਦਾ॥ **ਵਢਣ ਵਾਲਾ ਛਾਉ** ਬਹਿ ਚੰਗੇ ਦਾ ਮੰਦਾ ਚਿਤਵੰਦਾ॥ **ਫਲ ਦੇ ਵਟ ਵਗਾਇਆਂ** ਵਢਣ ਵਾਲੇ ਤਾਰਿ ਤਰੰਦਾ॥ **ਬੇਮੁਖ ਫਲ ਨਾ ਪਾਇਦੇ** ਸੇਵਕ ਫਲ ਅਣਗਣਤ ਫਲੰਦਾ॥ ਗੁਰਮੁਖਿ ਵਿਰਲਾ ਜਾਣੀਐ **ਸੇਵਕੁ ਸੇਵਕ ਸੇਵ ਕਰੰਦਾ**॥ ਜਗੁ ਜੋਹਾਰੇ ਚੰਦ ਨੋ ਸਾਇਰ ਲਹਰਿ ਅਨੰਦੁ ਵਧੰਦਾ॥ ਜੋ ਤੇਰਾ ਜਗੁ ਤਿਸ ਦਾ ਬੰਦਾ ॥੧੧॥

ਵਾਰਾਂ ਭਾਈ ਗੁਰਦਾਸ, ੨੯

**ਅਉਗੁਣ** ɔguṇ

**ਗੁਣ** guṇ

**ਵਢਣ ਵਾਲਾ ਛਾਉ** wáḍan wālā čhāo

**ਫਲ ਦੇ ਵਟ ਵਗਾਇਆਂ** phal de waṭ wgāiā̃

**ਬੇਮੁਖ ਫਲ ਨਾ ਪਾਇਦੇ**

bemukh phal nā pāide

**ਸੇਵਕੁ ਸੇਵਕ ਸੇਵਕ ਸੰਦਾ**
sewak sewak sewak sãdā

**ਅਉਗੁਣ** - ਔਗੁਣ, ਐਬ, ਦੋਸ਼, ਪਾਪ।

**ਗੁਣ** - ਬ੍ਰਿਛ ਦਾ ਇਹ ਸ਼ਾਨਤੀ ਵਾਲਾ ਸੁਭਾਅ ਹੈ ਕਿ ਉਹ ਔਗੁਣ ਕਰਨ ਵਾਲੇ ਨਾਲ ਵੀ ਗੁਣ (ਉਪਕਾਰ) ਕਰਦਾ ਹੈ।

**ਵਢਣ ਵਾਲਾ ਛਾਉ** - ਬ੍ਰਿਛ ਦੇ ਥੱਲੇ, ਛਾਂਵੇਂ ਬੈਠਾ ਤਰਖਾਣ ਉਸ ਚੰਗੇ ਦਾ ਵੀ ਮੰਦਾ ਚਿਤਵਦਾ ਹੈ ਕਿ ਇਹ ਟਾਹਣ ਵਢ ਕੇ ਲੈ ਜਾਵਾਂ।

**ਫਲ ਦੇ ਵਟ ਵਗਾਇਆਂ** - ਵੱਟੇ ਮਾਰਨ ਵਾਲਿਆਂ ਨੂੰ ਵੀ ਬ੍ਰਿਛ ਫਲ ਦਿੰਦਾ ਹੈ। ਵਢਣ ਵਾਲੇ ਨੂੰ ਬੇੜੀ ਤੇ ਚੜ੍ਹਾ ਕੇ ਨਦੀ ਤੋਂ ਪਾਰ ਕਰਦਾ ਹੈ। ਇਹੋ ਸੁਭਾਅ ਗੁਰਮੁਖਾਂ ਦਾ ਹੁੰਦਾ ਹੈ ਕਿ ਉਹ ਬੁਰੇ ਦਾ ਵੀ ਭਲਾ ਕਰਦੇ ਹਨ।

**ਬੇਮੁਖ ਫਲ ਨਾ ਪਾਇਦੇ** - ਬੇਮੁਖ (ਮਨਮੁਖ) ਪੁਰਖ ਗੁਰਮੁਖਾਂ ਤੋਂ ਫਲ ਪ੍ਰਾਪਤ ਨਹੀਂ ਕਰਦੇ, ਪਰ ਸੇਵਕ

(ਗੁਰਮੁਖ) ਅਨੇਕਾਂ ਚੰਗੇ ਫਲਾਂ ਨਾਲ ਫਲਦਾ ਹੈ।

**ਸੇਵਕੁ ਸੇਵਕ ਸੇਵ ਕਰੰਦਾ** – ਗੁਰਮੁਖ ਕੋਈ ਵਿਰਲਾ ਹੀ ਹੁੰਦਾ ਹੈ ਜੋ ਸੇਵਕ ਹੋ ਕੇ ਸੇਵਕਾਂ ਦੀ ਸੇਵਾ ਕਰਦਾ ਹੈ। ਜੋ ਪ੍ਰਭੂ ਦਾ ਸੇਵਕ ਬਣਦਾ ਹੈ ਸਾਰਾ ਜਗਤ ਉਸਦਾ ਸੇਵਕ ਬਣਕੇ ਸੇਵਾ ਕਰਦਾ ਹੈ।

**ਅਉਗੁਣਹਾਰੀ** ɔguṇhārī

ਵਿਸ਼ੇਸ਼ਣ

ਬੇਗੁਣ; ਸ਼ੁਭ ਕਰਮਾਂ ਤੋਂ ਹੀਣ

**ਅਉਗੁਣਹਾਰੀ ਨੂੰ ਕੋ ਗੁਣੁ ਨਾਹੀਂ**

ɔguṇhārī nũ ko guṇ nāhĩ

ਹੇ ਪ੍ਰਮਾਤਮਾ ਮੈਂ ਤਨੋਂ ਮਨੋਂ ਤੇਰੀ ਹੋ ਗਈ ਹਾਂ। ਹੁਣ ਤੂੰ ਮੈਨੂੰ ਵਿਸਾਰ ਨਾ ਦੇਵੀਂ। ਬਾਕੀ ਸਭ ਗੱਲਾਂ ਤੋਂ ਮੈਂ ਮੁਕਤ ਹੋ ਗਈ ਪਰ ਮੈਂ ਅਉਗੁਣਹਾਰੀ ਹਾਂ। ਮੇਰੀ ਮੁਕਤੀ ਤੇਰੀ ਬਖਸ਼ਿਸ਼ ਨਾਲ ਹੈ। ਤੂੰ ਜਿਸ ਭਾਣੇ ਵਿਚ ਮੈਨੂੰ ਰੱਖੇਂ, ਮੈਂ ਤੇਰੇ ਲੜ ਲੱਗੀ ਹਾਂ। ਮੇਰੇ ਸਾਈਆਂ ਮੇਰੇ ਤੇ ਮਿਹਰ ਦੀ ਨਿਗਾਹ ਕਰ ਮੈਂ ਤੇਰੇ ਦਰ ਤੇ ਕੁੱਤੀ ਦੀ ਨਿਆਈ ਹਾਂ, ਭਾਵ ਅਉਗੁਣਹਾਰੀ ਹਾਂ।

**ਮੇਰੇ ਸਾਹਿਬਾ ਮੈਂ ਤੇਰੀ ਹੋ ਮੁੱਕੀਆਂ।**
**ਮਨਹੁ ਨਾ ਵਿਸਾਰੀ**
**ਤੂੰ ਮੈਨੂੰ ਮੇਰੇ ਸਾਹਿਬਾ,**
**ਹਰਿ ਗੱਲੋਂ ਮੈਂ ਚੁੱਕੀਆਂ।**
**ਅਉਗੁਣਹਾਰੀ ਨੂੰ ਕੋ ਗੁਣ ਨਾਹੀਂ,**
**ਬਖਸਿ ਕਰੈਂ ਤਾਂ ਮੈਂ ਛੁੱਟੀਆਂ।**
**ਜਿਉਂ ਭਾਵੈ ਤਿਉਂ ਰਾਖ ਪਿਆਰਿਆ,**
**ਦਾਵਣ ਤੇਰੇ ਮੈਂ ਲੁੱਕੀਆਂ।**
**ਜੇ ਤੂੰ ਨਜ਼ਰ ਮਿਹਰ ਦੀ ਭਾਲੇਂ,**
**ਚੜ੍ਹ ਚਉਬਾਰੇ ਮੈਂ ਸੁੱਤੀਆਂ।**
**ਕਹੈ ਹੁਸੈਨ ਫਕੀਰ ਸਾਈਂ ਦਾ,**
**ਦਰ ਤੇਰੇ ਦੀ ਮੈਂ ਕੁੱਤੀਆਂ।**

ਸ਼ਾਹ ਹੁਸੈਨ, ੧੩੧-੩੨

ਅਉਗੁਣਹਾਰੀ ɔguṇhārī

ਅਉਗੁਣਹਾਰੀ ਨੂੰ ਕੋ ਗੁਣੁ ਨਾਹੀਂ
ɔguṇhārī nũ ko guṇ nāhĩ

ਮੇਰੇ ਸਾਹਿਬਾ ਮੈਂ ਤੇਰੀ ਹੋ ਮੁੱਕੀਆਂ
mere sahibā mɛ̃ terī ho mukkīā̃

ਮਨਹੁ ਨਾ ਵਿਸਾਰੀ mano nā wisārī

ਤੂੰ ਮੈਨੂੰ ਮੇਰੇ ਸਾਹਿਬਾ
tũ mɛnũ mere sāhibā

ਹਰਿ ਗੱਲੋਂ ਮੈਂ ਚੁੱਕੀਆਂ
har gallõ mɛ̃ čukkīā̃

ਬਖਸ ਕਰੈਂ ਤਾਂ ਮੈਂ ਛੁੱਟੀਆਂ
bakhs karɛ̃ tã mɛ̃ čhuṭṭīā̃

ਜਿਉਂ ਭਾਵੈ ਤਿਉਂ ਰਾਖ ਪਿਆਰਿਆ
jiõ pā̀wɛ tiõ rākh piāriā

ਦਾਵਣ ਤੇਰੇ ਮੈਂ ਲੁਕੀਆਂ
dāwaṇ tere mɛ̃ lukkīā̃

**ਜੇ ਤੂੰ ਨਜ਼ਰ ਮਿਹਰ ਦੀ ਭਾਲੇਂ**
je tũ nazr mehar dī pàlẽ
**ਚੜ੍ਹ ਚਉਬਾਰੇ ਮੈਂ ਸੁੱਤੀਆਂ**
cáṛ čɔbare mɛ̃ suttīā̃
**ਕਹੈ ਹੁਸੈਨ ਫਕੀਰ ਸਾਈਂ ਦਾ**
kahɛ husɛn faqīr sā̃ī dā
**ਦਰ ਤੇਰੇ ਦੀ ਮੈਂ ਕੁੱਤੀਆਂ**
dar tere dī mɛ̃ kuttīā̃

**ਅਉਝੜ ਅਉਝੜ** ɔ́jaṛ ɔ́jaṛ
ਨਾਂਵ ਇਸਤਰੀਲਿੰਗ
ਮੁਸਕਲ ਰਸਤਾ, ਬਿਨਾਂ ਪਗਡੰਡੀ ਤੋਂ ਰਾਹ
ਪੰਦਰਾਂ ਦਿਨ ਭਾਈ ਲਾਲੋ ਦੇ ਘਰ ਰਹਿ ਕੇ ਫਿਰ ਉੱਥੋਂ ਵਿਦਾ ਹੋਏ। ਭਾਈ ਲਾਲੋ ਪਾਸੋਂ ਏਮਨਾਬਾਦ ਤੋਂ ਤੁਰੇ। ਔਝੜ ਰਾਹਾਂ ਵਿਚ ਦੀ ਤੁਰੇ ਜਾਣ। ਸਾਫ਼ ਅਤੇ ਸਿੱਧੇ ਰਸਤੇ ਪੈਣ ਨਾਹੀ। ਵਸਤੀ (ਆਬਾਦ) ਵਿਚ ਦਾਖਲ ਨਾ ਹੋਣ। ਮਰਦਾਨੇ ਨੂੰ ਭੁਖ ਲੱਗੀ। ਮਰਦਾਨੇ ਨੇ ਗੁਰੂ ਜੀ ਨੂੰ ਕਿਹਾ ਕਿ ਮੈਨੂੰ ਭੁਖ ਲੱਗੀ ਹੈ। ਗੁਰੂ ਨਾਨਕ ਨੇ ਵਚਨ ਕੀਤਾ ਕਿ ਤੂੰ ਭੋਜਨ ਖਾਣ ਲਈ ਸਿਧੋ ਦੀ ਵਸਤੀ ਚਲਾ ਜਾਹ।

ਤਾਂ ਪੰਦਰਾ ਦਿਨ ਭਾਈ ਲਾਲੋ ਦੇ ਘਰ ਰਹੇ ਅਤੇ **ਫੇਰ ਵਿਦਿਆ ਲੀਤੀ**। ਭਾਈ ਲਾਲੋ ਪਾਸੋ ਏਮਨਾਵਾਦੋ ਤੁਰੇ। **ਤਬ ਅਉਝੜ ਅਉਝੜ ਚਲਨਿ**। ਰਾਹਿ ਕਿਤੇ ਪਵਨ ਨਾਹੀ। **ਜੰਗਲ ਉਜਾੜ ਵਿਚਿ ਰਹਿਨ**। **ਅਰ ਵਸਤੀ ਕਿਤੇ ਵੜਨ ਨਾਹੀ**। ਮਰਦਾਨੇ ਤਾਂਈ ਭੁਗ ਲਗੀ। ਮਰਦਾਨੇ ਆਖਿਆ ਜੀ **ਮੇਰੇ ਤਾਂਈ ਖੁਧਿਆ ਬਿਆਪੀ ਹੈ**। ਬਚਨ ਹੋਇਆ **ਤੂ ਸਿਧੋ ਦੀ ਵਸਦੀ ਜਾਹਿ**।

ਭਾਈ ਬਾਲਾ ਜਨਮ ਸਾਖੀ, ੧੧੪

ਅਉਝੜ ਅਉਝੜ ɔ́jaṛ ɔ́jaṛ
ਤਬ ਅਉਝੜ ਅਉਝੜ ਚਲਨਿ
tab ɔ́jaṛ ɔ́jaṛ čallan
ਫੇਰ ਵਿਦਿਆ ਲੀਤੀ pher widiā lītī
ਜੰਗਲ ਉਜਾੜ ਵਿਚਿ ਰਹਿਨ
jā̃gal ujāṛ wič rén
ਅਰ ਵਸਤੀ ਕਿਤੇ ਵੜਨ ਨਾਹੀ
ar wastī kite waṛn nāhī
ਮੇਰੇ ਤਾਂਈ ਖੁਧਿਆ ਬਿਆਪੀ ਹੈ
mere tā̃ī khúdiā biāpī hɛ
ਤੂ ਸਿਧੋ ਦੀ ਵਸਦੀ ਜਾਹਿ
tū sído dī wasdī jā́

**ਅਉਧ** ɔ́d
ਨਾਂਵ ਇਸਤਰੀਲਿੰਗ
ਉਮਰ

**ਅਉਧ ਘਟੈ ਦਿਨਸੁ ਰੈਨਾਰੇ**
ɔ́d kàṭɛ dins rɛnāre
ਇਸ ਸੰਸਾਰ ਵਿਚ ਹੌਲੀ ਹੌਲੀ ਅਉਧ, ਉਮਰ ਘਟਦੀ ਹੈ ਅਤੇ ਦਿਨ ਬਿਨਸ ਜਾਂਦੇ

ਹਨ। ਗੁਰਮੁਖ ਸੰਤਾਂ ਦੀ ਸੇਵਾ ਵਿਚ, ਗੁਰੂ ਕਰਤਾਰ ਦੇ ਚਰਣਾਂ ਵਿਚ ਆਪਣੀ ਅਉਧ ਬਿਤਾਉਂਦਾ ਹੈ। ਉਹ ਕਰਤਾਰ ਦੀ ਅਕਥ ਕਥਾ ਨੂੰ ਜਾਣਦਾ ਹੈ ਅਤੇ ਅੰਤਰਜਾਮੀ ਪੁਰਖ ਬਿਧਾਤਾ ਉਸ ਦੀ ਸ਼ਰਧਾ ਪੂਰੀ ਕਰਦਾ ਹੈ।

ਗਉੜੀ ਮਹਲਾ ੫ ॥ **ਅਉਧ ਘਟੈ ਦਿਨਸੁ ਰੈਨਾਰੇ** ॥ ਮਨ ਗੁਰ ਮਿਲਿ ਕਾਜ ਸਵਾਰੇ ॥ ੧ ॥ ਰਹਾਉ ॥ ਕਰਉ ਬੇਨੰਤੀ ਸੁਨਹੁ ਮੇਰੇ ਮੀਤਾ **ਸੰਤ ਟਹਲ ਕੀ ਬੇਲਾ** ॥ **ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ** ॥ ੧ ॥ ਇਹੁ ਸੰਸਾਰੁ **ਬਿਕਾਰੁ ਸਹਸੇ ਮਹਿ** ਤਰਿਓ ਬ੍ਰਹਮ ਗਿਆਨੀ ॥ ਜਿਸਹਿ ਜਗਾਏ ਪੀਆਏ ਹਰਿ ਰਸੁ **ਅਕਥ ਕਥਾ ਤਿਨਿ ਜਾਨੀ** ॥ ੨ ॥ ਜਾ ਕਉ ਆਏ **ਸੋਈ ਵਿਹਾਝਹੁ** ਹਰਿ ਗੁਰ ਤੇ ਮਨਹਿ ਬਸੇਰਾ ॥ ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥ ੩ ॥ **ਅੰਤਰਜਾਮੀ ਪੁਰਖ ਬਿਧਾਤੇ** ਸਰਧਾ ਮਨ ਕੀ ਪੂਰੇ ॥ ਨਾਨਕੁ ਦਾਸੁ ਇਹੀ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥ ੪ ॥ ੩ ॥ ੧੨੪ ॥

ਅ.ਗ.ਮ.੫, ੨੦੫

ਅਉਧ ɔ́d

ਦਿਨਸੁ ਰੈਨਾਰੇ dins rɛnāre

ਸੰਤ ਟਹਲ ਕੀ ਬੇਲਾ sãt ṭɛ́l kī belā

ਈਹਾ ਖਾਟਿ ਚਲਹੁ īhā khāṭ čalo

ਆਗੈ ਬਸਨੁ ਸੁਹੇਲਾ āgɛ basn suhelā

ਬਿਕਾਰੁ ਸਹਸੇ ਮਹਿ bikār sɛ́se mɛ́

ਅਕਥ ਕਥਾ ਤਿਨਿ ਜਾਨੀ a'kath kathā tin jānī

ਸੋਈ ਵਿਹਾਝਹੁ soī wihājo

ਅੰਤਰਜਾਮੀ ਪੁਰਖ ਬਿਧਾਤੇ

ãtarjāmī purkh bidā̀te

**ਅਉਧ** – ਉਮਰ।

**ਅਉਧ ਘਟੈ ਦਿਨਸੁ ਰੈਨਾਰੇ** – ਹੇ ਮਨੁਖ ! ਤੇਰੀ ਉਮਰ ਰਾਤ ਦਿਨ ਘਟਦੀ ਜਾ ਰਹੀ ਹੈ। ਆਪਣੇ ਗੁਰੂ ਨੂੰ ਮਿਲ ਕੇ ਉਹ ਕਾਰਜ ਸਿਰੇ ਚੜ੍ਹਾ, ਜਿਸ ਲਈ ਤੂੰ ਇਸ ਸੰਸਾਰ ਵਿਚ ਆਇਆ ਹੈਂ।

**ਸੰਤ ਟਹਲ ਕੀ ਬੇਲਾ** – ਹੇ ਮੇਰੇ ਮਿੱਤਰ ! ਮੈਂ ਇਕ ਬੇਨਤੀ ਕਰਦਾ ਹਾਂ ਕਿ ਇਹ ਸਮਾਂ ਅਰਥਾਤ ਇਹ ਜੀਵਨ ਸੰਤਾਂ ਦੀ ਟਹਿਲ ਕਰਨ ਦਾ ਹੈ।

**ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ**– ਇਥੋਂ ਹਰੀ ਨਾਮ ਦਾ ਲਾਭ ਖਟ ਕੇ ਤੁਰੋ, ਜਿਸ ਕਰਕੇ ਪਰਲੋਕ ਵਿਚ ਸੌਖਾ ਵਾਸ ਪ੍ਰਾਪਤ ਹੋਵੇਗਾ।

**ਬਿਕਾਰੁ ਸਹਸੇ ਮਹਿ** – ਇਹ ਜਗਤ ਵਿਕਾਰ ਰੂਪ ਬਣਿਆ ਪਿਆ ਹੈ, ਵਿਕਾਰਾਂ ਵਿਚ ਫਸ ਕੇ ਜੀਵ ਚਿੰਤਾ, ਫਿਕਰਾਂ ਵਿਚ ਡੁੱਬੇ ਰਹਿੰਦੇ ਹਨ, ਜਿਸ ਮਨੁਖ ਨੇ ਪਰਮਾਤਮਾ

ਨਾਲ ਡੂੰਘੀ ਸਾਂਝ ਪਾ ਲਈ ਹੈ, ਉਹ ਇਸ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ।

**ਅਕਥ ਕਥਾ ਤਿਨਿ ਜਾਨੀ** – ਜਿਸ ਮਨੁਖ ਨੂੰ ਪਰਮਾਤਮਾ ਅਗਿਆਨਤਾ ਦੀ ਨੀਂਦ ਤੋਂ ਜਗਾ ਕੇ ਹਰੀ ਰਸ ਪਿਲਾਉਂਦਾ ਹੈ, ਉਹੀ ਪਰਮਾਤਮਾ ਦੀ ਅਕਥ ਕਥਾ ਨੂੰ ਸਮਝਦਾ ਹੈ।

**ਸੋਈ ਵਿਹਾਝਹੁ** – ਹੇ ਮਨੁਖ ! ਜਿਸ ਨਾਮ ਪਦਾਰਥ ਦੇ ਖਰੀਦਣ ਵਾਸਤੇ ਜਗਤ ਵਿਚ ਆਏ ਹੋ ਉਹੀ ਸੌਦਾ ਖਰੀਦੋ। ਗੁਰੂ ਦੀ ਕਿਰਪਾ ਨਾਲ ਹੀ ਪਰਮਾਤਮਾ ਦਾ ਵਾਸ ਮਨ ਵਿਚ ਹੋ ਸਕਦਾ ਹੈ।

**ਅੰਤਰਜਾਮੀ ਪੁਰਖ ਬਿਧਾਤੇ** – ਹੇ ਸਭ ਦੇ ਦਿਲਾਂ ਦੀਆਂ ਜਾਨਣ ਵਾਲੇ, ਸਰਬ ਵਿਆਪਕ ਕਰਤਾਰ! ਮੇਰੇ ਮਨ ਦੀ ਸ਼ਰਧਾ ਪੂਰੀ ਕਰ। ਮੈਨੂੰ ਸੰਤ ਜਨਾਂ ਦੇ ਚਰਨਾਂ ਦੀ ਧੂੜ ਬਣਾ ਦੇ।

**ਅਉਧ** ɔd
ਨਾਂਵ ਇਸਤਰੀਲਿੰਗ
ਆਯੂ, ਉਮਰ, ਜ਼ਿੰਦਗੀ

### ਅਉਧ ਪੂਰੀ ਹੋਣ ਤੇ ਮਰਨਾ

ɔd pūrī hoṇ te marnā

ਹਰ ਮਨੁਖ ਨੇ ਇਕ ਸੀਮਾਬੱਧ ਜੀਵਨ ਬਤੀਤ ਕਰਕੇ ਚੜ੍ਹਾਈ ਕਰ ਜਾਣੀ ਹੁੰਦੀ ਹੈ। ਇਸ ਜੀਵਨ ਕਾਲ ਨੂੰ ਅਉਧ ਕਿਹਾ ਜਾਂਦਾ ਹੈ। ਚੰਗੀ ਲੰਮੀ ਉਮਰ ਭੋਗ ਕੇ ਗਏ ਮਨੁਖ ਦੀ ਮੌਤ ਸੋਗ ਨਹੀਂ ਵਰਤਾਉਂਦੀ ਸਗੋਂ ਵਿਆਹ ਮੁਕਲਾਵੇ ਵਰਗਾ ਮਾਹੌਲ ਬਣ ਜਾਂਦਾ ਹੈ ਅਤੇ ਉਸ ਦੇ ਕੀਤੇ ਨੇਕ ਕੰਮਾਂ ਦਾ ਚਰਚਾ ਕੀਤਾ ਜਾਂਦਾ ਹੈ।

'ਸੋਹਣੀ ਜ਼ਿੰਦਗੀ ਨੇ ਰਾਹ ਸਿਵਿਆਂ ਦੇ ਪੈਣਾ' ਜਿਵੇਂ ਫਰੀਦ ਜੀ ਨੇ ਆਖਿਆ: ਸਭਨੀ ਸਹੁਰੇ ਵੰਞਣਾ ਸਭ ਮੁਕਲਾਵਣ ਹਾਰ। ਮਰਨਾ ਤਾਂ ਸਭਨਾ ਨੇ ਹੈ ਪਰ ਜੇ ਬੰਦੇ ਦੀ **ਅਉਧ ਪੂਰੀ ਹੋਣ ਤੇ ਮਰਨਾ** ਹੋਵੇ ਤਾਂ **ਉਹ ਮਰਨਾ ਦੁਖਾਂਤ ਨਹੀਂ**, ਸਗੋਂ **ਵਿਆਹ ਮੁਕਲਾਵਾ ਹੀ ਬਣ ਜਾਂਦਾ ਹੈ**, ਲਾੜੀ ਮੌਤ ਨਾਲ ਕਹੋ ਜਾਂ ਬਹਿਸ਼ਤੀ ਹੂਰਾਂ ਨਾਲ ਮੇਲ ਹੋਣ ਦੀਆਂ ਖੁਸ਼ੀਆਂ ਮਨਾਈਆਂ ਜਾਂਦੀਆਂ ਹਨ। ਇਸ ਤਰ੍ਹਾਂ ਦੇ ਘਰਾਂ ਵਿਚ ਉਮਰ ਭੋਗ ਕੇ ਮਰੇ ਬੰਦੇ ਦੀਆਂ ਸਭ ਪਾਸੇ ਖੁਸ਼ੀਆਂ ਮਨਾਈਆਂ ਜਾਂਦੀਆਂ ਹਨ। ਜਿਸ ਬੰਦੇ ਨੂੰ ਆਪਣੀ ਜੀਵਨ ਯਾਤਰਾ ਸਮੇਂ **ਨੇਕ ਕੰਮਾਂ ਕਾਰਨ ਜਸ ਖਟ ਕੇ ਮਰਨ ਦਾ ਸੁਭਾਗ** ਜੁੜਦਾ ਹੈ, ਉਸ ਦੇ ਮਰਨ ਤੇ ਕਿਹਾ ਜਾਂਦਾ ਹੈ:–

ਜਦ ਤੂੰ ਆਇਆ ਜਗਤ ਵਿਚ,
ਜੱਗ ਹੱਸੇ ਤੂੰ ਰੋਇ,
ਐਸੀ ਕਰਨੀ ਕਰ ਗਿਓਂ,
ਤੁਮ ਹੱਸੇ ਜੱਗ ਰੋਇ।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੪੬੭

ਅਉਧ ɔd

ਅਉਧ ਪੂਰੀ ਹੋਣ ਤੇ ਮਰਨਾ
ɔd pūrī hoṇ te marnā

ਉਹ ਮਰਨਾ ਦੁਖਾਂਤ ਨਹੀਂ
ó marnā dukhā̃t nahī̃

ਸਗੋਂ ਵਿਆਹ ਮੁਕਲਾਵਾ ਹੀ ਬਣ ਜਾਂਦਾ ਹੈ
sagõ wiá muklāwā hī baṇ jā̃dā hɛ

ਨੇਕ ਕੰਮਾਂ ਕਾਰਨ nek kãmā̃ kāran

ਜਸ ਖਟ ਕੇ ਮਰਨ ਦਾ ਸੁਭਾਗ
jas khaṭ ke marn dā subā̀g

**ਅਉਧੂਤਾ** ɔdū̀tā
ਵਿਸ਼ੇਸ਼ਣ
ਤਿਆਗੀ

**ਮਨੁ ਅਉਧੂਤਾ** man ɔdū̀tā

ਅਉਧੂਤ, ਜਿਸ ਨੇ ਸਭ ਕੁਝ ਤਿਆਗ ਦਿੱਤਾ ਹੈ, ਉਹ ਸਦਾ ਜਾਗਦਾ ਹੈ ਕਦੀ ਸੌਂਦਾ ਨਹੀਂ। ਗੁਰੂ ਦੀ ਕਿਰਪਾ ਨਾਲ ਉਸ ਨੂੰ ਕਾਲ ਦਾ ਕੋਈ ਡਰ ਨਹੀਂ। ਉਹ ਤਿੰਨਾਂ ਭਵਣਾਂ ਵਿਚ ਇਕੋ ਕਰਤਾਰ ਨੂੰ ਹੀ ਪਹਿਚਾਣਦਾ ਹੈ। ਗੁਰਮੁਖ ਗੁਰ ਸ਼ਬਦ ਦੇ ਅੰਮ੍ਰਿਤ ਨੂੰ ਪੀਂਦਾ ਹੈ। ਨਾ ਉਹ ਡਰਦਾ ਹੈ, ਨਾ ਮਰਦਾ ਹੈ। ਵਾਹਿਗੁਰੂ ਦੇ ਹੁਕਮ ਵਿਚ ਸਚੁ ਦਾ ਪੁਜਾਰੀ ਹੈ। ਰਾਜਸ, ਤਮਸ, ਸਤਿ, ਕਾਲ ਸਭ ਉਸ ਵਿਚ ਸਮਾਅ ਜਾਂਦੇ ਹਨ। ਗੁਰਮੁਖ ਸਤਿਗੁਰੂ ਨੂੰ ਪਾ ਕੇ ਆਪਣੇ ਆਪ ਨੂੰ ਪਹਿਚਾਣਦਾ ਹੈ ਤੇ ਗੁਰ ਸ਼ਬਦ ਦੇ ਸਿਮਰਨ, ਵਿਚਾਰ ਵਿਚ ਜੀਵਨ ਬਿਤਾਉਂਦਾ ਹੈ।

**ਦੁਆਦਸਿ** ਮੁਦ੍ਰਾ **ਮਨੁ ਅਉਧੂਤਾ** ॥ **ਅਹਿਨਿਸਿ ਜਾਗਹਿ ਕਬਹਿ ਨ ਸੂਤਾ** ॥ **ਜਾਗਤੁ ਜਾਗਿ ਰਹੈ ਲਿਵ ਲਾਇ** ॥ ਗੁਰ ਪਰਚੈ ਤਿਸੁ **ਕਾਲੁ** ਨ ਖਾਇ ॥ **ਅਤੀਤ ਭਏ ਮਾਰੇ ਬੈਰਾਈ** ॥ ਪ੍ਰਣਵਤਿ ਨਾਨਕ ਤਹ ਲਿਵ ਲਾਈ ॥ ੧੫ ॥ **ਦੁਆਦਸੀ ਦਇਆ** ਦਾਨੁ ਕਰਿ ਜਾਣੈ ॥ ਬਾਹਰਿ ਜਾਤੋ ਭੀਤਰਿ ਆਣੈ ॥ **ਬਰਤੀ ਬਰਤ ਰਹੈ ਨਿਹਕਾਮ** ॥ **ਅਜਪਾ ਜਾਪੁ** ਜਪੈ ਮੁਖਿ ਨਾਮ ॥ **ਤੀਨਿ ਭਵਣ** ਮਹਿ ਏਕੋ ਜਾਣੈ ॥ ਸਭਿ **ਸੁਚਿ ਸੰਜਮ** ਸਾਚੁ ਪਛਾਣੈ ॥ ੧੬ ॥ ਤੇਰਸਿ **ਤਰਵਰ** ਸਮੁਦ ਕਨਾਰੈ ॥ **ਅੰਮ੍ਰਿਤੁ** ਮੂਲੁ ਸਿਖਰਿ ਲਿਵ ਤਾਰੈ ॥ ਡਰ ਡਰਿ ਮਰੈ ਨ ਬੂਡੈ ਕੋਇ ॥ ਨਿਡਰੁ ਬੂਡਿ ਮਰੈ **ਪਤਿ** ਖੋਇ ॥ ਡਰ ਮਹਿ ਘਰੁ ਘਰ ਮਹਿ ਡਰੁ ਜਾਣੈ ॥ ਤਖਤਿ ਨਿਵਾਸੁ **ਸਚੁ ਮਨਿ ਭਾਣੈ** ॥ ੧੭ ॥ ਚਉਦਸਿ ਚਉਥੇ ਥਾਵਹਿ ਲਹਿ ਪਾਵੈ ॥ **ਰਾਜਸ ਤਾਮਸ ਸਤ ਕਾਲ** ਸਮਾਵੈ ॥ ਸਸੀਅਰ ਕੈ ਘਰਿ ਸੂਰੁ ਸਮਾਵੈ ॥ ਜੋਗ ਜੁਗਤਿ ਕੀ ਕੀਮਤਿ ਪਾਵੈ ॥ **ਚਉਦਸਿ ਭਵਨ ਪਾਤਾਲ ਸਮਾਏ** ॥ **ਖੰਡ ਬ੍ਰਹਮੰਡ** ਰਹਿਆ ਲਿਵ ਲਾਏ ॥ ੧੮ ॥ **ਅਮਾਵਸਿਆ ਚੰਦੁ ਗੁਪਤੁ ਗੈਣਾਰਿ** ॥ ਬੂਝਹੁ ਗਿਆਨੀ **ਸਬਦੁ ਬੀਚਾਰਿ** ॥ **ਸਸੀਅਰੁ ਗਗਨਿ ਜੋਤਿ** ਤਿਹੁ ਲੋਈ ॥ ਕਰਿ ਕਰਿ ਵੇਖੈ ਕਰਤਾ ਸੋਈ ॥ ਗੁਰ ਤੇ ਦੀਸੈ ਸੋ ਤਿਸ ਹੀ ਮਾਹਿ ॥ ਮਨਮੁਖਿ ਭੂਲੇ ਆਵਹਿ ਜਾਹਿ ॥ ੧੯ ॥ ਘਰੁ ਦਰੁ ਥਾਪਿ **ਥਿਰੁ ਥਾਨਿ ਸੁਹਾਵੈ** ॥ ਆਪੁ ਪਛਾਣੈ ਜਾ ਸਤਿਗੁਰੁ ਪਾਵੈ ॥ **ਜਹ ਆਸਾ ਤਹ**

**ਬਿਨਸਿ ਬਿਨਾਸਾ ॥ ਫੂਟੈ ਖਪਰੁ ਦੁਬਿਧਾ ਮਨਸਾ ॥ ਮਮਤਾ ਜਾਲ** ਤੇ ਰਹੈ ਉਦਾਸਾ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥ ੨੦ ॥ ੧ ॥

ਅ.ਗ.ਮ.੧, ੯੪੦

ਅਉਧੂਤਾ ɔdū̀tā

ਦੁਆਦਸਿ duādas

ਅਹਿਨਿਸਿ ɛ́nis

ਸੂਤਾ sūtā

ਜਾਗਤੁ ਜਾਗਿ jāgt jāg

ਲਿਵ ਲਾਇ liv lāe

ਕਾਲੁ kāl

ਅਤੀਤ ਭਏ atīt paè

ਮਾਰੇ ਬੈਰਾਈ māre bɛrāī

ਦੁਆਦਸੀ ਦਇਆ duādsī dɛā

ਬਰਤੀ bartī

ਨਿਹਕਾਮ nékām

ਅਜਪਾ ਜਾਪੁ a'japā jāp

ਤੀਨਿ ਭਵਣ tīn pàwaṇ

ਸੁਚਿ suč

ਸੰਜਮ sãjam

ਤਰਵਰ tarwar

ਅੰਮ੍ਰਿਤੁ ãmrit

ਪਤਿ pat

ਸਚੁ ਮਨਿ ਭਾਣੈ sač man pā̀ṇɛ

ਰਾਜਸ rājas

ਤਾਮਸ tāmas

ਸਤ sat

ਕਾਲ kāl

ਚਉਦਸਿ ਭਵਨ čɔdas pàwan

ਪਾਤਾਲ ਸਮਾਏ pātāl smāe

ਖੰਡ ਬ੍ਰਹਮੰਡ khãḍ brɛ́mãḍ

ਅਮਾਵਸਿਆ amāwasiā

ਚੰਦੁ čãd

ਗੁਪਤੁ gupt

ਗੈਣਾਰਿ gɛṇār

ਸਬਦੁ ਬੀਚਾਰਿ sabad bīčār

ਸਸੀਅਰੁ ਗਗਨਿ sasīar gagan

ਜੋਤਿ jot

ਥਿਰੁ ਥਾਨਿ ਸੁਹਾਵੈ thir thān suhāwɛ

ਜਹ ਆਸਾ jɛ́ āsā

ਤਹ ਬਿਨਸਿ ਬਿਨਾਸਾ tɛ́ bins bināsā

ਫੂਟੈ ਖਪਰੁ phūṭɛ khappar

**ਦੁਬਿਧਾ ਮਨਸਾ** dúbidā mansā

**ਮਮਤਾ ਜਾਲ** mamtā jāl

**ਅਉਧੂਤਾ** - ਤਿਆਗੀ।

**ਦੁਆਦਸਿ** - ਦੁਆਦਸੀ ਦੁਆਰਾ ਕਹਿੰਦੇ ਹਨ ਕਿ ਜਿਨ੍ਹਾਂ ਜੀਵਾਂ ਦਾ ਮਨ ਭੇਖਾਂ ਦੀਆਂ ਬਾਰ੍ਹਾਂ ਮੁਦਰਾ ਤੋਂ ਉਪਰਾਮ ਹੋ ਗਿਆ ਹੈ। 12 ਮੁਦਰਾ = 5 ਚਿੰਨ੍ਹ ਬ੍ਰਹਮਚਾਰੀ ਦੇ (ਜਨੇਊ, ਮ੍ਰਿਗ-ਛਾਲਾ, ਮੁੰਜ ਦੀ ਤੜਾਗੀ, ਕਰਮੰਡਲ, ਸ਼ਿਖਾ), ਤਿੰਨ ਚਿੰਨ੍ਹ ਵੈਸ਼ਨੂਆਂ ਦੇ (ਤਿਲਕ, ਕੰਠੀ, ਤੁਲਸੀ ਮਾਲਾ),2 ਚਿੰਨ੍ਹ ਸ਼ੈਵਾਂ ਦੇ (ਰੁਦਰਾਖਸ਼ ਮਾਲਾ, ਤ੍ਰਿਪੁੰਡ), 1 ਚਿੰਨ੍ਹ ਯੋਗੀ ਦਾ (ਮੁੰਦਰਾਂ), 1 ਚਿੰਨ੍ਹ ਸੰਨਿਆਸੀ ਦਾ (ਤ੍ਰਿਦੰਡ)

**ਅਹਿਨਿਸਿ ਜਾਗਹਿ ਕਬਹਿ ਨ ਸੂਤਾ** - ਜੋ ਮਨੁਖ ਦਿਨ ਰਾਤ ਮਾਇਆਵੀ ਨੀਂਦਰ ਤੋਂ ਸੁਚੇਤ ਰਹਿੰਦਾ ਹੈ ਅਤੇ ਕਦੇ ਮਾਇਆ-ਮੋਹ ਦੀ ਨੀਂਦਰ ਵਿਚ ਸੌਂਦਾ ਨਹੀਂ, ਉਹੀ ਅਸਲ ਤਿਆਗੀ ਹੈ।

**ਜਾਗਤੁ ਜਾਗਿ ਰਹੈ ਲਿਵ ਲਾਇ** - ਜੋ ਮਨੁਖ ਸੁਚੇਤ ਰਹਿ ਕੇ ਜਾਗਦਾ ਹੋਇਆ ਪ੍ਰਭੂ ਵਿਚ ਲਿਵ ਲਾਈ ਰਖਦਾ ਹੈ।

**ਕਾਲੁ** - ਜੋ ਮਨੁਖ ਗੁਰੂ ਦੇ ਭਰੋਸੇ ਰਹਿੰਦਾ ਹੈ, ਉਸ ਨੂੰ ਕਾਲ/ਮੌਤ ਖਾ ਨਹੀਂ ਸਕਦੀ।

**ਅਤੀਤ ਭਏ ਮਾਰੇ ਬੈਰਾਈ** - ਉਹ ਮਨੁਖ ਅਸਲੀ, ਸਹੀ ਅਰਥਾਂ ਵਿਚ ਤਿਆਗੀ ਹਨ, ਜਿਨ੍ਹਾਂ ਨੇ ਕਾਮਾਦਿਕ ਵੈਰੀ ਮਾਰੇ ਹਨ।

**ਦੁਆਦਸੀ ਦਇਆ** - ਦੁਆਦਸੀ ਥਿਤ ਦਾ ਉਪਦੇਸ਼ ਹੈ ਕਿ ਜੋ ਮਨੁਖ ਦਇਆ ਅਤੇ ਦਾਨ ਕਰਨਾ ਜਾਣਦਾ ਹੈ, ਉਹ ਬਾਹਰ ਜਾਂਦੇ ਮਨ ਨੂੰ ਉਲਟ ਕੇ ਆਪਣੇ ਅੰਦਰ ਹੀ ਝਾਤੀ ਪਵਾਉਂਦਾ ਹੈ।

**ਬਰਤੀ ਬਰਤ ਰਹੈ ਨਿਹਕਾਮ ; ਅਜਪਾ ਜਾਪੁ** - ਜਿਹੜਾ ਮਨੁਖ ਵਾਸਨਾ-ਰਹਿਤ ਜੀਵਨ ਜਿਉਂਦਾ ਹੈ ਅਤੇ ਮੂੰਹੋਂ ਪਰਮਾਤਮਾ ਦਾ ਨਾਮ ਜਪਦਾ ਹੈ, ਉਹ ਮਨੁਖ ਅਜਪਾ ਜਾਪ ਕਰਦਾ ਹੈ। ਜੇ ਵਰਤ ਰਖਣ ਵਾਲਾ ਨਿਸ਼ਕਾਮ ਹੋਣ ਦਾ ਵਰਤ ਰਖਦਾ ਹੈ ਅਤੇ ਮੂੰਹ ਨਾਲ ਨਾਮ ਜਪਣਾ ਇਹ ਹੁੰਦਾ ਹੈ ਕਿ ਬਿਨਾ ਉਚਾਰੇ ਹੀ ਨਾਮ ਦਾ ਜਾਪ ਹੁੰਦਾ ਰਹਿੰਦਾ ਹੈ।

**ਤੀਨਿ ਭਵਣ** - ਜੋ ਮਨੁਖ ਸਦਾ ਥਿਰ ਪਰਮਾਤਮਾ ਨਾਲ ਸਾਂਝ ਪਾਈ ਰੱਖਦਾ ਹੈ, ਉਹ ਮਨੁਖ ਤਿੰਨਾਂ ਲੋਕਾਂ ਵਿਚ ਇਕੋ ਪ੍ਰਭੂ ਨੂੰ ਵਿਆਪਕ ਜਾਣਦਾ ਹੈ।

**ਸੁਚਿ ਸੰਜਮ** - ਜੋ ਮਨੁਖ ਸੱਚੇ ਪ੍ਰਭੂ ਨੂੰ ਪਛਾਣਦਾ ਹੈ, ਉਹ ਸਰੀਰਕ ਪਵਿਤਰਤਾ ਦੇ ਸਾਰੇ ਉਦਮ ਅਤੇ ਇੰਦਰੀਆਂ ਨੂੰ ਰੋਕਣ ਦੀ ਕਿਰਿਆ ਦੇ ਸਾਰੇ ਯਤਨ ਕਰ ਰਿਹਾ ਹੈ।

**ਤਰਵਰ** - ਤ੍ਰੌਦਸ਼ੀ ਦੁਆਰਾ ਕਹਿੰਦੇ ਹਨ ਕਿ ਮਨੁਖ ਦੀ ਜਿੰਦਗੀ ਸਮੁੰਦਰ ਦੇ ਕੰਢੇ ਦੇ ਰੁਖ ਦੀ ਤਰ੍ਹਾਂ ਹੈ ਜੋ ਛੇਤੀ ਉਖੜ ਕੇ

ਸਮੁੰਦਰ ਵਿਚ ਡਿਗ ਸਕਦਾ ਹੈ।

**ਅੰਮ੍ਰਿਤੁ** – ਉਸ ਦੀ ਜੜ੍ਹ ਅਮਰ ਹੋ ਸਕਦੀ ਹੈ, ਜਿਸ ਦੀ ਚੋਟੀ ਲਿਵ ਦੀ ਤਾਰ ਨਾਲ ਬੱਝੀ ਰਹੇ, ਭਾਵ ਜਿੰਦਗੀ ਅਮਰ ਹੋ ਸਕਦੀ ਹੈ ਜੇ ਮਨ ਅਤੁਟ ਲਗਨ ਵਿਚ ਜੋੜੀ ਰੱਖੀਏ।

**ਪਤਿ** – ਪਰਮਾਤਮਾ ਦਾ ਡਰ-ਅਦਬ ਨਾ ਰੱਖਣ ਵਾਲਾ ਮਨੁਖ ਲੋਕ-ਪਰਲੋਕ ਦੀ ਇਜਤ ਗਵਾ ਕੇ ਆਤਮਕ ਮੌਤ ਸਹੇੜ ਲੈਂਦਾ ਹੈ।

**ਸਚੁ ਮਨਿ ਭਾਣੈ** – ਸੱਚਾ ਹਰੀ ਮਨ ਨੂੰ ਚੰਗਾ ਲਗੇ ਤਾਂ ਸ਼ਾਹੀ ਰੁਤਬਾ ਮਿਲਦਾ ਹੈ।

**ਰਾਜਸ ਤਾਮਸ ਸਤ ਕਾਲ** – ਮਨੁਖ ਆਮ ਤੌਰ ਤੇ ਤਿੰਨਾਂ ਹਾਲਤਾਂ ਵਿਚ ਰਹਿੰਦਾ ਹੈ। ਜਦ ਉਹ ਵੱਡਾ ਹੋਣ ਦੀ ਖਾਹਿਸ਼ ਕਰਦਾ ਇਧਰ ਉਧਰ ਦੌੜਦਾ ਹੈ, ਤਾਂ ਉਸ ਵਿਚ 'ਰਜ' ਗੁਣ ਦਾ ਜੋਰ ਹੁੰਦਾ ਹੈ। ਜਦ ਉਹ ਗੁੱਸੇ ਤੇ ਈਰਖਾ ਦੇ ਹਨੇਰੇ ਵਿਚ ਫਿਰਦਾ ਹੈ, ਤਾਂ ਉਸ ਵਿਚ ਤਮ ਗੁਣ ਬਹੁਤ ਹੁੰਦਾ ਹੈ, ਕਈ ਵੇਰ ਉਹ ਗ੍ਰਹਿਸਥ ਛਡ ਛਡਾ ਕੇ ਵੈਰਾਗਮਈ ਹੋ ਜਾਂਦਾ ਹੈ ਤੇ ਦੁਖ ਸੁਖ ਉਸ ਉਤੇ ਅਸਰ ਨਹੀਂ ਕਰਦੇ ਉਦੋਂ ਉਸ ਦੀ ਬਿਰਤੀ 'ਸਤ' ਗੁਣ ਵਾਲੀ ਹੁੰਦੀ ਹੈ। ਗੁਰਮਤਿ ਵਿਚ ਇਹਨਾਂ ਤਿੰਨਾਂ ਤੋਂ ਉਪਰ ਸਹਿਜ ਪਦ ਜਾਂ ਚੌਥੀ ਤੁਰੀਆ ਅਵਸਥਾ ਹੈ, ਜਿੱਥੇ ਗੁਰਮੁਖ ਪਹੁੰਚਦੇ ਹਨ।

**ਚਉਦਸਿ ਭਵਨ ਪਾਤਾਲ ਸਮਾਏ** – ਜੋ ਮਨੁਖ ਚੌਥੇ ਪਦ ਤੁਰੀਆ ਅਵਸਥਾ ਨੂੰ ਲਭ ਕੇ ਪ੍ਰਾਪਤ ਕਰ ਲੈਂਦਾ ਹੈ, ਉਹ ਰਜੋ, ਤਮੋ ਤੇ ਸਤੋ ਗੁਣ ਦੇ ਪ੍ਰਭਾਵ ਨੂੰ ਖਤਮ ਕਰ ਦਿੰਦਾ ਹੈ ਅਤੇ ਉਹ ਚੌਦਾਂ ਲੋਕਾਂ, ਪਾਤਾਲਾਂ ਵਿਚ ਵਿਆਪਕ ਪ੍ਰਭੂ ਦੇ ਨਾਲ ਲਿਵ ਲਾਈ ਰਖਦਾ ਹੈ।

**ਖੰਡ ਬ੍ਰਹਮੰਡ** – ਪਰਮਾਤਮਾ ਖੰਡਾਂ ਬ੍ਰਹਮੰਡਾਂ ਵਿਚ ਸਮਾਇਆ ਹੋਇਆ ਹੈ।

**ਅਮਾਵਸਿਆ ਚੰਦੁ ਗੁਪਤੁ ਗੈਣਾਰਿ** – ਅਮਾਵਸ ਥਿਤ ਦਾ ਉਪਦੇਸ਼ ਹੈ ਕਿ ਜਿਵੇਂ ਮੱਸਿਆ ਦੀ ਰਾਤ ਨੂੰ ਚੰਦ ਆਕਾਸ਼ ਵਿਚ ਛੁਪਿਆ ਰਹਿੰਦਾ ਹੈ, ਤਿਵੇਂ ਪਰਮਾਤਮਾ ਹਰ ਇਕ ਹਿਰਦੇ ਵਿਚ ਵਸ ਰਿਹਾ ਹੈ, ਤਿਵੇਂ ਸੰਸਾਰ ਵਿਚ ਪ੍ਰਭੂ ਗੁਪਤ ਰਹਿੰਦਾ ਹੈ।

**ਸਬਦੁ ਬੀਚਾਰਿ** – ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਵਸਾ ਕੇ ਹੀ ਇਸ ਭੇਤ ਨੂੰ ਸਮਝਿਆ ਜਾ ਸਕਦਾ ਹੈ।

**ਸਸੀਅਰੁ ਗਗਨਿ ਜੋਤਿ** – ਜਿਵੇਂ ਚੰਦਰਮਾ ਆਕਾਸ਼ ਵਿਚ ਹੁੰਦਾ ਹੈ, ਪਰ ਉਸ ਦੀ ਜੋਤ ਤਿੰਨ ਲੋਕਾਂ ਵਿਚ ਵਰਤ ਰਹੀ ਹੁੰਦੀ ਹੈ, ਤਿਵੇਂ ਕਰਤਾ ਪੁਰਖ ਸ੍ਰਿਸ਼ਟੀ ਨੂੰ ਸਿਰਜ ਕੇ ਉਸ ਨੂੰ ਵੇਖ ਰਿਹਾ ਹੈ ਅਤੇ ਉਸ ਦੀ ਜੋਤ ਸਾਰੇ ਸੰਸਾਰ ਵਿਚ ਜੀਵਨ ਦੇ ਰਹੀ ਹੈ।

**ਥਿਰੁ ਥਾਨਿ ਸੁਹਾਵੈ** – ਜਦੋਂ ਮਨੁਖ ਸਤਿਗੁਰੂ ਨੂੰ ਪ੍ਰਾਪਤ ਕਰ ਲੈਂਦਾ ਹੈ, ਤਾਂ

ਆਪਣੇ ਆਪ ਨੂੰ ਪਛਾਣਦਾ ਹੈ ਅਤੇ ਪ੍ਰਭੂ ਦੀ ਦਰਗਾਹ ਵਿਚ ਸਥਾਪਿਤ ਹੁੰਦਾ ਹੈ ਅਤੇ ਪ੍ਰਭੂ ਦੇ ਸਥਾਈ ਟਿਕਾਣੇ ਵਿਚ ਸ਼ੋਭਾ ਪਾਉਂਦਾ ਹੈ।

**ਜਹ ਆਸਾ ਤਹ ਬਿਨਸਿ ਬਿਨਾਸਾ** – ਜਿਥੇ ਮਨ ਵਿਚ ਆਸਾਂ ਹਨ, ਉਥੇ ਸਭ ਨਸ਼ਟ ਹੋ ਜਾਂਦੀਆਂ ਹਨ।

**ਫੂਟੈ ਖਪਰੁ ਦੁਬਿਧਾ ਮਨਸਾ** – ਦੁਬਿਧਾ ਅਤੇ ਮਾਨਸਿਕ ਇੱਛਾ ਦਾ ਖਪਰ ਟੁਟ ਜਾਂਦਾ ਹੈ।

**ਮਮਤਾ ਜਾਲ** – ਉਹ ਮਨੁਖ ਮਾਇਆ ਦੇ ਜਾਲ ਤੋਂ ਉਪਰਾਮ ਰਹਿੰਦਾ ਹੈ।

## ਅਉਰਤ ɔrat

ਨਾਂਵ ਇਸਤਰੀਲਿੰਗ
ਪਤਨੀ, ਵਹੁਟੀ, ਤੀਵੀਂ

ਸੁਣੋ ਸ਼ੇਖ ਜੀ ਔਰਤ (ਪਤਨੀ) ਘਰ ਹੋਵੇ ਅਤੇ ਮਰਦ (ਪਤੀ) ਪਰਦੇਸ ਗਿਆ ਹੋਵੇ। ਪਰਦੇਸ ਗਏ ਪਤੀ ਦੀ ਪਤਨੀ, ਪਤੀ ਦੇ ਅਦਬ (ਇੱਜਤ, ਆਬਰੂ) ਹਿਤ ਘਰ ਵਿਚ ਰਹੇ। ਉਹ ਔਰਤ ਪਤੀ ਦੀ ਹੈ ਅਤੇ ਪਤੀ ਔਰਤ ਦਾ ਹੁੰਦਾ ਹੈ। ਪਰ ਸੇਖ ਸਾਹਿਬ ਜੇਕਰ ਪਰਦੇਸ ਗਏ ਪਤੀ ਪਿਛੋਂ ਔਰਤ ਪਤੀ ਦੇ ਅਦਬ ਵਿਚ ਨਾ ਰਹੇ, ਖਸਮ ਨਾਲ ਸਿਦਕ ਨਾ ਨਿਭਾਏ ਤਾਂ ਉਹ ਔਰਤ ਔਗੁਣਵੰਤੀ (ਔਗਣਹਾਰੀ) ਹੁੰਦੀ ਹੈ। ਉਸ ਵਿਚੋਂ ਔਗੁਣਾਂ ਦੀ ਸੜਹਾਂਦ ਮਾਰਦੀ ਹੈ। ਪਰ ਜੇਕਰ ਸਬਰ ਅਤੇ ਸਿਦਕ ਨਾਲ ਰਹੇ ਤਾਂ ਸਿਦਕ ਦੀ ਮੁਰਾਦ ਪਾਉਂਦੀ ਹੈ। ਘਰ ਬੈਠਿਆਂ ਹੀ ਖਸਮ ਨੂੰ ਮਿਲੇ। ਸ਼ੇਖ ਜੀ ਉਹ ਔਰਤ ਸੁਚੱਜੀ ਹੁੰਦੀ ਹੈ ਅਤੇ ਪਤੀ ਹੁਸਨਾਕ (ਖ਼ੂਬਸੂਰਤ) ਹੁੰਦਾ ਹੈ। ਉਹ ਔਰਤ (ਪਤਨੀ) ਉਤੇ ਮਿਹਰਬਾਨ ਹੁੰਦਾ ਹੈ ਅਤੇ ਅਜਿਹੀ ਔਰਤ ਸੁਚੱਜੀ ਹੁੰਦੀ ਹੈ ਅਤੇ ਖਸਮ (ਪਤੀ) ਦੇ ਭੈ ਵਿਚ ਰਹਿੰਦੀ ਹੈ ਅਤੇ ਬਹੁਤ ਚੰਗੇ ਅਮਲ (ਕਰਮ) ਕਰਦੀ ਹੈ। ਉਸ ਨੂੰ ਪਤੀ ਬਹੁਤ ਖੁਸ਼ੀਆਂ ਦਿੰਦਾ ਹੈ।

ਸੁਣ ਸੇਖ ਜੀ **ਅਉਰਤ** ਘਰ ਹੋਵੈ ਅਰੁ ਮਰਦੁ ਬਿਦੇਸ ਗਇਆ ਹੋਵੈ। ਅਰ **ਅਉਰਤ ਖਸਮ ਦੇ ਹਕਿ ਅਦਬ ਵਿਚਿ ਬਹਿ ਰਹੇ**। ਤਉ ਅਉਰਤ ਖਸਮ ਦੀ। ਖਸਮ ਅਉਰਤ ਦਾ ਅਰ ਸੇਖ ਸਾਹਿਬ ਅਉਰਤ ਅਦਬ ਵਿਚ ਬਹੇ ਨਾਹੀ। **ਖਸਮ ਦੀ ਸਾਰ ਜਾਣੇ ਨਾਹੀ**। **ਖਸਮ ਨਾਲ ਸਿਦਕ ਰਖੇ ਨਾਹੀ**। ਤਾਂ **ਅਉਰਤ ਅਉਗੁਣਵੰਤੀ ਭਈ**। **ਉਹ ਅਉਰਤ ਅਉਰ ਦੀ ਭਈ**। ਉਸ ਥੀ **ਅਉਗੁਣਾ ਦੀ ਗੰਨ ਸੜਿਆਣ ਆਂਵਦੀ ਹੈ**। ਅਰ ਜੇ ਸਬਰ ਕਰਿ ਸਿਦਕ ਵਿਚ ਬੈਠ ਰਹੇ। **ਤਉ ਸਿਦਕ ਮੁਰਾਦ ਪਾਏ**। ਘਰਿ ਬੈਠਿਆ ਹੀ ਖਸਮ ਨੋ ਮਿਲੇ। ਸੇਖ ਜੀ **ਅਉਰਤ ਕੁਚਜੀ ਹੋਂਦੀ ਹੈ**। ਅਰੁ ਖਸਮ ਹੁਸਨਾਕ ਹੋਂਦਾ ਹੈ। ਤਉ ਅਉਰਤ ਉਪਰ ਮਿਹਰਬਾਨ ਹੋਂਦਾ ਨਾਹੀ। ਅਰੁ ਅਉਰਤ ਸੁਚਜੀ ਹੋਂਦੀ ਹੈ, ਅਤੇ ਖਸਮ ਥੀ ਡਰਦੀ ਰਹਿੰਦੀ ਹੈ ਅਰੁ **ਅਮਲ ਬਹੁਤ ਭਲੇ ਕਰਦੀ ਹੈ**। ਉਸ ਤਾਂਈਂ ਖਸਮ ਬਹੁਤ ਖੁਸੀ ਕਰਦਾ

ਹੈ।

ਭਾਈ ਬਾਲਾ ਜਨਮ ਸਾਖੀ, ੧੨੪

ਅਉਰਤ ɔrat

ਅਉਰਤ ਖਸਮ ਦੇ ਹਕਿ ਅਦਬ ਵਿਚਿ ਬਹਿ ਰਹੇ

ɔrat khasam de hak adab wič bέ rahe

ਖਸਮ ਦੀ ਸਾਰ ਜਾਣੇ ਨਾਹੀ
khasam dī sār jāṇe nāhī

ਖਸਮ ਨਾਲ ਸਿਦਕ ਰਖੇ ਨਾਹੀ
khasam nāl sidk rakkhe nāhī

ਅਉਰਤ ਅਉਗੁਣਵੰਤੀ ਭਈ

ɔrat ɔgunwãtī paī̀

ਉਹ ਅਉਰਤ ਅਉਰ ਦੀ ਭਈ ó ɔrat ɔr dī paī̀

ਅਉਗੁਣਾ ਦੀ ਗੰਨ ਸੜਿਆਣ ਆਂਵਦੀ ਹੈ ɔguṇā dī gãn saṛiāṇ ā̃wdī hɛ

ਤਉ ਸਿਦਕ ਮੁਰਾਦ ਪਾਏ
tɔ sidak murād pāe

ਅਉਰਤ ਕੁਚਜੀ ਹੋਂਦੀ ਹੈ
ɔrat kučajī hõdī hɛ

ਅਮਲ ਬਹੁਤ ਭਲੇ ਕਰਦੀ ਹੈ
amal bɔ́t pàle kardī hɛ

**ਅਉਰੀਆ** ɔrīā
ਵਿਸ਼ੇਸ਼ਣ
ਫਾਲਤੂ, ਇੱਧਰ ਉਧਰ ਦੀਆਂ

**ਅਉਰੀਆ ਬਉਰੀਆ ਬਾਤਾ ਕਰਤਾ**
ɔrīā bɔrīā bātā kartā

ਸ਼ੰਭੂ ਨਾਥ ਵੀ ਦਹਿਲ ਗਿਆ। ਗੋਰਖ ਨਾਥ ਨੇ ਕਿਹਾ, ਸ਼ੰਭੂ ਜੀ ਦਿਓ ਜਵਾਬ। ਕੀ ਕੀ ਗੱਲ ਹੋਈ। ਸ਼ੰਭੂ ਨਾਥ ਨੇ ਕਿਹਾ ਜੀ ਉਹ ਤਾਂ ਅਉਰੀਆਂ ਬਉਰੀਆਂ (ਇਧਰ ਉਧਰ ਦੀਆਂ) ਗੱਲਾਂ ਕਰਦਾ ਹੈ। ਗੋਰਖ ਨਾਥ ਨੇ ਕਿਹਾ ਕਿਉਂ ਮੰਗਲ ਨਾਥ ਜੀ, ਸ਼ੰਭੂ ਨਾਥ ਕੀ ਕਹਿੰਦਾ ਹੈ। ਮੰਗਲ ਨਾਥ ਨੇ ਕਿਹਾ, ਜੀ ਆਪਣੇ ਬਿਰਦ ਦੀ ਮਾੜੀ ਨਹੀਂ ਕੀਤੀ ਜਾਂਦੀ ਪਰ ਜੇ ਸੱਚ ਨੂੰ ਝੂਠ ਕਹਿੰਦਾ ਹੈ ਤਾਂ ਠੀਕ ਨਹੀਂ। ਜਿਹੋ ਜਿਹਾ ਹੈ ਤੁਹਾਡੇ ਸਾਹਮਣੇ ਆ ਜਾਵੇਗਾ। ਸ਼ੰਭੂ ਨਾਥ ਕਹਿੰਦਾ ਮੰਗਲ ਕੁਛ ਉਸਦੇ ਪੱਖ ਵਿਚ ਗੱਲ ਕਰਦਾ ਹੈ। ਮੰਗਲ ਨਾਥ ਨੇ ਕਿਹਾ ਸੁਣੋ, ਜੋਗੀਸਰੋ ਤੁਹਾਡੇ ਕਹੇ ਤੋਂ ਉਹ ਬੁਰਾ ਨਹੀਂ ਬਣਨ ਲੱਗਾ। ਅਜਿਹੀਆਂ ਗੱਲਾਂ ਕਰਨੀਆਂ ਜੋਗੀਆਂ ਨੂੰ ਸੋਭਦੀਆਂ ਨਹੀਂ, ਭਲੇ ਨੂੰ ਬੁਰਾ ਕਹਿਣਾ। ਗੋਰਖ ਨਾਥ ਜੀ ਨੂੰ ਪੁੱਛ ਲਓ।

ਸੰਭੂ ਨਾਥ ਭੀ **ਹਉਲੀ ਖਪ ਗਇਆ**। ਤਾਂ ਗੋਰਖ ਨਾਥ ਪੁਛਿਆ ਕਿਉ ਸੰਭੂ ਜੀ ਦੇ ਜਬਾਬੁ। ਕਿਆ ਬਚਨੁ ਕੀਆ, ਕਿਆ ਕਿਆ ਸੁਣਿਆ। ਤਾਂ ਸੰਭੂ ਨਾਥ ਬੋਲਿਆ ਨਾਥ ਜੀ ਉਹ ਤੋ **ਅਉਰੀਆ ਬਉਰੀਆ ਬਾਤਾ ਕਰਤਾ ਹੈ**। ਤਾਂ ਗੋਰਖ ਨਾਥ ਕਹਿਆ ਕਿਉ ਮੰਗਲ ਨਾਥ

ਜੀ ਸੰਭੂ ਨਾਥ ਕਿਆ ਕਹਿਤਾ ਹੈ। ਮੰਗਲ ਨਾਥ ਕਹਿਆ ਨਾਥ ਜੀ **ਆਪਣੇ ਬਿਰਦੁ ਕੀ ਹੀਣੀ ਕਹੀ ਨਹੀ ਜਾਤੀ** ਪਰ ਜੇ ਸਚ ਕੋ ਝੂਠ ਕਹਿਤਾ ਹੈ ਤਾ ਪਤਿਗ੍ਰਤਾ ਹੋਤਾ ਹੈ। **ਜੈਸਾ ਹੈ ਤੈਸਾ ਹੀ ਹੈ** ਤੁਮ ਆਪੇ ਦੇਖੋਗੇ । ਤਾਂ ਸੰਭੂ ਨਾਥ ਕਹਿਆ ਨਾਥ ਜੀ ਮੰਗਲ ਕਿਛੁ **ਉਸਕਾ ਅੰਗ ਰਖਤਾ ਹੈ**। ਤਾਂ ਮੰਗਲ ਨਾਥ ਕਹਿਆ ਸੁਣੋ ਜੋਗੀਸਰੋ **ਤੁਸਾਡੇ ਕਹੇ ਉਹ ਕਮੀ ਨ ਹੋਵੇਗਾ**। ਏਹ ਬਾਤਾ ਜੋਗੀਆ ਕੀਆ ਨਾਹੀ। ਜੋ ਭਲੇ ਕੋ ਬੁਰਾ ਕਹੀਤਾ ਹੈ। ਪੂਛ ਦੇਖੋ ਗੋਰਖ ਨਾਥ ਜੀ ਕਉ।

ਭਾਈ ਬਾਲਾ ਜਨਮ ਸਾਖੀ, ੨੧੬

ਅਉਰੀਆ ɔrīā

ਹਉਲੀ ਖਪ ਗਇਆ hɔlī khap gɛā

ਅਉਰੀਆ ਬਉਰੀਆ ਬਾਤਾ ਕਰਤਾ ਹੈ
ɔrīā bɔrīā bātā kartā hɛ

ਆਪਣੇ ਬਿਰਦੁ ਕੀ ਹੀਣੀ ਕਹੀ ਨਹੀ ਜਾਤੀ āpṇe bird kī hīṇī kahī nahī jātī

ਜੈਸਾ ਹੈ ਤੈਸਾ ਹੀ ਹੈ
jɛsā hɛ tɛsā hī hɛ

ਉਸਕਾ ਅੰਗ ਰਖਤਾ ਹੈ
uskā ãg rakhtā hɛ

ਤੁਸਾਡੇ ਕਹੇ ਉਹ ਕਮੀ ਨ ਹੋਵੇਗਾ
tusāḍe kahe ó kamī na howegā

**ਅਉਲੀਆ** ɔlīā
ਨਾਂਵ ਪੁਲਿੰਗ
ਪੈਗੰਬਰ, ਅਵਤਾਰ, ਸਾਧੂ, ਧਰਮੀ

ਤਾਂ ਨਾਨਕ ਨੇ ਹਥ ਜੋੜ ਕੇ ਸਨਮਾਨ (ਨਮਸਕਾਰ) ਕੀਤਾ। ਰਾਏ ਬੁਲਾਰ ਘੋੜੇ ਤੋਂ ਉਤਰ ਆਇਆ। ਗੁਰੂ ਨਾਨਕ ਨੂੰ ਬਗਲ ਵਿਚ ਲਿਆ ਅਤੇ ਮੱਥਾ ਚੁੰਮਿਆ। ਇਹ ਦੇਖ ਕੇ ਲੋਕ ਹੈਰਾਨ ਹੋ ਗਏ ਕਿ ਇਸ ਬੱਚੇ (ਨੀਗਰ) ਉੱਤੇ ਰਾਏ ਬਹੁਤ ਮਿਹਰਬਾਨ (ਦੁਮਾਲ) ਹੋਇਆ ਹੈ। ਘਰ ਜਾ ਕੇ ਕਾਲੂ ਨੂੰ ਸੱਦਿਆ। ਕਾਲੂ ਨੂੰ ਕਹਿਣ ਲੱਗਾ ਤੇਰੇ ਘਰ ਜੋ ਪੁੱਤਰ ਹੈ ਇਸ ਨੂੰ ਪੁੱਤਰ ਹੀ ਨਾ ਸਮਝੀਂ ਇਹ ਤਾਂ ਕੋਈ ਅਉਲੀਆ (ਸਾਧੂ) ਹੈ। ਕਾਲੂ ਨੇ ਕਿਹਾ ਰਾਏ ਜੀ ਬਹੁਤ ਚੰਗੀ ਮੱਤ ਹੈ।

ਤਾਂ ਨਾਨਕ ਹਥ ਜੋੜ ਕੇ **ਤਜੀਮੁ ਕੀਤੀ**। ਤਾਂ ਰਾਇ ਬੁਲਾਰ ਘੋੜੇ ਉਤੋ ਉਤਰ ਪਾਇਆ। ਉਤਰ ਕਰ **ਬਗਲ ਵਿਚਿ ਲੀਤੋਸੁ**। ਅਤੇ **ਮਥਾ ਚੁਮਿਓਸੁ**। ਤਾਂ ਲੋਕ ਹੈਰਾਨ ਹੋਇ ਰਹੇ। ਭਾਈ ਇਸ ਨੀਗਰ ਉਤੇ ਰਾਇ ਬਹੁਤੁ ਮਿਹਰਬਾਨ ਹੋਇਆ ਹੈ। ਘਰ ਜਾਇ ਕੈ **ਕਾਲੂ ਨੂੰ ਸਦਿਉਸੁ**। ਸਦ ਕਰ ਆਖਿਉਸ ਜੋ ਕਾਲੂ ਤੇਰੇ ਘਰ ਨਾਨਕ ਜੋ ਪੁਤ੍ਰ ਹੈ ਇਸ ਨੂੰ ਪੁਤ੍ਰ ਕਰ ਨ ਜਾਣੀ। ਇਹ ਕੋਈ **ਅਉਲੀਆ** ਹੈ। ਕਾਲੂ ਕਹਿਆ ਭਲਾ ਰਾਇ ਜੀ ਬਹੁਤ ਭਲਾ।

ਭਾਈ ਬਾਲਾ ਜਨਮ ਸਾਖੀ, ੫੯

ਅਉਲੀਆ ɔlīā

ਤਜੀਮੁ ਕੀਤੀ tajīm kītī

ਬਗਲ ਵਿਚਿ ਲੀਤੋਸੁ bagal wič lītos

ਮਥਾ ਚੁਮਿਓਸੁ matthā čumios

ਕਾਲੂ ਨੂੰ ਸਦਿਉਸ kālū nū sadios

**ਅਉਲੀਏ** ɔlīe

ਨਾਂਵ ਪੁਲਿੰਗ

ਵਲੀ ਦਾ ਬਹੁਵਚਨ, ਫ਼ਕੀਰ, ਸੰਤ, ਰਬ ਦੇ ਨਜ਼ਦੀਕੀ

**ਪੀਰ ਪੈਕੰਬਰ ਅਉਲੀਏ**

pīr pɛkãbar ɔlīe

ਪੀਰ, ਪੈਗੰਬਰ, ਅਉਲੀਏ, ਸ਼ੇਖ ਮੁਸ਼ਾਇਕ ਇੱਕੋ ਕਰਤਾਰ ਦੇ ਸ਼ਬਦ ਨਾਲ ਬੱਝੇ ਹਨ। ਸਭ ਇੱਕੋ ਕਰਤਾਰ ਦੇ ਹੁਕਮ ਵਿਚ ਜੀਵਨ ਬਿਤਾਉਂਦੇ ਹਨ।

**ਪੀਰ ਪੈਕੰਬਰ ਅਉਲੀਏ ਗਉਸ ਕੁਤਬ ਵਲੀਓ** ੱਲਹ ਜਾਣੇ॥ **ਸ਼ੇਖ ਮੁਸ਼ਾਇਕ** ਆਖੀਅਨ ਲਖ ਲਖ ਦਰ **ਦਰਵੇਸ਼** ਵਖਾਣੇ॥ **ਸੁੰਹਦੇ** ਲਖ ਸ਼ਹੀਦ ਹੋਇ ਲਖ ਅਬਦਾਲ **ਮਲੰਗ** ਮਉਲਾਣੇ॥ ਸਿੰਦੀ ਰੁਕਨ ਕਲੰਦਰਾ ਲਖ **ਉਲਮਾਉ** ਮੁਲਾ ਮਉਲਾਣੇ॥ **ਸ਼ਰੈ ਸ਼ਰੀਅਤ** ਆਖੀਐ ਤਰਕ ਤਰੀਕਤ ਰਾਹ ਸਿਵਾਣੇ॥ **ਮਾਰਫਤੀ ਮਾਰੂਫ਼** ਲਖ ਹਕ ਹਕੀਕਤ ਹੁਕਮ ਸਮਾਣੇ॥ **ਬਜਰ ਕਵਾਰ** ਹਜ਼ਾਰ ਮੁਹਾਣੇ ॥੮॥

ਵਾਰਾਂ ਭਾਈ ਗੁਰਦਾਸ, ੮

**ਅਉਲੀਏ** ɔlīe

**ਪੀਰ ਪੈਕੰਬਰ** pīr pɛkãbar

**ਗਉਸ ਕੁਤਬ ਵਲੀਓੱਲਹ** gɔs kutab walīola

**ਸ਼ੇਖ ਮੁਸ਼ਾਇਕ** šekh mušāik

**ਦਰਵੇਸ਼** darweš

**ਸੁੰਹਦੇ** sṍde

**ਮਲੰਗ** malãg

**ਉਲਮਾਉ** ulmāo

**ਸ਼ਰੈ ਸ਼ਰੀਅਤ** šarɛ šarīat

**ਮਾਰਫਤੀ ਮਾਰੂਫ਼** mārphatī mārūf

**ਬਜਰ ਕਵਾਰ** bajar kwār

**ਅਉਲੀਏ** – ਵਲੀ ਦਾ ਬਹੁਵਚਨ, ਫ਼ਕੀਰ, ਸੰਤ, ਰਬ ਦੇ ਨਜ਼ਦੀਕੀ।

**ਪੀਰ** – ਧਰਮ ਦਾ ਆਚਾਰਯ, ਗੁਰੂ।

**ਪੈਕੰਬਰ** – ਜੋ ਈਸ਼ਵਰ ਦਾ ਸੰਦੇਸ਼ ਲੋਕਾਂ ਤਕ ਪਹੁੰਚਾਏ, ਨਬੀ।

**ਗਉਸ** – ਫਰਿਆਦ ਸੁਣਨ ਵਾਲਾ, ਮੁਸਲਮਾਨ ਫ਼ਕੀਰਾਂ ਦਾ ਇਕ ਖਾਸ ਦਰਜਾ।

**ਕੁਤਬ** – ਸਰਦਾਰ, ਮੁਖੀਆ, ਪ੍ਰਧਾਨ।

**ਵਲੀਉੱਲਹ** – ਅੱਲਾ ਦਾ ਪਿਆਰਾ, ਖ਼ੁਦਾ ਦਾ ਦੋਸਤ। ਪੀਰ, ਪੈਗੰਬਰ, ਅਉਲੀਏ, ਗਉਸ, ਕੁਤਬ, ਵਲੀਉੱਲਹ, ਇਹ ਸਭ ਮੁਸਲਮਾਨੀ ਮਤ ਦੇ ਸਿਆਣਿਆਂ, ਸੋਝੀਵਾਨਾਂ ਦੇ ਨਾਮ ਹਨ।

**ਸ਼ੇਖ ਮੁਸ਼ਾਇਕ** – ਬਜ਼ੁਰਗ, ਵਿਦਵਾਨ, ਮੁਸਲਮਾਨਾਂ ਦੀ ਇਕ ਖਾਸ ਜਾਤੀ। ਲੱਖਾਂ ਸ਼ੇਖ, ਲੱਖਾਂ ਮਸਾਇਕ ਆਖੀਦੇ ਹਨ।

**ਦਰਵੇਸ਼** – ਕਰਤਾਰ ਦੇ ਦਰ ਦਾ ਭਗਤ, ਸਾਧੂ। ਲੱਖਾਂ ਹੀ ਖ਼ੁਦਾ ਦੇ ਦਰਵੇਸ਼ ਆਖੇ ਜਾਂਦੇ ਹਨ।

**ਸੁਹਦੇ** – ਸ਼ਹੀਦ, ਲੱਖਾਂ ਸ਼ੁਹਦੇ, ਸ਼ਹੀਦ ਮਿਲਦੇ ਹਨ।

**ਮਲੰਗ** – ਮੁਸਲਮਾਨਾਂ ਦਾ ਇਕ ਫ਼ਿਰਕਾ। ਲੱਖਾਂ ਅਬਦਾਲ (ਫਕੀਰਾਂ ਦਾ ਨਾਮ) ਅਤੇ ਮਲੰਗ ਮਿਲਦੇ ਹਨ।

**ਉਲਮਾਉ** – ਕੁਰਾਨ ਦੇ ਪਾਠੀ, ਵਿਦਵਾਨ। ਸਿੰਧੀ ਜਾਤ ਦੇ ਮੁਖੀ ਅਤੇ ਲੱਖਾਂ ਕਲੰਦਰ (ਫਕੀਰ) ਅਤੇ ਲੱਖਾਂ ਪੜ੍ਹੇ ਹੋਏ ਉਲਮਾ ਮੁੱਲਾਂ ਤੇ ਮੁਲਾਣੇ ਹਨ।

**ਸ਼ਰੈ ਸ਼ਰੀਅਤ** – ਧਰਮ ਦਾ ਰਸਤਾ। ਕਈ ਤਰ੍ਹਾਂ ਦੀ ਸ਼ਰਾ (ਦਾ ਕਾਨੂੰਨ) ਸ਼ਰੀਅਤ ਆਖੇ ਜਾਂਦੇ ਹਨ, ਕਈ ਤਰਕ (ਵੈਰਾਗ) ਅਤੇ ਤਰੀਕਤ (ਵੈਰਾਗ ਦਾ ਰਾਹ) ਪਛਾਨਣ ਵਾਲੇ ਕਹੇ ਜਾਂਦੇ ਹਨ।

**ਮਾਰਫਤੀ** – ਆਤਮ ਗਿਆਨੀ।

**ਮਾਰੂਫ਼**– ਪ੍ਰਸਿਧ ਵਿਦਵਾਨ।

**ਬਜਰ ਕਵਾਰ** – ਪੀਰ, ਪੈਗ਼ੰਬਰ, ਗਉਸ, ਕੁਤਬ ਜੋ ਵੀ ਮੁਸਲਮਾਨੀ ਮਤ ਦੇ ਸੋਝੀਵਾਨ ਹਨ, ਲੱਖਾਂ ਹੀ ਖ਼ੁਦਾ ਦੇ ਦਰਵੇਸ਼ ਹਨ, ਫਕੀਰ, ਮਲੰਗ ਹਨ, ਲੱਖਾਂ ਹੀ ਮੁੱਲਾਂ ਅਤੇ ਮੁਲਾਣੇ ਹਨ, ਮਾਰਫਤ ਤੋਂ ਜਾਣੂ ਕਰਵਾਉਣ ਵਾਲੇ, ਹਕੀਕਤ ਦੇ ਰਾਹ ਦੇ ਹੁਕਮ ਵਿਚ ਅਭੇਦ ਹੋਣ ਦਾ ਯਤਨ ਕਰਨ ਵਾਲੇ ਬਜ਼ੁਰਗਵਾਰ ਹਜ਼ਾਰਾਂ ਹੀ ਆਗੂ ਹਨ।

## ਅੰਸ ãs

ਨਾਂਵ ਇਸਤਰੀਲਿੰਗ
ਅੰਗ, ਭਾਗ; ਔਲਾਦ

## ਅਸੀਂ ਅੰਸ ਹਾਂ ਠੀਕ ਸੱਚੇ ਰੱਬ ਦੀ

asī̃ ãs hā̃ ṭhīk sačče rab dī

ਮਨੁਖ ਨੂੰ ਪਹਿਲਾਂ ਇਹ ਯਕੀਨ ਕਰਨਾ ਚਾਹੀਦਾ ਹੈ ਕਿ ਅਸੀਂ ਸੱਚੇ ਦੀ ਅੰਸ ਹਾਂ ਭਾਵ ਆਤਮਾ ਪ੍ਰਮਾਤਮਾਂ ਦਾ ਹੀ ਇਕ ਅੰਗ ਹੈ। ਇਹ ਆਤਮਾ ਜੜ੍ਹ ਜਾਂ ਅਨਾਤਮਾ ਨਹੀਂ ਹੈ ਅਤੇ ਸਾਰਿਆਂ ਵਿਚ ਰੱਬ ਵਿਆਪਕ ਹੈ। ਸਾਰੇ ਜੀਵ ਵਿਆਪਕਤਾ ਦੀ ਡੋਰੀ ਵਿਚ ਮਾਲਾ ਦੇ ਫੁੱਲਾਂ ਵਾਂਗ ਪਰੋਏ ਪਏ ਹਨ। ਪਰ ਭੁਲ ਦਾ ਸ਼ਿਕਾਰ ਹੋ ਕੇ ਆਪਸ ਵਿਚ ਪਰੋਏ ਵਿਅਕਤੀਆਂ ਵਿਚ ਵਿੱਥ ਭਾਵ ਦੂਰੀ ਪੈ ਗਈ ਹੈ। ਇਸ ਵਿਥ ਨੂੰ ਦੂਰ ਕਰਨ ਦਾ ਉਪਾਅ ਰਬ ਸਚੇ ਨੂੰ ਯਾਦ ਕਰਨਾ ਹੈ।

'ਪਹਿਲੇ ਨਿਸਚੇ ਏਹ ਕਰਨਾ ਹੈ ਅਸਾਂ :
**'ਅਸੀਂ ਅੰਸ ਹਾਂ ਠੀਕ ਸੱਚੇ ਰੱਬ ਦੀ ;**

ਕਹੁ ਕਬੀਰ ਇਹੁ ਰਾਮ ਕੀ ਅੰਸ॥
ਜਸ ਕਾਗਦ ਪਰ ਮਿਟੈ ਨ ਮੰਸੁ॥੪॥੨॥੫॥

{ਗੌਂਡ ਕਬੀਰ ਜੀ-੫}

'ਜੋ ਜੋ ਦਿੱਸੇ ਜੀਵ ਉਸਦੀ ਅੰਸ ਹੈ।
'ਆਤਮ ਹੈ ਇਹ ਅੰਸ ਜੜ੍ਹ ਨ ਅਨਾਤਮਾ ;
**'ਫਿਰ ਸਭਨਾਂ ਵਿਚ ਰੱਬ ਰਿਹਾ ਵਿਆਪ ਹੈ।**
'ਵਜਾਪਕਤਾ ਦਾ ਸੂਤ ਜਿਸ ਵਿਚ ਜੀਵ ਏ
'ਹੈਨ ਪਰੋਚੇ ਸੱਭ ਮਾਲਾ ਫੁੱਲ ਜਜੋਂ,
'ਮਿਲੇ ਪਰਸਪਰ ਨਿੱਤ, ਕਦੀ ਨ ਵੱਖਰੇ ;
'ਫਿਰ ਦੇਖੋ ਕੇ ਏਹ ਆਪੋ ਵਿੱਚ ਬੀ
'ਓਸੇ ਸੂਤ ਪਰੋਚ ਮਿਲੇ ਸੁ ਹੈਨਗੇ।
'ਏਸ ਮੇਲ ਦਾ ਰੂਪ ਪਰ ਨਾ ਦਿੱਸਦਾ।
'ਪਰਦਾ ਹੈ ਵਿਚਕਾਰ ਤਣਿਆ ਭੁੱਲ ਦਾ,
**'ਵਿੱਥ ਪਈ ਜਾਂ, ਜਾਣ, ਪਾਈ ਭੁੱਲ ਨੇ।**
**'ਭੁਲ ਦਾ ਦਾਰੂ 'ਯਾਦ' ਜਾਣੋਂ ਰਾਜ ਜੀ।**

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ, ੧੯੯੬

ਅੰਸ ãs

ਅਸੀਂ ਅੰਸ ਹਾਂ ਠੀਕ ਸੱਚੇ ਰੱਬ ਦੀ
asĩ ãs hã ṭhīk sačče rab dī

ਫਿਰ ਸਭਨਾਂ ਵਿਚ ਰੱਬ ਰਿਹਾ ਵਿਆਪ ਹੈ
phir sábnã wič rab rihā wiāp hɛ

ਵਿੱਥ ਪਈ ਜਾਂ, ਜਾਣ, ਪਾਈ ਭੁੱਲ ਨੇ
with paī jã jāṇ pāī pùl ne

ਭੁਲ ਦਾ ਦਾਰੂ 'ਯਾਦ' ਜਾਣੋਂ ਰਾਜ ਜੀ
pùl dā dārū yād jāṇõ rāj jī

## ਅਸਹਾਬ ashāb

ਨਾਂਵ ਪੁਲਿੰਗ
ਸਾਥੀ, ਦੋਸਤ

## ਬਰਗਜ਼ੀਦਾ ਅਸਹਾਬ ਕਿਬਾਰ ਚਾਰੇ

bargzīdā ashāb kibār čāre

ਅਸਹਾਬ ਕਿਬਾਰ ਚਾਰੇ ਤੋਂ ਇੱਥੇ ਭਾਵ ਹਜ਼ਰਤ ਮੁਹੰਮਦ ਸਾਹਿਬ ਦੇ ਦੋਸਤਾਂ ਅਤੇ ਇਸਲਾਮ ਦੇ ਚਾਰ ਪ੍ਰਥਮ ਅਤੇ ਪ੍ਰਮੁਖ ਖ਼ਲੀਫ਼ਿਆਂ ਹਜ਼ਰਤ ਅਬੂ ਬਕਰ ਸਿੱਦੀਕ, ਹਜ਼ਰਤ ਉਮਰ ਫ਼ਾਰੂਕ, ਹਜ਼ਰਤ ਉਸਮਾਨ ਗ਼ਨੀ ਅਤੇ ਹਜ਼ਰਤ ਅਲੀ ਤੋਂ ਹੈ। ਇਹਨਾਂ ਚਾਰਾਂ ਦਾ ਸਥਾਨ ਅਤੇ ਮਰਤਬਾ ਲੋਕਾਈ ਵਿਚ ਸਭ ਤੋਂ ਵੱਡਾ ਅਤੇ ਸਤਿਕਾਰ ਭਰਿਆ ਹੈ। ਇਹ ਚਾਰੇ ਇਕ ਨੂਰ ਨਾਲ ਸੰਬੰਧਿਤ ਹਨ। ਕੁਰਆਨ ਸ਼ਰੀਫ਼ ਅਤੇ ਹਦੀਸ (ਹਜ਼ਰਤ ਮੁਹੰਮਦ ਸਾਹਿਬ ਦੇ ਪ੍ਰਵਚਨ/ਅਮਲੀ ਜੀਵਨ-ਜਾਚ) ਅਨੁਸਾਰ ਇਹਨਾਂ ਦਾ ਸਿਦਕ ਅਤੇ ਸਚਾਈ ਉੱਚਤਮ

ਦਰਜੇ ਦੀ ਧਾਰਨੀ ਹੈ। ਹਜ਼ਰਤ ਮੁਹੰਮਦ ਸਾਹਿਬ ਦੇ ਇਹ ਚਾਰੇ ਦੋਸਤ ਮੋਮਨਾਂ (ਮੁਸਲਮਾਨਾਂ) ਦੀਆਂ ਅੱਖਾਂ ਦਾ ਨੂਰ ਹਨ। ਅਸ਼ਰਫ਼ੁਲਬਸ਼ਰ ਤੋਂ ਭਾਵ ਹੈ ਮਨੁਖਾਂ ਵਿਚੋਂ ਸਰੇਸ਼ਠ। ਬਰਗਜ਼ੀਦਾ ਤੋਂ ਭਾਵ ਹੈ ਚੁਣਿਆ ਹੋਇਆ, ਸਤਿਕਾਰਤ। ਮਸਹਫ਼ ਅਲਾਹੀ ਦਾ ਭਾਵਾਰਥ ਕੁਰਆਨ ਸ਼ਰੀਫ਼ ਹੈ। ਨੂਰਲਐਨ ਤੋਂ ਭਾਵ ਹੈ ਅੱਖਾਂ ਦਾ ਨੂਰ। ਨਬੀ ਇਸਲਾਮੀ ਸਾਹਿਤ ਦੀ ਪਰਿਭਾਸ਼ਿਕ ਸ਼ਬਦਾਵਲੀ ਵਿਚ ਉਸ ਵਿਅਕਤੀ ਨੂੰ ਕਿਹਾ ਜਾਂਦਾ ਹੈ ਜੋ ਅੱਲਾਹ ਦਾ ਪੈਗ਼ਾਮ ਉਸਦੇ ਬੰਦਿਆਂ ਤਕ ਪਹੁੰਚਾਏ। ਪੈਗ਼ੰਬਰ, ਰਸੂਲ ਆਦਿ ਸ਼ਬਦ ਵੀ ਇਸੇ ਭਾਵਾਰਥ ਦੇ ਸੂਚਕ ਹਨ।

**ਅਲਫ਼ ਅਸ਼ਰੁਫ਼ਲ ਬਸ਼ਰ**
**ਮਖ਼ਲੂਕ ਵਿਚੋਂ ਬਰਗਜ਼ੀਦਾ**
**ਅਸਹਾਬ ਕਿਬਾਰ ਚਾਰੇ**।
ਇਕੋ ਨੂਰ ਵਿਚੋਂ ਪੈਦਾਵਾਰ ਹੋਏ
ਬੇ ਮਿਸਾਲ ਉਹ ਦੁਰੇ ਸ਼ਹਾਂਵਾਰ
ਚਾਰੇ।
**ਕਹਿੰਦਾ ਮਸਹਫ਼ ਅਲਾਹੀ ਹਦੀਸ**
**ਨਾਲੇ ਸ਼ਹਿਰ ਸਿਦਕ ਦੇ ਹੈਨ**
**ਸਰਦਾਰ ਚਾਰੇ**।
ਨੂਰਲਐਨ 'ਸਾਈਆਂ' ਸਭਨਾ ਮੋਮਨਾ
ਦੇ, ਆਹੇ ਨਬੀ ਦੇ ਖ਼ਾਸ ਜੋ ਯਾਰ
ਚਾਰੇ।

ਅਹਿਮਦ ਅਲੀ ਸਾਈਆਂ, ਸੀਹਰਫੀ, ੩੪੩

ਅਸਹਾਬ ashāb

ਅਲਫ਼ ਅਸ਼ਰੁਫ਼ਲ ਬਸ਼ਰ ਮਖ਼ਲੂਕ ਵਿਚੋਂ
alaf ašarufal bašar makhlūk wiččõ

ਬਰਗਜ਼ੀਦਾ ਅਸਹਾਬ ਕਿਬਾਰ ਚਾਰੇ
bargzīdā ashāb kibār čāre

ਕਹਿੰਦਾ ਮਸਹਫ਼ ਅਲਾਹੀ ਹਦੀਸ ਨਾਲੇ
kɛ́dā mashaf alāhī hadīs nāle

ਸ਼ਹਿਰ ਸਿਦਕ ਦੇ ਹੈਨ ਸਰਦਾਰ ਚਾਰੇ
šɛ́r sidak de hɛn sardār čāre

**ਅਸੰਖ** asãkh
ਵਿਸ਼ੇਸ਼ਣ
ਅਣਗਿਣਤ, ਬੇਅੰਤ

**ਅਸੰਖ ਜਪ** asãkh jap

ਇਸ ਜਗਤ ਵਿਚ ਅਸੰਖ ਲੋਕ ਪਾਠ-ਪੂਜਾ ਵਿਚ ਲੱਗੇ ਹੋਏ ਹਨ ਅਤੇ ਅਸੰਖ ਹੀ ਪਾਪੀ, ਮਲੇਛ, ਕੂੜਿਆਰ ਹਨ। ਜੋ ਉਸ ਕਰਤਾਰ ਨੂੰ ਭਾਉਂਦਾ ਹੈ ਉਹ ਹੀ ਸਾਈ ਭਲੀਕਾਰ ਹੈ। ਇਸ ਬ੍ਰਹਿਮੰਡ ਵਿਚ ਅਸੰਖ ਹੀ ਥਾਂ ਹਨ, ਅਸੰਖ ਹੀ ਉਹਨਾਂ ਦੇ ਨਾਂ ਹਨ। ਉਹਨਾਂ ਦੀ ਲੋਅ, ਰੋਸ਼ਨੀ ਇਸ ਅਥਾਹ, ਅਪਾਰ ਬ੍ਰਹਿਮੰਡ ਵਿਚ ਫੈਲੀ ਹੋਈ ਹੈ। ਇਸ ਦੀ ਕੋਈ ਥਾਹ ਨਹੀਂ ਲੈ ਸਕਦਾ।

**ਅਸੰਖ ਜਪ** ਅਸੰਖ **ਭਾਉ** ॥ ਅਸੰਖ ਪੂਜਾ ਅਸੰਖ **ਤਪ ਤਾਉ** ॥ ਅਸੰਖ ਗਰੰਥ ਮੁਖਿ ਵੇਦ ਪਾਠ ॥ ਅਸੰਖ ਜੋਗ ਮਨਿ ਰਹਹਿ ਉਦਾਸ ॥ ਅਸੰਖ ਭਗਤ **ਗੁਣ ਗਿਆਨ**

**ਵੀਚਾਰ** ॥ ਅਸੰਖ **ਸਤੀ** ਅਸੰਖ **ਦਾਤਾਰ** ॥ ਅਸੰਖ **ਸੂਰ ਮੁਹ ਭਖ ਸਾਰ** ॥ ਅਸੰਖ **ਮੋਨਿ ਲਿਵ ਲਾਇ ਤਾਰ** ॥ ਕੁਦਰਤਿ ਕਵਣ ਕਹਾ ਵਿਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ **ਜੋ ਤੁਧੁ ਭਾਵੈ ਸਾਈ ਭਲੀ ਕਾਰ** ॥ ਤੂ ਸਦਾ

**ਸਲਾਮਤਿ ਨਿਰੰਕਾਰ** ॥ ੧੭ ॥ **ਅਸੰਖ ਮੂਰਖ ਅੰਧ ਘੋਰ** ॥ **ਅਸੰਖ ਚੋਰ ਹਰਾਮਖੋਰ** ॥ **ਅਸੰਖ ਅਮਰ ਕਰਿ ਜਾਹਿ ਜੋਰ** ॥ ਅਸੰਖ ਗਲਵਢ ਹਤਿਆ ਕਮਾਹਿ ॥ **ਅਸੰਖ ਪਾਪੀ** ਪਾਪੁ ਕਰਿ ਜਾਹਿ ॥ **ਅਸੰਖ ਕੂੜਿਆਰ** ਕੂੜੇ ਫਿਰਾਹਿ ॥ **ਅਸੰਖ ਮਲੇਛ** ਮਲੁ ਭਖਿ ਖਾਹਿ ॥ **ਅਸੰਖ ਨਿੰਦਕ** ਸਿਰਿ ਕਰਹਿ ਭਾਰੁ ॥ ਨਾਨਕੁ ਨੀਚੁ ਕਹੈ ਵਿਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥ ੧੮ ॥ **ਅਸੰਖ ਨਾਵ** ਅਸੰਖ **ਥਾਵ** ॥ **ਅਗੰਮ ਅਗੰਮ ਅਸੰਖ ਲੋਅ** ॥ ਅਸੰਖ ਕਹਹਿ ਸਿਰਿ ਭਾਰੁ ਹੋਇ ॥

ਅ.ਗ.ਮ.੧, ੩

ਅਸੰਖ asãkh

ਜਪ jap

ਭਾਉ pa̖o

ਤਪ ਤਾਉ tap tāo

ਗੁਣ ਗਿਆਨ ਵੀਚਾਰ guṇ giān wīčār

ਸਤੀ satī

ਦਾਤਾਰ dātār

ਸੂਰ ਮੁਹ ਭਖ ਸਾਰ sūr mó pàkh sār

ਮੋਨਿ ਲਿਵ ਲਾਇ ਤਾਰ
mon liv lāe tār

ਜੋ ਤੁਧੁ ਭਾਵੈ jo túd pa̖wɛ

ਸਾਈ ਭਲੀ ਕਾਰ sāī pàlī kār

ਸਲਾਮਤਿ ਨਿਰੰਕਾਰ slāmat nirãkār

ਅਸੰਖ ਮੂਰਖ asãkh mūrakh

ਅੰਧ ਘੋਰ ā̀d kòr

ਅਸੰਖ ਚੋਰ asãkh čor

ਹਰਾਮਖੋਰ hrāmkhor

ਅਸੰਖ ਅਮਰ ਕਰਿ ਜਾਹਿ ਜੋਰ
asãkh amar kar jāhe jor

ਅਸੰਖ ਪਾਪੀ asãkh pāpī

ਅਸੰਖ ਕੂੜਿਆਰ asãkh kūṛiār

ਅਸੰਖ ਮਲੇਛ asãkh mlečh

ਅਸੰਖ ਨਿੰਦਕ asãkh nĩdak

ਅਸੰਖ ਨਾਵ asãkh nāv

ਅਸੰਖ ਥਾਵ asãkh thāv

**ਅਗੰਮ ਅਗੰਮ ਅਸੰਖ ਲੋਅ**
a'gãm a'gãm a'sãkh lo

**ਅਸੰਖ** – ਅਣਗਿਣਤ, ਬੇਅੰਤ।

**ਜਪ** – ਅਕਾਲ ਪੁਰਖ ਦੀ ਰਚਨਾ ਵਿਚ ਅਨੇਕ ਪ੍ਰਕਾਰ ਦੇ ਜਾਪ ਹਨ, ਅਣਗਿਣਤ ਜੀਵ ਜਪ ਕਰਦੇ ਹਨ।

**ਭਾਉ** – ਬੇਅੰਤ ਜੀਵ, ਹੋਰਨਾਂ ਨਾਲ ਪਿਆਰ ਦਾ ਵਰਤਾਉ ਕਰ ਰਹੇ ਹਨ।

**ਤਪ ਤਾਉ** – ਬੇਅੰਤ ਜੀਵ ਹੀ ਪੂਜਾ ਕਰਦੇ ਹਨ ਅਤੇ ਬੇਅੰਤ ਜੀਵ ਹੀ ਤਪ ਸਾਧ ਰਹੇ ਹਨ।

**ਗੁਣ ਗਿਆਨ ਵੀਚਾਰ** – ਅਕਾਲ ਪੁਰਖ ਦੀ ਰਚਨਾ ਵਿਚ ਬੇਅੰਤ ਭਗਤ ਜਨ ਹਨ, ਜੋ ਅਕਾਲ ਪੁਰਖ ਦੇ ਗੁਣਾਂ ਅਤੇ ਗਿਆਨ ਦੀ ਵਿਚਾਰ ਅਥਵਾ ਚਿੰਤਨ ਕਰ ਰਹੇ ਹਨ।

**ਸਤੀ** – ਸੰਜਮੀ, ਸਤਵਾਦੀ, ਸਖੀ, ਦਾਨੀ।

**ਦਾਤਾਰ** – ਦਾਨੀ ਪੁਰਸ਼। ਅਨੇਕ ਹੀ ਦਾਨੀ ਅਤੇ ਦਾਤੇ ਹਨ।

**ਸੂਰ ਮੁਹ ਭਖ ਸਾਰ** – ਬੇਅੰਤ ਸੂਰਮੇ ਹਨ, ਬਹਾਦਰਾਂ ਦੇ ਮੂੰਹੋਂ ਲੋਹੇ ਖਾਂਦੇ ਹਨ, ਤਲਵਾਰਾਂ ਦੀਆਂ ਚੋਟਾਂ ਮੂੰਹ ਉੱਤੇ ਖਾਂਦੇ ਹਨ, ਪਿੱਠ ਨਹੀਂ ਦਿਖਾਉਂਦੇ।

**ਮੋਨਿ ਲਿਵ ਲਾਇ ਤਾਰ** – ਬੇਅੰਤ ਮੌਨ ਧਾਰਨ ਕਰਨ ਵਾਲੇ ਪਰਮਾਤਮਾ ਵਿਚ ਲਗਾਤਾਰ ਇਕ ਰਸ ਬਿਰਤੀ ਜੋੜ ਕੇ ਬੈਠੇ ਹਨ।

**ਜੋ ਤੁਧੁ ਭਾਵੈ ਸਾਈ ਭਲੀ ਕਾਰ** – ਜੋ ਕੰਮ ਪਰਮਾਤਮਾ ਨੂੰ ਚੰਗਾ ਲਗਦਾ ਹੈ, ਉਹੀ ਭਲਾ ਕੰਮ ਹੈ, ਬਾਕੀ ਸਭ ਉੱਦਮ ਵਿਅਰਥ ਹਨ।

**ਸਲਾਮਤਿ ਨਿਰੰਕਾਰ** – ਪਰਮਾਤਮਾ ਹੀ ਸਦਾ ਸਲਾਮਤ ਰਹਿਣ ਵਾਲੀ ਸੱਤਾ ਹੈ, ਬਾਕੀ ਸਭ ਨਾਸ਼ਵਾਨ ਹੈ।

**ਅਸੰਖ ਮੂਰਖ ਅੰਧ ਘੋਰ** – ਜਿੱਥੇ ਇੰਨੇ ਜਪ, ਪਾਠ ਅਤੇ ਵਿਚਾਰ ਹੁੰਦੇ ਹੋਣ, ਉੱਥੇ ਵਿੱਦਿਆ ਦੇ ਚਾਨਣ ਨਾਲ ਸਿਆਣਪ ਹੀ ਸਿਆਣਪ ਖਿੱਲਰੀ ਹੋਣੀ ਚਾਹੀਦੀ ਹੈ ਪਰ ਇੱਥੇ ਅਣਗਿਣਤ ਮੂਰਖ ਅੰਨ੍ਹੇ ਘੁੱਪ ਹੋ ਕੇ ਪਏ ਫਿਰਦੇ ਹਨ, ਮਹਾਂ ਅਗਿਆਨੀ ਮੂਰਖ ਹਨ।

**ਅਸੰਖ ਚੋਰ ਹਰਾਮਖੋਰ** – ਜਿੱਥੇ ਇੰਨੇ ਲੋਕ ਸੰਸਾਰ ਤੋਂ ਉਚਾਟ ਹੋਣ ਕਰਕੇ ਇਹਦੇ ਰਾਜ–ਭਾਗ ਨੂੰ ਲਤ ਮਾਰ ਕੇ ਝਟ ਫਕੀਰ ਹੋ ਜਾਣ ਅਤੇ ਜਿੱਥੇ ਇੰਨੇ ਦਾਨੀ ਹੋਣ ਕਿ ਆਪਣਾ ਸਭ ਕੁਝ ਲੁਟਾ ਦੇਣ, ਉੱਥੇ ਤਾਂ ਪਰਾਈ ਚੀਜ਼ ਦਾ ਲਾਲਚ ਨਹੀਂ ਹੋਣਾ ਚਾਹੀਦਾ ਪਰ ਇਥੇ ਅਣਗਿਣਤ ਲੋਕ ਚੋਰ ਅਤੇ ਹਰਾਮ ਦੀ ਖਾਣ ਵਾਲੇ ਪਏ ਵਿਚਰਦੇ ਹਨ।

**ਅਸੰਖ ਅਮਰ ਕਰਿ ਜਾਹਿ ਜੋਰ** – ਜਿੱਥੇ ਇੰਨੇ ਬਹਾਦਰ ਲੋਕ ਵਸਦੇ ਹੋਣ, ਜੋ ਤਲਵਾਰ ਅੱਗੇ ਕਦੇ ਪਿੱਠ ਨਾ ਦਿਖਾਉਣ,

ਉੱਥੇ ਤਾਂ ਕਿਸੇ ਦੀ ਮਜਾਲ ਨਹੀਂ ਹੋਣੀ ਚਾਹੀਦੀ ਜੋ ਕਿਸੇ ਉੱਤੇ ਜ਼ੁਲਮ ਕਰ ਸਕੇ, ਪਰ ਇੱਥੇ ਤਾਂ ਕਈ ਜ਼ੋਰ ਨਾਲ, ਧੱਕੇ ਨਾਲ ਰਾਜ ਕਰੀ ਜਾ ਰਹੇ ਹਨ।

**ਅਸੰਖ ਪਾਪੀ** – ਅਣਗਿਣਤ ਬੇਦੋਸ਼ਿਆਂ ਦੇ ਗਲ ਵੱਢਦੇ ਅਤੇ ਪਾਪ ਕਮਾ ਰਹੇ ਹਨ।

**ਅਸੰਖ ਕੂੜਿਆਰ** – ਜਿਥੇ ਮਨ ਨੂੰ ਸਾਧਣ ਲਈ ਇਕਾਗਰਤਾ ਆਦਿ ਇੰਨੇ ਸਾਧਨ ਸਾਧੇ ਜਾਂਦੇ ਹਨ ਉੱਥੇ ਕੂੜ, ਨਿੰਦਿਆ ਆਦਿ ਮਨ ਦੇ ਖੋਟ ਘਟ ਹੋਣੇ ਚਾਹੀਦੇ ਹਨ ਪਰ ਬੇਅੰਤ ਜੀਵ ਝੂਠੇ ਹਨ ਅਤੇ ਝੂਠ ਬੋਲਣ ਵਿਚ ਹੀ ਲੱਗੇ ਰਹਿੰਦੇ ਹਨ।

**ਅਸੰਖ ਮਲੇਛ** – ਅਣਗਿਣਤ ਮੰਦ ਇੱਛਾ ਵਾਲੇ ਮੈਲ ਖਾ ਕੇ ਆਪਣਾ ਆਹਾਰ ਕਰਦੇ ਹਨ ਅਰਥਾਤ ਰੋਜ਼ੀ ਕਮਾਉਂਦੇ ਹਨ।

**ਅਸੰਖ ਨਿੰਦਕ** – ਅਣਗਿਣਤ ਐਸੇ ਨਿੰਦਕ ਹਨ ਜੋ ਬਿਨਾਂ ਕਿਸੇ ਕਾਰਨ ਪਰਾਈ ਨਿੰਦਾ ਕਰਨ ਦਾ ਬੱਜਰ ਭਾਰ ਆਪਣੇ ਸਿਰ ਉੱਪਰ ਚੁੱਕਦੇ ਹਨ।

**ਅਸੰਖ ਨਾਵ** – ਕੁਦਰਤ ਦੇ ਅਨੇਕ ਜੀਵਾਂ ਅਤੇ ਹੋਰ ਬੇਅੰਤ ਪਦਾਰਥਾਂ ਦੇ ਅਸੰਖਾਂ ਹੀ ਨਾਮ ਹਨ। ਪ੍ਰਭੂ ਦੁਆਰਾ ਸਿਰਜਿਤ ਇਸ ਸ੍ਰਿਸ਼ਟੀ ਵਿਚ ਸਮਾਈਆਂ ਵਸਤੂਆਂ ਦੇ ਅਸੰਖ ਨਾਂ ਹਨ ਅਤੇ ਅਸੰਖ ਥਾਵਾਂ ਹਨ।

**ਅਗੰਮ ਅਗੰਮ ਅਸੰਖ ਲੋਅ** – ਕੁਦਰਤ ਵਿਚ ਅਨੇਕ ਲੋਕ ਹਨ, ਅਨੇਕ ਉਹਨਾਂ ਦੇ ਟਿਕਾਣੇ ਹਨ, ਅਨੇਕ ਭਵਨ ਹਨ, ਜਿੱਥੇ ਸਾਡੀ ਪਹੁੰਚ ਨਹੀਂ ਹੋ ਸਕਦੀ।

**ਅਸਗਾਹ** asgā́

ਵਿਸ਼ੇਸ਼ਣ

ਅਥਾਹ (ਸੰਸਾਰਕ ਗੁੰਝਲਾਂ ਰੂਪ)

**ਅਸਗਾਹ ਗੋਤੇ ਖਾਹਿ** asgā́ gote khāhe

ਗੁਰਮੁਖ ਪ੍ਰਭੂ ਕਰਤਾਰ ਨੂੰ ਧਿਆਉਂਦੇ ਹਨ, ਗੁਰ ਸ਼ਬਦ ਦੀ ਆਰਾਧਨਾ ਕਰਦੇ ਹਨ, ਗੁਰ ਕਰਣੀ ਵਿਚ ਪੂਰੇ ਉਤਰਦੇ ਹਨ। ਦੂਸਰੇ ਪਾਸੇ ਮਨਮੁਖ ਖਿੰਡਿਆਂ ਰਾਹਾਂ ਉੱਤੇ ਪੈ ਜਾਂਦੇ ਹਨ ਅਤੇ ਅਸਗਾਹ, ਅਥਾਹ ਸਮੁੰਦਰ ਵਿਚ ਗੋਤੇ ਖਾਂਦੇ ਹਨ। ਉਹ ਭੁਖ, ਤੇਹ, ਲਾਲਸਾ ਵਿਚ ਜਕੜੇ ਰਹਿੰਦੇ ਹਨ। ਉਹਨਾਂ ਦਾ ਜੀਵਨ ਸਵਾਹ ਹੋ ਜਾਂਦਾ ਹੈ। ਉਹ ਕਦੀ ਵੀ ਗੁਰਮਤਿ ਦੀ ਥਾਹ ਨਹੀਂ ਲੈ ਸਕਦੇ।

ਸਲੋਕੁ ਮਃ ੧ ॥ **ਸਬਾਹੀ ਸਾਲਾਹ** ਜਿਨੀ ਧਿਆਇਆ ਇਕ ਮਨਿ ॥ ਸੇਈ ਪੂਰੇ ਸਾਹ **ਵਖਤੈ ਉਪਰਿ ਲੜਿ ਮੁਏ** ॥ ਦੂਜੈ ਬਹੁਤੇ ਰਾਹ ਮਨ ਕੀਆ **ਮਤੀ ਖਿੰਡੀਆ** ॥ ਬਹੁਤੁ ਪਏ **ਅਸਗਾਹ ਗੋਤੇ ਖਾਹਿ** ਨ ਨਿਕਲਹਿ ॥ **ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ** ॥ ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ ॥ ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ

॥ **ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ** ॥ ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥ ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ ॥ ੧ ॥

ਅ.ਗ.ਮ.੧, ੧੪੫

ਅਸਗਾਹ asgā́

ਸਬਾਹੀ ਸਾਲਾਹ sabāhī sālā́

ਵਖਤੈ ਉਪਰਿ ਲੜਿ ਮੁਏ
wakhtɛ upar laṛ mue

ਮਤੀ ਖਿੰਡੀਆ matī khĩḍ̣īā

ਤੀਜੈ ਮੁਹੀ ਗਿਰਾਹ tījɛ muhī girā́

ਭੁਖ ਤਿਖਾ pùkh tikhā

ਦੁਇ ਭਉਕੀਆ due pɔ̀kīā

ਭੀ ਉਠਿ ਰਚਿਓਨੁ pī̀ uṭh račion

ਵਾਦੁ ਸੈ wād sɛ

ਵਰ੍ਹਿਆ ਕੀ ਪਿੜ ਬਧੀ wáriā kī piṛ bádī

**ਅਸਗਾਹ**–ਅਥਾਹ, ਸੰਸਾਰਕ ਗੁੰਝਲਾਂ ਰੂਪ।

**ਸਾਬਾਹੀ ਸਾਲਾਹ** – ਜੋ ਮਨੁਖ ਸਵੇਰ ਵੇਲੇ, ਅੰਮ੍ਰਿਤ ਵੇਲੇ ਪ੍ਰਭੂ ਦੀ ਸਿਫ਼ਤ ਸਾਲਾਹ ਕਰਦੇ ਹਨ ਅਤੇ ਇਕਾਗਰ ਹੋ ਕੇ ਪ੍ਰਭੂ ਨੂੰ ਧਿਆਉਂਦੇ ਹਨ।

**ਵਖਤੈ ਉਪਰਿ ਲੜਿ ਮੁਏ** – ਜੋ ਮਨੁਖ ਅੰਮ੍ਰਿਤ ਵੇਲੇ ਨੂੰ ਚੰਗੀ ਤਰ੍ਹਾਂ ਵਰਤਦੇ ਹਨ, ਅੰਮ੍ਰਿਤ ਵੇਲੇ ਮਨੋ ਵਿਕਾਰਾਂ ਅਤੇ ਆਲਸ ਵਰਗੇ ਵੈਰੀਆਂ ਨਾਲ ਚੰਗੀ ਤਰ੍ਹਾਂ ਜੰਗ ਕਰਦੇ ਹਨ, ਆਲਸ ਵਿਚੋਂ ਨਿਕਲ ਕੇ ਬੰਦਗੀ ਦਾ ਆਹਰ ਕਰਦੇ ਹਨ, ਉਹ ਪੂਰੇ ਸ਼ਾਹ ਹਨ।

**ਮਤੀ ਖਿੰਡੀਆ** – ਦਿਨ ਦੇ ਦੂਜੇ ਪਹਿਰ, ਦਿਨ ਚੜ੍ਹ ਪਿਆ ਤਾਂ ਮਨ ਦੀਆਂ ਬਿਰਤੀਆਂ ਖਿਲਰ ਜਾਂਦੀਆਂ ਹਨ, ਮਨ ਕਈ ਪਾਸੇ ਦੌੜਦਾ ਹੈ।

**ਅਸਗਾਹ ਗੋਤੇ ਖਾਹਿ** – ਮਨੁਖ ਦੁਨੀਆਂ ਦੇ ਧੰਦਿਆਂ ਦੇ ਅਥਾਹ ਡੂੰਘੇ ਸਮੁੰਦਰ ਵਿਚ ਪੈ ਜਾਂਦੇ ਹਨ, ਇਥੇ ਹੀ ਅਜਿਹੇ ਗੋਤੇ ਖਾਂਦੇ ਹਨ, ਫਸਦੇ ਹਨ ਕਿ ਨਿਕਲ ਨਹੀਂ ਸਕਦੇ।

**ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ**– ਤੀਜੇ ਪਹਿਰ ਭੁਖ ਅਤੇ ਤ੍ਰੇਹ ਦੋਵੇਂ ਚਮਕ ਪੈਂਦੀਆਂ ਹਨ, ਜੀਵ ਰੋਟੀ ਖਾਣ ਦੇ ਆਹਰੇ ਲਗ ਜਾਂਦੇ ਹਨ। ਜਦੋਂ ਜੋ ਕੁਝ ਖਾਧਾ ਭਸਮ ਹੋ ਜਾਂਦਾ ਹੈ ਤਾਂ ਹੋਰ ਖਾਣ ਦੀ ਤਾਂਘ ਪੈਦਾ ਹੁੰਦੀ ਹੈ।

**ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ** – ਚੌਥੇ ਪਹਿਰ ਨੀਂਦ ਆ ਦਬਾਉਂਦੀ ਹੈ, ਅੱਖਾਂ ਮੀਟ ਕੇ ਜੀਵ ਘੂਕ ਸੌਂ ਜਾਂਦਾ ਹੈ। ਨੀਂਦ ਤੋਂ ਉੱਠ ਕੇ ਮੁੜ ਉਹੀ ਝਗੜੇ ਖੜ੍ਹੇ ਕਰ ਲੈਂਦਾ ਹੈ, ਜਿਵੇਂ ਸੈਂਕੜੇ ਵਰ੍ਹਿਆਂ ਦੇ ਜੀਵਨ ਦਾ ਘੋਲ ਰਚਿਆ ਹੁੰਦਾ ਹੈ, ਖਿਲਾਰਾ ਪਾਇਆ

ਹੋਇਆ ਹੁੰਦਾ ਹੈ।

**ਅਸਗਾਹੁ** asgá
ਵਿਸ਼ੇਸ਼ਣ
ਜਿਸ ਦੀ ਥਾਹ ਨਾ ਹੋਵੇ, ਅਥਾਹ, ਕਰਤਾਰ

**ਜਿਉਂ ਮਿਰਯਾਦ ਨ ਛਡਈ ਸਾਇਰ ਅਸਗਾਹੁ**
jiõ miryād na čhaḍaī sāir asgá

ਗੁਰਸਿਖ ਮਰਿਆਦਾ ਵਿਚ ਰਹਿੰਦਾ ਹੈ, ਕਰਤਾਰ ਦੇ ਅਸਗਾਹ ਬ੍ਰਹਮੰਡ ਵਿਚ ਵਿਚਰਦਾ ਹੈ। ਗਾਡੀ ਰਾਹ ਨਿਯੁਕਤ ਲੀਹਾਂ ਵਿਚ ਚਲਦੇ ਹਨ। ਸਾਧ ਸੰਗੀ ਕਰਤਾਰ ਦੇ ਹੁਕਮ ਵਿਚ ਤੁਰਦੇ ਹਨ। ਗੁਰ ਸ਼ਬਦ ਰਤਨ ਪਦਾਰਥ ਹੈ, ਸਤਿਗੁਰੂ ਦਾ ਕੀਰਤਨ ਹੈ।

**ਲੀਹਾਂ ਅੰਦਰ ਚਲੀਐ** ਜਿਉਂ ਗਾਡੀ ਰਾਹੁ॥ **ਹੁਕਮਿ ਰਜਾਈ ਚਲਣਾ** ਸਾਧ ਸੰਗ ਨਿਬਾਹੁ॥ ਜਿਉਂ ਧਨ ਸੋਘਾ ਰਖਦਾ ਘਰ ਅੰਦਰਿ ਸ਼ਾਹੁ॥ **ਜਿਉਂ ਮਿਰਯਾਦ ਨ ਛਡਈ ਸਾਇਰ ਅਸਗਾਹੁ**॥ ਲਤਾਂ ਹੇਠ ਲਤਾੜੀਐ ਅਜਰਾਵਰ ਘਾਹੁ॥ ਧਰਮਸਾਲ ਹੈ **ਮਾਨਸਰ** ਹੰਸ ਗੁਰਸਿਖ ਵਾਹੁ॥ ਰਤਨ ਪਦਾਰਥ **ਗੁਰ ਸ਼ਬਦ** ਕਰ **ਕੀਰਤਨ** ਖਾਹੁ ॥੧੪॥

ਵਾਰਾਂ ਭਾਈ ਗੁਰਦਾਸ, ੯

**ਅਸਗਾਹੁ** asgá

**ਲੀਹਾਂ ਅੰਦਰ ਚਲੀਐ** līhā̃ ãdar čallīɛ

**ਹੁਕਮਿ ਰਜਾਈ ਚਲਣਾ** hukam razāī čalṇā

**ਮਾਨਸਰ** mānsar

**ਗੁਰ ਸ਼ਬਦ** gur šabad

**ਕੀਰਤਨ** kīrtan

**ਅਸਗਾਹੁ** – ਜਿਸ ਦੀ ਥਾਹ ਨਾ ਹੋਵੇ, ਅਥਾਹ, ਕਰਤਾਰ।

**ਲੀਹਾਂ ਅੰਦਰ ਚਲੀਐ** – ਜਿਵੇਂ ਗੱਡੀ ਲੀਹਾਂ ਦੇ ਅੰਦਰ ਸੌਖਿਆਂ ਚਲਦੀ ਹੈ, ਇਵੇਂ ਹੀ ਗੁਰਸਿਖੀ ਦੇ ਪੂਰਨਿਆਂ ਉਤੇ ਚਲਣਾ ਚਾਹੀਦਾ ਹੈ।

**ਹੁਕਮਿ ਰਜਾਈ ਚਲਣਾ** – ਗੁਰਸਿਖ ਨੂੰ ਗੁਰੂ ਦੇ ਹੁਕਮ ਦੀ ਰਜ਼ਾ ਅਨੁਸਾਰ ਚਲਣਾ ਚਾਹੀਦਾ ਹੈ। ਸਾਧ ਸੰਗਤ ਦਾ ਸੰਗ ਨਿਭਾਉਣਾ ਚਾਹੀਦਾ ਹੈ।

**ਮਾਨਸਰ** – ਮਾਨਸਰੋਵਰ, ਹਿਮਾਲਾ ਪਰਬਤ ਦੀ ਇਕ ਪ੍ਰਸਿਧ ਝੀਲ ਜੋ ਕਿ ਤਿੱਬਤ ਵਿਚ ਹੈ। ਇਹ 15 ਹਜ਼ਾਰ ਫੁਟ ਦੀ ਉਚਾਈ ਉਤੇ 50-60 ਮੀਲਾਂ ਵਿਚ ਫੈਲੀ ਹੋਈ ਹੈ। ਹਿੰਦੂ ਮਿਥਿਹਾਸ ਅਨੁਸਾਰ ਬ੍ਰਹਮਾ ਨੇ ਇਸ ਦੀ ਰਚਨਾ ਕੈਲਾਸ਼ ਪਰਬਤ ਉਤੇ ਕੀਤੀ। ਮਾਨਸਰੋਵਰ ਬਾਰੇ ਇਹ ਰਵਾਇਤ ਹੈ ਕਿ ਇਸ ਦੇ ਕਿਨਾਰੇ ਹੰਸ ਰਹਿੰਦੇ ਹਨ ਜੋ ਕਿ ਮੋਤੀ ਖਾਂਦੇ ਹਨ। ਇਸ ਕਰਕੇ ਧਾਰਮਿਕ ਸਾਹਿਤ ਵਿਚ ਸਤਿ ਸੰਗ ਨੂੰ ਮਾਨਸਰੋਵਰ ਨਾਲ ਉਪਮਾਇਆ ਗਿਆ ਹੈ। ਸਤਿਗੁਰੂ ਜੀ ਦੀ ਕਾਇਮ ਕੀਤੀ

ਧਰਮਸਾਲ ਮਾਨਸਰੋਵਰ ਦੀ ਨਿਆਈ ਹੈ ਜਿਥੇ ਧੰਨਤਾ ਜੋਗ ਗੁਰਸਿਖ ਹੰਸਾਂ ਵਾਂਗ ਜਾਂਦੇ ਹਨ।

**ਗੁਰ ਸ਼ਬਦ** - ਗੁਰ ਸ਼ਬਦ ਰੂਪ ਰਤਨ ਪਦਾਰਥਾਂ ਨੂੰ ਚੁਗਦੇ ਅਤੇ ਕੀਰਤਨ ਦੇ ਅਥਾਹ ਰਸ ਨਾਲ ਖਾਂਦੇ ਹਨ। ਇਹੀ ਹੰਸਾਂ ਦਾ ਖਾਣਾ ਹੈ।

**ਕੀਰਤਨ** - ਜਸ ਗਾਇਨ ਕਰਨਾ, ਵਾਹਿਗੁਰੂ ਦੀ ਉਸਤਤ ਦਾ ਗਾਇਨ ਕਰਨਾ, ਮਹਿਮਾ ਕਥਨ ਕਰਨੀ। ਸਿਖ ਧਰਮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਪ੍ਰਮਾਣਿਕ ਬਾਣੀਆਂ ਦਾ ਰਾਗ ਦੁਆਰਾ ਗਾਇਨ ਕਰਨਾ।

## ਅਸੰਜਮ asãjam

ਨਾਂਵ ਪੁਲਿੰਗ
ਅਸੰਜਮ, ਸੰਜਮਹੀਣਤਾ, ਨਿਰਸੰਕੋਚ, ਅਨੁਸ਼ਾਸ਼ਨ ਹੀਣਤਾ

### ਅੰਦਰ ਸਾਡੇ ਅਸੰਜਮ ਨੇ ਰੌਲਾ ਪਾ ਛੱਡਿਆ

ãdar sāḍe asãjam ne rɔḷā pā čhaḍḍiā

ਪਰਮੇਸ਼ਰ ਨੂੰ ਪਾਉਣ ਦਾ ਅੰਤਰ ਭਾਵ ਮਨ ਦੀ ਖਾਸ ਉੱਚ ਅਵੱਸਥਾ ਨੂੰ ਪ੍ਰਾਪਤ ਹੋਣਾ ਹੈ ਪਰ ਮਨ ਦੀ ਬੇਚੈਨੀ, ਆਪ ਮੁਹਾਰਤਾ ਭਾਵ ਅਨੁਸ਼ਾਸ਼ਨਹੀਣਤਾ ਸਿਦਕ ਨੂੰ ਖਤਮ ਕਰ ਦਿਤਾ ਹੈ। ਭਰਮ ਭ੍ਰਾਂਤੀ ਨੇ ਉਮਾਹ ਭਾਵ ਉਤਸ਼ਾਹ ਦੀ ਤਾਕਤ ਨੂੰ ਮਹਿਜ਼ ਆਰਥਿਕ ਪ੍ਰਾਪਤੀਆਂ ਲਈ ਕੀਤੇ ਜਾਂਦੇ ਉਦਮ ਤਕ ਸੀਮਤ ਕਰ ਦਿਤਾ ਹੈ ਤੇ ਫਿਰ ਇਹ ਮਨੋਕਾਮਨਾਵਾਂ ਦੀ ਪੂਰਤੀ ਲਈ ਕਰੋਧ ਦਾ ਜਨਮ ਹੁੰਦਾ ਹੈ। ਦੂਜੇ ਪਾਸੇ ਖੇਡ ਤਮਾਸ਼ਿਆ ਦੀ ਖਪਤ ਹੈ। ਸਾਡੀ ਹਉਮੈ ਅਹੰਕਾਰ ਕਰਕੇ ਸਾਡਾ ਨਿਤ-ਜੀਵਨ ਗੈਬ ਭਾਵ ਲੁਕੇ ਹੋਏ ਦਿਬ ਗਿਆਨ ਤੋਂ ਪਰ੍ਹਾਂ ਰਹਿਣ ਦੀ ਖੇਡ ਬਣ ਗਈ ਹੈ। ਇਸ ਸਭ ਕੁਝ ਤੋਂ ਬਚਣ ਲਈ ਟਿਕਾਓ ਵਿਚ ਆਉਣਾ ਜਰੂਰੀ ਹੈ ਤਾਂ ਸਤ ਨੂੰ ਸ਼ਕਤੀ ਪ੍ਰਾਪਤ ਹੋ ਕੇ ਮਨ ਤੇ ਲਗੇ ਅਤੇ ਇਸ ਟਿਕਾਉ ਲਈ ਸੰਜਮ ਦਾ ਧਾਰਨੀ ਹੋ ਕੇ ਅਸੰਜਮ ਉਤੇ ਕਾਬੂ ਪਾਉਣਾ ਚਾਹੀਦਾ ਹੈ।

ਅਸਲ ਵਿਚ **ਪਰਮੇਸ਼ੁਰ ਦਾ ਹੋਣਾ ਆਪਣੇ ਅੰਦਰੋਂ ਪ੍ਰਤੀਤ ਹੁੰਦਾ ਹੈ** ਤੇ ਅਸੀਂ ਬਾਹਰ ਟੋਲਦੇ ਹਾਂ ਤੇ **ਅੰਦਰ ਸਾਡੇ ਅਸੰਜਮ ਨੇ ਰੌਲਾ ਪਾ ਛੱਡਿਆ ਹੈ,** ਇਸ **ਰੌਲੇ ਨੇ ਸਿਦਕ ਮਾਰ ਛੱਡਿਆ** ਹੈ, ਭਰਮ ਨੇ ਕਾਲਕ ਛਾ ਕੇ ਉਮਾਹ ਦਾ ਬਲ ਮਾਇਕ ਉੱਦਮ ਵਿਚ ਬਦਲ ਛੱਡਿਆ ਹੈ, ਸਰੀਰਕ ਲਾਲਚਾਂ ਤੇ ਭੈਆਂ ਨੇ ਉਮਾਹ ਨੂੰ ਕਾਮਨਾ ਤੇ ਸੰਕੋਚਾਂ ਵੱਲ ਪਲਟ ਦਿੱਤਾ ਹੈ। ਮਨੋ ਕਾਮਨਾਂ ਦੀਆ ਪੂਰਤੀਆਂ ਕ੍ਰੋਧ ਬਣਾ ਦੇਂਦੀਆਂ ਹਨ। **ਬੁੱਧੀ ਸਾਡੀ ਮਾਇਕ ਖੋਜਾਂ ਵਿਚ ਮਸਤ ਹੈ।** ਮਨ ਹਾਸੇ ਖੇਡਾ ਤਮਾਸ਼ਿਆਂ ਵਿਚ ਪਰਚ ਗਿਆ ਹੈ। ਬੱਸ ! ਮਾਨ ਤੇ ਹੰਕਾਰ ਦੀ ਗੁਡੀ ਚੜ੍ਹੀ ਰਹੀ ਹੈ, ਇਸ ਲਈ ਸਾਡੀ ਵਿਦਯਾ ਬੀ ਸਾਨੂੰ ਗੈਬ ਦੇ ਪਰਦੇ ਦੇ ਬਾਹਰ ਬਾਹਰ ਲਈ ਫਿਰਦੀ ਹੈ। ਇਸੇ ਕਰਕੇ ਮੇਰੀ ਬੇਨਤੀ ਵਾਰ ਵਾਰ ਆਪ ਦੇ

ਅੱਗੇ ਇਹੋ ਹੀ ਹੈ ਕਿ ਪਹਿਲੇ **ਸੰਜਮ ਕਰੋ,** ਫੇਰ **ਟਿਕਾਉ ਵਿਚ ਆਓ,** ਫੇਰ ਤੁਹਾਡੀ ਮਤਿ ਬਲ ਪਾਕੇ ਤੁਹਾਡੇ ਮਨ ਦੇ ਉਤੇ ਲੱਗੇ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੪੨੩

ਅਸੰਜਮ asãjam

ਅੰਦਰ ਸਾਡੇ ਅਸੰਜਮ ਨੇ ਰੌਲਾ ਪਾ ਛੱਡਿਆ
ãdar sāḍe asãjam ne rɔḷā pā čhaḍḍiā

ਪਰਮੇਸ਼ੁਰ ਦਾ ਹੋਣਾ ਆਪਣੇ ਅੰਦਰੋਂ ਪ੍ਰਤੀਤ ਹੁੰਦਾ
parmeṣur dā hoṇā āpṇe ãdarõ pratīt hũdā

ਰੌਲੇ ਨੇ ਸਿਦਕ ਮਾਰ ਛੱਡਿਆ
rɔḷe ne sidak mār čhaḍḍiā

ਬੁੱਧੀ ਸਾਡੀ ਮਾਇਕ ਖੋਜਾਂ ਵਿਚ ਮਸਤ ਹੈ
búddi sāḍī māik khojā̃ wič mast hɛ

ਸੰਜਮ ਕਰੋ sãjam karo

ਟਿਕਾਉ ਵਿਚ ਆਓ ṭikāo wič āo

**ਅਸਟ ਧਾਤ** asṭ tā̀t
ਨਾਂਵ ਇਸਤਰੀਲਿੰਗ
ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ, ਸਿੱਕਾ, ਅਠ ਧਾਤਾਂ

**ਅਸਟ ਧਾਤ ਇਕ ਧਾਤ ਕਰ ਵੇਦ ਕਤੇਬ ਨ ਭੇਦ ਵਿਚਾਲੇ**
asṭ tā̀t ik tā̀t kar ved kateb na pèd wičāle
ਗੁਰਮੁਖ ਸ਼ਬਦ ਸੁਰਤਿ ਵਿਚ ਲੀਨ ਹੋ ਕੇ ਇਕ ਕਰਤਾਰ ਦੀ ਆਰਾਧਨਾ ਕਰਦਾ ਹੈ। ਅਸਟ ਧਾਤ, ਅੱਠੇ ਧਾਤਾਂ ਇਕ ਧਾਤ ਹੋ ਜਾਂਦੀਆਂ ਹਨ। ਵੇਦਾਂ ਕਤੇਬਾਂ ਦੇ ਭੇਦ ਮਿਟ ਜਾਂਦੇ ਹਨ। ਲੋਹਾ ਸੁਇਨਾ ਹੋ ਜਾਂਦਾ ਹੈ ਅਤੇ ਅੰਮ੍ਰਿਤ ਦਾ ਚਰਣਾਮਤ ਮਿਲ ਜਾਂਦਾ ਹੈ। ਮਾਣਕ ਮੋਤੀ ਜਗਮਗ ਕਰਨ ਲਗ ਪੈਂਦੇ ਹਨ।

ਚਾਰ ਵਰਨ ਇਕਵਰਨ ਕਰ ਵਰਨ ਅਵਰਨ ਤਮੋਲ ਗੁਲਾਲੇ॥ **ਅਸਟ ਧਾਤ ਇਕ ਧਾਤ ਕਰ ਵੇਦ ਕਤੇਬ ਨ ਭੇਦ ਵਿਚਾਲੇ॥ ਚੰਦਣ ਵਾਸ ਵਣਾਸਪਤਿ** ਅਫਲ ਸਫਲ ਵਿਚ ਵਾਸ ਬਹਾਲੇ॥ **ਲੋਹਾ ਸੁਇਨਾ** ਹੋਇਕੈ ਸੁਇਨਾ ਹੋਇ ਸੁਗੰਧ ਵਿਖਾਲੇ॥ ਸੁਇਨੇ ਅੰਦਰਿ ਰੰਗ ਰਸ **ਚਰਣਾਮ੍ਰਿਤ ਅੰਮ੍ਰਿਤ ਮਤਵਾਲੇ॥** ਮਾਣਕ ਮੋਤੀ ਸੁਇਨਿਅਹੁੰ ਜਗਮਗ **ਜੋਤਿ** ਹੀਰੇ ਪਰਵਾਲੇ॥ ਦਿਬ ਦੇਹ ਦਿਬਦ੍ਰਿਸ਼ ਹੋਇ **ਸਬਦ ਸੁਰਤਿ** ਦਿਬ ਜੋਤਿ ਉਜਾਲੇ॥ ਗੁਰਮੁਖ ਸੁਖਫਲ ਰਸਕ ਰਸਾਲੇ ॥੭॥

ਵਾਰਾਂ ਭਾਈ ਗੁਰਦਾਸ, ੧੧

ਅਸਟ ਧਾਤ asṭ tā̀t

ਵੇਦ ਕਤੇਬ ved kateb

ਚੰਦਣ ਵਾਸ ਵਣਾਸਪਤਿ

čãdaṇ wās wṇāspat

**ਲੋਹਾ ਸੁਇਨਾ** lohā suinā

**ਚਰਣਾਮ੍ਰਿਤ ਅੰਮ੍ਰਿਤ ਮਤਵਾਲੇ**
čarṇāmrit ãmrit matwāle

**ਜੋਤਿ** jot

**ਸਬਦ ਸੁਰਤਿ** šabad surt

**ਅਸਟ ਧਾਤ** – ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ, ਸਿੱਕਾ, ਅਠ ਧਾਤਾਂ।

**ਵੇਦ ਕਤੇਬ** – ਜਿਸ ਤਰ੍ਹਾਂ ਪਾਰਸ ਅੱਠਾਂ ਧਾਤਾਂ ਨੂੰ ਛੂਹ ਕੇ ਇਕ ਸੋਨਾ ਰੂਪ ਕਰ ਦਿੰਦਾ ਹੈ, ਇਸੇ ਤਰ੍ਹਾਂ ਗੁਰੂ ਜੀ ਨੇ ਗੁਰਸਿਖ ਲਈ ਵੇਦ ਕਤੇਬ ਦੇ ਭੇਦ ਨੂੰ ਮਿਟਾ ਕੇ ਸਭ ਨੂੰ ਇੱਕੋ ਹੀ ਪ੍ਰਭੂ ਦੀ ਪੈਦਾਇਸ਼ ਹੋਣ ਦਾ ਉਪਦੇਸ਼ ਦੇ ਕੇ ਸਿਖ ਵਿੱਚੋਂ ਨਫਰਤ ਅਤੇ ਦੁਜੈਗੀ ਨੂੰ ਦੂਰ ਕਰ ਦਿੱਤਾ ਹੈ।

**ਚੰਦਣ ਵਾਸ ਵਣਾਸਪਤਿ** – ਚੰਦਨ ਦਾ ਰੁਖ ਜਿਸ ਤਰ੍ਹਾਂ ਆਲੇ ਦੁਆਲੇ ਦੀ ਸਾਰੀ ਬਨਸਪਤੀ ਛੋਟੇ ਵੱਡੇ ਬੂਟਿਆਂ ਵਿਚ ਆਪਣੀ ਸੁਗੰਧੀ ਬਿਠਾ ਦਿੰਦਾ ਹੈ।

**ਲੋਹਾ ਸੁਇਨਾ** – ਲੋਹਾ ਸੋਨਾ ਹੋ ਕੇ ਆਪਣੀ ਚਮਕ ਹੋਰ ਗਹਿਣਿਆਂ ਦੇ ਰੂਪ ਵਿਚ ਬਦਲ ਕੇ ਆਪਣੀ ਚਮਕ ਦਮਕ ਨੂੰ ਵਿਖਾਉਂਦਾ ਹੈ, ਇਸੇ ਤਰ੍ਹਾਂ ਸੱਚਾ ਸਿਖ ਕਿਤੇ ਵੀ ਹੋਵੇ, ਉਹ ਗੁਰਸਿਖੀ ਦੀ ਮਹਿਮਾ ਹੀ ਫੈਲਾਉਂਦਾ ਹੈ।

**ਚਰਣਾਮ੍ਰਿਤ ਅੰਮ੍ਰਿਤ ਮਤਵਾਲੇ** – ਸੋਨੇ ਵਿਚ ਚਮਕ ਦਮਕ ਤਾਂ ਹੈ ਪਰ ਰਸ ਨਹੀਂ ਹੈ, ਪਰ ਗੁਰੂ ਦੇ ਸਿਖ ਗੁਰੂ ਚਰਣਾਮਿਤ ਪੀ ਕੇ ਸੋਨਾ ਬਣਨਗੇ, ਉਹਨਾਂ ਵਿਚ ਪ੍ਰੇਮ ਦਾ ਰਸ ਵੀ, ਭਾਵ ਸਿੱਖੀ ਦੀ ਚਮਕ ਅਤੇ ਪ੍ਰੇਮਾ ਭਗਤੀ ਦੋਵੇਂ ਹੀ ਗੁਣ ਪੈਦਾ ਹੋ ਜਾਂਦੇ ਹਨ।

**ਜੋਤਿ** – ਪੂਰਨ ਗੁਰਸਿਖ ਅਤੇ ਵਿਸ਼ਾਲ ਹਿਰਦੇ ਵਿਚ ਦੈਵੀ ਗੁਣਾਂ ਰੂਪ-ਮੋਤੀ, ਮੂੰਗੇ ਅਤੇ ਲਾਲਾਂ ਦੀ ਜਗ ਮਗ ਨਾਲ ਪ੍ਰਕਾਸ਼ ਹੋ ਜਾਂਦਾ ਹੈ।

**ਸਬਦ ਸੁਰਤਿ** – ਇਸੇ ਪ੍ਰਕਾਸ਼ ਤੋਂ ਗੁਰਸਿਖ ਦੀ ਦਿਬ ਦ੍ਰਿਸ਼ਟੀ ਅਤੇ ਸਰੀਰ ਵੀ ਦੈਵੀ ਗੁਣਾਂ ਵਾਲਾ ਹੋ ਜਾਂਦਾ ਹੈ।

**ਅਸਟ ਧਾਤ** asṭ tāt
ਨਾਂਵ ਇਸਤਰੀਲਿੰਗ
ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਜਿੰਕ, ਸਿੱਕਾ, ਅੱਠ ਧਾਤਾਂ

**ਅਸਟ ਧਾਤ ਇਕ ਧਾਤ ਹੋਇ** asṭ tāt ik tāt hoe

ਗੁਰਮੁਖ ਇਕ ਮਨ ਹੋ ਕੇ ਕਰਤਾਰ ਦੀ ਆਰਾਧਨਾ ਕਰਦਾ ਹੈ। ਆਵਾਗਉਣ ਤੋਂ ਅਗਾਂਹ ਲੰਘ ਜਾਂਦਾ ਹੈ। ਅਸਟ ਧਾਤ, ਅੱਠੇ ਧਾਤਾਂ ਇੱਕੋ ਧਾਤ ਵਿਚ ਸਮਾਅ ਜਾਂਦੀਆਂ ਹਨ ਅਤੇ ਪਾਰਸ ਨਾਲ ਜੁੜ ਕੇ ਚੰਦਨ ਬਣ ਜਾਂਦੀਆਂ ਹਨ। ਛੇ ਰੁੱਤਾਂ, ਬਾਰਹ ਮਾਹ ਸਭ ਇੱਕੋ ਅਕਾਲੀ ਰੁਤ ਦੇ ਕਈ ਚਮਤਕਾਰ ਹਨ। ਛੇ ਵਰਨ, ਛੇ ਦਰਸ਼ਨ ਇੱਕੋ ਕਰਤਾਰ ਦੀ ਸਾਖੀ ਭਰਦੇ ਹਨ।

ਨਦੀਆਂ ਨਾਲੇ ਵਾਹੜੈ ਗੰਗ ਸੰਗ ਗੰਗੋਦਕ ਹੋਈ॥ **ਅਸਟ ਧਾਤ ਇਕ ਧਾਤ ਹੋਇ ਪਾਰਸ** ਪਰਸੈ **ਕੰਚਨ** ਸੋਈ॥ ਚੰਦਨਵਾਸ **ਵਣਾਸਪਤਿ** ਅਫਲ ਸਫਲ ਕਰ ਚੰਦਨ ਗੋਈ॥ **ਛਿਅ ਰੁਤ ਬਾਰਹ ਮਾਹ** ਕਰ ਸੂਝੈ ਸੁਝ ਨ ਦੂਜਾ ਕੋਈ॥ **ਚਾਰ ਵਰਨ ਛਿਅ ਦਰਸ਼ਨਾ** ਬਾਰਹ ਵਾਟ ਭਵੇ ਸਭ ਲੋਈ॥ ਆਵਾ ਗਉਣ ਗਵਾਇਕੈ **ਗੁਰਮੁਖ ਮਾਰਗ** ਦੁਬਿਧਾ ਖੋਈ॥ ਇਕ ਮਨ ਇਕ **ਅਰਾਧਨ** ਓਈ ॥੯॥

ਵਾਰਾਂ ਭਾਈ ਗੁਰਦਾਸ, ੫

ਅਸਟ ਧਾਤ asṭ tā̀t

ਪਾਰਸ pāras

ਕੰਚਨ kā̃čan

ਵਣਾਸਪਤਿ wṇāspat

ਛਿਅ ਰੁਤ ਬਾਰਹ ਮਾਹ čhe rut bārā mā́

ਚਾਰ ਵਰਨ ਛਿਅ ਦਰਸ਼ਨਾ čār warn čhe daršnā

ਗੁਰਮੁਖ ਮਾਰਗ gurmukh mārag

ਅਰਾਧਨ arā́dan

**ਅਸਟ ਧਾਤ** – ਅੱਠ ਧਾਤਾਂ – ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਜਿੰਕ, ਸਿੱਕਾ, ਅੱਠ ਧਾਤਾਂ।

**ਪਾਰਸ** –ਇਕ ਕਲਪਿਤ ਪੱਥਰ, ਜਿਸ ਦੇ ਛੂਹਣ ਤੋਂ ਲੋਹੇ ਦਾ ਸੋਨਾ ਹੋਣਾ ਮੰਨਿਆ ਜਾਂਦਾ ਹੈ। ਨਦੀਆਂ ਨਾਲੇ ਵਹਿੰਦੇ ਹੋਏ ਗੰਗਾ ਵਿਚ ਮਿਲ ਕੇ ਗੰਗਾ ਦੇ ਹੀ ਜਲ ਦਾ ਰੂਪ ਬਣ ਜਾਂਦੇ ਹਨ। ਅੱਠੇ ਧਾਤਾਂ, ਜਦੋਂ ਉਹ ਪਾਰਸ ਨੂੰ ਪਰਸਦੀਆਂ ਹਨ, ਇਕ ਧਾਤ (ਸੋਨਾ) ਬਣ ਜਾਂਦੀਆਂ ਹਨ।

**ਕੰਚਨ** – ਸੋਨਾ, ਸਵਰਣ।

**ਵਣਾਸਪਤਿ** – ਚੰਦਨ ਦੇ ਨੇੜੇ ਜੋ ਬਨਸਪਤੀ ਹੋਵੇ, ਭਾਵੇਂ ਫਲ ਵਾਲੀ ਜਾਂ ਫਲ ਤੋਂ ਬਗੈਰ, ਉਹ ਚੰਦਨ ਦੀ ਖੁਸ਼ਬੂ ਵਾਲੀ ਬਣ ਜਾਂਦੀ ਹੈ।

**ਛਿਅ ਰੁਤ ਬਾਰਹ ਮਾਹ** – ਛੇ ਰੁੱਤਾਂ ਅਤੇ ਬਾਰਾਂ ਮਹੀਨਿਆਂ ਨੂੰ ਬਣਾਉਣ ਵਾਲਾ ਸੂਰਜ ਤਾਂ ਇੱਕੋ ਹੀ ਹੈ, ਹੋਰ ਕੋਈ ਨਹੀਂ।

**ਚਾਰ ਵਰਨ ਛਿਅ ਦਰਸ਼ਨਾ** – ਚਾਰ ਵਰਨ (ਖੱਤਰੀ, ਬ੍ਰਾਹਮਣ, ਸ਼ੂਦਰ, ਵੈਸ਼), ਛੇ ਦਰਸ਼ਨ (ਨਿਆਇ, ਵੈਸ਼ੇਸ਼ਕ, ਸਾਂਖ, ਯੋਗ, ਮੀਮਾਂਸਾ, ਵੇਦਾਂਤ), 12 ਰਸਤਿਆਂ ਉੱਤੇ ਹੀ ਸਾਰੀ ਲੋਕਾਈ ਫਿਰ ਰਹੀ ਹੈ।

**ਗੁਰਮੁਖ ਮਾਰਗ** – ਗੁਰਮੁਖਾਂ ਦਾ ਧਰਮ ਤਾਂ ਕੇਵਲ ਸਾਧ ਸੰਗਤ ਹੀ ਹੈ ਅਤੇ ਗੁਰਮੁਖਾਂ ਦਾ ਇਹ ਰਸਤਾ ਹਉਮੈ ਅਤੇ ਦੁਬਿਧਾ (ਦੂਈ ਦਵੈਤ) ਨੂੰ ਖਤਮ ਕਰ ਦਿੰਦਾ ਹੈ।

**ਅਰਾਧਨ** – ਗੁਰਮੁਖ ਇਕ ਮਨ ਹੋ ਕੇ ਇਕ ਪ੍ਰਭੂ ਦਾ ਸਿਮਰਨ ਕਰਦੇ ਹਨ ਫਿਰ ਉਹ ਕਿਸੇ ਵੀ ਹੋਰ ਭਰਮ ਜਾਲ ਵਿਚ ਨਹੀਂ ਫਸਦੇ।

**ਅਸਥਲ** asthal
ਨਾਂਵ ਪੁਲਿੰਗ
ਜੋ ਚੰਗਾ ਸਥਾਨ ਨਹੀਂ ਹੈ, ਉਜਾੜ

**ਅਸਥਲ ਸੋਇਨ ਚਉਬਾਰੇ** asthal soin čɔbāre

ਜਿੱਥੇ ਪ੍ਰਭੂ ਕਰਤਾਰ ਦਾ ਜਾਪ ਹੁੰਦਾ ਹੈ ਉਹ ਅਸਥਲ ਥਾਵਾਂ ਸੋਇਨ ਦੇ ਚਉਬਾਰੇ ਬਣ ਜਾਂਦੀਆਂ ਹਨ। ਗੁਰਮੁਖ ਰੁੱਖੀ ਰੋਟੀ ਖਾ ਕੇ ਵੀ ਪ੍ਰਭੂ ਨੂੰ ਯਾਦ ਕਰਦਾ ਹੈ। ਸਾਕਤ ਦੇ ਸੰਗ ਨਾਲ ਵਿਕਰਮ ਕਮਾਇਆ ਜਾਂਦਾ ਹੈ। ਮਨਮੁਖ, ਅਗਿਆਨੀ ਇਸ ਦੁਰਲਭ ਦੇਹ ਨੂੰ ਸਦਾ ਗਵਾ ਬੈਠਦਾ ਹੈ ਅਤੇ ਆਪਣੀ ਜੜ ਆਪ ਹੀ ਪੁਟ ਲੈਂਦਾ ਹੈ।

ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ **ਅਸਥਲ ਸੋਇਨ ਚਉਬਾਰੇ** ॥ ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥ ੧ ॥ **ਹਰਿ ਰੁਖੀ ਰੋਟੀ ਖਾਇ ਸਮਾਲੇ** ॥ ਹਰਿ ਅੰਤਰਿ ਬਾਹਰਿ **ਨਦਰਿ ਨਿਹਾਲੇ** ॥ ਖਾਇ ਖਾਇ ਕਰੇ ਬਦਫੈਲੀ **ਜਾਣੁ ਵਿਸੂ ਕੀ ਵਾੜੀ ਜੀਉ** ॥ ੨ ॥ ਸੰਤਾ ਸੇਤੀ ਰੰਗੁ ਨ ਲਾਏ ॥ **ਸਾਕਤ ਸੰਗਿ ਵਿਕਰਮ ਕਮਾਏ** ॥ **ਦੁਲਭ ਦੇਹ ਖੋਈ** ਅਗਿਆਨੀ ਜੜ **ਅਪੁਣੀ ਆਪਿ ਉਪਾੜੀ** ਜੀਉ ॥ ੩ ॥ ਤੇਰੀ ਸਰਣਿ ਮੇਰੇ ਦੀਨ ਦਇਆਲਾ ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥ ਕਰਿ ਕਿਰਪਾ ਨਾਨਕੁ ਗੁਣ ਗਾਵੈ **ਰਾਖਹੁ ਸਰਮ ਅਸਾੜੀ ਜੀਉ** ॥੪॥੩੦॥੩੭॥

ਅ.ਗ.ਮ.ਪ, ੧੦੫

**ਅਸਥਲ** asthal

**ਸੋਇਨ ਚਉਬਾਰੇ** soin čɔbāre

**ਹਰਿ ਰੁਖੀ ਰੋਟੀ ਖਾਇ ਸਮਾਲੇ**
har rukkhī roṭī khāe smāle

**ਨਦਰਿ ਨਿਹਾਲੇ** nadar nihāle

**ਜਾਣੁ ਵਿਸੂ ਕੀ ਵਾੜੀ**
jāṇ wisū kī wāṛī

**ਸਾਕਤ ਸੰਗਿ** sākat sãg

**ਵਿਕਰਮ ਕਮਾਏ** wikarm kmāe

**ਦੁਲਭ ਦੇਹ ਖੋਈ** duláb dé khoī

**ਅਪੁਣੀ ਆਪਿ ਉਪਾੜੀ** apṇī āp upāṛī

**ਰਾਖਹੁ ਸਰਮ ਅਸਾੜੀ ਜੀਉ**
rākho sarm asāṛī jīo

**ਅਸਥਲ** – ਜੋ ਚੰਗਾ ਸਥਾਨ ਨਹੀਂ ਹੈ, ਉਜਾੜ।

**ਅਸਥਲ ਸੋਇਨ ਚਉਬਾਰੇ** – ਜਿਸ ਥਾਂ ਉਤੇ ਪਿਆਰੇ ਪ੍ਰਭੂ ਦਾ ਨਾਮ ਸਿਮਰਦੇ ਰਹੀਏ, ਉਹ ਰੜੇ ਥਾਂ, ਉਜਾੜ ਥਾਵਾਂ ਵੀ

ਸੋਨੇ ਦੇ ਚੁਬਾਰੇ ਹਨ ਪਰ ਜਿਸ ਥਾਂ ਪ੍ਰਭੂ ਦਾ ਨਾਮ ਨਾ ਜਪਿਆ ਜਾਵੇ, ਉਹ ਵਸਦੇ ਸ਼ਹਿਰ ਵੀ ਉਜਾੜ ਹਨ।

**ਹਰਿ ਰੁਖੀ ਰੋਟੀ ਖਾਇ ਸਮਾਲੇ** – ਜਿਹੜਾ ਮਨੁਖ ਰੁੱਖੀ ਰੋਟੀ ਖਾ ਕੇ ਵੀ ਹਰੀ ਨੂੰ ਚੇਤੇ ਕਰਦਾ ਹੈ, ਉਸ ਦਾ ਨਾਮ ਆਪਣੇ ਹਿਰਦੇ ਵਿਚ ਸਾਂਭ ਕੇ ਰੱਖਦਾ ਹੈ।

**ਨਦਰਿ ਨਿਹਾਲੇ** – ਹਰੀ ਉਸ ਨੂੰ ਅੰਦਰ ਬਾਹਰ ਮਿਹਰ ਦੀ ਨਜ਼ਰ ਨਾਲ ਵੇਖਦਾ ਹੈ ਭਾਵ ਉਸ ਦੀ ਚੰਗੀ ਤਰ੍ਹਾਂ ਸੰਭਾਲ ਕਰਦਾ ਹੈ।

**ਜਾਣੁ ਵਿਸੂ ਕੀ ਵਾੜੀ ਜੀਉ** – ਪਰ ਜਿਹੜਾ ਮਨੁਖ ਦੁਨੀਆਂ ਦੇ ਪਦਾਰਥ ਖਾ ਖਾ ਕੇ ਮੰਦੇ ਕੰਮ ਕਰਦਾ ਰਹਿੰਦਾ ਹੈ ਉਸ ਦੀ ਜ਼ਿੰਦਗੀ ਜ਼ਹਿਰ ਦੀ ਖੇਤੀ ਸਮਾਨ ਹੈ।

**ਸਾਕਤ ਸੰਗਿ ਵਿਕਰਮ ਕਮਾਏ** – ਜਿਹੜਾ ਮਨੁਖ ਸੰਤ ਜਨਾਂ ਨਾਲ ਪ੍ਰੇਮ ਨਹੀਂ ਬਣਾਉਂਦਾ, ਮਾਇਆ ਨੂੰ ਪਿਆਰ ਕਰਨ ਵਾਲੇ ਅਤੇ ਪ੍ਰਭੂ ਨਾਲੋਂ ਟੁੱਟੇ ਹੋਏ ਬੰਦਿਆਂ ਨਾਲ ਰਲ ਕੇ ਮੰਦੇ ਕਰਮ ਕਰਦਾ ਰਹਿੰਦਾ ਹੈ।

**ਦੁਲਭ ਦੇਹ ਖੋਈ** – ਉਸ ਬੇਸਮਝ ਮਨੁਖ ਨੇ ਇਹ ਅਤਿ ਕੀਮਤੀ ਸਰੀਰ ਗਵਾ ਲਿਆ।

**ਅਪੁਣੀ ਆਪਿ ਉਪਾੜੀ** – ਉਹ ਆਪਣੀਆਂ ਜੜ੍ਹਾਂ ਆਪ ਹੀ ਵਢ ਰਿਹਾ ਹੈ।

**ਰਾਖਹੁ ਸਰਮ ਅਸਾੜੀ ਜੀਉ** – ਹੇ ਪ੍ਰਭੂ ! ਸਾਡੀ ਲਾਜ ਰੱਖੀਂ, ਅਸੀਂ ਵਿਕਾਰਾਂ ਵਿਚ ਨਾ ਖੁਆਰ ਹੋਈਏ।

## ਅਸਥਿਰੁ asthir

ਵਿਸ਼ੇਸ਼ਣ
ਅਡੋਲ ਚਿਤ

### ਨਾਮੁ ਧਿਆਇ ਅਸਥਿਰੁ ਹੋਈਐ

nām tiāe asathir hoīɛ

ਗੁਰਮੁਖ ਨਾਮ ਸਿਮਰਨ ਨਾਲ ਅਡੋਲ, ਅਸਥਿਰ ਹੁੰਦਾ ਹੈ। ਕਰਤਾਰ ਦੇ ਹੁਕਮ ਵਿਚ ਕਿਸੇ ਖਿਨ, ਕਿਸੇ ਵੇਲੇ ਇਸ ਜਗਤ ਤੋਂ ਚਲਣਾ ਪੈ ਸਕਦਾ ਹੈ। ਜਿਹੜੇ ਗੁਰਮੁਖ ਗੁਰੂ ਸੰਯੋਗ ਵਿਚ ਰਹਿੰਦੇ ਹਨ ਉਹ ਦੁਖ/ਸੁਖ ਦੇ ਦੁਵੰਦ ਨੂੰ ਪਾਰ ਕਰ ਜਾਂਦੇ ਹਨ।

ਆਇਆ ਮਰਣੁ ਧੁਰਾਹੁ **ਹਉਮੈ ਰੋਈਐ** ॥ ਗੁਰਮੁਖਿ **ਨਾਮੁ ਧਿਆਇ ਅਸਥਿਰੁ**

**ਹੋਈਐ** ॥੧॥ ਗੁਰ ਪੂਰੇ ਸਾਬਾਸਿ ਚਲਣੁ ਜਾਣਿਆ ॥ **ਲਾਹਾ ਨਾਮੁ ਸੁ ਸਾਰੁ** ਸਬਦਿ ਸਮਾਣਿਆ ॥੧॥ ਰਹਾਉ ॥ **ਪੂਰਬਿ ਲਿਖੇ ਡੇਹ** ਸਿ ਆਏ ਮਾਇਆ ॥ **ਚਲਣੁ ਅਜੁ ਕਿ ਕਲ੍ਹਿ ਧੁਰਹੁ ਫੁਰਮਾਇਆ** ॥੨॥ ਬਿਰਥਾ ਜਨਮੁ ਤਿਨਾ ਜਿਨ੍ਹੀ ਨਾਮੁ ਵਿਸਾਰਿਆ ॥ **ਜੂਐ ਖੇਲਣੁ ਜਗਿ ਕਿ ਇਹੁ ਮਨੁ ਹਾਰਿਆ**

॥ ੩ ॥ ਜੀਵਣਿ ਮਰਣਿ ਸੁਖੁ ਹੋਇ ਜਿਨ੍ਾ ਗੁਰੁ ਪਾਇਆ ॥ ਨਾਨਕ ਸਚੇ ਸਚਿ ਸਚਿ ਸਮਾਇਆ ॥ ੪ ॥ ੧੨ ॥ ੬੪ ॥

ਅ.ਗ.ਮ.੪, ੩੬੯

**ਅਸਥਿਰੁ** asthir

**ਹਉਮੈ ਰੋਈਐ** hɔmɛ roīɛ

**ਲਾਹਾ ਨਾਮੁ** lāhā nām

**ਸੁ ਸਾਰੁ** so sār

**ਪੂਰਬਿ ਲਿਖੇ ਡੇਹ** pūrab likhe ḍé

**ਚਲਣੁ ਅਜੁ ਕਿ ਕਲ੍ਹਿ** čallaṇ aj ke kál

**ਧੁਰਹੁ ਫੁਰਮਾਇਆ** tùro phurmāiā

**ਜੂਐ ਖੇਲਣੁ ਜਗਿ** jūɛ khélaṇ jag

**ਇਹੁ ਮਨੁ ਹਾਰਿਆ** é man hāriā

**ਅਸਥਿਰੁ** – ਅਡੋਲ ਚਿਤ।

**ਹਉਮੈ ਰੋਈਐ** – ਹਰ ਇਕ ਜੀਵ ਨਾਲ ਮੌਤ ਦਾ ਪ੍ਰਵਾਨਾ ਧੁਰੋਂ ਹੀ ਲਿਖਿਆ ਹੋਇਆ ਆਇਆ ਹੈ ਪਰ ਹਉਮੈ ਕਰਕੇ ਰੋਈਦਾ ਹੈ, ਨਹੀਂ ਤਾਂ ਜੇ ਹਉਮੈ ਛਡ ਕੇ ਇਹ ਸਮਝ ਲਈਏ ਕਿ ਵਾਹਿਗੁਰੂ ਵਲੋਂ ਧੁਰ ਤੋਂ ਮਰਨ ਲਿਖਾ ਕੇ ਜੰਮੇ ਸਾਂ ਤਾਂ ਮਰਨ ਉਤੇ ਸੋਗ ਨਾ ਕਰੀਏ।

**ਅਸਥਿਰੁ ਹੋਈਐ** – ਗੁਰੂ ਦੁਆਰਾ ਰਬ ਨੂੰ ਚੇਤੇ ਕਰੀਏ ਤਾਂ ਮਨ ਨਹੀਂ ਡੋਲਦਾ, ਮੌਤ ਦਾ ਖਿਆਲ ਨਹੀਂ ਡਰਾਉਂਦਾ।

**ਲਾਹਾ ਨਾਮੁ ਸੁ ਸਾਰੁ** – ਜੋ ਮਨੁਖ ਸ਼ਬਦ ਨਾਲ ਜੁੜੇ ਹਨ, ਜੋ ਗੁਰੂ ਦੇ ਸ਼ਬਦ ਵਿਚ ਸਮਾ ਗਏ ਹਨ, ਉਹਨਾਂ ਨੂੰ ਨਾਮ ਦਾ ਸ੍ਰੇਸ਼ਠ ਲਾਹਾ ਮਿਲਿਆ ਹੈ।

**ਪੂਰਬਿ ਲਿਖੇ ਡੇਹ** – ਜਿਨ੍ਹਾਂ ਨੂੰ ਪੂਰਬਲੇ ਜਨਮਾਂ ਦੇ ਧੁਰੋਂ ਲਿਖੇ ਦਿਨ ਮਿਲਦੇ ਹਨ, ਉਹ ਮਾਇਆਵੀ ਜਗਤ ਵਿਚ ਆ ਜਾਂਦੇ ਹਨ, ਜੰਮ ਪੈਂਦੇ ਹਨ।

**ਚਲਣੁ ਅਜੁ ਕਿ ਕਲ੍ਹਿ ਧੁਰਹੁ ਫੁਰਮਾਇਆ** – ਇਸੇ ਤਰ੍ਹਾਂ ਧੁਰੋਂ ਇਹ ਫੁਰਮਾਨ ਵੀ ਲਿਖਿਆ ਹੁੰਦਾ ਹੈ ਕਿ ਇਸ ਸੰਸਾਰ ਤੋਂ ਅਜ ਜਾਂ ਕਲ੍ਹ ਚਲੇ ਜਾਣਾ ਹੈ। ਆਉਣਾ ਵੀ ਮੁੱਢ ਤੋਂ ਲਿਖੇ ਹੁਕਮ ਅਨੁਸਾਰ ਹੈ ਕਿ ਇਤਨੇ ਦਿਨ ਜਿਉਣਾ ਹੈ ਅਤੇ ਜਾਣਾ ਵੀ ਉਸੇ ਹੁਕਮ ਅਨੁਸਾਰ ਜੋ ਧੁਰ ਤੋਂ ਫੁਰਮਾਇਆ ਗਿਆ ਹੈ।

**ਜੂਐ ਖੇਲਣੁ ਜਗਿ ਕਿ ਇਹੁ ਮਨੁ ਹਾਰਿਆ** – ਜਿਨ੍ਹਾਂ ਮਨੁੱਖਾਂ ਨੇ ਜਗਤ ਵਿਚ ਆ ਕੇ ਪਰਮਾਤਮਾ ਦਾ ਨਾਮ ਭੁਲਾ ਦਿੱਤਾ, ਉਹਨਾਂ ਦਾ ਮਨੁੱਖਾ ਜਨਮ ਵਿਅਰਥ ਚਲਾ ਗਿਆ। ਉਹਨਾਂ ਨੇ ਜਗਤ ਵਿਚ ਆ ਕੇ ਜੂਏ ਦੀ ਖੇਢ ਹੀ ਖੇਢੀ ਅਤੇ ਇਸ ਖੇਢ ਵਿਚ ਆਪਣਾ ਮਨ ਵਿਕਾਰਾਂ ਦੇ ਹੱਥੀਂ ਹਾਰ ਦਿੱਤਾ।

## ਅਸਥਿਰੁ asthir

ਵਿਸ਼ੇਸ਼ਣ
ਅਡੋਲ ਚਿਤ, ਅਚਲ, ਦ੍ਰਿੜ

**ਅਸਥਿਰੁ ਨਾ ਥੀਐ** asthir nā thīɛ

ਅ.ਗ.ਮ.੩, ੧੪੧੭

ਮਨਮੁਖ ਆਪਣੇ ਅਭਿਮਾਨ ਵਿਚ ਜਕੜਿਆ ਕਦੀ ਅਸਥਿਰ ਨਹੀਂ ਹੁੰਦਾ। ਜਿੰਨੀ ਦੇਰ ਸਤਿਗੁਰ ਦੀ ਕਿਰਪਾ ਨਾਲ ਹਉਮੇ ਦੂਰ ਨਹੀਂ ਹੁੰਦੀ ਤੇ ਵਿਕਾਰ ਤਜੇ ਨਹੀਂ ਜਾਂਦੇ, ਮਨਮੁਖ ਲੋਭ, ਵਿਕਾਰ ਵਿਚ ਹੀ ਗ੍ਰਸਿਆ ਰਹਿੰਦਾ ਹੈ। ਗੁਰਮੁਖ ਸਤਿਗੁਰ ਦੇ ਸ਼ਬਦ ਤੇ ਵਿਚਾਰ ਕਰਦਾ ਹੈ, ਉਸ ਦੀ ਆਰਾਧਨਾ ਕਰਦਾ ਹੈ, ਉਸ ਦੇ ਸਭ ਦੁਖ ਦੂਰ ਹੋ ਜਾਂਦੇ ਹਨ। ਉਸ ਦੀ ਜਨਮ, ਮਰਨ ਦੀ ਕੜੀ ਟੁਟ ਜਾਂਦੀ ਹੈ।

ਮਾਇਆ ਮੋਹੁ ਬਹੁ ਚਿਤਵਦੇ **ਬਹੁ ਆਸਾ ਲੋਭੁ ਵਿਕਾਰ** ॥ ਮਨਮੁਖਿ **ਅਸਥਿਰੁ ਨਾ ਥੀਐ** ਮਰਿ ਬਿਨਸਿ ਜਾਇ ਖਿਨ ਵਾਰ ॥ **ਵਡ ਭਾਗੁ ਹੋਵੈ ਸਤਿਗੁਰੁ ਮਿਲੈ ਹਉਮੈ ਤਜੈ ਵਿਕਾਰ** ॥ ਹਰਿ ਨਾਮਾ ਜਪਿ ਸੁਖੁ ਪਾਇਆ ਜਨ ਨਾਨਕ ਸਬਦੁ ਵੀਚਾਰ ॥ ੩੮ ॥ ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥ ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ ॥ ੩੯ ॥ ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ ॥ **ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ** ॥ ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਗ ਦਾਗੁ ਲਗਾਇ ॥ **ਮੁਹ ਕਾਲੇ ਤਿਨ੍ ਲੋਭੀਆਂ ਜਾਸਨਿ ਜਨਮੁ ਗਵਾਇ** ॥ ਸਤਸੰਗਤਿ ਹਰਿ ਮੇਲਿ ਪ੍ਰਭ ਹਰਿ ਨਾਮੁ ਵਸੈ ਮਨਿ ਆਇ ॥ ਜਨਮ ਮਰਨ ਕੀ ਮਲੁ ਉਤਰੈ ਜਨ ਨਾਨਕ ਹਰਿ ਗੁਨ ਗਾਇ ॥ ੪੦ ॥

**ਅਸਥਿਰੁ** asthir

**ਬਹੁ ਆਸਾ ਲੋਭੁ ਵਿਕਾਰ** bó āsā lób wikār

**ਵਡ ਭਾਗੁ ਹੋਵੈ** waḍ pā̀g howɛ

**ਸਤਿਗੁਰੁ ਮਿਲੈ** satgur milɛ

**ਹਉਮੈ ਤਜੈ ਵਿਕਾਰ** hɔmɛ tajɛ wikār

**ਅੰਤਿ ਕਾਲਿ ਤਿਥੈ ਧੁਹੈ** ãt kāl titthɛ tùhɛ

**ਜਿਥੈ ਹਥੁ ਨ ਪਾਇ** jitthɛ hath na pāe

**ਮੁਹ ਕਾਲੇ ਤਿਨ੍ ਲੋਭੀਆਂ** mú kāle tin lóbīā̃

**ਜਾਸਨਿ ਜਨਮੁ ਗਵਾਇ** jāsan janam gwāe

**ਅਸਥਿਰੁ** - ਅਡੋਲ ਚਿਤ, ਅਚਲ, ਦ੍ਰਿੜ।

**ਬਹੁ ਆਸਾ ਲੋਭੁ ਵਿਕਾਰ** - ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁਖ, ਭਾਵ ਮਨਮੁਖ ਸਦਾ ਮਾਇਆ ਦਾ ਮੋਹ ਹੀ ਚੇਤੇ ਕਰਦੇ ਹਨ। ਅਨੇਕ ਆਸਾਂ ਬਣਾਉਂਦੇ ਰਹਿੰਦੇ ਹਨ। ਲੋਭ, ਵਿਕਾਰ ਚਿਤਵਦੇ ਰਹਿੰਦੇ ਹਨ, ਇਸ ਲਈ ਮਨਮੁਖ ਕਦੇ ਅਡੋਲ-ਚਿਤ ਨਹੀਂ ਹੁੰਦਾ।

**ਵਡ ਭਾਗੁ ਹੋਵੈ ਸਤਿਗੁਰੁ ਮਿਲੈ ਹਉਮੈ ਤਜੈ ਵਿਕਾਰ** - ਜਿਸ ਮਨੁਖ ਦੀ ਕਿਸਮਤ ਜਾਗ ਪਏ ਉਸ ਨੂੰ ਗੁਰੂ ਮਿਲ ਜਾਂਦਾ ਹੈ। ਉਹ ਮਨੁਖ ਹਉਮੈ ਤਿਆਗ ਦਿੰਦਾ ਹੈ, ਵਿਕਾਰ ਛਡ ਦਿੰਦਾ ਹੈ।

**ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ** – ਕਿਸੇ ਲਾਲਚੀ ਮਨੁਖ ਦਾ ਇਤਬਾਰ ਨਹੀਂ ਕਰਨਾ ਚਾਹੀਦਾ ਕਿਉਂਕਿ ਲਾਲਚੀ ਮਨੁਖ ਆਖਰ ਉਸ ਥਾਂ ਧਰੋਹ ਕਰਦਾ ਹੈ, ਧੋਖਾ ਦਿੰਦਾ ਹੈ, ਜਿੱਥੇ ਕੋਈ ਮਦਦ ਨਾ ਕਰ ਸਕੇ।

**ਮੁਹ ਕਾਲੇ ਤਿਨ੍ ਲੋਭੀਆਂ ਜਾਸਨਿ ਜਨਮੁ ਗਵਾਇ** – ਲਾਲਚੀ ਮਨੁੱਖਾਂ ਦੇ ਮੂੰਹ ਬਦਨਾਮੀ ਦੀ ਕਾਲਖ ਨਾਲ ਕਾਲੇ ਹੋਏ ਰਹਿੰਦੇ ਹਨ। ਉਹ ਮਨੁੱਖਾ ਜਨਮ ਵਿਅਰਥ ਗਵਾ ਕੇ ਜਗਤ ਤੋਂ ਜਾਂਦੇ ਹਨ। ਸਾਧ ਸੰਗਤ ਵਿਚ ਰਹਿ ਕੇ ਹਰੀ-ਨਾਮ ਮਨ ਵਿਚ ਵਸ ਸਕਦਾ ਹੈ ਅਤੇ ਪਰਮਾਤਮਾ ਦੇ ਗੁਣ ਗਾ ਗਾ ਕੇ ਹੀ ਜਨਮ-ਮਰਨ ਦੀ ਵਿਕਾਰਾਂ ਦੀ ਮੈਲ ਮਨ ਤੋਂ ਲਹਿ ਜਾਂਦੀ ਹੈ।

**ਅਸਨਾਈ** asnāī

ਨਾਂਵ ਇਸਤਰੀਲਿੰਗ

ਵਾਕਫੀ, ਜਾਣਕਾਰੀ

**ਤੇਰੀ ਸਭ ਅਸਨਾਈ** terī sáb asnāī

ਜੋ ਕੁਝ ਜਗਤ ਵਿਚ ਵਾਪਰਦਾ ਹੈ, ਵਾਹਿਗੁਰੂ ਨੂੰ ਉਸ ਸਭ ਦੀ ਅਸਨਾਈ ਹੁੰਦੀ ਹੈ। ਉਸ ਤੋਂ ਕੋਈ ਚੀਜ਼ ਛੁਪੀ ਨਹੀਂ ਰਹਿੰਦੀ। ਗੁਰਮੁਖ ਉਸ ਕਰਤਾਰ ਦੇ ਗੁਣ ਗਾਉਂਦਾ ਹੈ। ਉਸ ਦੇ ਹੁਕਮ ਵਿਚ ਰਹਿੰਦਾ ਹੈ। ਮਨਮੁਖ ਆਪਣੀ ਚਤੁਰਾਈ ਵਿਚ ਫਸਿਆ ਰਹਿੰਦਾ ਹੈ। ਭਗਤਿ ਹੀਣ ਉਹ ਆਪਣੇ ਵਾਹਿਗੁਰੂ ਖਸਮ ਤੋਂ ਦੂਰ ਹੋ ਜਾਂਦਾ ਹੈ।

ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧ ॥ ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥ ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥ ੧ ॥ ਤੇਰੇ **ਗੁਣ ਗਾਵਾ** ਦੇਹਿ ਬੁਝਾਈ ॥ ਜੈਸੇ **ਸਚ ਮਹਿ ਰਹਉ ਰਜਾਈ** ॥ ੧ ॥ ਰਹਾਉ ॥ ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ **ਤੇਰੀ ਸਭ ਅਸਨਾਈ** ॥ ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ **ਅੰਧੁਲੇ ਕਿਆ ਚਤੁਰਾਈ** ॥ ੨ ॥ ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ ॥ ਜੋ ਤੁਧੁ **ਭਾਵੈ** ਸੋਈ ਆਖਾ ਤਿਲੁ ਤੇਰੀ ਵਡਿਆਈ ॥ ੩ ॥ ਏਤੇ **ਕੂਕਰ ਹਉ ਬੇਗਾਨਾ** ਭਉਕਾ ਇਸੁ ਤਨ ਤਾਈ ॥ **ਭਗਤਿ ਹੀਣੁ** ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ ॥ ੪ ॥ ੧ ॥

ਅ.ਗ.ਮ.੧, ੭੯੫

**ਅਸਨਾਈ** asnāī

**ਗੁਣ ਗਾਵਾ** guṇ gāwā

**ਸਚ ਮਹਿ** sač mɛ́

**ਰਹਉ ਰਜਾਈ** raho rajāī

**ਅੰਧੁਲੇ** ā́dule

**ਚਤੁਰਾਈ** čaturāī

**ਭਾਵੈ** pàwɛ

**ਕੂਕਰ** kūkar

**ਬੇਗਾਨਾ** begānā

**ਭਗਤਿ ਹੀਣੁ** pàgt hīṇ

**ਅਸਨਾਈ** – ਵਾਕਫੀ, ਜਾਣਕਾਰੀ।

**ਗੁਣ ਗਾਵਾ** – ਹੇ ਹਰੀ ! ਤੂੰ ਬਾਦਸ਼ਾਹ ਹੈਂ, ਸਭ ਤੋਂ ਵੱਡਾ ਹੈਂ, ਤੇਰੀ ਸਿਫਤ ਕਰਨੀ ਨਹੀਂ ਆਉਂਦੀ। ਹੇ ਪ੍ਰਭੂ! ਮੈਨੂੰ ਐਸੀ ਸਮਝ ਬਖਸ਼ ਕਿ ਮੈਂ ਤੇਰੇ ਗੁਣਾਂ ਦਾ ਗਾਇਨ ਕਰਾਂ।

**ਸਚ ਮਹਿ ਰਹਉ ਰਜਾਈ** – ਮੈਨੂੰ ਐਸੀ ਸੋਝੀ, ਮਤ ਦਿਓ ਮੇਰੇ ਪ੍ਰਭੂ, ਜਿਸ ਨਾਲ ਮੈਂ ਰਜਾਈ (ਹੁਕਮੀ ਬੰਦਾ) ਹੋ ਕੇ ਸਚ ਵਿਚ ਟਿਕਿਆ ਰਹਾਂ।

**ਅੰਧੁਲੇ ਕਿਆ ਚਤੁਰਾਈ** – ਹੇ ਮੇਰੇ ਪ੍ਰਭੂ! ਮੈਂ ਤੇਰੇ ਗੁਣਾਂ ਦਾ ਅੰਤ ਨਹੀਂ ਜਾਣਦਾ, ਮੈਂ ਅੰਨ੍ਹੇ/ ਅਗਿਆਨੀ ਪਾਸ ਕੀ ਚਲਾਕੀ ਹੋ ਸਕਦੀ ਹੈ? ਮੇਰੇ ਕੋਲ ਕੋਈ ਐਸੀ ਸਿਆਣਪ ਨਹੀਂ ਕਿ ਤੇਰੇ ਬਾਰੇ ਜਾਣ ਸਕਾਂ।

**ਭਾਵੈ** – ਹੇ ਪ੍ਰਭੂ! ਮੈਂ ਤੇਰੇ ਗੁਣਾਂ ਦਾ ਕੀ ਕਥਨ ਕਰਾਂ, ਮੈਂ ਕਹਿ ਕਹਿ ਵੇਖ ਲਿਆ, ਮੈਥੋਂ ਅਕਥ ਦਾ ਕਥਨ ਨਹੀਂ ਹੋ ਸਕਦਾ। ਜੋ ਗੱਲ ਤੈਨੂੰ ਚੰਗੀ ਲਗਦੀ ਹੈ, ਉਹੀ ਤੇਰੀ ਵਡਿਆਈ ਹੈ।

**ਕੂਕਰ ਹਉ ਬੇਗਾਨਾ** – ਹੇ ਪ੍ਰਭੂ! ਤੇਰੇ ਦੁਆਰ ਏਨੇ (ਬਹੁਤ ਸਾਰੇ) ਭੌਂਕਣ ਵਾਲੇ ਕੁੱਤੇ, ਨਿਮਾਣੇ ਨਿਰਗੁਣ ਮਨੁਖ ਹਨ, ਮੈਂ ਉਹਨਾਂ ਵਿਚੋਂ ਇਕ ਓਪਰਾ ਜਿਹਾ ਕੁੱਤਾ ਹਾਂ ਅਤੇ ਮੈਂ ਇਸ ਸਰੀਰ ਦੀ ਖਾਤਰ ਭੌਂਕਦਾ ਹਾਂ।

**ਭਗਤਿ ਹੀਣੁ** – ਮੈਂ ਭਾਵੇਂ ਭਗਤੀ ਤੋਂ ਖਾਲੀ ਹਾਂ, ਪਰ ਮਾਲਕ ਹਰੀ ਦਾ ਨਾਮ ਤਾਂ ਨਿਹਫਲ ਨਹੀਂ ਜਾ ਸਕਦਾ। ਉਹ ਬਖਸ਼ਣ ਵਾਲਾ ਦਾਤਾ ਹੈ ਅਤੇ ਮੈਂ ਉਸ ਦਾ ਕੁੱਤਾ ਕਹਾਉਂਦਾ ਹਾਂ। ਵਹਿਗੁਰੂ ਦੀ ਵਡਿਆਈ ਮੈਂ ਪੂਰੀ ਤਰ੍ਹਾਂ ਨਹੀਂ ਕਰ ਸਕਦਾ, ਪਰ ਫਿਰ ਵੀ ਹਾਂ ਤਾਂ ਉਸੇ ਦਾ।

**ਅਸਨੇਹੁ** asné
ਨਾਂਵ ਪੁਲਿੰਗ
ਮੋਹ, ਪਿਆਰ

**ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ**
nām binā trìg trìg asné

ਵਾਹਿਗੁਰੂ ਦੇ ਨਾਮ ਸਿਮਰਨ ਬਿਨਾਂ ਸਭ ਅਸਨੇਹ, ਪਿਆਰ ਬਿਰਥੇ ਹਨ। ਇਸ ਸਿਮਰਨ ਬਿਨਾਂ ਸਭ ਬਿਉਹਾਰ ਮਿਰਤਕ ਮਿਥਿਆ ਸੀਗਾਰ ਹਨ। ਮਨਮੁਖ ਨਾਮ ਬਿਨਾਂ ਜਮ ਪੁਰਿ ਬੱਧਾ ਜਾਂਦਾ ਹੈ। ਸਭ ਅਡੰਬਰ, ਪਾਸਾਰ ਝੂਠੇ ਹੋ ਜਾਂਦੇ ਹਨ।

**ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ ॥ ੧ ॥ ਰਹਾਉ ॥ ਨਾਮ ਬਿਨਾ ਜੋ ਪਹਿਰੈ**

**ਖਾਇ** ॥ **ਜਿਉ ਕੂਕਰ ਜੂਠਨ ਮਹਿ ਪਾਇ** ॥ ੧ ॥ ਨਾਮ ਬਿਨਾ ਜੇਤਾ ਬਿਉਹਾਰੁ ॥ ਜਿਉ ਮਿਰਤਕ **ਮਿਥਿਆ ਸੀਗਾਰੁ** ॥ ੨ ॥ ਨਾਮੁ ਬਿਸਾਰਿ ਕਰੇ ਰਸ ਭੋਗ ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ ॥ ੩ ॥ ਨਾਮੁ ਤਿਆਗਿ ਕਰੇ **ਅਨ ਕਾਜ** ॥ ਬਿਨਸਿ ਜਾਇ **ਝੂਠੇ ਸਭਿ ਪਾਜ** ॥ ੪ ॥ ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥ ਕੋਟਿ ਕਰਮ ਕਰਤੋ ਨਰਕਿ ਜਾਵੈ ॥ ੫ ॥ ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ ॥ ਚੋਰ ਕੀ ਨਿਆਈ **ਜਮ ਪੁਰਿ ਬਾਧਾ** ॥ ੬ ॥ **ਲਾਖ ਅਡੰਬਰ ਬਹੁਤੁ ਬਿਸਥਾਰਾ** ॥ **ਨਾਮ ਬਿਨਾ ਝੂਠੇ ਪਾਸਾਰਾ** ॥ ੭ ॥ ਹਰਿ ਕਾ ਨਾਮੁ ਸੋਈ ਜਨੁ ਲੇਇ ॥ ਕਰਿ ਕਿਰਪਾ ਨਾਨਕ ਜਿਸੁ ਦੇਇ ॥ ੮ ॥ ੧੦ ॥

ਅ.ਗ.ਮ.੫, ੨੪੦

**ਅਸਨੇਹੁ** asné

**ਜੋ ਪਹਿਰੈ ਖਾਇ** jo pérɛ khāe

**ਜਿਉ ਕੂਕਰ ਜੂਠਨ ਮਹਿ ਪਾਇ** jio kūkar jūṭhan mé pāe

**ਮਿਥਿਆ ਸੀਗਾਰੁ** mithiā sīgār

**ਅਨ ਕਾਜ** an kāj

**ਝੂਠੇ ਸਭਿ ਪਾਜ** čū̀ṭhe sáb pāj

**ਜਮ ਪੁਰਿ ਬਾਧਾ** jam pur bā́dā

**ਲਾਖ ਅਡੰਬਰ** lākh aḍãbar

**ਬਹੁਤੁ ਬਿਸਥਾਰਾ** bɔ́t bisthārā

**ਨਾਮ ਬਿਨਾ** nām binā

**ਝੂਠੇ ਪਾਸਾਰਾ** čū̀ṭhe pāsārā

**ਅਸਨੇਹੁ** – ਮੋਹ, ਪਿਆਰ।

**ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ** – ਹੇ ਮੇਰੇ ਗੋਬਿੰਦ! ਮੈਨੂੰ ਮਿਲ ਅਤੇ ਮੈਨੂੰ ਆਪਣਾ ਨਾਮ ਦੇਹ। ਹੇ ਗੋਬਿੰਦ ! ਤੇਰੇ ਨਾਮ ਦੇ ਪਿਆਰ ਤੋਂ ਬਿਨਾਂ ਹੋਰ ਦੁਨੀਆਂ ਵਾਲਾ ਮੋਹ, ਪਿਆਰ ਫਿਟਕਾਰ ਯੋਗ ਹੈ।

**ਜੋ ਪਹਿਰੈ ਖਾਇ** – ਪਰਮਾਤਮਾ ਦੇ ਨਾਮ ਤੋਂ ਬਿਨਾਂ ਮਨੁਖ ਜੋ ਵੀ ਪਹਿਨਦਾ ਹੈ, ਜੋ ਵੀ ਖਾਂਦਾ ਹੈ।

**ਜਿਉ ਕੂਕਰ ਜੂਠਨ ਮਹਿ ਪਾਇ** – ਜਿਵੇਂ ਕੁੱਤਾ ਜੂਠੇ ਪਦਾਰਥਾਂ ਵਿਚ ਪੈਂਦਾ ਹੈ, ਜੂਠੀਆਂ ਚੀਜ਼ਾਂ ਵਿਚ ਆਪਣਾ ਮੂੰਹ ਪਾਉਂਦਾ ਫਿਰਦਾ ਹੈ।

**ਮਿਥਿਆ ਸੀਗਾਰੁ** – ਪਰਮਾਤਮਾ ਦਾ ਨਾਮ ਭੁਲਾ ਕੇ ਮਨੁਖ ਜੋ ਵੀ ਕਾਰ ਵਿਹਾਰ ਕਰਦਾ ਹੈ, ਉਹ ਇਸ ਤਰ੍ਹਾਂ ਹੈ ਜਿਵੇਂ ਮਿਰਤਕ ਦਾ ਝੂਠਾ ਸ਼ਿੰਗਾਰ ਕਰਨਾ ਹੈ। ਲੋਥ ਦਾ ਸ਼ਿੰਗਾਰ ਵਿਅਰਥ ਹੈ।

**ਅਨ ਕਾਜ** – ਜਿਹੜਾ ਮਨੁਖ ਪਰਮਾਤਮਾ ਦਾ ਨਾਮ ਭੁਲਾ ਕੇ ਹੋਰ ਕੰਮ-ਕਾਜ ਕਰਦਾ ਰਹਿੰਦਾ ਹੈ।

**ਝੂਠੇ ਸਭਿ ਪਾਜ** – ਉਸ ਦਾ ਜੀਵਨ ਨਾਸ ਹੋ ਜਾਂਦਾ ਹੈ ਅਤੇ ਉਸ ਦੇ ਦੁਨੀਆਂ ਵਾਲੇ ਸਾਰੇ ਦਿਖਾਵੇ ਵਿਅਰਥ ਹੋ ਜਾਂਦੇ ਹਨ।

**ਜਮ ਪੁਰਿ ਬਾਧਾ** – ਜਿਹੜਾ ਮਨੁਖ ਪਰਮਾਤਮਾ ਦਾ ਨਾਮ ਨਹੀਂ ਸਿਮਰਦਾ, ਉਸ ਨੂੰ ਜਮ–ਪੁਰੀ ਵਿਚ ਧਰਮ ਰਾਜ ਕੋਲ ਬੰਨ੍ਹ ਕੇ ਲਿਜਾਇਆ ਜਾਂਦਾ ਹੈ।

**ਲਾਖ ਅਡੰਬਰ ਬਹੁਤੁ ਬਿਸਥਾਰਾ** – ਲੱਖਾਂ ਦੇ ਦਿਖਾਵੇ ਦੇ ਸਮਾਨ ਤੇ ਵੱਡੇ ਖਿਲਾਰੇ, ਫੈਲਾਓ।

**ਨਾਮ ਬਿਨਾ ਝੂਠੇ ਪਾਸਾਰਾ** – ਇਹ ਪਰਮਾਤਮਾ ਦੇ ਨਾਮ ਤੋਂ ਬਿਨਾਂ ਵਿਅਰਥ ਖਿਲਾਰੇ ਹਨ। ਪਰ ਪਰਮਾਤਮਾ ਦਾ ਨਾਮ ਉਹੀ ਮਨੁਖ ਸਿਮਰਦਾ ਹੈ ਜਿਸ ਨੂੰ ਪਰਮਾਤਮਾ ਆਪ ਕਿਰਪਾ ਕਰਕੇ ਇਹ ਦਾਤ ਦਿੰਦਾ ਹੈ।

## ਅਸਰ asar

ਨਾਂਵ ਪੁਲਿੰਗ
ਅਸਰ, ਪ੍ਰਭਾਵ,

### ਲਾਹੇ ਤੋਟੇ ਦਾ ਅਸਰ ਅੰਦਰ ਜ਼ਰੂਰ ਪੈਂਦਾ ਹੈ

lāhe toṭe dā asar ãdar zarūr pε̃dā hε

ਮਨੁੱਖੀ ਕਰਮ ਦਾ ਅਸਰ, ਪ੍ਰਭਾਵ ਮਨੁੱਖੀ ਮਨ ਉਤੇ ਜਰੂਰ ਪੈਂਦਾ ਹੈ। ਭਾਵੇਂ ਕੋਈ ਇਸ ਅਸਰ ਵਲ ਧਿਆਨ ਦਿੰਦਾ ਹੋਵੇ ਜਾ ਨਾ। ਇਹ ਅਸਰ ਕੋਈ ਨਿਰਪੇਖ ਨਹੀ ਹੈ ਸਗੋਂ ਜੇ ਕੋਈ ਕਰਮ ਉਦਾਸੀ, ਗਮ, ਜਾਂ ਪਛਤਾਵਾ ਲੈ ਕੇ ਆਉਂਦਾ ਹੈ ਤਾਂ ਉਹ ਮਨ ਉਤੇ ਨਾਕਾਰਾਤਮਕ ਪ੍ਰਭਾਵ ਪਾ ਕੇ ਕਮੀ ਦਾ ਅਹਿਸਾਸ ਜਗਾਉਂਦਾ ਹੈ ਅਤੇ ਇਸੇ ਤਰ੍ਹਾਂ ਜੇ ਕੋਈ ਕਰਮ ਤਸੱਲੀ ਪੈਦਾ ਕਰੇ, ਮਨ ਵਿਚ ਚਾਅ ਪੈਦਾ ਹੋਵੇ ਤਾਂ ਵਾਧੇ ਦਾ ਅਹਿਸਾਸ ਪੈਦਾ ਹੁੰਦਾ ਹੈ ਜੋ ਸਕਾਰਾਤਮਕ ਪਖ ਨੂੰ ਮਜ਼ਬੂਤ ਕਰਦਾ ਹੈ, ਨਫੇ ਦਾ ਭਾਵ ਬਣਿਆ ਰਹਿੰਦਾ ਹੈ।

**ਕਿਸੇ ਵਿਦਯਾ ਦੇ ਹਿਸਾਬ ਵਿਚ** ਗੱਲ ਕਰੀਏ ਤਾਂ ਦੋਹਾਂ ਤਰ੍ਹਾਂ ਦੇ ਕਰਮਾਂ ਨਾਲ ਜੋ ਅਸਰ ਆਪ ਦੇ ਦਿਲ ਤੇ ਪਿਆ ਉਹਨਾਂਦਾ ਨਾਉਂ ਧਰੀਏ ਤਾਂ ਪਹਿਲੇ ਨੂੰ 'ਰਿਣ' ਤੇ ਦੂਜੇ ਨੂੰ 'ਧਨ' ਕਹੀਏ ਤਾਂ ਠੀਕ ਹੀ ਹੋਊ । ਕਿਉਂਕਿ ਪਹਿਲੇ ਕਰਮ ਨਾਲ ਤੁਹਾਡੇ ਅੰਦਰ ਘਾਟ ਪਈ ਹੈ, ਮਾਨੋ ਕੁਛ ਗਿਆ ਹੈ ਤੇ ਦੂਜੇ ਵਿਚ ਦਿਲ ਵਧਿਆ ਹੈ ਮਾਨੋ ਕੁਛ ਆਇਆ ਹੈ; ਮੋਟੇ ਅੱਖਰਾਂ ਵਿਚ ਪਹਿਲੇ ਕਰਮ ਦਾ ਅਸਰ 'ਤੋਟਾ' ਪਿਆ ਹੈ ਤੇ ਦੂਜੇ ਦਾ 'ਲਾਹਾ'। ਤੁਸੀਂ ਹੁਣ **ਆਪਣੇ ਕਰਮਾਂ ਨੂੰ ਵੀਚਾਰੋ,** ਜਿਨ੍ਹਾਂ ਸਾਡੇ ਕਰਮਾਂ ਨਾਲ ਸਾਡੇ ਮਨ ਉੱਤੇ ਉਦਾਸੀ, ਗ਼ਮ, ਪਛਤਾਵੇ ਦਾ ਅਸਰ ਪਵੇ, ਓਹ ਸਮਝ ਲਓ ਕਿ ਸਾਡੇ ਅੰਦਰੋਂ ਕੁਛ ਗੁਆ ਰਹੇ ਹਨ ਤੇ ਤੋਟਾ ਪਾ ਰਹੇ ਹਨ। ਜਿਨ੍ਹਾਂ ਕਰਮਾਂ ਨਾਲ ਸਾਡੇ ਅੰਦਰ ਤਸੱਲੀ ਉਪਜੇ, ਮਨ ਵਧੇ, ਸ਼ੁਕਰ ਕਿ ਚਾਉ ਵਿਚ ਜਾਵੇ ਓਹ ਸਾਡੇ ਕਰਮ ਸਾਡੇ ਮਨ ਵਿਚ ਲਾਹੇ ਦਾ ਅਸਰ ਪਾ ਰਹੇ ਹਨ,

ਚਾਹੇ ਕੋਈ ਆਪਣੇ ਅੰਦਰ ਦੇ ਅਸਰਾਂ ਨੂੰ ਦੇਖਣ ਦਾ ਯਤਨ ਕਰਦਾ ਹੋਵੇ ਚਾਹੇ ਬੇਪਰਵਾਹ ਹੋਵੇ, ਪਰ **ਲਾਹੇ ਤੋਟੇ ਦਾ ਅਸਰ ਅੰਦਰ ਜ਼ਰੂਰ ਪੈਂਦਾ** ਰਹਿੰਦਾ ਹੈ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੪੨੦

ਅਸਰ asar

ਲਾਹੇ ਤੋਟੇ ਦਾ ਅਸਰ ਅੰਦਰ ਜ਼ਰੂਰ ਪੈਂਦਾ ਹੈ
lāhe toṭe dā asar ãdar zarūr pẽdā hɛ

ਕਿਸੇ ਵਿਦਯਾ ਦੇ ਹਿਸਾਬ ਵਿਚ
kise vidiyā de hisāb wič

ਆਪਣੇ ਕਰਮਾਂ ਨੂੰ ਵੀਚਾਰੋ
āpṇe karmā̃ nū̃ wīčāro

**ਅਸਰਾਉ** asrāo
ਨਾਂਵ ਪੁਲਿੰਗ
ਆਸਰਾ, ਓਟ, ਸਹਾਰਾ

**ਚੁਕੈ ਸਭੁ ਅਸਰਾਉ** čukɛ sáb asrāo

ਅੰਤ ਵੇਲੇ ਕੋਈ ਢੋਈ ਨਹੀਂ ਦਿੰਦਾ। ਕੋਈ ਅਸਰਾਉ, ਆਸਰਾ ਨਹੀਂ ਰਹਿੰਦਾ। ਪਰ ਜੇ ਪਾਰਬ੍ਰਹਮ ਚਿਤ ਵਿਚ ਆਵੇ ਤਾਂ ਗੁਰਮੁਖ ਨੂੰ ਤੱਤੀ ਵਾਉ ਨਹੀਂ ਲਗਦੀ। ਕਰਤਾਰ ਨਿਤਾਣਿਆਂ ਦਾ ਤਾਣ ਹੈ। ਗੁਰ ਸ਼ਬਦ ਦੁਆਰਾ ਗੁਰਮੁਖ ਸਚੁ ਦੀ ਪਹਿਚਾਣ ਕਰਦਾ ਹੈ। ਗੁਰ ਸ਼ਬਦ ਬਿਨਾਂ ਮਨਮੁਖ ਸੰਸਾਰ ਦੀ ਮਾਇਆ ਦੀ ਚਿੰਤਾ ਵਿਚ ਸੜਦਾ ਰਹਿੰਦਾ ਹੈ। ਸੰਸਾਰੀ ਕਾਰ ਵਿਹਾਰ ਵਿਚ, ਕੁਟੰਬ ਵਿਚ ਕਦੀ ਹਰਖ ਹੁੰਦੇ ਹਨ, ਕਦੀ ਸੋਗ। ਵੇਦ, ਸਾਸਤ, ਸਿਮਰਤ, ਪੁਰਾਨ ਸਭ ਮਾਇਆ ਦੇ ਚੱਕਰ ਵਿੱਚੋਂ ਨਿਕਲਣ ਦੇ ਸਾਧਨ ਹਨ ਪਰ ਗੁਰ ਸ਼ਬਦ ਬਿਨਾਂ, ਗੁਰ ਸਚੁ ਬਿਨਾਂ ਕਦੀ ਵੀ ਮਨੁਖ ਦੀ ਗਤੀ ਨਹੀਂ ਹੋ ਸਕਦੀ। ਬੜੇ ਬੜੇ ਰਿਖੀ, ਤਪੀਸਰ ਕਰੜੀ, ਕਠਿਨ ਤਪੱਸਿਆ ਵਿਚ ਜੀਵਨ ਬਿਤਾਉਂਦੇ ਹਨ। ਕਈ ਤਰ੍ਹਾਂ ਦੇ ਰੰਗ ਤਮਾਸ਼ਿਆਂ ਵਿਚ ਗ੍ਰਸੇ ਲੀਨ, ਇਸ ਭਵਜਲ ਸਾਗਰ ਨੂੰ ਪਾਰ ਕਰਨ ਦੇ ਯਤਨ ਕਰਦੇ ਹਨ ਪਰ ਉਸ ਪਾਰਬ੍ਰਹਮ ਦੇ ਦੈਵੀ ਸਚੁ ਬਿਨਾਂ ਕਿਸੇ ਦਾ ਪਾਰ ਉਤਾਰਾ ਨਹੀਂ ਹੋ ਸਕਦਾ।

ਸਿਰੀਰਾਗੁ ਮਹਲਾ ੫ ॥ ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥ ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥ ਸਭੋ ਭਜੈ ਆਸਰਾ **ਚੁਕੈ ਸਭੁ ਅਸਰਾਉ** ॥ ਚਿਤਿ ਆਵੈ ਓਸੁ ਪਾਰਬ੍ਰਹਮੁ **ਲਗੈ ਨ ਤਤੀ ਵਾਉ** ॥ ੧ ॥ ਸਾਹਿਬੁ ਨਿਤਾਣਿਆ ਕਾ ਤਾਣੁ ॥ **ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ** ॥ ੧ ॥ ਰਹਾਉ ॥ ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥ ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥ **ਸੁਆਰਥੁ ਸੁਆਉ** ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥ ੨ ॥ ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥ ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ ॥ ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ ॥ ੩ ॥

**ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ** ॥ **ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ** ॥ ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ **ਨਿਮਖ ਸਿਮਰਤ ਤਰਿਆ** ॥ ੪ ॥ **ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ** ॥ **ਤਪੇ ਤਪੀਸਰ ਜੋਗੀਆ** ਤੀਰਥਿ ਗਵਨੁ ਕਰੇ ॥ **ਖਟੁ ਕਰਮਾ ਤੇ ਦੁਗੁਣੇ** ਪੂਜਾ ਕਰਤਾ ਨਾਇ ॥ ਰੰਗੁ ਨ ਲਗੀ ਪਾਰਬ੍ਰਹਮ ਤਾ **ਸਰਪਰ ਨਰਕੇ ਜਾਇ** ॥ ੫ ॥ ਰਾਜ ਮਿਲਕ ਸਿਕਦਾਰੀਆ **ਰਸ ਭੋਗਣ ਬਿਸਥਾਰ** ॥ ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥ ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥ ੬ ॥ ਬਹੁਤੁ ਧਨਾਢਿ **ਅਚਾਰਵੰਤੁ** ਸੋਭਾ ਨਿਰਮਲ ਰੀਤਿ ॥ ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥ ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ ॥ ੭ ॥ **ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ** ॥ **ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ** ॥ ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥ ਚਿਤਿ ਨ ਆਇਓ ਪਾਰਬ੍ਰਹਮੁ **ਜਮਕੰਕਰ ਵਸਿ ਪਰਿਆ** ॥ ੮ ॥ ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ ॥ ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥ **ਦੁਹਾ ਸਿਰਿਆ ਕਾ ਖਸਮੁ** ਆਪਿ ਅਵਰੁ ਨ ਦੂਜਾ ਥਾਉ ॥ ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ ॥ ੯ ॥ ੧ ॥ ੨੬ ॥

ਅ.ਗ.ਮ.ਪ, ੭੦

ਅਸਰਾਉ asrāo

ਲਗੈ ਨ ਤਤੀ ਵਾਉ lagɛ na tattī wāo

ਆਇ ਨ ਜਾਈ āe na jāī

ਥਿਰੁ ਸਦਾ thir sadā

ਗੁਰ ਸਬਦੀ ਸਚੁ ਜਾਣੁ
gur sabdī sač jāṇ

ਸੁਆਰਥੁ ਸੁਆਉ suārath suāo

ਕਾਮਿ ਕਰੋਧਿ ਮੋਹਿ ਵਸਿ ਕੀਆ
kām kród mó was kīā

ਕਿਰਪਨ ਲੋਭਿ ਪਿਆਰੁ
kirpan lób piār

ਚਾਰੇ ਕਿਲਵਿਖ čāre kilwikh

ਉਨਿ ਅਘ ਕੀਏ un ág kīe

ਹੋਆ ਅਸੁਰ ਸੰਘਾਰੁ hoā asur sãgā̀r

ਨਿਮਖ ਸਿਮਰਤ ਤਰਿਆ nimkh simrat

tariā

ਸਾਸਤ ਸਿੰਮ੍ਰਿਤਿ sāsat sĩmrat

ਬੇਦ ਚਾਰਿ bed čār

ਮੁਖਾਗਰ ਬਿਚਰੇ mukhāgar bičre

ਤਪੇ ਤਪੀਸਰ ਜੋਗੀਆ
tape tpīsar yogīā

ਖਟੁ ਕਰਮਾ ਤੇ ਦੁਗੁਣੇ
khaṭ karmā te duguṇe

ਸਰਪਰ ਨਰਕੇ ਜਾਇ sarpar narke jāe

ਰਸ ਭੋਗਣ ਬਿਸਥਾਰ
ras pògaṇ bisthār

ਅਚਾਰਵੰਤੁ ačārwãt

ਕਾਇਆ ਰੋਗੁ kāiā rog

ਨ ਛਿਦ੍ਰ ਕਿਛੁ na čhidr kič̌h

ਨਾ ਕਿਛੁ ਕਾੜਾ ਸੋਗੁ nā kič̌h kāṛā sog

ਮਿਰਤੁ ਨ ਆਵੀ ਚਿਤਿ ਤਿਸੁ mirt na āwī čit tis

ਅਹਿਨਿਸਿ ਭੋਗੈ ਭੋਗੁ ɛ́nis pògɛ pòg

ਜਮਕੰਕਰ ਵਸਿ ਪਰਿਆ
jamkãkar was pariā

ਦੁਹਾ ਸਿਰਿਆ ਕਾ ਖਸਮੁ
duhā siriā kā khasam

**ਅਸਰਾਉ** – ਆਸਰਾ, ਓਟ, ਸਹਾਰਾ।

**ਲਗੈ ਨ ਤਤੀ ਵਾਉ** – ਜੇ ਪਾਰਬ੍ਰਹਮ ਪਰਮੇਸ਼ਵਰ ਨੂੰ ਹਿਰਦੇ ਵਿਚ ਧਾਰਨ ਕੀਤਾ ਜਾਵੇ ਤਾਂ ਇਕ ਤੱਤੀ ਹਵਾ ਦਾ ਬੁੱਲ੍ਹਾ ਵੀ ਨਹੀਂ ਛੂਹ ਸਕਦਾ, ਕੋਈ ਰੰਚਕ ਮਾਤਰ ਦੁਖ ਵੀ ਨਹੀਂ ਲਗ ਸਕਦਾ।

**ਆਇ ਨ ਜਾਈ ਥਿਰੁ ਸਦਾ** – ਪਰਮਾਤਮਾ ਨਾ ਆਉਂਦਾ ਹੈ ਅਤੇ ਨਾ ਹੀ ਜਾਂਦਾ ਹੈ ਭਾਵ ਨਾ ਉਹ ਜੰਮਦਾ ਹੈ ਅਤੇ ਨਾ ਹੀ ਮਰਦਾ ਹੈ। ਉਹ ਸਦਾ ਕਾਇਮ ਰਹਿੰਦਾ ਹੈ।

**ਗੁਰ ਸਬਦੀ ਸਚੁ ਜਾਣੁ** – ਉਸ ਸਚ ਰੂਪ ਹਰੀ ਨੂੰ ਸ਼ਬਦ ਦੁਆਰਾ ਹੀ ਪਛਾਣਿਆ ਜਾ ਸਕਦਾ ਹੈ।

**ਸੁਆਰਥੁ ਸੁਆਉ** – ਜੇ ਕੋਈ ਮਨੁਖ ਕਮਜ਼ੋਰ ਹੋ ਜਾਏ, ਕੋਈ ਮਨੁਖ ਉਸਦੀ ਲੋੜ-ਗਰਜ਼ ਪੂਰੀ ਨਾ ਕਰੇ, ਉਸ ਕੋਲੋਂ ਆਪਣਾ ਕੋਈ ਕੰਮ ਸਿਰੇ ਨਾ ਚੜ੍ਹ ਸਕੇ ਅਤੇ ਅਜਿਹੀ ਸਥਿਤੀ ਵਿਚ ਪਰਮਾਤਮਾ ਉਸ ਦੇ ਚਿਤ ਵਿਚ ਆ ਵਸੇ ਤਾਂ ਉਸ ਦੀ ਸਥਿਤੀ ਅਟਲ ਰਾਜ ਵਾਲੀ ਬਣ ਜਾਂਦੀ ਹੈ।

**ਕਾਮਿ ਕਰੋਧਿ ਮੋਹਿ ਵਸਿ ਕੀਆ** – ਜਿਸ ਮਨੁਖ ਨੂੰ ਕਾਮ, ਕਰੋਧ, ਮੋਹ, ਲੋਭ ਨੇ ਵਸ ਵਿਚ ਕਰ ਲਿਆ ਹੋਵੇ।

**ਕਿਰਪਨ ਲੋਭਿ ਪਿਆਰੁ** – ਉਹ ਮਨੁਖ ਹੋਵੇ ਤਾਂ ਧਨਵਾਨ ਪਰ ਕੰਜੂਸੀ ਦਾ ਲੋਭ ਨਾਲ ਪਿਆਰ ਹੋਣ ਕਾਰਨ ਧਨ ਨੂੰ

ਵਿਵਹਾਰ ਜਾਂ ਪ੍ਰਮਾਰਥ ਵਿਚ ਖਰਚ ਨਾ ਕਰ ਸਕਦਾ ਹੋਵੇ।

**ਚਾਰੇ ਕਿਲਵਿਖ** – ਉਸ ਮਨੁਖ ਨੇ ਚਾਰ ਪਾਪ: ਮਦ ਪਾਨ, ਸੋਨਾ ਚੁਰਾਉਣਾ, ਪਰ ਨਾਰੀ ਗਮਨ, ਗਊ ਬ੍ਰਾਹਮਣ ਘਾਤ ਕੀਤੇ ਹੋਣ।

**ਉਨਿ ਅਘ ਕੀਏ** – ਇਹ ਚਾਰ ਪਾਪਾਂ ਤੋਂ ਬਿਨਾਂ ਹੋਰ ਵੀ ਪਾਪ ਅਤੇ ਅਧਰਮ ਕਰ ਲਏ ਹੋਣ।

**ਹੋਆ ਅਸੁਰ ਸੰਘਾਰੁ** – ਉਹ ਦੈਤਾਂ ਵਰਗਾ ਕਾਤਲ ਵੀ ਹੋਵੇ, ਜਿਸ ਰਾਖਸ਼ ਮਨੁਖ ਨੂੰ ਮਾਰ ਦੇਣਾ ਹੀ ਚੰਗਾ ਹੋਵੇ।

**ਨਿਮਖ** – ਅਖ ਝਮਕਣ ਜਿੰਨਾ ਸਮਾਂ, ਥੋੜ੍ਹਾ ਚਿਰ।

**ਸਿਮਰਤ ਤਰਿਆ** – ਐਸੇ ਪਾਪੀ ਮਨੁਖ ਨੂੰ ਜੇ ਪਲ ਭਰ ਵੀ ਪਾਰਬ੍ਰਹਮ ਚੇਤੇ ਆ ਜਾਵੇ ਅਤੇ ਥੋੜ੍ਹਾ ਚਿਰ ਸਿਮਰਨ ਕਰਨ ਨਾਲ ਵੀ ਉਹ ਮਨੁਖ ਤਰ ਜਾਵੇਗਾ।

**ਸਾਸਤ ਸਿੰਮ੍ਰਿਤਿ** – ਹਿੰਦੂ ਫਲਸਫੇ ਦੇ ਗ੍ਰੰਥ (ਦਰਸ਼ਨ) ਜੋ ਗਿਣਤੀ ਵਿਚ ਛੇ ਹਨ : ਸਾਂਖ, ਪਤੰਜਲ ਜਾਂ ਯੋਗ, ਨਿਆਇ, ਵੈਸ਼ੇਸ਼ਿਕ, ਮੀਮਾਂਸਾ ਅਤੇ ਵੇਦਾਂਤ। ਹਿੰਦੂ ਰਿਸ਼ੀਆਂ ਦੇ ਲਿਖੇ ਹੋਏ ਧਾਰਮਿਕ ਗ੍ਰੰਥ ਜੋ ਉਹਨਾਂ ਨੇ ਵੇਦਾਂ ਜਾਂ ਵੱਡਿਆਂ ਦੇ ਵਾਕਾਂ ਨੂੰ ਚੇਤੇ ਕਰ ਕਰ ਕੇ ਹਿੰਦੂ ਸਮਾਜ ਦੀ ਅਗਵਾਈ ਲਈ ਲਿਖੇ। ਇਹ ਸਤਾਈ ਦੇ ਕਰੀਬ ਹਨ।

**ਬੇਦ ਚਾਰਿ** – ਰਿਗ ਵੇਦ, ਸਾਮ ਵੇਦ, ਯਜੁਰ ਵੇਦ ਅਤੇ ਅਥਰਵ ਵੇਦ।

**ਮੁਖਾਗਰ ਬਿਚਰੇ** – ਛੇ ਸ਼ਾਸਤਰ, ਸਤਾਈ ਸਿੰਮ੍ਰਤੀਆਂ, ਚਾਰੇ ਵੇਦ ਜੇ ਕਿਸੇ ਨੂੰ ਮੂੰਹ-ਜ਼ਬਾਨੀ ਯਾਦ ਹੋਣ ਅਤੇ ਉਹ ਕੰਠੋਂ ਉਚਾਰਨ ਵਾਲਾ ਹੋਵੇ।

**ਤਪੇ ਤਪੀਸਰ ਜੋਗੀਆ** – ਚਾਹੇ ਉਹ ਤਪੀਆਂ ਦਾ ਕੋਈ ਵੱਡਾ ਤਪੀ ਹੋਵੇ, ਕੋਈ ਜੋਗੀਆਂ ਦਾ ਵੱਡਾ ਜੋਗੀ ਹੋਵੇ।

**ਖਟੁ ਕਰਮਾ ਤੇ ਦੁਗੁਣੇ** – ਛੇ ਕਰਮ – ਪੜ੍ਹਨਾ, ਪੜ੍ਹਾਉਣਾ, ਯਗ ਕਰਨਾ, ਯਗ ਕਰਾਉਣਾ, ਦਾਨ ਦੇਣਾ ਅਤੇ ਦਾਨ ਲੈਣਾ, ਇਹਨਾਂ ਛੇ ਕਰਮਾਂ ਵਿਚ ਛੇ ਕਰਮ ਹੋਰ ਮਿਲਾਈਏ ਤਾਂ ਹਿੰਦੂ ਧਰਮ ਅਨੁਸਾਰ 12 ਕਰਮ (ਦੁਆਦਸ) ਬਣਦੇ ਹਨ। ਇਹ ਛੇ ਕਰਮ ਹਨ – ਇਸ਼ਨਾਨ, ਜਪ, ਹਵਨ, ਦੇਵ ਪੂਜਾ, ਤੀਰਥ ਯਾਤਰਾ ਅਤੇ ਤਪ।

**ਸਰਪਰ ਨਰਕੇ ਜਾਇ** – ਚਾਹੇ ਕੋਈ ਖਟ ਕਰਮਾਂ ਤੋਂ ਦੁੱਗਣੇ ਬਾਰਾਂ ਕਰਮ ਕਰਨ ਵਾਲਾ ਹੋਵੇ, ਇਸ਼ਨਾਨ ਕਰਨ ਦਾ ਨੇਮੀ ਹੋਵੇ, ਪੂਜਾ ਦਾ ਆਦੀ ਹੋਵੇ ਪਰ ਜੇ ਉਸ ਦੇ ਅੰਦਰ ਉਸ ਪਾਰਬ੍ਰਹਮ ਦਾ ਪ੍ਰੇਮ ਨਹੀਂ ਲੱਗਾ ਤਾਂ ਉਹ ਜ਼ਰੂਰ ਹੀ ਨਰਕਾਂ ਦਾ ਭਾਗੀ ਹੋਵੇਗਾ। ਨਰਕਾਂ ਵਿਚ ਹੀ ਜਾਵੇਗਾ।

**ਰਸ ਭੋਗਣ ਬਿਸਥਾਰ** – ਚਾਹੇ ਕਿਸੇ ਕੋਲ ਹਕੂਮਤਾਂ, ਜਗੀਰਾਂ, ਸਰਦਾਰੀਆਂ, ਐਸ਼

ਕਰਨ ਦੇ ਖਿਲਾਰੇ ਹੋਣ, ਰਸਾਂ ਦੇ ਭੋਗਾਂ ਦਾ ਸਾਰਾ ਪਾਸਾਰਾ ਵੀ ਹੋਵੇ।

**ਅਚਾਰਵੰਤੁ** – ਚਾਹੇ ਚੰਗੀ ਰਹਿਣੀ ਬਹਿਣੀ ਵਾਲਾ ਹੋਵੇ।

**ਕਾਇਆ ਰੋਗੁ** – ਜਿਸ ਦੀ ਦੇਹ ਨੂੰ ਕੋਈ ਰੋਗ ਨਾ ਹੋਵੇ।

**ਨ ਛਿਦ੍ਰ ਕਿਛੁ** – ਜਿਸ ਦੇ ਸਰੀਰ ਵਿਚ ਕੋਈ ਵੀ ਛੇਕ, ਜ਼ਖਮ, ਨੁਕਸ (ਲੂਲ੍ਹੇ ਲੰਙੇ ਹੋਣ ਦਾ) ਨਾ ਹੋਵੇ।

**ਨਾ ਕਿਛੁ ਕਾੜਾ ਸੋਗੁ** – ਨਾ ਹੀ ਉਸ ਨੂੰ ਕੋਈ ਫਿਕਰ, ਝੋਰਾ ਜਾਂ ਸੋਗ ਹੀ ਹੋਵੇ।

**ਮਿਰਤੁ ਨ ਆਵੀ ਚਿਤਿ ਤਿਸੁ** – ਮੌਤ ਜਿਸ ਨੂੰ ਕਦੀ ਯਾਦ ਹੀ ਨਾ ਆਉਂਦੀ ਹੋਵੇ।

**ਅਹਿਨਿਸਿ ਭੋਗੈ ਭੋਗੁ** – ਉਹ ਦਿਨੇ ਰਾਤ ਭੋਗਾਂ ਨੂੰ ਭੋਗਦਾ ਹੋਵੇ।

**ਜਮਕੰਕਰ ਵਸਿ ਪਰਿਆ** – ਪਰ ਜੇ ਉਸ ਨੂੰ ਰਬ ਚੇਤੇ ਨਹੀਂ ਆਉਂਦਾ ਤਾਂ ਉਹ ਅੰਤ ਨੂੰ ਜਮਦੂਤਾਂ ਦੇ ਵਸ ਪੈ ਜਾਵੇਗਾ।

**ਦੁਹਾ ਸਿਰਿਆ ਕਾ ਖਸਮੁ** – ਸਾਧ ਸੰਗਤ ਕਾਰਨ ਹੀ ਇਹ ਸੁਰਤ ਜਾਗਦੀ ਹੈ ਕਿ ਲੋਕ ਪਰਲੋਕ ਦਾ ਮਾਲਕ ਪਾਰਬ੍ਰਹਮ ਪਰਮੇਸ਼ਰ ਆਪ ਹੀ ਹੈ। ਸਾਰੇ ਜੀਵਾਂ ਲਈ ਉਸ ਤੋਂ ਬਿਨਾਂ ਹੋਰ ਕੋਈ ਵੀ ਥਾਂ ਨਹੀਂ ਹੈ।

**ਅਸਲ** asal
ਵਿਸ਼ੇਸ਼ਣ
ਹਕੀਕੀ, ਯਥਾਰਥਕ

## ਅੰਤ ਅਸਲ ਨੂੰ ਅਸਲ ਮਿਲਾਈਏ ਨੀ

ãt asal nū̃ asal milāīe nī

ਰਾਂਝਾ ਹੀਰ ਨੂੰ ਤਖ਼ਤ ਹਜ਼ਾਰੇ ਵਲ ਜਾਣ ਲਈ ਪ੍ਰੇਰਿਤ ਕਰਦਾ ਹੈ। ਰਾਂਝਾ ਹੀਰ ਨੂੰ ਤਖ਼ਤ ਹਜ਼ਾਰੇ ਦੀ ਚੌਧਰਾਣੀ ਆਖਦਿਆਂ ਉਸ ਦੇ ਮੇਲ ਨੂੰ ਪੰਜਾਂ ਪੀਰਾਂ ਦੀ ਮਿਹਰਬਾਨੀ ਤਸੱਵੁਰ ਕਰਦਾ ਹੈ। ਇਹਨਾਂ ਕਾਵਿ ਪੰਕਤੀਆਂ ਵਿਚ ਕਵੀ ਨੇ ਹਜ਼ਰਤ ਮੁਹੰਮਦ (ਸ.) ਦਾ ਇਕ ਕਥਨ (ਕੁਲੌਸ਼ੇਇਨ ਰਾਜਊਨ) ਵੀ ਬਿਆਨ ਕੀਤਾ ਹੈ ਜਿਸ ਵਿਚ ਆਪ ਨੇ ਫੁਰਮਾਇਆ ਹੈ ਕਿ ਹਰ ਚੀਜ਼ ਨੇ ਆਖਰਕਾਰ ਆਪਣੇ ਅਸਲ ਵਲ ਪਰਤਣਾ ਹੈ। ਇਥੇ ਨਬੀ ਤੋਂ ਭਾਵ ਰਸੂਲ, ਪੈਗ਼ੰਬਰ ਅਥਵਾ ਹਜ਼ਰਤ ਮੁਹੰਮਦ (ਸ.) ਤੋਂ ਹੈ।

> ਲੈ ਕੇ ਚੱਲਿਆ ਆਪਣੇ ਦੇਸ ਤਾਈਂ,
> ਚੱਲ, ਨਢੀਏ, ਰਬ ਦਿਵਾਈਏਂ ਨੀ।
> ਚੌਧਰਾਣੀਏਂ ਤਖ਼ਤ ਹਜ਼ਾਰੇ ਦੀਏ,
> ਪੰਜਾਂ ਪੀਰਾਂ ਨੇ ਵੱਤ ਘਿਨਾਈਏਂ ਨੀ।
> ਕਢ ਖੇੜਿਆਂ ਤੋਂ ਰਬ ਦਿਤੀਏਂ ਨੀ,
> ਅਤੇ ਮੁਲਕ ਪਹਾੜ ਪਹੁੰਚਾਈਏਂ ਨੀ।

**ਪੰਜਾਂ ਪੀਰਾਂ ਨੇ ਆਣ ਕੇ ਮੇਲੀਏਂ ਤੂੰ,**
**ਮੋਤੀ ਲਾਲ ਦੇ ਨਾਲ ਪੁਰਾਈਏਂ ਨੀ।**
**ਕਹਿਆ ਨਬੀ ਨੇ ਕੁਲੌਸ਼ੇਇਨ ਰਾਜਊਨ,**
**ਅੰਤ ਅਸਲ ਨੂੰ ਅਸਲ ਮਿਲਾਈਏ ਨੀ।**
ਚਲ ਤਖਤ ਹਜ਼ਾਰੇ ਨੂੰ, ਵਹੁਟੀਏ ਨੀ,
ਰੱਬ ਸੰਗ ਦੇ ਸੰਗ ਰਲਾਈਏਂ ਨੀ।

ਹੀਰ ਵਾਰਿਸ, ੩੧੭

ਅਸਲ asal

ਪੰਜਾਂ ਪੀਰਾਂ ਨੇ ਆਣ ਕੇ ਮੇਲੀਏਂ ਤੂੰ
pãj pīrā̃ ne āṇ ke melīẽ tū̃
ਮੋਤੀ ਲਾਲ ਦੇ ਨਾਲ ਪੁਰਾਈਏਂ ਨੀ
motī lāl de nāl purāīẽ nī
ਕਹਿਆ ਨਬੀ ਨੇ ਕੁਲੌਸ਼ੇਇਨ ਰਾਜਊਨ
kɛhiā nabī ne kulɔṣein rājūn
ਅੰਤ ਅਸਲ ਨੂੰ ਅਸਲ ਮਿਲਾਈਏ ਨੀ
ãt asal nū̃ asal milāīe nī

**ਅਸਲ ਗੱਲ** asal gal
ਨਾਂਵ ਇਸਤਰੀਲਿੰਗ
ਅੰਦਰੂਨੀ ਸਚ, ਹਕੀਕਤ, ਯਥਾਰਥ

**ਭਰਮ ਦੀ ਥਾਂ ਅਸਲ ਗੱਲ**
pàrm dī thā̃ asal gal

ਹਿੰਦੁਸਤਾਨੀ ਸਭਿਅਤਾ ਵਿਚ ਸੁਚ ਦੀ ਬੜੀ ਮਹਤੱਤਾ ਹੈ ਪਰ ਸਮੇਂ ਦੇ ਗੇੜ ਨਾਲ ਇਹ ਬਹੁਤ ਹਦ ਤਕ ਇਕ ਭਰਮ ਭਰਾਂਤੀ ਜਿਹੀ ਬਣ ਗਈ ਹੈ ਅਤੇ ਇੱਥੋਂ ਛੂਤ ਛਾਤ ਦੀ ਬਿਮਾਰੀ ਸ਼ੁਰੂ ਹੋ ਗਈ ਹੈ। ਇਸ ਵਿਚ ਕੰਮ ਕਰਦੀ ਅਸਲੀ ਗਲ ਸਫਾਈ ਹੈ, ਜਿਸ ਬਾਰੇ ਚੇਤਨ ਕਰਾਉਣਾ ਪੜ੍ਹਿਆਂ ਲਿਖਿਆਂ ਦਾ ਫਰਜ਼ ਹੈ ਪਰ ਕਥਿਤ ਅਧੁਨਿਕਤਾ ਨੇ ਇਸ ਭਰਮ ਭਾਵ ਛੂਤ ਛਾਤ ਨੂੰ ਹਟਾਉਂਦਿਆਂ ਸਫਾਈ ਦੇ ਵਿਚਾਰ ਨੂੰ ਵੀ ਅਣਗੌਲਿਆਂ ਕਰ ਦਿੱਤਾ ਹੈ। ਜਿਸ ਨਾਲ ਸਫਾਈ ਤੋਂ ਦੂਰ ਹੋ ਕੇ ਕੁਚੀਲ ਭਾਵ ਗੰਦਗੀ ਪਸੰਦ ਬਣ ਜਾਣ ਦਾ ਡਰ ਪੈਦਾ ਹੋ ਗਿਆ ਹੈ।ਹਿੰਦੀਆਂ ਦੀ 'ਸੁੱਚ' ਸੀ ਤਾਂ ਸਫਾਈ, ਪਰ ਇਸ ਦੀ ਸਮਝ ਬਣ ਗਈ ਸੀ **ਧਾਰਮਿਕ ਭਰਮ**। ਸੋ ਤੁਸਾਨੂੰ ਪੜ੍ਹਿਆਂ ਨੂੰ ਵਾਜਬ ਸੀ ਕਿ **ਭਰਮ ਦੀ ਥਾਂ ਅਸਲ ਗੱਲ** ਲੋਕਾਂ ਨੂੰ ਸਮਝਾਉਂਦੇ, ਜੋ ਅਕਲ ਵਧ ਜਾਂਦੀ, ਭਰਮ ਘਟ ਜਾਂਦਾ ਤੇ ਸਫਾਈ ਨਾਸ਼ ਨਾ ਹੁੰਦੀ ਤੁਸਾਂ ਸਮੁੱਚਾ ਭਰਮ ਭੀ ਗੁਆਇਆ ਤੇ ਨਾਲੇ ਸਫਾਈ ਭੀ ਰੋੜੀ। ਮੇਰਾ ਮਤਲਬ ਇਹ ਨਹੀਂ ਕਿ ਛੂਤ ਛਾਤ ਦਾ ਭਰਮ ਨਾ ਹਟੇ ਪਰ ਇਹ ਕਿ **ਛੂਤ ਛਾਤ ਹਟਾਉਂਦੇ ਹਟਾਉਂਦੇ ਸਫਾਈ ਬੀ ਨਾ ਤੁਰ ਜਾਵੇ** ਤੇ **ਕੁਚੀਲ** ਨਾ ਹੋ ਜਾਈਏ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੨੯

ਅਸਲ ਗੱਲ asal gal

ਭਰਮ ਦੀ ਥਾਂ ਅਸਲ ਗੱਲ
pàrm dī thā̃ asal gal

ਧਾਰਮਿਕ ਭਰਮ tàrmik pàrm

ਛੂਤ ਛਾਤ ਹਟਾਉਂਦੇ ਹਟਾਉਂਦੇ
čhūt čhāt haṭāõde haṭāõde

ਸਫਾਈ ਬੀ ਨਾ ਤੁਰ ਜਾਵੇ
safāī bī nā tur jāwe

ਕੁਚੀਲ kučīl

**ਅਸਲੀਅਤ** aslīat
ਨਾਂਵ ਇਸਤਰੀਲਿੰਗ
ਹਕੀਕਤ, ਯਥਾਰਥ, ਸਚ

**ਅਸਲੀਅਤ 'ਮੈਂ ਮੇਰੀ' ਦੀ**
aslīat mɛ̃ merī dī

ਮੈਂ ਭਾਵ ਸਵੈ ਦੀ ਅਤੇ ਮੇਰੀ ਭਾਵ ਆਪਣੀ ਮਲਕੀਅਤ ਦੇ ਭਾਵ ਦੀ ਅਸਲੀਅਤ ਓਪਰੇ ਕਪੜਿਆਂ ਵਾਂਗ ਹੈ। ਇਸ ਤੋਂ ਵਖ ਹੋ ਕੇ ਨਿੱਖਰ ਕੇ ਨਿੱਤਰ ਕੇ ਸਾਹਮਣੇ ਆਉਣਾ ਚਾਹੀਦਾ ਹੈ। 'ਮੈਂ ਮੇਰੀ' ਤੋਂ ਨਿਰੋਲ ਅਤੇ ਨਿਰਮਲ ਰੂਪ ਵਿਚ ਹੀ ਸਾਰੇ ਅਸਲੀਅਤਾਂ ਦੇ ਮਾਲਕ ਦੇ ਮਿਲਣ ਦੀ ਸੰਭਾਵਨਾ ਹੈ ਜਿਸ ਦੇ ਮਿਲਾਪ ਤੋਂ ਉਸ ਤੋਂ ਕਦੀ ਵੀ ਅਡ ਨਹੀਂ ਹੋਣਾ ਚਾਹੀਦਾ, ਸਦਾ ਉਸੇ ਨਾਲ ਹੀ ਜੁੜੇ ਰਹਿਣਾ ਚਾਹੀਦਾ ਹੈ।

ਹੈ **ਅਸਲੀਅਤ 'ਮੈਂ ਮੇਰੀ' ਦੀ !**
ਕਦੇ ਤਾਂ ਇਸ ਤੋਂ ਨਿਖੜਜਾ ਕਰ।
**ਲਾਹ ਕੇ ਉਪਰੋਂ ਓਪਰੇ ਕਪੜੇ,**
ਰੰਗ ਆਪਣੇ ਨਿਖਰਜਾ ਕਰ।
ਮਤਾਂ ਕਿਤੇ **ਓ ਅਸਲਾਂ ਮਾਲਕ,**
ਰੀਝ ਪਵੇ ਤੈਂ ਨਿਖਰੀ ਤੇ,
ਮਾਰ ਲਵੇ ਕੁਈ ਜੱਫਾ ਤੈਨੂੰ,
ਜੱਫੀਓਂ ਫੇਰ ਨ ਨਿਕਲਜਾ ਕਰ।

ਭਾਈ ਵੀਰ ਸਿੰਘ, ਮੇਰੇ ਸਾਈਆਂ ਜੀਓ, ੨੦੭

ਅਸਲੀਅਤ aslīat

ਅਸਲੀਅਤ 'ਮੈਂ ਮੇਰੀ' ਦੀ
aslīat mɛ̃ merī dī

ਲਾਹ ਕੇ ਉਪਰੋਂ ਓਪਰੇ ਕਪੜੇ
lā́ ke uprõ opre kapṛe

ਓ ਅਸਲਾਂ ਮਾਲਕ o aslā̃ mālak

**ਅਸੁਤੁ ਅਸੁਤੁ** asut asut
ਕਿਰਿਆ ਵਿਸ਼ੇਸ਼ਣ
ਭਲਾ ਭਲਾ ਕਰਨਾ

ਸੁਣ ਮਾਸੀ, ਇਸ ਲਈ ਗਹਿਣੇ, ਕੱਪੜੇ ਹਨ। ਅੰਨ-ਪਾਣੀ ਠੀਕ ਮਿਲਦਾ ਹੈ ਅਤੇ ਮੈਂ ਅਸਤ ਅਸਤ ਕਰਦੀ ਹਾਂ। ਭਾਬੀ ਕਹੇ ਬਿਨਾਂ ਮੈਂ ਇਸ ਨੂੰ ਕਦੇ ਬੁਲਾਇਆ (ਸੰਬੋਧਨ) ਨਹੀਂ, ਪਰ ਮਾਸੀ ਜੇਕਰ ਤੁਸੀਂ ਮੈਨੂੰ ਅਤੇ ਮੇਰੇ ਭਰਾ (ਖੱਤਰੀ ਪੁੱਤਰ) ਨੂੰ ਐਵੇਂ ਹੀ ਬਿਨਾਂ ਕਿਸੇ ਕਾਰਨ ਖ਼ੁਆਰ (ਖੱਜਲ, ਬਦਨਾਮ) ਕਰਨਾ ਹੈ ਤਾਂ ਅਸੀਂ ਕੀ ਕਰ ਸਕਦੇ ਹਾਂ। ਬਾਕੀ ਤੁਹਾਡੀ ਇੱਛਾ ਹੈ। ਅਸੀਂ ਕੁਝ ਨਹੀਂ ਕਰ ਸਕਦੇ। ਇਹ ਸੁਣ ਕੇ ਚੰਦੋ ਰਾਣੀ ਚੁਪ ਕਰ ਗਈ, ਕੁਝ ਵੀ ਨਹੀਂ ਬੋਲੀ।

ਸੁਣ ਮਾਸੀ **ਗਹਣੇ ਦੀ ਜਾਈ ਗਹਣਾ** ਹੈ ਤੇ **ਕਪੜੇ ਦੀ ਜਾਈ ਕਪੜਾ** ਹੈ। **ਅੰਨ ਦੀ ਥਾਇ ਅੰਨ** ਹੈ ਤੇ ਮੈ **ਅਸੁਤੁ ਅਸੁਤੁ** ਕਰਦੀ ਹਾਂ। ਭਾਭੀ ਬਿਨਾ ਮੈ ਇਸ ਮੋਹੋਂ ਨਾਉ ਕਦੇ ਸਦਿਆ ਨਾਹੀ ਅਤੇ ਮਾਸੀ ਜੇ ਤੁਸੀ ਅਸਾਨੂੰ ਅਤੇ ਖਤ੍ਰੀ ਦੇ ਪੁਤੁ ਨੂੰ **ਏਵੈ ਅਨਹਕੁ ਬਿਨ ਹਕੁ ਖੁਆਰ ਕਰੋ** ਤਾਂ **ਅਸਾਡੇ ਕੇ ਵਸ** ਹੈ। ਤੁਸਾਡੀ ਖੁਸੀ ਅਸੀ ਤੁਸਾਂ ਨੂੰ ਕੁਛ ਨਹੀ ਆਖਦੇ **ਹਲੇ ਸੇਰਾ** ਹੈ। ਤਾਂ ਚੰਦੋ ਰਾਣੀ ਚੁਪ ਕਰ ਰਹੀ। ਆਖ ਸਕੇ

ਕੁਛ ਨਾਹੀ।

ਭਾਈ ਬਾਲਾ ਜਨਮ ਸਾਖੀ, ੮੦-੮੧

ਅਸੁਤੁ ਅਸੁਤੁ asut asut

ਗਹਣੇ ਦੀ ਜਾਈ ਗਹਣਾ géṇe dī jāī géṇā

ਕਪੜੇ ਦੀ ਜਾਈ ਕਪੜਾ kapṛe dī jāī kapṛā

ਅੰਨ ਦੀ ਥਾਇ ਅੰਨ ā̃n dī thāe ā̃n

ਏਵੈ ਅਨਹਕੁ ਬਿਨ ਹਕੁ ਖੁਆਰ ਕਰੋ ewɛ̃ anhaq bin haq khuār karo

ਅਸਾਡੇ ਕੇ ਵਸ asāḍe ke was

ਹਲੇ ਸੇਰਾ hale serā

**ਅਸੁਨਿ** asun

ਨਾਂਵ ਪੁਲਿੰਗ

ਅੱਸੂ ਮਹੀਨਾ

**ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ**

asun āo pirā sā tàn čũr muī

ਅਸੁਨਿ/ਅੱਸੂ ਵਿਚ ਮਨਮੁਖ ਦੀ ਜਿੰਦ ਝੁਰ ਝੁਰ ਮਰ ਜਾਂਦੀ ਹੈ। ਜਗ ਦੇ ਝੂਠ ਵਿਚ ਵਿਗੁਤੀ ਕੁਰਾਹੇ ਪੈਂਦੀ ਹੈ। ਜੇ ਵਾਹਿਗੁਰੂ ਦੀ ਕਿਰਪਾ ਹੋਵੇ ਤਾਂ ਗੁਰ ਪ੍ਰੀਤਮ ਪਿਆਰਾ ਮਿਲ ਜਾਂਦਾ ਹੈ। ਹਰ ਪਾਸੇ ਹਰਿਆਵਲ ਹੋ ਜਾਂਦੀ ਹੈ ਤੇ ਹਰ ਚੀਜ਼ ਸਹਿਜ ਵਿਚ ਪਲ ਕੇ ਮਿੱਠੀ ਹੋ

ਜਾਂਦੀ ਹੈ।

**ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ** ॥ ਤਾ ਮਿਲੀਐ ਪ੍ਰਭ ਮੇਲੇ **ਦੂਜੈ ਭਾਇ ਖੁਈ** ॥ **ਝੂਠਿ ਵਿਗੁਤੀ** ਤਾ ਪਿਰ ਮੁਤੀ **ਕੁਕਹ ਕਾਹ ਸਿ ਫੁਲੇ** ॥ **ਆਗੈ ਘਾਮ ਪਿਛੈ ਰੁਤਿ ਜਾਡਾ** ਦੇਖਿ ਚਲਤ ਮਨੁ ਡੋਲੇ ॥ ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥ ਨਾਨਕ ਅਸੁਨਿ ਮਿਲਹੁ ਪਿਆਰੇ **ਸਤਿਗੁਰ ਭਏ ਬਸੀਠਾ** ॥ ੧੧ ॥

ਅ.ਗ.ਮ.੧, ੧੧੦੮

ਅਸੁਨਿ asun

ਝੂਰਿ ਮੁਈ čũr muī

**ਦੂਜੈ ਭਾਇ ਖੁਈ** dūjɛ pāe khuī

**ਝੂਠਿ ਵਿਗੁਤੀ** čūṭh wiguttī

**ਕੁਕਹ ਕਾਹ ਸਿ ਫੁਲੇ**
kukɛ́ kā́ se phule

**ਆਗੈ ਘਾਮ** āgɛ kā̀m

**ਪਿਛੈ ਰੁਤਿ ਜਾਡਾ** pičhɛ rut jāḍā

**ਸਤਿਗੁਰ ਭਏ ਬਸੀਠਾ** satgur paè basīṭhā

**ਅਸੁਨਿ** – ਅੱਸੂ ਮਹੀਨਾ।

**ਝੂਰਿ ਮੁਈ** – ਹੇ ਪ੍ਰਭੂ! ਮੇਰੇ ਹਿਰਦੇ ਵਿਚ ਆ ਵਸ, ਮੈਂ ਤੈਥੋਂ ਵਿਛੜ ਕੇ ਝੁਰ-ਝੁਰ ਕੇ ਮਰ ਰਹੀ ਹਾਂ।

**ਦੂਜੈ ਭਾਇ ਖੁਈ** – ਪ੍ਰਭੂ ਨੂੰ ਤਾਂ ਹੀ ਮਿਲਿਆ ਜਾ ਸਕਦਾ ਹੈ ਜੇ ਪ੍ਰਭੂ ਆਪ ਨਾਲ ਮਿਲਾ ਲਏ, ਪਰ ਜੀਵ ਇਸਤਰੀ ਦਵੈਤ ਭਾਵ ਵਿਚ ਪੈ ਕੇ ਰਸਤੇ ਤੋਂ ਖੁੰਝ ਗਈ, ਔਝੜੇ ਪੈ ਗਈ।

**ਝੂਠਿ ਵਿਗੁਤੀ** – ਜਦ ਜੀਵ ਇਸਤਰੀ ਝੂਠ ਵਿਚ ਖੁਆਰ ਹੋਈ, ਤਦ ਹੀ ਪ੍ਰਭੂ ਪਤੀ ਨੇ ਛਡ ਦਿਤੀ, ਤਿਆਗ ਦਿੱਤੀ।

**ਕੁਕਹ ਕਾਹ ਸਿ ਫੁਲੇ** – ਜਿਵੇਂ ਪਿਲਛੀ ਤੇ ਸਰਕੜੇ ਆਦਿ ਨੂੰ ਚਿੱਟੇ ਫੁਲ ਲਗ ਆਏ ਹਨ, ਉਸੇ ਤਰ੍ਹਾਂ ਜੀਵ ਇਸਤਰੀ ਦੇ ਵਾਲ ਚਿੱਟੇ ਹੋ ਗਏ ਹਨ ਭਾਵ ਜਵਾਨੀ ਗਈ ਅਤੇ ਬੁਢੇਪਾ ਆ ਪੁੱਜਾ ਹੈ।

**ਆਗੈ ਘਾਮ ਪਿਛੈ ਰੁਤਿ ਜਾਡਾ** – ਪਹਿਲਾਂ ਗਰਮੀ ਅਰਥਾਤ ਜਵਾਨੀ ਦੀ ਰੁਤ ਕਟੀ ਹੈ, ਹੁਣ ਸਰਦੀ ਭਾਵ ਬਿਰਧ ਅਵਸਥਾ ਆ ਗਈ ਹੈ। ਪ੍ਰਭੂ ਦੇ ਇਸ ਚਰਿਤਰ ਨੂੰ ਵੇਖ ਕੇ ਮਨ ਡੋਲ ਰਿਹਾ ਹੈ।

**ਸਤਿਗੁਰ ਭਏ ਬਸੀਠਾ** – ਹੇ ਪ੍ਰਭੂ! ਅੱਸੂ ਦੇ ਮਹੀਨੇ ਵਿਚ ਆ ਮਿਲੋ, ਕਿਉਂਕਿ ਹੁਣ ਤਾਂ ਗੁਰੂ ਵਿਚੋਲਾ ਬਣਿਆ ਹੈ। ਜਿਹੜਾ ਮਨੁਖ ਦੁਨੀਆਂ ਦੇ ਝੂਠੇ ਮੋਹ ਵਿਚ ਫਸ ਜਾਂਦਾ ਹੈ, ਉਹ ਪਰਮਾਤਮਾ ਦੇ ਚਰਨਾਂ ਤੋਂ ਵਿਛੜਿਆ ਰਹਿੰਦਾ ਹੈ, ਪਰ ਜਿਹੜਾ ਮਨੁਖ ਪਰਮਾਤਮਾ ਦੀ ਮਿਹਰ ਨਾਲ ਗੁਰੂ ਦੀ ਸ਼ਰਨ ਪੈ ਜਾਂਦਾ ਹੈ, ਉਹ ਮਾਇਆ ਦੇ ਮੋਹ ਦੇ ਹੱਲਿਆਂ ਵੱਲੋਂ ਅਡੋਲ ਹੋ ਜਾਂਦਾ ਹੈ ਤੇ ਉਸ ਨੂੰ ਪ੍ਰਭੂ ਮਿਲਾਪ ਦਾ ਅਨੰਦ ਪ੍ਰਾਪਤ ਹੁੰਦਾ ਹੈ।

**ਅਸੁਨਿ** asun
ਨਾਂਵ ਪੁਲਿੰਗ
ਅੱਸੂ ਦਾ ਮਹੀਨਾ

**ਅਸੁਨਿ ਪ੍ਰੇਮ ਉਮਾਹੜਾ** asun prem umā́ṛā

ਅਸੁਨਿ, ਅੱਸੂ ਦਾ ਮਹੀਨਾ ਗੁਰਮੁਖ ਲਈ ਉਮਾਹੜਾ ਹੈ, ਸੁਹਾਵਣਾ ਹੈ, ਪ੍ਰੇਮ ਭਰਿਆ ਹੈ। ਪ੍ਰਭੂ ਦੇ ਮੇਲ ਨਾਲ ਮਨ ਦੀ ਸਾਰੀ ਪਿਆਸ ਬੁਝ ਜਾਂਦੀ ਹੈ। ਜਿਹੜੇ ਗੁਰਮੁਖ ਇਸ ਪ੍ਰੇਮ ਰਸ ਨੂੰ ਚੱਖਦੇ ਹਨ, ਉਹ ਤ੍ਰਿਪਤ ਹੁੰਦੇ ਹਨ। ਉਹ ਪ੍ਰਭੂ ਦੀ ਸ਼ਰਨ ਵਿਚ ਸੁਖੀ ਰਹਿੰਦੇ ਹਨ। ਇਹ ਸੁਖ ਪ੍ਰਭੂ ਬਿਨਾਂ ਨਹੀਂ

ਮਿਲਦਾ, ਦੂਜੇ, ਓਪਰੇ ਦੀ ਆਸ ਵਿਚ ਕੁਝ ਪ੍ਰਾਪਤ ਨਹੀਂ ਹੁੰਦਾ। ਇਸ ਸ਼ਬਦ ਵਿਚ ਮੇਲ ਅਤੇ ਅਣਮੇਲ ਦੇ ਦੁਵੰਧ ਨੂੰ ਉਲੀਕਿਆ ਗਿਆ ਹੈ।

**ਅਸੁਨਿ ਪ੍ਰੇਮ ਉਮਾਹੜਾ** ਕਿਉ ਮਿਲੀਐ ਹਰਿ ਜਾਇ ॥ ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥ **ਸੰਤ ਸਹਾਈ** ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥ ਵਿਣੁ ਪ੍ਰਭ ਕਿਉ ਸੁਖੁ ਪਾਈਐ **ਦੂਜੀ ਨਾਹੀ ਜਾਇ** ॥ **ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ** ॥ ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥ ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ ॥ **ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ** ॥ **ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ** ॥ ੮ ॥

ਅ.ਗ.ਮ.੫, ੧੩੪

ਅਸੁਨਿ asun

ਪ੍ਰੇਮ ਉਮਾਹੜਾ prem umā́ṛā

ਸੰਤ ਸਹਾਈ sãt sahāī

ਦੂਜੀ ਨਾਹੀ ਜਾਇ dūjī nāhī jāe

ਜਿੰਨ੍ਹੀ ਚਾਖਿਆ ਪ੍ਰੇਮ ਰਸੁ

jínī čākhiā prem ras

ਸੇ ਤ੍ਰਿਪਤਿ ਰਹੇ ਆਘਾਇ
se tript rahe āgā̀e

ਪ੍ਰਭ ਵਿਣੁ ਦੂਜਾ ਕੋ ਨਹੀ
práb wiṇ dūjā ko nahī

ਨਾਨਕ ਹਰਿ ਸਰਣਾਇ
nānak har sarṇāe

**ਅਸੁਨਿ** – ਅੱਸੂ ਦਾ ਮਹੀਨਾ।

**ਅਸੁਨਿ ਪ੍ਰੇਮ ਉਮਾਹੜਾ** – ਅੱਸੂ ਮਹੀਨੇ ਦੀ ਮਿੱਠੀ ਮਿੱਠੀ ਸੁਹਾਵਣੀ ਰੁੱਤ ਵਿਚ ਮੇਰੇ ਮਨ ਵਿਚ ਪ੍ਰੇਮ ਦਾ ਉਛਾਲਾ ਹੈ, ਪ੍ਰੇਮ ਉਛਲ ਉਛਲ ਪੈਂਦਾ ਹੈ ਕਿ ਕਿਵੇਂ ਪਤੀ ਪਰਮਾਤਮਾ ਨੂੰ ਜਾ ਮਿਲਾਂ।

**ਸੰਤ ਸਹਾਈ** – ਪ੍ਰੇਮ ਨੂੰ ਵਿਕਸਿਤ ਕਰਨ ਵਿਚ ਸੰਤ ਲੋਕ ਸਹਾਇਕ ਹੁੰਦੇ ਹਨ। ਇਸ ਲਈ ਜੀਵ ਨੂੰ ਉਹਨਾਂ ਦੇ ਚਰਨੀਂ ਲੱਗਣਾ ਚਾਹੀਦਾ ਹੈ।

**ਦੂਜੀ ਨਾਹੀ ਜਾਇ** – ਪਰਮਾਤਮਾ ਤੋਂ ਬਿਨਾਂ ਕਿਵੇਂ ਆਤਮਕ ਸੁਖ ਪ੍ਰਾਪਤ ਕੀਤਾ ਜਾ ਸਕਦਾ ਹੈ। ਉਸ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ ਹੈ।

**ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ**

**ਆਘਾਇ** – ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦੇ ਪ੍ਰੇਮ ਦਾ ਰਸ ਚਖ ਲਿਆ ਹੈ ਉਹ ਰਜ ਕੇ ਤ੍ਰਿਪਤ ਹੋ ਜਾਂਦੇ ਹਨ।

**ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ** – ਜਿਸ ਜੀਵ ਇਸਤਰੀ ਨੂੰ ਪ੍ਰਭੂ ਪਤੀ ਨੇ ਆਪਣੇ ਨਾਲ ਮਿਲਾ ਲਿਆ ਹੈ ਉਹ ਉਸ ਮਿਲਾਪ ਵਿਚੋਂ

ਵਿਛੜ ਕੇ ਹੋਰ ਕਿਸੇ ਥਾਂ ਨਹੀਂ ਜਾਂਦੀ ਕਿਉਂਕਿ ਉਸ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ ਸਦੀਵੀ ਸੁਖ ਪ੍ਰਭੂ ਦੀ ਸ਼ਰਨ ਤੋਂ ਬਿਨਾਂ ਹੋਰ ਕਿਸੇ ਥਾਂ ਨਹੀਂ।

**ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ** –ਅੱਸੂ ਦੀ ਮਿੱਠੀ ਸੁਹਾਵਣੀ ਰੁੱਤ ਵਿਚ ਉਹੀ ਜੀਵ ਇਸਤਰੀਆਂ ਸੁਖ ਵਿਚ ਵੱਸਦੀਆਂ ਹਨ, ਜਿਨ੍ਹਾਂ ਉਤੇ ਪਰਮਾਤਮਾ ਦੀ ਕਿਰਪਾ ਹੁੰਦੀ ਹੈ।

**ਅਸੁਰ ਸੰਘਾਰ** asur sãgā̀r

ਨਾਂਵ ਪੁਲਿੰਗ
ਰਾਖਸ਼ਾਂ ਨੂੰ ਮਾਰਨ ਵਾਲਾ

### ਕਰ ਕਰ ਅਸੁਰ ਸੰਘਾਰ ਵਾਦ ਵਧਾਇਆ

kar kar asur sãgā̀r wād wdā̀iā

ਇਹ ਸੰਸਾਰ ਨਾਸ਼ਵਾਨ ਹੈ। ਇਸ ਵਿਚ ਦਸ ਅਵਤਾਰ ਬਿਨਸ ਗਏ। ਕਈ ਅਸੁਰਾਂ ਦਾ ਸੰਘਾਰ ਹੋਇਆ। ਬ੍ਰਹਮਾ ਨੇ ਵੇਦ ਉਚਾਰੇ ਤੇ ਮਨ ਅੰਦਰ ਅਹੰਕਾਰ ਕਾਰਨ ਸਭ ਤੁਰ ਗਏ।

**ਬਿਸਨੈ** ਦਸ ਅਵਤਾਰ ਨਾਵ ਗਣਾਇਆ॥ **ਕਰ ਕਰ ਅਸੁਰ ਸੰਘਾਰ ਵਾਦ ਵਧਾਇਆ**॥ **ਬ੍ਰਹਮੈ ਵੇਦ** ਵੀਚਾਰ ਆਖ ਸੁਣਾਇਆ॥ ਮਨ ਅੰਦਰ **ਅਹੰਕਾਰ** ਜਗਤ ਉਪਾਇਆ॥ ਮਹਾਦਿਉ ਲਾਇ ਤਾਰ **ਤਾਮਸ ਤਾਇਆ**॥ ਨਾਰਦ ਮੁਨ ਅਖਾਇ ਗਲ ਸੁਣਿਆਇਆ ॥੪॥

**ਵਾਰਾਂ ਭਾਈ ਗੁਰਦਾਸ, ੧੪**

**ਅਸੁਰ ਸੰਘਾਰ** asur sãgā̀r

**ਬਿਸਨੈ** bisnɛ

**ਬ੍ਰਹਮੈ ਵੇਦ** brámɛ ved

**ਅਹੰਕਾਰ** ahãkār

**ਤਾਮਸ ਤਾਇਆ** tāmas tāiā

**ਅਸੁਰ ਸੰਘਾਰ** – ਰਾਖਸ਼ਾਂ ਨੂੰ ਮਾਰਨ ਵਾਲਾ।

**ਬਿਸਨੈ** – ਵਿਸ਼ਨੂੰ ਜੀ ਨੇ ਦਸ ਅਵਤਾਰ ਧਾਰ ਕੇ, ਆਪਣਾ ਹੀ ਨਾਮ ਜਪਾਇਆ। ਪ੍ਰਭੂ ਦੀ ਵਡਿਆਈ ਦਾ ਪ੍ਰਕਾਸ਼ ਨਹੀਂ ਕੀਤਾ। ਉਹਨਾਂ ਨੇ ਅਵਤਾਰ ਲੈ ਕੇ ਵੱਡੇ ਵੱਡੇ ਦੈਂਤ, ਰਾਖਸ਼ਾਂ ਦਾ ਨਾਸ ਕੀਤਾ ਅਤੇ ਵਿਰੋਧ, ਵੈਰ-ਭਾਵ ਨੂੰ ਵਧਾ ਲਿਆ।

**ਬ੍ਰਹਮੈ ਵੇਦ** – ਬ੍ਰਹਮਾ ਨੇ ਵੇਦਾਂ ਦੀ ਵਿਚਾਰ ਕਰਕੇ ਸ੍ਰਿਸ਼ਟੀ ਦੇ ਲੋਕਾਂ ਨੂੰ ਆਖ ਕੇ ਸੁਣਾਇਆ।

**ਅਹੰਕਾਰ** – ਪਰ ਬ੍ਰਹਮਾ ਦੇ ਮਨ ਅੰਦਰ ਇਹ ਹੰਕਾਰ ਘਰ ਕਰ ਚੁੱਕਾ ਸੀ ਕਿ ਇਸ ਜਗਤ ਦੀ ਉਤਪਤੀ ਮੈਂ ਹੀ ਕੀਤੀ ਹੈ। ਵਿਸ਼ਨੂੰ ਸਤੋ ਗੁਣੀ ਤੇ ਬ੍ਰਹਮਾ ਰਜੋ ਗੁਣੀ ਦਾ ਧਾਰਨੀ ਹੈ।

**ਤਾਮਸ ਤਾਇਆ** – ਪਰ ਤਮੋ ਗੁਣੀ ਦੇ ਧਾਰਨੀ, ਸ਼ਿਵ ਜੀ, ਕ੍ਰੋਧ ਦੇ ਨਾਲ

ਤਪਦੇ, ਤਪ ਜਾਂਦੇ ਤੇ ਸੰਸਾਰ ਨੂੰ ਖਤਮ ਕਰੀ ਜਾਂਦੇ ਹਨ ਪਰ ਗੁਰਮੁਖ ਸਾਂਤ ਚਿਤ ਕੇਵਲ ਮੋਖ ਦੇ ਦਰਵਾਜੇ ਹਨ ਜੋ ਦਵੈਤ ਨੂੰ ਖਤਮ ਕਰ ਦਿੰਦੇ ਹਨ।

**ਅਸ਼ਟਧਾਂਤ** asṭtā̃t
ਨਾਂਵ ਇਸਤਰੀਲਿੰਗ
ਅਠ ਧਾਤਾਂ - ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ, ਸਿੱਕਾ,

**ਅਸ਼ਟਧਾਂਤ ਇਕ ਧਾਂਤ ਹੋਏ**

asạṭtā̃t ik tā̃t hoe

ਵਾਹਿਗੁਰੂ ਕਰਤਾਰ ਦੇ ਵਾਸ ਨਾਲ ਸਾਰੀ ਧਰਤੀ, ਬਨਸਪਤੀ ਚੰਦਨ ਬਣ ਜਾਂਦੀ ਹੈ। ਅਸ਼ਟਧਾਂਤ, ਅੱਠੇ ਧਾਤਾਂ ਇਕ ਧਾਤ ਹੋ ਕੇ ਪਾਰਸ ਬਣ ਜਾਂਦੀਆਂ ਹਨ। ਨਦੀਆਂ, ਨਾਲੇ ਆਪਸ ਵਿਚ ਮਿਲ ਜਾਂਦੇ ਹਨ। ਸਾਧ ਸੰਗਤ ਵਿਚ ਪਤਿਤ ਉਧਾਰਣ ਹੁੰਦਾ ਹੈ।

ਚੰਦਨ ਵਾਸ ਵਣਾਸਪਤ ਸਭ **ਚੰਦਨ** ਹੋਵੈ॥ **ਅਸ਼ਟਧਾਂਤ ਇਕ ਧਾਂਤ ਹੋਏ** ਸੰਗ **ਪਾਰਸ** ਢੋਵੈ॥ ਨਦੀਆਂ ਨਾਲੇ ਵਾੜੇ ਮਿਲ **ਗੰਗ ਗੰਗੋਵੈ**॥ **ਪਤਿਤ ਉਧਾਰਣ** ਸਾਧੁ ਸੰਗ ਪਾਪਾਂ ਮਲ ਧੋਵੈ॥ **ਨਰਕ ਨਿਵਾਰ ਅਸੰਖ** **ਹੋਇ ਲਖ ਪਤਿਤ ਸੰਗੋਵੈ**॥ ਆਪੇ ਆਪ ਵਰਤਦਾ **ਗੁਰਮੁਖ ਆਲੋਵੈ** ॥੧੯॥

ਵਾਰਾਂ ਭਾਈ ਗੁਰਦਾਸ, ੨

**ਅਸ਼ਟਧਾਂਤ** asṭtā̃t

**ਚੰਦਨ** čā̃dan

**ਪਾਰਸ** pāras

**ਗੰਗ ਗੰਗੋਵੈ** gā̃g gā̃gowɛ

**ਪਤਿਤ ਉਧਾਰਣ** patit udā̃raṇ

**ਨਰਕ ਨਿਵਾਰ** nark niwār

**ਲਖ ਪਤਿਤ ਸੰਗੋਵੈ** lakh patit sā̃gowɛ

**ਗੁਰਮੁਖ ਆਲੋਵੈ** gurmukh ālowɛ

**ਅਸ਼ਟਧਾਂਤ** - ਅਠ ਧਾਤਾਂ - ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ, ਸਿੱਕਾ।

**ਚੰਦਨ** - ਇਕ ਸੁਗੰਧ ਵਾਲਾ ਬ੍ਰਿਛ ਅਤੇ ਉਸ ਦਾ ਕਾਠ। ਚੰਦਨ ਦੇ ਕਾਠ ਵਿੱਚੋਂ ਕੱਢਿਆ ਤੇਲ ਬਹੁਤ ਸੁਗੰਧ ਵਾਲਾ ਹੁੰਦਾ ਹੈ ਅਤੇ ਸਾਰੇ ਇਤਰ ਇਸੇ ਤੋਂ ਹੀ ਬਣਾਏ ਜਾਂਦੇ ਹਨ। ਜੰਗਲ ਵਿਚ ਚੰਦਨ ਦੇ ਰੁਖ ਦੀ ਵਾਸ਼ਨਾ ਨਾਲ ਨੇੜੇ ਤੇੜੇ ਦੇ ਰੁਖ ਭਾਵ ਆਲੇ-ਦੁਆਲੇ ਦੀ ਸਾਰੀ ਬਨਸਪਤੀ ਚੰਦਨ ਦੀ ਸੁਗੰਧੀ ਵਾਲੀ ਹੋ ਜਾਂਦੀ ਹੈ।

**ਪਾਰਸ** - ਇਕ ਕਲਪਿਤ ਪਥਰ, ਜਿਸ ਦੇ ਛੂਹਣ ਤੋਂ ਲੋਹੇ ਦਾ ਸੋਨਾ ਹੋਣਾ ਮੰਨਿਆ ਜਾਂਦਾ ਹੈ। ਅੱਠਾਂ ਧਾਤਾਂ ਵਿਚੋਂ ਕੋਈ ਧਾਤ ਹੋਵੇ, ਉਹ ਪਾਰਸ ਨਾਲ ਛੋਹੇ ਜਾਣ ’ਤੇ ਸੋਨਾ ਬਣ ਜਾਂਦੀ ਹੈ।

**ਗੰਗ ਗੰਗੋਵੈ** - ਜਿਵੇਂ ਜੰਗਲ ਵਿਚ ਚੰਦਨ ਦੇ ਰੁਖ ਦੀ ਵਾਸ਼ਨਾ ਨਾਲ ਨੇੜੇ ਦੀ ਬਾਕੀ ਬਨਸਪਤੀ ਸੁਗੰਧ ਵਾਲੀ ਹੋ ਜਾਂਦੀ

ਹੈ, ਅਠ ਧਾਤਾਂ ਵਿੱਚੋਂ ਕੋਈ ਧਾਤ ਹੋਵੇ, ਉਹ ਪਾਰਸ ਨਾਲ ਛੂਹੇ ਤਾਂ ਸੋਨਾ ਬਣ ਜਾਂਦੀ ਹੈ, ਉਵੇਂ ਹੀ ਨਦੀਆਂ ਨਾਲਿਆਂ ਦਾ ਪਾਣੀ ਗੰਗਾ ਵਿਚ ਮਿਲ ਕੇ ਗੰਗਾ ਦੇ ਪਾਣੀ ਵਰਗਾ ਪਵਿੱਤਰ ਹੋ ਜਾਂਦਾ ਹੈ।

**ਪਤਿਤ ਉਧਾਰਣ** – ਇਸੇ ਤਰ੍ਹਾਂ ਸਾਧ ਸੰਗਤ ਇਕ ਐਸੀ ਥਾਂ ਹੈ ਜੋ ਪਾਪੀਆਂ ਦੇ ਪਾਪਾਂ ਦੀ ਮੈਲ ਧੋ ਕੇ ਮੁਕਤੀ ਦਿਵਾ ਦਿੰਦੀ ਹੈ।

**ਨਰਕ ਨਿਵਾਰ ਅਸੰਖ ਹੋਇ ਲਖ ਪਤਿਤ ਸੰਗੋਵੈ**– ਸਾਧ ਸੰਗਤ ਕਰਨ ਨਾਲ ਲੱਖਾਂ ਪਾਪੀਆਂ ਦੇ ਪਾਪ ਕਟ ਜਾਂਦੇ ਹਨ ਅਤੇ ਨਰਕ ਟਲ ਜਾਂਦੇ ਹਨ।

**ਗੁਰਮੁਖ ਆਲੋਵੈ** – ਉਹ ਪਰਮਾਤਮਾ ਸਭ ਵਿਚ ਵਰਤ ਰਿਹਾ ਹੈ, ਜਿਸ ਨੂੰ ਗੁਰਮੁਖ ਹੀ ਅਲਾਪਦੇ, ਕਹਿੰਦੇ ਜਾਂ ਦੇਖਦੇ ਹਨ।

**ਅਹੰਕਾਰ** ahãkār

ਨਾਂਵ ਪੁਲਿੰਗ
ਅਭਿਮਾਨ, ਹਉਮੈ, ਘੁਮੰਡ

**ਮਾਯਾ ਮੋਹ ਅਹੰਕਾਰ ਪਸਾਰਾ**

māyā mó ahãkār psārā

ਅਹੰਕਾਰ ਵੱਡੇ ਵੱਡੇ ਅਵਤਾਰਾਂ ਨੂੰ ਵੀ ਮੇਟ ਦਿੰਦਾ ਹੈ। ਰਿਗ ਵੇਦ, ਯਜੁਰ ਵੇਦ, ਸਿਆਮ ਵੇਦ, ਰਿਗ ਨੀਲੰਬਰ, ਜੁਜਰ ਪੀਤ ਸਭ ਉਸ ਕਰਤਾਰ ਦੀ ਉਸਤਤਿ ਵਿਚ, ਉਸ ਨੂੰ ਸਮਝਣ ਪਰਖਣ ਵਿਚ ਲੱਗੇ ਰਹੇ। ਤਿੰਨਾਂ ਯੁਗਾਂ ਵਿਚ ਧਰਮ ਦਾ ਪਰਚਾਰ ਵੀ ਹੋਇਆ ਪਰ ਮਨੁਖ ਅਤੇ ਦੇਵਤੇ ਅਹੰਕਾਰ ਦੀ ਮਾਰ ਤੋਂ ਨਾ ਬਚ ਸਕੇ।**ਤ੍ਰੇਤੇ ਛੱਤ੍ਰੀ ਰੂਪ ਧਰ ਸੂਰਜ ਬੰਸੀ ਬਡ ਅਵਤਾਰਾ॥ ਨਉਂ ਹਿਸੇ ਗਈ ਆਰਜਾ ਮਾਯਾ ਮੋਹ ਅਹੰਕਾਰ ਪਸਾਰਾ॥** ਦੁਆਪੁਰ ਜਾਦਵ ਵੇਸ ਕਰ ਜੁਗ ਜੁਗ ਅਉਧ ਘਟੈ ਆਚਾਰਾ॥ **ਰਿਗਬੇਦ** ਮਹਿੰ ਬ੍ਰਹਮਕ੍ਰਿਤ ਪੂਰਬ ਮੁਖ ਸ਼ੁਭ ਕਰਮ ਬਿਚਾਰਾ॥ ਖਤ੍ਰੀ ਥਾਪੇ **ਜੁਜਰ ਵੇਦ** ਦਖਣ ਮੁਖ ਬਹੁ ਦਾਨ ਦਾਤਾਰਾ॥ ਵੈਸੋਂ ਥਾਪਿਆ **ਸਿਆਮ ਵੇਦ** ਪਛਮ ਮੁਖ ਕਰ ਸੀਸ ਨਿਵਾਰਾ॥ **ਰਿਗ ਨੀਲੰਬਰ ਜੁਜਰ ਪੀਤ** ਸਵੇਤੰਬਰ ਕਰ ਸਿਆਮ ਸੁਧਾਰਾ॥ **ਤ੍ਰਿਹੁ ਜੁਗੀਂ ਤ੍ਰੈ ਧਰਮ** ਉਚਾਰਾ ॥੬॥

ਵਾਰਾਂ ਭਾਈ ਗੁਰਦਾਸ, ੧

**ਅਹੰਕਾਰ** ahãkār

**ਮਾਯਾ** māyā

**ਰਿਗਬੇਦ** rig ved

**ਜੁਜਰ ਵੇਦ** jujar ved

**ਸਿਆਮ ਵੇਦ** siām ved

**ਰਿਗ ਨੀਲੰਬਰ ਜੁਜਰ ਪੀਤ**
rig nilãbar jujar pīt

**ਤ੍ਰਿਹੁ ਜੁਗੀਂ ਤ੍ਰੈ ਧਰਮ**
trihɔ yugĩ trɛ tàrm

**ਅਹੰਕਾਰ** – ਅਭਿਮਾਨ, ਹਉਮੈ, ਘੁਮੰਡ।

**ਮਾਯਾ** – ਪਹਿਲਾਂ ਮਨੁਖ ਦੀ ਉਮਰ ਇਕ

ਲਖ ਸਾਲ ਸੀ, ਫਿਰ ਨੌਂ ਹਿੱਸੇ ਉਮਰ ਘਟ ਗਈ ਭਾਵ ਕੇਵਲ 10 ਹਜ਼ਾਰ ਸਾਲ ਰਹਿ ਗਈ। ਤ੍ਰੇਤੇ ਯੁਗ ਵਿਚ ਮਾਇਆ ਦਾ ਮੋਹ ਅਤੇ ਅਹੰਕਾਰ ਦਾ ਪਰਦਾ ਵਧ ਗਿਆ।

**ਰਿਗਬੇਦ** – ਰਿਗ ਵੇਦ ਸਭ ਤੋਂ ਪੁਰਾਣਾ ਹੈ, ਰਿਚ੍ ਨਾਮ ਉਸਤਤਿ ਦਾ ਹੈ। ਇਸੇ ਧਾਤ ਤੋਂ ਰਿਗ ਸ਼ਬਦ ਬਣਿਆ ਹੈ। ਜਿਸ ਵਿਚ ਦੇਵੀ, ਦੇਵਤਿਆਂ ਦੀ ਉਸਤਤਿ ਹੋਵੇ, ਰਿਗ ਵੇਦ ਹੈ। ਇਸ ਵੇਦ ਦੇ ਦਸ ਮੰਡਲ, 1028 ਸੂਕਤ ਅਤੇ 153826 ਸ਼ਬਦ ਹਨ। ਇਹ ਮੰਤ੍ਰ ਜ਼ਿਆਦਾ ਅਗਨੀ, ਇੰਦਰ, ਵਰਣ ਦੇਵਤਿਆਂ ਦੀ ਉਸਤਤਿ ਦੇ ਹਨ।

**ਜੁਜਰ ਵੇਦ** – ਯਜ੍ ਧਾਤੂ ਦਾ ਅਰਥ ਹੈ ਯਗਯ ਕਰਨਾ, ਪੂਜਯ ਕਰਨਾ, ਸੋ ਜਿਸ ਵਿਚ ਬਲਿਦਾਨ ਅਤੇ ਜਗ ਹੋਮ ਦਾ ਵਰਨਣ ਹੈ, ਉਹ ਯਜੁਰ ਵੇਦ ਹੈ। ਯਜੁਰ ਵੇਦ ਵਾਰਤਕ ਵਿਚ ਹੈ ਅਤੇ ਇਸ ਵਿਚ ਯਗ ਕਰਨ ਦੇ ਮੰਤ੍ਰ ਹਨ। ਇਸ ਦੇ ਕ੍ਰਿਸ਼ਣ ਯਜੁਰ ਅਤੇ ਸ਼ੁਕਲ ਯਜੁਰ ਦੋ ਵੱਡੇ ਹਿੱਸੇ ਹਨ।

**ਸਿਆਮ ਵੇਦ** – ਸਾਮ ਵੇਦ ਵਿਚ ਮੰਤ੍ਰਾਂ ਨੂੰ ਗਾਉਣ ਚਿੰਨ੍ਹਾਂ ਨਾਲ ਪੇਸ਼ ਕੀਤਾ ਗਿਆ ਹੈ। ਸਾਮਨ ਦਾ ਅਰਥ ਹੈ ਤੁਲਯ (ਸਮਾਨ), ਜਿਸ ਦੇ ਮੰਤ੍ਰ ਗਾਉਣ ਲਈ ਸਮਾਨ ਵਜਨ ਦੇ ਹੋਣ, ਉਹ ਸਾਮ ਵੇਦ ਹੈ। ਗਾਇਕ ਬ੍ਰਾਹਮਣ ਸਾਮ ਵੇਦ ਨੂੰ ਯਗ ਆਦਿ ਮੰਗਲ ਕਰਮਾਂ ਵਿਚ ਗਾਉਂਦੇ ਹਨ। ਇਸ ਵਿਚ 99 ਨਵੀਆਂ ਰਿਚਾਵਾਂ ਹਨ ਅਤੇ ਸਾਰੇ ਮੰਤ੍ਰ 1549 ਹਨ।

**ਰਿਗ ਨੀਲੰਬਰ ਜੁਜਰ ਪੀਤ** – ਰਿਗ ਵੇਦ ਨੂੰ ਮੰਨਣ ਵਾਲੇ ਨੀਲੇ ਕੱਪੜੇ, ਯਜੁਰ ਵੇਦ ਦੀ ਸਿੱਖਿਆ ਉਤੇ ਚੱਲਣ ਵਾਲੇ ਪੀਲੇ ਕੱਪੜੇ ਅਤੇ ਸਾਮ ਵੇਦ ਨੂੰ ਪੜ੍ਹਨ ਵਾਲਿਆਂ ਵਿਚ ਚਿੱਟੇ ਕੱਪੜੇ ਪਾਉਣ ਦਾ ਰਿਵਾਜ ਹੋ ਗਿਆ।

**ਤ੍ਰਿਹੁ ਜੁਗੀਂ ਤ੍ਰੈ ਧਰਮ** – ਤਿੰਨ ਜੁਗਾਂ ਦੇ ਧਰਮ ਕਰਮ ਵੱਖੋ ਵੱਖਰੇ ਉਚਾਰੇ ਗਏ।

## ਅਹੰਕਾਰਿ ahãkār

ਨਾਂਵ ਪੁਲਿੰਗ
ਅਭਿਮਾਨ, ਘੁਮੰਡ

## ਅਹੰਕਾਰਿ ਵਿਗੂਤੇ ahãkār wigūte

ਮਨਮੁਖ ਕਾਮ, ਕ੍ਰੋਧ ਅਤੇ ਅਹੰਕਾਰ ਵਿਚ ਫਸਿਆ ਰਹਿੰਦਾ ਹੈ। ਉਸ ਕਰਤਾਰ ਦੇ ਸਿਮਰਨ ਨੂੰ ਛਡ ਕੇ ਹੋਰਨਾਂ ਝਗੜਿਆਂ ਵਿਚ ਆਪਣੀ ਉਮਰ ਬਿਤਾ ਦਿੰਦਾ ਹੈ। ਗੁਰਮੁਖ ਵਾਹਿਗੁਰੂ ਦੀ ਕਿਰਪਾ ਨਾਲ ਇਸ ਸੰਸਾਰ ਦੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ। ਗੁਰ ਸ਼ਬਦ ਦੀ ਸੋਝੀ ਹੁੰਦੀ ਹੈ ਤੇ ਸ਼ਬਦ ਦੇ ਸਚੁ ਦੁਆਰਾ ਇਸ ਸੰਸਾਰ ਵਿਚ ਸੁਖ ਮਿਲਦਾ ਹੈ ਅਤੇ ਅਗੇ ਪਰਲੋਕ ਵਿਚ ਉਸਦੀ ਗਤਿ ਹੁੰਦੀ ਹੈ।

ਕਾਮਿ ਕ੍ਰੋਧਿ **ਅਹੰਕਾਰਿ ਵਿਗੂਤੇ** ॥ ਹਰਿ **ਸਿਮਰਨੁ** ਕਰਿ ਹਰਿ ਜਨ ਛੂਟੇ ॥ ੧ ॥ ਸੋਇ ਰਹੇ **ਮਾਇਆ ਮਦ ਮਾਤੇ** ॥

**ਜਾਗਤ ਭਗਤ ਸਿਮਰਤ ਹਰਿ ਰਾਤੇ** ॥ ੧ ॥ ਰਹਾਉ ॥ **ਮੋਹ ਭਰਮਿ ਬਹੁ ਜੋਨਿ ਭਵਾਇਆ** ॥ **ਅਸਥਿਰੁ ਭਗਤ ਹਰਿ ਚਰਣ ਧਿਆਇਆ** ॥ ੨ ॥ **ਬੰਧਨ ਅੰਧ ਕੂਪ** ਗ੍ਰਿਹ ਮੇਰਾ ॥ ਮੁਕਤੇ ਸੰਤ ਬੁਝਹਿ ਹਰਿ ਨੇਰਾ ॥ ੩ ॥ ਕਹੁ ਨਾਨਕ ਜੋ ਪ੍ਰਭ ਸਰਣਾਈ ॥ ਈਹਾ ਸੁਖੁ ਆਗੈ ਗਤਿ ਪਾਈ ॥ ੪ ॥ ੨੨ ॥ ੭੩ ॥

ਅ.ਗ.ਮ.੫, ੩੮੮

ਅਹੰਕਾਰਿ ahãkār

ਹਰਿ ਸਿਮਰਨੁ har simran

ਮਾਇਆ ਮਦ ਮਾਤੇ māiā mad māte

ਜਾਗਤ ਭਗਤ jāgat pàgat

ਸਿਮਰਤ ਹਰਿ ਰਾਤੇ simrat har rāte

ਮੋਹ ਭਰਮਿ mó pàrm

ਬਹੁ ਜੋਨਿ ਭਵਾਇਆ bó jon pwā̀iā

ਅਸਥਿਰੁ ਭਗਤ asthir pàgat

ਹਰਿ ਚਰਣ ਧਿਆਇਆ har čarṇ tiā̀iā

ਬੰਧਨ ਅੰਧ ਕੂਪ bā́dan ā́d kūp

**ਅਹੰਕਾਰਿ** – ਅਭਿਮਾਨ, ਘੁਮੰਡ।

**ਅਹੰਕਾਰਿ ਵਿਗੂਤੇ** – ਜੋ ਮਨੁਖ ਕਾਮ, ਕ੍ਰੋਧ, ਹੰਕਾਰ ਵਿਚ ਮਾਇਆ ਦੇ ਪ੍ਰਭਾਵ ਕਾਰਨ ਖੁਆਰ ਹੁੰਦੇ ਹਨ, ਫਸੇ ਰਹਿੰਦੇ ਹਨ।

**ਹਰਿ ਸਿਮਰਨੁ** – ਪਰਮਾਤਮਾ ਦਾ ਸਿਮਰਨ ਕਰਨ ਕਰਕੇ ਉਹ ਕਾਮ, ਕਰੋਧ, ਹੰਕਾਰ ਤੋਂ ਬਚੇ ਰਹਿੰਦੇ ਹਨ।

**ਮਾਇਆ ਮਦ ਮਾਤੇ** – ਮਾਇਆ ਦੇ ਨਸ਼ੇ ਵਿਚ ਜੀਵ, ਮਾਇਆ ਦੇ ਹੰਕਾਰ ਦੇ ਮਤੇ ਹੋਏ ਸੌਂ ਰਹੇ ਹਨ।

**ਜਾਗਤ ਭਗਤ ਸਿਮਰਤ ਹਰਿ ਰਾਤੇ** – ਪਰ ਭਗਤ ਲੋਕ ਜੋ ਹਰੀ ਵਿਚ ਰਤੇ ਹੋਏ ਹਨ, ਹਰੀ ਦੇ ਸਿਮਰਨ ਵਿਚ ਮਗਨ ਹਨ, ਉਹ ਉਸ ਨੂੰ ਹੀ ਸਿਮਰਦੇ ਹਨ।

**ਮੋਹ ਭਰਮਿ ਬਹੁ ਜੋਨਿ ਭਵਾਇਆ** – ਮਾਇਆ ਦੇ ਪ੍ਰਭਾਵ ਵਿਚ ਮਨੁਖ ਮੋਹ ਅਤੇ ਭਰਮ ਵਿਚ ਪਏ ਬਹੁਤ ਜੂਨਾਂ ਵਿਚ ਫਿਰਦੇ ਹਨ।

**ਅਸਥਿਰੁ ਭਗਤ ਹਰਿ ਚਰਣ ਧਿਆਇਆ** – ਪਰ ਭਗਤ ਜਨ, ਪਰਮਾਤਮਾ ਦੇ ਚਰਨਾਂ ਦਾ ਧਿਆਨ ਧਰਦੇ ਹਨ ਅਤੇ ਉਹ ਜਨਮ-ਮਰਨ ਦੇ ਗੇੜ ਵਲੋਂ ਅਡੋਲ ਰਹਿੰਦੇ ਹਨ।

**ਬੰਧਨ ਅੰਧ ਕੂਪ** – ਜੋ ਮਨੁਖ ਮੋਹ ਅਤੇ ਮਮਤਾ ਵਿਚ ਲੱਗੇ ਰਹਿੰਦੇ ਹਨ ਕਿ ਇਹ ਘਰ ਮੇਰਾ ਹੈ, ਉਹ ਗ੍ਰਹਿਸਥ ਰੂਪੀ ਅੰਨ੍ਹੇ ਖੂਹ ਦੇ ਬੰਧਨਾਂ ਵਿਚ ਹਨ। ਮੋਹ ਮਾਇਆ ਤੋਂ ਮੁਕਤ ਛੁਟੇ ਹੋਏ ਸੰਤ ਹਨ, ਜੋ ਹਰੀ ਨੂੰ ਨੇੜੇ ਕਰਕੇ ਜਾਣਦੇ ਹਨ।

**ਅਹੰਕਾਰੀ** ahãkārī
ਵਿਸ਼ੇਸ਼ਣ
ਅਹੰਕਾਰ ਵਿਚ

**ਮਨਮੁਖ ਮੂੜ੍ ਜਲਤ ਅਹੰਕਾਰੀ**
manmukh mū́ṛ jalat ahãkārī

ਮਨਮੁਖ ਮੂੜ੍ਹ ਹਉਮੈ ਵਿਚ ਅਹੰਕਾਰੀ ਹੋ ਕੇ ਆਪਣਾ ਮਨੁਖੀ ਜਨਮ ਬਿਰਥਾ ਗੁਆਉਂਦਾ ਹੈ। ਅਭਿਮਾਨੀ ਕਾਮ ਕ੍ਰੋਧ ਵਿਚ ਡੁੱਬਿਆ ਰਹਿੰਦਾ ਹੈ। ਉਸ ਨੂੰ ਕੋਈ ਸੁਧ ਬੁਧ ਨਹੀਂ ਹੁੰਦੀ ਤੇ ਦੁੱਖਾਂ ਵਿਚ ਗ੍ਰਸਿਆ ਰਹਿੰਦਾ

ਹੈ। ਹਰੀ ਦੇ ਨਾਮ ਨਾਲ ਗੁਰਮੁਖ ਸਹਿਜ ਸੁਭਾਅ ਹੀ ਅਨੰਦ ਵਿਚ ਰਹਿੰਦਾ ਹੈ। ਉਹ ਆਪਣਾ ਮਨ, ਤਨ ਗੁਰੂ ਨੂੰ ਅਰਪਣ ਕਰਦਾ ਹੈ ਅਤੇ ਗੁਰ ਚਰਨਾਂ ਵਿਚ ਚਿਤ ਲਾਉਂਦਾ ਹੈ। ਵਾਹਿਗੁਰੂ ਦਾ ਨਾਮ ਬੋਹਿਥ ਹੈ। ਉਹ ਸਭ ਨੂੰ ਇਸ ਭਵਜਲ ਤੋਂ ਪਾਰ ਲੰਘਾਅ ਦਿੰਦਾ ਹੈ।

ਮਲਾਰ ਮਹਲਾ ੪ ॥ ਗੁਰ ਪਰਸਾਦੀ ਅੰਮ੍ਰਿਤੁ ਨਹੀ ਪੀਆ ਤ੍ਰਿਸਨਾ ਭੂਖ ਨ ਜਾਈ ॥ **ਮਨਮੁਖ ਮੂੜ੍ ਜਲਤ ਅਹੰਕਾਰੀ ਹਉਮੈ ਵਿਚਿ ਦੁਖੁ ਪਾਈ** ॥ **ਆਵਤ ਜਾਤ ਬਿਰਥਾ ਜਨਮੁ ਗਵਾਇਆ** ਦੁਖਿ ਲਾਗੈ ਪਛੁਤਾਈ ॥ **ਜਿਸ ਤੇ ਉਪਜੇ ਤਿਸਹਿ ਨ ਚੇਤਹਿ ਧ੍ਰਿਗੁ ਜੀਵਣੁ ਧ੍ਰਿਗੁ ਖਾਈ** ॥ ੧ ॥ ਪ੍ਰਾਣੀ ਗੁਰਮੁਖਿ ਨਾਮੁ ਧਿਆਈ ॥ ਹਰਿ ਹਰਿ ਕ੍ਰਿਪਾ ਕਰੇ ਗੁਰੁ ਮੇਲੇ ਹਰਿ ਹਰਿ ਨਾਮਿ ਸਮਾਈ ॥ ੧ ॥ ਰਹਾਉ ॥ ਮਨਮੁਖ ਜਨਮੁ ਭਇਆ ਹੈ ਬਿਰਥਾ **ਆਵਤ ਜਾਤ ਲਜਾਈ** ॥ **ਕਾਮਿ ਕ੍ਰੋਧਿ ਡੂਬੇ ਅਭਿਮਾਨੀ ਹਉਮੈ ਵਿਚਿ ਜਲਿ ਜਾਈ** ॥ **ਤਿਨ ਸਿਧਿ ਨ ਬੁਧਿ ਭਈ** ਮਤਿ ਮਧਿਮ ਲੋਭ ਲਹਰਿ ਦੁਖੁ ਪਾਈ ॥ ਗੁਰ ਬਿਹੂਨ ਮਹਾ ਦੁਖੁ ਪਾਇਆ **ਜਮ ਪਕਰੇ ਬਿਲਲਾਈ** ॥ ੨ ॥ ਹਰਿ ਕਾ ਨਾਮੁ **ਅਗੋਚਰੁ ਪਾਇਆ ਗੁਰਮੁਖਿ ਸਹਜਿ ਸੁਭਾਈ** ॥ ਨਾਮੁ ਨਿਧਾਨੁ ਵਸਿਆ ਘਟ ਅੰਤਰਿ ਰਸਨਾ ਹਰਿ ਗੁਣ ਗਾਈ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਏਕ ਸਬਦਿ ਲਿਵ ਲਾਈ ॥ ਨਾਮੁ ਪਦਾਰਥੁ ਸਹਜੇ ਪਾਇਆ ਇਹ ਸਤਿਗੁਰ ਕੀ ਵਡਿਆਈ ॥ ੩ ॥ ਸਤਿਗੁਰ ਤੇ ਹਰਿ ਹਰਿ ਮਨਿ ਵਸਿਆ ਸਤਿਗੁਰ ਕਉ **ਸਦ ਬਲਿ ਜਾਈ** ॥ ਮਨੁ ਤਨੁ **ਅਰਪਿ ਰਖਉ** ਸਭੁ ਆਗੈ ਗੁਰ ਚਰਣੀ ਚਿਤੁ ਲਾਈ ॥ ਅਪਣੀ ਕ੍ਰਿਪਾ ਕਰਹੁ ਗੁਰ ਪੂਰੇ ਆਪੇ ਲੈਹੁ ਮਿਲਾਈ ॥ **ਹਮ ਲੋਹ ਗੁਰ ਨਾਵ ਬੋਹਿਥਾ** ਨਾਨਕ ਪਾਰਿ ਲੰਘਾਈ ॥ ੪ ॥ ੭ ॥

ਅ.ਗ.ਮ.੪, ੧੨੬੫

ਅਹੰਕਾਰੀ ahãkārī

ਮਨਮੁਖ ਮੂੜ੍ manmukh mū́ṛ

ਹਉਮੈ ਵਿਚਿ ਦੁਖੁ ਪਾਈ
hɔmɛ wič dukh pāī

ਆਵਤ ਜਾਤ āwat jāt

ਬਿਰਥਾ ਜਨਮੁ ਗਵਾਇਆ birthā janam gwāiā

ਜਿਸ ਤੇ ਉਪਜੇ jis te upje

ਤਿਸਹਿ ਨ ਚੇਤਹਿ tisέ na četε

ਧ੍ਰਿਗੁ ਜੀਵਣੁ trìg jīwaṇ

ਧ੍ਰਿਗੁ ਖਾਈ trìg khāī

ਆਵਤ ਜਾਤ ਲਜਾਈ āwat jāt ljāī

ਕਾਮਿ ਕ੍ਰੋਧਿ kām kród

ਡੂਬੇ ਅਭਿਮਾਨੀ ḍūbe ábimānī

ਹਉਮੈ ਵਿਚਿ ਜਲਿ ਜਾਈ hɔmε wič jal jāī

ਤਿਨ ਸਿਧਿ ਨ ਬੁਧਿ ਭਈ tin síd na búd pàī

ਜਮ ਪਕਰੇ ਬਿਲਲਾਈ jam pakre bil'lāī

ਅਗੋਚਰੁ ਪਾਇਆ agočar pāiā

ਗੁਰਮੁਖਿ ਸਹਜਿ ਸੁਭਾਈ gurmukh sέj subāī

ਸਦ ਬਲਿ ਜਾਈ sad bal jāī

ਅਰਪਿ ਰਖਉ arp rakho

ਹਮ ਲੋਹ ham ló

ਗੁਰ ਨਾਵ ਬੋਹਿਥਾ gur nāv bohithā

**ਅਹੰਕਾਰੀ** – ਅਹੰਕਾਰ ਵਿਚ।

**ਮਨਮੁਖ ਮੂੜ੍** – ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮੂਰਖ ਮਨੁਖ ਹੈ।

**ਅਹੰਕਾਰੀ ਹਉਮੈ ਵਿਚਿ ਦੁਖੁ ਪਾਈ** – ਮਨਮੁਖ ਅਹੰਕਾਰ ਵਿਚ ਸੜਦਾ ਰਹਿੰਦਾ ਹੈ। ਹਉਮੈ ਵਿਚ ਫਸਿਆ ਹੋਇਆ ਦੁਖ ਸਹਾਰਦਾ ਰਹਿੰਦਾ ਹੈ।

**ਆਵਤ ਜਾਤ ਬਿਰਥਾ ਜਨਮੁ ਗਵਾਇਆ** – ਜਨਮ ਮਰਨ ਦੇ ਗੇੜ ਵਿਚ ਪਿਆ ਉਹ ਮਨੁਖ ਆਪਣਾ ਜੀਵਨ ਵਿਅਰਥ ਗਵਾਉਂਦਾ ਹੈ, ਦੁਖੀ ਹੁੰਦਾ ਹੈ ਤੇ ਹਥ ਮਲਦਾ ਹੈ।

**ਜਿਸ ਤੇ ਉਪਜੇ ਤਿਸਹਿ ਨ ਚੇਤਹਿ ਧ੍ਰਿਗੁ ਜੀਵਣੁ ਧ੍ਰਿਗੁ ਖਾਈ** – ਜੋ ਮਨੁਖ ਜਿਸ ਪਰਮਾਤਮਾ ਤੋਂ ਪੈਦਾ ਹੋਏ, ਉਸ ਨੂੰ ਕਦੇ ਯਾਦ ਨਹੀਂ ਕਰਦੇ, ਉਹਨਾਂ ਦੀ ਜਿੰਦਗੀ ਫਿਟਕਾਰਨਯੋਗ ਰਹਿੰਦੀ ਹੈ। ਉਹਨਾਂ ਦਾ ਖਾਧਾ ਪੀਤਾ ਵੀ ਉਹਨਾਂ ਵਾਸਤੇ ਫਿਟਕਾਰ ਹੀ ਖੱਟਦਾ ਹੈ।

**ਆਵਤ ਜਾਤ ਲਜਾਈ** – ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਦਾ ਜੀਵਨ ਵਿਅਰਥ ਜਾਂਦਾ ਹੈ। ਜਨਮ ਮਰਨ ਦੇ ਗੇੜ ਵਿਚ ਫਸੇ ਹੋਏ ਹੀ ਉਹ ਸ਼ਰਮਸ਼ਾਰ ਹੁੰਦੇ ਰਹਿੰਦੇ ਹਨ।

**ਕਾਮਿ ਕ੍ਰੋਧਿ ਡੂਬੇ ਅਭਿਮਾਨੀ ਹਉਮੈ ਵਿਚਿ ਜਲਿ ਜਾਈ** – ਉਹ ਮਨੁਖ ਕਾਮ ਕ੍ਰੋਧ ਅਹੰਕਾਰ ਵਿਚ ਹੀ ਡੁੱਬੇ ਰਹਿੰਦੇ ਹਨ। ਹਉਮੈ ਵਿਚ ਫਸਿਆਂ ਦਾ ਆਤਮਕ ਜੀਵਨ ਸੜ ਕੇ ਸੁਆਹ ਹੋ ਜਾਂਦਾ ਹੈ।

**ਤਿਨ ਸਿਧਿ ਨ ਬੁਧਿ ਭਈ** – ਮਨਮੁਖ ਨੂੰ ਜੀਵਨ ਵਿਚ ਸਫਲਤਾ ਹਾਸਲ ਨਹੀਂ ਹੁੰਦੀ ਕਿਉਂਕਿ ਮਨਮੁਖ ਦੀ ਮਤ ਨੀਵੀਂ ਹੀ ਰਹਿੰਦੀ ਹੈ। ਮਨਮੁਖ ਲੋਭ ਦੀਆਂ ਲਹਿਰਾਂ ਵਿਚ ਫਸਿਆ ਦੁਖ ਪਾਉਂਦਾ ਹੈ।

**ਜਮ ਪਕਰੇ ਬਿਲਲਾਈ** – ਗੁਰੂ ਤੋਂ ਬਿਨਾਂ ਹੋਣ ਕਰਕੇ ਮਨਮੁਖ ਬਹੁਤ ਦੁਖ ਪਾਉਂਦਾ ਹੈ। ਜਦੋਂ ਉਸ ਨੂੰ ਜਮ ਆ ਫੜਦੇ ਹਨ ਤਾਂ ਉਹ ਵਿਲਕਦਾ ਹੈ।

**ਅਗੋਚਰੁ ਪਾਇਆ ਗੁਰਮੁਖਿ ਸਹਜਿ ਸੁਭਾਈ** – ਜਿਹੜਾ ਮਨੁਖ ਗੁਰੂ ਦੀ ਸ਼ਰਨ ਪੈਂਦਾ ਹੈ ਉਹ ਪ੍ਰੇਮ ਵਿਚ ਲੀਨ ਹੋ ਕੇ ਸੁਤੇ-ਸਿਧ ਉਸ ਪਰਮਾਤਮਾ ਦਾ ਨਾਮ ਖਜ਼ਾਨਾ ਹਾਸਲ ਕਰ ਲੈਂਦਾ ਹੈ ਜਿਸ ਤਕ ਗਿਆਨ ਇੰਦਰੀਆਂ ਦੀ ਪਹੁੰਚ ਨਹੀਂ ਹੋ ਸਕਦੀ।

**ਸਦ ਬਲਿ ਜਾਈ** – ਮੈਂ ਉਸ ਗੁਰੂ ਤੋਂ ਸਦਾ ਕੁਰਬਾਨ ਜਾਂਦਾ ਹਾਂ ਜਿਸ ਦੇ ਰਾਹੀਂ ਪਰਮਾਤਮਾ ਦਾ ਨਾਮ ਮੇਰੇ ਮਨ ਵਿਚ ਆ ਵਸਿਆ ਹੈ।

**ਅਰਪਿ ਰਖਉ** – ਮੈਂ ਆਪਣਾ ਮਨ, ਆਪਣਾ ਤਨ ਸਭ ਕੁਝ ਗੁਰੂ ਦੇ ਅੱਗੇ ਭੇਟਾ ਕਰਦਾ ਹਾਂ। ਮੈਂ ਗੁਰੂ ਦੇ ਚਰਨਾਂ ਵਿਚ ਆਪਣਾ ਮਨ ਜੋੜੀ ਰਖਦਾ ਹਾਂ।

**ਹਮ ਲੋਹ ਗੁਰ ਨਾਵ ਬੋਹਿਥਾ** – ਅਸੀਂ ਸਾਰੇ ਜੀਵ ਵਿਕਾਰਾਂ ਨਾਲ ਭਾਰੇ ਹੋ ਚੁੱਕੇ ਲੋਹਾ ਹਾਂ। ਗੁਰੂ ਬੇੜੀ ਹੈ, ਗੁਰੂ ਜਹਾਜ ਹੈ, ਜੋ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦਿੰਦਾ ਹੈ। ਗੁਰੂ ਦੇ ਰਾਹੀਂ ਨਾਮ ਜਿਹੀ ਅਗੋਚਰ ਚੀਜ ਮਿਲ ਜਾਂਦੀ ਹੈ ਜਿਸ ਤੋਂ ਸਾਰੇ ਸੁਖ ਆਨੰਦ ਮਿਲਦੇ ਹਨ।

## ਅੰਹਕਾਰੀਆ ahãkārīā

ਨਾਂਵ ਪੁਲਿੰਗ
ਹੰਕਾਰ ਵਾਲਾ, ਹੰਕਾਰੀ

## ਅੰਹਕਾਰੀਆ ਨਾਨਕ ਗਰਬਿ ਗਲੇ

ahãkārīā nānak garb gale

ਗੁਰਮੁਖ, ਮਸਕੀਨ ਸੁਖੀ ਵਸਦਾ ਹੈ ਅਤੇ ਮਨਮੁਖ ਅਹੰਕਾਰੀ ਗਰਭ ਵਿਚ ਗਲਦਾ ਹੈ। ਜਿਹੜਾ ਮਨੁਖ ਆਪਣੇ ਰਾਜ ਪਾਟ ਦਾ ਅਭਿਮਾਨ ਕਰਦਾ ਹੈ, ਉਹ ਨਰਕਾਂ ਨੂੰ ਜਾਂਦਾ ਹੈ। ਜੋ ਆਪਣੇ ਆਪ ਨੂੰ ਬਹੁਤ ਜੋਬਨਵੰਤ ਕਹਾਉਂਦਾ ਹੈ, ਉਹ ਬਿਸਟਾ ਦਾ ਕੀੜਾ ਬਣ ਜਾਂਦਾ ਹੈ। ਜੋ ਆਪਣੇ ਧਨ ਦਾ, ਆਪਣੀ ਭੂਮੀ ਦਾ ਗੁਮਾਨ ਕਰਦਾ ਹੈ, ਉਹ ਮੂਰਖ ਹੈ, ਅੰਧਾ ਅਗਿਆਨੀ ਹੈ।

ਸਲੋਕੁ ॥ ਸੁਖੀ ਬਸੈ ਮਸਕੀਨੀਆ **ਆਪੁ ਨਿਵਾਰਿ ਤਲੇ** ॥ **ਬਡੇ ਬਡੇ ਅੰਹਕਾਰੀਆ ਨਾਨਕ ਗਰਬਿ ਗਲੇ** ॥ ੧ ॥ ਅਸਟਪਦੀ ॥ **ਜਿਸ ਕੈ ਅੰਤਰਿ ਰਾਜ ਅਭਿਮਾਨੁ** ॥ **ਸੋ ਨਰਕਪਾਤੀ ਹੋਵਤ ਸੁਆਨੁ** ॥ **ਜੋ ਜਾਨੈ ਮੈ ਜੋਬਨਵੰਤੁ** ॥ **ਸੋ ਹੋਵਤ ਬਿਸਟਾ ਕਾ ਜੰਤੁ** ॥ ਆਪਸ ਕਉ ਕਰਮਵੰਤੁ ਕਹਾਵੈ ॥ ਜਨਮਿ ਮਰੈ ਬਹੁ ਜੋਨਿ ਭ੍ਰਮਾਵੈ ॥ **ਧਨ ਭੂਮਿ ਕਾ ਜੋ ਕਰੈ ਗੁਮਾਨੁ** ॥ **ਸੋ ਮੂਰਖੁ ਅੰਧਾ**

**ਅਗਿਆਨੁ** ॥ ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥ ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥ ੧ ॥ ਧਨਵੰਤਾ ਹੋਇ ਕਰਿ ਗਰਬਾਵੈ ॥ ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ ॥ ਬਹੁ ਲਸਕਰ ਮਾਨੁਖ ਊਪਰਿ ਕਰੇ ਆਸ ॥ ਪਲ ਭੀਤਰਿ ਤਾ ਕਾ ਹੋਇ ਬਿਨਾਸ ॥ ਸਭ ਤੇ ਆਪ ਜਾਨੈ ਬਲਵੰਤੁ ॥ ਖਿਨ ਮਹਿ ਹੋਇ ਜਾਇ ਭਸਮੰਤੁ ॥ ਕਿਸੈ ਨ ਬਦੈ ਆਪਿ ਅਹੰਕਾਰੀ ॥ ਧਰਮ ਰਾਇ ਤਿਸੁ ਕਰੇ ਖੁਆਰੀ ॥ ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ ॥ ਸੋ ਜਨੁ ਨਾਨਕ ਦਰਗਹ ਪਰਵਾਨੁ ॥ ੨ ॥

ਅ.ਗ.ਮ.ਪ, ੨੭੮

ਅੰਹਕਾਰੀਆ ahãkārīā

ਆਪੁ ਨਿਵਾਰਿ ਤਲੇ āp niwār tale

ਜਿਸ ਕੈ ਅੰਤਰਿ ਰਾਜ ਅਭਿਮਾਨੁ
jis kɛ ãtar rāj ábimān

ਸੋ ਨਰਕਪਾਤੀ ਹੋਵਤ ਸੁਆਨੁ
so narkpātī howat suān

ਜੋ ਜਾਨੈ ਮੈ ਜੋਬਨਵੰਤੁ
jo jānɛ mɛ jobanwãt

ਸੋ ਹੋਵਤ ਬਿਸਟਾ ਕਾ ਜੰਤੁ
so howat bisṭā kā jãt

ਧਨ ਭੂਮਿ ਕਾ ਜੋ ਕਰੈ ਗੁਮਾਨੁ
tàn pū̃mī kā jo karɛ gumān

ਸੋ ਮੂਰਖੁ ਅੰਧਾ ਅਗਿਆਨੁ
so mūrakh ā̃dā agiān

**ਅੰਹਕਾਰੀਆ** – ਹੰਕਾਰ ਵਾਲਾ, ਹੰਕਾਰੀ।

**ਆਪੁ ਨਿਵਾਰਿ ਤਲੇ** – ਗਰੀਬੀ ਸੁਭਾਅ ਵਾਲਾ ਮਨੁਖ, ਨਿਮਰਤਾ ਵਾਲਾ ਮਨੁਖ ਆਪਾ ਭਾਵ ਦੂਰ ਕਰਕੇ ਸਭ ਦੇ ਥੱਲੇ ਰਹਿੰਦਾ ਹੈ।

**ਬਡੇ ਬਡੇ ਅੰਹਕਾਰੀਆ ਨਾਨਕ ਗਰਬਿ ਗਲੇ** – ਨਾਨਕ ਦਾ ਕਥਨ ਹੈ ਕਿ ਵੱਡੇ ਵੱਡੇ ਹੰਕਾਰੀ ਮਨੁਖ ਹੰਕਾਰ ਕਰਦੇ ਗਲਦੇ ਹਨ, ਨੀਵਾਂ ਰਹਿ ਕੇ ਮਨੁਖ ਸੁਖੀ ਵਸਦਾ ਹੈ।

**ਜਿਸ ਕੈ ਅੰਤਰਿ ਰਾਜ ਅਭਿਮਾਨੁ** – ਜਿਸ ਮਨੁਖ ਦੇ ਮਨ ਵਿਚ ਰਾਜ ਦਾ ਮਾਣ ਹੈ।

**ਸੋ ਨਰਕਪਾਤੀ ਹੋਵਤ ਸੁਆਨੁ** – ਉਹ ਮਨੁਖ ਨਰਕਾਂ ਵਿਚ ਡਿਗਣ ਵਾਲਾ ਕੁੱਤਾ ਬਣਦਾ ਹੈ।

**ਜੋ ਜਾਨੈ ਮੈ ਜੋਬਨਵੰਤੁ** – ਜੋ ਮਨੁਖ ਆਪਣੇ ਆਪ ਨੂੰ ਜੋਬਨਵੰਤ, ਬੜਾ ਸੋਹਣਾ ਸਮਝਦਾ ਹੈ।

**ਸੋ ਹੋਵਤ ਬਿਸਟਾ ਕਾ ਜੰਤੁ** – ਉਹ ਮਨੁਖ ਗੰਦਗੀ ਦਾ ਕੀੜਾ ਬਣਦਾ ਹੈ ਕਿਉਂਕਿ ਉਹ ਸਦਾ ਵਿਸ਼ੇ ਵਿਕਾਰਾਂ ਦੇ ਗੰਦ ਵਿਚ ਪਿਆ ਰਹਿੰਦਾ ਹੈ।

**ਧਨ ਭੂਮਿ ਕਾ ਜੋ ਕਰੈ ਗੁਮਾਨੁ** – ਜੋ ਮਨੁਖ

ਧਨ ਅਤੇ ਧਰਤੀ, ਜ਼ਮੀਨ ਦਾ ਹੰਕਾਰ ਕਰਦਾ ਹੈ।

**ਸੋ ਮੂਰਖੁ ਅੰਧਾ ਅਗਿਆਨੁ** – ਉਹ ਮਨੁਖ ਮੂਰਖ, ਅੰਨ੍ਹਾ ਅਤੇ ਅਗਿਆਨੀ ਹੈ। ਪਰਮਾਤਮਾ ਜਿਸ ਮਨੁਖ ਦੇ ਦਿਲ ਵਿਚ ਗਰੀਬੀ ਸੁਭਾਓ ਪਾਉਂਦਾ ਹੈ ਉਹ ਮਨੁਖ ਇਸ ਜ਼ਿੰਦਗੀ ਵਿਚ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ ਅਤੇ ਪਰਲੋਕ ਵਿਚ ਸੁਖ ਪਾਉਂਦਾ ਹੈ।

**ਅਹੰਬੁਧਿ** ahãbúd

ਵਿਸ਼ੇਸ਼ਣ

ਹੰਕਾਰ ਭਰੀ ਮਤ

**ਅਧਿਕ ਅਹੰਬੁਧਿ ਬਾਧੇ** ádik ahãbúd bắde

ਜਿਹੜੇ ਮਨੁਖ ਪੰਜਾਂ ਦੂਤਾਂ ਦੇ ਜਾਲ ਵਿਚ ਜਕੜੇ ਗਏ, ਉਹ ਹੋਰ ਵੀ ਅਹੰਬੁਧਿ ਵਿਚ ਬੰਨ੍ਹੇ ਗਏ। ਹੰਕਾਰ ਵਿਚ ਸਤਿਗੁਰੂ ਨੂੰ ਭੁਲ ਗਏ। ਸੁਹਣੀ ਸੇਜ, ਚੰਦਨ ਦਾ ਚੋਆ ਘੋਰ ਨਰਕ ਵਲ ਲੈ ਜਾਂਦੇ ਹਨ। ਜਿਸ ਗੁਰਮੁਖ ਉੱਤੇ ਗੁਰ ਕਿਰਪਾ ਹੁੰਦੀ ਹੈ ਉਸ ਨੂੰ ਪੂਰਬ ਲਿਖਿਆ ਮਿਲਦਾ ਹੈ। ਉਸ ਦੇ ਸਭ ਦੁਖ ਬਿਨਸ ਜਾਂਦੇ ਹਨ। ਮਨ ਗੁਰ ਕੀਰਤਨ ਵਿਚ ਰੱਤਿਆ ਜਾਂਦਾ ਹੈ।

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ **ਨਿਵਲਿ ਭੁਅੰਗਮ ਸਾਧੇ** ॥ ਪੰਚ ਜਨਾ ਸਿਉ ਸੰਗੁ ਨ ਛੁਟਕਿਓ **ਅਧਿਕ ਅਹੰਬੁਧਿ ਬਾਧੇ** ॥੧॥ ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥ ਹਾਰਿ ਪਰਿਓ ਸੁਆਮੀ ਕੈ ਦੁਆਰੈ **ਦੀਜੈ ਬੁਧਿ ਬਿਬੇਕਾ** ॥ ਰਹਾਉ ॥ **ਮੋਨਿ ਭਇਓ ਕਰਪਾਤੀ ਰਹਿਓ** ਨਗਨ ਫਿਰਿਓ ਬਨ ਮਾਹੀ ॥ ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥ ਮਨ ਕਾਮਨਾ ਤੀਰਥ ਜਾਇ ਬਸਿਓ **ਸਿਰਿ ਕਰਵਤ ਧਰਾਏ** ॥ ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥ **ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ** ॥ ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥ **ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ** ॥ ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥ ਜੋਗ ਸਿਧ **ਆਸਣ ਚਉਰਾਸੀਹ** ਏ ਭੀ ਕਰਿ ਕਰਿ ਰਹਿਆ ॥ ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥ **ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ** ॥ **ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ** ॥੭॥ ਹਰਿ ਕੀਰਤਿ ਸਾਧਸੰਗਤਿ ਹੈ **ਸਿਰਿ ਕਰਮਨ ਕੈ ਕਰਮਾ** ॥ ਕਹੁ ਨਾਨਕ ਤਿਸੁ ਭਇਓ ਪਰਾਪਤਿ **ਜਿਸੁ ਪੂਰਬ ਲਿਖੇ ਕਾ ਲਹਨਾ** ॥੮॥ ਤੇਰੋ ਸੇਵਕੁ ਇਹ ਰੰਗਿ ਮਾਤਾ ॥ ਭਇਓ ਕ੍ਰਿਪਾਲੁ ਦੀਨ **ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ**

**ਮਨੁ ਰਾਤਾ** ॥ ਰਹਾਉ ਦੂਜਾ ॥ ੧ ॥ ੩॥

ਅ.ਗ.ਮ.ਪ, ੬੪੧

**ਅਹੰਬੁਧਿ** ahãbúd

**ਨਿਵਲਿ ਭੁਅੰਗਮ ਸਾਧੇ** niwal pùãgam sā́de

**ਦੀਜੈ ਬੁਧਿ ਬਿਬੇਕਾ** dījɛ búd bibekā

**ਮੋਨਿ ਭਇਓ** mon pɛ̀o

**ਕਰਪਾਤੀ ਰਹਿਓ** karpātī rɛ́io

**ਸਿਰਿ ਕਰਵਤ ਧਰਾਏ** sir karwat trā̀e

**ਕਨਿਕ ਕਾਮਿਨੀ** kanik kāminī

**ਹੈਵਰ ਗੈਵਰ** hɛwar gɛwar

**ਬਹੁ ਬਿਧਿ ਦਾਨੁ ਦਾਤਾਰਾ** bó bíd dān dātārā

**ਪੂਜਾ ਅਰਚਾ** pūjā arčā

**ਬੰਦਨ ਡੰਡਉਤ** bãdan ḍãḍɔt

**ਖਟੁ ਕਰਮਾ** khaṭ karmā

**ਰਤੁ ਰਹਤਾ** rat rɛ́tā

**ਜੋਗ ਸਿਧ** yog síd

**ਆਸਣ ਚਉਰਾਸੀਹ** āsaṇ čɔrāsī

**ਰਾਜ ਲੀਲਾ** rāj līlā

**ਰਾਜਨ ਕੀ ਰਚਨਾ** rājan kī račnā

**ਕਰਿਆ ਹੁਕਮੁ ਅਫਾਰਾ** kariā hukam aphārā

**ਸੇਜ ਸੋਹਨੀ** sej sónī

**ਚੰਦਨੁ ਚੋਆ** čãdan čoā

**ਨਰਕ ਘੋਰ ਕਾ ਦੁਆਰਾ** nark kòr kā duārā

**ਸਿਰਿ ਕਰਮਨ ਕੈ ਕਰਮਾ** sir karman kɛ karmā

**ਜਿਸੁ ਪੁਰਬ ਲਿਖੇ ਕਾ ਲਹਨਾ** jis purb likhe kā lɛ́nā

**ਦੁਖ ਭੰਜਨੁ** dukh pā̀jan

**ਹਰਿ ਕੀਰਤਨਿ** har kīrtan

**ਇਹੁ ਮਨੁ ਰਾਤਾ** éo man rātā

**ਅਹੰਬੁਧਿ** – ਹੰਕਾਰ ਭਰੀ ਮਤ।

**ਨਿਵਲਿ ਭੁਅੰਗਮ ਸਾਧੇ** – ਨਿਉਲੀ ਕਰਮ ਇਕ ਯੋਗ ਕਿਰਿਆ ਹੈ। ਦੋਵੇਂ ਮੋਢੇ ਨੀਵੇਂ ਕਰਕੇ ਸਿੱਧੇ ਬੈਠ ਕੇ ਸੁਆਸਾਂ ਦੇ ਬਲ ਨਾਲ ਪੇਟ ਨੂੰ ਹੇਠ-ਉੱਤੇ ਸੱਜੇ-ਖੱਬੇ ਚਲਾਉਣਾ, ਜਿਸ ਨਾਲ ਅੰਦਰੋਂ ਆਂਦਰਾਂ ਸਾਫ ਹੋ ਜਾਂਦੀਆਂ ਹਨ। ਭੁਜੰਗਮਾ ਨਾੜੀ- ਜੋਗੀਆਂ ਦੀ ਮਿਥੀ ਹੋਈ ਇਕ ਨਾੜੀ, ਜੋ ਰੀੜ੍ਹ ਦੀ ਹੱਡੀ ਦੇ ਨਾਲ ਦਿਮਾਗ ਤਕ ਜਾਂਦੀ ਹੈ, ਇਸ ਦੁਆਰਾ ਸੁਆਸ ਚੜ੍ਹਾਉਣ ਦਾ ਕਰਮ। ਕੋਈ ਮਨੁਖ ਵੇਦ ਪੜ੍ਹਦਾ ਅਤੇ ਵਿਚਾਰਦਾ ਹੈ।

ਕੋਈ ਨਿਉਲੀ ਕਰਮ ਕਰਦਾ ਹੈ। ਕੋਈ ਕੁੰਡਲਨੀ ਰਸਤੇ ਪ੍ਰਾਣ ਚਾੜ੍ਹਦਾ ਹੈ, ਪਰ ਇਹਨਾਂ ਸਾਧਨਾ ਨਾਲ ਸਗੋਂ ਮਨੁਖ ਹੰਕਾਰ ਵਿਚ ਬਝ ਜਾਂਦਾ ਹੈ। ਹਰੀ ਬਾਹਰ ਦੇ ਬਣਾਉਟੀ ਸਾਧਨਾਂ, ਕਰਮ ਕਾਂਡਾਂ ਨਾਲ ਨਹੀਂ ਮਿਲਦਾ, ਉਹ ਕੇਵਲ ਸਤਿ ਸੰਗਤ ਰਾਹੀਂ ਹਰੀ ਜਸ ਕਰਨ ਨਾਲ ਮਿਲਦਾ ਹੈ।

**ਦੀਜੈ ਬੁਧਿ ਬਿਬੇਕਾ** – ਮੈਂ ਅਨੇਕ ਪ੍ਰਕਾਰ ਦੇ ਕਰਮ ਕੀਤੇ, ਪਰ ਪ੍ਰਭੂ ਨਾ ਮਿਲਿਆ। ਅੰਤ ਥਕ ਕੇ ਮਾਲਕ ਹਰੀ ਦੇ ਦਰਵਾਜੇ ਆ ਡਿੱਗਾ ਹਾਂ। ਹੇ ਹਰੀ ! ਕਿਰਪਾ ਕਰਕੇ ਮੈਨੂੰ ਪਰਖਣ ਵਾਲੀ ਸਮਝ ਦਿਓ।

**ਮੋਨਿ ਭਇਓ ਕਰਪਾਤੀ ਰਹਿਓ** – ਮੈਂ ਮੋਨੀ ਵੀ ਰਹਿਆ। ਚੁਪ ਸਾਧੀ ਰੱਖੀ ਅਤੇ ਕਰ-ਪਾਤੀ, ਭਾਵ ਹੱਥਾਂ ਨੂੰ ਭਾਂਡਾ ਬਣਾ ਕੇ ਵਰਤਣ ਵਾਲਾ ਵੀ ਰਿਹਾ, ਭਾਂਡੇ ਨਾ ਵਰਤੇ।

**ਸਿਰਿ ਕਰਵਤ ਧਰਾਏ** – ਮਨ ਦੀ ਇੱਛਾ ਅਨੁਸਾਰ ਤੀਰਥ ਉੱਤੇ ਜਾ ਕੇ ਰਹਿਆ ਅਤੇ ਸਿਰ ਉੱਤੇ ਆਰਾ ਵੀ ਰਖਵਾਇਆ (ਕਾਂਸ਼ੀ ਵਿਚ ਇਕ ਆਰਾ ਰੱਖਿਆ ਹੁੰਦਾ ਸੀ, ਜਿਸ ਨਾਲ ਕਈ ਭਰਮੀਂ ਲੋਕ ਮੁਕਤੀ ਪਾਉਣ ਲਈ ਚੀਰ ਮਾਰਦੇ ਸਨ)।

**ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ** – ਸੋਨਾ, ਇਸਤਰੀ, ਚੰਗੇ ਚੰਗੇ ਘੋੜੇ, ਹਾਥੀ ਅਤੇ ਬਹੁਤ ਤਰ੍ਹਾਂ ਦਾ ਦਾਜ ਦੇਣ ਵਾਲਾ ਬਣਿਆ। ਅਨਾਜ, ਕੱਪੜੇ, ਜ਼ਮੀਨ ਬਹੁਤ ਦਿੱਤੀ ਪਰ ਹਰੀ ਦੇ ਦਰਵਾਜੇ ਪਹੁੰਚਣਾ ਨਾ ਮਿਲਿਆ।

ਹੈਵਰ= ਹਯ-ਵਰ, ਸ੍ਰੇਸ਼ਟ ਘੋੜੇ। ਗੈਵਰ= ਗਯ-ਵਰ, ਉਤਮ ਹਾਥੀ।

**ਪੂਜਾ ਅਰਚਾ ਬੰਦਨ ਡੰਡਉਤ** – ਜੀਵ ਪੂਜਾ, ਚੰਦਨ ਛਿੜਕਣਾ। ਡੰਡੇ ਵਾਂਗ ਲੰਮੇ ਪੈ ਕੇ ਨਮਸਕਾਰ ਕਰਨਾ ਅਤੇ ਛੇ ਕਰਮਾਂ ਵਿਚ ਲੱਗਾ ਰਿਹਾ, ਪਰ ਇਹਨਾਂ ਕਰਕੇ ਹੰਕਾਰ ਕਰਨ ਲਗ ਪਿਆ ਅਤੇ ਮੋਹ ਦੇ ਬੰਧਨਾਂ ਵਿਚ ਪੈ ਗਿਆ। ਇਸ ਤਰ੍ਹਾਂ ਵੀ ਹਰੀ ਦਾ ਮੇਲ ਨਾ ਹੋਇਆ।

**ਖਟੁ ਕਰਮਾ ਰਤੁ ਰਹਤਾ** – ਸ਼ਾਸਤਰਾਂ ਦੇ ਦੱਸੇ ਹੋਏ ਪੁੰਨ ਕਰਮ, ਜੋ ਛੇ ਹਨ (ਖਟੁ ਕਰਮ) – ਪੜ੍ਹਨਾ, ਪੜ੍ਹਾਉਣਾ, ਯਗ ਕਰਨਾ, ਯਗ ਕਰਾਉਣਾ, ਦਾਨ ਦੇਣਾ ਅਤੇ ਦਾਨ ਲੈਣਾ ਆਦਿ ਧਾਰਮਿਕ ਕਰਮਾਂ ਦੇ ਕਾਰਨ ਹੰਕਾਰ ਕਰਦਾ ਕਰਦਾ ਜੀਵ ਮੋਹ ਦੇ ਬੰਧਨਾਂ ਵਿਚ ਜਕੜਿਆ ਰਹਿੰਦਾ ਹੈ ਪਰ ਪਰਮਾਤਮਾ ਨਾ ਮਿਲਿਆ।

**ਆਸਣ ਚਉਰਾਸੀਹ** – ਯੋਗ ਦੇ ਉਸਤਾਦਾਂ ਦੇ ਚੁਰਾਸੀ ਆਸਣ ਵੀ ਕਰ ਕਰ ਕੇ ਥਕ ਗਿਆ, ਵੱਡੀ ਉਮਰ ਵੀ ਭੋਗੀ, ਪਰ ਹਰੀ ਦਾ ਮੇਲ ਨਾ ਹੋਇਆ ਅਤੇ ਮੁੜ ਮੁੜ ਜੂਨਾਂ ਵਿਚ ਪੈਂਦਾ ਰਿਹਾ।

**ਰਾਜ ਲੀਲਾ ਰਾਜਨ ਕੀ ਰਚਨਾ ਕਰਿਆ**

**ਹੁਕਮੁ ਅਫਾਰਾ** – ਰਾਜਿਆਂ ਦੇ ਚੋਜ ਅਤੇ ਸਾਮਾਨ ਵੀ ਭੋਗੇ, ਰਾਜਸੀ ਠਾਠ-ਬਾਠ ਵੀ ਮਾਣ ਲਏ, ਹੰਕਾਰੀ ਹੋ ਕੇ ਹਕੂਮਤ ਵੀ ਕੀਤੀ।

**ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ**– ਸੋਹਣੀਆਂ ਸੇਜਾਂ ਉੱਤੇ ਸੁੱਤੇ, ਸਰੀਰ ਉੱਤੇ ਚੰਦਨ ਅਤੇ ਅਤਰ ਮਲੇ, ਪਰ ਅੰਤ ਹਨੇਰੇ ਨਰਕ ਦਾ ਦੁਆਰ ਹੀ ਮਿਲਿਆ।

**ਸਿਰਿ ਕਰਮਨ ਕੈ ਕਰਮਾ** – ਸਭ ਕਰਮਾਂ ਯਤਨਾਂ ਤੋਂ ਵੱਡਾ ਕਰਮ ਹਰੀ ਦੇ ਗੁਣ ਗਾਉਣਾ ਅਤੇ ਸੰਤਾਂ ਦੀ ਸੰਗਤ ਹੈ। ਇਹ ਹੋਰਾਂ ਕੰਮਾਂ ਤੋਂ ਸ੍ਰੇਸ਼ਟ ਕਰਮ ਹੈ।

**ਜਿਸੁ ਪੁਰਬ ਲਿਖੇ ਕਾ ਲਹਨਾ** – ਪਰ ਇਹ ਅਵਸਰ ਉਸ ਮਨੁਖ ਨੂੰ ਪ੍ਰਾਪਤ ਹੁੰਦਾ ਹੈ, ਜਿਸ ਦੇ ਮਸਤਕ ਉਪਰ ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਧੁਰੋਂ ਲਿਖਿਆ ਹੁੰਦਾ ਹੈ।

**ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ**– ਜਦੋਂ ਜੀਵ ਪਰਮਾਤਮਾ ਦੇ ਪ੍ਰੇਮ ਵਿਚ ਮਸਤ ਹੁੰਦਾ ਹੈ ਅਤੇ ਅਨਾਥਾਂ ਤੇ ਦੀਨਾਂ ਦੇ ਦੁਖ ਨਾਸ ਕਰਨ ਵਾਲਾ ਪਰਮਾਤਮਾ ਜੀਵ ਉੱਤੇ ਮਿਹਰਬਾਨ ਹੋਵੇ ਤਾਂ ਜੀਵ ਦਾ ਮਨ ਹਰੀ ਦੇ ਗੁਣ ਗਾਣ ਕਰਨ ਲਗ ਪੈਂਦਾ ਹੈ।

**ਅਹੰਬੁਧਿ** ahãbúd
ਨਾਂਵ ਇਸਤਰੀਲਿੰਗ
ਹਉਮੈ ਵਾਲੀ ਬੁੱਧੀ, ਅਭਿਮਾਨ ਭਰੀ ਬੁੱਧੀ

**ਅਹੰਬੁਧਿ ਤਜਾਵਹੁ** ahãbúd tjāwɔ

ਗੁਰ ਬਚਨਾਂ ਨਾਲ ਭਰਮ ਭਉ ਕੱਟੇ ਜਾਂਦੇ ਹਨ ਤੇ ਅਹੰਬੁਧਿ, ਹਉਮੈ ਵਾਲੀ ਬੁੱਧੀ ਦਾ ਤਿਆਗ ਹੁੰਦਾ ਹੈ। ਸਾਧ ਸੰਗਤ ਵਿਚ ਗੁਰੂ ਦੇ ਚਰਨਾਂ ਵਿਚ ਬੈਠ ਕੇ ਗੁਰਮੁਖ ਹਉਮੈ ਤਜਦਾ ਹੈ ਤੇ ਆਪਣੀ ਅਤੁਟ ਭਗਤੀ ਨਾਲ ਹਰੀ ਵਿਚ ਸਮਾਅ ਜਾਂਦਾ ਹੈ।

ਕੇਦਾਰਾ ਮਹਲਾ ੫ ॥ ਹਰਿ ਹਰਿ ਹਰਿ ਗੁਨ ਗਾਵਹੁ ॥ ਕਰਹੁ ਕ੍ਰਿਪਾ ਗੋਪਾਲ ਗੋਬਿਦੇ ਅਪਨਾ ਨਾਮੁ ਜਪਾਵਹੁ ॥ ਰਹਾਉ ॥ **ਕਾਢਿ ਲੀਏ ਪ੍ਰਭ ਆਨ ਬਿਖੈ** ਤੇ **ਸਾਧਸੰਗਿ** ਮਨੁ ਲਾਵਹੁ ॥ **ਭ੍ਰਮੁ ਭਉ ਮੋਹੁ ਕਟਿਓ** ਗੁਰ ਬਚਨੀ ਅਪਨਾ ਦਰਸੁ ਦਿਖਾਵਹੁ ॥ ੧ ॥ ਸਭ ਕੀ ਰੇਨ ਹੋਇ ਮਨੁ ਮੇਰਾ **ਅਹੰਬੁਧਿ ਤਜਾਵਹੁ** ॥ ਅਪਨੀ ਭਗਤਿ ਦੇਹਿ **ਦਇਆਲਾ ਵਡਭਾਗੀ** ਨਾਨਕ ਹਰਿ ਪਾਵਹੁ ॥ ੨ ॥ ੪ ॥ ੬ ॥

ਅ.ਗ.ਮ.ਪ, ੧੧੨੦

ਅਹੰਬੁਧਿ ahãbúd

ਕਾਢਿ ਲੀਏ ਪ੍ਰਭ ਆਨ ਬਿਖੈ
kāḍ līe práb ān bikhɛ

**ਸਾਧਸੰਗਿ** sáॖdsãg

**ਭ੍ਰਮੁ ਭਉ ਮੋਹੁ ਕਟਿਓ** pràm pò mó kaṭṭio

**ਦਇਆਲਾ ਵਡਭਾਗੀ** dɛālā waḍpā̀gī

**ਅਹੰਬੁਧਿ** – ਹਉਮੈ ਵਾਲੀ ਬੁੱਧੀ, ਅਭਿਮਾਨ ਭਰੀ ਬੁੱਧੀ।

**ਕਾਢਿ ਲੀਏ ਪ੍ਰਭ ਆਨ ਬਿਖੈ** – ਹੇ ਪ੍ਰਭੂ! ਜਿਨ੍ਹਾਂ ਮਨੁੱਖਾਂ ਦਾ ਮਨ ਤੂੰ ਸਾਧ ਸੰਗਤ ਵਿਚ ਲਾਇਆ ਹੈ, ਉਹਨਾਂ ਨੂੰ ਹੋਰ ਵਿਸ਼ਿਆਂ ਵਿੱਚੋਂ ਕਢ ਲਿਆ ਹੈ।

**ਸਾਧਸੰਗਿ** – ਹੇ ਪ੍ਰਭੂ ! ਮੇਰਾ ਮਨ ਸਾਧ ਸੰਗਤ ਵਿਚ ਲਗਾਓ, ਕਿਉਂਕਿ ਸਤਿ ਸੰਗ ਰਾਹੀਂ ਹਰੀ ਦੀ ਭਗਤੀ ਮਿਲਦੀ ਹੈ, ਜਿਸ ਨਾਲ ਹਉਮੈ, ਭਰਮ, ਮੋਹ ਆਦਿ ਔਗੁਣ ਦੂਰ ਹੁੰਦੇ ਹਨ ਅਤੇ ਗੁਣ ਗਾ ਕੇ ਹਰੀ ਨੂੰ ਮਿਲਣ ਦਾ ਰਸਤਾ ਲੱਭਦਾ ਹੈ।

**ਭ੍ਰਮੁ ਭਉ ਮੋਹੁ ਕਟਿਓ** – ਜਿਸ ਨੂੰ ਹਰੀ ਦਰਸ਼ਨ ਦਿੰਦਾ ਹੈ, ਗੁਰੂ ਦੇ ਬਚਨਾਂ ਰਾਹੀਂ ਉਹਨਾਂ ਦਾ ਭਰਮ, ਉਹਨਾਂ ਦਾ ਡਰ, ਮੋਹ ਕੱਟਿਆ ਜਾਂਦਾ ਹੈ।

**ਅਹੰਬੁਧਿ ਤਜਾਵਹੁ** – ਹੇ ਪ੍ਰਭੂ! ਮਿਹਰ ਕਰ, ਮੇਰੇ ਅੰਦਰੋਂ ਹਉਮੈ ਵਾਲੀ ਬੁੱਧੀ ਦੂਰ ਕਰ ਤੇ ਮੇਰਾ ਮਨ ਸਭ ਦੇ ਚਰਨਾਂ ਦੀ ਧੂੜ ਹੋਇਆ ਰਹੇ।

**ਦਇਆਲਾ ਵਡਭਾਗੀ** – ਹੇ ਮਿਹਰਵਾਨ ਪ੍ਰਭੂ! ਆਪਣੀ ਭਗਤੀ ਦੀ ਦਾਤ ਬਖਸ਼ੋ ਕਿਉਂਕਿ ਅਸੀਂ ਵੱਡੇ ਭਾਗਾਂ ਨਾਲ ਹੀ ਉਸ ਦਿਆਲੂ ਪਰਮਾਤਮਾ ਦਾ ਮਿਲਾਪ ਹਾਸਲ ਕਰ ਸਕਦੇ ਹਾਂ।

**ਅਹੰਬੁਧਿ ਪਰਬਾਦ ਨੀਤ ਲੋਭ ਰਸਨਾ**
ahãbúd parbād nīt lób rasnā

ਨਾਮ ਬਿਨਾ ਮਿਲਖ, ਧਨ, ਜੋਬਨ ਸਭ ਬਾਦਿ ਹਨ। ਅਹੰਬੁਧਿ ਵਾਲਾ ਮਨੁਖ ਲੋਭ, ਮੋਹ ਵਿਚ ਜਕੜਿਆ ਰਹਿੰਦਾ ਹੈ। ਮਨਮੁਖ ਇਸ ਦੁਰਲਭ ਜੀਵਨ ਵਿਚ ਵਾਹਿਗੁਰੂ ਦਾ ਸਿਮਰਨ ਨਹੀਂ ਕਰਦਾ ਤੇ ਜੂਨਾਂ ਵਿਚ ਭੌਂਦਾ ਰਹਿੰਦਾ ਹੈ। ਗੁਰਮੁਖ ਨੂੰ ਪ੍ਰਭੂ ਦੀ ਕਿਰਪਾ ਨਾਲ ਗੁਰੂ ਮਿਲਦਾ ਹੈ ਤੇ ਉਹ ਸੁਖ, ਸਹਿਜ, ਆਨੰਦ ਵਿਚ ਜੀਵਨ ਬਿਤਾਉਂਦਾ ਹੈ।

ਬਿਲਾਵਲੁ ਮਹਲਾ ੫ ॥ **ਅਹੰਬੁਧਿ ਪਰਬਾਦ ਨੀਤ ਲੋਭ ਰਸਨਾ** ਸਾਦਿ ॥ **ਲਪਟਿ ਕਪਟਿ ਗ੍ਰਿਹਿ ਬੇਧਿਆ ਮਿਥਿਆ** ਬਿਖਿਆਦਿ ॥ ੧ ॥ ਐਸੀ ਪੇਖੀ ਨੇਤ੍ਰ ਮਹਿ ਪੂਰੇ ਗੁਰ ਪਰਸਾਦਿ ॥ **ਰਾਜ ਮਿਲਖ ਧਨ ਜੋਬਨਾ ਨਾਮੈ ਬਿਨੁ ਬਾਦਿ** ॥ ੧ ॥ ਰਹਾਉ ॥ **ਰੂਪ ਧੂਪ ਸੋਗੰਧਤਾ ਕਾਪਰ ਭੋਗਾਦਿ** ॥ ਮਿਲਤ ਸੰਗਿ ਪਾਪਿਸਟ ਤਨ ਹੋਏ **ਦੁਰਗਾਦਿ** ॥ ੨ ॥ ਫਿਰਤ ਫਿਰਤ ਮਾਨੁਖੁ ਭਇਆ ਖਿਨ ਭੰਗਨ ਦੇਹਾਦਿ ॥ ਇਹ ਅਉਸਰ ਤੇ ਚੂਕਿਆ ਬਹੁ **ਜੋਨਿ ਭ੍ਰਮਾਦਿ** ॥ ੩ ॥ ਪ੍ਰਭ ਕਿਰਪਾ ਤੇ ਗੁਰ ਮਿਲੇ ਹਰਿ ਹਰਿ **ਬਿਸਮਾਦ** ॥ **ਸੂਖ ਸਹਜ** ਨਾਨਕ **ਅਨੰਦ**

**ਤਾ ਕੈ ਪੂਰਨ ਨਾਦ** ॥ ੪ ॥ ੮ ॥੩੮॥

ਅ.ਗ.ਮ.ਪ, ੮੧੦

ਅਹੰਬੁਧਿ ahãbúd

ਲੋਭ lób

ਰਸਨਾ rasnā

ਲਪਟਿ lapṭ

ਕਪਟਿ kapṭ

ਬੇਧਿਆ bédiā

ਮਿਥਿਆ mithiā

ਰਾਜ ਮਿਲਖ rāj milkh

ਧਨ ਜੋਬਨਾ tàn jobnā

ਨਾਮੈ ਬਿਨੁ ਬਾਦਿ nāmɛ bin bād

ਰੂਪ rūp

ਧੂਪ tū̀p

ਸੋਗੰਧਤਾ sogā́datā

ਕਾਪਰ ਭੋਗਾਦਿ kāpar pògād

ਦੁਰਗਾਦਿ durgād

ਜੋਨਿ ਭ੍ਰਮਾਦਿ jon pràmād

ਬਿਸਮਾਦ bismād

ਸੂਖ sūkh

ਸਹਜ sɛ́j

ਅਨੰਦ anād

ਨਾਦ nād

**ਅਹੰਬੁਧਿ** – ਹੰਕਾਰ ਵਾਲੀ ਬੁੱਧੀ, ਮੈਂ ਮੈਂ ਕਰਨ ਵਾਲੀ ਅਕਲ।

**ਲੋਭ ਰਸਨਾ** – ਜੀਵ ਨਿਤ ਹੰਕਾਰ ਤੇ ਝਗੜੇ ਕਰਦਾ ਹੈ ਅਤੇ ਲੋਭ ਤੇ ਜੀਭ ਦੇ ਸੁਆਦ ਵਿਚ ਗਲਤਾਨ ਰਹਿੰਦਾ ਹੈ।

**ਲਪਟਿ ਕਪਟਿ ਗ੍ਰਿਹਿ ਬੇਧਿਆ ਮਿਥਿਆ** – ਗ੍ਰਹਿਸਥ ਦਾ ਵਿੰਨ੍ਹਿਆ ਹੋਇਆ ਜੀਵ ਕਪਟ ਵਿਚ ਅਤੇ ਝੂਠੇ ਵਿਸ਼ੇ ਆਦਿ ਵਿਚ ਫਸਿਆ ਰਹਿੰਦਾ ਹੈ।

**ਰਾਜ ਮਿਲਖ ਧਨ ਜੋਬਨਾ ਨਾਮੈ ਬਿਨੁ ਬਾਦਿ** – ਗੁਰੂ ਦੀ ਕਿਰਪਾ ਨਾਲ ਮੈਂ ਆਪਣੇ ਅੱਖੀਂ ਹੀ ਜਗਤ ਦੇ ਪਦਾਰਥਾਂ ਦੀ ਇਹੋ ਜਿਹੀ ਹਾਲਤ ਵੇਖ ਲਈ ਹੈ ਕਿ ਦੁਨੀਆਂ ਦੀਆਂ ਪਾਤਸ਼ਾਹੀਆਂ, ਜ਼ਮੀਨਾਂ ਦੀ ਮਾਲਕੀ, ਧਨ ਅਤੇ ਜੁਆਨੀ ਆਦਿ ਸਾਰੇ ਹੀ ਪਰਮਾਤਮਾ ਦੇ ਨਾਮ ਤੋਂ ਬਿਨਾ ਵਿਅਰਥ ਹਨ।

**ਰੂਪ ਧੂਪ ਸੋਗੰਧਤਾ ਕਾਪਰ ਭੋਗਾਦਿ** – ਪ੍ਰਭੂ ਦੇ ਨਾਮ ਤੋਂ ਖੁੰਝ ਕੇ ਮਹਾ ਵਿਕਾਰੀ ਮਨੁਖ ਸਰੀਰ ਦਾ ਮਾਣ ਕਰਦਾ ਹੈ ਪਰ ਸੁਗੰਧ ਵਾਲੇ ਪਦਾਰਥਾਂ ਦਾ ਧੂੰਆਂ, ਖੁਸ਼ਬੂ, ਕੱਪੜੇ ਅਤੇ ਚੰਗੇ ਚੰਗੇ ਖਾਣੇ, ਭੋਗ ਆਦਿ ਦੁਰਗੰਧ-ਯੁਕਤ ਹੋ ਜਾਂਦੇ ਹਨ।

**ਦੁਰਗਾਦਿ** – ਵੱਡੇ ਪਾਪੀ ਤਨ ਨਾਲ ਲਗ

ਕੇ ਐਸੇ ਚੰਗੇ ਪਦਾਰਥ ਦੁਰਗੰਧੀ ਦੇਣ ਵਾਲੇ, ਬਦਬੂ ਵਾਲੇ ਹੋ ਜਾਂਦੇ ਹਨ।

**ਜੋਨਿ ਭ੍ਰਮਾਦਿ** – ਕਈ ਜੂਨਾਂ ਵਿੱਚੋਂ ਲੰਘ ਕੇ, ਭਟਕ ਕੇ ਜੀਵ ਮਨੁਖ ਬਣਦਾ ਹੈ, ਇਸ ਦੀ ਦੇਹ ਆਦਿ ਇਕ ਪਲ ਵਿਚ ਨਾਸ ਹੋ ਜਾਂਦੇ ਹਨ। ਇਸ ਸਰੀਰ ਵਿਚ ਮਨੁਖ ਪਰਮਾਤਮਾ ਦੇ ਨਾਮ ਤੋਂ ਖੁੰਝਿਆ ਰਹਿੰਦਾ ਹੈ। ਇਸ ਮੌਕੇ, ਇਸ ਮਨੁੱਖਾ ਜਨਮ ਸਮੇਂ ਖੁੰਝਿਆ ਜੀਵ ਐਵੇਂ ਜੂਨਾਂ ਵਿਚ ਭਟਕਦਾ ਹੈ।

**ਬਿਸਮਾਦ** – ਪ੍ਰਭੂ ਦੀ ਕਿਰਪਾ ਨਾਲ ਜਿਹਨਾਂ ਨੂੰ ਗੁਰੂ ਮਿਲ ਪੈਂਦਾ ਹੈ, ਉਹ ਹਰੀ ਹਰੀ ਜਪਣ ਨਾਲ ਬਿਸਮ (ਅਨੰਦਤ) ਹੋ ਜਾਂਦੇ ਹਨ।

**ਸੂਖ ਸਹਜ** – ਗੁਰਮਤ ਵਿਚ ਹੋਰਨਾਂ ਸੁੱਖਾਂ ਦੇ ਮੁਕਾਬਲੇ ਤੇ ਸਹਿਜ ਸੁਖ ਜਾਂ ਸਹਿਜ ਆਨੰਦ ਆਉਂਦਾ ਹੈ, ਜੋ ਅਸਲੀ ਸੁਖ ਹੈ ਤੇ ਮਨ ਨੂੰ ਟਿਕਾਣੇ ਰਖਦਾ ਹੈ।

**ਅਨੰਦ ਤਾ ਕੈ ਪੂਰਨ ਨਾਦ** – ਜਿਹੜੇ ਮਨੁੱਖਾਂ ਨੇ ਹਰੀ ਦਾ ਨਾਮ ਜਪਿਆ ਹੈ, ਉਹਨਾਂ ਦੇ ਹਿਰਦੇ ਅੰਦਰ ਪੂਰਨ ਸ਼ਬਦ ਦੀ ਧੁਨੀ ਪ੍ਰਗਟ ਹੁੰਦੀ ਹੈ, ਭਾਵ ਪੂਰਨ ਆਨੰਦ ਪ੍ਰਾਪਤ ਹੋ ਜਾਂਦਾ ਹੈ। ਮਨੁਖ ਰੂਪ ਰਸ ਦੇ ਸਵਾਦਾਂ ਵਿਚ ਲੱਗਾ ਰਹਿੰਦਾ ਹੈ ਪਰ ਗੁਰੂ ਮਿਲ ਜਾਣ ਤੇ ਐਸੀ ਦ੍ਰਿਸ਼ਟੀ ਹੋ ਜਾਂਦੀ ਹੈ ਕਿ ਨਾਮ ਤੋਂ ਬਿਨਾ ਸਭ ਕੁਝ ਬਿਰਥਾ ਦਿਸਣ ਲਗ ਪੈਂਦਾ ਹੈ।

**ਅਹਰਣਿ** ɛraṇ

ਨਾਂਵ ਇਸਤਰੀਲਿੰਗ

ਲੋਹੇ ਦਾ ਟੁਕੜਾ ਜਿਸ ਉੱਪਰ ਸੋਨੇ ਦੀ ਡਲੀ ਨੂੰ ਰੱਖ ਕੇ ਹਥੌੜੇ ਨਾਲ ਕੁੱਟਿਆ ਜਾਂਦਾ ਹੈ।

**ਅਹਰਣਿ ਮਤਿ ਵੇਦੁ ਹਥੀਆਰੁ**

ɛraṇ mat ved hathīār

ਸੁਨਿਆਰੇ ਦੀ ਅਹਰਣਿ ਉੱਤੇ ਹੀ ਸੋਨੇ ਦੀ ਸਫਾਈ ਹੁੰਦੀ ਹੈ। ਭਉ ਵਿਚ, ਅਗਨਿ ਵਿਚ ਅੰਮ੍ਰਿਤ ਢਲਦਾ ਹੈ। ਉਸ ਕਰਤਾਰ ਦੀ ਸਚੁ ਦੀ ਟਕਸਾਲ ਵਿਚ ਉਸ ਦੀ ਨਦਰਿ ਨਾਲ ਹੀ ਗੁਰ ਸ਼ਬਦਿ ਦੀ ਘਾੜਤ ਹੁੰਦੀ ਹੈ।

**ਜਤੁ ਪਾਹਾਰਾ ਧੀਰਜੁ ਸੁਨਿਆਰੁ** ॥ **ਅਹਰਣਿ ਮਤਿ ਵੇਦੁ ਹਥੀਆਰੁ** ॥ **ਭਉ ਖਲਾ ਅਗਨਿ ਤਪ ਤਾਉ** ॥ **ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ** ॥ ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥ ਨਾਨਕ **ਨਦਰੀ ਨਦਰਿ ਨਿਹਾਲ** ॥ ੩੮ ॥

ਅ.ਗ.ਮ.੧, ੮

**ਅਹਰਣਿ** ɛraṇ

**ਜਤੁ ਪਾਹਾਰਾ** jat pāhārā

**ਧੀਰਜੁ ਸੁਨਿਆਰੁ** tı̀raj suniār

**ਵੇਦੁ ਹਥੀਆਰੁ** ved hathīār

**ਭਉ ਖਲਾ** pə̀ khalā

**ਅਗਨਿ ਤਪ ਤਾਉ** agan tap tāo

**ਭਾਂਡਾ ਭਾਉ** pā̃ḍā pāo

**ਅੰਮ੍ਰਿਤੁ ਤਿਤੁ ਢਾਲਿ** amrit tit ṭā̀ḷ

**ਨਦਰੀ** nadrī

**ਨਦਰਿ ਨਿਹਾਲ** nadar nihāl

**ਅਹਰਣਿ** – ਲੋਹੇ ਦਾ ਟੁਕੜਾ, ਜਿਸ ਉਪਰ ਸੋਨੇ ਦੀ ਡਲੀ ਨੂੰ ਰਖ ਕੇ ਹਥੌੜੇ ਨਾਲ ਕੁੱਟਿਆ ਜਾਂਦਾ ਹੈ।

**ਜਤੁ ਪਾਹਾਰਾ ਧੀਰਜੁ ਸੁਨਿਆਰੁ** – ਧਾਰਮਿਕ ਜ਼ਿੰਦਗੀ ਬਣਾਉਣਾ ਨਿਰਾ ਸਮਝਣ ਸਮਝਾਉਣ ਦਾ ਕੰਮ ਨਹੀਂ। ਇਹਦੇ ਲਈ ਅਮਲੀ ਤਰੀਕੇ ਵਰਤਣੇ ਪੈਂਦੇ ਹਨ। ਇਹ ਇਵੇਂ ਹੀ ਹੈ ਜਿਵੇਂ ਸੁਨਿਆਰਾ ਕਿਸੇ ਧਾਤੂ ਨੂੰ ਅਗ ਵਿਚ ਪਾ ਕੇ ਤਾਉਂਦਾ ਅਤੇ ਢਾਲਦਾ ਹੈ ਅਤੇ ਉਸ ਉੱਤੇ ਜ਼ੋਰ ਨਾਲ ਹਥੌੜੇ ਦੀਆਂ ਸੱਟਾਂ ਮਾਰ ਮਾਰ ਕੇ ਚੰਡਦਾ ਹੈ ਅਤੇ ਕਿਸੇ ਸ਼ਕਲ ਵਿਚ ਲਿਆਉਂਦਾ ਹੈ।

**ਵੇਦੁ ਹਥੀਆਰੁ** – ਮਨੁਖ ਦੀ ਆਪਣੀ ਬੁੱਧੀ ਅਹਿਰਣ ਹੋਵੇ ਅਤੇ ਉਸ ਮਤ ਰੂਪੀ ਅਹਿਰਣ ਉੱਤੇ ਗਿਆਨ ਦਾ ਹਥੌੜਾ ਵੱਜੇ।

**ਭਉ ਖਲਾ ਅਗਨਿ ਤਪ ਤਾਉ** – ਉਸ ਕੋਲ ਅਕਾਲ ਪੁਰਖ ਦਾ ਡਰ ਧੌਂਕਣੀ ਹੋਵੇ ਅਤੇ ਕਰੜੀ ਘਾਲਣਾ, ਸੇਵਾ ਦੀ ਅਗਨ ਹੋਵੇ।

**ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ** – ਉਸ ਕੋਲ ਪ੍ਰੇਮ ਰੂਪ ਭਾਂਡਾ ਕੁਠਾਲੀ ਹੋਵੇ ਜਿਸ ਵਿਚ ਪਰਮੇਸ਼ਰ ਦੇ ਨਾਮ ਰੂਪੀ ਸੋਨੇ ਨੂੰ ਢਾਲ ਕੇ ਢਾਲਿਆ ਜਾ ਸਕਦਾ ਹੈ। ਇਸ ਤਰ੍ਹਾਂ ਸੱਚੀ ਟਕਸਾਲ ਵਿਚ ਸ਼ਬਦ ਘੜੀਦਾ ਹੈ।

**ਨਦਰੀ ਨਦਰਿ ਨਿਹਾਲ** – ਜਿਨ੍ਹਾਂ ਜੀਵਾਂ ਉੱਤੇ ਪਰਮਾਤਮਾ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ, ਅਕਾਲ ਪੁਰਖ ਦੀ ਬਖਸ਼ਿਸ਼ ਹੁੰਦੀ ਹੈ ਉਹ ਸਾਧਕ ਪਰਮਾਤਮਾ ਦੀ ਮਿਹਰ ਦੀ ਦ੍ਰਿਸ਼ਟੀ ਨਾਲ ਨਿਹਾਲ ਹੋ ਜਾਂਦੇ ਹਨ। ਉਹ ਸਦੀਵੀ ਆਤਮਕ ਆਨੰਦ ਦੀ ਅਵਸਥਾ ਨੂੰ ਪ੍ਰਾਪਤ ਕਰ ਲੈਂਦੇ ਹਨ।

## ਅਹਰਣਿ ɛ́raṇ

ਨਾਂਵ ਇਸਤਰੀਲਿੰਗ
ਲੋਹੇ ਦਾ ਟੁਕੜਾ ਜੋ ਲੋਹੇ ਆਦਿ ਧਾਤੂਆਂ ਦੇ ਚੰਡਨ/ ਘੜਨ ਲਈ ਲੋਹਾਰ/ਸੁਨਿਆਰ ਵਰਤਦੇ ਹਨ

## ਅਹਰਣਿ ਜਿਉ ਸਿਰੁ ਦੇਇ ɛ́raṇ jio sir de

ਜਿਸ ਤਰ੍ਹਾਂ ਹਾਥੀ ਦੇ ਸਿਰ ਉਤੇ ਅੰਕਸ ਹੈ, ਇਸੇ ਤਰ੍ਹਾਂ ਗੁਰਮੁਖ ਗੁਰੂ ਦੀ ਅਹਰਣਿ ’ਤੇ ਆਪਣਾ ਸਿਰ ਦੇ ਦਿੰਦਾ ਹੈ। ਮਨ, ਤਨ ਅਰਪਣ ਕਰ ਕੇ ਗੁਰ ਸੇਵਾ ਵਿਚ ਰੁੱਝਿਆ ਰਹਿੰਦਾ ਹੈ। ਗੁਰੂ ਸਾਰੇ ਸਿੱਖਾਂ ਨੂੰ ਮਿੱਤਰਾਂ, ਪੁੱਤਰਾਂ, ਭਰਾਵਾਂ ਵਾਲਾ ਇੱਕੋ ਜਿਹਾ

ਪਿਆਰ ਦਿੰਦਾ ਹੈ।

ਸਲੋਕੁ ਮਃ ੩ ॥ ਹਸਤੀ ਸਿਰਿ ਜਿਉ ਅੰਕਸੁ ਹੈ **ਅਹਰਣਿ ਜਿਉ ਸਿਰੁ ਦੇਇ** ॥ ਮਨੁ ਤਨੁ ਆਗੈ ਰਾਖਿ ਕੈ **ਊਭੀ ਸੇਵ ਕਰੇਇ** ॥ ਇਉ ਗੁਰਮੁਖਿ **ਆਪੁ ਨਿਵਾਰੀਐ** ਸਭੁ ਰਾਜੁ ਸ੍ਰਿਸਟਿ ਕਾ ਲੇਇ ॥ ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ ॥੧॥ ਮਃ ੩ ॥ ਜਿਨ ਗੁਰਮੁਖਿ ਨਾਮੁ ਧਿਆਇਆ ਆਏ ਤੇ ਪਰਵਾਣੁ ॥ ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ ॥੨॥ ਪਉੜੀ ॥ **ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ** ॥ ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ ॥ ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ ॥ ਗੁਰ ਸਿਖਾ ਇਕੋ ਪਿਆਰੁ **ਗੁਰ ਮਿਤਾ ਪੁਤਾ ਭਾਈਆ** ॥ ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ ਆਖਿ ਗੁਰੂ ਜੀਵਾਈਆ ॥੧੪॥

ਅ.ਗ.ਮ.੩, ੬੪੭

ਅਹਰਣਿ éraṇ

ਊਭੀ ਸੇਵ ਕਰੇਇ ū́bī sev kare

ਆਪੁ ਨਿਵਾਰੀਐ āp niwārīɛ

ਗੁਰਮੁਖਿ ਸਖੀਆ gurmukh sakhīā

ਸਿਖ ਗੁਰੂ ਮੇਲਾਈਆ
sikh gurū melāīā

ਗੁਰ ਮਿਤਾ ਪੁਤਾ ਭਾਈਆ
gur mitā putā pàīā

**ਅਹਰਣਿ** – ਲੋਹੇ ਦਾ ਟੁਕੜਾ ਜੋ ਲੋਹੇ ਆਦਿ ਧਾਤੂਆਂ ਦੇ ਚੰਡਨ/ਘੜਨ ਲਈ ਲੋਹਾਰ/ਸੁਨਿਆਰ ਵਰਤਦੇ ਹਨ। ਇਸ ਉਪਰ ਠੰਢਾ ਜਾਂ ਗਰਮ ਲੋਹਾ ਰਖ ਕੇ ਹਥੌੜੇ ਨਾਲ ਘੜਿਆ ਜਾਂਦਾ ਹੈ।

**ਅਹਰਣਿ ਜਿਉ ਸਿਰੁ ਦੇਇ** – ਜਿਸ ਤਰ੍ਹਾਂ ਹਾਥੀ ਦੇ ਸਿਰ ਉਤੇ ਕੁੰਡਾ ਹੈ ਅਤੇ ਉਹ ਕੁੰਡੇ ਦੇ ਇਸ਼ਾਰੇ ਉਤੇ ਚਲਦਾ ਹੈ, ਉਵੇਂ ਹੀ ਲੋਹੇ ਦੀ ਅਹਿਰਣ ਲੋਹਾਰ ਦੇ ਅੱਗੇ ਸਿਰ ਰਖ ਦਿੰਦੀ ਹੈ।

**ਊਭੀ ਸੇਵ ਕਰੇਇ** – ਇਸੇ ਤਰ੍ਹਾਂ ਤਨ, ਮਨ ਗੁਰੂ ਦੇ ਅੱਗੇ ਅਰਪਣ ਕਰਕੇ ਇਸਤਰੀ (ਗੁਰਸਿਖ), ਹਮੇਸ਼ਾ ਤਿਆਰ-ਬਰ-ਤਿਆਰ ਹੋ ਕੇ ਸੇਵਾ ਕਰੇ। ਗੁਰੂ ਦੇ ਅੱਗੇ ਆਪਣੇ ਆਪ ਨੂੰ ਸੁਟ ਕੇ ਅਤੁਟ ਸੇਵਾ ਕਰਨ ਨਾਲ ਆਦਮੀ ਗੁਰਮੁਖ ਬਣਦਾ ਹੈ। ਹਰੀ ਨੂੰ ਗੁਰਮੁਖ ਹੀ ਪਰਵਾਨ ਹਨ।

**ਆਪੁ ਨਿਵਾਰੀਐ** – ਗੁਰਮੁਖ ਗੁਰੂ ਰਾਹੀਂ ਆਪਾ ਭਾਵ ਦੂਰ ਕਰਕੇ ਸਾਰੀ ਦੁਨੀਆਂ ਦਾ ਰਾਜ ਪ੍ਰਾਪਤ ਕਰਦੇ ਹਨ।

**ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ** – ਗੁਰਮੁਖ ਹੋਣ ਨਾਲ ਗੁਰੂ ਪ੍ਰੇਮ ਦਾਨ ਅਤੇ ਜੀਅ ਦਾਨ ਦਿੰਦਾ ਹੈ। ਗੁਰਮੁਖ ਸਹੇਲੀਆਂ ਭਾਵ ਗੁਰਸਿਖਾਂ ਨੂੰ ਗੁਰੂ

ਆਪਣੇ ਨਾਲ ਮੇਲ ਲੈਂਦਾ ਹੈ। ਇਕ ਗੁਰੂ ਦੇ ਕੋਲ ਸੇਵਕ ਹੋ ਕੇ ਰਹਿੰਦੀਆਂ ਹਨ ਅਤੇ ਇਕਨਾ ਨੂੰ ਗੁਰੂ ਦੂਰ ਕੰਮ ਲਾ ਦਿੰਦਾ ਹੈ।

**ਗੁਰ ਮਿਤਾ ਪੁਤਾ ਭਾਈਆ** – ਗੁਰੂ ਦਾ ਸਭ ਦੇ ਨਾਲ ਇਕੋ ਜਿਹਾ ਪ੍ਰੇਮ ਹੁੰਦਾ ਹੈ। ਗੁਰੂ ਸਾਰੇ ਸਿੱਖਾਂ ਨੂੰ ਮਿੱਤਰਾਂ, ਪੁੱਤਰਾਂ, ਭਰਾਵਾਂ ਵਾਲਾ ਇੱਕੋ ਜਿਹਾ ਪਿਆਰ ਦਿੰਦਾ ਹੈ।

## ਅਹਲ ਤਰੀਕਤ ahal trīkat

ਵਿਸ਼ੇਸ਼ਣ
ਸੂਫ਼ੀਮਤ ਦਾ ਧਾਰਨੀ, ਸੂਫ਼ੀ

**ਵਾਰਿਸਸ਼ਾਹ ਮੀਆਂ, ਕਾਜ਼ੀ ਸ਼ਰਾ ਦੇ ਨੂੰ,**
**ਨਾਲ ਅਹਲ ਤਰੀਕਤ ਦੇ ਵਾਹ ਨਾਹੀਂ**

wāris šā́ mīā̃ kāzī šarā de nū̃
nāl ahal trīkat de wā́ nāhī̃

ਮੋਮਿਨਾਂ ਦਾ ਦਿਲ ਅੱਲਾਹ ਦਾ ਅਰਸ਼/ਘਰ ਹੈ। ਇਸ ਲਈ ਐ ਕਾਜ਼ੀ! ਤੂੰ ਅੱਲਾਹ ਦਾ ਘਰ ਨਾ ਢਾਹ। ਇਸ਼ਕ–ਏ–ਹਕੀਕੀ ਦਾ ਜੋ ਮਰਤਬਾ ਹੈ ਉਸਦੀ ਆਮ ਮੁਸਲਿਮ ਲੋਕਾਂ ਨੂੰ ਕੋਈ ਖ਼ਬਰ ਨਹੀਂ। ਹੀਰ ਆਖਦੀ ਹੈ ਕਿ ਜੇਕਰ ਮੈਂ ਸਿਰਫ਼ ਜਿਊਂਦੀ ਰਹਿਣ ਲਈ ਆਪਣੇ ਈਮਾਨ ਭਾਵ ਰਾਂਝੇ ਨੂੰ ਛਡ ਦੇਵਾਂ ਤਾਂ ਇਸ ਵਿਚ ਕੋਈ ਸਿਆਣਪ ਨਹੀਂ ਕਿਉਂਕਿ ਇਸ ਦੁਨੀਆਂ ਵਿਚ ਅਜਿਹਾ ਕੌਣ ਹੈ ਜਿਸ ਨੇ ਆਖ਼ਰਕਾਰ ਫ਼ਨਾ ਨਹੀਂ ਹੋਣਾ। ਜਿਵੇਂ ਰੰਘੜਾਂ ਦਾ ਕੋਈ ਪੀਰ ਅਤੇ ਲੁੱਧੜਾਂ ਦਾ ਕੋਈ ਬਾਦਸ਼ਾਹ ਨਹੀਂ ਹੈ, ਇਸੇ ਤਰ੍ਹਾਂ ਕਾਜ਼ੀ ਦਾ ਵੀ ਅਹਿਲ–ਏ–ਤਰੀਕਤ ਅਰਥਾਤ ਸੂਫ਼ੀ ਮਾਰਗ ਉਤੇ ਚਲਣ ਵਾਲੇ ਦਰਵੇਸ਼ਾਂ ਨਾਲ ਕੋਈ ਵਾਹ–ਵਾਸਤਾ ਨਹੀਂ ਹੈ। ਇੱਥੇ ਕਲੂਬਉਲ ਮੋਮਨੀਨ ਤੋਂ ਭਾਵ ਮੋਮਿਨਾਂ ਦਾ ਦਿਲ ਹੈ। ਕਾਜ਼ੀ ਸ਼ਰ੍ਹਾ ਦੇ ਨੂੰ ਤੋਂ ਭਾਵ ਹੈ ਉਹ ਵਿਅਕਤੀ ਜੋ ਇਸਲਾਮ ਦੇ ਕੇਵਲ ਵਿਧੀ–ਵਿਧਾਨ ਦਾ ਗਿਆਤਾ ਹੈ, ਇਸਲਾਮ ਦੇ ਅਧਿਆਤਮਕ ਪਖ ਦਾ ਉਸਨੂੰ ਗਿਆਨ ਨਹੀਂ।

**ਕਲੂਬਉਲ ਮੋਮਨੀਨ ਅਰਸ਼ ਅਲਾਹ ਤਾਲਾ**,
**ਕਾਜ਼ੀ ਅਰਸ਼ ਅਲਾਹ ਦਾ ਢਾ ਨਾਹੀਂ**।
**ਜਿਥੇ ਧੀਦੋ ਦੇ ਇਸ਼ਕ ਮਕਾਮ ਕੀਤਾ**,
**ਉਥੇ ਖੇੜਿਆਂ ਦੀ ਕਾਈ ਜਾ ਨਾਹੀਂ**।
ਆਇ ਚੜ੍ਹੀ ਗੁਲੇਲ ਮੈਂ ਇਸ਼ਕ ਵਾਲੀ,
ਉਥੇ ਹੋਰ ਕੋਈ ਚਾਰਾ ਲਾ ਨਾਹੀਂ।
**ਜੇ ਮੈਂ ਜੀਉਣ ਦੇ ਕਾਣ ਈਮਾਨ ਵੇਚਾਂ**,
**ਐਸਾ ਕੌਣ ਜੋ ਅੰਤ ਫ਼ਨਾ ਨਾਹੀਂ**?
ਜੇਹਾ ਰੰਘੜਾਂ ਵਿਚ ਨਾ ਪੀਰ ਕੋਈ,
ਅਤੇ ਲੁਧਰਾਂ ਦਾ ਬਾਦਸ਼ਾਹ ਨਾਹੀਂ।
**ਵਾਰਿਸਸ਼ਾਹ ਮੀਆਂ, ਕਾਜ਼ੀ ਸ਼ਰਾ ਦੇ ਨੂੰ**,
**ਨਾਲ ਅਹਲ ਤਰੀਕਤ ਦੇ ਵਾਹ ਨਾਹੀਂ**।

ਹੀਰ ਵਾਰਿਸ, ੧੧੦

ਅਹਲ ਤਰੀਕਤ ahal trīkat

ਕਲੂਬਉਲ ਮੋਮਨੀਨ ਅਰਸ਼ ਅਲਾਹ ਤਾਲਾ
klūbul momnīn arš alá tālā

ਕਾਜ਼ੀ ਅਰਸ਼ ਅਲਾਹ ਦਾ ਢਾ ਨਾਹੀਂ
kāzī arš alá dā ṭà nāhī̃

ਜਿਥੇ ਧੀਦੋ ਦੇ ਇਸ਼ਕ ਮਕਾਮ ਕੀਤਾ
jitthe tìdo de išq makām kītā

ਉਥੇ ਖੇੜਿਆਂ ਦੀ ਕਾਈ ਜਾ ਨਾਹੀਂ
utthe kheṛiā̃ dī kāī jā nāhī̃

ਜੇ ਮੈਂ ਜੀਉਣ ਦੇ ਕਾਣ ਈਮਾਨ ਵੇਚਾਂ
je mɛ̃ jīūṇ de kāṇ īmān wečā̃

ਐਸਾ ਕੌਣ ਜੋ ਅੰਤ ਫ਼ਨਾ ਨਾਹੀਂ
ɛsā kɔṇ jo ãt fanā nāhī̃

ਵਾਰਿਸਸ਼ਾਹ ਮੀਆਂ, ਕਾਜ਼ੀ ਸ਼ਰਾ ਦੇ ਨੂੰ
wāris šá mīā̃ kāzī šarā de nū̃

ਨਾਲ ਅਹਲ ਤਰੀਕਤ ਦੇ ਵਾਹ ਨਾਹੀਂ
nāl ahal trīkat de wá nāhī̃

**ਅਹਾਰੁ** ahār
ਨਾਂਵ ਪੁਲਿੰਗ
ਭੋਜਨ, ਖਾਣਾ

**ਸੋ ਮੇਰਾ ਅਹਾਰ ਕਰਹਿ**
so merā ahār karɛ

ਮਰਦਾਨੇ ਨੇ ਬਾਬੇ ਨੂੰ ਕਿਹਾ, ਮੈਂ ਤੇਰੇ ਨਾਲ ਤਾਂ ਰਹਾਂਗਾ ਜੇਕਰ ਮੇਰੀ ਭੁਖ ਮਿਟਾਏਂਗਾ। ਜੋ ਤੂੰ ਅਹਾਰ ਭਾਵ ਖਾਣਾ ਖਾਏਂਗਾ ਉਹੀ ਮੈਨੂੰ ਖਾਣ ਨੂੰ ਮਿਲੇ। ਜੇਕਰ ਤੈਨੂੰ ਮੇਰੀ ਇਹ ਗਲ ਮਨਜ਼ੂਰ ਹੈ ਤਾਂ ਮੈਂ ਤੇਰੇ ਨਾਲ ਸਾਥ ਦੇਵਾਂਗਾ। ਮਰਦਾਨਾ ਫਿਰ ਬੋਲਿਆ, ਬਾਬਾ ਜਾਂ ਇਹ ਵਚਨ ਦੇ ਕਿ ਤੂੰ ਮੇਰੇ ਕਰਮ ਵਿਚਾਰੇਂਗਾ ਨਹੀਂ। ਜੇ ਤੂੰ ਇਹ ਕੰਮ ਵੀ ਨਹੀਂ ਕਰਨਾ ਤਾਂ ਮੈਨੂੰ ਵਿਦਾ ਕਰ ਦੇ ਭਾਵ ਅਜ਼ਾਦ ਕਰ ਦੇ। ਬਾਬੇ ਨੇ ਮਰਦਾਨੇ ਨੂੰ ਕਿਹਾ, ਮਰਦਾਨਿਆ! ਤੂੰ ਦੀਨ ਦੁਨੀਆਂ ਤੋਂ ਨਿਹਾਲ ਹੋਇਆ। ਗੁਰੂ ਜੀ ਨੇ ਐਨੀਆਂ ਵਸਤਾਂ ਦੇ ਦਿੱਤੀਆਂ ਕਿ ਮਰਦਾਨੇ ਨੂੰ ਅਗਮ ਨਿਗਮ ਦੀ ਸੋਝੀ ਆ ਗਈ ਅਤੇ ਉਹ ਬਾਬੇ

ਨਾਲ ਉਦਾਸੀ ਕਰਨ ਚੁਪ-ਚਾਪ ਚਲ ਪਿਆ ਅਤੇ ਸਾਰਾ ਸਮਾਂ ਨਾਲ ਹੀ ਰਿਹਾ।

ਮਰਦਾਨੈ ਆਖਿਆ: 'ਹਉ ਤਾਂ ਰਹਾਂ ਜੇ ਮੇਰੀ ਭੁਖ ਗਵਾਵਹਿ, ਜੋ ਤੇਰਾ ਅਹਾਰੁ ਹੋਵੈ, ਸੋ ਮੇਰਾ ਹੋਵੈ, **ਸੋ ਮੇਰਾ ਅਹਾਰ ਕਰਹਿ**। ਜੋ ਤੂ ਏਹਾ ਕੰਮੁ ਕਰਹਿ ਤਾਂ ਤੇਰੇ ਨਾਲਿ ਰਹਾਂ। **ਜਾਂ ਏਹੁ ਬਚਨ ਕਰਹਿ**, ਜੋ **ਮੇਰੇ ਕਰਮ ਭੀ ਨਾ ਬੀਚਾਰਹਿ** ਤਾਂ ਹਉ ਤੇਰੈ ਨਾਲੇ ਰਹਾਂ, ਜੇ ਇਹੁ ਤੂ ਕੰਮੁ ਕਰੇ ਨਾਹੀਂ ਤਾਂ ਮੈਨੂੰ ਵਿਦਾ ਕਰਿ'। ਤਬਿ ਗੁਰੂ ਬਾਬੇ ਆਖਿਆ: 'ਜਾਹਿ ਵੇ ਮਰਦਾਨਿਆਂ ! **ਤੂੰ ਦੀਨ ਦੁਨੀਆ ਨਿਹਾਲੁ ਹੋਆ**'। ਤਬਿ ਮਰਦਾਨਾ ਉਭਰਿ ਪੈਰੀਂ ਪਇਆ, ਗੁਰੂ ਬਾਬੇ ਇਤਨੀਆਂ ਵਸਤੂ ਦਿੱਤੀਆਂ, ਮੱਥਾ ਚੁਕਦਿਆਂ ਨਾਲਿ **ਅਗਮ ਨਿਗਮ ਕੀ ਸੋਝੀ ਹੋਇ ਆਈ**, ਤਾਂ ਮਰਦਾਨਾ ਬਾਬੇ

ਨਾਲਿ ਲਗਾ ਫਿਰਣਿ। **ਤਬ ਉਦਾਸੀ ਕਰਕੇ ਘਰ ਆਏ**।

ਪੁਰਾਤਨ ਜਨਮ ਸਾਖੀ, ੯੩

ਅਹਾਰੁ ahār

ਸੋ ਮੇਰਾ ਅਹਾਰ ਕਰਹਿ
so merā ahār karɛ

ਜਾਂ ਏਹੁ ਬਚਨ ਕਰਹਿ
jā̃ é bačan karɛ

ਮੇਰੇ ਕਰਮ ਭੀ ਨਾ ਬੀਚਾਰਹਿ
mere karam pì nā bīčārɛ

ਤੂੰ ਦੀਨ ਦੁਨੀਆ ਨਿਹਾਲੁ ਹੋਆ
tū̃ dīn dunīā nihāl hoā

ਅਗਮ ਨਿਗਮ ਕੀ ਸੋਝੀ ਹੋਇ ਆਈ
a'gam nigam kī sójī hoe āi

ਤਬ ਉਦਾਸੀ ਕਰਕੇ ਘਰ ਆਏ
tab udāsī karke kàr āe

## ਅਹਾਰ ਤਲੀ ਭਰਿ ਰੇਤ ਕੀ ਕਰਹਿ

ahār talī pàr ret kī karɛ

ਗੁਰੂ ਨਾਨਕ ਦੇਵ ਜੀ ਨੇ ਦੂਜੀ ਉਦਾਸੀ ਦਖਣ ਦੀ ਕੀਤੀ। ਇਸ ਸਮੇਂ ਦੌਰਾਨ ਭੋਜਨ ਮੁੱਠੀ ਭਰ ਰੇਤੇ ਦਾ ਹੀ ਕਰਦੇ। ਪੈਰਾਂ ਵਿਚ ਕਾਠ (ਲੱਕੜ) ਦੀਆਂ ਖੜਾਵਾਂ ਅਤੇ ਹੱਥ ਵਿਚ ਆਸਾ ਹੁੰਦਾ ਸੀ। ਗੁਰੂ ਜੀ ਦੇ ਸਿਰ ਅਤੇ ਪੱਟਾਂ ਦੁਆਲੇ ਰੱਸੇ ਲਪੇਟੇ ਸੀ ਅਤੇ ਮੱਥੇ ਉੱਤੇ ਕੇਸਰ ਦਾ ਟਿੱਕਾ ਲਾਇਆ ਹੋਇਆ ਸੀ। ਇਸ ਸਮੇਂ ਗੁਰੂ ਜੀ ਦੇ ਨਾਲ ਸੈਦੋ ਜਟ ਸੀ। ਫਿਰ ਬਾਬਾ ਧਨਾਸਰੀ ਦੇਸ਼ ਪਹੁੰਚ ਗਿਆ। ਕੁਝ ਦਿਨ ਉੱਥੇ ਰਹੇ। ਪਹਿਰ ਰਹਿੰਦੀ ਰਾਤ ਸਮੇਂ ਸੈਦਾ ਅਤੇ ਸੀਹੋ ਬਾਬੇ ਦੀ ਸੇਵਾ ਕਰਨ ਲਗ ਜਾਂਦੇ।

**ਦੁਤੀਆ ਓਦਾਸੀ** ਕੀਤੀ ਦੱਖਣ ਕੀ, **ਅਹਾਰੁ** ਤਲੀ ਭਰਿ ਰੇਤ ਕੀ ਕਰਹਿ। ਤਦਹੁੰ ਪੈਰੀਂ **ਖੜਾਵਾਂ ਕਾਠ ਕੀਆ**। **ਹਥਿ ਆਸਾ**। **ਸਿਰਿ ਰਸੇ ਪਲੇਟੇ**। ਬਾਂਹਾਂ ਜਾਂਘਾਂ ਰਸੇ ਪਲੇਟੇ ਟਿਕਾ ਬ੍ਰਿਦੁਲੀ ਕਾ। ਤਦਹੁ ਨਾਲਿ ਸੈਦੋ ਜਟੁ ਜਾਤ ਘੇਹੋ ਥਾਨੂੰ। ਤਦਹੁ ਬਾਬਾ ਧਨਾਸਰੀ ਦੇਸਿ **ਜਾਇ ਨਿਕਲਿਆ**। ਤਬ ਕੋਈ ਦਿਨ ਊਹਾਂ ਰਹੇ। ਤਬ ਰਾਤਿ ਕੈ ਸਮੈਂ ਸੈਦੋ ਅਤੈ ਸੀਹੋ ਜਾਤ ਘੇਹੋ ਦੋਵੈ ਦਰੀਆਇ ਜਾਵਨਿ, ਸੇਵਾ ਕਰਨ **ਪਹਿਰ ਰਾਤਿ ਰਹਿੰਦੀ ਨੂੰ ਜਾਵਨਿ**। ਅਤੇ ਮਨਿ ਵਿਚਿ ਧਰਨਿ **ਜੋ ਗੁਰੂ ਖੋਆਜੇ ਤੇ ਪਾਈ ਹੈ**। ਤਉ ਗੁਰੂ ਉਤੈ ਥਾਇ ਪਾਈ ਹੈ। **ਇਕ ਸਖੈਪ ਓਨਾਂ ਆਖਿਆ**: 'ਜੋ ਅਸੀਂ ਭੀ ਸੇਵਾ ਕਰਾਂ ਤਿਤੁ ਦਰੁ।

ਪੁਰਾਤਨ ਜਨਮ ਸਾਖੀ, ੧੪੩

ਅਹਾਰੁ ahār

ਦੁਤੀਆ ਓਦਾਸੀ dutīā udāsī

ਅਹਾਰ ਤਲੀ ਭਰਿ ਰੇਤ ਕੀ ਕਰਹਿ
ahār talī pàr ret kī karɛ

ਖੜਾਵਾਂ ਕਾਠ ਕੀਆ
kharạ̄wā̃ kāṭh kīā

ਹਥਿ ਆਸਾ hath āsā

ਸਿਰਿ ਰਸੇ ਪਲੇਟੇ sir rasse pleṭe

ਜਾਇ ਨਿਕਲਿਆ jāe nikliā

ਪਹਿਰ ਰਾਤਿ ਰਹਿੰਦੀ ਨੂੰ ਜਾਵਨਿ
pέr rāt rέ́dī nū jāwan

ਜੋ ਗੁਰੂ ਖੋਆਜੇ ਤੇ ਪਾਈ ਹੈ
jo gurū khoāje te pāī hɛ

ਇਕ ਸਖੈਪ ਓਨਾਂ ਆਖਿਆ
ik sakhɛp ónā ākhiā

### ਅਹਿਦੀ ɛ́dī

ਨਾਂਵ ਪੁਲਿੰਗ
ਮੁਆਵਜ਼ਾ ਇਕੱਠਾ ਕਰਨ ਵਾਲੇ ਹਥਿਆਰਬੰਦ ਸਿਪਾਹੀ

**ਵਾਂਗ ਅਹਿਦੀਆਂ ਢਾਸਣਾ ਲਾਇ ਬੈਠਾ**
wā̃g ɛ́dīā̃ ṭǎsṇā lāe bɛṭhā

ਇਹ ਸੋਚ ਕੇ ਕਿ ਮੈਂ ਕੱਚੀ ਗਲ ਕੀਤੀ ਹੈ ਪਰ ਪਰਮਾਤਮਾ ਸਚ ਕਰ ਵਿਖਾਏਗਾ। ਰਾਂਝਾ ਇਸ਼ਕ ਦੇ ਵੈਲ ਲਾਈ ਬੈਠਾ ਹੈ। ਆਪਣੇ ਚਾਰੇ ਪਾਸੇ ਧੂਣੀਆਂ ਤਾਣ ਲਈਆਂ ਪਰ ਜਦੋਂ ਜ਼ਿਆਦਾ ਸੇਕ ਹੋਇਆ ਤਾਂ ਇਸ਼ਕ ਮੁਸ਼ਕ ਭੁਲ ਕੇ ਸੰਘਣੀ ਛਾਂ ਥੱਲੇ ਬੈਠ ਗਿਆ, ਭੂਰਾ ਵਿਛਾ ਕੇ ਅਹਿਦੀਆਂ ਵਾਂਗੂੰ ਢਾਸਣਾ ਲਾ ਲਿਆ ਅਤੇ ਵਿੱਚੋਂ ਉਸ ਵਕਤ ਨੂੰ ਵੀ ਝੂਰਦਾ ਰਿਹਾ ਕਿ ਜਦੋਂ ਉਹ ਇਸ਼ਕ ਕਰ ਬੈਠਾ। ਅਹਿਦੀ ਮੁਗਲ ਬਾਦਸ਼ਾਹ ਦੇ ਉਹ ਹਥਿਆਰਬੰਦ ਸਿਪਾਹੀ ਸਨ ਜੋ ਸਿੱਧੇ ਜੰਗ ਵਿਚ ਤਾਂ ਨਹੀਂ ਸੀ ਜਾ ਸਕਦੇ ਪਰ ਉਹਨਾਂ ਦਾ ਕੰਮ ਜਗੀਰਦਾਰਾਂ ਤੋਂ ਮੁਆਵਜ਼ਾ ਵਗੈਰਾ ਇਕੱਠਾ ਕਰਨ ਦਾ ਹੁੰਦਾ ਸੀ। ਉਹ ਜਿੱਥੇ ਜਾਂਦੇ ਸਨ ਉਥੇ ਹੀ ਧਰਨਾ ਲਾ ਕੇ ਬੈਠ ਜਾਂਦੇ ਅਤੇ ਕੰਮ ਹੋਣ ਤਕ ਉਠਦੇ ਨਹੀਂ ਸਨ।

**ਅਸਾਂ ਕਚ ਕੀਤਾ, ਰਬ ਸਚ ਕਰਸੀ,**
**ਏਹ ਆਖ ਕੇ ਆਸ ਜਗਾਇ ਬੈਠਾ।**
ਭੜਕੀ ਅਗ ਜਾਂ ਤਾਉ ਨੇ ਤਾਉ ਕੀਤਾ,
ਇਸ਼ਕ ਮੁਸ਼ਕ ਵਿਹਾਇਕੇ ਜਾਇ ਬੈਠਾ।
**ਛਾਉਂ ਸੰਘਣੀ ਤਕ ਕੇ ਸਟ ਭੂਰਾ,**
**ਵਾਂਗ ਅਹਿਦੀਆਂ ਢਾਸਣਾ ਲਾਇ ਬੈਠਾ।**
**ਵਾਰਿਸ ਸ਼ਾਹ, ਉਸ ਵਕਤ ਨੂੰ ਝੂਰਦਾ ਏ,**
**ਜਿਸ ਵੇਲੜੇ ਅੱਖੀਆਂ ਲਾਇ ਬੈਠਾ।**

ਹੀਰ ਵਾਰਿਸ, ੨੪੬

ਅਹਿਦੀ ɛ́dī

ਅਸਾਂ ਕਚ ਕੀਤਾ, ਰਬ ਸਚ ਕਰਸੀ
asā̃ kač kītā rab sač karsī

ਏਹ ਆਖ ਕੇ ਆਸ ਜਗਾਇ ਬੈਠਾ
é ākh ke ās jgāe bɛṭhā

ਛਾਉਂ ਸੰਘਣੀ ਤੱਕ ਕੇ ਸਟ ਭੂਰਾ
čhāõ sǎ́gṇī tak ke saṭ pūrā

ਵਾਂਗ ਅਹਿਦੀਆਂ ਢਾਸਣਾ ਲਾਇ ਬੈਠਾ
wā̃g ɛdīā̃ ṭ̀asṇā lāe bɛṭhā

ਵਾਰਿਸ ਸ਼ਾਹ, ਉਸ ਵਕਤ ਨੂੰ ਝੂਰਦਾ ਏ
wāris šā́ us wakt nū̃ čū̀rdā e

ਜਿਸ ਵੇਲੜੇ ਅੱਖੀਆਂ ਲਾਇ ਬੈਠਾ
jis welṛe akkhīā̃ lāe bɛṭhā

**ਅਹਿਨਿਸਿ** ɛ́nis
ਕਿਰਿਆ ਵਿਸ਼ੇਸ਼ਣ
ਦਿਨ ਰਾਤ, ਹਮੇਸ਼ਾ

**ਅਹਿਨਿਸਿ ਧਿਆਈਐ** ɛ́nis tiā̀īɛ

ਗੁਰਮੁਖ ਵਾਹਿਗੁਰੂ ਨੂੰ ਅਹਿਨਿਸ, ਰਾਤ ਦਿਨ ਧਿਆਉਂਦਾ ਹੈ। ਅੰਦਰ ਬਾਹਰ ਗੁਰ ਸ਼ਬਦ ਨਿਹਾਲ ਕਰਦਾ ਹੈ। ਇਹ ਨਾਮ ਨਿਰੰਜਨ ਹੈ, ਭਉ ਭੰਜਨ ਹੈ। ਉਹ ਕਰਤਾਰ ਆਪ ਹੀ ਥਾਪਦਾ ਹੈ, ਉਥਾਪਦਾ ਹੈ। ਵਿਸਮਾਦ ਵਿਚ ਆ ਕੇ ਗੁਰਮੁਖ ਵਾਹਿਗੁਰੂ ਨੂੰ ਸਭ ਪਾਸੀਂ, ਅੰਦਰ, ਬਾਹਰ ਦੇਖਦਾ ਹੈ। ਉਸ ਦੀ ਹਜ਼ੂਰੀ ਵਿਚ ਆਪਣਾ ਤਨ, ਮਨ ਅਰਪਣ ਕਰਦਾ ਹੈ ਅਤੇ ਸਤਿਗੁਰੂ ਦੀ ਮਤਿ ਵਿਚ ਆਪਣਾ ਜੀਵਨ ਬਿਤਾਉਂਦਾ ਹੈ।

ਸੂਹੀ ਮਹਲਾ ੧ ॥ ਮਨਹੁ ਨ **ਨਾਮੁ ਵਿਸਾਰਿ ਅਹਿਨਿਸਿ ਧਿਆਈਐ** ॥ ਜਿਉ ਰਾਖਹਿ ਕਿਰਪਾ ਧਾਰਿ ਤਿਵੈ ਸੁਖੁ ਪਾਈਐ ॥ ੧ ॥ ਮੈ **ਅੰਧੁਲੇ** ਹਰਿ ਨਾਮੁ ਲਕੁਟੀ ਟੋਹਣੀ ॥ ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ ॥ ੧ ॥ ਰਹਾਉ ॥ ਜਹ ਦੇਖਉ ਤਹ ਨਾਲਿ ਗੁਰਿ ਦੇਖਾਲਿਆ ॥ ਅੰਤਰਿ ਬਾਹਰਿ ਭਾਲਿ **ਸਬਦਿ ਨਿਹਾਲਿਆ** ॥ ੨ ॥ ਸੇਵੀ ਸਤਿਗੁਰ ਭਾਇ **ਨਾਮੁ ਨਿਰੰਜਨਾ** ॥ ਤੁਧੁ ਭਾਵੈ ਤਿਵੈ ਰਜਾਇ ਭਰਮੁ **ਭਉ ਭੰਜਨਾ** ॥ ੩ ॥ **ਜਨਮਤ** ਹੀ ਦੁਖੁ ਲਾਗੈ ਮਰਣਾ ਆਇ ਕੈ ॥ ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ ॥ ੪ ॥ ਹਉ ਨਾਹੀ ਤੂ ਹੋਵਹਿ ਤੁਧ ਹੀ ਸਾਜਿਆ ॥ ਆਪੇ **ਥਾਪਿ ਉਥਾਪਿ ਸਬਦਿ ਨਿਵਾਜਿਆ** ॥ ੫ ॥ **ਦੇਹੀ ਭਸਮ ਰੁਲਾਇ** ਨ ਜਾਪੀ ਕਹ ਗਇਆ ॥ ਆਪੇ ਰਹਿਆ ਸਮਾਇ ਸੋ **ਵਿਸਮਾਦੁ** ਭਇਆ ॥ ੬ ॥ ਤੂੰ ਨਾਹੀ ਪ੍ਰਭ ਦੂਰਿ ਜਾਣਹਿ ਸਭ ਤੂ ਹੈ ॥ **ਗੁਰਮੁਖਿ ਵੇਖਿ ਹਦੂਰਿ** ਅੰਤਰਿ ਭੀ ਤੂ ਹੈ ॥ ੭ ॥ ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ ॥ ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ ੮ ॥ ੩ ॥ ੫ ॥

ਅ.ਗ.ਮ.੧, ੭੫੨

ਅਹਿਨਿਸ ɛ́nis

ਨਾਮੁ ਵਿਸਾਰਿ nām wisār

ਧਿਆਈਐ tiā̀īɛ

ਅੰਧੁਲੇ ā̃́dule

ਸਬਦਿ ਨਿਹਾਲਿਆ sabad nihāliā

ਨਾਮੁ ਨਿਰੰਜਨਾ nām nirā̃jnā

ਭਉ ਭੰਜਨਾ pɔ̀ pā̃̀jnā

**ਜਨਮਤ** janmat

**ਥਾਪਿ ਉਥਾਪਿ** thāp uthāp

**ਸਬਦਿ ਨਿਵਾਜਿਆ** sabad niwājiā

**ਦੇਹੀ ਭਸਮ ਰੁਲਾਇ** dehī pàsm rulāe

**ਵਿਸਮਾਦੁ** wismād

**ਗੁਰਮੁਖਿ ਵੇਖਿ ਹਦੂਰਿ** gurmukh wekh hadūr

**ਅਹਿਨਿਸਿ** – ਦਿਨ ਰਾਤ, ਹਮੇਸ਼ਾ।

**ਨਾਮੁ ਵਿਸਾਰਿ ਅਹਿਨਿਸਿ ਧਿਆਈਐ** – ਹੇ ਮਨੁਖ! ਤੂੰ ਮਨ ਤੋਂ ਨਾਮ ਨੂੰ ਨਾ ਭੁਲਾ, ਦਿਨ ਰਾਤ ਉਸ ਪਰਮਾਤਮਾ ਨੂੰ ਆਰਾਧਣਾ ਚਾਹੀਦਾ ਹੈ, ਜਿਵੇਂ ਪ੍ਰਭੂ ਕਿਰਪਾ ਪੂਰਵਕ ਰਖਦਾ ਹੈ, ਤਿਵੇਂ ਸੁਖ ਪਾ ਲਈਦਾ ਹੈ।

**ਅੰਧੁਲੇ** – ਮੈਂ ਅਗਿਆਨੀ ਲਈ ਹਰੀ ਨਾਮ ਮਾਰਗ ਟੋਹਣ ਵਾਲੀ ਡੰਗੋਰੀ ਹੈ, ਮੈਂ ਪ੍ਰਭੂ ਦੀ ਟੇਕ ਦੇ ਆਸਰੇ ਰਹਿੰਦਾ ਹਾਂ, ਇਸੇ ਲਈ ਮਾਇਆ ਮੈਨੂੰ ਮੋਹ ਨਹੀਂ ਸਕਦੀ।

**ਸਬਦਿ ਨਿਹਾਲਿਆ** – ਹੇ ਪ੍ਰਭੂ! ਮੈਂ ਜਿਸ ਪਾਸੇ ਵੀ ਵੇਖਦਾ ਹਾਂ, ਉਧਰ ਹੀ ਮੈਨੂੰ ਗੁਰੂ ਨੇ ਵਿਖਾ ਦਿੱਤਾ ਹੈ ਕਿ ਤੂੰ ਮੇਰੇ ਨਾਲ ਹੈਂ। ਬਾਹਰ ਲਭ-ਲਭ ਕੇ ਹੁਣ ਗੁਰੂ ਦੇ ਸ਼ਬਦ ਦੇ ਰਾਹੀਂ ਮੈਂ ਤੈਨੂੰ ਆਪਣੇ ਅੰਦਰ ਵੇਖ ਲਿਆ ਹੈ।

**ਨਾਮੁ ਨਿਰੰਜਨਾ** – ਹੇ ਮਾਇਆ-ਰਹਿਤ, ਪਵਿਤਰ ਪ੍ਰਭੂ! ਗੁਰੂ ਦੇ ਅਨੁਸਾਰ ਰਹਿ ਕੇ ਮੈਂ ਤੇਰਾ ਨਾਮ ਸਿਮਰਦਾ ਹਾਂ।

**ਭਉ ਭੰਜਨਾ** – ਹੇ ਭਰਮ ਡਰ ਦੂਰ ਕਰਨ ਵਾਲੇ ਪ੍ਰਭੂ! ਜੋ ਕੁਝ ਤੈਨੂੰ ਚੰਗਾ ਲਗਦਾ ਹੈ, ਮੈਂ ਉਸੇ ਨੂੰ ਤੇਰੀ ਰਜਾ ਸਮਝਦਾ ਹਾਂ।

**ਜਨਮਤ** – ਜੇ ਪ੍ਰਭੂ ਦਾ ਨਾਮ ਵਿਸਾਰ ਦੇਈਏ ਤਾਂ ਜੰਮਦਿਆਂ ਹੀ, ਜਗਤ ਵਿਚ ਆਉਂਦਿਆਂ ਹੀ ਆਤਮਕ ਮੌਤ ਦਾ ਦੁਖ ਆ ਲਗਦਾ ਹੈ।

**ਥਾਪਿ ਉਥਾਪਿ ਸਬਦਿ ਨਿਵਾਜਿਆ** – ਪਰਮਾਤਮਾ ਆਪ ਹੀ ਪੈਦਾ ਕਰਕੇ ਨਾਸ ਕਰਦਾ ਹੈ, ਪਰ ਕਿਸੇ ਵਿਰਲੇ ਨੂੰ ਸ਼ਬਦ ਰਾਹੀਂ ਵਡਿਆਈ ਦਿੰਦਾ ਹੈ।

**ਦੇਹੀ ਭਸਮ ਰੁਲਾਇ** – ਸਰੀਰ ਨੂੰ ਸੁਆਹ ਵਿਚ ਰਲਾ ਕੇ ਪਤਾ ਨਹੀਂ ਜੀਵ ਕਿੱਥੇ ਚਲਾ ਜਾਂਦਾ ਹੈ।

**ਵਿਸਮਾਦੁ** – ਪਰ ਹੈਰਾਨਗੀ ਇਹ ਹੈ ਕਿ ਦੋਹਾਂ ਹਾਲਤਾਂ ਵਿਚ ਥਾਪਣ ਵਾਲੀ ਤੇ ਉਥਾਪਣ ਵਾਲੀ, ਮਨੁਖ ਦੀ ਹੋਂਦ ਤੇ ਅਣਹੋਂਦ ਵਿਚ ਹਰੀ ਆਪ ਹੀ ਵਰਤ ਰਿਹਾ ਹੁੰਦਾ ਹੈ।

**ਗੁਰਮੁਖਿ ਵੇਖਿ ਹਦੂਰਿ** – ਜੋ ਮਨੁਖ ਗੁਰੂ ਦੀ ਸ਼ਰਨ ਪੈ ਜਾਂਦੇ ਹਨ, ਉਹ ਜਾਣਦੇ ਹਨ ਕਿ ਪਰਮਾਤਮਾ ਹਰ ਥਾਂ ਤੇ ਹੈ, ਅੰਦਰ ਵੀ ਹੈ ਤੇ ਬਾਹਰ ਵੀ ਹੈ। ਸਾਨੂੰ ਉਹ ਹਰ ਥਾਂ ਹਾਜ਼ਰ ਨਾਜ਼ਰ ਵੇਖਦਾ ਹੈ।

ਜਿਸ ਨੂੰ ਵੀ ਹਰੀ ਸ਼ਬਦ ਨਾਲ ਨਿਵਾਜਦਾ ਹੈ, ਉਹ ਗੁਰੂ ਦੇ ਰਾਹੀਂ ਹਰੀ ਨੂੰ ਅੰਗ ਸੰਗ ਅਨੁਭਵ ਕਰਦਾ ਹੈ ਅਤੇ ਉਸ ਦੇ ਗੁਣ ਗਾਉਂਦਾ ਨਿਰਭਉ ਤੇ ਸੁਖੀ ਰਹਿੰਦਾ ਹੈ।

**ਅਹਿਨਿਸਿ ਮਗਨੁ ਰਹੈ** ɛ́nis magan rahɛ

ਗੁਰਮੁਖ ਕਰਤਾਰ ਦੇ ਸਿਮਰਨ ਵਿਚ ਰਾਤ ਦਿਨ, ਅਹਿਨਿਸ ਮਗਨ ਰਹਿੰਦਾ ਹੈ। ਪੂਤ, ਮੀਤ, ਮਾਇਆ ਦੇ ਜਾਲ ਵਿਚ ਨਹੀਂ ਫਸਦਾ। ਮ੍ਰਿਗ ਤ੍ਰਿਸ਼ਨਾ ਪਾਸੇ ਨਹੀਂ ਜਾਂਦਾ। ਕੋਈ ਵਿਰਲਾ ਹੀ, ਕੋਟਨ ਵਿੱਚੋਂ ਇਹ ਜਨ ਵਾਹਿਗੁਰੂ ਦੇ ਸਿਮਰਨ ਦਾ ਰਸ ਮਾਣਦਾ ਹੈ।

ਗਉੜੀ ਮਹਲਾ ੯ ॥ ਪ੍ਰਾਨੀ ਕਉ ਹਰਿ ਜਸੁ **ਮਨਿ ਨਹੀ ਆਵੈ** ॥ **ਅਹਿਨਿਸਿ ਮਗਨੁ ਰਹੈ** ਮਾਇਆ ਮੈ ਕਹੁ ਕੈਸੇ ਗੁਨ ਗਾਵੈ ॥ ੧ ॥ ਰਹਾਉ ॥ ਪੂਤ ਮੀਤ ਮਾਇਆ ਮਮਤਾ ਸਿਉ **ਇਹ ਬਿਧਿ ਆਪੁ ਬੰਧਾਵੈ** ॥ **ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖਿ ਤਾਸਿ ਉਠਿ ਧਾਵੈ** ॥ ੧ ॥ ਭੁਗਤਿ ਮੁਕਤਿ ਕਾ ਕਾਰਨੁ ਸੁਆਮੀ ਮੂੜ ਤਾਹਿ ਬਿਸਰਾਵੈ ॥ ਜਨ ਨਾਨਕ ਕੋਟਨ ਮੈ ਕੋਊ ਭਜਨ ਰਾਮ ਕੋ ਪਾਵੈ ॥ ੨ ॥ ੩ ॥

ਅ.ਗ.ਮ.੯, ੨੧੯

ਅਹਿਨਿਸਿ ɛ́nis

ਮਨਿ ਨਹੀ ਆਵੈ man nāhi āwɛ

ਇਹ ਬਿਧਿ ਆਪੁ ਬੰਧਾਵੈ é bíd āp bā̃dā̀wɛ

ਮ੍ਰਿਗ ਤ੍ਰਿਸਨਾ ਜਿਉ ਝੂਠੋ mrig trisnā jio čū̀ṭho

ਦੇਖਿ ਤਾਸਿ ਉਠਿ ਧਾਵੈ dekh tās uṭh tā̀wɛ

**ਅਹਿਨਿਸਿ** – ਦਿਨ ਰਾਤ।

**ਮਨਿ ਨਹੀ ਆਵੈ** – ਪ੍ਰਾਣੀ ਨੂੰ ਹਰਿ ਦਾ ਜਸ ਮਨ ਵਿਚ ਵਸਾਉਣਾ ਨਹੀਂ ਆਉਂਦਾ।

**ਅਹਿਨਿਸਿ ਮਗਨੁ ਰਹੈ** – ਉਹ ਮਨੁਖ ਕਿਵੇਂ ਪਰਮਾਤਮਾ ਦੇ ਗੁਣ ਗਾ ਸਕਦਾ ਹੈ, ਜਿਹੜਾ ਦਿਨ ਰਾਤ ਮਾਇਆ ਦੇ ਮੋਹ ਵਿਚ ਮਸਤ ਰਹਿੰਦਾ ਹੈ।

**ਇਹ ਬਿਧਿ ਆਪੁ ਬੰਧਾਵੈ** – ਮਾਇਆ ਦੇ ਮੋਹ ਵਿਚ ਮਸਤ ਰਹਿਣ ਵਾਲਾ ਮਨੁਖ ਪੁੱਤਰ, ਮਿੱਤਰ, ਮਾਇਆ ਆਦਿਕ ਦੀ ਅਪਣਤ ਨਾਲ ਬੱਝਾ ਰਹਿੰਦਾ ਹੈ। ਇਸੇ ਤਰ੍ਹਾਂ ਉਹ ਆਪਣੇ ਆਪ ਨੂੰ ਮੋਹ ਦੇ ਬੰਧਨਾਂ ਵਿਚ ਬੰਨ੍ਹੀ ਰੱਖਦਾ ਹੈ।

**ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖਿ ਤਾਸਿ ਉਠਿ ਧਾਵੈ** – ਰੇਤਲੇ ਮੈਦਾਨਾਂ ਵਿਚ ਸੂਰਜ ਦੀਆਂ ਕਿਰਨਾਂ ਰੇਤ ਉਤੇ ਪੈ ਕੇ ਜਦ ਉਠਦੀਆਂ ਹਨ ਤਾਂ ਮ੍ਰਿਗ ਆਦਿ ਜਾਨਵਰਾਂ ਨੂੰ ਪਾਣੀ ਭਾਸਦੀਆਂ ਹਨ। ਸੂਰਜ ਦੇ ਢਲਣ ਨਾਲ ਅਸਲੀਅਤ ਦੀ ਸਮਝ ਪੈਂਦੀ ਹੈ। ਮਾਇਆ ਦੇ ਪਦਾਰਥਾਂ ਦੀ ਲਾਲਸਾ ਜਾਂ ਹੋਰ ਭੋਗਾਂ ਲਈ ਗੁਰਬਾਣੀ ਵਿਚ 'ਮ੍ਰਿਗ ਤ੍ਰਿਸ਼ਨਾ' ਸ਼ਬਦ ਵਰਤਿਆ ਹੈ। ਜਿਵੇਂ ਮ੍ਰਿਗ ਤ੍ਰਿਸ਼ਨਾ ਦੇ

ਭੁਲਾਵੇ ਕਰਕੇ ਇਸ ਝੂਠੇ ਜਗਤ ਨੂੰ ਵੇਖ ਕੇ ਉਸ ਵਲ ਦੌੜਦਾ ਰਹਿੰਦਾ ਹੈ ਉਵੇਂ ਹੀ ਮੂਰਖ ਮਨੁਖ ਉਸ ਪਰਮਾਤਮਾ ਨੂੰ ਭੁਲਾਈ ਰੱਖਦਾ ਹੈ ਜੋ ਦੁਨੀਆਂ ਦੇ ਭੋਗਾਂ ਅਤੇ ਸੁੱਖਾਂ ਦਾ ਮਾਲਕ ਹੈ ਅਤੇ ਮੋਖ ਵੀ ਦੇਣ ਵਾਲਾ ਹੈ ਪਰ ਕਰੋੜਾਂ ਵਿੱਚੋਂ ਕੋਈ ਵਿਰਲਾ ਹੀ ਹੈ ਜੋ ਪਰਮਾਤਮਾ ਦੀ ਭਗਤੀ ਪ੍ਰਾਪਤ ਕਰਦਾ ਹੈ।

**ਅਹਿਲ** a'hil

ਵਿਸ਼ੇਸ਼ਣ

ਜੋ ਹਿਲ ਨਾ ਸਕੇ, ਸਥਿਰ, ਜੋ ਹਿਲਦਾ ਨਾ ਹੋਵੇ

**ਜਨਮ-ਧੰਦੇ ਜਿਉਂ ਦੇ ਤਿਉਂ ਅਹਿਲ ਹਨ**

janam-tȁde jiõ de tiõ a'hil han

ਪਿੰਡ ਦੀ ਜਿੰਦਗੀ ਪੁਸ਼ਤ-ਦਰ-ਪੁਸ਼ਤ ਇੱਕੋ ਹੀ ਚਾਲ ਤੁਰੀ ਜਾਂਦੀ ਹੈ। ਕੰਮ ਧੰਦੇ ਜਨਮ ਜਾਤਾਂ/ਕਿੱਤਿਆਂ ਅਨੁਸਾਰ ਉਵੇਂ ਹੀ ਤੁਰੇ ਜਾਂਦੇ ਹਨ। ਕਾਰੀਗਰਾਂ ਦੇ ਬੱਚੇ ਅੱਗੇ ਜਾ ਕੇ ਕਾਰੀਗਿਰੀ ਕਰਦੇ ਹਨ ਅਤੇ ਖੇਤ-ਕਾਮਿਆਂ ਦੇ ਬੱਚੇ ਅੱਗੇ ਜਾ ਕੇ ਖੇਤੀ ਦਾ ਕੰਮ ਕਰਦੇ ਹਨ। ਇਹਨਾਂ ਧੰਦਿਆਂ ਦੀ ਇਸ ਅਬਦਲੀ ਨੂੰ ਹੀ ਅਹਿਲ ਕਿਹਾ ਜਾਂਦਾ ਹੈ। ਇਸ ਦੇ ਉਲਟ ਸ਼ਹਿਰਾਂ ਵਿਚ ਕਿਸੇ ਕਿੱਤੇ ਲਈ ਜਾਤ ਬਰਾਦਰੀ ਦਾ ਕੋਈ ਬੰਧਨ ਨਹੀਂ।

**ਸਦੀਆਂ ਬਦਲ ਗਈਆਂ, ਜ਼ਮਾਨੇ ਉਲਟ ਗਏ**, ਪਰ ਮੇਰੇ ਪਿੰਡ ਦੇ ਇਨ੍ਹਾਂ **ਜਾਤਾਂ ਦੇ ਜਨਮ-ਧੰਦੇ ਜਿਉਂ ਦੇ ਤਿਉਂ ਅਹਿਲ ਹਨ**। ਕਿਤੇ ਸ਼ਹਿਰਾਂ ਦੀ ਦੁਨੀਆਂ, ਸ਼ਾਮ ਨੂੰ ਜੁੱਤੀਆਂ ਗੰਢਣ ਵਾਲੇ ਚਮਾਰਾਂ ਤੋਂ ਮਾਸਟਰ, ਕਿਤਾਬਾਂ ਛਾਪਣ ਵਾਲਾ ਪੁਸਤਕ ਪ੍ਰਕਾਸ਼ਕ, ਤਰਖਾਣ ਠੇਕੇਦਾਰ, ਲੁਹਾਰ ਕੋਲੇ ਦੇ ਡਿਪੂ ਵਾਲਾ, ਨਾਈ ਹੋਟਲ ਵਾਲਾ, ਘੁਮਿਆਰ ਨੂੰ **ਜੋ ਵੀ ਕਿੱਤਾ ਸੂਤ ਬੈਠੇ ਉਹੋ ਹੀ ਰਾਸ**।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੬੨

ਅਹਿਲ a'hil

ਜਨਮ-ਧੰਦੇ ਜਿਉਂ ਦੇ ਤਿਉਂ ਅਹਿਲ ਹਨ
janam-tȁde jiõ de tiõ a'hil han

ਸਦੀਆਂ ਬਦਲ ਗਈਆਂ sadīā̃ badl gaīā̃

ਜ਼ਮਾਨੇ ਉਲਟ ਗਏ zmāne ulṭ gae

ਜੋ ਵੀ ਕਿੱਤਾ ਸੂਤ ਬੈਠੇ ਉਹੋ ਹੀ ਰਾਸ
jo wī kittā sūt bɛṭhe uho hī rās

**ਅਹੁਰ ਸਹੁਰ** ɔ́r-sɔ́r

ਨਾਂਵ ਇਸਤਰੀਲਿੰਗ

ਕਸਰ, ਓਪਰੀ ਛਾਇਆ; ਅਣਸੁਖਾਵੀਂ ਘਟਨਾ

**ਕੋਈ ਅਹੁਰ ਸਹੁਰ ਨਾ ਹੋ ਜਾਵੇ**

koī ɔ́r-sɔ́r nā ho jāwe

ਮ੍ਰਿਤਕ ਦੇਹ ਦੀ ਅੰਤਮ ਰਸਮ ਅਗਨੀ ਸੰਸਕਾਰ ਹੈ। ਇਸ ਤੋਂ ਬਾਅਦ ਤੀਜੇ ਦਿਨ ਜਾਂ ਠੀਕ ਦਿਨ ਦੇਖ ਕੇ ਫੁਲ ਚੁਗੇ ਜਾਂਦੇ ਹਨ। ਇਕ ਥੈਲੀ ਵਿਚ ਇਹਨਾਂ ਫੁੱਲਾਂ ਨੂੰ ਪਾ ਦਿੱਤਾ ਜਾਂਦਾ ਹੈ ਅਤੇ ਫੁਲ ਲੈ ਕੇ ਜਾਣ ਵਾਲੇ ਦੇ ਗਲ

ਵਿਚ ਵੰਗਣਾ ਪਾ ਕੇ ਲਟਕਾ ਦਿੱਤਾ ਜਾਂਦਾ ਹੈ। ਜਿੱਥੇ ਵੀ ਰੁਕ ਕੇ ਤੁਰਨਾ ਹੋਵੇ, ਮ੍ਰਿਤਕ ਦਾ ਨਾਂ ਲੈ ਕੇ ਨਾਲ ਤੁਰਨ ਨੂੰ ਕਿਹਾ ਜਾਂਦਾ ਹੈ। ਇਹ ਸਭ ਕੁਝ ਓਪਰੀ ਛਾਇਆ ਜਾਂ ਕਸਰ ਦੇ ਬਚਾਅ ਲਈ ਹੀ ਅਹੁਰ ਸਹੁਰ ਕੀਤਾ ਜਾਂਦਾ ਹੈ

ਉਸ ਸੂਮ ਦੇ ਮਰਨ ਤੋਂ ਘਰ ਦਿਆਂ ਨੇ ਸੋਚ ਵਿਚਾਰ ਕੇ, ਬਈ ਬੁੜ੍ਹੇ ਨੇ **ਜਿਉਂਦੇ ਤਾਂ ਕੋਈ ਪੁੰਨ-ਦਾਨ ਨਹੀਂ ਕੀਤਾ ਮਰੇ ਦੇ ਫੁੱਲ ਗੰਗਾ ਪਹੁੰਚਾ ਦੇਈਏ**। ਉਸ ਦੇ **ਫੁੱਲਾਂ ਨੂੰ ਰਾਹ ਵਿਚ ਕੋਈ ਅਹੁਰ ਸਹੁਰ ਨਾ** ਹੋ **ਜਾਵੇ**, ਇਸ ਲਈ ਇਕ ਪੁਰਾਣੀ ਰੇਸ਼ਮੀ ਥੈਲੀ ਬ੍ਰਾਹਮਣ ਨੂੰ ਦੇ ਦਿੱਤੀ ਕਿ ਤੂੰ ਫੁੱਲ ਇਸ ਦੀ ਅੰਦਰਲੀ ਜੇਬ ਵਿਚ ਪਾ ਕੇ ਲਿਜਾਈ।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੪੮੬

ਅਹੁਰ ਸਹੁਰ ɔ́r-sɔ́r

ਕੋਈ ਅਹੁਰ ਸਹੁਰ ਨਾ ਹੋ ਜਾਵੇ
koī ɔ́r-sɔ́r nā ho jāwe

ਜਿਉਂਦੇ ਤਾਂ ਕੋਈ ਪੁੰਨ-ਦਾਨ ਨਹੀਂ ਕੀਤਾ
jiõde tā̃ koī pũn-dān nahī̃ kītā

ਮਰੇ ਦੇ ਫੁੱਲ ਗੰਗਾ ਪਹੁੰਚਾ ਦੇਈਏ
mare de phul gãgā pɔ̃́čā deīe

ਫੁੱਲਾਂ ਨੂੰ ਰਾਹ ਵਿਚ phullā̃ nū̃ rā́ wič

**ਅਕ** ak

ਨਾਂਵ ਪੁਲਿੰਗ

ਇਕ ਪ੍ਰਕਾਰ ਦਾ ਕਬਾੜ ਰੂਪੀ ਪੌਦਾ ਜੋ ਖੁਸ਼ਕੀ ਵਿਚ ਉਗਦਾ ਹੈ ਅਤੇ ਇਸਦੇ ਪੱਤੇ ਕੌੜੇ ਹੁੰਦੇ ਹਨ

**ਅਕ ਦੀਆਂ ਖੱਖੜੀਆਂ**

ak dīā̃ khakkhaṛīā̃

ਗੁਰੂ ਜੀ ਤੀਜੀ ਉਦਾਸੀ ਉੱਤਰ ਖੰਡ ਦੀ ਕਰਨ ਤੁਰੇ। ਇਸ ਉਦਾਸੀ ਦੌਰਾਨ ਜੰਗਲ-ਬੀਆਬਾਨ ਵਿਚ ਅਕ ਦੇ ਪੱਤਿਆਂ ਦਾ ਹੀ ਭੋਜਨ ਸੀ। ਤਨ ਦੇ ਦੁਆਲੇ ਚਮੜਾ ਲਪੇਟਿਆ ਹੋਇਆ ਸੀ। ਮੱਥੇ ਕੇਸਰ ਦਾ ਟਿੱਕਾ ਲਾਇਆ ਹੋਇਆ ਸੀ। ਇਸ ਸਮੇਂ ਦੌਰਾਨ ਬਾਬੇ ਦੇ ਨਾਲ ਹਸੂ ਲੁਹਾਰ ਅਤੇ ਸ਼ੀਹਾਂ ਛੀਂਬਾਂ ਸਨ। ਬਾਬਾ ਕਸ਼ਮੀਰ ਪਹੁੰਚਿਆ ਅਤੇ ਕੁਝ ਦਿਨ ਉੱਥੇ ਠਹਿਰਿਆ। ਕਸ਼ਮੀਰ ਦੇ ਇਕ ਪੰਡਤ ਬ੍ਰਿਹਮ ਦਾਸ ਨੂੰ ਬਾਬੇ ਦੇ ਆਉਣ ਬਾਰੇ ਪਤਾ ਲੱਗਾ ਕਿ ਇਕ ਫਕੀਰ ਆਇਆ ਹੈ। ਉਹ ਬਾਬੇ ਨੂੰ ਮਿਲਿਆ। ਮਿਲ ਕੇ ਨਮਸਕਾਰ ਕੀਤੀ। ਬਾਬੇ ਦਾ ਵਸਤਰ ਦੇਖ ਕੇ ਪੰਡਿਤ ਕਹਿਣ ਲੱਗਾ ਕਿ ਇਹ ਕਿਹੋ ਜਿਹਾ ਫਕੀਰ ਹੈ। ਚਮੜੇ ਦੇ ਕੱਪੜੇ ਕਿਉਂ ਪਾਏ ਨੇ ਅਤੇ ਸਰੀਰ ਦੁਆਲੇ ਰੱਸੇ ਕਿਉਂ ਲਪੇਟੇ ਹਨ।

ਤ੍ਰਿਤੀਆ ਉਦਾਸੀ, ਉਤਰ ਖੰਡ ਕੀ ਉਦਾਸੀ ਕਰਣਿ ਲਗੈ। ਤਿਤੁ ਉਦਾਸੀ **ਅਕ ਦੀਆਂ ਖਖੜੀਆਂ** ਅਤੈ **ਫੁਲ ਅਹਾਰੁ ਕਰਦਾ ਥਾ**,

ਪਰਿ ਸੁਕੇ। ਅਤੈ ਪੈਰੀ ਚਮੜਾ, ਅਤੈ ਸਿਰਿ ਚਮੜਾ, ਸਾਰੀ ਦੇਹ ਲਪੇਟਿਅਸੁ, ਅਤੈ ਮਾਥੇ ਟਿਕਾ ਕੇਸਰ ਕਾ। ਤਦਹੁ ਨਾਲਿ ਹਸੂ ਲੁਹਾਰੁ ਅਤੇ ਸੀਹਾਂ ਛੀਂਬਾ ਥੇ। ਤਬ ਬਾਬਾ ਕਸ਼ਮੀਰ ਗਇਆ। ਕੋਈ ਦਿਨੁ ਓਥੈ ਭੀ ਰਹਿਆ। **ਲੋਕੁ ਬਹੁਤੁ ਨਾਉ ਧਰੀਕ ਹੋਏ**। ਤਬ ਕਸ਼ਮੀਰ ਕਾ ਪੰਡਿਤੁ ਬ੍ਰਿਹਮਦਾਸੁ ਥਾ, ਉਸ ਸੁਣਿਆ: 'ਜੋ ਇਕੁ ਫਕੀਰੁ ਆਇਆ ਹੈ'। ਤਬ ਉਸਕੈ ਸਾਥਿ ਦੁਇ ਊਠਿ ਪੁਰਾਣਾ ਕੇ ਚਲਨਿ, ਅਤੈ ਗਲਿ ਵਿਚਿ ਠਾਕੁਰ ਹੈ। ਆਇ ਰਾਮ ਰਾਮ ਕੀਤੀਓਸੁ। ਕਰਿਕੈ ਬੈਠਿ ਗਇਆ। ਤਬ ਭੇਖੁ ਦੇਖਿ ਕੈ ਆਖਿਓਸੁ '**ਤੂ ਕੇਹਾ ਸਾਧੂ ਹੈ**। **ਤੈ ਚਮੜੇ ਕਿਉ ਪਹਰੇ ਹਨ**? ਅਤੈ **ਰਸੇ ਕਿਉ ਪਲੇਟੈ ਹੈਨ**? ਅਤੇ ਤੁਸੀ **ਕਿਰਿਆ ਕਰਮੁ ਕਿਉ ਛੋਡਿਆ ਹੈ**'?

ਪੁਰਾਤਨ ਜਨਮ ਸਾਖੀ, ੧੬੪

ਅਕ ak

ਅਕ ਦੀਆਂ ਖੱਖੜੀਆਂ ak dīā̃ khakkhaṛīā̃

ਫੁਲ ਅਹਾਰੁ ਕਰਦਾ ਥਾ
phul ahār kardā thā

ਲੋਕੁ ਬਹੁਤੁ ਨਾਉ ਧਰੀਕ ਹੋਏ
lok bɔ́t nāo trī̀k hoe

ਤੂ ਕੇਹਾ ਸਾਧੂ ਹੈ tū kehā sā́dū hɛ

ਤੈ ਚਮੜੇ ਕਿਉ ਪਹਰੇ ਹਨ
tɛ̃ čamṛe kiõ pέre han

ਰਸੇ ਕਿਉ ਪਲੇਟੈ ਹੈਨ rasse kiõ pleṭɛ hɛn

ਕਿਰਿਆ ਕਰਮੁ ਕਿਉ ਛੋਡਿਆ ਹੈ
kiriā karm kiõ čhoḍiā hɛ

**ਅੰਕਸੁ** ãkas
ਨਾਂਵ ਪੁਲਿੰਗ
ਹਾਥੀ ਨੂੰ ਤੋਰਨ ਵਾਲਾ ਕੁੰਡਾ, ਸ਼ਬਦ ਰੂਪ ਅੰਕੁਸ਼

**ਅੰਕਸੁ ਸਬਦੁ ਦਾਰੂ** ãkas sabad dārū

ਗੁਰਮੁਖ ਵਾਸਤੇ ਗੁਰੂ ਆਪ ਅੰਕਸ ਦਾ ਕੰਮ ਕਰਦਾ ਹੈ। ਹਉਮੈ ਰੋਗ ਚਲਾ ਜਾਂਦਾ ਹੈ ਤੇ ਗੁਰਮੁਖ ਸੁਖ ਪਾਉਂਦਾ ਹੈ। ਮਨਮੁਖ ਸਤਿਗੁਰੂ ਤੋਂ ਦੂਰ ਰਹਿੰਦਾ ਹੈ ਤੇ ਆਪਣਾ ਜਨਮ ਕਉਡੀ ਬਦਲੇ ਗਵਾ ਲੈਂਦਾ ਹੈ।

ਬਸੰਤੁ ਹਿੰਡੋਲ ਮਹਲਾ ੪ ॥ ਮਨੁ ਖਿਨੁ ਖਿਨੁ ਭਰਮਿ ਭਰਮਿ ਬਹੁ ਧਾਵੈ ਤਿਲੁ ਘਰਿ ਨਹੀ ਵਾਸਾ ਪਾਈਐ ॥ ਗੁਰਿ **ਅੰਕਸੁ ਸਬਦੁ ਦਾਰੂ** ਸਿਰਿ ਧਾਰਿਓ ਘਰਿ ਮੰਦਰਿ ਆਣਿ ਵਸਾਈਐ ॥ ੧ ॥ ਗੋਬਿੰਦ ਜੀਉ ਸਤਸੰਗਤਿ ਮੇਲਿ ਹਰਿ ਧਿਆਈਐ ॥ **ਹਉਮੈ ਰੋਗੁ**

**ਗਇਆ ਸੁਖੁ ਪਾਇਆ ਹਰਿ ਸਹਜਿ ਸਮਾਧਿ ਲਗਾਈਐ** ॥੧॥ ਰਹਾਉ ॥ ਘਰਿ ਰਤਨ ਲਾਲ ਬਹੁ ਮਾਣਕ ਲਾਦੇ ਮਨੁ ਭ੍ਰਮਿਆ ਲਹਿ ਨ ਸਕਾਈਐ ॥ **ਜਿਉ ਓਡਾ ਕੂਪੁ ਗੁਹਜ ਖਿਨ ਕਾਢੈ** ਤਿਉ ਸਤਿਗੁਰਿ ਵਸਤੁ ਲਹਾਈਐ ॥੨॥ ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਧ੍ਰਿਗੁ ਧ੍ਰਿਗੁ ਨਰ ਜੀਵਾਈਐ ॥ ਜਨਮੁ ਪਦਾਰਥੁ ਪੁੰਨਿ ਫਲੁ ਪਾਇਆ **ਕਉਡੀ ਬਦਲੈ ਜਾਈਐ** ॥੩॥ ਮਧੁਸੂਦਨ ਹਰਿ ਧਾਰਿ ਪ੍ਰਭ ਕਿਰਪਾ ਕਰਿ ਕਿਰਪਾ ਗੁਰੂ ਮਿਲਾਈਐ ॥ ਜਨ ਨਾਨਕ **ਨਿਰਬਾਣ ਪਦੁ ਪਾਇਆ** ਮਿਲਿ ਸਾਧੂ ਹਰਿ ਗੁਣ ਗਾਈਐ ॥੪॥੪॥੬॥

ਅ.ਗ.ਮ.੪, ੧੧੭੯

ਅੰਕਸੁ ãkas

ਸਬਦੁ ਦਾਰੂ sabad dārū

ਹਉਮੈ ਰੋਗੁ ਗਇਆ hɔmɛ rog gɛā

ਸੁਖੁ ਪਾਇਆ sukh pāiā

ਹਰਿ ਸਹਜਿ har sɛ́j

ਸਮਾਧਿ ਲਗਾਈਐ smā́d lgāīɛ

ਜਿਉ ਓਡਾ ਕੂਪੁ jio oḍā kūp

ਗੁਹਜ ਖਿਨ ਕਾਢੈ gój khin kā́ḍɛ

ਕਉਡੀ ਬਦਲੈ ਜਾਈਐ kɔḍī badlɛ jāīɛ

ਨਿਰਬਾਣ ਪਦੁ ਪਾਇਆ nirbāṇ pad pāiā

**ਅੰਕਸੁ –** ਹਾਥੀ ਨੂੰ ਤੋਰਨ ਵਾਲਾ ਕੁੰਡਾ, ਸ਼ਬਦ ਰੂਪ ਅੰਕੁਸ਼।

**ਅੰਕਸੁ ਸਬਦੁ ਦਾਰੂ** – ਗੁਰੂ, ਸ਼ਬਦ ਰੂਪ ਕੁੰਡਾ ਦਵਾਈ ਵਜੋਂ ਜਿਸ ਦੇ ਸਿਰ ਉਤੇ ਰਖ ਦਿੰਦਾ ਹੈ ਉਸ ਦਾ ਮਨ ਆਪਣੇ ਵਾਸਤਵਿਕ ਸਰੂਪ ਵਿਚ ਸਥਿਤ ਹੋ ਜਾਂਦਾ ਹੈ।

**ਹਉਮੈ ਰੋਗੁ ਗਇਆ ਸੁਖੁ ਪਾਇਆ ਹਰਿ ਸਹਜਿ ਸਮਾਧਿ ਲਗਾਈਐ** – ਸਤਿ ਸੰਗਤ ਵਿਚ ਬੈਠਣ ਨਾਲ ਹਉਮੈ ਰੋਗ ਚਲਾ ਜਾਂਦਾ ਹੈ, ਸੁਖ ਮਿਲਦਾ ਹੈ। ਆਤਮਕ ਆਨੰਦ ਮਿਲਦਾ ਹੈ ਤੇ ਹਰੀ ਦੇ ਪੂਰਨ ਗਿਆਨ ਵਿਚ ਲਿਵ ਲਗ ਜਾਂਦੀ ਹੈ।

**ਜਿਉ ਓਡਾ ਕੂਪੁ ਗੁਹਜ ਖਿਨ ਕਾਢੈ** – ਓਡ-ਧਰਤੀ ਦੇ ਅੰਦਰਲੇ ਭੇਤ ਜਾਨਣ ਵਾਲੀ ਇਕ ਜਾਤ, ਜਿਵੇਂ ਸੇਂਘਾ/ਓਡ ਧਰਤੀ ਵਿਚ ਲੁਕੇ ਖੂਹ ਨੂੰ ਝਟ ਦੱਸਦਾ ਹੈ, ਉਵੇਂ ਹੀ ਸਤਿਗੁਰੂ ਨੇ ਨਾਮ ਵਸਤੂ ਅੰਦਰੋਂ ਹੀ ਲਭਾ ਦਿੱਤੀ ਹੈ।

**ਕਉਡੀ ਬਦਲੈ ਜਾਈਐ** – ਜਿਹੜੇ ਮਨੁੱਖਾਂ ਨੇ ਕੀਮਤੀ ਮਨੁਖਾ ਜਨਮ ਪਿਛਲੀ ਕੀਤੀ ਨੇਕ ਕਮਾਈ ਦੇ ਕਾਰਨ ਫਲ ਵਜੋਂ ਪ੍ਰਾਪਤ ਕੀਤਾ ਹੈ। ਹੁਣ ਉਹ ਜਨਮ ਕੌਡੀ ਦੇ ਭਾ ਅਜਾਈਂ ਜਾ ਰਿਹਾ ਹੈ।

**ਨਿਰਬਾਣ ਪਦੁ ਪਾਇਆ** – ਮਨੁਖ ਅਮੋੜ

ਮਨ ਦੇ ਪਿੱਛੇ ਲੱਗਾ ਹੋਇਆ ਅੰਦਰ ਵਸਦੇ ਹਰੀ ਨੂੰ ਲਭ ਨਹੀਂ ਸਕਦਾ, ਪਰ ਗੁਰੂ ਨੂੰ ਮਿਲਣ ਤੇ ਅੰਦਰੋਂ ਹਉਮੈ ਦੂਰ ਹੁੰਦੀ ਹੈ ਤੇ ਨਾਮ ਆ ਪ੍ਰਤੱਖ ਹੁੰਦਾ ਹੈ ਤੇ ਜਦੋਂ ਮਨੁਖ ਗੁਰੂ ਨਾਲ ਮਿਲ ਕੇ ਹਰੀ ਦਾ ਗੁਣ ਗਾਣ ਕਰਦਾ ਹੈ ਤਾਂ ਉਹ ਪਰਮ ਸ੍ਰੇਸ਼ਠ ਪਦ, ਦੁੱਖਾਂ ਤੋਂ ਰਹਿਤ ਅਵਸਥਾ ਪ੍ਰਾਪਤ ਕਰਦਾ ਹੈ।

**ਅਕ-ਢੱਕਾ** ak-ṭàkkā

ਨਾਂਵ ਪੁਲਿੰਗ

ਖੇਤ ਵਿਚ ਉੱਗੇ ਅੱਕ ਢੱਕ ਵਰਗੇ ਵਾਧੂ ਜਿਹੇ ਪੌਦੇ, ਨਦੀਨ, ਕਬਾੜ

### ਓਥੇ ਅਕ-ਢੱਕਾ ਮੈਰੇ ਹੁੰਦੇ ਸੀ

othe ak-ṭàkkā mɛre hũde sī

ਪਿੰਡ ਦੇ ਖੇਤਾਂ ਵਿਚ ਉਗਦੀਆਂ ਫਸਲਾਂ ਦੀ ਭਿੰਨਤਾਂ ਜ਼ਮੀਨ ਦੇ ਗੁਣਾਂ ਅਨੁਸਾਰ ਹੁੰਦੀ ਹੈ। ਕਈ ਪੈਲੀਆਂ ਡਾਕਰ ਅਤੇ ਕਈ ਮੈਰਾ ਹੁੰਦੀਆਂ ਹਨ। ਇਸੇ ਤਰ੍ਹਾਂ ਕਈ ਰੇਤਲੀਆਂ ਹੁੰਦੀਆਂ ਹਨ। ਜੋ ਜ਼ਮੀਨ ਹਲਕੀ ਹੁੰਦੀ ਹੈ ਅਤੇ ਇਥੇ ਜ਼ਮੀਨ ਅਨੁਸਾਰ ਹੀ ਫਸਲਾਂ ਬੀਜੀਆਂ ਜਾਂਦੀਆਂ ਹਨ। ਕਈ ਖੇਤ/ ਪੈਲੀ ਸਿੰਜਾਈ ਕਰਕੇ ਸੇਂਜੂ ਹੁੰਦੇ ਹਨ। ਸਿੰਜਾਈ ਦਾ ਸਾਧਨ ਨਾ ਹੋਣ ਕਰਕੇ ਖੇਤ ਮਾਰੂ ਜਾਂ ਬਰਾਨੀ/ਬੰਜਰ ਹੋ ਜਾਂਦੇ ਹਨ। ਇਹਨਾਂ ਖੇਤਾਂ ਵਿਚ ਜੰਗਲੀ ਕਬਾੜ ਪੈਦਾ ਹੋ ਜਾਂਦਾ ਹੈ ਜਿਨ੍ਹਾਂ ਵਿਚ ਅੱਕ ਅਤੇ ਢੱਕ ਦੇ ਰੁਖ ਆਮ ਹੋ ਜਾਂਦੇ ਹਨ ਜਿਨ੍ਹਾਂ ਨੂੰ ਨਾ ਤਾਂ ਫਲ ਲੱਗਦਾ ਹੈ ਅਤੇ ਨਾ ਹੀ ਇਸ ਦੀ ਲਕੜ ਕਿਸੇ ਖਾਸ ਕੰਮ ਆਉਂਦੀ ਹੈ। ਇਥੇ ਅਕ-ਢਕ ਦਾ ਭਾਵ ਮਾਰੂ ਜਾਂ ਬਰਾਨੀ ਜ਼ਮੀਨ ਵਿਚ ਉੱਗੇ ਅਜਿਹੇ ਕਬਾੜ ਤੋਂ ਹੀ ਹੈ।

**ਤਦੋਂ ਖੇਤੀ ਸਿੰਜਣੀ ਬਹੁਤ ਔਖੀ ਹੁੰਦੀ ਸੀ**, ਓਦੋਂ ਖੂਹਾਂ ਵਿਚ **ਹਲਟਾਂ ਦੀ ਥਾਂ ਵੱਡੇ ਵੱਡੇ ਬੋਕੇ** -ਜਿਨ੍ਹਾਂ ਨੂੰ **'ਕੋਹ'** ਕਿਹਾ ਜਾਂਦਾ ਸੀ, ਚਲਦੇ ਹੁੰਦੇ, ਉਨ੍ਹਾਂ ਨੂੰ ਕੋਈ ਮਾਂ ਦਾ ਲਾਲ ਹੀ ਫੜ ਕੇ ਮਿਧਾਉਂਦਾ ਹੁੰਦਾ। ਓਦੋਂ ਜ਼ਮੀਨ ਦੀ ਅੱਜ ਕੱਲ੍ਹ ਵਾਂਗ ਨਾ ਕਦਰ ਸੀ ਤੇ ਨਾ ਹੀ ਏਨਾ ਮਾਣ। ਜੇਹੜੀ ਜ਼ਮੀਨ ਚੰਗੀ ਲੱਗੀ ਉਹ ਅਗਲੇ ਨੇ ਵਾਹ ਲਈ, ਬਾਕੀ ਬੰਜਰ ਛਡ ਰੱਖੀ। ਹਰ ਪਿੰਡ ਦੇ ਨਾਲ ਲਗਦੇ ਮੈਰੇ ਵਾਲੇ ਖੇਤ ਏਸ ਗਲ ਦਾ ਸਬੂਤ ਹਨ ਕਿ, **ਓਥੇ ਅਕ-ਢੱਕਾ ਮੈਰੇ ਹੁੰਦੇ ਸੀ।** ਰੋਹੀਆਂ ਵਿਚ ਮੀਂਹ ਵੇਲੇ ਸਿਰ ਪਿਆ ਤਾਂ **ਛੋਲੇ ਜੌਂ ਰਲਾ ਕੇ ਬੇਰੜਾ** ਜਾਂ **ਕਣਕ ਛੋਲੇ ਸਾਂਝੇ ਮਿਲਾ ਕੇ 'ਗੋਜੀ'** ਬੀਜ ਦਿੱਤੀ, ਓਦੋਂ ਖੇਤੀ ਮੀਂਹਾਂ ਨਾਲ ਹੀ ਹੁੰਦੀ ਸੀ। ਕਣਕ, ਮੱਕੀ ਕਮਾਦ ਦੀ ਫਸਲ ਬਹੁਤ ਹੀ ਥੋੜੇ ਸੇਂਜੀ ਵਾਲੇ ਨਿਆਈਂ ਦੇ ਖੇਤਾਂ ਵਿਚ ਹੁੰਦੀ ਸੀ। ਇਸ ਕਰਕੇ ਮੁਰੱਬਾਬੰਦੀ ਜੋ ਅਜ਼ਾਦੀ ਪਿਛੋਂ ਹੋਈ, ਪਿੰਡ ਦੇ ਹਰੇਕ ਕਿਰਸਾਨ ਦੇ ਇਕ ਦੋ ਖੇਤ ਨਿਆਈਆਂ ਵਿਚ, ਬਾਕੀ ਜ਼ਮੀਨ ਮੈਰਿਆਂ ਤੇ ਰੋਹੀਆਂ ਵਿਚ ਹੁੰਦੀ ਸੀ।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੬੬

ਅਕ-ਢੱਕਾ ak ṭàkkā

ਓਥੇ ਅਕ-ਢੱਕਾ ਮੈਰੇ ਹੁੰਦੇ ਸੀ

othe ak ṭàkkā mɛre hũde sī

ਤਦੋਂ ਖੇਤੀ ਸਿੰਜਣੀ ਬਹੁਤ ਔਖੀ ਹੁੰਦੀ ਸੀ

todõ khetī sĩjaṇī bahut ɔkhī hũdī sī

ਹਲ਼ਟਾਂ ਦੀ ਥਾਂ ਵੱਡੇ ਵੱਡੇ ਬੋਕੇ
háḷṭā̃ dī thā̃ waḍḍe waḍḍe boke

ਕੋਹ kó

ਛੋਲੇ ਜੌਂ ਰਲਾ ਕੇ ਬੇਰੜਾ
chole jɔ̃ raḷā ke berṛa

ਕਣਕ ਛੋਲੇ ਸਾਂਝੇ ਮਿਲਾ ਕੇ ਗੋਜੀ
kaṇk čhole sā̃́je milā ke gojī

**ਅੱਕਣਾ** akkaṇā
ਕਿਰਿਆ
ਉਕਤਾ ਜਾਣ ਦਾ ਭਾਵ

**ਅਕ ਪਈਆਂ ਨਾਲੇ ਥਕ ਪਈਆਂ**
ak paīā̃ nāle thak paīā̃

ਮੈਂ ਆਪਣੇ ਪ੍ਰੀਤਮ (ਪਰਮਾਤਮਾ) ਦੇ ਵਿਛੋੜੇ ਦੇ ਦੁਖ ਵਿਚ ਬਹੁਤ ਅਕ ਅਤੇ ਥਕ ਗਈ ਹਾਂ ਪਰ ਫਿਰ ਵੀ ਮੈਂ ਆਪਣੇ ਸੋਹਣੇ ਯਾਰ ਦੀ ਪ੍ਰਸ਼ੰਸਾ ਕਰਦੀ ਹਾਂ। ਭਾਵੇਂ ਲਖ ਕਿਆਮਤਾਂ ਗੁਜ਼ਰ ਜਾਵਣ ਅਰਥਾਤ ਕਿੰਨਾ ਵੀ ਦੁਖ ਜ਼ਿੰਦਗੀ ਵਿਚ ਕਿਉਂ ਨਾ ਆ ਜਾਵੇ, ਇਸ਼ਕ ਦੀ ਕੋਈ ਹਦ ਨਹੀਂ ਹੈ। ਭਾਵ ਇਹ ਹੈ ਕਿ ਇਸ਼ਕ ਦੇ ਮਾਰਗ ਵਿਚ ਬਹੁਤ ਜ਼ਿਆਦਾ ਦੁਖ-ਦਰਦ ਸਹਿਣਾ ਪੈਂਦਾ ਹੈ। ਮੈਂ ਆਪਣੇ ਆਪ ਨੂੰ ਬਹੁਤ ਸਮਝਾਇਆ ਸੀ, ਬਹੁਤ ਵਰਜਿਆ ਸੀ ਕਿ ਸ਼ਹਿਰ ਇਸ਼ਕ ਮਹਿਬੂਬ ਨਾ ਜਾਈਂ ਭਾਵ ਇਸ਼ਕ ਦਾ ਮਾਰਗ ਨਾ ਅਪਣਾਈਂ ਕਿਉਂਕਿ ਇਸ ਵਿਚ ਅਥਾਹ ਦੁਖ ਅਤੇ ਮੁਸੀਬਤਾਂ ਹਨ।

ਐਨ **ਅਕ ਪਈਆਂ ਨਾਲੇ ਥਕ ਪਈਆਂ**,
**ਸੋਹਣੇ ਯਾਰ ਦੀ ਸਿਫ਼ਤ ਤੋਂ ਜੁਦਾ ਨਾਹੀਂ**।
**ਜੇਕਰ ਲਖ ਕਿਆਮਤਾਂ ਗੁਜ਼ਰ ਜਾਵਣ**,
ਕਿਤੇ ਹੱਦ ਓਥੇ ਜਿਥੇ ਇਸ਼ਕ ਨਾਹੀਂ।
**ਕਸਮ ਕੰਦ ਹੋਵੇ ਹਿਰਸ ਤੰਦ ਹੋਵੇ**,
**ਲਗੀ ਕੰਬਣੀ ਸਿਰ ਤੇ ਪੈਰ ਨਾਹੀਂ**।
**ਬਿਸਮਲ ਜਾਨ ਪਿਆਰੀ**, **ਵਰਜਾਂ ਲੱਖ ਵਾਰੀ**,
**ਸ਼ਹਿਰ ਇਸ਼ਕ ਮਹਿਬੂਬ ਨਾ ਮੂਲ ਜਾਈਂ**।

ਮਸਕੀਨ ਸ਼ਾਹ ਬਿਸਮਿਲ, ਸੀਹਰਫੀ, ਪ੩੯

ਅੱਕਣਾ akkaṇā

ਅਕ ਪਈਆਂ ਨਾਲੇ ਥਕ ਪਈਆਂ
ak paīā̃ nāle thak paīā̃

ਸੋਹਣੇ ਯਾਰ ਦੀ ਸਿਫ਼ਤ ਤੋਂ ਜੁਦਾ ਨਾਹੀਂ
sóṇe yār dī sift tõ judā nāhī̃

ਜੇਕਰ ਲਖ ਕਿਆਮਤਾਂ ਗੁਜ਼ਰ ਜਾਵਣ
jekar lakh kiāmtā̃ guzar jāwaṇ

ਕਸਮ ਕੰਦ ਹੋਵੇ ਹਿਰਸ ਤੰਦ ਹੋਵੇ
kasm kãd howe hirs tãd howe

ਲਗੀ ਕੰਬਣੀ ਸਿਰ ਤੇ ਪੈਰ ਨਾਹੀਂ
laggī kãbaṇī sir te pɛr nāhī

ਬਿਸਮਲ ਜਾਨ ਪਿਆਰੀ ਵਰਜਾਂ ਲੱਖ ਵਾਰੀ
bismal jān piārī warjā̃ lakh wārī

ਸ਼ਹਿਰ ਇਸ਼ਕ ਮਹਿਬੂਬ ਨਾ ਮੂਲ ਜਾਈਂ
šɛ́r išq mɛbūb nā mūl jā̃ī̃

**ਅਕਥ** a'kath

ਵਿਸ਼ੇਸ਼ਣ

ਪਰਮਾਤਮਾ ਦੀ ਸਿਫਤ ਸਾਲਾਹ ਜਿਸ ਦੇ ਗੁਣ ਨਹੀਂ ਦੱਸੇ ਜਾ ਸਕਦੇ

### ਅਕਥ ਕਥਾ ਸੁਨਿ ਹਰਿ ਕੀ

a'kath kathā sun har kī

ਕਰਤੇ ਦੀ ਕਥਾ ਅਕੱਥ ਹੈ। ਉਸ ਦੀ ਵਿਚਾਰ, ਉਸ ਦੀ ਆਰਾਧਨਾ ਸਾਧ ਸੰਗਤ ਵਿਚ ਹੁੰਦੀ ਹੈ। ਜੋ ਜਨ ਉਸ ਕਰਤਾਰ ਨੂੰ ਧਿਆਉਂਦਾ ਹੈ, ਉਸ ਦੀ ਕਹਾਣੀ, ਕਥਾ ਨੂੰ ਵਿਚਾਰਦਾ, ਘੋਖਦਾ ਹੈ, ਉਹ ਵਡਭਾਗੀ ਹੈ। ਸੰਤ ਜਨਾਂ ਦੇ ਨਾਲ ਵਾਹਿਗੁਰੂ ਦੀ ਪ੍ਰੀਤ ਉਪਜਦੀ ਹੈ ਅਤੇ ਗੁਰਮੁਖ ਦੇ ਮਨ ਵਿਚ ਗੁਰੂ ਨਾਮ ਸਮਾਅ ਜਾਂਦਾ ਹੈ। ਹਰੀ ਦੀ ਕਥਾ ਸੁਣ ਕੇ ਗੁਰਮੁਖ ਦੇ ਮਨ ਵਿਚ ਗੁਰ ਪ੍ਰੀਤ ਉਪਜਦੀ ਹੈ। ਉਸ ਨੂੰ ਧੁਰ ਦਾ ਲਿਖਿਆ ਹੋਇਆ ਗੁਰ ਸ਼ਬਦ ਮਿਲਦਾ ਹੈ ਤੇ ਉਹ ਵਾਹਿਗੁਰੂ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ।

ਗਉੜੀ ਗੁਆਰੇਰੀ ਮਹਲਾ ੪ ॥ **ਨਿਰਗੁਣ ਕਥਾ** ਕਥਾ ਹੈ ਹਰਿ ਕੀ ॥ ਭਜੁ ਮਿਲਿ ਸਾਧੂ ਸੰਗਤਿ ਜਨ ਕੀ ॥ ਤਰੁ ਭਉਜਲੁ **ਅਕਥ ਕਥਾ ਸੁਨਿ ਹਰਿ ਕੀ** ॥੧॥ ਗੋਬਿੰਦ ਸਤਸੰਗਤਿ ਮੇਲਾਇ ॥ ਹਰਿ ਰਸੁ ਰਸਨਾ ਰਾਮ ਗੁਨ ਗਾਇ ॥੧॥ ਰਹਾਉ ॥ **ਜੋ ਜਨ ਧਿਆਵਹਿ** ਹਰਿ ਹਰਿ ਨਾਮਾ ॥ ਤਿਨ ਦਾਸਨਿ ਦਾਸ ਕਰਹੁ ਹਮ ਰਾਮਾ ॥ ਜਨ ਕੀ ਸੇਵਾ ਉਤਮ ਕਾਮਾ ॥ ੨ ॥ ਜੋ ਹਰਿ ਕੀ ਹਰਿ ਕਥਾ ਸੁਣਾਵੈ ॥ ਸੋ ਜਨੁ ਹਮਰੈ **ਮਨਿ ਚਿਤਿ ਭਾਵੈ** ॥ **ਜਨ ਪਗ ਰੇਣੁ** ਵਡਭਾਗੀ ਪਾਵੈ ॥ ੩ ॥ ਸੰਤ ਜਨ ਸਿਉ ਪ੍ਰੀਤਿ ਬਨਿ ਆਈ ॥ **ਜਿਨ ਕਉ ਲਿਖਤੁ ਲਿਖਿਆ ਧੁਰਿ ਪਾਈ** ॥ ਤੇ ਜਨ ਨਾਨਕ ਨਾਮਿ ਸਮਾਈ ॥ ੪ ॥

ਅ.ਗ.ਮ.੪, ੧੬੪

**ਅਕਥ** a'kath

**ਨਿਰਗੁਣ ਕਥਾ** nirguṇ kathā

**ਜੋ ਜਨ ਧਿਆਵਹਿ** jo jan tiā̀wɛ

**ਮਨਿ ਚਿਤਿ ਭਾਵੈ** man čit pā̀wɛ

**ਜਨ ਪਗ ਰੇਣੁ** jan pag reṇ

**ਜਿਨ ਕਉ ਲਿਖਤੁ** jin kɔ likht

**ਲਿਖਿਆ ਧੁਰਿ ਪਾਈ** likhiā tùr pāī

**ਅਕਥ** – ਪਰਮਾਤਮਾ ਦੀ ਸਿਫਤ ਸਾਲਾਹ ਜਿਸ ਦੇ ਗੁਣ ਨਹੀਂ ਦੱਸੇ ਜਾ ਸਕਦੇ।

**ਨਿਰਗੁਣ ਕਥਾ** – ਹਰੀ ਦੀ ਕਥਾ ਗੁਣ-ਅਤੀਤ ਕਥਾ ਹੈ, ਤਿੰਨ ਗੁਣਾਂ ਦੇ ਕਲਾਵੇ ਤੋਂ ਬਾਹਰ ਦੀ ਹੈ, ਉਸ ਦੀ ਕਥਾ ਅਕਥ ਹੈ, ਉਸ ਦੇ ਗੁਣ ਕਹੇ ਨਹੀਂ ਜਾ ਸਕਦੇ।

**ਜੋ ਜਨ ਧਿਆਵਹਿ** – ਹੇ ਪ੍ਰਭੂ ! ਜਿਹੜੇ

ਮਨੁਖ ਤੇਰਾ ਨਾਮ ਸਿਮਰਦੇ ਹਨ, ਮੈਨੂੰ ਉਹਨਾਂ ਦੇ ਦਾਸਾਂ ਦਾ ਦਾਸ ਬਣਾ। ਤੇਰੇ ਦਾਸਾਂ ਦੀ ਸੇਵਾ ਮਨੁੱਖਾ ਜੀਵਨ ਵਿਚ ਸਭ ਤੋਂ ਸ੍ਰੇਸ਼ਟ ਕੰਮ ਹੈ।

**ਮਨਿ ਚਿਤਿ ਭਾਵੈ** – ਜਿਹੜਾ ਮਨੁਖ ਮੈਨੂੰ ਹਰੀ ਦੀ ਸਿਫਤ ਸਾਲਾਹ ਦੀ ਕਥਾ ਸੁਣਾਉਂਦਾ ਹੈ, ਉਹੀ ਮੇਰੇ ਮਨ ਨੂੰ, ਮੇਰੇ ਚਿਤ ਨੂੰ ਚੰਗਾ ਲੱਗਦਾ ਹੈ।

**ਜਨ ਪਗ ਰੇਣੁ** – ਹਰੀ ਜਨ ਦੀ ਚਰਨ ਧੂੜ ਵੱਡੇ ਭਾਗਾਂ ਵਾਲਾ ਹੀ ਪ੍ਰਾਪਤ ਕਰ ਸਕਦਾ ਹੈ।

**ਜਿਨ ਕਉ ਲਿਖਤੁ ਲਿਖਿਆ ਧੁਰਿ ਪਾਈ** – ਸੰਤ ਜਨਾਂ ਨਾਲ ਪ੍ਰੇਮ ਉਨ੍ਹਾਂ ਦਾ ਹੀ ਬਣਿਆ ਹੈ, ਜਿਨ੍ਹਾਂ ਨੂੰ ਵਾਹਿਗੁਰੂ ਨੇ ਧੁਰੋਂ ਹੀ ਸੰਜੋਗਾਂ ਵਿਚ ਪਾ ਦਿੱਤਾ ਹੈ। ਉਹੀ ਮਨੁਖ ਪਰਮਾਤਮਾ ਦੇ ਨਾਮ ਵਿਚ ਲੀਨਤਾ ਹਾਸਲ ਕਰ ਲੈਂਦੇ ਹਨ।

## ਹਰਿ ਕੀ ਅਕਥ ਕਹਾਣੀ

har kī a'kath kahāṇī

ਹਰਿ ਦੀ ਕਥਾ, ਕਹਾਣੀ ਅਕੱਥ ਹੈ। ਉਸ ਗਹਿਰ ਗੰਭੀਰ, ਗੁਣੀ ਗਹੀਰ ਕਰਤਾਰ ਨੂੰ ਗੁਰ ਸ਼ਬਦ ਰਾਹੀਂ ਪਛਾਣਿਆ ਜਾਂਦਾ ਹੈ। ਇਹ ਸੋਝੀ ਉਸ ਨੂੰ ਆਉਂਦੀ ਹੈ ਜਿਸ ਨੂੰ ਉਹ ਕਰਤਾਰ ਆਪ ਸੁਝਾਉਂਦਾ ਹੈ। ਗੁਰ ਸ਼ਬਦ ਬਿਨਾਂ ਮਨੁਖ ਬਉਰਾਨ ਹੋ ਜਾਂਦਾ ਹੈ। ਨਾਮ ਬਿਨਾਂ ਸਭ ਜਗ ਮੈਲਾ ਹੈ, ਦੂਜੇ ਭਰਮਿ ਵਿਚ ਫਸਿਆ ਸਭ ਪਤਿ ਖੁਹਾ ਬੈਠਦਾ ਹੈ। ਉਹ ਸੱਚਾ ਵਾਹਿਗੁਰੂ, ਨਿਰੰਕਾਰ ਜਿਸ ਗੁਰਮੁਖ 'ਤੇ ਮਿਹਰ ਕਰਦਾ ਹੈ, ਉਸੇ ਨੂੰ ਹੀ ਗੁਰੂ ਦੇ ਸਚੁ ਦੀ ਸੋਝੀ ਹੁੰਦੀ ਹੈ।

ਸਾਰਗ ਮਹਲਾ ੩ ॥ ਮਨ ਮੇਰੇ **ਹਰਿ ਕੀ ਅਕਥ ਕਹਾਣੀ** ॥ ਹਰਿ ਨਦਰਿ ਕਰੇ ਸੋਈ ਜਨੁ ਪਾਏ ਗੁਰਮੁਖਿ ਵਿਰਲੈ ਜਾਣੀ ॥ ੧ ॥ ਰਹਾਉ ॥ ਹਰਿ **ਗਹਿਰ ਗੰਭੀਰੁ ਗੁਣੀ ਗਹੀਰੁ** ਗੁਰ ਕੈ ਸਬਦਿ ਪਛਾਨਿਆ ॥ **ਬਹੁ ਬਿਧਿ ਕਰਮ ਕਰਹਿ ਭਾਇ ਦੂਜੈ ਬਿਨੁ ਸਬਦੈ ਬਉਰਾਨਿਆ** ॥ ੧ ॥ ਹਰਿ ਨਾਮਿ ਨਾਵੈ ਸੋਈ ਜਨੁ ਨਿਰਮਲੁ ਫਿਰਿ ਮੈਲਾ ਮੂਲਿ ਨ ਹੋਈ ॥ ਨਾਮ ਬਿਨਾ ਸਭੁ ਜਗੁ ਹੈ ਮੈਲਾ **ਦੂਜੈ ਭਰਮਿ ਪਤਿ ਖੋਈ** ॥ ੨ ॥ **ਕਿਆ ਦ੍ਰਿੜਾਂ ਕਿਆ ਸੰਗ੍ਰਹਿ ਤਿਆਗੀ** ਮੈ ਤਾ ਬੂਝ ਨ ਪਾਈ ॥ ਹੋਹਿ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਨਾਮੋ ਹੋਇ ਸਖਾਈ ॥ ੩ ॥ ਸਚਾ ਸਚੁ ਦਾਤਾ ਕਰਮ ਬਿਧਾਤਾ ਜਿਸੁ ਭਾਵੈ ਤਿਸੁ ਨਾਇ ਲਾਏ ॥ ਗੁਰੂ ਦੁਆਰੈ ਸੋਈ ਬੂਝੈ ਜਿਸ ਨੋ ਆਪਿ ਬੁਝਾਏ ॥ ੪ ॥

ਅ.ਗ.ਮ.੩, ੧੨੩੪

**ਅਕਥ** a'kath

**ਗਹਿਰ ਗੰਭੀਰੁ** gɛ́r gãbīr

**ਗੁਣੀ ਗਹੀਰੁ** guṇī gahīr

**ਬਹੁ ਬਿਧਿ ਕਰਮ ਕਰਹਿ** bó bíd karm karɛ

**ਭਾਇ ਦੂਜੈ** pāe dūjɛ

**ਬਿਨੁ ਸਬਦੈ ਬਉਰਾਨਿਆ**
bin sabdɛ bɔrāniā

**ਦੂਜੈ ਭਰਮਿ ਪਤਿ ਖੋਈ**
dūjɛ pàrm pat khoī

**ਕਿਆ ਦ੍ਰਿੜਾਂ** kiā driṛā̃

**ਕਿਆ ਸੰਗ੍ਰਹਿ ਤਿਆਗੀ**
kiā sā̃grɛ́ tiāgī

**ਅਕਥ** – ਜੋ ਕਹੀ ਨਾ ਜਾਏ, ਜੋ ਬਿਆਨ ਨਾ ਕੀਤੀ ਜਾ ਸਕੇ।

**ਅਕਥ ਕਹਾਣੀ** – ਹਰੀ ਦੀ ਕਹਾਣੀ ਕਥਨ ਨਹੀਂ ਕੀਤੀ ਜਾ ਸਕਦੀ। ਜਿਸ ਉਪਰ ਪਰਮਾਤਮਾ ਮਿਹਰ ਦੀ ਨਜ਼ਰ ਕਰਦਾ ਹੈ ਉਹੀ ਸੇਵਕ ਅਕਥ ਕਥਾ ਨੂੰ ਸਮਝਦਾ ਹੈ। ਇਹ ਕਥਾ ਕਿਸੇ ਗੁਰਮੁਖ ਸਾਧਕ ਨੇ ਹੀ ਜਾਣੀ ਹੈ। ਪਰਮਾਤਮਾ ਕਰਮ ਕਾਂਡਾਂ ਦੇ ਰਾਹੀਂ ਨਹੀਂ ਮਿਲਦਾ। ਉਹ ਤਾਂ ਸ਼ਬਦ ਦੀ ਕਮਾਈ ਦੁਆਰਾ ਮਿਲਦਾ ਹੈ।

**ਗਹਿਰ ਗੰਭੀਰੁ ਗੁਣੀ ਗਹੀਰੁ** – ਪਰਮਾਤਮਾ ਗਹਿਰ, ਗੰਭੀਰ, ਡੂੰਘੇ ਸੁਭਾਅ ਵਾਲਾ ਹੈ ਅਤੇ ਗੁਣਾਂ ਕਰਕੇ ਡੂੰਘਾ ਹੈ, ਉਸ ਨੂੰ ਗੁਰੂ ਦੇ ਸ਼ਬਦ ਰਾਹੀਂ ਪਛਾਣਿਆ ਜਾ ਸਕਦਾ ਹੈ।

**ਬਹੁ ਬਿਧਿ ਕਰਮ ਕਰਹਿ ਭਾਇ ਦੂਜੈ** – ਮਨਮੁਖ ਵਿਅਕਤੀ ਦਵੈਤ ਭਾਵ ਕਰਕੇ ਬਹੁਤ ਤਰ੍ਹਾਂ ਦੇ ਕਰਮ ਕਰਦੇ ਹਨ। ਨਾਮ ਦਾ ਸਿਮਰਨ ਹੀ ਮਨੁਖ ਨੂੰ ਪਵਿਤਰ ਕਰਦਾ ਹੈ।

**ਬਿਨੁ ਸਬਦੈ ਬਉਰਾਨਿਆ** – ਪਰ ਸ਼ਬਦ ਤੋਂ ਬਿਨਾ ਉਹ ਕਮਲੇ ਹੀ ਹਨ। ਗੁਰੂ ਤੋਂ ਬਿਨਾ ਉਹ ਝੱਲੇ ਹੀ ਹਨ।

**ਦੂਜੈ ਭਰਮਿ ਪਤਿ ਖੋਈ** – ਨਾਮ ਤੋਂ ਬਿਨਾ ਸਾਰਾ ਜਗਤ ਮੈਲਾ ਹੈ। ਦਵੈਤ ਭਾਵ ਦੇ ਭਰਮ ਵਿਚ ਪੈ ਕੇ ਮਨੁਖ ਆਪਣੀ ਇਜ਼ਤ ਗਵਾ ਲੈਂਦਾ ਹੈ। ਹਰੀ ਦੀ ਕਿਰਪਾ ਹੋਵੇ ਤਾਂ ਗੁਰੂ ਦੇ ਰਾਹੀਂ ਨਾਮ ਦਾ ਰਸਤਾ ਫੜੀਦਾ ਹੈ, ਨਹੀਂ ਤਾਂ ਮਨੁਖ ਆਵਾਗਉਣ ਵਿਚ ਲੱਗਾ ਰਹਿੰਦਾ ਹੈ।

**ਕਿਆ ਦ੍ਰਿੜਾਂ ਕਿਆ ਸੰਗ੍ਰਹਿ ਤਿਆਗੀ** – ਮੈਂ ਕੀ ਪੱਕਾ ਕਰਾਂ? ਕੀ ਇੱਕਠਾ ਕਰਾਂ? ਕਿਸ ਦਾ ਤਿਆਗ ਕਰਾਂ? ਮੈਂ ਸਮਝ ਨਹੀਂ ਪਾ ਰਿਹਾ। ਨਿਰਾ ਮਿਥੀਆਂ ਹੋਈਆਂ ਚੀਜ਼ਾਂ ਦਾ ਗ੍ਰਹਿਣ ਜਾਂ ਤਿਆਗ ਕਰਨ ਨਾਲ ਕੁਝ ਨਹੀਂ ਸੰਵਰਦਾ ਪਰ ਜੇ ਪਰਮਾਤਮਾ ਦੀ ਮਿਹਰ ਹੋ ਜਾਏ ਤਾਂ ਇਹ ਸੋਝੀ ਹੋ ਸਕਦੀ ਹੈ ਕਿ ਸਚ ਸੰਜਮ ਦੀ ਕਮਾਈ ਕਰਕੇ ਹੀ ਆਵਾਗਉਣ ਮੁਕਾਇਆ ਜਾ ਸਕਦਾ ਹੈ।

**ਅਕਥ ਕਹਾਨੀ** a'kath kahānī

ਹਰਿ ਦੀ ਕਥਾ ਸੁਖਾਨੀ, ਅਕਥ ਹੈ। ਗੁਰਮੁਖ ਬੈਰਾਗੀ ਹਰਿ ਦੇ ਰੰਗ ਵਿਚ ਰੱਤਿਆ ਜਾਂਦਾ ਹੈ ਤੇ ਗੁਰਮਤਿ ਨੂੰ ਪਹਿਚਾਣਦਾ ਹੈ। ਜਿਸ ਗੁਰਮੁਖ ਨੂੰ ਕਰਤਾਰ ਆਪ ਮਿਲਦਾ ਹੈ ਉਸ ਨੂੰ ਦੈਵੀ ਸਚ ਦੀ ਸੋਝੀ ਹੁੰਦੀ ਹੈ। ਉਹ ਰਾਤ ਦਿਨ ਵਾਹਿਗੁਰੂ ਦਾ ਕੀਰਤਨ ਸੁਣਦਾ ਹੈ ਤੇ ਗੁਰਬਾਣੀ ਦਾ ਅਭਿਆਸ ਕਰਦਾ ਹੈ।

ਸਾਰਗ ਮਹਲਾ ੪ ॥ ਮੇਰਾ ਮਨੁ ਰਾਮ ਨਾਮਿ ਮਨੁ ਮਾਨੀ ॥ **ਮੇਰੈ ਹੀਅਰੈ** ਸਤਿਗੁਰਿ ਪ੍ਰੀਤਿ ਲਗਾਈ ਮਨਿ ਹਰਿ ਹਰਿ **ਕਥਾ ਸੁਖਾਨੀ** ॥੧॥ ਰਹਾਉ ॥ ਦੀਨ ਦਇਆਲ ਹੋਵਹੁ ਜਨ ਊਪਰਿ ਜਨ ਦੇਵਹੁ **ਅਕਥ ਕਹਾਨੀ** ॥ ਸੰਤ ਜਨਾ ਮਿਲਿ ਹਰਿ ਰਸੁ ਪਾਇਆ ਹਰਿ ਮਨਿ ਤਨਿ ਮੀਠ ਲਗਾਨੀ ॥੧॥ ਹਰਿ ਕੈ ਰੰਗਿ **ਰਤੇ ਬੈਰਾਗੀ ਜਿਨੑ ਗੁਰਮਤਿ ਨਾਮੁ ਪਛਾਨੀ** ॥ **ਪੁਰਖੈ ਪੁਰਖੁ ਮਿਲਿਆ** ਸੁਖੁ ਪਾਇਆ ਸਭ ਚੂਕੀ ਆਵਣ ਜਾਨੀ ॥੨॥ **ਨੈਣੀ ਬਿਰਹੁ ਦੇਖਾ** ਪ੍ਰਭ ਸੁਆਮੀ **ਰਸਨਾ ਨਾਮੁ ਵਖਾਨੀ** ॥ **ਸ੍ਰਵਣੀ ਕੀਰਤਨੁ** ਸੁਨਉ ਦਿਨੁ ਰਾਤੀ **ਹਿਰਦੈ ਹਰਿ ਹਰਿ ਭਾਨੀ** ॥੩॥ ਪੰਚ ਜਨਾ ਗੁਰਿ ਵਸਗਤਿ ਆਣੇ **ਤਉ ਉਨਮਨਿ ਨਾਮਿ ਲਗਾਨੀ** ॥ ਜਨ ਨਾਨਕ ਹਰਿ ਕਿਰਪਾ ਧਾਰੀ ਹਰਿ ਰਾਮੈ ਨਾਮਿ ਸਮਾਨੀ ॥੪॥੫॥

ਅ.ਗ.ਮ.੪, ੧੧੯੯

ਅਕਥ a'kath

ਮੇਰੈ ਹੀਅਰੈ merɛ hīarɛ

ਕਥਾ ਸੁਖਾਨੀ kathā sukhānī

ਰਤੇ ਬੈਰਾਗੀ ratte bɛrāgī

ਜਿਨੑ ਗੁਰਮਤਿ ਨਾਮੁ ਪਛਾਨੀ jin gurmat nām pčhānī

ਪੁਰਖੈ ਪੁਰਖੁ ਮਿਲਿਆ purkhɛ purkh miliā

ਨੈਣੀ ਬਿਰਹੁ ਦੇਖਾ nɛṇī birhɔ dekhā

ਰਸਨਾ ਨਾਮੁ ਵਖਾਨੀ rasnā nām wkhānī

ਸ੍ਰਵਣੀ ਕੀਰਤਨੁ srawṇī kīrtan

ਹਿਰਦੈ ਹਰਿ ਹਰਿ ਭਾਨੀ hirdɛ har har pànī

ਤਉ ਉਨਮਨਿ ਨਾਮਿ ਲਗਾਨੀ tɔ unman nām lgānī

**ਅਕਥ** – ਜੋ ਕਿਹਾ ਨਾ ਜਾਵੇ, ਜੋ ਬਿਆਨ ਨਾ ਕੀਤਾ ਜਾ ਸਕੇ।

**ਮੇਰੈ ਹੀਅਰੈ** – ਜਦੋਂ ਤੋਂ ਗੁਰੂ ਨੇ ਮੇਰੇ ਹਿਰਦੇ ਵਿਚ ਪਰਮਾਤਮਾ ਦਾ ਪਿਆਰ ਪੈਦਾ ਕਰ ਦਿੱਤਾ ਹੈ।

**ਕਥਾ ਸੁਖਾਨੀ** – ਉਦੋਂ ਤੋਂ ਪਰਮਾਤਮਾ ਦੀ ਸਿਫਤ ਸਾਲਾਹ ਮੇਰੇ ਮਨ ਨੂੰ ਪਿਆਰੀ ਲਗਦੀ ਹੈ। ਉਦੋਂ ਤੋਂ ਮੇਰਾ ਮਨ ਪਰਮਾਤਮਾ ਦੇ ਨਾਮ ਵਿਚ ਲਗ ਗਿਆ ਹੈ।

**ਅਕਥ ਕਹਾਨੀ** – ਹੇ ਪ੍ਰਭੂ! ਆਪਣੇ ਨਿਮਾਣੇ ਸੇਵਕ ਉਪਰ ਦਿਆਲ ਹੋਵੋ ਅਤੇ ਆਪਣੇ ਸੇਵਕ ਨੂੰ ਕਥਨ ਨਾ ਕੀਤੀ ਜਾਣ ਵਾਲੀ ਜਸ ਭਰੀ ਕਥਾ ਬਖਸ਼ੋ।

**ਰਤੇ ਬੈਰਾਗੀ ਜਿਨੑ ਗੁਰਮਤਿ ਨਾਮੁ ਪਛਾਨੀ** – ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਮਤ ਉੱਤੇ ਤੁਰ ਕੇ ਪਰਮਾਤਮਾ ਦੇ ਨਾਮ ਨਾਲ ਸਾਂਝ ਪਾ ਲਈ ਉਹ ਮਨੁਖ ਪਰਮਾਤਮਾ ਦੇ ਰੰਗ ਵਿਚ

ਰੰਗੇ ਜਾਂਦੇ ਹਨ। ਉਹ ਮਨੁਖ ਮਾਇਆ ਦੇ ਮੋਹ ਤੋਂ ਉਪਰਾਮ ਹੋ ਜਾਂਦੇ ਹਨ।

**ਪੁਰਖੈ ਪੁਰਖੁ ਮਿਲਿਆ** – ਜਿਸ ਮਨੁਖ ਨੂੰ ਸਰਬ ਵਿਆਪਕ ਪ੍ਰਭੂ ਮਿਲ ਪਿਆ ਉਸ ਨੂੰ ਆਤਮਕ ਆਨੰਦ ਪ੍ਰਾਪਤ ਹੋ ਗਿਆ ਤੇ ਉਸ ਦਾ ਜਨਮ ਮਰਨ ਦਾ ਗੇੜ ਮੁਕ ਗਿਆ।

**ਨੈਣੀ ਬਿਰਹੁ ਦੇਖਾ** – ਹੇ ਪ੍ਰਭੂ! ਮੇਰੇ ਅੰਦਰ ਤਾਂਘ ਹੈ, ਅੱਖਾਂ ਵਿਚ ਪਿਆਰ ਭਰੀ ਤਾਂਘ ਹੈ ਕਿ ਮੈਂ ਤੇਰਾ ਦਰਸ਼ਨ ਕਰਦਾ ਰਹਾਂ, ਹਰੀ ਮਾਲਕ ਨੂੰ ਦੇਖਦਾ ਰਹਾਂ।

**ਰਸਨਾ ਨਾਮੁ ਵਖਾਨੀ** – ਜੀਭ ਨੂੰ ਇਹ ਤਾਂਘ ਹੈ ਕਿ ਤੇਰਾ ਨਾਮ ਉਚਾਰਨ ਕਰਾਂ।

**ਸ੍ਰਵਣੀ ਕੀਰਤਨੁ** – ਕੰਨਾਂ ਨੂੰ ਤਾਂਘ ਹੈ ਕਿ ਦਿਨ ਰਾਤ ਤੇਰੀ ਸਿਫਤ ਸਾਲਾਹ ਸੁਣਦਾ ਰਹਾਂ।

**ਹਿਰਦੈ ਹਰਿ ਹਰਿ ਭਾਨੀ** – ਜਦੋਂ ਗੁਰੂ ਦੀ ਕਿਰਪਾ ਨਾਲ ਪਾਪਾਂ ਵਾਲੀ ਬਿਰਤੀ ਹਟ ਕੇ ਹਰੀ ਜਸ ਗ੍ਰਹਿਣ ਕਰਨ ਵਾਲੀ ਬਿਰਤੀ ਬਣ ਜਾਂਦੀ ਹੈ ਤਾਂ ਫਿਰ ਅੱਖਾਂ, ਜੀਭ, ਕੰਨ ਆਦਿ ਸਭ ਨਾਮ ਦੇ ਪਿਆਰ ਵਿਚ ਕੰਮ ਕਰਨ ਲਗ ਪੈਂਦੇ ਹਨ। ਹਿਰਦੇ ਵਿਚ ਪਰਮਾਤਮਾ ਪਿਆਰਾ ਲਗਣ ਲਗ ਜਾਂਦਾ ਹੈ।

**ਤਉ ਉਨਮਨਿ ਨਾਮਿ ਲਗਾਨੀ** – ਜਦੋਂ ਮਨੁਖ ਸੰਸਾਰ ਦੀਆਂ ਖਿੱਚਾਂ ਤੋਂ ਉੱਚੇ ਹੋਏ ਮਨ ਦੀ ਹਾਲਤ ਵਿਚ ਤ੍ਰਿਗੁਣ–ਅਤੀਤ ਜਾਂ ਸਹਿਜ ਅਵਸਥਾ ਵਿਚ ਹੋ ਕੇ ਨਾਮ ਵਿਚ ਲੱਗਾ ਰਹਿੰਦਾ ਹੈ, ਉਦੋਂ ਮਨੁਖ ਹਰ ਵਕਤ ਨਾਮ ਵਿਚ ਲੀਨ ਰਹਿੰਦਾ ਹੋਇਆ ਅੰਤ ਹਰੀ ਵਿਚ ਮਿਲ ਜਾਂਦਾ ਹੈ।

## ਅਕਥ ਕਥਾ ਹਰਿ ਨਾਮ

a'kath kathā har nām

ਵਾਹਿਗੁਰੂ ਦੀ ਕਥਾ ਅਕੱਥ ਹੈ। ਅਨੇਕ ਵੇਦ ਪੁਰਾਣ ਉਸ ਦਾ ਜਸ ਗਾਉਂਦੇ ਹਨ। ਤੇਤੀ ਕਰੋੜ ਦੇਵਤੇ ਉਸ ਨੂੰ ਧਿਆਉਂਦੇ ਹਨ ਤਾਂ ਵੀ ਉਸ ਦੀ ਅਕੱਥ ਕਥਾ ਦੀ ਥਾਹ ਨਹੀਂ ਲੈ ਸਕਦੇ।

ਸੁਨਿ ਮਨ **ਅਕਥ ਕਥਾ ਹਰਿ ਨਾਮ** ॥ **ਰਿਧਿ ਬੁਧਿ ਸਿਧਿ** ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ ॥ ੧ ॥ ਰਹਾਉ ॥ **ਨਾਨਾ ਖਿਆਨ ਪੁਰਾਨ** ਜਸੁ ਊਤਮ **ਖਟ ਦਰਸਨ ਗਾਵਹਿ ਰਾਮ** ॥ **ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ** ॥ ੧ ॥ **ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ ਉਪਾਮ** ॥ ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ ਤੇ ਸੰਤ ਭਲੇ ਹਰਿ ਰਾਮ ॥ ੨ ॥ ੧ ॥

ਅ.ਗ.ਮ.੪, ੭੧੯

**ਅਕਥ** a'kath

ਰਿਧਿ ਬੁਧਿ ਸਿਧਿ ríd búd síd

ਨਾਨਾ ਖਿਆਨ ਪੁਰਾਨ
nānā khiān purān

ਖਟ ਦਰਸਨ ਗਾਵਹਿ ਰਾਮ
khaṭ darsan gāwɛ rām

ਸੰਕਰ ਕ੍ਰੋੜਿ ਤੇਤੀਸ ਧਿਆਇਓ
sãkar kroṛ tetīs tiȁio

ਨਹੀ ਜਾਨਿਓ ਹਰਿ ਮਰਮਾਮ
nahī jānio har marmām

ਸੁਰਿ ਨਰ ਗਣ ਗੰਧ੍ਰਬ sur nar gaṇ gãdàrb

ਜਸੁ ਗਾਵਹਿ jas gāwɛ

ਸਭ ਗਾਵਤ ਜੇਤ ਉਪਾਮ
sáb gāwat jet upām

**ਅਕਥ** – ਅਕਹਿ, ਜੋ ਬਿਆਨ ਨਾ ਕੀਤਾ ਜਾ ਸਕੇ।

**ਅਕਥ ਕਥਾ** – ਹੇ ਮਨ! ਹਰੀ ਨਾਮ ਦੀ ਅਕਹਿ ਗਲ ਸੁਣ। ਹਰੀ ਨਾਮ ਦੇ ਅਕਥ ਗੁਣ ਹਨ, ਜਿਸ ਲਈ ਸਭ ਦੇਵੀ ਦੇਵਤੇ ਅਤੇ ਧਾਰਮਕ ਪੁਸਤਕਾਂ ਇਸ ਦੇ ਗੁਣ ਗਾਉਂਦੇ ਆਏ ਹਨ। ਇਹ ਗੁਣ ਗਾਉਣ ਦੀ ਕਿਰਪਾ ਗੁਰੂ (ਸੰਤਜਨ) ਉਤੇ ਹੋਈ ਹੈ।

**ਰਿਧਿ ਬੁਧਿ ਸਿਧਿ** – ਹੇ ਮਨ! ਤੂੰ ਗੁਰ-ਆਸ਼ੇ ਅਨੁਸਾਰ ਹਰੀ ਨਾਮ ਜਪੇਂ, ਤਾਂ ਧਨ, ਅਕਲ, ਕਰਾਮਾਤੀ ਤਾਕਤਾਂ ਅਤੇ ਸੁਖ ਮਿਲਣਗੇ।

**ਨਾਨਾ ਖਿਆਨ ਪੁਰਾਨ** – ਅਨੇਕ ਪ੍ਰਕਾਰ ਦੇ ਪ੍ਰਸੰਗ, ਮਹਾਂਭਾਰਤ, ਪੁਰਾਨ, ਜਿਸ ਤਰ੍ਹਾਂ ਭਾਗਵਤ ਹੈ, ਇਹ ਬਚਨ ਰਚਨਾ ਹਨ।

**ਖਟ ਦਰਸਨ ਗਾਵਹਿ ਰਾਮ** – ਛੇ ਸ਼ਾਸਤਰ : ਸਾਂਖ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਯੋਗ ਅਤੇ ਵੇਦਾਂਤ, ਮਹਾਂਭਾਰਤ ਆਦਿ ਕਥਾ ਦੇ ਅਨੇਕ ਗ੍ਰੰਥ, ਪੁਰਾਣ ਅਤੇ ਛੇ ਸ਼ਾਸਤਰ ਹਰੀ ਦਾ ਹੀ ਉਤਮ ਜਸ ਗਾਉਂਦੇ ਹਨ।

**ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ** – ਸ਼ਿਵ ਜੀ ਆਦਿ 33 ਕਰੋੜ ਦੇਵਤਿਆਂ ਨੇ ਹਰੀ ਦਾ ਧਿਆਨ ਕੀਤਾ, ਪਰ ਹਰੀ ਦਾ ਭੇਤ ਨਹੀਂ ਜਾਣ ਸਕੇ। ਮਰਮਾਮ (ਮਰਮੁ) : ਭੇਦ = ਮਰਮ : ਸਰੀਰ ਦਾ ਕੋਈ ਗੁੱਝਾ ਅੰਗ ਜਿਥੇ ਸਟ ਲੱਗੇ ਤਾਂ ਆਦਮੀ ਮਰ ਜਾਂਦਾ ਹੈ।

**ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ ਉਪਾਮ** – ਸੁਰਿ-ਨਰ-ਸੁਰੀ ਸੰਪਦਾ ਦੇ ਨਰ, ਦੈਵੀ ਗੁਣਾਂ ਵਾਲੇ ਮਨੁਖ, ਗਣ-ਦੇਵਤਿਆਂ ਦੇ ਦਾਸ, ਗੰਧ੍ਰਬ : ਗੰਧਰਵ ਦੇਵ ਲੋਕ ਦੇ ਗਵਈਏ। ਜਿੰਨੀ ਵੀ ਪੈਦਾ ਕੀਤੀ ਸ਼੍ਰਿਸਟੀ ਹੈ, ਸਭ ਹਰੀ ਦੇ ਗੁਣ ਗਾਉਂਦੀ ਹੈ। ਪਰਮਾਤਮਾ ਜਿਨ੍ਹਾਂ ਤੇ ਕਿਰਪਾ ਕਰਦਾ ਹੈ, ਉਹੀ ਮਨੁਖ ਉਚੇ ਜੀਵਨ ਵਾਲੇ ਸੰਤ ਬਣ ਜਾਂਦੇ ਹਨ।

**ਗੁਰਮੁਖ ਚੋਜ ਵਿਡਾਣ ਅਕਥ ਕਹਾਣੀਐ**
gurmukh čoj widạ̄ṇ a'kath kahāṇīɛ

ਗੁਰੂ ਚੇਲੇ ਦੀ ਪ੍ਰਵਾਨਗੀ ਦੀ ਕਥਾ ਨਿਰਾਲੀ ਹੈ। ਗੁਰਮੁਖ ਸਤਿਗੁਰੂ ਦੇ ਚੋਜ ਦੀ ਅਕੱਥ ਕਹਾਣੀ ਦਾ ਆਸਰਾ ਲੈਂਦਾ ਹੈ। ਸਤਿਗੁਰੂ ਦੇ ਸ਼ਬਦ ਵਿਚ ਸੁਰਤਿ ਲਾਉਂਦਾ ਹੈ। ਇਸ ਦੈਵੀ ਸ਼ਬਦ ਦੀ ਆਰਾਧਨਾ ਨਾਲ ਕਰਤਾਰ ਦੇ ਸੰਜਮ ਤੇ ਸਚ ਨੂੰ ਪਹਿਚਾਣਦਾ ਹੈ।

ਗੁਰ ਚੇਲਾ ਪਰਵਾਣ ਗੁਰਮੁਖ ਜਾਣੀਐ॥ **ਗੁਰਮੁਖ ਚੋਜ ਵਿਡਾਣ ਅਕਥ ਕਹਾਣੀਐ**॥ **ਕੁਦਰਤ** ਨੋਂ **ਕੁਰਬਾਣ** ਕਾਦਰ ਜਾਣੀਐ॥ **ਗੁਰਮੁਖ** ਜਗ **ਮਹਿਮਾਨ** ਜਗ ਮਹਿਮਾਣੀਐ॥ **ਸਤਿਗੁਰ ਸਤਿ ਸੁਹਾਣ** ਆਖ ਵਖਾਣੀਐ॥ ਦਰਿ **ਢਾਢੀ ਪਰਵਾਣ** ਚਲੈ ਗੁਰਬਾਣੀਐ॥ **ਅੰਤਰਜਾਮੀ** ਜਾਣ ਹੇਤ ਪਛਾਣੀਐ॥ ਸਚ **ਸਬਦ ਨੀਸਾਣ ਸੁਰਤਿ** ਸਮਾਣੀਐ॥ ਇਕੋ ਦਰ ਦੀਵਾਣ ਸ਼ਬਦ ਸਿਵਾਣੀਐ ॥੩॥

ਵਾਰਾਂ ਭਾਈ ਗੁਰਦਾਸ, ੩

**ਅਕਥ** a'kath

**ਗੁਰਮੁਖ ਚੋਜ** gurmukh čoj

**ਕੁਦਰਤ** kudrat

**ਕੁਰਬਾਣ** qurbāṇ

**ਗੁਰਮੁਖ** gurmukh

**ਮਹਿਮਾਨ** mɛ́mān

**ਸਤਿਗੁਰ** satgur

**ਸਤਿ** sat

**ਸੁਹਾਣ** suhāṇ

**ਢਾਢੀ** ṭạ̀ḍ̣ī

**ਪਰਵਾਣ** parwāṇ

**ਅੰਤਰਜਾਮੀ** ãtarjāmī

**ਸਬਦ** sabad

**ਨੀਸਾਣ** nīsāṇ

**ਸੁਰਤਿ** surt

**ਅਕਥ** – ਜੋ ਬਿਆਨ ਨਾ ਕੀਤਾ ਜਾ ਸਕੇ, ਅਕਥਨੀਯ, ਪਾਰਬ੍ਰਹਮ, ਕਰਤਾਰ।

**ਗੁਰਮੁਖ ਚੋਜ** – ਗੁਰੂ ਦਾ ਚੇਲਾ ਪ੍ਰਮਾਣਿਕ, ਗੁਰਮੁਖ, ਗੁਰੂ ਤੋਂ ਵਰੋਸਾਇਆ ਹੋਇਆ, ਪੱਕਾ ਚੇਲਾ ਜਾਣਿਆ ਜਾਂਦਾ ਹੈ, ਫਿਰ ਉਸ ਗੁਰਮੁਖ ਦੇ ਕੰਮ ਵੀ ਗੁਰੂ ਵਾਂਗ ਅਸਚਰਜ ਹੀ ਹੁੰਦੇ ਹਨ ਜੋ ਬਿਆਨ ਨਹੀਂ ਕੀਤੇ ਜਾ ਸਕਦੇ।

**ਕੁਦਰਤ** – ਪ੍ਰਭੂ ਦੀ ਨਾ ਸਮਝ ਆਉਣ ਵਾਲੀ ਲੀਲਾ, ਮਾਇਆ, ਕਰਤਾਰ ਦੀ ਰਚਨਾ ਸ਼ਕਤੀ।

**ਕੁਰਬਾਣ** – ਕੁਦਰਤ ਤੋਂ ਬਲਿਹਾਰੇ ਜਾਈਏ, ਜਿਸ ਨੂੰ ਵੇਖ ਕੇ ਕਾਦਰ ਦੀ

ਮਹੱਤਤਾ ਅਤੇ ਵਡਿਆਈ ਨੂੰ ਜਾਨਿਆ ਜਾਂਦਾ ਹੈ।

**ਗੁਰਮੁਖ** - ਗੁਰੂ ਵਲ ਸਨਮੁਖ, ਨਾਮ ਜਪਣ ਵਾਲਾ, ਨਾਮ ਰਸੀਆ, ਜਿਸ ਨੇ ਨਾਮ ਵਿਚ ਲਿਵ ਲਾ ਕੇ ਮਨ ਜਿਤ ਲਿਆ ਹੈ ਅਤੇ ਜੋ ਗੁਰੂ ਦੀ ਮਤ ਉੱਤੇ ਚਲ ਰਿਹਾ ਹੈ।

**ਮਹਿਮਾਨ** - ਗੁਰਮੁਖ ਜਗਤ ਵਿਚ ਪ੍ਰਾਹੁਣਿਆਂ ਵਾਂਗ ਰਹਿੰਦੇ, ਪ੍ਰਾਹੁਣਿਆਂ ਵਾਂਗ ਸਮਝਦੇ ਹਨ ਕਿ ਇੱਥੇ ਦੋ ਜਾਂ ਚਾਰ ਦਿਨ ਹੀ ਠਹਿਰਨਾ ਹੈ। ਪਰ ਸੰਸਾਰੀਆਂ ਵਲੋਂ ਜੋ ਸਤਿਕਾਰ ਹੁੰਦਾ ਹੈ, ਉਹ ਮਹਿਮਾਨਾਂ ਵਾਲਾ ਹੈ ਭਾਵ ਗੁਰਮੁਖ ਮਹਿਮਾਨਾਂ ਵਾਂਗ ਸਤਿਕਾਰੇ ਜਾਂਦੇ ਹਨ।

**ਸਤਿਗੁਰ ਸਤਿ ਸੁਹਾਣ** - ਸਤਿਗੁਰੂ ਨੂੰ ਸਚ ਹੀ ਸੋਹਣਾ ਲਗਦਾ ਹੈ।

**ਢਾਢੀ ਪਰਵਾਣ** - ਗੁਰਮੁਖ ਸਤਿਗੁਰੂ ਦੇ ਦਰ ਦਾ ਢਾਡੀ ਬਣ ਕੇ ਗੁਰਬਾਣੀ ਹੀ ਬੋਲਦਾ ਹੈ, ਗੁਰੂ ਦੇ ਉਪਦੇਸ਼ ਦਾ ਹੀ ਜ਼ਿਕਰੋ-ਜ਼ਕਾਰ ਕਰਦਾ ਹੈ।

**ਅੰਤਰਜਾਮੀ** - ਪਰਮਾਤਮਾ ਸਭ ਦੇ ਮਨ ਦੀਆਂ ਜਾਨਣ ਵਾਲਾ, ਸਭ ਦੇ ਦਿਲਾਂ ਨੂੰ ਪ੍ਰੇਰਨ ਵਾਲਾ ਹੈ।

**ਸਬਦ ਨੀਸਾਣ ਸੁਰਤਿ** - ਗੁਰਮੁਖ ਕੋਲ ਨਿਸ਼ਾਨੀ ਸਚ ਅਤੇ ਸਚ ਦੇ ਸ਼ਬਦ ਦੀ ਹੀ ਹੁੰਦੀ ਹੈ, ਜਿਸ ਰਾਹੀਂ ਉਸ ਦੀ ਸੁਰਤ ਪ੍ਰਭੂ ਦੀ ਪ੍ਰੀਤ ਵਿਚ ਸਮਾ ਜਾਂਦੀ ਹੈ।

**ਅਕਥੁ ਕਹਾਇਆ** a'kath kahāiā

ਗੁਰਮੁਖ ਪੂਰੇ ਗੁਰੂ ਦਾ ਸ਼ਬਦ ਪਛਾਣਦਾ ਹੈ ਅਤੇ ਨਾਮ ਵਿਚ ਰੱਤਿਆ ਅਕੱਥ ਕਹਾਉਂਦਾ ਹੈ। ਉਸ ਨੂੰ ਸਹਿਜ ਸੁਭਾਅ ਵਿਚ ਹੀ ਵਾਹਿਗੁਰੂ ਦਾ ਮੇਲ ਹੁੰਦਾ ਹੈ। ਮਨਮੁਖ ਕਾਲ ਵਿਚ ਬੱਧਾ ਰਹਿੰਦਾ ਹੈ, ਭਰਮਾਂ ਵਿਚ ਜਕੜਿਆ ਰਹਿੰਦਾ ਹੈ।

ਜਿਨਿ **ਅਕਥੁ ਕਹਾਇਆ** ਅਪਿਓ ਪੀਆਇਆ ॥ ਅਨ ਭੈ ਵਿਸਰੇ ਨਾਮਿ ਸਮਾਇਆ ॥ ੧ ॥ ਕਿਆ ਡਰੀਐ **ਡਰੁ ਡਰਹਿ ਸਮਾਨਾ** ॥ ਪੂਰੇ ਗੁਰ ਕੈ ਸਬਦਿ ਪਛਾਨਾ ॥ ੧ ॥ ਰਹਾਉ ॥ ਜਿਸੁ ਨਰ ਰਾਮੁ ਰਿਦੈ ਹਰਿ ਰਾਸਿ ॥ **ਸਹਜਿ ਸੁਭਾਇ** ਮਿਲੇ ਸਾਬਾਸਿ ॥ ੨ ॥ **ਜਾਹਿ ਸਵਾਰੈ ਸਾਝ ਬਿਆਲ** ॥ ਇਤ ਉਤ **ਮਨਮੁਖ ਬਾਧੇ ਕਾਲ** ॥ ੩ ॥ ਅਹਿਨਿਸਿ ਰਾਮੁ ਰਿਦੈ ਸੇ ਪੂਰੇ ॥ ਨਾਨਕ ਰਾਮ ਮਿਲੇ ਭ੍ਰਮ ਦੂਰੇ ॥ ੪ ॥ ੧੧ ॥
ਅ.ਗ.ਮ.੧, ੧੫੪

**ਅਕਥੁ** a'kath

**ਡਰੁ ਡਰਹਿ ਸਮਾਨਾ** ḍar ḍarɛ smānā

**ਸਹਜਿ ਸੁਭਾਇ** sέj subāe

**ਜਾਹਿ ਸਵਾਰੈ** jāhe swārɛ

**ਸਾਝ ਬਿਆਲ** sā́j biāl

**ਮਨਮੁਖ ਬਾਧੇ ਕਾਲ**

manmukh bā́de kāl

**ਅਕਥੁ** – ਜੋ ਬਿਆਨ ਨਾ ਹੋ ਸਕੇ।

**ਅਕਥੁ ਕਹਾਇਆ** – ਜਦੋਂ ਗੁਰੂ ਨਾ ਗਿਆਨ ਹੋਣ ਵਾਲੇ ਹਰੀ ਦਾ ਗਿਆਨ ਕਰਾ ਦਿੰਦਾ ਹੈ ਅਤੇ ਅੰਮ੍ਰਿਤ ਰੂਪ ਨਾਮ ਪਿਲਾ ਦਿੰਦਾ ਹੈ ਤਾਂ ਉਸ ਦੇ ਕਾਰਣ ਜੀਵ ਨਾਮ ਵਿਚ ਸਮਾ ਜਾਂਦਾ ਹੈ ਅਤੇ ਉਸ ਦੇ ਹੋਰ ਸਾਰੇ ਭੈ ਖਤਮ ਹੋ ਜਾਂਦੇ ਹਨ।

**ਡਰੁ ਡਰਹਿ ਸਮਾਨਾ** – ਜਦੋਂ ਜੀਵ ਨੇ ਉਸ ਪੂਰੇ ਗੁਰੂ ਦੇ ਉਪੇਦਸ਼ ਕਰਕੇ ਅਸਲੀਅਤ ਨੂੰ ਪਛਾਣ ਲਿਆ ਹੈ, ਫਿਰ ਹੁਣ ਡਰ ਕਿਉਂ ਮੰਨੀਏ, ਹੋਰ ਡਰ ਹਰੀ ਦੇ ਡਰ ਵਿਚ ਮੁਕ ਗਿਆ ਹੈ।

**ਸਹਜਿ ਸੁਭਾਇ** – ਜਿਸ ਮਨੁਖ ਦੇ ਹਿਰਦੇ ਵਿਚ ਹਰੀ ਨਾਮ ਦੀ ਪੂੰਜੀ ਹੈ, ਉਸ ਨੂੰ ਸੁਤੇ ਸਿਧ ਹੀ, ਨਿਰਯਤਨ ਹੀ ਸਾਬਾਸ਼ (ਸ਼ੋਭਾ) ਮਿਲਦੀ ਹੈ।

**ਜਾਹਿ ਸਵਾਰੈ ਸਾਝ ਬਿਆਲ** – ਜਿਨ੍ਹਾਂ ਮਨੁੱਖਾਂ ਨੂੰ ਹਰੀ ਸਵੇਰੇ-ਸ਼ਾਮ ਮਾਇਆ ਵਿਚ ਸੁੱਤੇ ਰੱਖਦਾ ਹੈ, ਸੁੱਤਿਆਂ ਰੱਖਦਾ ਹੈ।

**ਮਨਮੁਖ ਬਾਧੇ ਕਾਲ** – ਉਹ ਮਨਮੁਖ ਇੱਥੇ ਉੱਥੇ, ਹਰ ਥਾਂ ਕਾਲ ਦੇ ਬੱਧੇ ਹਨ। ਦੂਜੇ ਪਾਸੇ ਜਿਨ੍ਹਾਂ ਦੇ ਦਿਲ ਵਿਚ ਦਿਨ-ਰਾਤ ਹਰੀ ਦਾ ਵਾਸਾ ਹੈ, ਉਹ ਪੂਰਣਤਾ ਨੂੰ ਪ੍ਰਾਪਤ ਹੋ ਗਏ ਹਨ।

**ਅਕਥੈ** a'kathɛ

ਵਿਸ਼ੇਸ਼ਣ

ਅਕੱਥ, ਜੋ ਕਿਹਾ ਨਾ ਜਾਵੇ, ਜਿਸ ਦਾ ਸਰੂਪ ਬਿਆਨ ਨਾ ਕੀਤਾ ਜਾ ਸਕੇ

### ਅਕਥੈ ਕਾ ਕਿਆ ਕਥੀਐ

a'kathɛ kā kiā kathīɛ

ਪ੍ਰਭੂ ਦੇ ਬ੍ਰਹਮੰਡ ਦਾ ਰਹੱਸ ਜਾਨਣਾ ਗੂੰਗੇ ਦਾ ਮਠਿਆਈ ਚੱਖਣਾ ਹੈ। ਉਸ ਅਕੱਥ ਨੂੰ ਕਥਿਆ ਨਹੀਂ ਜਾ ਸਕਦਾ। ਉਸ ਦੈਵੀ ਗੁਣ ਵਿਚ ਹੀ ਗਿਆਨ, ਧਿਆਨ ਹੈ। ਉਸ ਦੀ ਕਿਰਪਾ ਨਾਲ ਹੀ ਗਗਨੰਤਰ ਵਾਸਿਆ ਤੇ ਗੁਣ ਪਰਗਾਸਿਆ ਜਾਂਦਾ ਹੈ। ਨਿਰੰਕਾਰ ਦੇ ਨਾਮ ਬਿਨਾਂ ਇਹ ਜਗ ਬਉਰਾਨਾ ਹੈ। ਪੂਰਾ ਬੈਰਾਗੀ ਸਹਿਜ ਸੁਭਾਏ ਹੀ ਕਰਤਾ ਦੀ ਕੁਦਰਤ ਦੇ ਰਹੱਸ ਨੂੰ ਸਮਝਦਾ ਹੈ।

**ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ ॥ ਅਕਥੈ ਕਾ ਕਿਆ ਕਥੀਐ** ਭਾਈ ਚਾਲਉ ਸਦਾ ਰਜਾਈ ॥ ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ ॥ ਜਿਉ ਚਲਾਏ ਤਿਉ ਚਾਲਹ ਭਾਈ ਹੋਰ ਕਿਆ ਕੋ ਕਰੇ ਚਤੁਰਾਈ ॥ ੬ ॥ **ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ** ਤੇਰਾ ਖੇਲੁ ਅਪਾਰਾ ॥ **ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ** ਤੂ ਹੁਕਮਿ ਚਲਾਵਣਹਾਰਾ ॥ ਸੇਵਾ ਕਰੀ ਜੇ ਕਿਛੁ ਹੋਵੈ ਅਪਣਾ ਜੀਉ ਪਿੰਡੁ ਤੁਮਾਰਾ ॥ ਸਤਿਗੁਰਿ ਮਿਲਿਐ ਕਿਰਪਾ ਕੀਨੀ ਅੰਮ੍ਰਿਤ ਨਾਮੁ ਅਧਾਰਾ ॥ ੭ ॥ **ਗਗਨੰਤਰਿ**

**ਵਾਸਿਆ** ਗੁਣ ਪਰਗਾਸਿਆ **ਗੁਣ ਮਹਿ ਗਿਆਨ ਧਿਆਨੰ** ॥ **ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ** ॥ ਸਬਦੁ ਗੁਰ ਪੀਰਾ ਗਹਿਰ ਗੰਭੀਰਾ **ਬਿਨੁ ਸਬਦੈ ਜਗੁ ਬਉਰਾਨੰ** ॥ ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥ ੮ ॥ ੧ ॥

ਅ.ਗ.ਮ.੧, ੬੩੫

ਅਕਥੈ a'kathɛ

ਜਿਨ ਚਾਖਿਆ jin čākhiā

ਸੇਈ ਸਾਦੁ ਜਾਣਨਿ seī sād jāṇan

ਜਿਉ ਗੁੰਗੇ ਮਿਠਿਆਈ jio gũge miṭhiāī

ਇਕਿ ਭਰਮਿ ਭੁਲਾਏ ik pàrm pulāe

ਇਕਿ ਭਗਤੀ ਰਾਤੇ ik pàgtī rāte

ਜਿਤੁ ਤੁਧੁ ਲਾਏ jit túd lāe

ਤੇਹਾ ਫਲੁ ਪਾਇਆ tehā phal pāiā

ਗਗਨੰਤਰਿ ਵਾਸਿਆ gagnãtar wāsiā

ਗੁਣ ਮਹਿ ਗਿਆਨ ਧਿਆਨੰ guṇ mé giān tiànã

ਨਾਮੁ ਮਨਿ ਭਾਵੈ nām man pàwɛ

ਕਹੈ ਕਹਾਵੈ kahɛ kahāwɛ

ਤਤੋ ਤਤੁ ਵਖਾਨੰ tato tat wkhānã

ਬਿਨੁ ਸਬਦੈ ਜਗੁ ਬਉਰਾਨੰ bin sabdɛ jag borānã

**ਅਕਥੈ** – ਅਕਥ, ਜੋ ਕਿਹਾ ਨਾ ਜਾਵੇ, ਜਿਸ ਦਾ ਸਰੂਪ ਬਿਆਨ ਨਾ ਕੀਤਾ ਜਾ ਸਕੇ।

**ਜਿਨ ਚਾਖਿਆ ਸੇਈ ਸਾਦੁ ਜਾਣਨਿ** – ਜਿਨ੍ਹਾਂ ਨੇ ਪ੍ਰਭੂ ਦਾ ਨਾਮ ਰਸ ਚੱਖਿਆ ਹੈ, ਉਹੀ ਇਹ ਸੁਆਦ ਜਾਣਦੇ ਹਨ ਕਿ ਹਰੀ ਦਾ ਭੈ ਮੰਨਣ ਨਾਲ ਮਨ ਅਤੇ ਮੂੰਹ ਤੋਂ ਜੂਠ ਲਥ ਜਾਂਦੀ ਹੈ ਅਤੇ ਹਰੀ ਆਪੇ ਹੀ ਨਾ ਸਮਝ ਆਉਣ ਵਾਲੀ ਵਸਤੂ ਦਾ ਗਿਆਨ ਦਿੰਦਾ ਹੈ।

**ਜਿਉ ਗੁੰਗੇ ਮਿਠਿਆਈ** – ਜਿਸ ਤਰ੍ਹਾਂ ਗੂੰਗਾ ਮਿਠਾਈ ਖਾ ਕੇ ਦਸ ਨਹੀਂ ਸਕਦਾ, ਇਸੇ ਤਰ੍ਹਾਂ ਜੋ ਹਰੀ ਦਾ ਪ੍ਰੇਮ ਰਸ ਚੱਖਦੇ ਹਨ, ਉਹ ਸੁਆਦ ਦਸ ਨਹੀਂ ਸਕਦੇ।

**ਅਕਥੈ ਕਾ ਕਿਆ ਕਥੀਐ** – ਨਾ ਬਿਆਨ ਹੋ ਸਕਣ ਵਾਲੇ ਹਰੀ ਦਾ ਕੀ ਬਿਆਨ ਕਰੀਏ। ਇਸ ਲਈ ਸਦਾ ਉਸ ਦੇ ਹੁਕਮ ਵਿਚ ਚਲਣਾ ਚਾਹੀਦਾ ਹੈ।

**ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ** – ਪ੍ਰਭੂ ਨੇ ਕਈਆਂ ਨੂੰ ਭਰਮਾਂ ਵਿਚ ਭੁਲਾਇਆ ਹੋਇਆ ਹੈ। ਉਹ ਅਗਿਆਨ ਵਿਚ ਭੁੱਲੇ ਫਿਰਦੇ ਹਨ ਅਤੇ ਕਈ ਹਰੀ ਦੀ ਭਗਤੀ ਵਿਚ ਰੰਗੇ ਹੋਏ ਹਨ, ਹਰੀ ਦੇ ਪ੍ਰੇਮ ਵਿਚ ਰਚੇ ਹੋਏ ਹਨ।

**ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ** – ਪਰਮਾਤਮਾ ਦਾ ਇਹ ਆਪਣਾ ਹੀ ਰਚਿਆ ਖੇਲ੍ਹ ਹੈ। ਜਿਸ ਪਾਸੇ ਉਸ ਨੇ

ਜੀਵਾਂ ਨੂੰ ਲਾਇਆ ਹੋਇਆ ਹੈ, ਉਹੋ ਜਿਹਾ ਹੀ ਉਹ ਫਲ ਭੋਗ ਰਹੇ ਹਨ। ਪਰਮਾਤਮਾ ਸਭ ਜੀਵਾਂ ਨੂੰ ਆਪਣੇ ਹੁਕਮ ਵਿਚ ਚਲਾਉਣ ਦੇ ਸਮਰਥ ਹੈ।

**ਗਗਨੰਤਰਿ ਵਾਸਿਆ** – ਜੋ ਮਨੁਖ ਦਸਮ ਦੁਆਰ, ਆਤਮ ਮੰਡਲ ਵਿਚ ਵੱਸਦਾ ਹੈ, ਸੁਰਤ ਟਿਕਾਈ ਰੱਖਦਾ ਹੈ, ਉਸ ਦੇ ਅੰਦਰ ਗੁਣਾਂ ਦੀ ਸੂਝ ਪੈਦਾ ਹੁੰਦੀ ਹੈ ਅਤੇ ਉਹ ਆਤਮਕ ਗੁਣਾਂ ਨਾਲ ਸਾਂਝ ਪਾਈ ਰੱਖਦਾ ਹੈ। ਉਹੀ ਪੂਰਨ ਤਿਆਗੀ ਹੈ।

**ਗੁਣ ਮਹਿ ਗਿਆਨ ਧਿਆਨੰ** – ਉਹ ਵੈਰਾਗੀ ਗਿਆਨ ਅਤੇ ਧਿਆਨ ਵਿਚ ਜੁੜਿਆ ਰਹਿੰਦਾ ਹੈ। ਗੁਣਾਂ ਵਿਚ ਹੀ ਗਿਆਨ ਅਤੇ ਧਿਆਨ ਆ ਜਾਂਦੇ ਹਨ।

**ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ** – ਹਰੀ ਦਾ ਨਾਮ ਜਿਸ ਦੇ ਮਨ ਨੂੰ ਚੰਗਾ ਲਗਦਾ ਹੈ, ਉਹ ਆਪ ਵੀ ਨਾਮ ਜਪਦਾ ਹੈ ਅਤੇ ਹੋਰਾਂ ਨੂੰ ਵੀ ਜਪਾਉਂਦਾ ਹੈ। ਉਹ ਆਪ ਵੀ ਹਰੀ ਦਾ ਅਸਲ ਸਚ (ਨਿਰਾ ਸਚ) ਹੀ ਆਖਦਾ ਹੈ, ਨਿਰੋਲ ਤਤ ਦਾ ਵਿਖਿਆਨ ਕਰਦਾ ਹੈ।

**ਬਿਨੁ ਸਬਦੈ ਜਗੁ ਬਉਰਾਨੰ** – ਨਾਮ ਗੁਰੂ ਪੀਰ ਹੈ। ਮਹਾਨ ਡੂੰਘਾ ਸ਼ਾਂਤ ਰੂਪ ਹੈ। ਨਾਮ ਤੋਂ ਬਿਨਾਂ ਜਗਤ ਪਾਗਲ ਹੋਇਆ ਹੈ। ਜਿਸ ਦਾ ਚਿਤ ਸਚ ਨੂੰ ਮੰਨਦਾ ਹੈ, ਉਹ ਪੂਰਾ ਵੈਰਾਗੀ ਹੈ ਅਤੇ ਸੁਭਾਵਿਕ ਹੀ ਵੱਡੇ ਭਾਗਾਂ ਵਾਲਾ ਹੈ।

**ਅਕਰਖ** a'karakh
ਨਾਂਵ ਪੁਲਿੰਗ
ਖਿਚਣ/ਸੁੰਗੜਨ ਅਤੇ ਫੈਲਣ ਦਾ ਭਾਵ

**ਅਕਰਖ ਉਦਕਰਖੋਂ ਭਾਈ**
a'karakh udkarkhõ pāī
ਕੁਦਰਤ ਦੇ ਪਸਾਰੇ ਵਿਚ ਮੁਖ ਗਲ ਤੱਤਾਂ ਦੀ ਆਪਸੀ ਖਿਚ, ਸੁਗੋੜ ਅਤੇ ਫੈਲ ਕੇ ਵਿਛੋੜੇ ਵਿਚ ਦੂਰ ਜਾਣਾ ਹੈ, ਅਤੇ ਇਸੇ ਤਰ੍ਹਾਂ ਹੀ ਫਿਰ ਮਿਲਣਾ ਤੇ ਫਿਰ ਵਿਛੜਨਾ ਹੈ। ਮਿਸਾਲ ਲਈ ਸੂਰਜ ਦੀ ਗਰਮੀ ਨਾਲ ਪਾਣੀ ਉਪਰ ਉਠਦਾ ਹੈ, ਹਿਮਾਲਾ ਨਾਲ ਟਕਰਾ ਕੇ ਬਰਫ ਬਣਦਾ ਹੈ। ਉੱਥੇ ਕੁਝ ਸਮੇਂ ਲਈ ਟਿਕਦਾ ਹੈ ਪਰ ਫਿਰ ਪਾਣੀ ਸਾਗਰ ਵਿਚ ਜਾ ਮਿਲਣ ਲਈ ਉੱਥੋਂ ਰਿੜ ਤੁਰਦਾ ਹੈ।

ਖਾ ਗ਼ੁੱਸਾ ਸੂਰਜ ਤਪ ਉੱਠਦਾ
ਸਾਗਰ ਖ਼ੂਬ ਤਪਾਵੇ,
ਕਿਰਨਾਂ ਨਾਲ ਗੰਗ ਨੂੰ ਖਿੱਚੇ
**ਮੋਢੇ ਪੌਣ ਚੜ੍ਹਾਵੇ।**
ਅਰਸ਼ਾਂ ਵਿਚ ਸੁਤੰਤਰ ਕਰਕੇ,
ਕਰ ਉੱਚਾ, ਲੈ ਫਿਰਦਾ,
**ਵੇਗ ਵਾਉ ਦੇ ਸੈ ਅਸਮਾਨੀਂ**
ਰਖਦਾ ਫਿਰਦਾ ਤੁਰਦਾ।
**ਜਦੋਂ ਸੰਜੋਗੀ ਹੋਣ ਮੇਲ ਆ,**

ਪਵਨ ਰੂਪ ਓ ਗੰਗਾ
ਫੇਰ ਹਿਮਾਲੇ ਖੇਲੇ ਆਕੇ
ਰੂਪ ਅਰੂਪੀ ਗੰਗਾ।
ਚੋਟੀ ਟਿਕੇ ਬਰਫ ਬਨ ਚਿੱਟੀ,
ਫੇਰ ਸਮਾਧਿ ਲਗਾਵੇ,
ਪਰ ਉਹ ਕਣੀ ਵਸੇ ਜੋ ਅੰਦਰ,
ਅੰਦ੍ਰੋਂ ਉੱਠ ਜਗਾਵੇ।
ਕੋਈ ਚਿਣੰਗ ਅਗੰਮੀ ਉਸ ਨੂੰ
ਪੰਘਰ ਵਿੱਚ ਲਿਆਵੇ।
ਤਰਸ ਭਰੀ ਉਠ ਟੁਰੇ ਫੇਰ ਉਹ
ਮਿਹਰ-ਛਹਿਬਰਾਂ ਲਾਵੇ।
ਸੁਖ ਦੇਂਦੀ, ਸੁਖ ਲੈਂਦੀ ਨਾਹੀਂ,
ਦੁਖੀਆਂ ਦੁੱਖ ਮਿਟਾਂਦੀ।
ਦੇਂਦੀ, ਵਧਦੀ, ਵੱਡੀ ਹੁੰਦੀ,
ਵਗਦੀ ਟੁਰਦੀ ਜਾਂਦੀ।
ਏਹੋ ਕਾਰ ਅਨੂਠੀ ਹੋਈ
**ਅਕਰਖ ਉਦਕਰਖੋਂ** ਭਾਈ।
**ਮਿਲ ਵਿਛੁੜਣ, ਸੰਜੋਗ ਵਿਜੋਗੀ,**
ਚਲ਼ੀ ਧੁਰਾਂ ਤੋਂ ਆਈ।

ਭਾਈ ਵੀਰ ਸਿੰਘ, ਲਹਿਰਾਂ ਦੇ ਹਾਰ, ੪੯

ਅਕਰਖ a'karakh

ਅਕਰਖ ਉਦਕਰਖੋਂ ਭਾਈ
a'karakh udkarkhõ pā̀ī

ਮੋਢੇ ਪੌਣ ਚੜ੍ਹਾਵੇ móḍe pɔṇ čaṛā̀we

ਵੇਗ ਵਾਉ ਦੇ ਸੈ ਅਸਮਾਨੀਂ
weg wāo de sɛ asmanī

ਜਦੋਂ ਸੰਜੋਗੀ ਹੋਣ ਮੇਲ ਆ
jadõ sãyogi hoṇ mel ā

ਮਿਲ ਵਿਛੁੜਣ, ਸੰਜੋਗ ਵਿਜੋਗੀ
mil wičhuṛaṇ sãyog wiyogī

**ਅਕਲ** akal
ਨਾਂਵ ਇਸਤਰੀਲਿੰਗ
ਸਿਆਣਪ, ਗਿਆਨ, ਬੁੱਧ

**ਅਕਲ ਦਾ ਵਾਧਾ** akal dā wā́dā

ਮਨੁਖ ਅਤੇ ਪਸ਼ੂਆਂ ਵਿਚਲਾ ਬੁਨਿਆਦੀ ਅੰਤਰ ਅਕਲ ਭਾਵ ਸਮਝਦਾਰੀ ਹੈ। ਇਹ ਅਕਲ ਹੈ ਜੋ ਸਭ ਕੁਝ ਬਾਰੇ 'ਕਿਉਂ' ਦਾ ਸੁਆਲ ਪੈਦਾ ਕਰਦੀ ਹੈ ਅਤੇ ਇਸ 'ਕਿਉਂ' ਦਾ ਜੁਆਬ ਲਭਦੀ ਹੈ। ਇਹ ਦਾਨਸ਼ਮੰਦੀ ਹੈ ਜੋ ਫਰਜ ਅਤੇ ਹਕ ਦੀ ਪਛਾਣ ਦਿੰਦੀ ਹੈ। ਸਾਹਿਤ ਅਤੇ ਵਿਚਾਰਧਾਰਾ ਵਿਚ ਅਦਲ ਭਾਵ ਨਿਆਂ ਵਸ ਜਾਣ ਨਾਲ ਸੁਖ ਮਿਲਦਾ ਹੈ ਅਤੇ ਭਾਈਚਾਰਾ ਤੇ ਨਿਜ਼ਾਮ ਕਾਇਮ ਰਹਿੰਦੇ ਹਨ।

ਸਤੇ ਤਾਂ ਅਸੀਂ ਜੀਵ ਸ਼੍ਰੇਣੀ ਵਿਚ ਹਾਂ, ਪਸ਼ੂ ਹਾਂ, **ਅਕਲ ਦਾ ਵਾਧਾ** ਹੈ ਜੋ ਸਾਨੂੰ ਪਸ਼ੂਆਂ ਤੋਂ ਉੱਚਾ ਕਰਦਾ ਹੈ। ਅਕਲ ਸਾਨੂੰ 'ਕਿਉਂ' ਤੇ 'ਕਿਉਂ' ਦੇ ਉੱਤਰ ਦੀ ਖੋਜ ਸਿਖਾਲਦੀ ਹੈ। ਅਕਲ ਨੇ ਸਾਨੂੰ ਸਰਬ ਦੇ ਸੁਖ ਲਈ 'ਫ਼ਰਜ਼' ਤੇ 'ਹੱਕ' ਦਾ ਪਤਾ ਦਿੱਤਾ ਹੈ ਤੇ **ਇਨਸਾਫ ਦਾ ਤੱਕੜ ਹੱਥ ਫੜਾਯਾ** ਹੈ। ਜਦ ਸਾਡੇ ਸੁਖਨ ਵਿਚ, ਖਿਆਲ ਵਿਚ, ਵਰਤੋਂ ਵਿਚ ਅਦਲ ਵੱਸ ਗਿਆ, ਸਾਰੇ ਸੁਖੀ ਹੋ ਗਏ !

**'ਭਾਈਚਾਰਾ' ਤੇ 'ਰਯਾਸਤ' ਦੋਵੇਂ**
**ਇਨਸਾਨ ਦੇ ਆਸ਼੍ਰਮ ਸਿਰੇ ਚੜ੍ਹੇ।**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੨੬੭

ਅਕਲ akal

ਅਕਲ ਦਾ ਵਾਧਾ akal dā wā́dā

ਇਨਸਾਫ ਦਾ ਤੱਕੜ ਹੱਥ ਫੜਾਯਾ
insāf dā takkaṛ hath phaṛāyā

'ਭਾਈਚਾਰਾ' ਤੇ 'ਰਯਾਸਤ' ਦੋਵੇਂ
pā̀īčārā te rayāst dowẽ

ਇਨਸਾਨ ਦੇ ਆਸ਼੍ਰਮ ਸਿਰੇ ਚੜ੍ਹੇ
insān de āṣram sire čáṛe

### ਅਕਲ ਹੋ ਗਈ ਮੋਟੀ
akal ho gaī moṭī

ਵਿਹਲੜਾਂ ਅਤੇ ਵੈਲੀਆਂ ਦੀ ਢਾਣੀ ਵਿਚ ਪਤੀ ਦੇ ਰਲਣ ਤੇ ਪਤਨੀ ਪ੍ਰੇਸ਼ਾਨ ਹੁੰਦੀ ਹੈ ਕਿਉਂਕਿ ਉਹ ਖੇਤ ਨਹੀਂ ਜਾਂਦਾ, ਡੰਗਰ ਨਹੀਂ ਸੰਭਾਲਦਾ। ਉਲਟਾ ਪਤਨੀ ਨੂੰ ਗਾਲ੍ਹਾਂ ਕੱਢਦਾ ਹੈ। ਇਸ ਲਈ ਪਤਨੀ ਗਿਲਾ ਕਰਦੀ ਗੁੱਸੇ ਵਿਚ ਕਹਿੰਦੀ ਹੈ ਕਿ ਉਸ ਦੀ ਅਕਲ ਮੋਟੀ ਹੋ ਗਈ ਹੈ ਭਾਵ ਉਹ ਮੂਰਖ ਹੋ ਗਿਆ ਹੈ।

**ਖੇਤ ਨਾ ਵੜਦਾ ਪਸ਼ੂ ਨਾ ਸਾਂਭੇ,**
**ਨਾਲ ਵੈਲੀਆਂ ਦੇ ਜੋਟੀ।**
**ਨੀ ਬਿਨਾਂ ਗਾਲ੍ਹ ਦੇ ਗੱਲ ਨਾ ਕਰਦਾ,**ਚੱਕ-ਚੱਕ ਆਵੇ ਸੋਟੀ।
ਜਾਂਦੂ ਵਿਗੜ ਗਿਆ,
**ਅਕਲ ਹੋ ਗਈ ਮੋਟੀ।**

ਬੋਲ ਪੰਜਾਬਣ ਦੇ, III, ੧੨੪

ਅਕਲ akal

ਅਕਲ ਹੋ ਗਈ ਮੋਟੀ akal ho gaī moṭī

ਖੇਤ ਨਾ ਵੜਦਾ ਪਸ਼ੂ ਨਾ ਸਾਂਭੇ
khet nā waṛdā pasū nā sā́be

ਨਾਲ ਵੈਲੀਆਂ ਦੇ ਜੋਟੀ
nāḷ wɛlīā̃ de joṭī

ਨੀ ਬਿਨਾਂ ਗਾਲ੍ਹ ਦੇ ਗੱਲ ਨਾ ਕਰਦਾ
nī binā gā́ḷ de gal nā kardā

### ਅਕਲ ਫ਼ਿਕਰ ਦੀ ਜਾ ਨ ਕਾਈ
akal fikar dī jā na kāī

ਇਲਾਹੀ ਵਹਦਤ ਵਿਚ ਮਨੁੱਖੀ ਸੋਚ-ਵਿਚਾਰ ਕੰਮ ਨਹੀਂ ਕਰਦੀ ਅਰਥਾਤ ਰੱਬੀ-ਏਕਤਾ (ਯਕਤਾਈ) ਨੂੰ ਪੂਰੀ ਤਰ੍ਹਾਂ ਮਨੁੱਖ ਸਮਝ ਨਹੀਂ ਸਕਦਾ। ਉਥੇ ਮੁੱਲਾਂ, ਪੰਡਤ, ਜੋਤਸ਼ੀ ਜਾਂ ਇਸਲਾਮ ਦਾ ਪਰੰਪਰਾਗਤ ਗਿਆਨ ਨਹੀਂ ਹੈ। ਜਦੋਂ ਸਾਧਕ ਨੂੰ ਅਹਦ ਅਹਿਮਦ ਅਰਥਾਤ ਅੱਲਾਹ ਅਤੇ ਹਜ਼ਰਤ ਮੁਹੰਮਦ ਸਾਹਿਬ ਦਾ ਦੀਦਾਰ ਹੁੰਦਾ ਹੈ ਤਾਂ ਉਸਦੀਆਂ ਨਜ਼ਰਾਂ 'ਚ ਹੋਰ ਸਭ ਕੁਝ ਫ਼ਨਾਹ ਹੋ ਜਾਂਦਾ ਹੈ। ਕਵੀ ਆਖਦਾ ਹੈ ਕਿ ਮੈਂ ਅਸਮਾਨੀ ਕਿਤਾਬਾਂ ਭਾਵ ਤੌਰੇਤ, ਜ਼ਬੂਰ, ਇੰਜੀਲ ਅਤੇ ਕੁਰਆਨ ਦਾ ਅਧਿਐਨ ਕੀਤੇ ਬਿਨਾਂ ਹੀ ਹਰ ਤਰ੍ਹਾਂ ਦਾ ਇਲਮ ਪ੍ਰਾਪਤ ਕੀਤਾ ਹੈ।

ਇਥੇ ਵਹਦਤ ਤੋਂ ਭਾਵ ਇਲਾਹੀ ਏਕਤਾ ਹੈ। ਸੁਭਹਾਨੀ ਤੋਂ ਭਾਵ ਸੁਬਹਾਨ ਨਾਲ ਸੰਬੰਧਿਤ, ਰੱਬ ਦਾ, ਰੱਬਾਨੀ ਹੈ। ਇਲਮ ਤਮਾਮ ਤੋਂ ਭਾਵ ਸਾਰੇ ਇਲਮ ਜਾਂ ਹਰ ਤਰ੍ਹਾਂ ਦੇ ਗਿਆਨ ਤੋਂ ਹੈ।

> **ਐਨ ਅਕਲ ਫ਼ਿਕਰ ਦੀ ਜਾ ਨ ਕਾਈ,**
> **ਜਿੱਥੇ ਵਹਦਤ ਸਰ ਸੁਭਹਾਨੀ ਹੂ**।
> ਨ ਓਥੇ ਮੁਲਾਂ ਪੰਡਤ ਜੋਤਸ਼ੀ,
> ਨ ਉਥੇ **ਇਲਮ ਕੁਰਾਨੀ** ਹੂ।
> **ਜਦ ਅਹੱਦ ਅਹਮਦ ਵਖਾਲੀ ਦਿੱਤੀ,**
> **ਤਾਂ ਕੁਲ ਹੋਵੇ ਫ਼ਾਨੀ ਹੂ**।
> **ਇਲਮ ਤਮਾਮ** ਕੀਤੇ ਨੇ **ਹਾਸਲ**,
> ਬਾਹੂ ਕਤਾਬਾਂ ਠੱਪ ਅਸਮਾਨੀ ਹੂ।
>
> ਸੁਲਤਾਨ ਬਾਹੂ, ਸੀਹਰਫੀ, ੨੦

ਅਕਲ akal

ਐਨ ਅਕਲ ਫ਼ਿਕਰ ਦੀ ਜਾ ਨ ਕਾਈ
ɛn akal fikar dī jā na kāī

ਜਿੱਥੇ ਵਹਦਤ ਸਰ ਸੁਭਹਾਨੀ ਹੂ
jitthe wɛhdat sar súbhanī hū

ਇਲਮ ਕੁਰਾਨੀ ilm qurānī

ਜਦ ਅਹੱਦ ਅਹਮਦ ਵਖਾਲੀ ਦਿੱਤੀ
jad ahad ahmad wkhālī dittī

ਤਾਂ ਕੁਲ ਹੋਵੇ ਫ਼ਾਨੀ ਹੂ
tā̃ kul howe fanī hū

ਇਲਮ ਤਮਾਮ ilm tmām

ਹਾਸਲ hāsal

### ਅਕਲ ਬਾਝੋਂ ਪਏ ਖੂਹ ਖਾਲੀ
akal bā́jõ pae khū́ khālī

ਮਨੁਖ ਨੂੰ ਔਖੇ ਸਮੇਂ ਵਿਚ ਵੀ ਸਬਰ ਅਤੇ ਅਕਲ ਤੋਂ ਕੰਮ ਲੈਣਾ ਚਾਹੀਦਾ ਹੈ। ਉਸਨੂੰ ਆਪਣਾ ਦੁਖ ਦਰਦ ਲੋਕਾਂ ਅੱਗੇ ਜ਼ਾਹਰ ਨਹੀਂ ਕਰਨਾ ਚਾਹੀਦਾ, ਇਸ ਨਾਲ ਲੋਕਾਂ ਵਿਚ ਬਣਿਆ ਹੋਇਆ ਭਰਮ ਭਾਵ ਪਰਦਾ ਜਿਹਾ ਗੁਆਚ ਜਾਂਦਾ ਹੈ। ਸਿਆਣਿਆਂ ਦਾ ਕਥਨ ਹੈ ਕਿ ਆਪਣਾ ਦੁਖ ਦਰਦ ਆਮ ਲੋਕਾਂ ਅੱਗੇ ਬਿਆਨ ਕਰਨ ਨਾਲ ਵਿਅਕਤੀ ਦਾ ਮਾਣ ਸਤਿਕਾਰ ਖ਼ਤਮ ਹੋ ਜਾਂਦਾ ਹੈ ਪਰ ਉਸਦੀ ਮਦਦ ਕੋਈ ਨਹੀਂ ਕਰਦਾ। ਰਬ ਆਪ ਹੀ ਬਰਕਤ ਅਤੇ ਖ਼ੁਸ਼ਹਾਲੀ ਪ੍ਰਦਾਨ ਕਰਨ ਵਾਲਾ ਹੈ, ਇਸ ਲਈ ਮਨੁਖ ਨੂੰ ਹਰ ਹਾਲ ਵਿਚ ਉਸਦਾ ਸ਼ੁਕਰ ਅਦਾ ਕਰਨਾ ਚਾਹੀਦਾ ਹੈ।

> **ਐਨ ਅਕਲ** ਬਾਝੋਂ ਪਏ ਖੂਹ ਖਾਲੀ,
> **ਰਖ ਲਜ** ਨਾ **ਤੰਗੀਓਂ ਡੋਲ** ਮੋਈਏ।
> **ਲੱਥੀ ਲੱਜ ਨਾ ਆਂਵਦੀ ਹੱਥ ਮੁੜਕੇ,**
> **ਜਾ ਪੁਛ ਸਿਆਣਿਆਂ ਕੋਲ ਮੋਈਏ**।
> **ਕੋਈ ਵੰਡ ਨਾ ਆਪਣਾ ਰਿਜ਼ਕ ਦੇਂਦਾ,**

**ਕਾਹਨੂੰ ਭਰਮ ਗਵਾਈਏ ਖੋਲ੍ਹ ਮੋਈਏ**।
ਬਰਕਤ ਕਰੇਗਾ ਆਪ ਹਦਾਇਤੁੱਲਾ,
ਤੂੰ ਭੀ ਸ਼ੁਕਰ ਜ਼ਬਾਨ ਤੋਂ ਬੋਲ ਮੋਈਏ।

ਹਦਾਇਤੁੱਲਾ, ਸੀਹਰਫੀ, ੩੯੬

ਅਕਲ akal

ਲਜ ਰੱਖਣਾ laj rakkhaṇā

ਤੰਗੀ tãgī

ਡੋਲਣਾ ḍolṇā

ਲੱਥੀ ਲਜ ਨਾ ਆਂਵਦੀ ਹੱਥ ਮੁੜਕੇ
latthī laj nā ā̃wdī hath muṛke

ਜਾ ਪੁਛ ਸਿਆਣਿਆਂ ਕੋਲ ਮੋਈਏ
jā puč siāṇīā̃ kol moīe

ਕੋਈ ਵੰਡ ਨਾ ਆਪਣਾ ਰਿਜ਼ਕ ਦੇਂਦਾ
koī wãḍ nā āpṇā rizk dẽdā

ਕਾਹਨੂੰ ਭਰਮ ਗਵਾਈਏ ਖੋਲ੍ਹ ਮੋਈਏ
kā́nū̃ pàrm gwāīe khól moīe

**ਇਲਮ ਤੇ ਅਕਲ ਕੁਜਾ ਮੁੱਲਾਂ**
ilm te akal kujā mullā̃

ਕਵੀ ਇਸਲਾਮ ਦੇ ਜ਼ਾਹਰੀ ਇਲਮ ਦੇ ਵਿਦਵਾਨ ਅਥਵਾ ਮੌਲਵੀ ਨੂੰ ਸੰਬੋਧਿਤ ਹੁੰਦਿਆਂ ਆਖਦਾ ਹੈ ਕਿ ਇਲਮ ਭਾਵ ਗਿਆਨ ਅਤੇ ਅਕਲ ਨਾਲ ਰਬ ਤਕ ਨਹੀਂ ਪਹੁੰਚਿਆ ਜਾ ਸਕਦਾ। ਇਸ ਲਈ ਇਹਨਾਂ ਨੂੰ ਛਡ ਦੇਣਾ ਹੀ ਉਚਿਤ ਹੈ। ਅਸੀਂ ਐਨ ਸ਼ੀਨ ਅਤੇ ਕਾਫ਼ (ਅਰਬੀ-ਫ਼ਾਰਸੀ ਵਰਨਮਾਲਾ ਦੇ ਤਿੰਨ ਅੱਖਰ ਜਿਨ੍ਹਾਂ ਦੇ ਜੋੜ ਤੋਂ ਸ਼ਬਦ ਇਸ਼ਕ ਬਣਦਾ ਹੈ) ਅਰਥਾਤ ਇਸ਼ਕ ਦੇ ਨੁਕਤੇ ਦੀ ਖੋਜ ਕੀਤੀ ਹੈ ਜੋ ਬੜਾ ਤਾਕਤਵਾਰ ਅਤੇ ਡਾਢਾ ਹੈ। ਸਿਰਫ਼ ਸ਼ਬਦਾਂ/ਪੁਸਤਕਾਂ ਦੇ ਅਧਿਐਨ ਨਾਲ ਰਬ ਦੀ ਦਰਗਾਹ ਵਿਚ ਕੋਈ ਸ਼ਰਫ਼, ਮਾਣ ਹਾਸਲ ਨਹੀਂ ਹੁੰਦਾ ਇਸ ਲਈ ਰਬ ਦੇ ਜ਼ਿਕਰ, ਸਿਮਰਨ ਵਿਚ ਹੀ ਜੀਵਨ ਬਤੀਤ ਕਰਨਾ ਚਾਹੀਦਾ ਹੈ। ਅੰਤ ਵਿਚ ਕਵੀ ਲਿਖਦਾ ਹੈ ਕਿ ਇਕ ਹਰਫ਼, ਸ਼ਬਦ ਅਜਿਹਾ ਹੈ ਜਿਸਦੇ ਉਪਰ ਥੱਲੇ ਕੋਈ ਨੁਕਤਾ ਨਹੀਂ ਹੈ ਅਤੇ ਰਬ ਦੀ ਪ੍ਰਾਪਤੀ ਉਸੇ ਸ਼ਬਦ ਦੇ ਰਾਹੀਂ ਹੁੰਦੀ ਹੈ। ਇਥੇ ਖ਼ਾਲਸ ਤੋਂ ਭਾਵ ਸ਼ੁਧ, ਨਿਰੋਲ, ਖਰਾ ਹੈ। ਸ਼ਦਾਦ ਤੋਂ ਭਾਵ ਅਰਥ ਹੈ ਤਾਕਤਵਰ, ਡਾਢਾ। ਦਕੀਕ ਦਾ ਭਾਵ ਅਰਥ ਬਰੀਕ ਚੀਜ਼ ਅਥਵਾ ਨੁਕਤਾ ਹੈ। ਤਹਿਕੀਕ ਦਾ ਅਰਥ ਹੈ ਖੋਜ। ਜਿੰਦ ਸਰਫ਼ ਹੋਵੇ ਤੋਂ ਭਾਵ ਹੈ ਜੀਵਨ ਬਤੀਤ ਹੋਵੇ। ਜ਼ਰਬ ਤੋਂ ਭਾਵ ਜ਼ਿਕਰ ਦੀ ਇਕ ਵਿਸ਼ੇਸ਼ ਵਿਧੀ ਹੈ। ਰਫ਼ੀਕ ਦਾ ਅਰਥ ਦੋਸਤ ਅਥਵਾ ਅੱਲਾਹ ਹੈ।

**ਐਨ ਇਲਮ ਤੇ ਅਕਲ ਕੁਜਾ ਮੁੱਲਾਂ**
**ਖਾਲਸ ਇਸ਼ਕ ਸ਼ਦਾਦ ਦਕੀਕਿਆ ਈ**।
ਉਨ ਬਨ ਦੀਆਂ ਅਨ ਬਨ ਏਥੇ
**ਐਨ ਸ਼ੀਨ ਤੇ ਕਾਫ਼ ਤਹਿਕੀਕਿਆ ਈ**।
**ਜਿੰਦ ਸਰਫ਼ ਹੋਵੇ ਸਿਰਫ ਜ਼ਰਬ ਅੰਦਰ**

**ਮਿਲੀ ਸ਼ਰਫ਼ ਨਾ ਹਰਫ਼ ਹਕੀਕਿਆ ਈ**।
ਇਕ 'ਬੂਟਿਆ' ਹਰਫ਼ **ਬੇਨੁਕਤੀਆ** ਓ
ਜਿਸ ਥੀਂ ਲੱਭਣਾ **ਯਾਰ ਰਫ਼ੀਕਿਆ** ਈ।

ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੧੭

ਅਕਲ akal

ਐਨ ਇਲਮ ਤੇ ਅਕਲ ਕੁਜਾ ਮੁੱਲਾਂ
ɛn ilm te akal kujā mullā̃

ਖਾਲਸ ਇਸ਼ਕ ਸ਼ਦਾਦ ਦਕੀਕਿਆ ਈ
khālas išq šadād dakīkiā ī

ਐਨ ਸ਼ੀਨ ਤੇ ਕਾਫ਼ ਤਹਿਕੀਕਿਆ ਈ
ɛn šīn te kāf tɛ́kīkiā ī

ਜਿੰਦ ਸਰਫ਼ ਹੋਵੇ ਸਿਰਫ ਜ਼ਰਬ ਅੰਦਰ
jĩd sarf howe sirf zarb ãdar

ਮਿਲੀ ਸ਼ਰਫ਼ ਨਾ ਹਰਫ਼ ਹਕੀਕਿਆ ਈ
milī ṣarf nā harf hakīkiā ī

ਯਾਰ ਰਫ਼ੀਕ yār rafīk

## ਸ਼ਕਲ ਤੇ ਅਕਲ ਤੇ ਕਦ ਰੰਗਤ

šakl te akal te kad rãgat

ਰਬ ਨੇ ਮਨੁਖ ਅਤੇ ਇਸ ਸ੍ਰਿਸ਼ਟੀ ਦੇ ਹੋਰ ਜੀਵਾਂ ਦੀ ਸਿਰਜਣਾ ਵਖ-ਵਖ ਰੂਪਾਂ ਵਿਚ ਕੀਤੀ ਹੈ। ਅਕਲ, ਸ਼ਕਲ, ਕਦ ਅਤੇ ਰੰਗ ਪੱਖੋਂ ਹਰ ਮਨੁਖ ਨਿੱਜੀ ਅਤੇ ਵਿਲੱਖਣ ਵਿਸ਼ੇਸ਼ਤਾਵਾਂ ਦਾ ਧਾਰਨੀ ਹੈ। ਇਸੇ ਤਰ੍ਹਾਂ ਜੀਵ ਜੰਤੂਆਂ ਵਿਚ ਵੀ ਕੁਝ ਜੀਵ ਰੀਂਗ ਕੇ ਤੁਰਨ ਵਾਲੇ ਹਨ ਅਤੇ ਕੁਝ ਹਵਾ ਵਿਚ ਉੱਡਣ ਵਾਲੇ ਹਨ। ਕਿਸੇ ਨੂੰ ਨਾਜ਼ ਨਖਰਿਆਂ ਵਾਲਾ ਭਾਵ ਹੁਸੀਨ ਬਣਾਇਆ ਅਤੇ ਫਿਰ ਕਿਸੇ ਹੋਰ ਨੂੰ ਉਸਦਾ ਚਾਹੁਣ ਵਾਲਾ ਬਣਾ ਦਿੱਤਾ। ਅੰਤ ਵਿਚ ਕਵੀ ਨਿਮਰਤਾ ਦਾ ਪ੍ਰਗਟਾਵਾ ਕਰਦਿਆਂ ਆਖਦਾ ਹੈ ਕਿ ਕੋਈ ਮੇਰੇ ਵਾਂਗ ਗੁਨਾਹਗਾਰ ਹੈ ਅਤੇ ਕਿਸੇ ਵਿਅਕਤੀ ਨੇ ਰੱਬ ਦੀ ਭਗਤੀ ਕਰਦਿਆਂ ਆਪਣੇ ਸਰੀਰ ਨੂੰ ਅਤਿਅੰਤ ਕੋਮਲ ਬਣਾ ਲਿਆ ਹੈ। ਇਥੇ ਪਰਵਾਜ਼ ਤੋਂ ਭਾਵ ਉਡਾਰੀ; ਵਜੂਦ ਤੋਂ ਭਾਵ ਹੋਂਦ ਅਥਵਾ ਸਰੀਰ; ਨਾਜ਼ ਤੋਂ ਭਾਵ ਨਖਰਾ, ਅਦਾ; ਜ਼ੁਹਦ ਤੋਂ ਭਾਵ ਤਪੱਸਿਆ ਅਤੇ ਗੁਦਾਜ਼ ਤੋਂ ਭਾਵ ਨਰਮ, ਮੁਲਾਇਮ ਅਥਵਾ ਕੋਮਲ ਹੈ।

**ਸ਼ੀਨ ਸ਼ਕਲ ਤੇ ਅਕਲ ਤੇ ਕਦ ਰੰਗਤ,**
**ਵਖੋ ਵਖਰੇ ਰਬ ਆਵਾਜ਼ ਕੀਤੇ**।
ਕੋਈ ਲੇਟ ਜ਼ਮੀਨ ਤੇ ਤਰਨ ਵਾਲੇ,
ਕਿਸੇ ਤਰਫ਼ ਅਸਮਾਨ ਪਰਵਾਜ਼ ਕੀਤੇ।
**ਰੀਝਵਾਣ ਕੀਤੇ ਕੋਈ ਵੇਖਣੇ ਦੇ,**
**ਪੈਦਾ ਕਿਸੇ ਵਜੂਦ ਵਿਚ ਨਾਜ਼ ਕੀਤੇ**।
**ਔਗੁਣਹਾਰ ਕੋਈ ਵਾਂਗ ਹਦਾਇਤੁੱਲਾ,**

**ਕਿਸੇ ਜ਼ੁਹਦ ਵਿਚ ਬਦਨ ਗੁਦਾਜ਼ ਕੀਤੇ।**

ਹਦਾਇਤੁੱਲਾ, ਸੀਹਰਫੀ, ੩੯੬

ਅਕਲ akal

ਸ਼ੀਨ ਸ਼ਕਲ ਤੇ ਅਕਲ ਤੇ ਕਦ ਰੰਗਤ
šīn šakal te akal te kad rāgat

ਵਖੋ ਵਖਰੇ ਰਬ ਆਵਾਜ਼ ਕੀਤੇ
wakkho wakhre rab āwāz kīte

ਰੀਝਵਾਣ ਕੀਤੇ ਕੋਈ ਵੇਖਣੇ ਦੇ
rī́jwāṇ kīte koī wekhṇe de

ਪੈਦਾ ਕਿਸੇ ਵਜੂਦ ਵਿਚ ਨਾਜ਼ ਕੀਤੇ
pɛdā kise wajūd wič nāz kīte

ਔਗੁਣਹਾਰ ਕੋਈ ਵਾਂਗ ਹਦਾਇਤੁੱਲਾ
ɔguṇhār koī wā̃g hadāitullā

ਕਿਸੇ ਜ਼ੁਹਦ ਵਿਚ ਬਦਨ ਗੁਦਾਜ਼ ਕੀਤੇ
kise zuhad wič badan gudāz kīte

**ਹੇ ਹੋਸ਼ ਤੇ ਅਕਲ ਨੂੰ ਦੂਰ ਕਰਕੇ**
he hoš te akal nū̃ dūr karke

ਮਨੁਖ ਨੂੰ ਆਪਣੀ ਹੋਸ਼ ਅਤੇ ਅਕਲ ਦੀਆਂ ਚਤੁਰਾਈਆਂ ਛਡ ਕੇ ਰਬ ਨਾਲ ਪਿਆਰ ਦਾ ਰਿਸ਼ਤਾ ਕਾਇਮ ਕਰਨਾ ਚਾਹੀਦਾ ਹੈ। ਸਬਰ ਸੰਤੋਖ ਦਾ ਜੀਵਨ ਖੁਸ਼ੀ ਖੁਸ਼ੀ ਬਤੀਤ ਕਰਦਿਆਂ ਉਸ ਨੂੰ ਨਫ਼ੀ ਅਸਬਾਤ ਦਾ ਜ਼ਿਕਰ ਕਰਨਾ ਚਾਹੀਦਾ ਹੈ। ਸੂਫ਼ੀ ਸਾਧਨਾ ਵਿਧੀ ਦੇ ਅੰਤਰਗਤ ਨਫ਼ੀ ਅਸਬਾਤ ਦੇ ਜ਼ਿਕਰ ਦਾ ਵਿਸ਼ੇਸ਼ ਮਹੱਤਵ ਹੈ। ਇਸ ਵਿਚ ਕਲਮਾ-ਏ-ਤੱਯਬਾ ਦੇ ਪਹਿਲੇ ਭਾਗ ਅਰਥਾਤ ਲਾ-ਇਲਾਹਾ ਇੱਲ-ਲੱਲਾਹ (ਨਹੀਂ ਹੈ ਕੋਈ ਇਬਾਦਤ ਦੇ ਲਾਇਕ, ਸਿਵਾਏ ਅੱਲਾਹ ਦੇ) ਦਾ ਜ਼ਿਕਰ ਵਿਭਿੰਨ ਰੂਪਾਂ ਵਿਚ ਕੀਤਾ ਜਾਂਦਾ ਹੈ। ਜਦੋਂ ਰਬ ਦੇ ਜ਼ਿਕਰ (ਸਿਮਰਨ) ਸਦਕਾ ਰਬ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਫਿਰ ਹਰ ਪਾਸੇ ਉਸਦੇ ਪਿਆਰ ਦਾ ਹੀ ਰਾਜ ਸਥਾਪਿਤ ਹੋ ਜਾਂਦਾ ਹੈ। ਇਥੇ ਅਕਬਰ ਦਾ ਅਰਥ ਅੱਲਾਹ ਹੈ। ਰੂ ਬਰੂ ਤੋਂ ਭਾਵ ਸਾਹਮਣੇ ਆਉਣ ਤੋਂ ਹੈ।

**ਹੇ ਹੋਸ਼ ਤੇ ਅਕਲ ਨੂੰ ਦੂਰ ਕਰਕੇ,**
**ਨੈਣਾਂ ਵਾਲੜੇ ਦਾ ਵਿਹਾਜ ਕਰੀਏ।**

**ਬਹੀਏ ਸਬਰ ਦੇ ਤਖਤ ਤੇ ਨਾਲ ਖੁਸ਼ੀ,**
**ਸਿਰ ਨਫ਼ੀ ਅਸਬਾਤ ਦਾ ਤਾਜ ਕਰੀਏ।**
ਪਾ ਕੇ **ਫਤਹਿ** ਓਸ **ਅਕਬਰ ਦੇ ਕਿਲ੍ਹੇ** ਉਤੇ
ਵਿਚ ਪ੍ਰੇਮ ਨਗਰ ਦੇ ਰਾਜ ਕਰੀਏ।
ਆਵੇ 'ਬੂਟਿਆ' **ਰੂ ਬਰੂ** ਤਦੋਂ ਪਿਆਰਾ
ਜਦੋਂ ਹਾਸਲ ਇਹ ਮੰਦੇ ਬਾਜ ਕਰੀਏ।

ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੨੩

ਅਕਲ akal

ਹੇ ਹੋਸ਼ ਤੇ ਅਕਲ ਨੂੰ ਦੂਰ ਕਰਕੇ
he hoš te akal nū̃ dūr karke

ਨੈਣਾਂ ਵਾਲੜੇ ਦਾ ਵਿਹਾਜ ਕਰੀਏ
nɛṇā̃ wālṛe dā wihāj karīe

ਬਹੀਏ ਸਬਰ ਦੇ ਤਖਤ ਤੇ ਨਾਲ ਖੁਸ਼ੀ
bahīe sabar de takht te nāl khušī

ਸਿਰ ਨਫ਼ੀ ਅਸਬਾਤ ਦਾ ਤਾਜ ਕਰੀਏ
sir nafī asbāt dā tāj karīe

ਨਫ਼ੀ ਅਸਬਾਤ nafī asbāt

ਫਤਹਿ fáte

ਅਕਬਰ ਦਾ ਕਿਲ੍ਹਾ akbar dā kílā

ਰੂ ਬਰੂ rū brū

**ਅਕਾਸ** a'kās
ਨਾਂਵ ਪੁਲਿੰਗ
ਆਕਾਸ਼, ਆਸਮਾਨ, ਪੰਜਵਾਂ ਤਤ

**ਪਉਣ ਪਾਣੀ ਬੈਸੰਤਰੋ ਧਰਤ ਅਕਾਸ ਉਲੰਘ ਪਇਆਣਾ**

pɔṇ pāṇī bɛsãtro tàrt a'kās ulā́g pɛāṇā

ਗੁਰਮੁਖ ਸਾਧ ਸੰਗਤ ਵਿਚ ਪੰਜਾਂ ਭੂਤਾਂ ਤੋਂ ਬਚਦਾ ਹੈ। ਪਉਣ, ਪਾਣੀ, ਬੈਸੰਤਰ, ਆਕਾਸ਼ ਤੋਂ ਲੰਘ ਜਾਂਦਾ ਹੈ। ਉਹ ਸਤ ਸੰਤੋਖ ਅਤੇ ਦਇਆ ਧਰਮ ਵਿਚ ਜੀਵਨ ਬਿਤਾਉਂਦਾ ਹੈ। ਸਹਿਜ ਵਿਚ ਸਮਾਧੀ ਲਾਉਂਦਾ ਹੈ ਅਤੇ ਆਵਣ ਜਾਣ ਦੇ ਚਕਰ ਤੋਂ ਬਚ ਜਾਂਦਾ ਹੈ।

**ਪਉਣ ਪਾਣੀ ਬੈਸੰਤਰੋ ਧਰਤ ਅਕਾਸ ਉਲੰਘ ਪਇਆਣਾ**॥ ਕਾਮ ਕਰੋਧ ਵਿਰੋਧ ਲੰਘ **ਲੋਭ ਮੋਹ ਅਹੰਕਾਰ** ਵਿਹਾਣਾ॥ **ਸਤ ਸੰਤੋਖ** ਦਇਆ ਧਰਮ ਅਰਥ ਸੁ ਗ੍ਰੰਥ ਪੰਚ ਪਰਵਾਣਾ॥ ਖੇਚਰ ਭੂਚਰ ਚਾਚਰੀ ਉਨਮਨ ਲੰਘ ਓਗੋਚਰ ਬਾਣਾ॥ ਪੰਚਾਇਣ ਪਰਮੇਸ਼ਰੋ ਪੰਚ ਸ਼ਬਦ ਘਨਘੋਰ ਨੀਸਾਣਾ॥ ਗੁਰਮੁਖ ਪੰਚ ਭੂਆਤਮਾ ਸਾਧ ਸੰਗਤਿ ਮਿਲ ਸਾਧ ਸੁਹਾਣਾ॥ **ਸਹਜਿ ਸਮਾਧਿ** ਨ ਆਵਣ ਜਾਣਾ ॥੫॥

ਵਾਰਾਂ ਭਾਈ ਗੁਰਦਾਸ, ੭

**ਅਕਾਸ** a'kās

**ਪਉਣ** pɔṇ

**ਪਾਣੀ** pāṇī

**ਬੈਸੰਤਰੋ** bɛsãtro

**ਧਰਤ** tàrt

**ਲੋਭ ਮੋਹ ਅਹੰਕਾਰ** lób mó a'hãkār

**ਸਤ ਸੰਤੋਖ** sat sãtokh

**ਸਹਜਿ ਸਮਾਧਿ** sɛ́j smā́d

**ਅਕਾਸ** – ਆਕਾਸ਼, ਆਸਮਾਨ, ਪੰਜਵਾਂ ਤਤ।

**ਪਉਣ ਪਾਣੀ ਬੈਸੰਤਰੋ ਧਰਤ** – ਗੁਰਮੁਖ

ਪੌਣ ਪਾਣੀ, ਧਰਤੀ, ਆਕਾਸ਼ ਅਤੇ ਅਗਨੀ, ਇਹਨਾਂ ਸਭ ਚੀਜ਼ਾਂ ਦੀ ਪਕੜ ਤੋਂ ਅੱਗੇ ਲੰਘ ਜਾਂਦੇ ਹਨ।

**ਲੋਭ ਮੋਹ ਅਹੰਕਾਰ** – ਕਾਮ, ਕ੍ਰੋਧ ਅਤੇ ਵੈਰ ਵਿਰੋਧ ਨੂੰ ਪਛਾੜ ਕੇ ਲੋਭ, ਮੋਹ ਅਤੇ ਹੰਕਾਰ ਨੂੰ ਵੀ ਖ਼ਤਮ ਕਰ ਦਿੰਦੇ ਹਨ।

**ਸਤ ਸੰਤੋਖ** – ਸਤਿ, ਸੰਤੋਖ, ਦਇਆ, ਧਰਮ ਅਤੇ ਗ੍ਰੰਥਾਂ ਦੇ ਸ਼ੁਭ (ਠੀਕ) ਅਰਥ ਇਹਨਾਂ ਪੰਜਾਂ ਵਿਚ ਪ੍ਰਮਾਣਿਕ ਹੋ ਜਾਂਦੇ ਹਨ।

**ਸਹਜਿ ਸਮਾਧਿ** – ਗੁਰਮੁਖ ਪੰਜ ਭੂਤਕ ਸਰੀਰ ਵਿਚ ਆਤਮਾ ਨੂੰ ਸਾਧ ਸੰਗਤ ਵਿਚ ਮੇਲ ਕੇ ਸਾਧ ਲੈਂਦੇ ਹਨ ਅਤੇ ਸਹਿਜ ਸਮਾਧੀ ਵਿਚ ਟਿਕ ਕੇ ਆਉਣ ਜਾਣ ਭਾਵ ਜਨਮ ਮਰਨ ਦੇ ਚੱਕਰ ਤੋਂ ਮੁਕਤ ਹੋ ਜਾਂਦੇ ਹਨ।

## ਅਕਾਬਰੀ a'kābrī

ਨਾਂਵ ਇਸਤਰੀਲਿੰਗ
ਵਡਿਆਈ, ਵਡੱਪਣ, ਮਹਾਨਤਾ

### ਯਾਦ ਹਕ ਦੇ ਜੇਡ ਅਕਾਬਰੀ ਵੇ

yād haq de jeḍ a'kābrī we

ਨੌਕਰੀ ਵਰਗਾ ਕੋਈ ਬੁਰਾ ਕਸਬ, ਧੰਦਾ ਨਹੀਂ ਅਤੇ ਹੱਕ, ਸੱਚੇ ਰੱਬ ਜਿੱਡੀ ਅਕਾਬਰੀ ਭਾਵ ਵਡਿਆਈ, ਮਹਾਨਤਾ ਨਹੀਂ। ਇਸੇ ਤਰ੍ਹਾਂ ਮੌਤ ਦੇ ਸੁਨੇਹੇ ਜਿੰਨਾ ਕੋਈ ਸਖਤ ਸੁਨੇਹਾ ਨਹੀਂ ਜਿਸ ਨੂੰ ਕੋਈ ਵੀ ਨਾਂਹ ਨਹੀਂ ਕਰ ਸਕਦਾ।

ਆਸਮਾਨ ਦੇ ਜੇਡ ਨਾ ਕਿਸੇ ਪੱਲਾ,
ਰੱਯਤ ਜੇਡ ਨਾ ਖ਼ਸਮ ਦੀ ਜਾਬਰੀ ਵੇ।
**ਬੁਰਾ ਕਸਬ ਨਾ ਨੌਕਰੀ ਜੇਡ ਕੋਈ,**
**ਯਾਦ ਹਕ ਦੇ ਜੇਡ ਅਕਾਬਰੀ ਵੇ।**
**ਮੌਤ ਜੇਡ ਨਾ ਹੋਰ ਹੈ ਸਖ਼ਤ ਕੋਈ,**
**ਓਥੇ ਕਿਸੇ ਦੀ ਨਾਹੀਓਂ ਨਾਬਰੀ ਵੇ।**

ਹੀਰ ਵਾਰਿਸ, ੧੯੫

ਅਕਾਬਰੀ a'kābrī

ਬੁਰਾ ਕਸਬ ਨਾ ਨੌਕਰੀ ਜੇਡ ਕੋਈ
burā kasb nā nɔkrī jeḍ koī
ਯਾਦ ਹਕ ਦੇ ਜੇਡ ਅਕਾਬਰੀ ਵੇ
yād haq de jeḍ a'kābrī we
ਮੌਤ ਜੇਡ ਨਾ ਹੋਰ ਹੈ ਸਖ਼ਤ ਕੋਈ
mɔt jeḍ nā hor hɛ saḳht koī
ਓਥੇ ਕਿਸੇ ਦੀ ਨਾਹੀਓਂ ਨਾਬਰੀ ਵੇ
óthe kise dī nāhīõ nābrī we

## ਅਕਾਰਥ a'kārth

ਵਿਸ਼ੇਸ਼ਣ
ਬੇਅਰਥ, ਨਿਕੰਮਾ

### ਹਰਿ ਬਿਨੁ ਜਨਮੁ ਅਕਾਰਥ

har bin janm a'kārth

ਹਰੀ ਦੇ ਨਾਮ ਸਿਮਰਨ ਬਿਨਾ ਇਹ ਜਨਮ ਅਕਾਰਥ ਹੈ, ਬੇ ਅਰਥ ਹੈ। ਧਨ, ਜੋਬਨ, ਸੁਖ ਕੋਈ ਵੀ ਸਾਥ ਨਹੀਂ ਨਿਭਦਾ। ਮ੍ਰਿਗ ਤ੍ਰਿਸ਼ਨਾ ਵਿਚ ਮਨ ਚੰਚਲ ਰਹਿੰਦਾ ਹੈ।

ਕੇਦਾਰਾ ਮਹਲਾ ੫ ॥ **ਹਰਿ ਬਿਨੁ ਜਨਮੁ ਅਕਾਰਥ** ਜਾਤ ॥ ਤਜਿ ਗੋਪਾਲ ਆਨ ਰੰਗਿ ਰਾਚਤ **ਮਿਥਿਆ ਪਹਿਰਤ ਖਾਤ** ॥ ਰਹਾਉ ॥ **ਧਨੁ ਜੋਬਨੁ ਸੰਪੈ** ਸੁਖ ਭੋਗਵੈ **ਸੰਗਿ ਨ ਨਿਬਹਤ ਮਾਤ** ॥ **ਮ੍ਰਿਗ ਤ੍ਰਿਸਨਾ** ਦੇਖਿ ਰਚਿਓ **ਬਾਵਰ ਦ੍ਰੁਮ ਛਾਇਆ ਰੰਗਿ ਰਾਤ** ॥ ੧ ॥ ਮਾਨ ਮੋਹ ਮਹਾ ਮਦ ਮੋਹਤ ਕਾਮ ਕ੍ਰੋਧ ਕੈ ਖਾਤ ॥ ਕਰੁ ਗਹਿ ਲੇਹੁ ਦਾਸ ਨਾਨਕ ਕਉ ਪ੍ਰਭ ਜੀਉ ਹੋਇ ਸਹਾਤ ॥ ੨ ॥ ੫ ॥ ੭ ॥

ਅ.ਗ.ਮ.ਪ, ੧੧੨੦

**ਅਕਾਰਥ** a'kārth

**ਜਨਮੁ ਅਕਾਰਥ** janm a'kārath

**ਮਿਥਿਆ ਪਹਿਰਤ ਖਾਤ** mithiā pért khāt

**ਧਨੁ ਜੋਬਨੁ ਸੰਪੈ** tàn joban sãpɛ

**ਸੰਗਿ ਨ ਨਿਬਹਤ ਮਾਤ** sãg na nibhat māt

**ਮ੍ਰਿਗ ਤ੍ਰਿਸਨਾ** mrig trisnā

**ਬਾਵਰ ਦ੍ਰੁਮ ਛਾਇਆ** bāwar drum čhāiā

**ਰੰਗਿ ਰਾਤ** rãg rāt

**ਅਕਾਰਥ** – ਬੇਅਰਥ, ਨਿਕੰਮਾ।

**ਜਨਮੁ ਅਕਾਰਥ** – ਹਰੀ ਦੀ ਭਗਤੀ ਤੋਂ ਬਿਨਾਂ ਜਨਮ ਅਕਾਰਥ ਹੀ ਚਲਾ ਜਾਂਦਾ ਹੈ। ਹਰੀ ਤੋਂ ਬਿਨਾ ਖਾਣਾ ਪੀਣਾ ਤੇ ਪਹਿਨਣਾ ਸਭ ਬੇਅਰਥ ਹੈ। ਰਬ ਆਪ ਹੀ ਬਚਾਵੇ ਤਾਂ ਬਚੀਦਾ ਹੈ।

**ਮਿਥਿਆ ਪਹਿਰਤ ਖਾਤ** – ਹਰੀ ਨੂੰ ਛਡ ਕੇ ਕਿਸੇ ਹੋਰ ਦੇ ਪ੍ਰੇਮ ਵਿਚ ਮਗਨ ਹੋਣ ਨਾਲ ਜੋ ਪਹਿਨਣ ਜਾਂ ਖਾਣਾ ਹੈ, ਉਹ ਝੂਠਾ ਹੈ।

**ਧਨੁ ਜੋਬਨੁ ਸੰਪੈ** – ਮਨੁਖ ਧਨ ਦੌਲਤ ਇਕੱਠਾ ਕਰਦਾ ਹੈ, ਜੋਬਨ ਦਾ ਸੁਖ ਭੋਗਦਾ ਹੈ।

**ਸੰਗਿ ਨ ਨਿਬਹਤ ਮਾਤ** – ਪਰ ਪਰਲੋਕ ਗਮਨ ਵੇਲੇ ਨਾਲ ਤਾਂ ਰਤਾ ਭਰ ਜਿੰਨਾ ਵੀ ਨਹੀਂ ਕੁਝ ਨਿਭਣ ਲੱਗਾ।

**ਮ੍ਰਿਗ ਤ੍ਰਿਸਨਾ** – ਰੇਤਲੇ ਮੈਦਾਨਾਂ ਵਿਚ ਦੁਪਹਿਰ ਵੇਲੇ ਸੂਰਜ ਦੀਆਂ ਕਿਰਨਾਂ ਰੇਤ ਉਤੇ ਪੈ ਕੇ ਜਦ ਉਠਦੀਆਂ ਹਨ ਤਾਂ ਮ੍ਰਿਗ ਆਦਿਕ ਜਾਨਵਰਾਂ ਨੂੰ ਪਾਣੀ ਭਾਸਦਾ ਹੈ। ਸੂਰਜ ਦੇ ਢਲਣ ਨਾਲ ਅਸਲੀਅਤ ਦੀ ਸੋਝੀ ਹੁੰਦੀ ਹੈ।

**ਬਾਵਰ ਦ੍ਰੁਮ ਛਾਇਆ ਰੰਗਿ ਰਾਤ** – ਝੱਲਾ ਮਨੁਖ ਮਾਇਆ ਦੇ ਪਦਾਰਥਾਂ ਦੀ ਲਾਲਸਾ ਜਾਂ ਹੋਰ ਅਨਿਸ਼ਚਿਤ ਭੋਗਾਂ ਵਿਚ ਰੁਚਿਤ ਰਹਿੰਦਾ ਹੈ। ਰੁਖ ਦੀ ਛਾਂ ਵਾਂਗ ਅਨਸਥਿਰ ਸੰਸਾਰਿਕ ਮੌਜ ਮੇਲੇ

ਵਿਚ ਰਤਾ ਹੋਇਆ ਹੈ।

**ਅਕਾਲ ਰੂਪ** a'kāl rūp
ਵਿਸ਼ੇਸ਼ਣ
ਉਸ ਪਰਮਾਤਮਾ ਦਾ ਰੂਪ ਜੋ ਅਵਿਨਾਸ਼ੀ ਹੈ, ਜਿਸ ਦਾ ਕਦੇ ਕਾਲ ਨਹੀਂ ਅਤੇ ਜਿਸ ਉੱਤੇ ਕਾਲ (ਸਮੇਂ) ਦਾ ਕੋਈ ਅਸਰ ਨਹੀਂ, ਮੌਤ ਤੋਂ ਰਹਿਤ

**ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ**
ik bābā akāl rūp dūjā rabābī mardānā

ਅਕਾਲ ਰੂਪ ਬਾਬਾ ਨਾਨਕ, ਮਸਤਾਨਾ ਫ਼ਕੀਰ ਬਗਦਾਦ ਪਹੁੰਚੇ। ਧਰਤ, ਆਕਾਸ਼, ਚਾਰੇ ਕੂੰਟਾਂ ਬਾਬੇ ਦੀ ਪਹਿਚਾਣ ਲਈ, ਬਾਬੇ ਦੇ ਦਰਸ਼ਨਾਂ ਲਈ ਦਸਤਗੀਰ ਹੋਏ।

ਫਿਰਿ ਬਾਬਾ ਗਿਆ ਬਗਦਾਦ ਨੂੰ ਬਾਹਰ ਜਾਇ ਕੀਆ ਅਸਥਾਨਾ॥ **ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ**॥ ਦਿਤੀ ਬਾਂਗ ਨਿਮਾਜ਼ ਕਰ **ਸੁੰਨ ਸਮਾਨ** ਹੋਯਾ ਜਹਾਨਾ॥ **ਸੁੰਨ ਮੁੰਨ ਨਗਰੀ** ਭਈ ਦੇਖ ਪੀਰ ਭਇਆ ਹੈਰਾਨਾ॥ ਵੇਖੈ ਧਿਆਨ ਲਗਾਇ ਕਰ ਇਕ ਫਕੀਰ ਵਡਾ ਮਸਤਾਨਾ॥ ਪੁਛਿਆ ਫਿਰਕੇ **ਦਸਤਗੀਰ** ਕੌਨ ਫਕੀਰ ਕਿਸ ਕਾ ਘਰਾਨਾ॥ ਨਾਨਕ ਕਲਿ ਵਿਚ ਆਇਆ ਰਬ **ਫਕੀਰ ਇਕ ਪਹਿਚਾਨਾ**॥ **ਧਰਤ ਅਕਾਸ਼ ਚਹੂੰ ਦਿਸ ਜਾਨਾ** ॥੩੫॥

ਵਾਰਾਂ ਭਾਈ ਗੁਰਦਾਸ, ੧

**ਅਕਾਲ ਰੂਪ** a'kāl rūp

**ਬਾਬਾ** bābā

**ਸੁੰਨ ਸਮਾਨ** sũn smān

**ਸੁੰਨ ਮੁੰਨ ਨਗਰੀ** sũn mũn nagrī

**ਦਸਤਗੀਰ** dastgīr

**ਫਕੀਰ ਇਕ ਪਹਿਚਾਨਾ** faqīr ik pɛ́čānā

**ਧਰਤ ਅਕਾਸ਼ ਚਹੂੰ ਦਿਸ ਜਾਨਾ**
tàrt akāṣ čahū̃ dis jānā

**ਅਕਾਲ ਰੂਪ** – ਉਸ ਪਰਮਾਤਮਾ ਦਾ ਰੂਪ ਜੋ ਅਵਿਨਾਸ਼ੀ ਹੈ, ਜਿਸ ਦਾ ਕਦੇ ਕਾਲ ਨਹੀਂ ਅਤੇ ਜਿਸ ਉੱਤੇ ਕਾਲ (ਸਮੇਂ) ਦਾ ਕੋਈ ਅਸਰ ਨਹੀਂ, ਮੌਤ ਤੋਂ ਰਹਿਤ।

**ਬਾਬਾ** – ਗੁਰੂ ਨਾਨਕ।

**ਸੁੰਨ ਸਮਾਨ** – ਗੁਰੂ ਜੀ ਨੇ ਭਜਨ ਕਰਕੇ ਸਤਿਨਾਮ ਦੀ ਉੱਚੀ ਆਵਾਜ਼ ਦਿੱਤੀ। ਐਸੀ ਮਿੱਠੀ ਅਤੇ ਸੁਰੀਲੀ ਬਾਬੇ ਦੀ ਆਵਾਜ਼ ਕਿ ਜਿਸ ਨੇ ਵੀ ਸੁਣਿਆ, ਮਸਤੀ ਵਿਚ ਗੜੂੰਦ ਗਿਆ, ਮਸਤ ਹੋ ਕੇ ਉੱਥੇ ਹੀ ਬੈਠ ਗਿਆ।

**ਸੁੰਨ ਮੁੰਨ ਨਗਰੀ** – ਸਾਰੀ ਨਗਰੀ ਚੁਪ ਅਤੇ ਸ਼ਾਂਤ ਹੋ ਗਈ।

**ਦਸਤਗੀਰ** – ਹਥ ਫੜਨ ਵਾਲਾ, ਸਹਾਰਾ ਦੇਣ ਵਾਲਾ।

**ਫਕੀਰ ਇਕ ਪਹਿਚਾਨਾ** – ਕਲਯੁਗ ਵਿਚ

ਗੁਰੂ ਨਾਨਕ ਪ੍ਰਗਟ ਹੋਏ ਜੋ ਆਪ ਹੀ ਰਬ ਦਾ ਰੂਪ ਫ਼ਕੀਰ ਹਨ।

**ਧਰਤ ਅਕਾਸ਼ ਚਹੂੰ ਦਿਸ ਜਾਨਾ** – ਧਰਤੀ ਅਤੇ ਆਕਾਸ਼। ਜਿੱਥੋਂ ਤਕ ਧਰਤੀ ਹੈ, ਸਭ ਨੇ ਇਸ ਨੂੰ ਰਬ ਦਾ ਰੂਪ ਹੀ ਜਾਣਿਆ ਹੈ।

**ਅੰਕਿ** ãk

ਕਿਰਿਆ

ਅੰਗ ਨਾਲ ਲਾਉਣਾ, ਜੱਫੀ ਵਿਚ ਲੈਣਾ

**ਅੰਕਿ ਸਹੇਲੜੀਆਹ** ãk sahelaṛīā́

ਸਹੇਲੀਆਂ ਮਿਲ ਕੇ ਗੁਰ ਸ਼ਬਦਿ ਦਾ ਸਿਮਰਨ ਕਰਦੀਆਂ ਹਨ। ਗੁਰ ਸ਼ਬਦਿ ਦੀ ਸਾਧਨਾ ਵਿਚ ਆਪਣੀ ਆਰਜਾ ਬਤੀਤ ਕਰਦੀਆਂ ਹਨ। ਉਹਨਾਂ ਨੂੰ ਸਚੁ ਮਿਲਦਾ ਹੈ। ਉਹਨਾਂ ਕਰਕੇ, ਉਹਨਾਂ ਨਾਲ ਸਚੁ ਉਪਜਦਾ ਹੈ। ਗੁਰੂ ਦੀ ਪ੍ਰੀਤ ਵਿਚ ਸੋਹਾਗਣੀ ਕਾਦਰ ਦੇ ਗੁਣ ਗਾਉਂਦੀ ਹੈ। ਕਰਤਾਰ ਦੇ ਅਨੇਕ ਰੰਗ ਰੂਪਾਂ ਦੀ ਵਿਚਿਤਰਤਾ ਦੇ ਰਹੱਸ ਵਿਚ ਲੀਨ ਹੋ ਜਾਂਦੀ ਹੈ। ਉਸ ਦੀ ਸੁਰਤਿ ਗੁਰ ਬਚਨਾਂ ਨਾਲ ਆਪਣੇ ਪਤੀ ਪਰਮੇਸ਼ਵਰ ਦੇ ਚਰਨਾਂ ਵਿਚ ਜੁੜ ਜਾਂਦੀ ਹੈ।

ਸਿਰੀਰਾਗੁ ਮਹਲਾ ੧ ॥ ਆਵਹੁ ਭੈਣੇ ਗਲਿ ਮਿਲਹ **ਅੰਕਿ ਸਹੇਲੜੀਆਹ** ॥ ਮਿਲਿ ਕੈ ਕਰਹ ਕਹਾਣੀਆ **ਸੰਮ੍ਰਥ ਕੰਤ ਕੀਆਹ** ॥ **ਸਾਚੇ ਸਾਹਿਬ ਸਭਿ ਗੁਣ** ਅਉਗਣ ਸਭਿ ਅਸਾਹ ॥ ੧ ॥ **ਕਰਤਾ ਸਭੁ ਕੋ ਤੇਰੈ ਜੋਰਿ** ॥ **ਏਕੁ ਸਬਦੁ ਬੀਚਾਰੀਐ** ਜਾ ਤੂ ਤਾ ਕਿਆ ਹੋਰਿ ॥ ੧ ॥ ਰਹਾਉ ॥ ਜਾਇ ਪੁਛਹੁ **ਸੋਹਾਗਣੀ** ਤੁਸੀ **ਰਾਵਿਆ ਕਿਨੀ ਗੁਣੀਂ** ॥ **ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ** ॥ **ਪਿਰੁ ਰੀਸਾਲੂ** ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ ॥ ੨ ॥ ਕੇਤੀਆ ਤੇਰੀਆ ਕੁਦਰਤੀ **ਕੇਵਡ ਤੇਰੀ ਦਾਤਿ** ॥ ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ ॥ **ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ** ॥ ੩ ॥ **ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ** ॥ **ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ** ॥ ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥ ੪ ॥ ੧੦ ॥

ਅ.ਗ.ਮ.੧, ੧੭

ਅੰਕਿ ãk

ਸੰਮ੍ਰਥ ਕੰਤ ਕੀਆਹ sãmrath kãt kīā́

ਸਾਚੇ ਸਾਹਿਬ sāče sāhib

ਸਭਿ ਗੁਣ sáb guṇ

ਕਰਤਾ ਸਭੁ ਕੋ kartā sáb ko

ਤੇਰੈ ਜੋਰਿ terɛ jor

ਏਕੁ ਸਬਦੁ ਬੀਚਾਰੀਐ ek sabad bīčārīɛ

ਸੋਹਾਗਣੀ sohāgaṇī

ਰਾਵਿਆ ਕਿਨੀ ਗੁਣੀਂ
rāwiā kinī guṇī

**ਸਹਜਿ ਸੰਤੋਖਿ ਸੀਗਾਰੀਆ**
sέj sãtokh sīgārīā

**ਮਿਠਾ ਬੋਲਣੀ** miṭṭhā bolṇī

**ਪਿਰੁ ਰੀਸਾਲੂ** pir rīsālū

**ਕੇਵਡ ਤੇਰੀ ਦਾਤਿ** kewaḍ terī dāt

**ਕੇਤੇ ਤੇਰੇ ਰੂਪ ਰੰਗ** kete tere rūp rãg

**ਕੇਤੇ ਜਾਤਿ ਅਜਾਤਿ** kete jāt a'jāt

**ਸਚੁ ਮਿਲੈ** sač milɛ

**ਸਚੁ ਊਪਜੈ** sač ūpjɛ

**ਸਚ ਮਹਿ ਸਾਚਿ ਸਮਾਇ**
sač mέ sāč smāe

**ਸੁਰਤਿ ਹੋਵੈ** surt howɛ

**ਪਤਿ ਊਗਵੈ** pat ūgwɛ

**ਗੁਰਬਚਨੀ ਭਉ ਖਾਇ**
gurbačnī pɔ̀ khāe

**ਅੰਕਿ** – ਆਪਣੇ ਅੰਗ ਨਾਲ ਲਾਉਣਾ, ਜੱਫੀ ਵਿਚ ਲੈਣਾ।

**ਸੰਮ੍ਰਥ ਕੰਤ ਕੀਆਹ** – ਹੇ ਸਤਿ ਸੰਗੀ ਭੈਣੋ! ਆਓ ਗਲ ਲਗ ਕੇ ਮਿਲੀਏ ਅਤੇ ਉਸ ਪਰਮਾਤਮਾ ਦੀਆਂ ਗੱਲਾਂ-ਬਾਤਾਂ ਕਰੀਏ ਜੋ ਸਭ ਤਾਕਤਾਂ ਦਾ ਮਾਲਕ ਹੈ, ਸਭ ਕੁਝ ਕਰ ਸਕਣ ਵਾਲਾ ਹੈ।

**ਸਾਚੇ ਸਾਹਿਬ ਸਭਿ ਗੁਣ** – ਉਸ ਸੱਚੇ ਪਰਮਾਤਮਾ/ਮਾਲਕ ਵਿਚ ਸਭ ਗੁਣ ਹੀ ਗੁਣ ਹਨ ਅਤੇ ਹਰ ਪ੍ਰਕਾਰ ਦੇ ਔਗੁਣ ਸਾਡੇ ਵਿਚ ਹਨ।

**ਕਰਤਾ ਸਭੁ ਕੋ ਤੇਰੈ ਜੋਰਿ** – ਹਰ ਇਕ ਜੀਵ ਉਸ ਕਰਤਾਰ ਦੇ ਬਲ ਨਾਲ ਹੀ ਜੀਵਨ ਬਤੀਤ ਕਰ ਰਿਹਾ ਹੈ।

**ਏਕੁ ਸਬਦੁ ਬੀਚਾਰੀਐ** – ਜਦੋਂ ਇਕ ਸ਼ਬਦ, ਹੁਕਮ, ਬ੍ਰਹਮ ਦੀ ਵਿਚਾਰ ਕਰੀਏ ਕਿ ਸਾਰੇ ਪਾਸੇ ਬ੍ਰਹਮ ਹੀ ਵਿਆਪਕ ਹੈ ਤਾਂ ਮਨ ਵਿਚ ਇਹ ਵਿਸ਼ਵਾਸ ਹੋ ਜਾਂਦਾ ਹੈ ਕਿ ਜੇ ਪ੍ਰਭੂ ਸਾਡਾ ਰਾਖਾ ਹੈ ਤਾਂ ਹੋਰ ਕੋਈ ਸਾਡਾ ਕੀ ਵਿਗਾੜ ਸਕਦਾ ਹੈ।

**ਸੋਹਾਗਣੀ** – ਜਿਸ ਦਾ ਪਤੀ ਜਿਉਂਦਾ ਹੋਵੇ, ਚੰਗੇ ਭਾਗਾਂ ਵਾਲੀ।

**ਰਾਵਿਆ ਕਿਨੀ ਗੁਣੰੀ** – ਜੇ ਪਰਮਾਤਮਾ ਦੇ ਦਰ ਉੱਤੇ ਪ੍ਰਵਾਨਿਤ ਜੀਵਾਤਮਾ ਰੂਪ ਸੁਹਾਗਣਾਂ ਨੂੰ ਪੁੱਛੀਏ ਕਿ ਤੁਸੀਂ ਪ੍ਰਭੂ ਨੂੰ ਕਿਨ੍ਹਾਂ ਗੁਣਾਂ ਕਰਕੇ ਮਾਣਿਆ ਹੈ, ਭੋਗਿਆ ਹੈ।

**ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ** – ਸੋਹਾਗਣਾਂ ਨੇ ਧੀਰਜ ਅਤੇ ਸੰਤੋਖ ਦੇ ਗੁਣਾਂ ਅਤੇ ਮਿੱਠੇ ਬੋਲਾਂ ਨਾਲ ਆਪਣੇ ਆਪ ਨੂੰ ਸ਼ਿੰਗਾਰਿਆ ਹੋਇਆ ਹੈ।

**ਪਿਰੁ ਰੀਸਾਲੂ** – ਜੇ ਗੁਰੂ ਦਾ ਸ਼ਬਦ, ਉਪਦੇਸ਼ ਗ੍ਰਹਿਣ ਕੀਤਾ ਜਾਵੇ ਤਾਂ ਹੀ ਰਸ ਵਾਲਾ, ਅਨੰਦ, ਸੁੰਦਰ ਪ੍ਰਭੂ ਮਿਲਦਾ ਹੈ।

**ਕੇਵਡ ਤੇਰੀ ਦਾਤਿ** – ਪਰਮਾਤਮਾ ਦੀਆਂ ਸ਼ਕਤੀਆਂ ਬੇਸ਼ੁਮਾਰ ਹਨ ਅਤੇ ਉਸ ਦੀਆਂ ਦਾਤਾਂ ਕਥਨ ਵੀ ਨਹੀਂ ਕੀਤੀਆਂ ਜਾ ਸਕਦੀਆਂ।

**ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ** – ਬੇਅੰਤ ਹੀ ਪਰਮਾਤਮਾ ਦੇ ਰੂਪ ਰੰਗ ਹਨ ਅਤੇ ਬੇਅੰਤ ਹੀ ਪਰਮਾਤਮਾ ਦੇ ਪੈਦਾ ਕੀਤੇ ਜੀਵ ਹਨ ਜੋ ਕੋਈ ਉੱਚੀਆਂ ਅਤੇ ਕੋਈ ਨੀਵੀਆਂ ਜਾਤਾਂ ਵਿਚ ਹਨ।

**ਸਚੁ ਮਿਲੈ ਸਚੁ ਊਪਜੈ** – ਸੱਚੇ ਸ਼ਬਦ ਦੀ ਆਰਾਧਨਾ ਰਾਹੀਂ ਸਚ ਦੀ ਪ੍ਰਾਪਤੀ ਹੁੰਦੀ ਹੈ ਅਤੇ ਸਤਿ ਸਰੂਪ ਹਿਰਦੇ ਵਿਚ ਪ੍ਰਗਟ ਹੋ ਜਾਂਦਾ ਹੈ।

**ਸਚ ਮਹਿ ਸਾਚਿ ਸਮਾਇ** – ਸਚ ਰੂਪੀ ਹਰੀ ਵਿਚ ਸਚ ਦੁਆਰਾ ਸਮਾਉਂਦਾ ਹੈ। ਇਸੇ ਤਰ੍ਹਾਂ ਸਚ ਵਿਚ ਸਚ ਸਮਾ ਜਾਂਦਾ ਹੈ, ਆਤਮਾ-ਪਰਮਾਤਮਾ ਦਾ ਮੇਲ ਹੋ ਜਾਂਦਾ ਹੈ।

**ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ** – ਪਰਮਾਤਮਾ ਵਿਚ ਸੁਰਤ ਧਿਆਨ ਜੁੜਨ ਨਾਲ ਪ੍ਰਭੂ ਦੇ ਦਰ ਉੱਤੇ ਆਦਰ ਮਾਣ ਮਿਲਦਾ ਹੈ ਅਤੇ ਗੁਰੂ ਦੇ ਬਚਨਾਂ ਉਪਰ ਤੁਰ ਕੇ ਸੰਸਾਰਕ ਡਰ ਵੀ ਮੁੱਕ ਜਾਂਦਾ ਹੈ।

**ਅੰਕਿ ਚੜਾਵਉ** ãk čṛā̃wo

ਵਾਹਿਗੁਰੂ ਦੀ ਬਖ਼ਸ਼ਿਸ਼ ਤੋਂ ਬਿਨਾਂ, ਕਰਤਾਰ ਦੀ, ਜਗਦੀਸ਼ ਦੀ ਕਿਰਪਾ ਤੋਂ ਬਿਨਾਂ ਚੋਆ ਚੰਦਨ ਚੜ੍ਹਾਉਣ ਦਾ, ਅੰਗਾਂ ਨੂੰ ਸੰਵਾਰਣ ਦਾ ਕੋਈ ਲਾਭ ਨਹੀਂ। ਸਭ ਪਹਿਰਾਵੇ, ਸਭ ਨੈਨ ਸਲੋਨੀ, ਸਭ ਫੁਲ, ਸਭ ਹੈਵਰ ਗੈਵਰ, ਨੇਜੇ ਵਾਜੇ ਵਿਫਲ ਹਨ ਜੇ ਉਸ ਕਰਤਾਰ, ਜਗਦੀਸ਼ ਦੇ ਸਿਮਰਨ ਤੋਂ ਮਨੁਖ ਵਾਂਝਾ ਰਹਿੰਦਾ ਹੈ ਹਉਮੈ ਮਮਤਾ ਵਿਚ ਗੁਰ-ਸ਼ਬਦ ਨੂੰ ਵਿਸਾਰ ਦਿੰਦਾ ਹੈ।

ਗਉੜੀ ਮਹਲਾ ੧ ॥ **ਚੋਆ ਚੰਦਨੁ ਅੰਕਿ ਚੜਾਵਉ** ॥ **ਪਾਟ ਪਟੰਬਰ** ਪਹਿਰਿ ਹਢਾਵਉ ॥ ਬਿਨੁ ਹਰਿ ਨਾਮ ਕਹਾ ਸੁਖੁ ਪਾਵਉ ॥੧॥ **ਕਿਆ ਪਹਿਰਉ ਕਿਆ ਓਢਿ ਦਿਖਾਵਉ** ॥ ਬਿਨੁ ਜਗਦੀਸ ਕਹਾ ਸੁਖੁ ਪਾਵਉ ॥ ੧ ॥ ਰਹਾਉ ॥ **ਕਾਨੀ ਕੁੰਡਲ** ਗਲਿ ਮੋਤੀਅਨ ਕੀ ਮਾਲਾ ॥ **ਲਾਲ ਨਿਹਾਲੀ ਫੂਲ ਗੁਲਾਲਾ** ॥ ਬਿਨੁ ਜਗਦੀਸ ਕਹਾ ਸੁਖੁ ਭਾਲਾ ॥ ੨ ॥ **ਨੈਨ ਸਲੋਨੀ** ਸੁੰਦਰ ਨਾਰੀ ॥ ਖੋੜ ਸੀਗਾਰ ਕਰੈ ਅਤਿ ਪਿਆਰੀ ॥ ਬਿਨੁ ਜਗਦੀਸ ਭਜੇ ਨਿਤ ਖੁਆਰੀ ॥ ੩ ॥ ਦਰ ਘਰ ਮਹਲਾ ਸੇਜ ਸੁਖਾਲੀ ॥ **ਅਹਿਨਿਸਿ** ਫੂਲ ਬਿਛਾਵੈ ਮਾਲੀ ॥ ਬਿਨੁ ਹਰਿ ਨਾਮ **ਸੁ ਦੇਹ ਦੁਖਾਲੀ** ॥ ੪ ॥ **ਹੈਵਰ ਗੈਵਰ ਨੇਜੇ ਵਾਜੇ** ॥ **ਲਸਕਰ ਨੇਬ ਖਵਾਸੀ ਪਾਜੇ** ॥ ਬਿਨੁ ਜਗਦੀਸ **ਝੂਠੇ ਦਿਵਾਜੇ** ॥ ੫ ॥ ਸਿਧੁ ਕਹਾਵਉ ਰਿਧਿ ਸਿਧਿ ਬੁਲਾਵਉ ॥ ਤਾਜ ਕੁਲਹ ਸਿਰਿ ਛਤ੍ਰ ਬਨਾਵਉ ॥ ਬਿਨੁ ਜਗਦੀਸ ਕਹਾ ਸਚੁ ਪਾਵਉ

॥ ੬ ॥ ਖਾਨੁ ਮਲੂਕੁ ਕਹਾਵਉ ਰਾਜਾ ॥ **ਅਬੇ ਤਬੇ ਕੂੜੇ ਹੈ ਪਾਜਾ** ॥ ਬਿਨੁ ਗੁਰ ਸਬਦ **ਨ ਸਵਰਸਿ ਕਾਜਾ** ॥ ੭ ॥ **ਹਉਮੈ ਮਮਤਾ** ਗੁਰ ਸਬਦਿ ਵਿਸਾਰੀ ॥ ਗੁਰਮਤਿ ਜਾਨਿਆ ਰਿਦੈ ਮੁਰਾਰੀ ॥ ਪ੍ਰਣਵਤਿ ਨਾਨਕ ਸਰਣਿ ਤੁਮਾਰੀ ॥ ੮ ॥ ੧੦ ॥

ਅ.ਗ.ਮ.੧, ੨੨੫

ਅੰਕਿ ãk

ਚੋਆ ਚੰਦਨੁ čoā čãdan

ਪਾਟ ਪਟੰਬਰ pāṭ paṭãbar

ਕਿਆ ਪਹਿਰਉ kiā pέrɔ

ਕਿਆ ਓਢਿ ਦਿਖਾਵਉ kiā óḍ dikhāwo

ਕਾਨੀ ਕੁੰਡਲ kānī kũḍal

ਲਾਲ ਨਿਹਾਲੀ lāl nihālī

ਫੂਲ ਗੁਲਾਲਾ phūl gulālā

ਨੈਨ ਸਲੋਨੀ nɛn salonī

ਅਹਿਨਿਸਿ έnis

ਸੁ ਦੇਹ ਦੁਖਾਲੀ so dé dukhālī

ਹੈਵਰ ਗੈਵਰ hɛwar gɛwar

ਨੇਜੇ ਵਾਜੇ neje wāje

ਲਸਕਰ ਨੇਬ laskar neb

ਖਵਾਸੀ ਪਾਜੇ khwāsī pāje

ਝੂਠੇ ਦਿਵਾਜੇ čū̀ṭhe diwāje

ਅਬੇ ਤਬੇ abe tabe

ਕੂੜੇ ਹੈ ਪਾਜਾ kūṛe hɛ pājā

ਨ ਸਵਰਸਿ ਕਾਜਾ na sawras kājā

ਹਉਮੈ ਮਮਤਾ hɔmɛ mamtā

**ਅੰਕਿ** – ਅੰਗ ਨਾਲ, ਸਰੀਰ ਨਾਲ।

**ਚੋਆ ਚੰਦਨੁ ਅੰਕਿ ਚੜਾਵਉ** – ਜੇ ਮੈਂ ਅਗਰ ਦਾ ਤੇਲ, ਅਤਰ ਅਤੇ ਚੰਦਨ ਆਪਣੇ ਸਰੀਰ ਉਤੇ ਲਗਾ ਲਵਾਂ।

**ਪਾਟ ਪਟੰਬਰ** – ਜੇ ਮੈਂ ਪਟ ਅਤੇ ਪਟ ਦੇ ਕੱਪੜੇ ਹੰਢਾਵਾਂ, ਫਿਰ ਵੀ ਹਰੀ ਨਾਮ ਤੋਂ ਬਿਨਾਂ ਕਿਧਰੇ ਵੀ ਸੁਖ ਨਹੀਂ ਮਿਲ ਸਕਦਾ।

**ਕਿਆ ਪਹਿਰਉ ਕਿਆ ਓਢਿ ਦਿਖਾਵਉ** – ਵਧੀਆ ਕੱਪੜੇ ਪਹਿਨਣ ਅਤੇ ਪਹਿਨ ਕੇ ਦੂਜਿਆਂ ਨੂੰ ਵਿਖਾਉਣ ਦਾ ਕੀ ਲਾਭ ਹੈ। ਪਰਮਾਤਮਾ ਦੇ ਚਰਨਾਂ ਵਿਚ ਜੁੜਨ ਤੋਂ ਬਿਨਾਂ ਸੁਖ ਹੋਰ ਕਿਧਰੇ ਵੀ ਨਹੀਂ ਮਿਲ ਸਕਦਾ।

**ਕਾਨੀ ਕੁੰਡਲ** – ਜੇ ਮੈਂ ਆਪਣੇ ਕੰਨਾਂ ਵਿਚ ਕੁੰਡਲ ਅਤੇ ਗਲ ਵਿਚ ਮੋਤੀਆਂ ਦੀ ਮਾਲਾ ਪਾ ਲਵਾਂ।

**ਲਾਲ ਨਿਹਾਲੀ ਫੂਲ ਗੁਲਾਲਾ** – ਮੇਰੀ ਲਾਲ ਰੰਗ ਦੀ ਤਲਾਈ ਦੇ ਉੱਤੇ ਲਾਲਾਂ

ਦੇ ਫੁਲ ਪਾਏ ਹੋਣ, ਫਿਰ ਵੀ ਪਰਮਾਤਮਾ ਦੇ ਸਿਮਰਨ ਤੋਂ ਬਿਨਾਂ ਕਿਧਰੇ ਸੁਖ ਨਹੀਂ ਲਭ ਸਕਦਾ।

**ਨੈਨ ਸਲੋਨੀ** – ਜੇ ਸੋਹਣੀਆਂ ਅੱਖਾਂ ਵਾਲੀ, ਸੁੰਦਰ ਨੈਣਾਂ ਵਾਲੀ ਮੇਰੀ ਇਸਤਰੀ ਹੋਵੇ, ਉਹ ਸੋਲਾਂ ਕਿਸਮਾਂ ਦੇ ਹਾਰ ਸ਼ਿੰਗਾਰ ਕਰਦੀ ਹੋਵੇ ਅਤੇ ਮੈਨੂੰ ਬਹੁਤ ਪਿਆਰੀ ਲੱਗਦੀ ਹੋਵੇ, ਫਿਰ ਵੀ ਪ੍ਰਭੂ ਦੇ ਸਿਮਰਨ ਤੋਂ ਬਿਨਾਂ ਸਦਾ ਖੁਆਰੀ ਹੀ ਹੁੰਦੀ ਹੈ।

**ਅਹਿਨਿਸਿ** – ਜੇ ਮੇਰੇ ਕੋਲ ਮਹਿਲ ਮਾੜੀਆਂ ਹੋਣ, ਸੁਖ ਦੇਣ ਵਾਲਾ ਮੇਰਾ ਪਲੰਘ ਹੋਵੇ, ਉਸ ਉੱਤੇ ਮਾਲੀ ਦਿਨ ਰਾਤ ਫੁੱਲ ਵਿਛਾਉਂਦਾ ਰਹੇ।

**ਸੁ ਦੇਹ ਦੁਖਾਲੀ** – ਫਿਰ ਵੀ ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾਂ ਇਹ ਸਰੀਰ ਦੁੱਖਾਂ ਦਾ ਘਰ ਹੀ ਬਣਿਆ ਰਹਿੰਦਾ ਹੈ।

**ਹੈਵਰ ਗੈਵਰ ਨੇਜੇ ਵਾਜੇ** – ਜੇ ਮੇਰੇ ਕੋਲ ਚੰਗੇ ਚੰਗੇ ਘੋੜੇ, ਚੰਗੇ ਚੰਗੇ ਹਾਥੀ ਹੋਣ, ਨੇਜ਼ਾ ਬਰਦਾਰ ਫੌਜਾਂ ਹੋਣ, ਫੌਜੀ ਵਾਜੇ ਵੱਜਦੇ ਹੋਣ।

**ਲਸਕਰ ਨੇਬ ਖਵਾਸੀ ਪਾਜੇ** – ਲਸ਼ਕਰ ਹੋਣ, ਨਾਇਬ ਹੋਣ, ਸ਼ਾਹੀ ਸੇਵਕ ਹੋਣ, ਇਹ ਸਾਰਾ ਕਈ ਤਰ੍ਹਾਂ ਦਾ ਦਿਖਾਵਾ ਹੋਵੇ।

**ਝੂਠੇ ਦਿਵਾਜੇ** – (ਅਰਬੀ ਦੀਬਾਜਾ, ਫ਼ਾਰਸੀ ਦੀਬਾਜਾ, ਜੋ ਬਹੁਤ ਟੀਪ-ਟਾਪ ਕਰਕੇ ਲਿਖਿਆ ਹੁੰਦਾ ਸੀ) ਫਿਰ ਵੀ ਜਗਤ ਦੇ ਮਾਲਕ ਦੇ ਸਿਮਰਨ ਤੋਂ ਬਿਨਾਂ ਤਾਕਤ ਦੇ ਇਹ ਦਿਖਾਵੇ, ਸੰਸਾਰ ਦੇ ਇਹ ਦਿਖਾਵੇ ਸਭ ਨਾਸ਼ਵਾਨ ਹੀ ਹਨ।

**ਅਬੇ ਤਬੇ ਕੂੜੇ ਹੈ ਪਾਜਾ** – ਮੈਂ ਆਪਣੇ ਆਪ ਨੂੰ ਖਾਨ ਅਖਵਾ ਲਵਾਂ, ਬਾਦਸ਼ਾਹ ਕਹਾ ਲਵਾਂ, ਰਾਜਾ ਸਦਵਾ ਲਵਾਂ, ਨੌਕਰਾਂ ਚਾਕਰਾਂ 'ਤੇ ਹਕੂਮਤ ਕਰ ਲਵਾਂ, ਫਿਰ ਵੀ ਤਾਕਤ ਦਾ ਇਹ ਦਿਖਾਵਾ ਨਾਸ ਹੋ ਜਾਣ ਵਾਲਾ ਹੈ।

**ਨ ਸਵਰਸਿ ਕਾਜਾ** – ਗੁਰੂ ਦੇ ਸ਼ਬਦ ਦਾ ਆਸਰਾ ਲੈਣ ਤੋਂ ਬਿਨਾਂ ਮਨੁੱਖਾ ਜੀਵਨ ਦਾ ਮਨੋਰਥ ਸਿਰੇ ਨਹੀਂ ਚੜ੍ਹਦਾ।

**ਹਉਮੈ ਮਮਤਾ** – ਮੈਂ ਦਾ ਭਾਵ, ਖੁਦੀ ਦੀ ਭਾਵਨਾ, ਮੈਂ ਵੱਡਾ ਬਣ ਜਾਵਾਂ। ਮੇਰੀਆਂ ਬਹੁਤ ਮਲਕੀਅਤਾਂ ਹੋਣ। ਇਹ ਤਾਂਘ ਗੁਰੂ ਦੇ ਸ਼ਬਦ ਵਿਚ ਜੁੜਨ ਨਾਲ ਹੀ ਮਨੋਂ ਭੁਲਦੀ ਹੈ। ਗੁਰੂ ਦੀ ਮਤ ਉੱਤੇ ਤੁਰਿਆਂ ਹੀ ਪਰਮਾਤਮਾ ਹਿਰਦੇ ਵਿਚ ਟਿਕਿਆ ਪਛਾਣਿਆ ਜਾ ਸਕਦਾ ਹੈ ਪਰ ਇਹ ਸਭ ਕੁਛ ਹੁੰਦਾ ਪਰਮਾਤਮਾ ਦੀ ਮਿਹਰ ਨਾਲ ਹੈ।

**ਅਕੁ** ak
ਨਾਂਵ ਪੁਲਿੰਗ
ਇਕ ਜ਼ਹਿਰੀਲਾ ਬੂਟਾ

## ਅਕੁ ਧਤੂਰਾ ਨਿਮੁ ਫਲੁ
ak tatūrā nim phal

ਮਨਮੁਖ ਦੇ ਮਨ ਵਿਚ ਅਕੁ, ਧਤੂਰਾ ਆਦਿ ਜ਼ਹਿਰ ਵਸਦਾ ਹੈ। ਗੁਰਮੁਖ ਵਾਹਿਗੁਰੂ ਦੇ ਹੁਕਮ ਵਿਚ, ਉਸ ਦੀ ਪ੍ਰੀਤ ਵਿਚ ਹਰ ਨੀਚ ਥਾਂ ਤੋਂ ਪਰ੍ਹੇ ਹੋ ਜਾਂਦਾ ਹੈ। ਗੁਰਮੁਖ, ਸੱਚਾ ਪੁਰਖ ਹੋ ਕੇ ਸਚੁ ਵਿਚ ਸਮਾਅ ਜਾਂਦਾ ਹੈ। ਵੇਦ ਕਤੇਬ ਵਾਦ, ਵਿਵਾਦ ਵਿਚ ਰੁੱਝੇ ਰਹਿੰਦੇ ਹਨ। ਗੁਰਮੁਖ ਕਰਤਾਰ ਦੇ ਸਚੁ ਦੀ ਸੋਝੀ ਗੁਰ ਸ਼ਬਦ ਵਿਚ ਸੁਰਤਿ ਲਾ ਕੇ, ਗੁਰ ਸ਼ਬਦ ਦੀ ਆਰਾਧਣਾ, ਸਿਮਰਨ ਕਰਕੇ ਪਾਉਂਦਾ ਹੈ। ਕਾਦਰ ਦੇ ਰਹੱਸ ਦੇ ਗੁਣ ਗਾਉਂਦਾ, ਗੁਰਬਾਣੀ ਦਾ ਕੀਰਤਨ ਕਰਦਾ ਗੁਰਮੁਖ ਆਪ ਵੀ ਉਸ ਦੈਵੀ ਸਚੁ ਵਿਚ ਸਮਾਅ ਜਾਂਦਾ ਹੈ।

ਸਲੋਕੁ ਮਃ ੧ ॥ **ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ** ॥ ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥ ਨਾਨਕ ਕਹੀਐ ਕਿਸੁ **ਹੰਢਨਿ ਕਰਮਾ ਬਾਹਰੇ** ॥ ੧ ॥ ਮਃ ੧ ॥ ਮਤਿ ਪੰਖੇਰੂ ਕਿਰਤੁ ਸਾਥਿ **ਕਬ ਉਤਮ ਕਬ ਨੀਚ** ॥ **ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ** ॥ ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ ॥ ੨ ॥ ਪਉੜੀ ॥ ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ ॥ ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ ॥ ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥ **ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ** ॥ **ਸਚਾ ਪੁਰਖੁ ਅਲਖੁ** ਸਬਦਿ ਸੁਹਾਵਣਾ ॥ **ਮੰਨੇ ਨਾਉ ਬਿਸੰਖ** ਦਰਗਹ ਪਾਵਣਾ ॥ **ਖਾਲਕ ਕਉ ਆਦੇਸੁ** ਢਾਢੀ ਗਾਵਣਾ ॥ ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ ॥ ੨੧ ॥

ਅ.ਗ.ਮ.੧, ੧੪੭

**ਅਕੁ** ak

**ਤੁਮੀ ਤੁਮਾ ਵਿਸੁ** tummī tummā wis

**ਧਤੂਰਾ ਨਿਮੁ ਫਲੁ** tatū̀rā nim phal

**ਹੰਢਨਿ ਕਰਮਾ ਬਾਹਰੇ** hā́ḍan karmā bā́re

**ਕਬ ਉਤਮ ਕਬ ਨੀਚ** kab uttam kab nīč

**ਕਬ ਚੰਦਨਿ** kab čãdan

**ਕਬ ਅਕਿ ਡਾਲਿ** kab ak ḍāl

**ਕਬ ਉਚੀ ਪਰੀਤਿ** kab uččī prīt

**ਖਟੁ ਦਰਸਨ ਕੈ ਭੇਖਿ**
khaṭ darsan kɛ pèkh

**ਕਿਸੈ ਸਚਿ ਸਮਾਵਣਾ**
kisɛ sač smāwṇā

**ਸਚਾ ਪੁਰਖੁ ਅਲਖੁ**
saččā purkh a'lakh

**ਮੰਨੇ ਨਾਉ ਬਿਸੰਖ** mãne nāo bisãkh

**ਖਾਲਕ ਕਉ ਆਦੇਸੁ** khālak kɔ ādes

**ਅਕੁ** – ਇਕ ਜ਼ਹਿਰੀਲਾ ਬੂਟਾ।

**ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ**

– ਜਿਸ ਮਨੁਖ ਦੇ ਚਿਤ ਵਿਚ ਪਰਮਾਤਮਾ ਨਹੀਂ ਵਸਦਾ, ਉਸ ਦੇ ਮਨ ਅਤੇ ਮੂੰਹ ਵਿਚ ਕੌੜ-ਤੁੰਮਾ (ਇਕ ਕੌੜਾ ਫਲ ਜੋ ਖੁਸ਼ਕ ਖੇਤਾਂ ਵਿਚ ਬਹੁਤ ਮਿਲਦਾ ਹੈ, ਤੁਮੀ (ਛੋਟੀ ਤੁਮੀ), ਜ਼ਹਿਰ, ਅਕ ਧਤੂਰਾ (ਇਕ ਜ਼ਹਿਰੀਲਾ ਪੌਦਾ) ਅਤੇ ਨਿੰਮ ਫਲ (ਕੌੜੇ ਰਸ ਵਾਲੇ ਬ੍ਰਿਛ ਦਾ ਫਲ) ਵਸਦੇ ਹਨ। ਜਿਨ੍ਹਾਂ ਨੂੰ ਪਰਮਾਤਮਾ ਚੇਤੇ ਨਹੀਂ ਆਉਂਦਾ, ਉਹਨਾਂ ਦੇ ਮਨ ਵਿਚ ਅਤੇ ਮੂੰਹ ਵਿਚ ਇਹ ਸਾਰੀਆਂ ਜ਼ਹਿਰੀਲੀਆਂ ਚੀਜ਼ਾਂ ਵਸਦੀਆਂ ਹਨ।

**ਹੰਢਨਿ ਕਰਮਾ ਬਾਹਰੇ** – ਅਜਿਹੇ ਕਰਮਹੀਣ ਜੀਵ ਭਟਕਦੇ ਫਿਰਦੇ ਹਨ, ਉਹਨਾਂ ਦਾ ਪਾਰ ਉਤਾਰਾ ਕਰਨ ਵਾਲਾ ਪਰਮਾਤਮਾ ਆਪ ਹੀ ਹੈ।

**ਕਬ ਉਤਮ ਕਬ ਨੀਚ** – ਜਿਹੋ ਜਿਹੀ ਕਿਰਤ ਪਈ ਹੈ, ਭਾਵ ਕਰਮਾਂ ਨਾਲ ਸੁਭਾਅ ਬਣਿਆ ਹੈ, ਜੀਵ ਉਸੇ ਅਨੁਸਾਰ ਕਦੇ ਚੰਗੇ, ਕਦੇ ਮੰਦੇ ਕਰਮ ਕਰਦਾ ਹੈ। ਇਕ ਇਕ ਕਰਕੇ ਜੋ ਅਮਲ ਕਰੀਂਦੇ ਹਨ, ਉਹੋ ਕਰਮ ਹਨ। ਬਾਰ ਬਾਰ ਉਹੋ ਕਰਮ ਕਰਨ ਨਾਲ ਜ਼ਿੰਦਗੀ ਦਾ ਇਕ ਵਹਿਣ ਜਾਂ ਸੁਭਾਅ ਬਣ ਜਾਂਦਾ ਹੈ, ਉਸੇ ਨੂੰ ਕਿਰਤ ਆਖਦੇ ਹਨ। ਮਨੁਖ ਦੀ ਪੰਛੀ ਮਤ ਰੂਪ ਨਾਲ ਉਸ ਦੇ ਪਿਛਲੇ ਜਨਮਾਂ ਦੇ ਕੀਤੇ ਹੋਏ ਕਰਮ ਲੱਗੇ ਹੋਏ ਹਨ, ਜਿਨ੍ਹਾਂ ਦੇ ਕਾਰਣ ਕਰਦੇ ਉਹ ਕਦੇ ਉਤਮ ਥਾਂ ਅਤੇ ਕਦੇ ਨੀਵੇਂ ਸਥਾਨ 'ਤੇ ਬੈਠਦਾ ਹੈ।

**ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ** – ਕਦੇ ਚੰਦਨ ਦੇ ਬਿਰਛ ਅਤੇ ਕਦੇ ਅਕ ਦੀ ਡਾਲੀ ਉਤੇ ਬੈਠਦਾ ਹੈ, ਕਦੇ ਉਸ ਦੀ ਪ੍ਰਭੂ ਨਾਲ ਸ੍ਰੇਸ਼ਠ ਪ੍ਰੀਤ ਹੁੰਦੀ ਹੈ। ਇਹ ਹਰੀ ਦੀ ਰੀਤ ਚਲੀ ਆਉਂਦੀ ਹੈ ਕਿ ਜੀਵ ਨੂੰ ਆਪਣੀ ਆਗਿਆ ਅੰਦਰ ਕਈ ਰੰਗਾਂ ਵਿਚ ਵਰਤਾਉਂਦਾ ਹੈ, ਕਦੇ ਚੰਦਨ ਵਲ ਅਤੇ ਕਦੇ ਅਕ ਵਲ, ਭਾਵ ਚੰਗੇ ਜਾਂ ਮੰਦੇ ਪਾਸੇ ਲਾਉਂਦਾ ਹੈ।

**ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ** – ਛੇ ਦਰਸ਼ਨਾਂ, ਛੇ ਭੇਖ (ਜੋਗੀ, ਜੰਗਮ, ਸੰਨਿਆਸੀ, ਬੋਧੀ, ਸਰੇਵੜੇ, ਬੈਰਾਗੀ) ਜੋਗੀਆਂ, ਸੰਨਿਆਸੀਆਂ ਆਦਿ ਦੇ ਵਿਚੋਂ ਕਿਸੇ ਵਿਰਲੇ ਨੇ ਹੀ ਸਚ ਸਮਾਉਣਾ ਹੁੰਦਾ ਹੈ।

**ਸਚਾ ਪੁਰਖੁ ਅਲਖੁ** – ਸਤਿ ਸਰੂਪ ਪਰਮਾਤਮਾ, ਸਦਾ ਥਿਰ ਰਹਿਣ ਵਾਲਾ ਅਕਾਲ ਪੁਰਖ, ਜਿਸ ਨੂੰ ਸਮਝਿਆ ਨਹੀਂ ਜਾ ਸਕਦਾ, ਉਹ ਅਦ੍ਰਿਸਟ ਗੁਰ-ਸ਼ਬਦ ਰਾਹੀਂ ਹੀ ਸੋਹਣਾ ਲੱਗਦਾ ਹੈ।

**ਮੰਨੇ ਨਾਉ ਬਿਸੰਖ** – ਜੋ ਮਨੁਖ ਉਸ ਸੰਖਿਆ- ਰਹਿਤ, ਬੇਅੰਤ ਪ੍ਰਭੂ ਦਾ ਨਾਮ ਸਿਮਰਦਾ ਹੈ, ਜੋ ਉਸ ਬੇਅੰਤ ਪ੍ਰਭੂ ਦਾ ਨਾਮ ਮੰਨਦਾ ਹੈ, ਉਸੇ ਦੀ ਉਸ ਪਰਮਾਤਮਾ ਦੀ ਦਰਗਾਹ ਤਕ ਪਹੁੰਚ ਹੁੰਦੀ ਹੈ।

**ਖਾਲਕ ਕਉ ਆਦੇਸੁ** – ਜਿਸ ਮਨੁਖ ਦੀ ਦਰਗਾਹ ਤਕ ਪਹੁੰਚ ਹੁੰਦੀ ਹੈ, ਉਹੀ ਹਰੀ ਨੂੰ (ਜੋ ਪੈਦਾ ਕਰਨ ਵਾਲਾ ਹੁੰਦਾ ਹੈ) ਸਿਰ ਨਿਵਾਉਂਦਾ ਹੈ, ਪ੍ਰਣਾਮ ਕਰਦਾ ਹੈ ਅਤੇ ਢਾਡੀ ਬਣ ਕੇ ਉਸ ਦੇ ਗੁਣ ਗਾਉਂਦਾ ਹੈ ਅਤੇ ਸਦਾ ਥਿਰ ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾਉਂਦਾ ਹੈ।

### ਅਕੁ ਧਤੂਰਾ ਝਟੁਲਾ ਨੀਵਾ ਹੋਇ ਨ ਦੁਬਿਧਾ ਖੋਈ

ak tatūrā čàṭulā nīwā hoe na dúbidā khoī

ਅਕ, ਧਤੂਰਾ, ਝਟੁਲਾ ਆਪਣੀ ਦਾਰੂ ਦੀ, ਜ਼ਹਿਰ ਦੀ ਦੁਬਿਧ ਤੋਂ ਨਹੀਂ ਬਚਦਾ। ਉਸ ਦਾ ਅਸਰ ਸਦਾ ਕੁੜੱਤਣ ਵਾਲਾ ਹੀ ਹੋਵੇਗਾ। ਉਸ ਵਿਚ ਸਦਾ ਜ਼ਹਿਰ ਭਰੀ ਰਹੇਗੀ। ਮਨਮੁਖ ਅਕੁ, ਧਤੂਰੇ ਤੇ ਦੁਧ ਵਿਚ ਭੇਦ ਨਹੀਂ ਪਹਿਚਾਣਦਾ ਤੇ ਸਦਾ ਖ਼ੁਆਰ ਹੁੰਦਾ ਹੈ।

**ਅਕੁ ਧਤੂਰਾ ਝਟੁਲਾ ਨੀਵਾ ਹੋਇ ਨ ਦੁਬਿਧਾ ਖੋਈ॥ ਫੁਲਿ ਫੁਲਿ ਫੁਲੇ ਦੁਬਾਜਰੇ ਬਿਖੁ ਫਲ** ਫਲਿ ਫਲਿ ਮੰਦੀ ਸੋਈ॥ ਪੀਐ ਨ ਕੋਈ **ਅਕੁ ਦੁਧੁ** ਪੀਤੇ ਮਰੀਐ ਦੁਧੁ ਨ ਹੋਈ॥ **ਖਖੜੀਆਂ ਵਿਚਿ ਬੁਢੀਆਂ ਫਟਿ ਫਟਿ ਛੁਟਿ ਛੁਟਿ ਉਡਨਿ ਓਈ**॥

ਚਿਤਮਿਤਾਲਾ ਅਕ ਤਿੜੁ ਮਿਲੈ ਦੁਬਾਜਰਿਆਂ ਕਿਉ ਢੋਈ॥ **ਖਾਇ ਧਤੂਰਾ ਬਰਲੀਐ ਕਖ ਚੁਣਿੰਦਾ** ਵਤੈ ਲੋਈ॥ ਕਉੜੀ ਰਤਕ ਜੇਲ ਪਰੋਈ ॥੧੮॥

ਵਾਰਾਂ ਭਾਈ ਗੁਰਦਾਸ, ੩੩

**ਅਕੁ** ak

**ਦੁਬਿਧਾ** dúbidā

**ਫੁਲਿ ਫੁਲਿ ਫੁਲੇ ਦੁਬਾਜਰੇ** phul phul phule dubājre

**ਬਿਖੁ ਫਲ** bikh phal

**ਅਕੁ ਦੁਧ** ak dúd

**ਖਖੜੀਆਂ ਵਿਚਿ ਬੁਢੀਆਂ** khakkhaṛīā̃ wič búḍḍīā̃

**ਫਟਿ ਫਟਿ ਛੁਟਿ ਛੁਟਿ ਉਡਨਿ ਓਈ** phaṭ phaṭ čhuṭ čhuṭ uḍan oī

**ਖਾਇ ਧਤੂਰਾ ਬਰਲੀਐ** khāe tatūrā barlīɛ

**ਕਖ ਚੁਣਿੰਦਾ** kakh čuṇī̃dā

**ਅਕੁ** – ਇਕ ਜ਼ਹਿਰੀਲਾ ਬੂਟਾ।

**ਦੁਬਿਧਾ** – ਅਕ ਤੇ ਧਤੂਰੇ ਦਾ ਬੂਟਾ ਨੀਵਾਂ ਹੋ ਕੇ ਵੀ ਦਵੈਤ ਭਾਵ ਨਾਸ ਨਹੀਂ ਕਰਦਾ, ਆਪਣਾ ਜ਼ਹਿਰ ਨਹੀਂ ਛਡਦਾ।

**ਫੁਲਿ ਫੁਲਿ ਫੁਲੇ ਦੁਬਾਜਰੇ ਬਿਖੁ ਫਲ** – ਭਾਵੇਂ ਇਹ ਦੁਬਾਜਰੇ ਬੂਟੇ ਫੁਲਾਂ ਫਲਾਂ ਨਾਲ ਫਲਦੇ ਹਨ ਪਰ ਜ਼ਹਿਰੀਲੇ ਫਲਾਂ ਦੇ ਲਗਣ ਕਰਕੇ ਇਹਨਾਂ ਦੀ ਸ਼ੋਭਾ ਮੰਦੀ ਹੀ ਹੁੰਦੀ ਹੈ।

**ਅਕੁ ਦੁਧੁ** – ਅਕ ਦੇ ਦੁਧ ਨੂੰ ਕੋਈ ਨਹੀਂ ਪੀਂਦਾ, ਇਸ ਦੇ ਪੀਣ ਨਾਲ ਪ੍ਰਾਣੀ ਮਰ ਜਾਂਦਾ ਹੈ। ਇਸ ਵਿਚ ਦੁਧ ਦਾ ਕੋਈ ਗੁਣ ਨਹੀਂ ਹੁੰਦਾ।

**ਖਖੜੀਆਂ ਵਿਚਿ ਬੁਢੀਆਂ ਫਟਿ ਫਟਿ ਛੁਟਿ ਛੁਟਿ ਉਡਨਿ ਓਈ** – ਅਕ ਦੀਆਂ ਖਖੜੀਆਂ ਵਿਚੋਂ ਰੂੰ ਦੀਆਂ ਗੋਹੜੀਆਂ ਫੁਟ-ਫੁਟ ਕੇ ਨਿਕਲਦੀਆਂ ਹਨ ਤੇ ਉਡਦੀਆਂ ਫਿਰਦੀਆਂ ਹਨ, ਕਈਆਂ ਦੀਆਂ ਅੱਖਾਂ ਵਿਚ ਪੈ ਕੇ ਦੁਖੀ ਕਰਦੀਆਂ ਹਨ।

**ਖਾਇ ਧਤੂਰਾ ਬਰਲੀਐ ਕਖ ਚੁਣਿੰਦਾ** – ਇਵੇਂ ਹੀ ਜੇਕਰ ਕੋਈ ਧਤੂਰਾ ਖਾ ਲਵੇ ਤਾਂ ਉਹ ਕਮਲਾ ਹੋ ਕੇ ਗਲੀਆਂ ਦੇ ਕਖ ਚੁਣਦਾ ਹੈ। ਅਕ ਅਤੇ ਧਤੂਰੇ ਦੇ ਬੂਟੇ ਵਾਂਗ ਦੁਬਾਜਰਾ ਪੁਰਸ਼ ਦੁਖਦਾਈ ਹੁੰਦਾ ਹੈ।

**ਅਖ** akh
ਨਾਂਵ ਇਸਤਰੀਲਿੰਗ
ਨੈਣ, ਨੇਤਰ

### ਅਖ ਮੇਰੇ ਲਾਲ ਦੀ ਦੁਖੇ

akh mere lāl dī dukhe

ਪਤੀ ਪਤਨੀ ਦਾ ਸੰਬੰਧ ਐਨਾ ਗੂੜ੍ਹਾ ਹੈ ਕਿ ਇਕ ਦੂਸਰੇ ਦਾ ਦੁਖ-ਸੁਖ ਸਾਂਝਾ ਹੋ ਜਾਂਦਾ ਹੈ।ਅਖ ਇਕ ਦੀ ਦੁਖਦੀ ਹੈ ਪਰ ਲਾਲੀ ਦੂਜੇ ਦੀਆਂ ਅੱਖਾਂ ਵਿਚ ਰੜਕਣ ਲਗ ਜਾਂਦੀ ਹੈ।ਸਾਂਝੇ ਪਰਿਵਾਰ ਵਿਚ ਰਹਿੰਦਿਆਂ ਪਤਨੀ ਨੂੰ ਪਤੀ ਕਰਕੇ ਸਾਰੇ ਟੱਬਰ ਦੇ ਜੀਆਂ ਦੀ ਸੇਵਾ ਕਰਨੀ ਪੈਂਦੀ ਹੈ।

ਬੱਲੇ ਬੱਲੇ! ਵੇ
**ਅਖ ਮੇਰੇ ਲਾਲ ਦੀ ਦੁਖੇ,**
**ਲਾਲੀ ਮੇਰੀਆਂ ਅੱਖਾਂ ਵਿਚ**
**ਰੜ੍ਹਕੇ,**
ਬੱਲੇ ਬੱਲੇ! **ਵੇ**
**ਮੈਨੂੰ ਭਾਵੇਂ ਤਾਪ ਚੜ੍ਹੇ,**
ਤੇਰਾ ਸਿਰ ਨਾ ਦੁਖੇ ਸਰਦਾਰਾ!
ਬੱਲੇ ਬੱਲੇ! **ਵੇ**
**ਇੱਕ ਤੇਰੀ ਜਿੰਦ ਬਦਲੇ,**
**ਮੈਂ ਤਾਂ ਸਾਰੇ ਵੇ ਟੱਬਰ ਦੀ**
**ਗੋਲੀ।**

ਬੋਲ ਪੰਜਾਬਣ ਦੇ, III, ੬੨

ਅਖ akh

ਅਖ ਮੇਰੇ ਲਾਲ ਦੀ ਦੁਖੇ
akh mere lāl dī dukhe

ਲਾਲੀ ਮੇਰੀਆਂ ਅੱਖਾਂ ਵਿਚ ਰੜਕੇ
lālī merīā̃ akkhā̃ wic raṛke

ਮੈਨੂੰ ਭਾਵੇਂ ਤਾਪ ਚੜ੍ਹੇ
mɛnū pā̀wẽ tāp cáṛe

ਇੱਕ ਤੇਰੀ ਜਿੰਦ ਬਦਲੇ
ik teri jĩd badle

ਮੈਂ ਤਾਂ ਸਾਰੇ ਵੇ ਟੱਬਰ ਦੀ ਗੋਲੀ
mɛ̃ tā̃ sāre we ṭabbar dī golī

## ਲਾਂਵਦੀ ਮੂਲ ਨਾ ਅੱਖੀਆਂ ਮੈਂ

lā̃wadī mūl nā akkhīā̃ mɛ̃

ਜੇਕਰ ਮੈਨੂੰ ਪ੍ਰੀਤਮ ਅਥਵਾ ਪਰਮਾਤਮਾ ਦੇ ਵਿਛੋੜੇ ਦੇ ਦੁਖ ਦਾ ਪਤਾ ਹੁੰਦਾ ਤਾਂ ਮੈਂ ਕਦੇ ਵੀ ਉਸ ਨਾਲ ਪਿਆਰ ਨਾ ਕਰਦੀ। ਸਭ ਲੋਕ ਖੁਸ਼ੀ ਨਾਲ ਆਪਦਾ ਜੀਵਨ ਬਿਤਾ ਰਹੇ ਹਨ ਅਤੇ ਮੈਂ ਬਿਰਹੋਂ ਦੀ ਮਾਰੀ ਥਾਂ ਥਾਂ ਖੁਆਰ ਹੁੰਦੀ ਫਿਰ ਰਹੀ ਹਾਂ। ਜੇਕਰ ਮੈਨੂੰ ਪਤਾ ਹੁੰਦਾ ਕਿ ਪ੍ਰੀਤਮ ਨੇ ਮੈਨੂੰ ਇਕੱਲਿਆਂ ਛਡ ਕੇ ਚਲੇ ਜਾਣਾ ਹੈ ਤਾਂ ਮੈਂ ਉਸਦਾ ਪੱਲਾ ਫੜ ਕੇ ਨਾ ਜਾਣ ਲਈ ਮਿੰਨਤਾਂ ਤਰਲੇ ਕਰਦੀ। ਮੈਂ ਉਸਨੂੰ ਆਪਣੇ ਤੋਂ ਦੂਰ ਨਾ ਜਾਣ ਦਿੰਦੀ ਭਾਵੇਂ ਇਸ ਲਈ ਮੈਨੂੰ ਆਪਣੀ ਜਾਨ ਹੀ ਕਿਉਂ ਨਾ ਕੁਰਬਾਨ ਕਰਨੀ ਪੈਂਦੀ। ਤੱਤੜੀ ਤੋਂ ਭਾਵ ਬਦਕਿਸਮਤ ਔਰਤ ਤੋਂ ਹੈ। ਅਰਜ਼ ਗੁਜ਼ਾਰਨ ਤੋਂ ਭਾਵ ਬੇਨਤੀ ਅਥਵਾ ਮਿੰਨਤ ਕਰਨ ਤੋਂ ਹੈ। ਨਿਸਾਰ ਹੋਣਾ ਤੋਂ ਭਾਵ ਫ਼ਿਦਾ ਹੋਣਾ, ਕੁਰਬਾਨ ਹੋਣਾ ਹੈ।

> ਲਾ ਲਾਂਵਦੀ ਮੂਲ ਨਾ **ਅੱਖੀਆਂ** ਮੈਂ
> ਜੇਕਰ ਏਸ **ਵਿਛੋੜੇ ਦੀ ਸਾਰ ਹੋਂਦੀ**।
> **ਸੁਖ ਵੱਸਦਾ ਹੱਸਦਾ ਜਗ ਸਾਰਾ**
> **ਫਿਰਾਂ ਤੱਤੜੀ ਮੈਂ ਖਵਾਰ ਹੋਂਦੀ**।
> ਪਾਂਦੀ ਸਾਰ ਜੇ ਯਾਰ **ਸਿਧਾਰ ਜਾਣਾ**
> ਪਲੂ ਪਕੜ ਕੇ **ਅਰਜ਼ ਗੁਜ਼ਾਰ ਹੋਂਦੀ**।
> **ਦੇਂਦੀ 'ਬੂਟਿਆ' ਜਾਣ ਨਾ ਜਾਨ ਜਾਨੀ**
> **ਭਾਵੇਂ ਜਾਨ ਕੁਰਬਾਨ ਨਿਸਾਰ ਹੋਂਦੀ**।
>
> ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੨੭

ਅਖ akh

ਵਿਛੋੜੇ ਦੀ ਸਾਰ ਹੋਂਦੀ wič̆hoṛe dī sār hõdī

ਸੁਖ ਵੱਸਦਾ ਹੱਸਦਾ ਜਗ ਸਾਰਾ sukh wasdā hasdā jag sāra

ਫਿਰਾਂ ਤੱਤੜੀ ਮੈਂ ਖਵਾਰ ਹੋਂਦੀ phirā̃ tatṛī mɛ̃ khwār hõdī

ਸਿਧਾਰ ਜਾਣਾ sidā̀r jāṇā

ਅਰਜ਼ ਗੁਜ਼ਾਰ ਹੋਣਾ arz guzār hoṇā

ਦੇਂਦੀ 'ਬੂਟਿਆ' ਜਾਣ ਨਾ ਜਾਨ ਜਾਨੀ dẽdī būṭiā jāṇ nā jān jānī

ਭਾਵੇਂ ਜਾਨ ਕੁਰਬਾਨ ਨਿਸਾਰ ਹੋਂਦੀ pā̀wẽ jān qurbān nisār hõdī

## ਅੱਖਾਂ ਵਿਚ ਦਿਲ ਜਾਨੀ ਪਿਆਰਿਆ

akkhā̃ wič dil jānī piāriā

ਦਿਲਾਂ ਦੇ ਭੇਤੀ ਪ੍ਰੀਤਮਾਂ ਤੂੰ ਅੱਖਾਂ ਵਿਚ,ਦਿਲ ਵਿਚ ਅਜੀਬ ਰੁਚੀ ਪੈਦਾ ਕਰ ਦਿੱਤੀ ਹੈ।ਪ੍ਰੇਮੀ ਪ੍ਰੀਤਮ ਵਿਚ ਜੁਦਾਈ ਵੀ ਨਹੀਂ,ਦੂਰੀ ਵੀ ਨਹੀਂ ਪਰ ਪ੍ਰੀਤਮ ਨੇ ਆਪਣੇ ਆਪ ਨੂੰ ਲੁਕਾਇਆ ਹੋਇਆ ਹੈ ਅਤੇ ਬਿਰਹੋਂ ਦੇ ਦੁਖ ਨੇ ਮਨ ਨੂੰ

ਭੁਲਾਇਆ ਹੋਇਆ ਹੈ। ਇਥੇ ਮੇਲ ਅਤੇ ਵਿਛੋੜੇ ਦਾ ਅਜੀਬ ਸੰਗਮ ਹੈ।

**ਅੱਖਾਂ ਵਿਚ ਦਿਲ ਜਾਨੀ ਪਿਆਰਿਆ,**
**ਕੇਹਾ ਚੇਟਕ ਲਾਇਆ ਈ।**
**ਮੈਂ ਤੇਰੀ ਵਿਚ ਜੱਰਾ ਨਾ ਜੁਦਾਈ,**
**ਸਾਥੋਂ ਆਪ ਛੁਪਾਇਆ** ਈ।
ਮੱਝੀਂ ਆਈਆਂ ਰਾਂਝਾ ਯਾਰ ਨਾ ਆਇਆ,
**ਫੂਕ ਬ੍ਰਿਹੋਂ ਡੋਲਾਇਆ ਈ।**
ਅੱਖਾਂ ਵਿਚ ਦਿਲ ਜਾਨੀ ਪਿਆਰਿਆ।
**ਮੈਂ ਨੇੜੇ ਮੈਨੂੰ ਦੂਰ ਕਿਉਂ ਦਿਸਦਾ ਏ**,
ਸਾਥੋਂ ਆਪ ਛੁਪਾਇਆ ਈ।
ਅੱਖਾਂ ਵਿਚ ਦਿਲ ਜਾਨੀ ਪਿਆਰਿਆ,
ਕੇਹਾ ਚੇਟਕ ਲਾਇਆ ਈ।

ਬੁੱਲੇ ਸ਼ਾਹ, *੭*

**ਅੱਖ** akh

**ਅੱਖਾਂ ਵਿਚ ਦਿਲ ਜਾਨੀ ਪਿਆਰਿਆ**
akkhā̃ wič dil jānī piāriā

**ਕੇਹਾ ਚੇਟਕ ਲਾਇਆ ਈ**
kehā četak lāiā ī

**ਮੈਂ ਤੇਰੀ ਵਿਚ ਜਰਾ ਨਾ ਜੁਦਾਈ**
mɛ̃ terī wič jarā nā judāī

**ਸਾਥੋਂ ਆਪ ਛੁਪਾਇਆ**
sāthõ āp čhupāiā

**ਫੂਕ ਬ੍ਰਿਹੋਂ ਡੋਲਾਇਆ ਈ**
phūk brihõ ḍolāiā ī

**ਮੈਂ ਨੇੜੇ ਮੈਨੂੰ ਦੂਰ ਕਿਉਂ ਦਿਸਨਾ ਏ**
mɛ̃ neṛe mɛnū̃ dūr kiõ disnā e

**ਅਲਫ਼ ਅੱਖੀਆਂ ਨਾਲ ਜਾਂ ਯਾਰ ਲਾਈਆਂ**
alf akkhīā̃ nāl jā̃ yār lāīā̃

ਜੇਕਰ ਪਰਮਾਤਮਾ ਦੇ ਨਾਲ ਪਿਆਰ ਪੈ ਗਿਆ ਹੈ ਤਾਂ ਫਿਰ ਦੁਨੀਆਂ ਦੇ ਮਿਹਣਿਆਂ ਦੀ ਪ੍ਰਵਾਹ ਨਹੀਂ ਕਰਨੀ ਚਾਹੀਦੀ। ਜੇਕਰ ਪਰਮਾਤਮਾ ਦਾ ਪਿਆਰ ਮਿਲ ਜਾਵੇ ਤਾਂ ਫਿਰ ਕਿਸੇ ਹੋਰ ਨੂੰ ਪਿਆਰ ਕਰਨ ਦੀ ਲੋੜ ਨਹੀਂ ਹੈ। ਜਦੋਂ ਮਨੁਖ ਨੂੰ ਰਬ ਦਾ ਦੀਦਾਰ ਹੋ ਜਾਂਦਾ ਹੈ ਤਾਂ ਫਿਰ ਉਹ ਦੀਨ ਈਮਾਨ ਦੀ ਮੰਗ ਨਹੀਂ ਕਰਦਾ। ਅੰਤ ਵਿਚ ਕਵੀ ਲਿਖਦਾ ਹੈ ਕਿ ਜਦੋਂ ਰੱਬ ਨਾਲ ਵਸਲ, ਮਿਲਾਪ ਹੋ ਜਾਂਦਾ ਹੈ ਤਾਂ ਫਿਰ ਆਬਿ-ਹਯਾਤ (ਸਦੀਵੀ ਜੀਵਨ ਬਖਸ਼ਣ ਵਾਲਾ ਪਾਣੀ) ਦੇ ਕੋਲ ਜਾਣ ਦੀ ਜ਼ਰੂਰਤ ਨਹੀਂ ਰਹਿੰਦੀ। ਇਥੇ ਯਾਰ ਨਾਲ ਅੱਖੀਆਂ ਲਾਉਣ ਤੋਂ ਭਾਵ ਰਬ ਨਾਲ ਪਿਆਰ ਹੋਣ ਤੋਂ ਹੈ। ਕੁਸੁੰਭਾ ਤੋਂ ਭਾਵ ਅਰਥ ਹੈ ਇਕ ਪ੍ਰਕਾਰ ਦਾ ਫੁਲ। ਦੀਨ ਤੋਂ ਭਾਵ ਧਰਮ ਹੈ ਅਤੇ ਈਮਾਨ ਤੋਂ ਭਾਵ ਇਸਲਾਮ ਦੇ ਪ੍ਰਮੁਖ ਸਿਧਾਂਤਾਂ ਵਿਚ ਵਿਸ਼ਵਾਸ ਕਰਨ ਤੋਂ ਹੈ। ਰਖਤ ਤੋਂ ਭਾਵ ਸਮਾਨ, ਅਸਬਾਬ ਹੈ। ਵਸਲ ਦੇ ਜਾਮ ਤੋਂ ਭਾਵ ਅਰਥ ਮਿਲਾਪ ਦੀ ਸ਼ਰਾਬ ਹੈ।

**ਅਲਫ਼ ਅੱਖੀਆਂ ਨਾਲ ਜਾਂ ਯਾਰ ਲਾਈਆਂ**
**ਫੇਰ ਜੱਗ ਦੇ ਮਿਹਣਿਉਂ ਸੰਗਣਾ ਕੀ**।
**ਮਿਲੇ ਪ੍ਰੀਤ ਪ੍ਰੇਮ ਦੀ ਰਸ ਰੱਤੀ**
**ਫੇਰ ਰਖਤ ਕੁਸੁੰਭਿਉਂ ਰੰਗਣਾ ਕੀ**।
ਮਿਲੇ ਯਾਰ ਦਾ ਜੇ ਕਰ ਦੀਦਾਰ ਮੈਨੂੰ
ਫੇਰ ਦੀਨ ਈਮਾਨ ਨੂੰ ਮੰਗਣਾ ਕੀ।
ਮਿਲੇ 'ਬੂਟਿਆ' **ਜਾਮ** ਜਾਂ **ਵਸਲ ਵਾਲਾ**
ਨੇੜੇ **ਆਬ-ਹਿਯਾਤ** ਦੇ ਲੰਘਣਾ ਕੀ।

ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੧੯

ਅੱਖ akh

ਅਲਫ਼ ਅੱਖੀਆਂ ਨਾਲ ਜਾਂ ਯਾਰ ਲਾਈਆਂ
alf akkhīā̃ nāl jā̃ yār lāīā̃

ਫੇਰ ਜੱਗ ਦੇ ਮਿਹਣਿਉਂ ਸੰਗਣਾ ਕੀ
pher jag de méṇeõ sãgṇā kī

ਮਿਲੇ ਪ੍ਰੀਤ ਪ੍ਰੇਮ ਦੀ ਰਸ ਰੱਤੀ
mile prīt prem dī ras rattī

ਫੇਰ ਰਖਤ ਕੁਸੁੰਭਿਉਂ ਰੰਗਣਾ ਕੀ
pher rakht kusũbiõ rãgṇā kī

ਜਾਮ ਵਸਲ ਵਾਲਾ jām wasl wālā

ਆਬ-ਹਿਯਾਤ āb hiyāt

**ਅੱਖ ਸਲਾਈ ਦੀ ਰਸਮ** akh slāī dī rasm

ਪਿੰਡਾਂ ਵਿਚ ਗਰਭਵਤੀ ਦੇ ਬਚਾਅ ਲਈ ਬਹੁਤ ਸਾਵਧਾਨੀਆਂ ਰੱਖੀਆਂ ਜਾਂਦੀਆਂ ਹਨ ਤਾਂ ਜੋ ਪੇਟ ਵਿਚ ਪਲ ਰਹੇ ਬੱਚੇ ਤੇ ਕੋਈ ਮਾੜਾ ਅਸਰ ਨਾ ਪਵੇ ਭਾਵ ਇਲ੍ਹ-ਬਲਾ ਪਿੱਛਾ ਨਾ ਕਰ ਸਕੇ। ਇਸ ਲਈ ਗਰਭਵਤੀ ਬਹੂ ਦਾ ਗਰਭ ਤਿੰਨ ਨਹੀਨੇ ਦਾ ਹੋਣ ਤੇ ਉਸ ਦੀ ਨਣਦ ਸੁਰਮਾ ਪਾਉਣ ਦੀ ਰਸਮ ਕਰਦੀ ਹੈ। ਬੱਚਾ ਪੈਦਾ ਹੋਣ ਤਕ ਉਹ ਸੁਰਮਾ ਨਹੀਂ ਪਾਉਂਦੀ ਤਾਂ ਜੋ ਉਸ ਦੇ ਸ਼ਿੰਗਾਰੇ ਰੂਪ ਕਰਕੇ ਭੂਤ-ਪਰੇਤ ਜਾਂ ਇਲ੍ਹ ਬਲਾ ਨਾ ਚਿੰਬੜ ਜਾਏ।

ਤਿੰਨਾਂ ਮਹੀਨਿਆਂ ਪਿੱਛੋਂ, **ਗਰਭਵਤੀ ਬਹੂ ਦੇ ਨਣਦ ਸੁਰਮਾ ਪਾ ਕੇ ਅਖ ਸਲਾਈ ਦੀ ਰਸਮ ਕਰ ਦੇਂਦੀ ਹੈ**। ਜਿਸ ਦਾ ਇਕ ਮਤਲਬ ਇਹ ਭੀ ਹੁੰਦਾ ਹੈ ਕਿ ਹੁਣ ਬਹੂ ਨੇ ਬੱਚਾ ਜੰਮਣ ਤਕ ਸੁਰਮਾ ਨਹੀਂ ਪਾਉਣਾ। ਤਾਂ ਜੁ **ਕੋਈ ਸੁਹਣੀ ਅਖ ਦੇਖ ਕੇ ਇਲ੍ਹ ਬਲਾ ਪਿੱਛਾ ਨਾ ਕਰੇ**।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੨੫੯

**ਅਖ ਸਲਾਈ** akh slāī

**ਅਖ ਸਲਾਈ ਦੀ ਰਸਮ** akh slāī dī rasm

**ਗਰਭਵਤੀ ਬਹੂ ਦੇ ਨਣਦ ਸੁਰਮਾ ਪਾ ਕੇ**
gárbwatī bahū de naṇd surmā pā ke

ਕੋਈ ਸੁਹਣੀ ਅਖ ਦੇਖ ਕੇ
kóī soṇī akh dekh ke

ਇਲ੍ਹ ਬਲਾ ਪਿੱਛਾ ਨਾ ਕਰੇ
íl balā piččhā nā kare

**ਅਖ ਪਕਣੀ** akh pakkaṇī

ਮੁਹਾਵਰਾ
ਉਡੀਕ ਉਡੀਕ ਕੇ ਥੱਕ ਜਾਣਾ, ਲੰਬੇ ਸਮੇਂ ਤਕ ਇੰਤਜਾਰ ਕਰਨਾ

**ਝਾਕਦੀ ਦੀ ਅਖ ਪਕ ਗਈ**
čə̀kdī dī akh pak gaī

ਲੜਾਈ ਤੇ ਗਏ ਪਤੀ ਨੂੰ ਪਤਨੀ ਕਿਸੇ ਦੂਜੇ ਸਿਪਾਹੀ ਦੇ ਹਥ ਸੁਨੇਹਾ ਭੇਜਦੀ ਹੈ। ਵੇ ਬਸਰੇ ਨੂੰ ਜਾਣ ਵਾਲਿਆ ਮੇਰੇ ਮਾਹੀ (ਢੋਲ) ਨੂੰ ਕਹੀਂ ਕਿ ਉਹ ਘਰ ਵਾਪਸ ਆ ਜਾਵੇ ਕਿਉਂ ਕਿ ਉਸ ਦੀਆਂ ਉਡੀਕ ਉਡੀਕ ਅੱਖਾਂ ਪਕ ਗਈਆਂ ਹਨ। ਭਾਵੇਂ ਉਸ ਦੇ ਮਾਹੀ ਕੋਲ ਚਾਂਦੀ ਦੀ ਅਤੇ ਸੋਨੇ ਦੀ ਠੋਕਰ ਵਾਲੀ ਸੋਟੀ ਹੈ, ਭਾਵ ਉਹ ਫੌਜ ਦਾ ਵੱਡਾ ਅਫਸਰ ਹੈ ਪਰ ਫਿਰ ਵੀ ਇਹ ਨੌਕਰੀ ਉਸ ਨੂੰ ਉਮਰ ਭਰ ਦੀ ਕੈਦ ਲਗਦੀ ਹੈ।

ਬੱਲੇ ਬੱਲੇ ਵੇ
ਬਸਰੇ ਨੂੰ ਜਾਣ ਵਾਲਿਆ,
ਮੇਰੇ ਢੋਲ ਦਾ ਸੁਨੇਹਾ ਲੈ ਜਾ
ਬੱਲੇ ਬੱਲੇ ਵੇ
ਬਸਰੇ ਨੂੰ ਜਾਣ ਵਾਲਿਆ।
ਬੱਲੇ ਬੱਲੇ ਵੇ
**ਝਾਕਦੀ ਦੀ ਅਖ ਪਕ ਗਈ,**
**ਕਿਤੇ ਪਾ ਵਤਨਾਂ ਵਲ ਫੇਰਾ,**
ਵੇ ਝਾਕਦੀ ਦੀ ਅਖ ਪਕ ਗਈ।
**ਮਾਹੀ ਮੇਰੇ ਦੀ ਚਾਂਦੀ ਦੀ ਸੋਟੀ,**
**ਵਿਚ ਸੋਨੇ ਦੀ ਠੋਕਰ,**
**ਕੈਦਾਂ ਉਮਰ ਦੀਆਂ,**
**ਕੰਤ ਜਿਹਨਾਂ ਦੇ ਨੌਕਰ।**

ਬੋਲ ਪੰਜਾਬਣ ਦੇ, III, ੧੪੧

ਅਖ ਪਕਣੀ akh pakkaṇī

ਝਾਕਦੀ ਦੀ ਅਖ ਪਕ ਗਈ
čə̀kdī dī akh pak gaī

ਕਿਤੇ ਪਾ ਵਤਨਾਂ ਵਲ ਫੇਰਾ
kite pā watnā̃ wal pherā

ਮਾਹੀ ਮੇਰੇ ਦੀ ਚਾਂਦੀ ਦੀ ਸੋਟੀ
māhī mere dī čā̃dī dī soṭī

ਵਿਚ ਸੋਨੇ ਦੀ ਠੋਕਰ wič sone dī ṭhokar

ਕੈਦਾਂ ਉਮਰ ਦੀਆਂ kɛdā̃ umar dīā̃
ਕੰਤ ਜਿਹਨਾਂ ਦੇ ਨੌਕਰ
kãt jínā̃ de nɔkar

**ਅਖ ਮਸਤਾਨੀ ਆਂ** akh mastānī ā̃

ਅੱਖਾਂ ਹੀ ਮਨ ਦੀ ਗੱਲ ਕਹਿ ਦਿੰਦੀਆਂ ਹਨ ਪਰ ਜੇਕਰ ਅੱਖਾਂ ਹੋਰ ਵੀ ਤੀਖਣ ਭਾਵ ਤਿੱਖੀਆਂ ਅਤੇ ਮਸਤਾਨੀਆਂ ਹੋਣ ਤਾਂ ਦੇਖਣ ਵਾਲੇ ਦੇ ਮਨ ਨੂੰ ਕੀਲ ਲੈਂਦੀਆਂ ਹਨ। ਮਾਹੀ ਸੋਹਣਾ ਹੈ ਤੇ ਪਤਲਾ ਵੀ ਪਰ ਉਸ ਦੀ ਮਸਤਾਨੀ ਅਖ ਸੋਨੇ ਤੇ ਸੁਹਾਗਾ ਹੈ।

ਵੇ ਬਜ਼ਾਰ ਵਿਕੇਂਦਾ ਤੱਕਲਾ
**ਨਾਲੇ ਸੋਹਣਾ ਤੇ ਨਾਲੇ ਪਤਲਾ,**
**ਨਾਲੇ ਅਖ ਮਸਤਾਨੀ ਆਂ**, ਜੀਵੇ ਢੋਲਾ।

ਬੋਲ ਪੰਜਾਬਣ ਦੇ, II, ੩੧੯

ਅਖ akh

ਅਖ ਮਸਤਾਨੀ ਆਂ akh mastānī ā̃

ਨਾਲੇ ਸੋਹਣਾ ਤੇ ਨਾਲੇ ਪਤਲਾ
nāḷe sóṇā te naḷe patlā

ਨਾਲੇ ਅਖ ਮਸਤਾਨੀ ਆਂ
naḷe akh mastānī ā̃

**ਅਖ ਮਿਲਾਉਣਾ** akh milāoṇā
ਮੁਹਾਵਰਾ
ਨਜ਼ਰ ਮਿਲਾਉਣਾ; ਆਸ਼ਕੀ ਕਰਨਾ

**ਅਖ ਮਿਲਾ ਚਾਚੀ** akh milā čāči

ਵੱਡੇ ਜੇਠ ਦਾ ਮੁੰਡਾ ਕਈ ਵਾਰੀ ਚਾਚੀ ਤੋਂ ਉਮਰ ਵਿਚ ਬਹੁਤੇ ਫਰਕ ਦਾ ਨਹੀਂ ਹੁੰਦਾ। ਰਿਸ਼ਤੇ ਵਜੋਂ ਚਾਚੀ ਆਖਦਾ ਹੈ ਪਰ ਨੀਯਤ ਖੋਟੀ ਨਾਲ ਦੇਖਦਾ ਹੈ। ਅੱਖਾਂ ਨਾਲ ਅੱਖਾਂ ਮਿਲਾਉਣ ਦੀ ਕੋਸ਼ਿਸ ਕਰਦਾ ਹੈ। ਸੁਰਮਾ ਪਵਾਉਣ ਦੇ ਬਹਾਨੇ ਚਾਚੀ ਦੇ ਨੇੜੇ ਨੇੜੇ ਢੁਕਦਾ ਹੈ। ਸੱਜ ਸੰਵਰ ਕੇ ਚੀਰਾ ਬੰਨ੍ਹ ਕੇ ਚਾਚੀ ਦੇ ਨਜਦੀਕ ਬੈਠਦਾ ਹੈ।

ਮੇਰੇ **ਜੇਠ ਦਾ ਮੁੰਡਾ**
**ਨੀ ਬੜਾ ਪਾਪੀ,**
**ਨਾਲੇ ਮਾਰੇ ਅੱਖੀਆਂ**
**ਨਾਲੇ ਆਖੇ ਚਾਚੀ।**
ਇਕ ਦਿਨ ਬਾਹਰੋਂ ਆਇਆ,
ਸੁਰਮੇਦਾਨੀ ਲਿਆਇਆ,
ਸੁਰਮਾ ਪਾ ਚਾਚੀ
**ਅਖ ਮਿਲਾ ਚਾਚੀ।**
ਖੱਟਣ ਗਿਆ ਸੀ
ਕੀ ਖਟ ਲਿਆਇਆ,
ਖਟ ਕੇ ਲਿਆਇਆ ਲਹਿੰਗਾ,
ਟੁਟ ਪੈਣਾ ਜੇਠ ਦਾ ਮੁੰਡਾ,
ਚੀਰਾ ਬੰਨ੍ਹ ਕੇ ਸਾਹਮਣੇ ਬਹਿੰਦਾ।

ਬੋਲ ਪੰਜਾਬਣ ਦੇ, III, ੧੯੦

ਅਖ ਮਿਲਾਉਣਾ akh milāoṇā

ਅਖ ਮਿਲਾ ਚਾਚੀ akh milā čāči

ਜੇਠ ਦਾ ਮੁੰਡਾ ਨੀ ਬੜਾ ਪਾਪੀ
jeṭh dā mũḍā nī baṛā pāpī

ਨਾਲੇ ਮਾਰੇ ਅੱਖੀਆਂ ਨਾਲੇ ਆਖੇ ਚਾਚੀ
nāḷe māre akkhīā̃ nāḷe ākhe čāči

**ਅਖਰ** akkhar
ਨਾਂਵ ਪੁਲਿੰਗ
ਲਫ਼ਜ਼, ਬੋਲੀ ਦੇ ਲਫ਼ਜ਼

**ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ**
akkhar mɛ tripàwan práb tāre

ਸਭ ਪ੍ਰਵਚਨ, ਸਭ ਵੇਦ, ਸ਼ਾਸਤ੍ਰ ਅੱਖਰਾਂ ਉੱਤੇ ਨਿਰਭਰ ਹਨ। ਅੱਖਰਾਂ ਨਾਲ ਹੀ ਵਿਚਾਰ ਹੁੰਦਾ ਹੈ। ਅੱਖਰਾਂ ਨਾਲ ਹੀ ਸੰਬੰਧ

ਬਣਦੇ ਹਨ। ਅੱਖਰਾਂ ਰਾਹੀਂ ਹੀ ਵਾਹਿਗੁਰੂ ਦਾ ਸਿਮਰਨ ਹੁੰਦਾ ਹੈ। ਅੱਖਰਾਂ ਵਿਚ ਮੁਕਤੀ ਹੈ, ਜੀਵਨ ਜੁਗਤੀ ਹੈ, ਸਚੁ ਹੈ, ਧਰਮ ਹੈ, ਕਰਮ ਹੈ।

ਪਉੜੀ ॥ **ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥ ਅਖਰ ਕਰਿ ਕਰਿ ਬੇਦ ਬੀਚਾਰੇ ॥ ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥ ਅਖਰ ਨਾਦ ਕਥਨ ਵਖ੍ਯ਼ਾਨਾ ॥ ਅਖਰ ਮੁਕਤਿ ਜੁਗਤਿ ਭੈ ਭਰਮਾ ॥ ਅਖਰ ਕਰਮ ਕਿਰਤਿ ਸੁਚ ਧਰਮਾ ॥** ਦ੍ਰਿਸਟਿਮਾਨ ਅਖਰ ਹੈ ਜੇਤਾ ॥ ਨਾਨਕ ਪਾਰਬ੍ਰਹਮ ਨਿਰਲੇਪਾ ॥ ੫੪ ॥

ਅ.ਗ.ਮ.੫, ੨੬੧

**ਅਖਰ** akkhar

**ਤ੍ਰਿਭਵਨ ਪ੍ਰਭਿ ਧਾਰੇ** tripàwan práb tàre

**ਅਖਰ ਕਰਿ ਕਰਿ** akkhar kar kar

**ਬੇਦ ਬੀਚਾਰੇ** ved bičāre

**ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ** akkhar sāstr sĩmrit purānā

**ਅਖਰ ਨਾਦ** akkhar nād

**ਕਥਨ ਵਖ੍ਯ਼ਾਨਾ** kathan wkhānā

**ਅਖਰ ਮੁਕਤਿ** akkhar mukat

**ਜੁਗਤਿ ਭੈ ਭਰਮਾ** jugt pɛ̀ pàrmā

**ਅਖਰ ਕਰਮ ਕਿਰਤਿ** akkhar karm kirt

**ਸੁਚ ਧਰਮਾ** suč tàrmā

**ਅਖਰ** – ਲਫ਼ਜ਼, ਬੋਲੀ ਦਾ ਅਖਰ।

**ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ** – ਪ੍ਰਭੂ ਨੇ ਜੋ ਤਿੰਨਾਂ ਭਵਣਾਂ ਵਾਲੀ ਸ੍ਰਿਸ਼ਟੀ ਬਣਾਈ ਹੈ ਉਹ ਸਾਰੀ ਬੋਲੀ ਦੇ ਅੱਖਰਾਂ ਰਾਹੀਂ ਬਿਆਨ ਹੋ ਸਕਦੀ ਹੈ ਭਾਵ ਤਿੰਨਾਂ ਲੋਕਾਂ ਦੀਆਂ ਚੀਜ਼ਾਂ ਨੂੰ ਲਫ਼ਜ਼ਾਂ ਰਾਹੀਂ ਬਿਆਨ ਕੀਤਾ ਜਾ ਸਕਦਾ ਹੈ। ਹਰ ਚੀਜ਼ ਅੱਖਰਾਂ ਰਾਹੀਂ ਵਰਨਣ ਹੋ ਸਕਦੀ ਹੈ, ਕੇਵਲ ਉਹ ਵਾਹਿਗੁਰੂ ਅੱਖਰਾਂ ਵਿਚ ਨਹੀਂ ਆਉਂਦਾ ਭਾਵ ਬਿਆਨ ਨਹੀਂ ਕੀਤਾ ਜਾ ਸਕਦਾ, ਕਿਉਂਕਿ ਉਹ ਬੇਅੰਤ ਹੈ।

**ਅਖਰ ਕਰਿ ਕਰਿ ਬੇਦ ਬੀਚਾਰੇ** – ਅੱਖਰਾਂ ਕਰਕੇ ਹੀ ਵੇਦਾਂ ਦਾ ਵਿਚਾਰ ਹੁੰਦਾ ਹੈ।

**ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ** – ਸ਼ਾਸਤਰ, ਸਿਮ੍ਰਤੀਆਂ ਅਤੇ ਪੁਰਾਣ ਆਦਿ ਗ੍ਰੰਥ ਵੀ ਅੱਖਰਾਂ ਰਾਹੀਂ ਹੋਂਦ ਵਿਚ ਆਏ ਹਨ।

**ਅਖਰ ਨਾਦ ਕਥਨ ਵਖ੍ਯ਼ਾਨਾ** – ਗਾਉਣਾ, ਬਿਆਨ ਕਰਨਾ ਜਾਂ ਭਾਸ਼ਣ ਦੇਣੇ ਵੀ ਅੱਖਰਾਂ ਸਿਰ ਹੀ ਹਨ।

**ਅਖਰ ਮੁਕਤਿ ਜੁਗਤਿ ਭੈ ਭਰਮਾ** – ਮੁਕਤੀ, ਜੀਵਨ ਦਾ ਤਰੀਕਾ, ਡਰ ਅਤੇ ਭਰਮ ਦੇ ਖਿਆਲ ਵੀ ਅੱਖਰਾਂ ਦੁਆਰਾ

ਹੀ ਦੱਸੇ ਜਾਂਦੇ ਹਨ।

**ਅਖਰ ਕਰਮ ਕਿਰਤਿ ਸੁਚ ਧਰਮਾ** – ਇਸੇ ਤਰ੍ਹਾਂ ਕਰਮ ਅਤੇ ਉਹਨਾਂ ਤੋਂ ਬਣੀ ਕਿਰਤ ਅਤੇ ਸੁਚਮ ਦੇ ਨੇਮ ਵੀ ਅੱਖਰਾਂ ਦੁਆਰਾ ਬਿਆਨ ਹੁੰਦੇ ਹਨ। ਗਲ ਕੀ, ਜੋ ਕੁਝ ਦਿਸ ਰਿਹਾ ਹੈ, ਇਹ ਸਭ ਬਿਆਨ ਕਰਨ ਦੀ ਹਦ ਅੰਦਰ ਹੈ। ਅੱਖਰਾਂ ਤੋਂ ਪਰੇ ਕੇਵਲ ਪਾਰਬ੍ਰਹਮ ਹੈ।

**ਅਖਰ ਲਿਖੇ** akkhar likhe

ਕੁਚੱਜੀ/ਸੁਚੱਜੀ ਦੇ ਵਿਰੋਧ ਵਿਚ ਆਤਮਾ ਭੁਲੇਖਿਆਂ ਵਿਚ ਪਈ ਰਹਿੰਦੀ ਹੈ। ਉਹ ਕਰਤਾਰ ਆਪ ਹੀ ਅੱਖਰ ਲਿਖਦਾ ਹੈ, ਲਿਖਵਾਉਂਦਾ ਹੈ। ਉਸ ਤੋਂ ਦੂਜਾ/ ਅਵਰ ਹੋਰ ਕੋਈ ਨਹੀਂ।

ਬਸੰਤੁ ਮਹਲਾ ੧ ਹਿੰਡੋਲ ॥ **ਸਾਹੁਰੜੀ ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ** ॥ ਆਪਿ ਕੁਚਜੀ ਦੋਸੁ ਨ ਦੇਊ ਜਾਣਾ ਨਾਹੀ ਰਖੇ ॥ ੧ ॥ ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ॥ **ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ** ॥ ੧ ॥ ਰਹਾਉ ॥ **ਕਢਿ ਕਸੀਦਾ ਪਹਿਰਹਿ ਚੋਲੀ** ਤਾਂ ਤੁਮ੍ ਜਾਣਹੁ ਨਾਰੀ ॥ ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ ॥ ੨ ॥ ਜੇ ਤੂੰ ਪੜਿਆ ਪੰਡਿਤੁ ਬੀਨਾ ਦੁਇ ਅਖਰ ਦੁਇ ਨਾਵਾ ॥ ਪ੍ਰਣਵਤਿ ਨਾਨਕੁ ਏਕੁ ਲੰਘਾਏ ਜੇ ਕਰਿ ਸਚਿ ਸਮਾਵਾਂ ॥ ੩ ॥ ੨ ॥ ੧੦ ॥

ਅ.ਗ.ਮ.੧, ੧੧੭੧

**ਅਖਰ** ākkhar

**ਸਾਹੁਰੜੀ ਵਥੁ ਸਭੁ ਕਿਛੁ ਸਾਝੀ** sāhurarī wath sáb kič sā́jī

**ਪੇਵਕੜੈ ਧਨ ਵਖੇ** pewkarɛ tàn wakhe

**ਸੇਈ ਗਾਵਾ** seī gāwā

**ਅਵਰ ਨ ਜਾਣਾ ਬਾਣੀ** awar na jāṇā bāṇī

**ਕਢਿ ਕਸੀਦਾ** káḍ ksīdā

**ਪਹਿਰਹਿ ਚੋਲੀ** pérɛ čolī

**ਅਖਰ** – ਵਰਣ, ਲਿੱਪੀ ਚਿੰਨ੍ਹ, ਲੇਖ, ਭਾਗ, ਕਿਸਮਤ।

**ਸਾਹੁਰੜੀ ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ** – ਰਬ ਵਲੋਂ ਹਰ ਵਸਤੂ ਵਿਚ ਰੱਬੀ ਦਾਤ ਪਾਈ ਗਈ ਹੈ ਪਰ ਮਾਇਆ ਵਿਚ ਲਗ ਕੇ ਅਸਾਂ ਵਿਖੇਪਤਾ ਪਾ ਲਈ ਹੈ। ਪ੍ਰਭੂ ਦੇ ਘਰ ਵਿਚ ਸਭ ਕੁਝ ਸਾਂਝਾ ਹੈ ਪਰ ਸੰਸਾਰ ਵਿਚ ਆ ਕੇ ਜੀਵ ਇਸਤਰੀ ਹਰ ਚੀਜ਼ ਵੱਖਰੀ ਸਮਝਦੀ ਹੈ।

**ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ** – ਜੋ ਪਰਮਾਤਮਾ ਵਲੋਂ ਜੀਵ ਇਸਤਰੀ ਦੇ ਸਿਰ ਤੇ ਉਸ ਦੇ ਹੁਕਮ ਦੀ ਲਿਖਤ ਲਿਖੀ ਹੈ, ਉਹ ਉਸੇ ਅਨੁਸਾਰ ਕਰਦੀ ਹੈ। ਹੋਰ ਕੋਈ ਆਪਣੇ

ਵਲੋਂ ਬਨਾਵਟ ਨਹੀਂ ਬਣ ਸਕਦੀ।

**ਕਢਿ ਕਸੀਦਾ ਪਹਿਰਹਿ ਚੋਲੀ** – ਹੇ ਜੀਵਾਤਮਾ! ਜੇ ਨਾਮ ਰੂਪ ਕਸੀਦਾ ਕਢ ਕੇ ਪ੍ਰੇਮ–ਰੂਪ ਚੋਲੀ ਪਾਵੇਂ, ਤਾਂ ਤੂੰ ਇਸਤਰੀ ਅਖਵਾ ਸਕਦੀ ਹੈਂ। ਜੇ ਵਾਹਿਗੁਰੂ ਆਪ ਮਿਹਰ ਨਾ ਕਰੇ ਤਾਂ ਮਨੁਖ ਸੱਚੇ ਰਸਤੇ ਤੋਂ ਉੱਖੜ ਕੇ ਭਰਮ ਦੇ ਔਝੜ ਪਿਆ ਰਹਿੰਦਾ ਹੈ। ਜੇ ਮਨੁਖ ਸਿਆਣਾ ਹੋਵੇ ਤਾਂ ਸਮਝੇ ਕਿ ਹਰੀ ਨੇ ਤਾਂ ਉਸ ਦੇ ਅੰਦਰ ਸ਼ੁਭ ਗੁਣ ਪਾ ਦਿੱਤੇ ਹਨ, ਜਿਨ੍ਹਾਂ ਵਿੱਚੋਂ ਸਭ ਤੋਂ ਵੱਡਾ ਗੁਣ ਨਾਮ ਹੈ ਪਰ ਮਾਇਆ ਵਿਚ ਪੈ ਕੇ ਇਸ ਗੁਣ ਦੀ ਸਾਰ ਨਹੀਂ ਜਾਣਦਾ।

**ਹਰਿ ਹਰਿ ਅਖਰ** har har akkhar

ਕਰਤਾਰ ਦੀ ਕੁਦਰਤ ਦੀ ਆਰਾਧਨਾ ਲਈ ਗੁਰਮੁਖ ਗੁਰੂ ਅੱਖਰ ਦਾ ਸਿਮਰਨ ਕਰਦਾ ਹੈ। ਸਹਿਜ ਆਨੰਦ ਹੁੰਦਾ ਹੈ ਅਤੇ ਉਸ ਦੇ ਸਭ ਦੁਖ ਨਿਵਾਰੇ ਜਾਂਦੇ ਹਨ।

**ਹਰਿ ਹਰਿ ਅਖਰ** ਦੁਇ ਇਹ ਮਾਲਾ ॥ ਜਪਤ ਜਪਤ ਭਏ ਦੀਨ ਦਇਆਲਾ ॥ ੧ ॥ ਕਰਉ ਬੇਨਤੀ ਸਤਿਗੁਰ ਅਪੁਨੀ ॥ ਕਰਿ ਕਿਰਪਾ **ਰਾਖਹੁ ਸਰਣਾਈ** ਮੋ ਕਉ ਦੇਹੁ ਹਰੇ ਹਰਿ ਜਪਨੀ ॥ ੧ ॥ ਰਹਾਉ ॥ ਹਰਿ ਮਾਲਾ **ਉਰ ਅੰਤਰਿ ਧਾਰੈ** ॥ ਜਨਮ ਮਰਣ ਕਾ **ਦੂਖੁ ਨਿਵਾਰੈ** ॥ ੨ ॥ ਹਿਰਦੈ ਸਮਾਲੈ ਮੁਖਿ ਹਰਿ ਹਰਿ ਬੋਲੈ ॥ ਸੋ ਜਨੁ **ਇਤ ਉਤ ਕਤਹਿ ਨ ਡੋਲੈ** ॥ ੩ ॥ ਕਹੁ ਨਾਨਕ ਜੋ ਰਾਚੈ ਨਾਇ ॥ **ਹਰਿ ਮਾਲਾ ਤਾ ਕੈ ਸੰਗਿ ਜਾਇ** ॥੪॥

ਅ.ਗ.ਮ.ਪ, ੩੮੮

**ਅਖਰ** akkhar

**ਰਾਖਹੁ ਸਰਣਾਈ** rākhɔ sarṇāī

**ਉਰ ਅੰਤਰਿ ਧਾਰੈ** ur ãtar tā̀rɛ

**ਦੂਖੁ ਨਿਵਾਰੈ** dūkh niwārɛ

**ਇਤ ਉਤ** it ut

**ਕਤਹਿ ਨ ਡੋਲੈ** katɛ́ na ḍolɛ

**ਹਰਿ ਮਾਲਾ** har mālā

**ਤਾ ਕੈ ਸੰਗਿ ਜਾਇ** ta kɛ sãg jāe

**ਅਖਰ** – ਉਹ ਚਿੰਨ੍ਹ ਜੋ ਆਵਾਜ਼ ਦੀ ਥਾਂ ਲਿਖਿਆ ਜਾਵੇ, ਵਰਣਮਾਲਾ ਦਾ ਹਰਫ਼, ਉਪਦੇਸ਼, ਸ਼ਬਦ, ਨਾਮ ਰੂਪ, ਈਸ਼ਵਰ ਦਾ ਨਾਮ।

**ਹਰਿ ਹਰਿ ਅਖਰ** – 'ਹਰੀ ਹਰੀ' ਇਹੋ ਦੋ ਅਖਰ ਮਾਲਾ ਹਨ। ਇਸ ਦੁ–ਅੱਖਰੇ ਸ਼ਬਦ ਨੂੰ ਜਪਦਿਆਂ ਜਪਦਿਆਂ ਨਿਮਾਣਿਆਂ ਉੱਤੇ ਵੀ ਵਾਹਿਗੁਰੂ ਦਿਆਲ ਹੋ ਜਾਂਦਾ ਹੈ।

**ਰਾਖਹੁ ਸਰਣਾਈ** – ਮੈਂ ਆਪਣੇ ਸਤਿਗੁਰੂ ਪਾਸ ਬੇਨਤੀ ਕਰਦਾ ਹਾਂ ਕਿ ਮੇਰੇ ਉੱਤੇ ਮਿਹਰ ਕਰੋ ਅਤੇ ਆਪਣੀ ਸ਼ਰਨ ਵਿਚ ਰੱਖੋ ਅਤੇ ਮੈਨੂੰ ਹਰੀ ਹਰੀ ਨਾਮ ਨੂੰ ਸਿਮਰਨ ਵਾਲੀ ਮਾਲਾ,

ਜਪਮਾਲਾ ਬਖਸ਼ੋ।

**ਉਰ ਅੰਤਰਿ ਧਾਰੈ** – ਜੋ ਮਨੁਖ ਹਰੀ ਨਾਮ ਦੀ ਸਿਮਰਨ ਵਾਲੀ ਮਾਲਾ ਆਪਣੇ ਦਿਲ ਦੇ ਅੰਦਰ ਧਾਰਨ ਕਰਦਾ ਹੈ, ਹਿਰਦੇ ਵਿਚ ਟਿਕਾ ਕੇ ਰਖਦਾ ਹੈ।

**ਦੂਖੁ ਨਿਵਾਰੈ** – ਉਹ ਆਪਣੇ ਜਨਮ ਮਰਨ ਦੇ ਗੇੜ ਦੇ ਦੁਖ ਦੂਰ ਕਰ ਲੈਂਦਾ ਹੈ।

**ਇਤ ਉਤ ਕਤਹਿ ਨ ਡੋਲੈ** – ਜੋ ਮਨੁਖ ਹਿਰਦੇ ਵਿਚ ਹਰੀ ਨਾਮ ਨੂੰ ਯਾਦ ਕਰਦਾ ਹੈ ਅਤੇ ਮੂੰਹ ਤੋਂ ਹਰੀ ਹਰੀ ਬੋਲਦਾ ਹੈ, ਉਹ ਨਾ ਹੀ ਇਸ ਲੋਕ ਵਿਚ ਅਤੇ ਨਾ ਹੀ ਪਰਲੋਕ ਵਿਚ ਡੋਲਦਾ ਹੈ।

**ਹਰਿ ਮਾਲਾ ਤਾ ਕੈ ਸੰਗਿ ਜਾਇ** – ਜੋ ਮਨੁਖ ਨਾਮ ਵਿਚ ਰੁਚਿਤ ਹਨ, ਹਰੀ ਨਾਮ ਰੂਪੀ ਮਾਲਾ ਉਸ ਦੇ ਨਾਲ ਪਰਲੋਕ ਵਿਚ ਵੀ ਜਾਂਦੀ ਹੈ।

## ਅਖਰੀ akhrī

ਕਿਰਿਆ ਵਿਸ਼ੇਸ਼ਣ
ਅੱਖਰਾਂ ਰਾਹੀਂ, ਬੋਲੀ ਦੇ ਸ਼ਬਦਾਂ ਦੁਆਰਾ

## ਅਖਰੀ ਨਾਮੁ akhrī nām

ਸਭ ਗਿਆਨ ਧਿਆਨ ਅੱਖਰਾਂ ਰਾਹੀਂ ਹੁੰਦਾ ਹੈ। ਸਭ ਸੰਯੋਗ/ਵਿਯੋਗ ਅੱਖਰਾਂ ਉੱਤੇ ਨਿਰਭਰ ਕਰਦੇ ਹਨ। ਇਹਨਾਂ ਅੱਖਰਾਂ ਰਾਹੀਂ ਹੀ ਕੁਦਰਤ ਦਾ ਵਰਨਣ ਹੁੰਦਾ ਹੈ, ਨਿਰੰਕਾਰ ਨਾਲ ਮੇਲ ਹੁੰਦਾ ਹੈ।

**ਅਖਰੀ ਨਾਮੁ ਅਖਰੀ ਸਾਲਾਹ** ॥ **ਅਖਰੀ ਗਿਆਨੁ** ਗੀਤ ਗੁਣ ਗਾਹ॥ **ਅਖਰੀ ਲਿਖਣੁ** ਬੋਲਣੁ ਬਾਣਿ ॥ **ਅਖਰਾ ਸਿਰਿ ਸੰਜੋਗੁ ਵਖਾਣਿ** ॥ ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥ ਜਿਵ ਫੁਰਮਾਏ ਤਿਵ ਤਿਵ ਪਾਹਿ ॥ **ਜੇਤਾ ਕੀਤਾ ਤੇਤਾ ਨਾਉ** ॥ ਵਿਣੁ ਨਾਵੈ ਨਾਹੀ ਕੋ ਥਾਉ ॥ **ਕੁਦਰਤਿ** ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ **ਜੋ ਤੁਧੁ ਭਾਵੈ ਸਾਈ ਭਲੀ ਕਾਰ** ॥ ਤੂ ਸਦਾ ਸਲਾਮਤਿ ਨਿਰੰਕਾਰ ॥ ੧੯ ॥

ਅ.ਗ.ਮ.੧, ੪

**ਅਖਰੀ** akhrī

**ਅਖਰੀ ਸਾਲਾਹ** akhrī sālá

**ਅਖਰੀ ਗਿਆਨੁ** akhrī giān

**ਅਖਰੀ ਲਿਖਣੁ** akhrī likhaṇ

**ਅਖਰਾ ਸਿਰਿ** akhrā sir

**ਸੰਜੋਗੁ ਵਖਾਣਿ** sãyog wakhāṇ

**ਜੇਤਾ ਕੀਤਾ** jeta kītā

**ਤੇਤਾ ਨਾਉ** tetā nāo

**ਕੁਦਰਤਿ** kudrat

**ਤੁਧੁ ਭਾਵੈ** túd pā̀wɛ

**ਸਾਈ ਭਲੀ ਕਾਰ** sāī pàlī kār

**ਅਖਰੀ** – ਅੱਖਰਾਂ ਰਾਹੀਂ, ਬੋਲੀ ਦੇ ਸ਼ਬਦਾਂ ਦੁਆਰਾ।

**ਅਖਰੀ ਨਾਮੁ** – ਅੱਖਰਾਂ ਰਾਹੀਂ ਹੀ ਪਰਮਾਤਮਾ ਦਾ ਨਾਮ ਲਿਆ ਜਾ ਸਕਦਾ ਹੈ।

**ਅਖਰੀ ਸਾਲਾਹ** – ਅੱਖਰਾਂ ਰਾਹੀਂ ਹੀ ਪਰਮਾਤਮਾ ਦੀ ਸਿਫਤ ਸਾਲਾਹ, ਸਰਾਹਨਾ ਕੀਤੀ ਜਾ ਸਕਦੀ ਹੈ।

**ਅਖਰੀ ਗਿਆਨੁ** – ਅੱਖਰਾਂ ਰਾਹੀਂ ਹੀ ਉਸ ਪਰਮਾਤਮਾ ਦਾ ਗਿਆਨ ਹੁੰਦਾ ਹੈ, ਅੱਖਰਾਂ ਰਾਹੀਂ ਹੀ ਉਸ ਦੀ ਉਸਤਤਿ ਦੇ ਗੀਤ ਗਾਏ ਜਾਂਦੇ ਹਨ ਅਤੇ ਅੱਖਰਾਂ ਰਾਹੀਂ ਹੀ ਉਸ ਦੇ ਗੁਣਾਂ ਦੀਆਂ ਵਿਚਾਰਾਂ ਹੁੰਦੀਆਂ ਹਨ।

**ਅਖਰੀ ਲਿਖਣੁ** – ਅੱਖਰਾਂ ਦੁਆਰਾ ਹੀ ਬਾਣੀ (ਬੋਲੀ) ਦਾ ਲਿਖਣਾ ਅਤੇ ਬੋਲਣਾ ਬਣਦਾ ਹੈ।

**ਅਖਰਾ ਸਿਰਿ ਸੰਜੋਗੁ ਵਖਾਣਿ** – ਰਬ ਨਾਲ ਜੋ ਸਾਡਾ ਰਿਸ਼ਤਾ ਹੈ ਉਸ ਨੂੰ ਬਿਆਨ ਵੀ ਅੱਖਰਾਂ ਦੁਆਰਾ ਹੀ ਕੀਤਾ ਜਾਂਦਾ ਹੈ। ਅੱਖਰਾਂ ਨਾਲ ਹੀ ਸਭ ਦੇ ਸਿਰ ਉੱਤੇ ਉਹਨਾਂ ਦੇ ਸੰਯੋਗ, ਵਿਯੋਗ ਦੀ ਗਾਥਾ ਦਾ ਵਖਿਆਨ ਹੁੰਦਾ ਹੈ।

**ਜੇਤਾ ਕੀਤਾ ਤੇਤਾ ਨਾਉ** – ਜੋ ਕੁਝ ਉਸ ਨੇ ਬਣਾਇਆ ਹੈ, ਭਾਵ ਸਾਰੀ ਰਚਨਾ ਉਸ ਦਾ ਨਾਮ ਹੀ ਹੈ, ਨਾਮ ਦਾ ਹੀ ਪ੍ਰਗਟਾਵਾ ਹੈ।

**ਕੁਦਰਤਿ** – ਪਰਮਾਤਮਾ ਦੇ ਅਨੰਤ ਕੰਮਾਂ ਦਾ ਵਿਚਾਰ ਕਰਨ ਦੀ ਜੀਵ ਵਿਚ ਕਿਹੜੀ ਸ਼ਕਤੀ ਹੈ।

**ਜੋ ਤੁਧੁ ਭਾਵੈ ਸਾਈ ਭਲੀ ਕਾਰ** – ਜੋ ਕੰਮ ਪਰਮਾਤਮਾ ਨੂੰ ਚੰਗਾ ਲਗਦਾ ਹੈ, ਉਹੀ ਸਭ ਤੋਂ ਭਲੀ ਕਾਰ (ਕੰਮ) ਹੈ, ਬਾਕੀ ਸਭ ਉੱਦਮ ਵਿਅਰਥ ਹਨ।

## **ਅਖਲੀ** akhlī

ਨਾਂਵ ਇਸਤਰੀਲਿੰਗ
ਸਾਰੀ ਧਰਤੀ, ਅਖਿਲ, ਸਾਰਾ

## **ਅਖਲੀ ਊਂਡੀ** akhlī ũḍī

ਇਹ ਸਾਰਾ ਸੰਸਾਰ, ਅਖਲੀ ਊਂਡੀ, ਡੂਗਰ ਉਚਉ ਗੜੁ ਪਾਤਾਲਿ ਉਸ ਕਰਤਾਰ ਦੀ ਕੁਦਰਤ ਹਨ। ਗੁਰਮੁਖ ਲਿਵ ਲਾਈ ਊਂਡੇ ਬੈਠਾ ਹੈ। ਨਾ ਹੀ ਓਥੇ ਜਲ ਡੂੰਗਰੁ ਹੈ, ਨਾ ਹੀ ਉੱਚੀ ਧਾਰ। ਸਤਿਗੁਰ ਬਾਝੋਂ ਇਸ ਬ੍ਰਹਮੰਡ ਦੀ ਸੋਝੀ ਨਹੀਂ ਹੋ ਸਕਦੀ। ਉਸ ਕਾਦਰ ਦੀ ਕੁਦਰਤ ਤੋਂ ਬਾਹਰ ਕੁਝ ਨਹੀਂ। ਸਭ ਥਾਂ ਸਾਰੇ ਜਗਤ ਵਿਚ ਘੋਰ ਅੰਧਾਰ ਹੈ। ਹਰ ਹਿਰਦੇ ਵਿਚ ਸ਼ਬਦ ਦਾ ਵਾਸਾ ਹੈ ਤੇ ਪ੍ਰਭੂ ਦੇ ਸੁੱਚੇ ਸਚੁ ਦਾ ਆਧਾਰ ਹੈ।

ਮਲਾਰ ਮਹਲਾ ੧ ਅਸਟਪਦੀਆ ਘਰੁ ੨ ੴ ਸਤਿਗੁਰ ਪ੍ਰਸਾਦਿ ॥ **ਅਖਲੀ ਊਂਡੀ** ਜਲੁ ਭਰ ਨਾਲਿ ॥ **ਡੂਗਰੁ ਊਚਉ ਗੜੁ ਪਾਤਾਲਿ** ॥ ਸਾਗਰੁ ਸੀਤਲੁ ਗੁਰ ਸਬਦ ਵੀਚਾਰਿ ॥ **ਮਾਰਗੁ ਮੁਕਤਾ ਹਉਮੈ ਮਾਰਿ** ॥ ੧ ॥ ਮੈ ਅੰਧੁਲੇ ਨਾਵੈ ਕੀ ਜੋਤਿ ॥ ਨਾਮ

ਅਧਾਰਿ ਚਲਾ ਗੁਰ ਕੈ ਭੈ ਭੇਤਿ ॥ ੧ ॥ ਰਹਾਉ ॥ ਸਤਿਗੁਰ ਸਬਦੀ **ਪਾਧਰੁ ਜਾਣਿ** ॥ ਗੁਰ ਕੈ ਤਕੀਐ ਸਾਚੈ ਤਾਣਿ ॥ **ਨਾਮੁ ਸਮ੍ਾਲਸਿ ਰੂੜ੍ੀ ਬਾਣਿ** ॥ **ਥੈਂ ਭਾਵੈ ਦਰੁ ਲਹਸਿ ਪਿਰਾਣਿ** ॥ ੨ ॥ **ਊਡਾਂ ਬੈਸਾ** ਏਕ ਲਿਵ ਤਾਰ ॥ ਗੁਰ ਕੈ ਸਬਦਿ ਨਾਮ ਆਧਾਰ ॥ **ਨਾ ਜਲੁ ਡੂੰਗਰੁ ਨ ਊਚੀ ਧਾਰ** ॥ ਨਿਜ ਘਰਿ ਵਾਸਾ ਤਹ ਮਗੁ ਨ ਚਾਲਣਹਾਰ ॥ ੩ ॥ ਜਿਤੁ ਘਰਿ ਵਸਹਿ ਤੂਹੈ ਬਿਧਿ ਜਾਣਹਿ ਬੀਜਉ ਮਹਲੁ ਨ ਜਾਪੈ ॥ ਸਤਿਗੁਰ ਬਾਝਹੁ ਸਮਝ ਨ ਹੋਵੀ ਸਭੁ ਜਗੁ ਦਬਿਆ ਛਾਪੈ ॥ **ਕਰਣ ਪਲਾਵ ਕਰੈ ਬਿਲਲਾਤਉ** ਬਿਨੁ ਗੁਰ ਨਾਮੁ ਨ ਜਾਪੈ ॥ **ਪਲ ਪੰਕਜ ਮਹਿ ਨਾਮੁ ਛਡਾਏ** ਜੇ ਗੁਰ ਸਬਦੁ ਸਿਵਾਪੈ ॥ ੪ ॥ ਇਕਿ **ਮੂਰਖ ਅੰਧੇ ਮੁਗਧ ਗਵਾਰ** ॥ ਇਕਿ ਸਤਿਗੁਰ ਕੈ ਭੈ ਨਾਮ ਅਧਾਰ ॥ **ਸਾਚੀ ਬਾਣੀ ਮੀਠੀ ਅਮ੍ਰਿਤ ਧਾਰ** ॥ **ਜਿਨਿ ਪੀਤੀ ਤਿਸੁ ਮੋਖ ਦੁਆਰ** ॥ ੫ ॥ **ਨਾਮੁ ਭੈ ਭਾਇ ਰਿਦੈ ਵਸਾਹੀ** ਗੁਰ ਕਰਣੀ ਸਚੁ ਬਾਣੀ ॥ **ਇੰਦੁ ਵਰਸੈ ਧਰਤਿ ਸੁਹਾਵੀ ਘਟਿ ਘਟਿ ਜੋਤਿ ਸਮਾਣੀ** ॥ **ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨਿਸਾਣੀ** ॥ ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ ॥ ੬ ॥ ਜੋ ਕਿਛੁ ਕੀਨੋ ਸੁ ਪ੍ਰਭੂ ਰਜਾਇ ॥ ਜੋ ਧੁਰਿ ਲਿਖਿਆ ਸੁ ਮੇਟਣਾ ਨ ਜਾਇ ॥ **ਹੁਕਮੇ ਬਾਧਾ ਕਾਰ ਕਮਾਇ** ॥ ਏਕ ਸਬਦਿ ਰਾਚੈ ਸਚਿ ਸਮਾਇ ॥ ੭ ॥ ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ **ਨਾਮ ਪਤਾਲੰ** ॥ ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ **ਕਰਮਿ ਮਿਲੈ ਬੈਆਲੰ** ॥ **ਜਾਂਮਣੁ ਮਰਣਾ** ਦੀਸੈ ਸਿਰਿ **ਊਭੌ ਖੁਧਿਆ ਨਿਦ੍ਰਾ ਕਾਲੰ** ॥ ਨਾਨਕ ਨਾਮੁ ਮਿਲੈ ਮਨਿ ਭਾਵੈ **ਸਾਚੀ ਨਦਰਿ ਰਸਾਲੰ** ॥ ੮ ॥੧॥ ੪ ॥

ਅ.ਗ.ਮ.੧, ੧੨੭੫

ਅਖਲੀ akhlī

ਡੂਗਰੁ ਊਚਉ ḍūgar ūčɔ

ਗੜੁ ਪਾਤਾਲਿ gaṛ pātāl

ਮਾਰਗੁ ਮੁਕਤਾ mārg muktā

ਹਉਮੈ ਮਾਰਿ hɔmɛ mār

ਪਾਧਰੁ ਜਾਣਿ pā́dar jāṇ

ਨਾਮੁ ਸਮ੍ਾਲਸਿ nām smālas

ਰੂੜ੍ੀ ਬਾਣਿ rū́ṛī bāṇ

ਥੈਂ ਭਾਵੈ thɛ̃ pā̀wɛ

ਦਰੁ ਲਹਸਿ ਪਿਰਾਣਿ dar lɛhas pirāṇ

ਊਡਾਂ ਬੈਸਾ ūḍā̃ bɛsā

ਨਾ ਜਲੁ ਡੂੰਗਰੁ nā jal ḍū̃gar

ਨ ਊਚੀ ਧਾਰ na ūčī tā̀r

ਕਰਣ ਪਲਾਵ karṇ plāv

ਕਰੈ ਬਿਲਲਾਤਉ karɛ bil'lāto

ਪਲ ਪੰਕਜ ਮਹਿ ਨਾਮੁ ਛਡਾਏ
pal pãkaj mɛ́ nām čhḍāe

ਮੂਰਖ ਅੰਧੇ mūrakh ā́de

ਮੁਗਧ ਗਵਾਰ múgd gwār

ਸਾਚੀ ਬਾਣੀ sāčī bāṇī

ਮੀਠੀ ਅਮ੍ਰਿਤ ਧਾਰ mīṭhī amrit tà̄r

ਜਿਨਿ ਪੀਤੀ jin pītī

ਤਿਸੁ ਮੋਖ ਦੁਆਰ tis mokh duār

ਨਾਮੁ ਭੈ ਭਾਇ nām pɛ̀ pà̄e

ਰਿਦੈ ਵਸਾਹੀ ridɛ wsāhī

ਇੰਦੁ ਵਰਸੈ ĩd warsɛ

ਧਰਤਿ ਸੁਹਾਵੀ tàrt suhāwī

ਘਟਿ ਘਟਿ ਜੋਤਿ ਸਮਾਣੀ
kàṭ kàṭ jot smāṇī

ਕਾਲਰਿ ਬੀਜਸਿ kālar bījas

ਦੁਰਮਤਿ ਐਸੀ durmat ɛsī

ਨਿਗੁਰੇ ਕੀ ਨਿਸਾਣੀ nigure kī nisāṇī

ਹੁਕਮੇ ਬਾਧਾ hukme bá̄dā

ਕਾਰ ਕਮਾਇ kār kmāe

ਨਾਮ ਪਤਾਲੰ nām ptālaŋ

ਕਰਮਿ ਮਿਲੈ ਬੈਆਲੰ
karm milɛ bɛālaŋ

ਜਾਂਮਣੁ ਮਰਣਾ jã̄maṇ marṇā

ਊਭੌ ਖੁਧਿਆ ū́bɔ khúdiā

ਨਿਦ੍ਰਾ ਕਾਲੰ nidrā kālaŋ

ਸਾਚੀ ਨਦਰਿ ਰਸਾਲੰ
sāčī nadar rsālaŋ

**ਅਖਲੀ** – ਸਾਰੀ ਧਰਤੀ, ਅਖਿਲ, ਸਾਰਾ।

**ਅਖਲੀ ਊਂਡੀ** – ਸਾਰੀ ਧਰਤੀ ਊਂਡੀ (ਝੁਕੀ) ਹੋਈ ਹੈ। ਜਲ-ਰੂਪ ਭਾਰ ਨਾਲ ਸਾਰੀ ਧਰਤੀ ਨੀਵਾਣ ਵਲ ਹੈ। ਨਦੀਆਂ ਜਲ ਨਾਲ ਭਰੀਆਂ ਹੋਈਆਂ ਉਮਡ ਰਹੀਆਂ ਹਨ।

**ਡੂਗਰੁ ਊਚਉ ਗੜੁ ਪਾਤਾਲਿ** – ਪਰਬਤ ਉੱਚਾ ਹੈ ਅਤੇ ਖਾਈ ਪਾਤਾਲ ਤਕ ਬਹੁਤ ਡੂੰਘੀ ਹੈ।

**ਮਾਰਗੁ ਮੁਕਤਾ ਹਉਮੈ ਮਾਰਿ** – ਜੀਵਨ ਦਾ ਰਸਤਾ ਔਖਾ ਹੈ। ਭੁਖ, ਨੀਂਦ ਅਤੇ ਮੌਤ ਦਾ ਖਿਆਲ ਮਨੁਖ ਨੂੰ ਅੰਨ੍ਹਾਂ ਕਰ ਰਖਦਾ ਹੈ ਜਿਸ ਕਰਕੇ ਉਹ ਰਸਤਾ ਪਛਾਣਦਾ ਹੀ ਨਹੀਂ। ਹਉਮੈ ਨੂੰ ਮਾਰਨ ਨਾਲ ਮਾਰਗ ਖੁਲ੍ਹਾ ਹੋ ਜਾਂਦਾ ਹੈ। ਰਸਤਾ ਸਾਫ ਹੋ ਜਾਂਦਾ ਹੈ।

**ਪਾਧਰੁ ਜਾਣਿ** – ਜੋ ਮਨੁਖ ਸਤਿਗੁਰੂ ਦੇ ਸ਼ਬਦ ਦੁਆਰਾ ਮਾਰਗ ਪਛਾਣ ਲੈਂਦਾ ਹੈ

ਉਹ ਗੁਰੂ ਦੇ ਆਸਰੇ ਦੇ ਬਲ ਨਾਲ ਤੁਰਦਾ ਹੈ।

**ਨਾਮੁ ਸਮ੍ਾਲਸਿ ਰੂੜ੍ੀ ਬਾਣਿ** – ਜੋ ਮਨੁਖ ਪਰਮਾਤਮਾ ਦੇ ਨਾਮ ਦੇ ਸਹਾਰੇ ਤੁਰਦਾ ਹੈ ਉਹ ਗੁਰੂ ਦੀ ਸੁੰਦਰ ਬਾਣੀ ਦੁਆਰਾ ਨਾਮ ਨੂੰ ਹਿਰਦੇ ਵਿਚ ਸੰਭਾਲਦਾ ਹੈ।

**ਥੈਂ ਭਾਵੈ ਦਰੁ ਲਹਸਿ ਪਿਰਾਣਿ** – ਜੇ ਪਰਮਾਤਮਾ ਨੂੰ ਭਾਵੇ, ਉਸ ਦੀ ਮਿਹਰ ਹੋਵੇ ਤਾਂ ਮਨੁਖ ਉਸ ਦਾ ਦਰ ਪਛਾਣ ਲੈਂਦਾ ਹੈ। ਗੁਰ ਸ਼ਬਦ ਦੇ ਚਾਨਣ ਨਾਲ ਰਸਤਾ ਦਿਸ ਪੈਂਦਾ ਹੈ।

**ਊਡਾਂ ਬੈਸਾ** – ਜਿਸ ਨੂੰ ਗੁਰੂ ਦੇ ਸ਼ਬਦ ਅਤੇ ਨਾਮ ਦਾ ਆਧਾਰ ਪ੍ਰਾਪਤ ਹੁੰਦਾ ਹੈ, ਉਹ ਜੀਵ ਰੂਪ ਪੰਛੀ ਭਾਵੇਂ ਉਡੇ ਤੇ ਭਾਵੇਂ ਬੈਠੇ, ਇਕ ਹੀ ਲਿਵ ਲਗਾਈ ਰਖਦਾ ਹੈ।

**ਨਾ ਜਲੁ ਡੂੰਗਰੁ ਨ ਊਚੀ ਧਾਰ** – ਜੋ ਮਨੁਖ ਗੁਰੂ ਦੇ ਦੱਸੇ ਮਾਰਗ ਉੱਤੇ ਤੁਰਦਾ ਹੈ ਉਸ ਦੇ ਮਾਰਗ ਵਿਚ ਨਾ ਜਲ ਰਹਿੰਦਾ ਹੈ ਤੇ ਨਾ ਹੀ ਪਹਾੜ, ਨਾ ਹੀ ਉੱਚੀਆਂ ਲਹਿਰਾਂ ਰਹਿੰਦੀਆਂ ਹਨ। ਮਾਰਗ ਦੀਆਂ ਦੁਸ਼ਵਾਰੀਆਂ ਖਤਮ ਹੋ ਜਾਂਦੀਆਂ ਹਨ। ਉਹਨਾਂ ਲਈ ਫਿਰ ਰਸਤੇ ਦੀਆਂ ਔਕੜਾਂ ਜਲ ਆਦਿ ਲੰਘਣ ਦੀ ਲੋੜ ਨਹੀਂ। ਉਹ ਆਪਣੇ ਟਿਕਾਣੇ ਤੇ ਸਥਿਰ ਹੋ ਜਾਂਦੇ ਹਨ। ਉਹਨਾਂ ਨੂੰ ਫਿਰ ਰਸਤਾ ਚਲਣਾ ਨਹੀਂ ਪੈਂਦਾ। ਆਵਾਗਾਉਣ ਦਾ ਪੈਂਡਾ ਮੁਕ ਜਾਂਦਾ ਹੈ ਅਤੇ ਐਸਾ ਤਾਣ ਮਿਲ ਜਾਂਦਾ ਹੈ ਕਿ ਮਨੁਖ ਦੁਖ ਸੁਖ ਦੀ ਹਾਲਤ ਵਿਚ ਟਿਕਾਓ ਨਾਲ ਵਰਤਦਾ ਹੈ।

**ਕਰਣ ਪਲਾਵ ਕਰੈ ਬਿਲਲਾਤਉ** – ਸਤਿਗੁਰੂ ਤੋਂ ਬਿਨਾਂ ਇਸ ਗਲ ਦੀ ਸਮਝ ਨਹੀਂ ਪੈਂਦੀ ਕਿ ਮਨੁਖ ਅਗਿਆਨਤਾ ਦੇ ਉਥਾਰੇ (ਰੋਗ ਅਧੀਨ) ਹੇਠਾਂ ਦੱਬਿਆ ਪਿਆ ਬਿਲਲਾਉਂਦਾ ਹੈ। ਸੰਸਾਰ ਤਰਲੇ ਲੈਂਦਾ ਹੈ, ਕੀਰਨੇ ਪਾਉਂਦਾ ਹੈ, ਵਿਰਲਾਪ ਕਰਦਾ ਹੋਇਆ ਵਿਲਕਦਾ ਹੈ ਪਰ ਗੁਰੂ ਤੋਂ ਬਿਨਾ ਨਾਮ ਨੂੰ ਜਪ ਨਹੀਂ ਸਕਦਾ। ਇਹ ਸਮਝ ਤੇ ਤਾਣ ਕੇਵਲ ਗੁਰੂ ਤੋਂ ਮਿਲਦਾ ਹੈ।

**ਪਲ ਪੰਕਜ ਮਹਿ ਨਾਮੁ ਛਡਾਏ** – ਜੇ ਜੀਵ ਗੁਰੂ ਦੇ ਸ਼ਬਦ ਨੂੰ ਪਛਾਣ ਲਏ ਤਾਂ ਪ੍ਰਭੂ ਦਾ ਨਾਮ ਇਸ ਨੂੰ ਅਖ ਦੇ ਪਲਕਾਰੇ ਵਿਚ ਮਾਇਆ ਦੇ ਦਬਾਓ ਤੋਂ ਛੁਡਾ ਲੈਂਦਾ ਹੈ। ਗੁਰੂ ਦਾ ਸ਼ਬਦ ਪਛਾਣੇ ਬਿਨਾਂ ਆਜ਼ਾਦ ਨਹੀਂ ਵਿਚਰਿਆ ਜਾ ਸਕਦਾ।

**ਮੂਰਖ ਅੰਧੇ ਮੂਗਧ ਗਵਾਰ** – ਜਗਤ ਵਿਚ ਅਨੇਕ ਹੀ ਮੂਰਖ ਤੇ ਅਨਾੜੀ ਹਨ ਜੋ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਪਏ ਹਨ।

**ਸਾਚੀ ਬਾਣੀ ਮੀਠੀ ਅਮ੍ਰਿਤ ਧਾਰ** – ਗੁਰੂ ਦੀ ਬਾਣੀ ਸੱਚੀ ਹੈ। ਅੰਮ੍ਰਿਤ ਦੀ ਧਾਰ ਵਾਂਗ ਮਿੱਠੀ ਹੈ ਪਰ ਗੁਰੂ ਦੇ ਅਨੁਸਾਰੀ ਹੋ ਕੇ ਹੀ ਇਸ ਦੀ ਸਮਝ ਪੈਂਦੀ ਹੈ। ਮੂਰਖ ਇਨਸਾਨ ਇਹ ਸਮਝਦਾ ਹੀ

ਨਹੀਂ।

**ਜਿਨਿ ਪੀਤੀ ਤਿਸੁ ਮੋਖ ਦੁਆਰ** – ਜਿਹਨਾਂ ਨੇ ਸਦਾ ਥਿਰ ਪਰਮਾਤਮਾ ਦੀ ਸਿਫਤ ਸਾਲਾਹ ਦੀ ਮਿੱਠੀ ਬਾਣੀ ਰਾਹੀਂ ਨਾਮ ਅੰਮ੍ਰਿਤ ਦਾ ਰਸ ਪੀਤਾ ਹੈ ਉਹਨਾਂ ਨੂੰ ਮੁਕਤੀ ਦਾ ਦੁਆਰ ਮਿਲ ਜਾਂਦਾ ਹੈ।

**ਨਾਮੁ ਭੈ ਭਾਇ ਰਿਦੈ ਵਸਾਹੀ** – ਜਿਹੜੇ ਮਨੁਖ ਪਰਮਾਤਮਾ ਦੇ ਡਰ-ਅਦਬ ਵਿਚ ਤੇ ਪਿਆਰ ਵਿਚ ਟਿਕ ਕੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਉਂਦੇ ਹਨ, ਗੁਰੂ ਦੀ ਦੱਸੀ ਕਾਰ ਕਰਦੇ ਹਨ, ਪਰਮਾਤਮਾ ਦਾ ਨਾਮ ਜਪਦੇ ਹਨ।

**ਇੰਦੁ ਵਰਸੈ ਧਰਤਿ ਸੁਹਾਵੀ ਘਟਿ ਘਟਿ ਜੋਤਿ ਸਮਾਣੀ** – ਗੁਰਮੁਖ ਉੱਤੇ ਗੁਰ-ਸ਼ਬਦ ਰੂਪ ਬਦਲ ਵਰ੍ਹਦਾ ਹੈ ਤਾਂ ਮਨੁਖ ਦਾ ਹਿਰਦਾ ਰੂਪ ਧਰਤੀ ਸੋਹਣੀ ਹੋ ਜਾਂਦੀ ਹੈ ਅਤੇ ਹਰ ਥਾਂ ਹਰੀ ਦੀ ਜੋਤ ਸਮਾਈ ਦਿਸਦੀ ਹੈ।

**ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨਿਸਾਣੀ** – ਮਨਮੁਖ ਦੀ ਇਹ ਨਿਸ਼ਾਨੀ ਹੈ ਕਿ ਉਸ ਦੀ ਬੁੱਧੀ ਐਸੀ ਖੋਟੀ ਹੁੰਦੀ ਹੈ ਕਿ ਉਹ ਕਲਰ ਵਿਚ ਬੀਜ ਸੁੱਟੀ ਜਾਂਦਾ ਹੈ। ਨਿਗੁਰੇ ਵਿਅਰਥ ਯਤਨਾਂ ਵਿਚ ਲੱਗੇ ਰਹਿੰਦੇ ਹਨ। ਗੁਰੂ ਤੋਂ ਵਾਂਝੇ ਅਗਿਆਨਤਾ ਦੇ ਘੁਪ ਹਨੇਰੇ ਵਿਚ, ਨਾਮ ਜਲ ਤੋਂ ਬਿਨਾਂ ਵਿਕਾਰਾਂ ਦੇ ਸਮੁੰਦਰ ਵਿਚ ਗੋਤੇ ਖਾਂਦੇ ਰਹਿੰਦੇ ਹਨ।

**ਹੁਕਮੇ ਬਾਧਾ ਕਾਰ ਕਮਾਇ** – ਹਰੇਕ ਜੀਵ ਪ੍ਰਭੂ ਦੇ ਹੁਕਮ ਵਿਚ ਬੱਝਾ ਹੋਇਆ ਆਪਣੇ ਪੂਰਬਲੇ ਕੀਤੇ ਕਰਮਾਂ ਤੇ ਸੰਸਕਾਰਾਂ ਅਨੁਸਾਰ ਹੀ ਕਰਮ ਕਰੀ ਜਾਂਦਾ ਹੈ। ਜੀਵ ਦੇ ਕੁਝ ਵੀ ਵਸ ਵਿਚ ਨਹੀਂ।

**ਨਾਮ ਪਤਾਲੰ** – ਚੌਹਾਂ ਦਿਸ਼ਾਵਾਂ ਵਿਚ ਪਰਮਾਤਮਾ ਦਾ ਹੀ ਹੁਕਮ ਵਰਤ ਰਿਹਾ ਹੈ। ਚਾਰੇ ਪਾਸੇ ਪਾਤਾਲਾਂ ਵਿਚ ਤੇਰਾ ਹੀ ਨਾਮ ਵਿਆਪਕ ਹੈ।

**ਕਰਮਿ ਮਿਲੈ ਬੈਆਲੰ** – ਸੱਚੇ ਪ੍ਰਭੂ ਦਾ ਹੁਕਮ/ ਸ਼ਬਦ ਸਭ ਵਿਚ ਵਰਤ ਰਿਹਾ ਹੈ ਪਰ ਜਿਸ ਦਾ ਘਰ ਥਿਰ ਹੈ ਸੱਚੇ ਘਰ ਵਾਲਾ ਪ੍ਰਭੂ ਮਿਹਰ ਦੁਆਰਾ ਹੀ ਪ੍ਰਾਪਤ ਹੁੰਦਾ ਹੈ।

**ਜਾਂਮਣੁ ਮਰਣਾ** – ਮਨਮੁਖਾਂ ਦੇ ਸਿਰ ਉੱਪਰ ਜੰਮਣ ਮਰਨ ਦਾ ਗੇੜ ਖੜ੍ਹਾ ਦਿਸਦਾ ਹੈ।

**ਊਭੌ ਖੁਧਿਆ ਨਿਦ੍ਰਾ ਕਾਲੰ** – ਮਾਇਆ ਦੀ ਭੁਖ, ਮਾਇਆ ਦੀ ਨੀਂਦਰ ਅਤੇ ਕਾਲ (ਮੌਤ) ਸਭ ਹੀ ਖੜ੍ਹੇ ਦਿਸਦੇ ਹਨ।

**ਸਾਚੀ ਨਦਰਿ ਰਸਾਲੰ** – ਸਭ ਰਸਾਂ ਦੇ ਸੋਮੇ ਪ੍ਰਭੂ ਦੀ ਸੱਚੀ ਕਿਰਪਾ ਦ੍ਰਿਸ਼ਟੀ ਨਾਲ ਨਾਮ ਪ੍ਰਾਪਤ ਹੁੰਦਾ ਹੈ ਜੋ ਮਨ ਨੂੰ ਚੰਗਾ ਲਗਦਾ ਹੈ ਪਰ ਜੇ ਹਰੀ ਦੀ ਮਿਹਰ ਹੋਵੇ ਤਾਂ ਹੀ ਨਾਮ ਵਾਲਾ ਪਾਸਾ ਸੁਝਦਾ ਹੈ।

**ਅੱਖੜ** akkhaṛ
ਵਿਸ਼ੇਸ਼ਣ
ਅਸਿੱਖਿਅਕ, ਅਣਜਾਣ; ਜ਼ਿੱਦੀ, ਸਿੱਧ-ਪੱਧਰਾ, ਉਜੱਡ

ਇੱਥੇ ਅਖੜ ਬੰਦੇ ਦਾ ਅਰਥ ਉਸ ਵਿਅਕਤੀ ਤੋਂ ਹੈ ਜਿਸ ਦੀ ਕਿਸੇ ਖਾਸ ਕੰਮ ਲਈ ਕੋਈ ਸਿਖਲਾਈ ਨਹੀਂ ਹੋਈ ਹੈ ਭਾਵ ਜੋ ਅਸਿੱਖਿਅਤ ਹੈ।

**ਅਖੜ ਜਿਹੇ ਬੰਦੇ** akkhaṛ jihe bãde

ਹਰ ਕੋਈ ਕੰਮ ਕਰਨ ਵਾਲੇ ਨੂੰ ਲੋੜ ਅਨੁਸਾਰ ਸਾਧਿਆ ਜਾਂਦਾ ਹੈ ਜਾਂ ਸਿਖਲਾਈ ਦਿੱਤੀ ਜਾਂਦੀ ਹੈ।ਪਰ ਕਈ ਵਾਰੀ ਅਚਾਨਕ ਕਿਸੇ ਕੰਮ ਦੀ ਪੂਰਤੀ ਲਈ ਕਿਸੇ ਅਣਜਾਣ ਜਾਂ ਅਸਿੱਖਿਅਤ ਵਿਅਕਤੀ ਨੂੰ ਕੰਮ ਕਰਨ ਲਈ ਕਿਹਾ ਜਾਂਦਾ ਹੈ।ਅਜਿਹੇ ਵਿਆਕਤੀ ਨੂੰ ਅੱਖੜ ਕਿਹਾ ਜਾਂਦਾ ਹੈ।

ਬਾਬੇ ਪੰਨੂੰ ਨੇ ਧੀਰਜ ਨਾਲ ਕਿਹਾ; 'ਕੋਈ ਨਾ ਭਾਈ; ਪਹਿਲਵਾਨ ਕਦੇ ਫੇਰ ਕੱਢਾਂਗੇ ਪਹਿਲਾਂ ਤੂੰ ਮੇਰੇ **ਅੱਖੜ ਜਿਹੇ ਬੰਦੇ** ਨਾਲ ਈ **ਦੋ ਹਥ ਕਰਕੇ ਦੇਖ ਲੈ**।'

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੨੯

ਅੱਖੜ akkhaṛ

ਅੱਖੜ ਜਿਹੇ ਬੰਦੇ ਨਾਲ akkhaṛ jihe bãde nāl
ਦੋ ਹਥ ਕਰਕੇ ਦੇਖ ਲੈ
do hath karke dekh lɛ

**ਅੱਖਾਂ ਦੀ ਘੂਰ** akkhã̄ dī kū̀r
ਨਾਂਵ ਇਸਤਰੀਲਿੰਗ
ਇਸ਼ਾਰੇ ਨਾਲ ਹੀ ਆਪਣੀ ਨਾਰਾਜ਼ਗੀ ਜ਼ਾਹਰ ਕਰ ਦੇਣ ਦਾ ਭਾਵ

**ਅੱਖਾਂ ਦੀ ਘੂਰ ਬਥੇਰੀ** akkhã̄ dī kū̀r batheri

ਇਸ ਗੀਤ ਵਿਚ ਘਰ ਵਾਲੀ ਆਪਣੇ ਪਤੀ ਤੇ ਗਿਲਾ ਕਰਦੀ ਹੈ ਕਿ ਉਹ ਕੋਠੇ ਚੜ੍ਹ ਕੇ ਲੜਦਾ ਹੈ ਭਾਵ ਸਾਰੇ ਲੋਕਾਂ ਨੂੰ ਘਰ ਦਾ ਭੇਤ ਦਿੰਦਾ ਹੈ। ਉਹ ਪਤੀ ਪਤਨੀ ਦੇ ਝਗੜੇ ਨੂੰ ਅੰਦਰ ਬੈਠ ਕੇ ਨਿਬੇੜਨਾ ਚਾਹੁੰਦੀ ਹੈ।ਪਤੀ ਐਨਾ ਗੁੱਸੇ ਵਾਲਾ ਹੈ ਜੋ ਅੱਸੂ ਦਾ ਲੜਿਆ ਕੱਤੇ ਤੱਕ ਨਹੀਂ ਬੋਲਦਾ। ਪਤਨੀ ਉਸ ਨੂੰ ਸਮਝਾਉਂਦੀ ਹੈ ਕਿ ਅੱਖਾਂ ਦੀ ਘੂਰ ਹੀ ਬਹੁਤ ਹੁੰਦੀ ਹੈ। ਕੋਠੇ ਚੜ੍ਹ ਕੇ ਸਾਰੇ ਪਿੰਡ ਨੂੰ ਲੜਾਈ ਨਹੀਂ ਦਿਖਾਉਣੀ ਚਾਹੀਦੀ।

**ਤੂੰ ਲੜਦਾ ਕੋਠੇ ਚੜ੍ਹਕੇ**
ਵੇ ਮੈਂ ਬੈਠੀ ਵਿਚ ਵਿਹੜੇ ਵੇ।
**ਤੇਰੇ ਝਗੜੇ ਕੌਣ ਨਿਬੇੜੇ** ਵੇ।
ਅੱਸੂ ਦਾ ਲੜ੍ਹਿਆ ਮੁੰਡਾ
ਕੱਤੇ ਵੀ ਨਾ ਬੋਲਦਾ।
ਮੈਂ ਤੇਰੀ ਤੇਰੀ ਤੇਰੀ,
**ਨਾ ਝਿੜਕੀਂ ਟੱਬਰ ਬੈਠੇ ਤੋਂ,**
**ਅੱਖਾਂ ਦੀ ਘੂਰ ਬਥੇਰੀ**।

ਬੋਲ ਪੰਜਾਬਣ ਦੇ, III, ੯੭

ਅੱਖਾਂ ਦੀ ਘੂਰ akkhã̄ dī kū̀r

ਅੱਖਾਂ ਦੀ ਘੂਰ ਬਥੇਰੀ
akkhā̃ dī kū̀r batheri

ਤੂੰ ਲੜਦਾ ਕੋਠੇ ਚੜ੍ਹਕੇ
tū̃ laṛdā koṭhe čárke

ਤੇਰੇ ਝਗੜੇ ਕੌਣ ਨਿਬੇੜੇ
tere čàgṛe kɔṇ nibeṛe

ਨਾ ਝਿੜਕੀਂ ਟੱਬਰ ਬੈਠੇ ਤੋਂ
nā čàṛkī̃ ṭabbar bɛṭhe tõ

**ਅੱਖਾਂ ਲੱਗਣਾ** akkhā̃ laggaṇā
ਨਾਂਵ ਇਸਤਰੀਲਿੰਗ
ਪਿਆਰ ਦੇ ਸਬੰਧਾਂ ਵਿਚ ਜੁੜਨਾ, ਇਸ਼ਕ ਹੋਣਾ

**ਅੱਖੀਂ ਲੱਗੀਆਂ ਏਂਵੇ ਉਮਰ ਗਈ**
akkhī̃ laggīā̃ ẽwẽ umar gaī

ਅੱਖੀਂ ਲੱਗੀਆਂ ਤੋਂ ਇਥੇ ਭਾਵ ਪ੍ਰੀਤਮ ਨਾਲ ਨੇਹੁੰ ਲੱਗਣ ਤੋਂ ਹੈ, ਉਸ ਦਾ ਇੰਤਜ਼ਾਰ ਕਰਨ ਤੋਂ ਹੈ। ਇਹਨਾਂ ਕਾਵਿ-ਸਤਰਾਂ ਵਿਚ ਕਵੀ ਨੇ ਪ੍ਰੀਤਮ ਦੇ ਮਿਲਾਪ ਲਈ ਵਿਆਕੁਲ ਪ੍ਰੇਮੀ ਦੀ ਮਨੋਦਸ਼ਾ ਬਿਆਨ ਕੀਤੀ ਹੈ। ਮਹਿਬੂਬ ਦਾ ਰਾਹ ਤਕਦਿਆਂ ਇਕ ਉਮਰ ਬੀਤ ਗਈ ਹੈ। ਪਿਆਰੇ ਨੂੰ ਚਿੱਠੀਆਂ ਲਿਖ ਲਿਖ ਕੇ ਵੀ ਹੁਣ ਤਾਂ ਦਿਲ ਅਕ ਗਿਆ ਹੈ।

> **ਤੋਏ ਤਰਫ਼ ਤੁਸਾਡੜੇ ਰਾਹ ਦੇ,**
> **ਅੱਖੀਂ ਲੱਗੀਆਂ ਏਂਵੇ ਉਮਰ ਗਈ।**
> ਧੂੜ ਤੁਸਾਡੜੇ ਰਾਹ ਦੀ **ਪਲ ਪਲ**,
> ਤਕਦਿਆਂ ਏਂਵੇ ਉਮਰ ਗਈ।
> **ਭੁੱਲ ਭੁਲਾਵੜੇ** ਤੈਂਡੜੇ ਉੱਠ ਉੱਠ,
> ਵੇਖਦਿਆਂ ਏਂਵੇਂ ਉਮਰ ਗਈ।
> ਤਰਫ਼ ਤੁਸਾਡੜੇ ਰਾਹ ਦੇ ਤਕ ਤਕ,
> ਥੱਕੀਆਂ ਏਂਵੇ ਉਮਰ ਗਈ।
> **ਲਿਖਦਿਆਂ ਨਿੱਤ ਨਿੱਤ ਕਾਗਜ਼ ਹੈਦਰ,**
> **ਅੱਕੀਆਂ ਏਵੇਂ ਉਮਰ ਗਈ**।16।

ਅਲੀ ਹੈਦਰ, ਸੀਹਰਫੀ, ੫੬-੫੭

ਅੱਖਾਂ ਲੱਗਣਾ akkhā̃ laggaṇā

ਤੋਏ ਤਰਫ਼ ਤੁਸਾਡੜੇ ਰਾਹ ਦੇ
toe tarf tusāḍṛe rá de

ਅੱਖੀਂ ਲੱਗੀਆਂ ਏਂਵੇ ਉਮਰ ਗਈ
akkhī̃ laggīā̃ ẽwẽ umar gaī

ਪਲ ਪਲ pal pal

ਭੁੱਲ ਭੁਲਾਵੜੇ pùl pulàwṛe

ਲਿਖਦਿਆਂ ਨਿੱਤ ਨਿੱਤ ਕਾਗਜ਼ ਹੈਦਰ
likhdiā̃ nit nit kāgaz hɛdar

ਅੱਕੀਆਂ ਏਵੇਂ ਉਮਰ ਗਈ
akkīā̃ ewẽ umar gaī

**ਅਖੀ** akkhī
ਨਾਂਵ ਇਸਤਰੀਲਿੰਗ
ਨੇਤਰ, ਨੈਣ, ਅੱਖਾਂ

**ਅਖੀ ਵੇਖ ਨ ਰਜੀਆ ਬਹੁ ਰੰਗ ਤਮਾਸੇ**

akkhī wekh na rajjīā bó rãg tmāse

ਮਨਮੁਖ ਇਸ ਸੰਸਾਰ ਦੇ ਫੰਧਾਂ ਵਿਚ ਫਸਿਆ ਰਹਿੰਦਾ ਹੈ। ਉਸ ਦੀ ਕਾਮ, ਕ੍ਰੋਧ, ਲੋਭ, ਮੋਹ ਦੀ ਤ੍ਰਿਸ਼ਨਾ ਕਦੀ ਪੂਰੀ ਨਹੀਂ ਹੁੰਦੀ। ਉਸ ਦੀਆਂ ਅੱਖਾਂ ਇਸ ਜਗਤ ਦੀ ਲੀਲਾ ਨੂੰ ਵੇਖ ਵੇਖ ਕੇ ਰਜਦੀਆਂ ਨਹੀਂ। ਉਸਤਿਤ/ਨਿੰਦਾ, ਰੋਣੇ/ਹਾਸੇ ਉਸ ਤੇ ਕੋਈ ਅਸਰ ਨਹੀਂ ਕਰਦੇ। ਉਹ ਕਰਤਾਰ ਦੀ ਸੱਚੀ ਰਹਿਰਾਸ ਤੋਂ ਵਾਂਝਾ ਰਹਿੰਦਾ ਹੈ।

**ਅਖੀ ਵੇਖ ਨ ਰਜੀਆ ਬਹੁ ਰੰਗ ਤਮਾਸੇ**॥ ਉਸਤਤਿ ਨਿੰਦਾ **ਕੰਨਿ** ਸੁਣਿ ਰੋਵਣਿ ਤੈ ਹਾਸੇ॥ ਸਾਦੀਂ **ਜੀਭ** ਨ ਰਜੀਆ ਕਰਿ ਭੋਗ ਬਿਲਾਸੇ॥ **ਨਕ ਨ ਰਜਾ** ਵਾਸੁ ਲੈ ਦੁਰਗੰਧ ਸੁਵਾਸੇ॥ **ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ**॥ ਪੀਰ ਮੁਰੀਦਾਂ ਪਿਰਹੜੀ ਸਚੀ ਰਹਰਾਸੇ॥੧॥

ਵਾਰਾਂ ਭਾਈ ਗੁਰਦਾਸ, ੨੭

**ਅਖੀ** akkhī

**ਰਜੀਆ** rajjīā

**ਕੰਨਿ** kãn

**ਜੀਭ** jī́b

**ਨਕ ਨ ਰਜਾ** nak na rajā

**ਰਜਿ** raj

**ਕੂੜੇ ਭਰਵਾਸੇ** kūṛe parwā̀se

**ਅਖੀ** – ਨੇਤਰ, ਨੈਣ, ਅੱਖਾਂ।

**ਰਜੀਆ** – ਅੱਖਾਂ ਦੁਨੀਆਂ ਦੇ ਕਈ ਪ੍ਰਕਾਰ ਦੇ ਰੰਗ ਤਮਾਸ਼ੇ ਵੇਖ ਕੇ ਵੀ ਨਹੀਂ ਰੱਜੀਆਂ।

**ਕੰਨਿ** – ਉਸਤਤੀ, ਨਿੰਦਾ, ਰੋਣਾ ਤੇ ਹੱਸਣਾ ਸੁਣ ਕੇ ਕੰਨ ਵੀ ਨਹੀਂ ਰੱਜੇ।

**ਜੀਭ** – ਜੀਭ ਖਾਣਿਆਂ ਦੇ ਸੁਆਦ ਚਖ ਚਖ ਕੇ ਨਹੀਂ ਰੱਜੀ, ਸਗੋਂ ਪਦਾਰਥਾਂ ਦੇ ਸੁਆਦ ਲੈਣ ਵਿਚ ਆਨੰਦ ਮਾਣਦੀ ਹੈ।

**ਨਕ ਨ ਰਜਾ** – ਦੁਰਗੰਧ ਤੇ ਸੁਗੰਧ ਦੀ ਵਾਸ਼ਨਾ ਲੈ ਕੇ ਨਕ ਵੀ ਨਹੀਂ ਰੱਜਿਆ।

**ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ** – ਕੋਈ ਜੀਵ ਲੰਮੀ ਉਮਰ ਭੋਗ ਕੇ ਵੀ ਨਹੀਂ ਰੱਜਿਆ। ਐਵੇਂ ਝੂਠੇ ਭਰੋਸਿਆਂ ਵਿਚ ਲੋਕ ਮਸਤ ਹੋਏ ਫਿਰਦੇ ਹਨ। ਜਿਨ੍ਹਾਂ ਗੁਰਮੁਖਾਂ ਨੇ ਆਪਣੇ ਗੁਰੂ ਨਾਲ ਸੱਚੀ ਪ੍ਰੀਤ ਕੀਤੀ ਹੈ ਉਹਨਾਂ ਦੀ ਮਰਿਆਦਾ ਸੱਚੀ ਹੈ, ਉਹ ਸਦਾ ਤ੍ਰਿਪਤ ਰਹਿੰਦੇ ਹਨ।

**ਅੱਖੀਂ** akkhī̃
ਕਿਰਿਆ ਵਿਸ਼ੇਸ਼ਣ
ਅੱਖਾਂ ਨਾਲ, ਅੱਖਾਂ ਰਾਹੀਂ

**ਅੱਖੀਂ ਅੰਦਰ ਦੇਖਦਾ ਸਭ ਚੋਜ ਵਿਡਾਣਾ**
akkhī̃ ãdar dekhdā sáb čoj wiḍāṇā

ਗੁਰਮੁਖ ਅੱਖਾਂ ਨਾਲ ਆਪਣੇ ਕਰਤਾਰ ਦੇ

ਚੋਜ ਦੇਖਦਾ ਹੈ। ਕੰਨਾਂ ਨਾਲ ਵਾਹਿਗੁਰੂ ਨਾਲ ਸੁਰਤ ਲਾਉਂਦਾ ਹੈ। ਜੀਭ ਨਾਲ ਗੁਰ ਸ਼ਬਦ ਦਾ ਉਚਾਰਣ ਕਰਦਾ ਹੈ, ਹੱਥਾਂ ਨਾਲ ਕਿਰਤ ਕਰਦਾ ਹੈ।

**ਅੱਖੀਂ** ਅੰਦਰ **ਦੇਖਦਾ** ਸਭ ਚੋਜ ਵਿਡਾਣਾ॥
**ਕੰਨੀ ਸੁਣਦਾ ਸੁਰਤਿ ਕੰਨ** ਅਖਾਣ ਵਖਾਣਾ॥
**ਜੀਭੈ ਅੰਦਰ ਬੋਲਦਾ** ਬਹੁ ਸਾਧ ਲੁਭਾਣਾ॥
**ਹੱਥੀਂ ਕਿਰਤ ਕਮਾਂਵਦਾ** ਪਗ ਚਲੈ ਸੁਜਾਣਾ॥
**ਦੇਹੀ ਅੰਦਰ** ਇਕ ਮਨ ਇੰਦ੍ਰੀ ਪਰਵਾਣਾ॥
ਆਪੇ ਆਪ ਵਰਤਦਾ ਗੁਰਮੁਖ ਸੁਖ ਮਾਣਾ ॥੧੮॥

ਵਾਰਾਂ ਭਾਈ ਗੁਰਦਾਸ, ੨

ਅੱਖੀਂ akkhĩ

ਦੇਖਦਾ dekhdā

ਕੰਨੀ ਸੁਣਦਾ ਸੁਰਤਿ ਕੰਨ
kãnī suṇdā surt kãn

ਜੀਭੈ ਅੰਦਰ ਬੋਲਦਾ jībɛ ãdar boldā

ਹੱਥੀਂ ਕਿਰਤ ਕਮਾਂਵਦਾ
hatthĩ kirt kmãwdā

ਦੇਹੀ ਅੰਦਰ dehī ãdar

**ਅੱਖੀਂ** – ਅੱਖਾਂ ਨਾਲ, ਅੱਖਾਂ ਰਾਹੀਂ।

**ਦੇਖਦਾ** – ਹਰ ਮਨੁਖ ਅੱਖਾਂ ਨਾਲ ਸਾਰੇ ਵੱਡੇ ਵੱਡੇ ਕੌਤਕ ਦੇਖਦਾ ਹੈ।

**ਕੰਨੀ ਸੁਣਦਾ ਸੁਰਤਿ ਕੰਨ** – ਕੰਨਾਂ ਨਾਲ ਸਾਰੇ ਪ੍ਰਸੰਗ ਧਿਆਨ ਨਾਲ ਸੁਣਦਾ ਹੈ।

**ਜੀਭੈ ਅੰਦਰ ਬੋਲਦਾ** – ਜੀਭ ਦੇ ਅੰਦਰੋਂ ਬੋਲਦਾ ਅਤੇ ਜੀਭ ਦੇ ਸੁਆਦ (ਰਸ) ਵਿਚ ਲੁਭਾਇਮਾਨ ਹੁੰਦਾ ਹੈ।

**ਹੱਥੀਂ ਕਿਰਤ ਕਮਾਂਵਦਾ** – ਹੱਥਾਂ ਨਾਲ ਕਿਰਤ ਕਰਦਾ ਹੈ।

**ਦੇਹੀ ਅੰਦਰ** – ਇਸ ਮਨੁੱਖਾ ਦੇਹੀ ਵਿਚ ਇਕ ਪ੍ਰਧਾਨ ਇੰਦਰੀ ਮਨ ਹੈ, ਜਿਸ ਦੇ ਹੁਕਮ ਜਾਂ ਸਲਾਹ ਨੂੰ ਸਭ ਇੰਦਰੇ ਪ੍ਰਵਾਨ ਕਰਦੇ ਹਨ। ਪਰਮਾਤਮਾ ਆਪ ਹੀ ਸਭਨਾਂ ਵਿਚ ਵਰਤ ਰਿਹਾ ਹੈ। ਪ੍ਰਭੂ ਦੀ ਇਸ ਅਸਚਰਜ ਕੌਤਕਾਂ ਭਰੀ ਅਵਸਥਾ ਨੂੰ ਗੁਰੂ ਤੋਂ ਵਰੋਸਾਇਆ ਗੁਰਮੁਖ ਹੀ ਠੀਕ ਤੌਰ ਤੇ ਅਨੁਭਵ ਕਰਦਾ ਹੈ। ਇਸ ਲਈ ਇਸ ਅਜਬ ਵਰਤਾਰੇ ਨੂੰ ਵੇਖ ਕੇ ਗੁਰਮੁਖ ਸੁਖ ਮਾਣਦਾ ਹੈ।

**ਅਖ** akh
ਨਾਂਵ ਇਸਤਰੀਲਿੰਗ
ਨੈਣ, ਨੇਤਰ

**ਸਾਡੀਆਂ ਅਖੀਆਂ ਦੇ ਵਿਚ ਤੂੰ ਵਾਂਗ ਧੀਰੀ**
sāḍīã akkhīã de wič tũ wãg tiṛī

ਝਨਾਂ ਤੋਂ ਪਾਰ ਲੈ ਜਾਣ ਤੋਂ ਮਲਾਹ ਨੇ ਜਦੋਂ ਨਾਂਹ ਕਰ ਦਿੱਤੀ ਤਾਂ ਰਾਂਝੇ ਨੇ ਐਵੇਂ ਹੀ ਕੱਖਾਂ ਕਾਨਿਆਂ ਦਾ ਤਲਾ ਜਿਹਾ ਬਣਾ ਕੇ ਠਿੱਲਣ ਦੀ ਕੋਸ਼ਿਸ਼ ਕੀਤੀ। ਉਥੇ ਖੜ੍ਹੇ ਲੋਕਾਂ, ਜੋ ਰਾਂਝੇ ਦੀ ਵੰਝਲੀ ਦੇ ਦੀਵਾਨੇ ਹੋ ਚੁੱਕੇ ਸਨ, ਨੇ ਉਸ ਨੂੰ ਰੋਕਿਆ ਅਤੇ ਕਿਹਾ ਕਿ ਹੇ ਸੱਜਣਾ ! ਤੂੰ ਅੱਖਾਂ ਵਿਚ ਧੀਰੀ

ਵਾਂਗ ਹੈਂ ਭਾਵ ਬਹੁਤ ਹੀ ਸ਼ਿੱਦਤ ਨਾਲ ਦਿਲ ਵਿਚ ਵੱਸਿਆ ਹੋਇਆ ਹੈਂ ਅਤੇ ਹੁਣ ਤੂੰ ਇਥੇ ਹੀ ਡੇਰੇ ਘੱਤੀ ਰੱਖ ਅਤੇ ਇਥੋਂ ਹਿੱਲ ਨਾ। ਧੀਰੀ, ਅੱਖ ਦੇ ਡੇਲੇ ਨੂੰ ਕਹਿੰਦੇ ਹਨ। ਅਸੀਂ ਤੇਰੇ ਚੌਖਣੇ ਹਾਂ, ਤੈਥੋਂ ਕੁਰਬਾਨ ਜਾਂਦੇ ਹਾਂ ਅਤੇ ਤੂੰ ਸਾਡੇ ਕਾਲਜੇ ਨੂੰ ਸੱਲ, ਵਿਛੋੜਾ ਦੇ ਕੇ ਦੁਖੀ ਨਾ ਕਰ।

ਲੋਕਾਂ ਦੌੜ ਕੇ ਰਾਂਝੇ ਨੂੰ ਪਕੜਿ ਆਂਦਾ,
ਨਾ ਕਰ ਜ਼ੋਰ ਤੂੰ, ਠਿੱਲ੍ਹ ਨਾ, ਸਜਨਾ ਓ।
ਸਈਂ ਵੰਝੀਂ ਝਨਾਉਂ ਦਾ ਅੰਤ ਨਾਹੀਂ,
ਡੁੱਬ ਮਰੇਂਗਾ, ਠਿੱਲ੍ਹ ਨਾ, ਸਜਨਾ ਓ।
ਚਾੜ੍ਹਿ ਮੋਢਿਆਂ ਤੇ ਤੈਨੂੰ ਅਸੀਂ ਠਿਲੀਏ,
ਕੋਈ ਜਾਣ ਤੂੰ ਢਿੱਲ ਨਾ, ਸਜਨਾ ਓ।
**ਸਾਡੀਆਂ ਅਖੀਆਂ ਦੇ ਵਿਚ ਤੂੰ ਵਾਂਗ ਧੀਰੀ,**
**ਡੇਰਾ ਘੱਤ ਬਹੁ, ਹਿੱਲ ਨਾ, ਸਜਨਾ ਓ।**
**ਵਾਰਿਸਸ਼ਾਹ ਮੀਆਂ, ਤੇਰੇ ਚੌਖਨੇ ਹਾਂ,**
**ਸਾਡਾ ਕਾਲਜਾ ਸੱਲ ਨਾ, ਸਜਨਾ ਓ।**

ਹੀਰ ਵਾਰਿਸ, ੪੪

ਅਖੀਆਂ akkhīā̃

ਸਾਡੀਆਂ ਅਖੀਆਂ ਦੇ ਵਿਚ ਤੂੰ ਵਾਂਗ ਧੀਰੀ
sāḍīā̃ akkhīā̃ de wič tū̃ wā̃g tìrī

ਡੇਰਾ ਘੱਤ ਬਹੁ, ਹਿੱਲ ਨਾ, ਸਜਨਾ ਓ
ḍerā kàt bó hil nā sajnā o

ਵਾਰਿਸਸ਼ਾਹ ਮੀਆਂ, ਤੇਰੇ ਚੌਖਨੇ ਹਾਂ
wāris šā́ mīā̃ tere čɔkhne hā̃

ਸਾਡਾ ਕਾਲਜਾ ਸਲ ਨਾ, ਸਜਨਾ ਓ
sāḍā kāljā sal nā sajnā o

## ਅੱਖੀਆਂ akkhīā̃

ਨਾਂਵ ਇਸਤਰੀਲਿੰਗ
ਚਸ਼ਮ, ਨੇਤਰ

### ਲਾ ਕੇ ਅੱਖੀਆਂ ਨਾਲ ਸੋਹਣੇ

lā ke akkhīā̃ nāl sóṇe

ਪਰਮਾਤਮਾ ਨਾਲ ਪਿਆਰ ਦਾ ਰਿਸ਼ਤਾ ਕਾਇਮ ਕਰਕੇ ਫਿਰ ਰਾਤਾਂ ਨੂੰ ਸੁਖ ਦੀ ਨੀਂਦ ਸੌਣਾ ਮੁਨਾਸਿਬ ਨਹੀਂ ਹੈ। ਭਾਵ ਰਾਤ ਨੂੰ ਜਾਗ ਕੇ ਇਬਾਦਤ ਕਰਨੀ ਚਾਹੀਦੀ ਹੈ। ਜੇਕਰ ਪ੍ਰੀਤਮ ਵਲੋਂ ਕੋਈ ਦੁਖ-ਦਰਦ ਦਿੱਤਾ ਜਾਵੇ ਤਾਂ ਰੋਣਾ ਨਹੀਂ ਚਾਹੀਦਾ। ਮਨੁਖ ਨੂੰ ਚਾਹੀਦਾ ਹੈ ਕਿ ਜੇਕਰ ਉਸਨੇ ਆਪਣਾ ਸਿਰ ਰਬ ਦੇ ਹਜ਼ੂਰ ਝੁਕਾ ਦਿੱਤਾ ਹੈ ਤਾਂ ਫਿਰ ਇਹ ਹਮੇਸ਼ਾ ਝੁਕਿਆ ਹੀ ਰਹੇ। ਅੰਤ ਵਿਚ ਕਵੀ ਲਿਖਦਾ ਹੈ ਕਿ ਜੇਕਰ ਰਬ ਦੀ ਪ੍ਰਾਪਤੀ ਬੁੱਤਖ਼ਾਨੇ ਵਿਚੋਂ ਹੋ ਜਾਵੇ ਤਾਂ ਫਿਰ ਖ਼ਾਨਾ-ਕਾਅਬਾ ਦੁਆਲੇ ਤਵਾਫ਼ (ਪਰਿਕਰਮਾ) ਕਰਨ ਦੀ ਲੋੜ ਨਹੀਂ ਹੈ। ਇਥੇ ਕਵੀ ਦਾ ਭਾਵ ਹੈ ਕਿ ਜੇਕਰ ਕਿਸੇ ਵਿਅਕਤੀ ਦੇ ਇਸ਼ਕ ਰਾਹੀਂ ਹੀ ਖ਼ੁਦਾ ਮਿਲ ਜਾਵੇ ਤਾਂ ਫਿਰ ਹੋਰ ਧਾਰਮਿਕ ਕਾਰਜ ਕਰਨ ਦੀ ਜ਼ਰੂਰਤ ਨਹੀਂ ਰਹਿੰਦੀ। ਇਥੇ ਰਵਾ ਤੋਂ ਭਾਵ ਹੈ ਉਚਿਤ, ਮੁਨਾਸਿਬ। ਭੌਣ ਤੋਂ ਭਾਵ ਅਰਥ

ਤਵਾਫ਼ ਅਥਵਾ ਪਰਿਕਰਮਾ ਕਰਨ ਤੋਂ ਹੈ।

> **ਲਾ ਲਾ ਕੇ ਅੱਖੀਆਂ ਨਾਲ ਸੋਹਣੇ,**
> **ਫੇਰ ਸੁਖ ਦਾ ਸੌਣ ਰਵਾ ਨਾਹੀਂ**।
> **ਲਗਣ ਕਾਲਜੇ ਤੀਰ ਨਿਗਾਹ ਦੇ ਜਾ,**
> ਆਂਸੂ ਡੋਲ੍ਹ ਫਿਰ ਰੋਣ ਰਵਾ ਨਾਹੀਂ।
> **ਅਗੇ ਯਾਰ ਦੇ ਸੀਸ ਨਿਵਾਈਏ ਜਾ,**
> **ਫੇਰ ਚੁਕਣੀ ਧੌਣ ਰਵਾ ਨਾਹੀਂ**।
> ਮਿਲੇ 'ਬੂਟਿਆ' ਯਾਰ **ਬੁਤ ਖ਼ਾਨਿਓਂ** ਜੇ,
> **ਕਾਅਬੇ** ਗਿਰਦ ਫਿਰ ਭੌਣ ਰਵਾ ਨਾਹੀਂ।
>
> ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੨੩

ਅੱਖੀਆਂ akkhīā̃

ਲਾ ਕੇ ਅੱਖੀਆਂ ਨਾਲ ਸੋਹਣੇ
lā ke akkhīā̃ nāl sóṇe

ਫੇਰ ਸੁਖ ਦਾ ਸੌਣ ਰਵਾ ਨਾਹੀਂ
pher sukh dā sɔṇ rawā nāhī̃

ਲਗਣ ਕਾਲਜੇ ਤੀਰ ਨਿਗਾਹ ਦੇ
laggaṇ kālje tīr nigā́ de

ਅਗੇ ਯਾਰ ਦੇ ਸੀਸ ਨਿਵਾਈਏ ਜਾ
agge yār de sīs niwāīe jā

ਫੇਰ ਚੁਕਣੀ ਧੌਣ ਰਵਾ ਨਾਹੀਂ
pher čukṇī tɔ̀ṇ rwā nāhī̃

ਬੁਤ ਖ਼ਾਨਾ but khānā

ਕਾਅਬਾ kā'bā

**ਅੱਖੀਆਂ ਸੇਕਣਾ** akkhīā̃ sekṇā
ਮੁਹਾਵਰਾ
ਸੁੰਦਰ ਨਜ਼ਾਰਾ ਵੇਖਣਾ, ਵੇਖਣ ਦੀ ਰੀਝ ਪੂਰੀ ਕਰਨਾ

**ਜ਼ਰਾ ਜਾਇਕੇ ਅੱਖੀਆਂ ਸੇਕਣੇ ਨੂੰ**
zarā jāeke akkhīā̃ sekṇe nū̃

ਸਿਰਫ ਅੱਖਾਂ ਸੇਕਣ ਸਦਕਾ ਹੀ ਰਾਜਿਆਂ, ਰਾਊਆਂ ਦੀਆਂ ਸਿਰਾਂ ਦੀਆਂ ਬਾਜੀਆਂ ਲਗ ਜਾਂਦੀਆਂ ਹਨ ਪਰ ਆਸ਼ਕਾਂ ਨੂੰ ਸਭ ਦਰਸ਼ਨ ਦੀਦ ਮੁਆਫ਼ ਹੈ ਕਿਉਂਕਿ ਰਬ ਜਗ ਵੇਖਣ ਨੂੰ ਹੀ ਨੈਣ, ਅੱਖਾਂ ਦਿੰਦਾ ਹੈ। ਪੇਖਣਾ ਦਾ ਭਾਵ ਵੀ ਵੇਖਣਾ, ਦਰਸ਼ਨ ਕਰਨਾ ਹੀ ਹੈ। ਰੋਜ਼ ਹਸ਼ਰ ਦਾ ਭਾਵ ਆਖਰੀ ਦਿਨ ਹੈ ਜਿਸ ਦਿਨ ਰੂਹਾਂ ਬਾਰੇ ਫੈਸਲਾ ਹੋਣਾ ਮੰਨਿਆ ਜਾਂਦਾ ਹੈ।

> **ਰੰਨ ਵੇਖਣੀ ਐਬ ਹੈ ਅੰਨ੍ਹਿਆਂ ਨੂੰ,**
> **ਰੱਬ ਅੱਖੀਆਂ ਦਿਤੀਆਂ ਵੇਖਣੇ ਨੂੰ**।
> ਸਭੋ ਖਲਕ ਦਾ ਵੇਖਕੇ ਲਊ ਮੁਜਰਾ,
> ਕਰੋ ਦੀਦ ਇਸ ਜੱਗ ਦੇ ਪੇਖਣੇ ਨੂੰ।
> **ਰਾਵਣ ਰਾਜਿਆਂ ਸਿਰਾਂ ਦੇ**

**ਦਾਉ ਲਾਏ**,
**ਜ਼ਰਾ ਜਾਇਕੇ ਅੱਖੀਆਂ ਸੇਕਣੇ ਨੂੰ**।
ਮਹਾਂਦੇਵ ਜੇਹੇ ਪਾਰਬਤੀ ਅੱਗੇ,
ਕਾਮ ਲਿਆਉਂਦਾ ਸੀ ਮਥਾ ਟੇਕਣੇ ਨੂੰ।
**ਸਭ ਦੀਦ ਮੁਆਫ਼ ਹੈ ਆਸ਼ਿਕਾਂ ਨੂੰ**,
**ਰੱਬ ਨੈਣ ਦਿਤੇ ਜੱਗ ਦੇਖਣੇ ਨੂੰ**।
**ਅਜ਼ਰਾਈਲ ਹਥ ਕਲਮ ਹੈ ਵੇਖਦਾ ਏ**,
**ਤੇਰਾ ਨਾਉਂ ਇਸ ਜੱਗ ਤੋਂ ਛੇਕਣੇ ਨੂੰ**।
ਵਾਰਿਸ ਸ਼ਾਹ ਮੀਆਂ, ਰੋਜ਼ ਹਸ਼ਰ ਦੇ ਨੂੰ,
ਅੰਤ ਸੱਦੀਏਂਗਾ ਲੇਖਾਂ ਲੇਖਣੇ ਨੂੰ।

ਹੀਰ ਵਾਰਿਸ, ੧੯੬

ਅੱਖੀਆਂ ਸੇਕਣਾ akkhīā̃ sekṇā

ਰੰਨ ਵੇਖਣੀ ਐਬ ਹੈ ਅੰਨ੍ਹਿਆਂ ਨੂੰ
rãn wekhṇī ɛb hɛ ánīā̃ nū̃

ਰੱਬ ਅੱਖੀਆਂ ਦਿਤੀਆਂ ਵੇਖਣੇ ਨੂੰ
rab akkhīā̃ dittīā̃ wekhṇe nū̃

ਰਾਵਣ ਰਾਜਿਆਂ ਸਿਰਾਂ ਦੇ ਦਾਉ ਲਾਏ
rāwaṇ rājiā̃ sirā̃ de dāo lāe

ਜ਼ਰਾ ਜਾਇਕੇ ਅੱਖੀਆਂ ਸੇਕਣੇ ਨੂੰ
zarā jāeke akkhīā̃ sekṇe nū̃

ਸਭ ਦੀਦ ਮੁਆਫ਼ ਹੈ ਆਸ਼ਿਕਾਂ ਨੂੰ
sáb dīd muāf hɛ āšikā̃ nū̃

ਰੱਬ ਨੈਣ ਦਿਤੇ ਜੱਗ ਦੇਖਣੇ ਨੂੰ
rab nɛṇ ditte jag dekhṇe nū̃

ਅਜ਼ਰਾਈਲ ਹਥ ਕਲਮ ਹੈ ਵੇਖਦਾ ਏ
azrāīl hath kalm hɛ wekhdā e

ਤੇਰਾ ਨਾਉਂ ਇਸ ਜੱਗ ਤੋਂ ਛੇਕਣੇ ਨੂੰ
terā nāõ is jag tõ čhekṇe nū̃

**ਅਖੁਟ** a'khuṭ
ਵਿਸ਼ੇਸ਼ਣ
ਨਾ ਮੁਕਣ ਵਾਲਾ

**ਪੂਰੇ ਸਤਿਗੁਰ ਖਟ ਅਖੁਟ ਸਮਾਹੀਐ**
pūre satgur khaṭ a'khuṭ smāhīɛ

ਗੁਰਮੁਖ ਗੁਰ ਸ਼ਬਦ ਦਾ ਸੌਦਾ ਕਰਦਾ ਹੈ। ਪੂਰੇ ਗੁਰੂ ਨਾਲ ਮਿਲ ਕੇ ਪੂਰਾ ਤੋਲਦਾ ਹੈ। ਉਸ ਨੂੰ ਕਦੀ ਘਾਟ ਨਹੀਂ ਪੈਂਦੀ। ਉਹ ਪੂਰੇ ਸਤਿਗੁਰੂ ਵਿਚ ਅਖੁਟ ਸਮਾਅ ਜਾਂਦਾ ਹੈ। ਉਸਦੀ ਜਮ ਦੀ ਫਾਹੀ ਕੱਟੀ ਜਾਂਦੀ ਹੈ। ਉਸ ਦੇ ਜੀਵਨ ਦਾ ਖੇਤ ਸਦਾ ਹਰਿਆ ਰਹਿੰਦਾ ਹੈ।

**ਸੌਦਾ ਇਕਤ ਹਟ ਸਬਦ ਵਿਸਾਹੀਐ॥ ਪੂਰਾ ਪੂਰੈ ਵਟ ਕਿ ਆਖ ਸਲਾਹੀਐ॥ ਕਦੇ ਨ ਹੋਵੈ ਘਟ ਸਚੀ ਪਤਿਸ਼ਾਹੀਐ॥ ਪੂਰੇ ਸਤਿਗੁਰ ਖਟ ਅਖੁਟ ਸਮਾਹੀਐ॥ ਸਾਧ ਸੰਗਤ ਪਰਗਟ ਸਦਾ ਨਿਬਾਹੀਐ॥ ਚਾਵਲ ਇਕਤੇ ਸਟ ਨ ਦੂਜੀ ਵਾਹੀਐ॥**

**ਜਮ ਦੀ ਫਾਹੀ ਕਟ** ਦਾਦ ਇਲਾਹੀਐ॥
**ਪੰਜ ਦੂਤ ਸੰਘਟ ਸੁ ਢੇਰੀ ਢਾਹੀਐ**॥
ਪਾਣੀ ਜਿਉਂ **ਹਰਹਟ** ਸੁ ਖੇਤ **ਉਮਾਹੀਐ**
॥੬॥

ਵਾਰਾਂ ਭਾਈ ਗੁਰਦਾਸ, ੩

**ਅਖੁਟ** a'khuṭ

**ਵਟ** waṭ

**ਘਟ** kàṭ

**ਸਾਧ ਸੰਗਤ ਪਰਗਟ** sád sãgat pargaṭ

**ਚਾਵਲ ਇਕਤੇ ਸਟ ਨ ਦੂਜੀ ਵਾਹੀਐ** čāwal ikte saṭ na dūjī wāhīɛ

**ਜਮ ਦੀ ਫਾਹੀ ਕਟ** jam dī phāhī kaṭ

**ਪੰਜ ਦੂਤ ਸੰਘਟ ਸੁ** pāj dūt sấgaṭ so

**ਢੇਰੀ ਢਾਹੀਐ** ṭ̀erī ṭ̀āīɛ

**ਹਰਹਟ** harhaṭ

**ਉਮਾਹੀਐ** umāhīɛ

**ਅਖੁਟ** – ਨਾ ਮੁਕਣ ਵਾਲਾ।

**ਵਟ** – ਨਾਮ ਰੂਪੀ ਸੌਦਾ ਇੱਕੋ ਹਟ (ਸਾਧ ਸੰਗਤ) ਤੋਂ ਹੀ ਮਿਲ ਸਕਦਾ ਹੈ। ਪੂਰੇ ਸਤਿਗੁਰੂ ਦਾ ਪੂਰਾ ਬਚਨ ਭਾਵ ਉਪਦੇਸ਼ ਰੂਪ ਵੱਟਾ, ਵੱਟ (ਪੂਰਾ) ਹੈ ਅਤੇ ਉਸ ਪੂਰੇ ਸਤਿਗੁਰੂ ਦੀ ਸਿਫਤ ਸਾਲਾਹ ਤਾਂ ਹੋ ਹੀ ਨਹੀਂ ਸਕਦੀ।

**ਘਟ** – ਇਹ ਸੱਚੇ ਪਾਤਸ਼ਾਹ ਦਾ ਤੋਲ ਹੈ, ਕਿਸੇ ਕਾਰਣ ਵੀ ਘਟ ਨਹੀਂ ਸਕਦਾ।

**ਸਾਧ ਸੰਗਤ ਪਰਗੱਟ** – ਇਹ ਸੌਦੇ ਦੀ ਹੱਟੀ (ਸਾਧ ਸੰਗਤ) ਬਹੁਤ ਮਸ਼ਹੂਰ ਹੈ। ਜਿਸ ਦੇ ਨਾਲ ਸਦਾ ਹੀ ਨਿਭਾਅ ਕਰਨਾ ਚਾਹੀਦਾ ਹੈ, ਕਦੇ ਪਿੱਛੇ ਨਾ ਹਟੀਏ।

**ਚਾਵਲ ਇਕਤੇ ਸੱਟ ਨ ਦੂਜੀ ਵਾਹੀਐ** – ਚੌਲਾਂ ਨੂੰ ਇੱਕੋ ਹੀ ਸਟ ਛੜ ਦਿੰਦੀ ਹੈ। ਇਸੇ ਤਰ੍ਹਾਂ ਸਾਧ ਸੰਗਤ ਦਾ ਇਕ ਵਾਰ ਹੀ ਐਸਾ ਲੜ ਫੜੋ, ਐਸੀ ਪ੍ਰੀਤ ਪਾਓ, ਇਸ ਤਰ੍ਹਾਂ ਸਾਧ ਸੰਗਤ ਵਿਚ ਰਚ ਜਾਓ ਕਿ ਮੁੜ ਦੂਜੀ ਵਾਰ ਵਿਛੜਨ ਭਾਵ ਸਟ ਮਾਰਨ ਦੀ ਲੋੜ ਹੀ ਨਾ ਪਵੇ। ਇਸ ਤਰ੍ਹਾਂ ਸਾਧ ਸੰਗਤ ਵਿਚ ਰਚ ਜਾਈਏ।

**ਜਮ ਦੀ ਫਾਹੀ ਕਟ** – ਜਮ ਦੀ ਫਾਹੀ, ਜੋ ਹਰ ਸਮੇਂ ਸਿਰ ਉੱਤੇ ਲਟਕ ਰਹੀ ਹੈ, ਨੂੰ ਰੱਬੀ ਬਖਸ਼ਿਸ਼ ਕਰਕੇ ਸਦਾ ਲਈ ਕੱਟਿਆ ਜਾ ਸਕਦਾ ਹੈ।

**ਪੰਜ ਦੂਤ ਸੰਘਟ ਸੁ ਢੇਰੀ ਢਾਹੀਐ**– ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਇਹਨਾਂ ਪੰਜ ਦੂਤਾਂ ਨੂੰ ਘੇਰ ਕੇ ਐਸਾ ਮਾਰੋ ਕਿ ਉਹਨਾਂ ਦਾ ਨਾਮੋ ਨਿਸ਼ਾਨ ਹੀ ਮਿਟ ਜਾਏ।

**ਹਰਹਟ** – ਟਿੰਡਾਂ ਵਾਲਾ ਖੂਹ।

**ਉਮਾਹੀਐ** – ਜਿਵੇਂ ਟਿੰਡਾਂ ਵਾਲੇ ਖੂਹ ਦਾ ਪਾਣੀ ਖੇਤ ਨੂੰ ਹਰਾ ਭਰਾ ਕਰਦਾ ਹੈ, ਇਸੇ ਤਰ੍ਹਾਂ ਸਾਧ ਸੰਗਤ ਦੇ ਜ਼ੋਰ ਨਾਲ ਸੁਰਤ ਦੇ ਖੇਤ ਨੂੰ ਹਰਾ ਭਰਾ ਰੱਖੋ।

**ਨਾਮੁ ਨਿਧਾਨੁ ਅਖੁਟੁ ਹੈ** nām nidȁn a'khuṭ hɛ

ਨਾਮ ਨਿਧਾਨੁ ਅਖੁਟੁ ਹੈ। ਇਸ ਦਾ ਕੋਈ ਅੰਤ ਨਹੀਂ। ਮਨਮੁਖ ਨਿੰਦਾ, ਹਉਮੈ ਵਿਚ ਫਸਿਆ ਰਹਿੰਦਾ ਹੈ। ਗੁਰਮੁਖ ਦਾ ਮੁਖ ਉਜਲਾ ਹੈ, ਉਹ ਸਬਦ ਤੇ ਵਿਚਾਰ ਕਰਦਾ ਹੈ, ਸਿਮਰਨ ਕਰਦਾ ਹੈ। ਜਿਹੜੇ ਮਨਮੁਖ ਸਤਿਗੁਰੂ ਤੋਂ ਮੁਖ ਫੇਰਦੇ ਹਨ ਉਹਨਾਂ ਦੇ ਮੂੰਹ ਕਾਲੇ ਹੁੰਦੇ ਹਨ। ਉਹ ਸਦਾ ਖੁਆਰ ਹੁੰਦੇ ਹਨ, ਉਹਨਾਂ ਨੂੰ ਕਿਤੇ ਵੀ ਕੋਈ ਵੀ ਢੋਈ ਨਹੀਂ ਦਿੰਦਾ। ਉਹ ਸਦਾ ਦੁੱਖਾਂ ਵਿਚ ਜਕੜੇ, ਜਮ ਦੇ ਜਾਲ ਵਿਚ ਫਸ ਜਾਂਦੇ ਹਨ।

ਸਿਰੀਰਾਗੁ ਮਹਲਾ ੩ ॥ ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ ॥ ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ ॥ **ਨਾਮੁ ਨਿਧਾਨੁ ਅਖੁਟੁ ਹੈ** ਵਡਭਾਗਿ ਪਰਾਪਤਿ ਹੋਇ ॥ ੧ ॥ ਮੇਰੇ ਮਨ ਤਜਿ **ਨਿੰਦਾ ਹਉਮੈ ਅਹੰਕਾਰੁ** ॥ ਹਰਿ ਜੀਉ ਸਦਾ ਧਿਆਇ ਤੂ ਗੁਰਮੁਖਿ ਏਕੰਕਾਰੁ ॥ ੧ ॥ ਰਹਾਉ ॥ **ਗੁਰਮੁਖਾ ਕੇ ਮੁਖ ਉਜਲੇ ਗੁਰ ਸਬਦੀ ਬੀਚਾਰਿ** ॥ **ਹਲਤਿ ਪਲਤਿ** ਸੁਖੁ ਪਾਇਦੇ ਜਪਿ ਜਪਿ ਰਿਦੈ ਮੁਰਾਰਿ ॥ ਘਰ ਹੀ ਵਿਚਿ ਮਹਲੁ ਪਾਇਆ **ਗੁਰ ਸਬਦੀ ਵੀਚਾਰਿ** ॥ ੨ ॥ ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ ॥ **ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੇ** ॥ ਸੁਪਨੈ ਸੁਖੁ ਨ ਦੇਖਨੀ ਬਹੁ ਚਿੰਤਾ ਪਰਜਾਲੇ ॥ ੩ ॥ ਸਭਨਾ ਕਾ ਦਾਤਾ ਏਕੁ ਹੈ ਆਪੇ ਬਖਸ ਕਰੇਇ ॥ ਕਹਣਾ ਕਿਛੂ ਨ ਜਾਵਈ **ਜਿਸੁ ਭਾਵੈ ਤਿਸੁ ਦੇਇ** ॥ ਨਾਨਕ ਗੁਰਮੁਖਿ ਪਾਈਐ ਆਪੇ ਜਾਣੈ ਸੋਇ ॥੪॥੯॥੪੨॥

ਅ.ਗ.ਮ.੩, ੨੯

**ਅਖੁਟੁ** a'khuṭ

**ਨਾਮੁ ਨਿਧਾਨੁ** nām nidȁn

**ਨਿੰਦਾ ਹਉਮੈ ਅਹੰਕਾਰੁ** nĩdā hɔmɛ a'hãkār

**ਗੁਰਮੁਖਾ ਕੇ ਮੁਖ ਉਜਲੇ**

gurmukhā ke mukh ujle

**ਗੁਰ ਸਬਦੀ ਬੀਚਾਰਿ** gur sabdī bīčār

**ਹਲਤਿ ਪਲਤਿ** halt palt

**ਗੁਰ ਸਬਦੀ ਵੀਚਾਰਿ** gur sabdī wīčār

**ਅਨਦਿਨੁ ਦੁਖ ਕਮਾਵਦੇ** andin dukh kmāwde

**ਨਿਤ ਜੋਹੇ ਜਮ ਜਾਲੇ** nit johe jam jāle

**ਜਿਸੁ ਭਾਵੈ ਤਿਸੁ ਦੇਇ** jis pȁwɛ tis de

**ਅਖੁਟੁ** – ਨਾ ਮੁੱਕਣ ਵਾਲਾ, ਤੋਟ ਰਹਿਤ।

**ਨਾਮੁ ਨਿਧਾਨੁ** – ਨਾਮ ਇਕ ਐਸਾ ਅਮੁਕ ਖਜ਼ਾਨਾ ਹੈ ਜੋ ਕਦੀ ਮੁਕਦਾ ਹੀ ਨਹੀਂ ਪਰ ਇਹ ਸਭ ਨੂੰ ਨਹੀਂ ਮਿਲਦਾ, ਵੱਡੇ ਭਾਗਾਂ ਦੁਆਰਾ ਹੀ ਪ੍ਰਾਪਤ ਹੁੰਦਾ ਹੈ।

**ਨਿੰਦਾ ਹਉਮੈ ਅਹੰਕਾਰੁ** - ਹੇ ਮੇਰੇ ਮਨ ! ਨਿੰਦਾ ਕਰਨੀ ਛਡ ਦੇ। ਆਪਣੇ ਅੰਦਰੋਂ ਹਉਮੈ ਅਤੇ ਹੰਕਾਰ ਦੂਰ ਕਰ। ਗੁਰੂ ਦੀ ਸ਼ਰਨ ਪੈ ਕੇ ਸਦਾ ਸਰਬ-ਵਿਆਪਕ ਪਰਮਾਤਮਾ ਦਾ ਨਾਮ ਸਿਮਰਦਾ ਰਹਿ।

**ਗੁਰਮੁਖਾ ਕੇ ਮੁਖ ਉਜਲੇ ਗੁਰ ਸਬਦੀ ਬੀਚਾਰਿ** - ਗੁਰਬਾਣੀ ਦੁਆਰਾ ਵਿਚਾਰ ਕਰਨ ਕਰਕੇ ਗੁਰਮੁਖਾਂ ਦੇ ਮੂੰਹ ਲੋਕ ਪ੍ਰਲੋਕ ਵਿਚ ਉਜਲੇ ਹੁੰਦੇ ਹਨ।

**ਹਲਤਿ ਪਲਤਿ** - ਗੁਰਮੁਖ ਮਨ ਬਾਣੀ ਕਰਕੇ ਆਪਣੇ ਮਨ ਵਿਚ ਪਰਮਾਤਮਾ ਨੂੰ ਜਪ ਜਪ ਕੇ, ਲੋਕ ਪ੍ਰਲੋਕ ਵਿਚ ਸਦਾ ਸੁਖ ਪਾਉਂਦੇ ਹਨ।

**ਗੁਰ ਸਬਦੀ ਵੀਚਾਰਿ** - ਗੁਰਮੁਖ ਗੁਰਬਾਣੀ ਦੁਆਰਾ, ਗੁਰ ਸ਼ਬਦ ਦੇ ਵਿਚਾਰ ਰਾਹੀਂ ਆਪਣੇ ਹਿਰਦੇ ਘਰ ਵਿਚ ਪਰਮਾਤਮਾ ਦਾ ਨਿਵਾਸ ਲਭ ਲੈਂਦੇ ਹਨ। ਗੁਰੂ ਦੇ ਸ਼ਬਦ ਦੀ ਵਿਚਾਰ ਦੁਆਰਾ ਆਪਣੇ ਪਰਮਾਤਮਾ ਨੂੰ, ਨਿਜ ਸਥਾਨ (ਹਿਰਦੇ-ਘਰ), ਨਿਰਬਾਣ ਪਦ ਗ੍ਰਹਿਸਥ ਵਿਚ ਹੀ ਪਾ ਲੈਂਦੇ ਹਨ।

**ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੇ** - ਜੋ ਮਨੁਖ ਸਤਿਗੁਰੂ ਤੋਂ ਮੂੰਹ ਫੇਰਦੇ ਹਨ, ਉਹ ਹਰ ਰੋਜ਼ ਅਨੁਚਿਤ ਕਰਮ ਕਰਕੇ ਦੁਖ ਪ੍ਰਾਪਤ ਕਰਦੇ ਹਨ ਅਤੇ ਨਿਤ ਜਮ ਦੇ ਜਾਲ ਦੀ ਨਿਗਾਹ ਹੇਠਾਂ ਰੱਖਦੇ ਹਨ।

**ਜਿਸੁ ਭਾਵੈ ਤਿਸੁ ਦੇਇ** - ਸਭ ਨੂੰ ਦੇਣ ਵਾਲਾ ਇਕੋ ਪਰਮਾਤਮਾ ਹੀ ਹੈ, ਉਹ ਆਪ ਹੀ ਬਖਸ਼ਿਸ਼ ਕਰਦਾ ਹੈ। ਉਹ ਜਿਸਨੂੰ ਚਾਹੁੰਦਾ ਹੈ, ਉਸ ਨੂੰ ਹੀ ਬਖਸ਼ਦਾ ਹੈ। ਉਸ ਬਾਰੇ ਕੁਝ ਵੀ ਨਹੀਂ ਕਿਹਾ ਜਾ ਸਕਦਾ।

**ਅਖੁਟੁ ਨ ਨਿਖੁਟੈ** a'khuṭ na ni'khuṭɛ

ਪੂਰੇ ਸਤਿਗੁਰ ਦਾ ਧਨ ਅਖੁਟ ਹੈ, ਕਦੀ ਨਿਖੁਟਿਆ ਨਹੀਂ ਜਾਂਦਾ, ਕਦੀ ਮੁਕਦਾ ਨਹੀਂ। ਅਵਗੁਣ ਕਟ ਕੇ ਗੁਰ ਸ਼ਬਦ ਹਿਰਦੇ ਵਿਚ ਸਮਾਅ ਜਾਂਦਾ ਹੈ। ਪੂਰੇ ਗੁਰੂ ਦੀ ਸੱਚੀ ਬਾਣੀ ਗੁਰਮੁਖ ਦੇ ਅੰਦਰ ਸਹਿਜ ਹੀ ਸਮਾਅ ਜਾਂਦੀ ਹੈ ਅਤੇ ਹਰ ਤਰ੍ਹਾਂ ਦੀ ਦੁਬਿਧਾ ਮਰ ਜਾਂਦੀ ਹੈ।

ਇਹੁ ਧਨੁ **ਅਖੁਟੁ ਨ ਨਿਖੁਟੈ ਨ ਜਾਇ** ॥ **ਪੂਰੈ ਸਤਿਗੁਰਿ ਦੀਆ ਦਿਖਾਇ** ॥ ਅਪੁਨੇ ਸਤਿਗੁਰ ਕਉ **ਸਦ ਬਲਿ ਜਾਈ** ॥ ਗੁਰ ਕਿਰਪਾ ਤੇ ਹਰਿ ਮੰਨਿ ਵਸਾਈ ॥ ੧ ॥ **ਸੇ ਧਨਵੰਤ ਹਰਿ ਨਾਮਿ ਲਿਵ ਲਾਇ** ॥ ਗੁਰਿ ਪੂਰੈ **ਹਰਿ ਧਨੁ ਪਰਗਾਸਿਆ** ਹਰਿ ਕਿਰਪਾ ਤੇ ਵਸੈ ਮਨਿ ਆਇ ॥ ਰਹਾਉ ॥ **ਅਵਗੁਣ ਕਾਟਿ ਗੁਣ ਰਿਦੈ ਸਮਾਇ** ॥ **ਪੂਰੇ ਗੁਰ ਕੈ ਸਹਜਿ ਸੁਭਾਇ** ॥ **ਪੂਰੇ ਗੁਰ ਕੀ ਸਾਚੀ ਬਾਣੀ** ॥ **ਸੁਖ ਮਨ ਅੰਤਰਿ ਸਹਜਿ ਸਮਾਣੀ** ॥ ੨ ॥ **ਏਕੁ ਅਚਰਜੁ ਜਨ ਦੇਖਹੁ ਭਾਈ** ॥ **ਦੁਬਿਧਾ ਮਾਰਿ ਹਰਿ ਮੰਨਿ ਵਸਾਈ** ॥ ਨਾਮੁ ਅਮੋਲਕੁ ਨ ਪਾਇਆ ਜਾਇ ॥ ਗੁਰ ਪਰਸਾਦਿ ਵਸੈ ਮਨਿ

ਆਇ ॥ ੩ ॥ ਸਭ ਮਹਿ ਵਸੈ ਪ੍ਰਭੁ ਏਕੋ ਸੋਇ ॥ ਗੁਰਮਤੀ ਘਟਿ ਪਰਗਟੁ ਹੋਇ ॥ ਸਹਜੇ ਜਿਨਿ ਪ੍ਰਭੁ ਜਾਣਿ ਪਛਾਣਿਆ ॥ ਨਾਨਕ ਨਾਮੁ ਮਿਲੈ ਮਨੁ ਮਾਨਿਆ ॥ ੪ ॥ ੧ ॥

ਅ.ਗ.ਮ.੩, ੬੬੩

**ਅਖੁਟੁ** a'khuṭ

**ਨ ਨਿਖੁਟੈ** na ni'khuṭɛ

**ਨ ਜਾਇ** na jāe

**ਸਦ ਬਲਿ ਜਾਈ** sad bal jāī

**ਸੇ ਧਨਵੰਤ** se tànwãt

**ਹਰਿ ਨਾਮਿ ਲਿਵ ਲਾਇ** har nām liv lāe

**ਹਰਿ ਧਨੁ ਪਰਗਾਸਿਆ** har tàn pargāsiā

**ਅਵਗੁਣ ਕਾਟਿ** awguṇ kāṭ

**ਗੁਣ ਰਿਦੈ ਸਮਾਇ** guṇ ridɛ smāe

**ਪੂਰੇ ਗੁਰ ਕੀ** pūre gur kī

**ਸਾਚੀ ਬਾਣੀ** sāčī bāṇī

**ਸੁਖ ਮਨ ਅੰਤਰਿ** sukh man ãtar

**ਸਹਜਿ ਸਮਾਣੀ** sɛ́j smāṇī

**ਏਕੁ ਅਚਰਜੁ** ek ačarj

**ਜਨ ਦੇਖਹੁ ਭਾਈ** jan dekho pāī

**ਦੁਬਿਧਾ ਮਾਰਿ** dúbidā mār

**ਹਰਿ ਮੰਨਿ ਵਸਾਈ** har mãn wasāī

**ਅਖੁਟੁ** – ਕਦੇ ਨਾ ਮੁੱਕਣ ਵਾਲਾ।

**ਅਖੁਟੁ ਨ ਨਿਖੁਟੈ ਨ ਜਾਇ** – ਇਹ ਪ੍ਰਭੂ ਦਾ ਨਾਮ ਖਜ਼ਾਨਾ ਕਦੇ ਮੁੱਕਣ ਵਾਲਾ ਨਹੀਂ। ਨਾ ਇਹ ਖਰਚਿਆਂ ਮੁੱਕਦਾ ਹੈ, ਨਾ ਜ਼ਾਇਆ ਜਾਂਦਾ ਹੈ ਅਤੇ ਨਾ ਹੀ ਗਵਾਚਦਾ ਹੈ। ਇਸ ਧਨ ਦੀ ਸਿਫਤ ਮੈਨੂੰ ਪੂਰੇ ਗੁਰੂ ਨੇ ਵਿਖਾ ਦਿੱਤੀ ਹੈ।

**ਸਦ ਬਲਿ ਜਾਈ** – ਮੈਂ ਆਪਣੇ ਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ। ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ ਧਨ ਮੈਂ ਆਪਣੇ ਮਨ ਵਿਚ ਵਸਾਉਂਦਾ ਹਾਂ।

**ਸੇ ਧਨਵੰਤ ਹਰਿ ਨਾਮਿ ਲਿਵ ਲਾਇ** – ਉਹ ਲੋਕ ਧਨਵਾਨ ਹਨ ਜੋ ਹਰਿ ਨਾਮ ਵਿਚ ਲਿਵ ਲਾਉਂਦੇ ਹਨ।

**ਹਰਿ ਧਨੁ ਪਰਗਾਸਿਆ** – ਪੂਰੇ ਗੁਰੂ ਨੇ ਹਰਿ ਧਨ ਪ੍ਰਗਟ ਕਰ ਦਿੱਤਾ ਹੈ। ਪ੍ਰਭੂ ਦੀ ਕਿਰਪਾ ਨਾਲ ਉਹ ਮਨ ਵਿਚ ਆ ਕੇ ਵਸ ਜਾਂਦਾ ਹੈ।

**ਅਵਗੁਣ ਕਾਟਿ ਗੁਣ ਰਿਦੈ ਸਮਾਇ** – ਗੁਰੂ ਸ਼ਰਨ ਆਏ ਮਨੁਖ ਦੇ ਔਗੁਣ ਦੂਰ ਕਰਕੇ ਪਰਮਾਤਮਾ ਦੀ ਸਿਫਤ ਸਾਲਾਹ ਉਸ ਦੇ ਹਿਰਦੇ ਵਿਚ ਵਸਾ ਦਿੰਦਾ ਹੈ।

**ਪੂਰੇ ਗੁਰ ਕੈ ਸਹਜਿ ਸੁਭਾਇ** – ਪੂਰੇ ਗੁਰੂ

ਦੇ ਸਹਿਜ ਸੁਭਾਅ ਦੁਆਰਾ, ਪੂਰੇ ਗੁਰੂ ਵਾਲਾ ਸ਼ਾਂਤ ਸੁਭਾਅ ਗੁਰੂ ਤੋਂ ਹੀ ਹਾਸਲ ਹੁੰਦਾ ਹੈ। ਗੁਣ ਹਿਰਦੇ ਵਿਚ ਸਮਾਉਂਦੇ ਹਨ।

**ਪੂਰੇ ਗੁਰ ਕੀ ਸਾਚੀ ਬਾਣੀ** – ਪੂਰੇ ਗੁਰੂ ਦੀ ਉਚਾਰੀ ਹੋਈ, ਸਦਾ ਥਿਰ ਪ੍ਰਭੂ ਦੀ ਸਿਫਤ ਸਾਲਾਹ ਵਾਲੀ ਬਾਣੀ ਮਨ ਵਿਚ ਸੁਖ ਅਤੇ ਆਤਮਕ ਹੁਲਾਰੇ ਪੈਦਾ ਕਰਦੀ ਹੈ।

**ਸੁਖ ਮਨ ਅੰਤਰਿ ਸਹਜਿ ਸਮਾਣੀ** – ਪ੍ਰਭੂ ਦੀ ਸੱਚੀ ਬਾਣੀ ਦੁਆਰਾ ਸੁਖਮਨ ਨਾੜੀ ਸਹਿਜ ਵਿਚ ਸਮਾ ਜਾਂਦੀ ਹੈ। ਯੋਗ ਅਭਿਆਸ ਅਨੁਸਾਰ ਸੁਖਮਨ ਨਾੜੀ ਵਿਚ ਸੁਆਸ ਟਿਕਣ ਨਾਲ ਇਕਾਗਰਤਾ ਅਤੇ ਸੁਖ ਹੁੰਦਾ ਹੈ।

**ਏਕੁ ਅਚਰਜੁ ਜਨ ਦੇਖਹੁ ਭਾਈ** – ਗੁਰੂ ਦਾ ਇਕ ਅਚੰਭਾ ਦੇਖੋ।

**ਦੁਬਿਧਾ ਮਾਰਿ ਹਰਿ ਮੰਨਿ ਵਸਾਈ** – ਗੁਰੂ ਮਨੁਖ ਦੇ ਅੰਦਰੋਂ ਮੇਰ-ਤੇਰ ਮਿਟਾ ਕੇ ਪਰਮਾਤਮਾ ਦਾ ਨਾਮ ਉਸਦੇ ਹਿਰਦੇ ਵਿਚ ਵਸਾ ਦਿੰਦਾ ਹੈ। ਪਰਮਾਤਮਾ ਦਾ ਨਾਮ ਅਮੋਲਕ ਹੈ। ਇਹ ਗੁਰੂ ਦੀ ਕਿਰਪਾ ਨਾਲ ਹੀ ਮਿਲਦਾ ਹੈ।

**ਅਖੁਟੁ ਨਾਮ ਧਨੁ** a'khuṭ nām tàn

ਗੁਰਮੁਖ ਗੁਰ ਸੇਵਾ ਵਿਚ ਲੱਗਾ ਰਹਿੰਦਾ ਹੈ। ਉਸ ਨੂੰ ਅਖੁਟ ਨਾਮ ਧਨ ਮਿਲਦਾ ਹੈ ਅਤੇ ਕੋਈ ਤੋਟ ਨਹੀਂ ਆਉਂਦੀ। ਗੁਰੂ ਦੀ ਸੇਵਾ ਵਿਚ ਗੁਰਮੁਖ ਅੰਮ੍ਰਿਤ ਰਸ ਪੀਂਦਾ ਹੈ। ਨਾਮ ਵਿਚ ਰੱਤੇ ਉਸ ਦੇ ਸਭ ਦੁਖ ਦੂਰ ਹੋ ਜਾਂਦੇ ਹਨ। ਉਹ ਹਉਮੈ ਨੂੰ ਮਾਰ ਕੇ ਅਨਹਦ ਦੀ ਦੈਵੀ ਧੁਨ ਵਿਚ ਮਸਤ ਹੋ ਜਾਂਦਾ ਹੈ। ਉਹ ਜੁਗੋ ਜੁਗ ਧੁਰ ਕੀ ਬਾਣੀ ਦਾ ਸਿਮਰਨ ਕਰਦੇ ਹਨ ਤੇ ਅਨਦਿਨ ਗੁਰੂ ਸ਼ਬਦ ਦਾ ਜਾਪ ਕਰਦੇ ਹਨ।

ਗਉੜੀ ਗੁਆਰੇਰੀ ਮਹਲਾ ੩ ॥ ਗੁਰ ਸੇਵਾ ਜੁਗ ਚਾਰੇ ਹੋਈ ॥ ਪੂਰਾ ਜਨੁ ਕਾਰ ਕਮਾਵੈ ਕੋਈ ॥ **ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ** ॥ ਐਥੈ ਸਦਾ ਸੁਖੁ ਦਰਿ ਸੋਭਾ ਹੋਈ ॥ ੧ ॥ ਏ ਮਨ ਮੇਰੇ ਭਰਮੁ ਨ ਕੀਜੈ ॥ ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ ॥ ੧ ॥ ਰਹਾਉ ॥ ਸਤਿਗੁਰੁ ਸੇਵਹਿ ਸੇ ਮਹਾ ਪੁਰਖ ਸੰਸਾਰੇ ॥ **ਆਪਿ ਉਧਰੇ ਕੁਲ ਸਗਲ ਨਿਸਤਾਰੇ** ॥ ਹਰਿ ਕਾ ਨਾਮੁ ਰਖਹਿ ਉਰ ਧਾਰੇ ॥ **ਨਾਮਿ ਰਤੇ ਭਉਜਲ ਉਤਰਹਿ ਪਾਰੇ** ॥ ੨ ॥ ਸਤਿਗੁਰੁ ਸੇਵਹਿ ਸਦਾ ਮਨਿ ਦਾਸਾ ॥

**ਹਉਮੈ ਮਾਰਿ ਕਮਲੁ ਪਰਗਾਸਾ** ॥ **ਅਨਹਦੁ ਵਾਜੈ ਨਿਜ ਘਰਿ ਵਾਸਾ** ॥ **ਨਾਮਿ ਰਤੇ ਘਰ ਮਾਹਿ ਉਦਾਸਾ** ॥ ੩ ॥ ਸਤਿਗੁਰੁ ਸੇਵਹਿ ਤਿਨ ਕੀ ਸਚੀ ਬਾਣੀ ॥ ਜੁਗੁ ਜੁਗੁ ਭਗਤੀ ਆਖਿ ਵਖਾਣੀ ॥ ਅਨਦਿਨੁ ਜਪਹਿ ਹਰਿ ਸਾਰੰਗਪਾਣੀ ॥ ਨਾਨਕ ਨਾਮਿ ਰਤੇ **ਨਿਹਕੇਵਲ ਨਿਰਬਾਣੀ** ॥੪॥੧੩॥੩੩॥

ਅ.ਗ.ਮ.੩, ੧੬੧

**ਅਖੁਟੁ** a'khuṭ

**ਹਰਿ ਤੋਟਿ ਨ ਹੋਈ** har toṭ na hoī

**ਆਪਿ ਉਧਰੇ** āp údre

**ਕੁਲ ਸਗਲ ਨਿਸਤਾਰੇ** kul sagal nistāre

**ਨਾਮਿ ਰਤੇ** nām rate

**ਭਉਜਲ ਉਤਰਹਿ ਪਾਰੇ** pɔ̀jal utrɛ pāre

**ਹਉਮੈ ਮਾਰਿ** hɔmɛ mār

**ਕਮਲੁ ਪਰਗਾਸਾ** kamal pargāsā

**ਅਨਹਦੁ ਵਾਜੈ** anhad wājɛ

**ਨਿਜ ਘਰਿ ਵਾਸਾ** nij kàr wāsā

**ਘਰ ਮਾਹਿ ਉਦਾਸਾ** kàr māhe udāsā

ਨਿਹਕੇਵਲ ਨਿਰਬਾਣੀ nékewal nirbāṇī

**ਅਖੁਟੁ** – ਕਦੇ ਨਾ ਮੁੱਕਣ ਵਾਲਾ।

**ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ** – ਗੁਰੂ ਦੀ ਸੇਵਾ ਸਾਰੇ ਸਮਿਆਂ ਵਿਚ ਹੁੰਦੀ ਆਈ ਹੈ। ਕੋਈ ਪੂਰਨ ਮਨੁਖ ਹੀ ਗੁਰੂ ਦੀ ਦੱਸੀ ਕਾਰ ਪੂਰੀ ਸ਼ਰਧਾ ਨਾਲ ਕਰਦਾ ਹੈ। ਜੋ ਮਨੁਖ ਇਹ ਸੇਵਾ ਕਰਦਾ ਹੈ ਉਹ ਕਦੇ ਨਾ ਮੁੱਕਣ ਵਾਲਾ ਹਰਿ ਨਾਮ ਧਨ ਇਕੱਠਾ ਕਰ ਲੈਂਦਾ ਹੈ ਅਤੇ ਉਸ ਧਨ ਵਿਚ ਕਦੇ ਘਾਟਾ ਨਹੀਂ ਪੈਂਦਾ।

**ਆਪਿ ਉਧਰੇ ਕੁਲ ਸਗਲ ਨਿਸਤਾਰੇ** – ਜੋ ਮਨੁਖ ਗੁਰੂ ਦੀ ਸ਼ਰਨ ਪੈਂਦੇ ਹਨ, ਉਹ ਸੰਸਾਰ ਵਿਚ ਮਹਾਂ ਪੁਰਖ ਮੰਨੇ ਜਾਂਦੇ ਹਨ। ਉਹ ਸੰਸਾਰ ਸਮੁੰਦਰ ਆਪ ਵੀ ਤਰਦੇ ਹਨ ਅਤੇ ਸਾਰੀਆਂ ਕੁਲਾਂ ਤਾਰ ਦਿੰਦੇ ਹਨ।

**ਨਾਮਿ ਰਤੇ ਭਉਜਲ ਉਤਰਹਿ ਪਾਰੇ** – ਉਹ ਪਰਮਾਤਮਾ ਦਾ ਨਾਮ ਸਦਾ ਆਪਣੇ ਹਿਰਦੇ ਵਿਚ ਸੰਭਾਲ ਰਖਦੇ ਹਨ। ਪ੍ਰਭੂ-ਨਾਮ ਵਿਚ ਰੰਗੇ ਹੋਏ ਉਹ ਮਨੁਖ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ।

**ਹਉਮੈ ਮਾਰਿ ਕਮਲੁ ਪਰਗਾਸਾ** – ਜੋ ਮਨੁਖ ਗੁਰੂ ਦੀ ਸ਼ਰਨ ਪੈਂਦੇ ਹਨ, ਉਹ ਆਪਣੇ ਅੰਦਰੋਂ ਹਉਮੈ ਦੂਰ ਕਰ ਲੈਂਦੇ ਹਨ ਅਤੇ ਉਹਨਾਂ ਦਾ ਹਿਰਦੇ ਰੂਪ ਕੰਵਲ ਖਿੜਿਆ ਰਹਿੰਦਾ ਹੈ।

**ਅਨਹਦੁ ਵਾਜੈ ਨਿਜ ਘਰਿ ਵਾਸਾ** – ਉਹਨਾਂ ਦੇ ਅੰਦਰ ਸਿਫਤ ਸਾਲਾਹ ਦਾ ਅਨਹਦ ਸ਼ਬਦ ਵਜਦਾ ਹੈ ਅਤੇ ਸਵੈ-ਸਰੂਪ ਵਿਚ ਵਾਸਾ ਹੁੰਦਾ ਹੈ।

**ਨਾਮਿ ਰਤੇ ਘਰ ਮਾਹਿ ਉਦਾਸਾ** – ਜੋ ਮਨੁਖ ਨਾਮ ਵਿਚ ਰੱਤੇ ਹਨ, ਉਹ ਗ੍ਰਹਿਸਥ ਵਿਚ ਵੀ ਮਾਇਆ ਵਲੋਂ ਅਟੰਕ/ਨਿਰਲੇਪ ਰਹਿੰਦੇ ਹਨ।

**ਨਿਹਕੇਵਲ ਨਿਰਬਾਣੀ** – ਜੋ ਮਨੁਖ ਪ੍ਰਭੂ ਦੇ ਨਾਮ ਵਿਚ ਰੰਗੇ ਜਾਂਦੇ ਹਨ, ਉਹਨਾਂ ਦਾ ਜੀਵਨ ਪਵਿੱਤਰ, ਸ਼ੁੱਧ ਹੋ ਜਾਂਦਾ ਹੈ, ਉਹ ਮਾਇਆ ਵਲੋਂ ਨਿਰਲੇਪ ਹੋ ਜਾਂਦੇ ਹਨ, ਮੁਕਤ ਹੋ ਜਾਂਦੇ ਹਨ।

**ਅਗ** ag
ਨਾਂਵ ਇਸਤਰੀਲਿੰਗ
ਆਤਿਸ਼, ਅਗਨੀ

**ਅਗ ਲੈਣ ਆਈ ਘਰ ਸਾਂਭਿਓ ਈ**
ag lɛṇ āī kàr sā̃bio ī

ਕਿਸੇ ਦੇ ਕੋਲੋਂ ਥੋੜ੍ਹੀ ਜਿਹੀ ਚੀਜ਼ ਲੈਣ ਦਾ ਹਕ ਪ੍ਰਾਪਤ ਕਰਨ ਨਾਲ ਹੀ ਸਾਰੇ ਕੁਝ ਉਤੇ ਕਬਜ਼ਾ ਕਰ ਲੈਣ ਦਾ ਭਾਵ। ਰਾਂਝੇ ਦੀਆਂ ਭਾਬੀਆਂ ਅਤੇ ਹੀਰ ਖਤਾਂ ਰਾਹੀਂ ਇਕ–ਦੂਜੀ ਨੂੰ ਤਾਅਨੇ ਮਿਹਣੇ ਦਿੰਦੀਆਂ ਰਾਂਝੇ ਉਤੇ ਆਪਣਾ ਹਕ ਜਤਾਉਂਦੀਆਂ ਹਨ। ਭਾਬੀਆਂ ਵਲੋਂ ਲਿਖੇ ਖਤ ਵਿਚ ਹੀਰ ਨੂੰ ਥੈਲੀ ਮਾਰ ਕਿਹਾ ਕਿ ਉਹ ਜੋ ਕਿਸੇ ਹੋਰ ਦਾ, ਬਿਗਾਨੇ ਦਾ ਮਾਲ ਦਬ ਕੇ, ਖੋਹ ਕੇ ਸ਼ਾਹੂਕਾਰ ਭਾਵ ਮਾਲਕ ਬਣ ਬੈਠੀ ਹੈ। ਉਸ ਦੀ ਇਹ ਕਰਤੂਤ ਅਗ ਲੈਣ ਆਈ ਘਰ ਸਾਂਭ ਬੈਠੀ ਵਰਗੀ ਹੈ ਜੋ ਇਸ ਤਰ੍ਹਾਂ ਵਿਹਾਰ ਕਰ ਰਹੀ ਹੈ ਜਿਵੇਂ ਰਾਂਝਾ ਸਿਰਫ ਉਸਦਾ ਹੀ ਹੈ ਅਤੇ ਆਪਣੇ ਮਾਂ–ਬਾਪ ਦਾ ਵੀ ਨਹੀਂ ਹੈ।

**ਸਾਡਾ ਮਾਲ ਸੀ ਸੋ ਤੇਰਾ ਹੋਇ ਰਹਿਆ,**
**ਹੀਰੇ ਤੱਕ ਨਾ ਬੁਰਾ ਖੁਦਾਈਆਂ ਦਾ।**
**ਤੂੰਹੀ ਜੰਮਿਆ ਤੇ ਤੂੰਹੀ ਪਾਲਿਆ ਏ,**
**ਨਾ ਇਹ ਭਾਬੀਆਂ ਦਾ ਨਾ ਇਹ ਭਾਈਆਂ ਦਾ।**
**ਸ਼ਾਹੂਕਾਰ ਹੋ ਬੈਠੀ ਹੈਂ ਮਾਰ ਥੈਲੀ,**
**ਖੋਹ ਲਿਆ ਈ ਮਾਲ ਤੂੰ ਸਾਈਆਂ ਦਾ।**
ਮੁੰਡਾ ਹਥ ਆਇਆ ਤੁਸਾਂ ਗੁੰਡਿਆਂ ਦੇ,
ਅੰਨ੍ਹੇ ਚੂਹੇ ਨੂੰ ਜਿਉਂ ਥੋਰਾ ਧਾਈਆਂ ਦਾ।
**ਅਗ ਲੈਣ ਆਈ ਘਰ ਸਾਂਭਿਓ ਈ,**
**ਏਹੁ ਤੇਰਾ ਸੀ, ਵੀਰ ਨਾ ਭਾਈਆਂ ਦਾ।**ਵਾਰਿਸਸ਼ਾਹ, ਅਲਾਹ ਦੀ ਮਾਰ ਵਗੇ,
ਜੇਹਾ ਖੋਹਿਆ ਈ ਦੇਵਰ ਭਰਜਾਈਆਂ ਦਾ।

ਹੀਰ ਵਾਰਿਸ, ੯੩

ਅਗ ag

ਸਾਡਾ ਮਾਲ ਸੀ ਸੋ ਤੇਰਾ ਹੋਇ ਰਹਿਆ
sāḍā māl sī so terā hoe rɛ́ā

ਹੀਰੇ ਤੱਕ ਨਾ ਬੁਰਾ ਖੁਦਾਈਆਂ ਦਾ
hīre tak nā burā khudāīā̃ dā

ਤੂੰਹੀ ਜੰਮਿਆ ਤੇ ਤੂੰਹੀ ਪਾਲਿਆ ਏ
tū̃hī jãmiā te tū̃hī pāliā e

ਨਾ ਇਹ ਭਾਬੀਆਂ ਦਾ ਨਾ ਇਹ ਭਾਈਆਂ ਦਾ
nā é pàbīā̃ dā nā é pàīā̃ dā

ਸ਼ਾਹੂਕਾਰ ਹੋ ਬੈਠੀ ਹੈਂ ਮਾਰ ਥੈਲੀ
šāhūkār ho bɛṭhī hɛ̃ mār thɛlī

ਖੋਹ ਲਿਆ ਈ ਮਾਲ ਤੂੰ ਸਾਈਆਂ ਦਾ
khó liā ī māl tū̃ sāīā̃ dā

ਅਗ ਲੈਣ ਆਈ ਘਰ ਸਾਂਭਿਓ ਈ
ag lɛṇ āī kàr sā̃bio ī
ਏਹੁ ਤੇਰਾ ਸੀ, ਵੀਰ ਨਾ ਭਾਈਆਂ ਦਾ
éo terā sī wīr nā pàīā̃ dā

**ਅਲਫ਼ ਅਗ ਉਤੇ ਸੜਨ ਕੇਹੋ ਜੇਹਾ**
alf ag utte saṛn keho jehā

ਸ਼ੇਖ਼ ਸਨਆਨ ਇਕ ਪ੍ਰਸਿੱਧ ਸੂਫ਼ੀ ਦਰਵੇਸ਼ ਹੋਏ ਹਨ। ਉਹ ਇਕ ਯਹੂਦੀ ਕੁੜੀ ਉਤੇ ਆਸ਼ਕ ਹੋ ਗਏ ਅਤੇ ਸੂਰ ਚਰਾਉਣ ਲਗ ਪਏ। ਪਰ ਰਬ ਵਲੋਂ ਮਿਲੀ ਹਿਦਾਇਤ ਸਦਕਾ ਉਹ ਫਿਰ ਇਸਲਾਮ ਧਰਮ ਦੇ ਧਾਰਨੀ ਹੋ ਗਏ। ਇਥੇ ਕਵੀ ਇਸੇ ਲਈ ਆਖਦਾ ਹੈ ਕਿ ਇਸ਼ਕ ਦੀ ਅੱਗ ਵਿਚ ਸੜਨ ਸਬੰਧੀ ਸਾਨੂੰ ਸ਼ੇਖ਼ ਸਨਆਨ ਕੋਲੋਂ ਜਾਣਕਾਰੀ ਲੈਣੀ ਚਾਹੀਦੀ ਹੈ। ਸ਼ੌਕ (ਪਿਆਰ) ਦੀ ਸ਼ਰਾਬ ਪੀਣ ਬਾਰੇ ਸਾਨੂੰ ਪਰਵਾਨੇ ਤੋਂ ਪੁਛਣਾ ਚਾਹੀਦਾ ਹੈ। ਇਸੇ ਤਰ੍ਹਾਂ ਯਾਰ ਦਾ ਹੁਕਮ ਮੰਨਣਾ ਕਿਹੋ ਜਿਹਾ ਹੈ ਇਸ ਬਾਰੇ ਅਗਨੀ-ਪੂਜਕਾਂ ਦੇ ਪੀਰ ਕੋਲੋਂ ਪੁਛਣਾ ਚਾਹੀਦਾ ਹੈ। ਇਸ਼ਕ ਕੀ ਹੈ, ਇਸ ਬਾਰੇ ਸਾਨੂੰ ਲੈਲਾ ਦੇ ਪ੍ਰੇਮੀ ਕੈਸ ਤੋਂ ਪਤਾ ਕਰਨਾ ਚਾਹੀਦਾ ਹੈ। ਇਥੇ ਪੀਰ-ਮਗਨ (ਪੀਰ-ਏ-ਮੁਗ਼ਾਂ) ਤੋਂ ਭਾਵ ਹੈ ਅਗਨੀ-ਪੂਜਕਾਂ ਦਾ ਪੀਰ ਅਥਵਾ ਆਗੂ।

> **ਅਲਫ਼ ਅਗ ਉਤੇ ਸੜਨ ਕੇਹੋ ਜੇਹਾ,**
> **ਚਲੋ ਪੁਛੀਏ ਸ਼ੇਖ ਸਨਆਨ ਕੋਲੋਂ।**
> **ਪੀਣਾ ਸ਼ੌਕ ਸ਼ਰਾਬ ਦਾ ਕੇਹੋ ਜੇਹਾ,**
> **ਪੁਛੋ ਜਲ ਪਤੰਗ ਹੈਰਾਨ ਕੋਲੋਂ।**
> ਹੁਕਮ ਯਾਰ ਦਾ ਮੰਨਣਾ ਕੇਹੋ ਜੇਹਾ,
> ਚਲੋ ਪੁਛੀਏ **ਪੀਰ-ਮਗਾਨ** ਕੋਲੋਂ।
> ਮੁਹੰਮਦ 'ਬੂਟਿਆ' ਇਸ਼ਕ ਹੈ ਕੇਹੋ ਜੇਹਾ,
> ਚਲੋ ਪੁਛੀਏ **ਕੈਸ ਸੁਲਤਾਨ** ਕੋਲੋਂ।
>
> ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੧੫

ਅਗ ag

ਅਗ ਉਤੇ ਸੜਨ ਕੇਹੋ ਜੇਹਾ
ag utte saṛn keho jehā

ਚਲੋ ਪੁਛੀਏ ਸ਼ੇਖ ਸਨਆਨ ਕੋਲੋਂ
čalo puččhīe šekh snān kolõ

ਪੀਣਾ ਸ਼ੌਕ ਸ਼ਰਾਬ ਦਾ ਕੇਹੋ ਜੇਹਾ
pīṇā šɔk šarāb dā keho jehā

ਪੁਛੋ ਜਲ ਪਤੰਗ ਹੈਰਾਨ ਕੋਲੋਂ
puččho jal patãg hɛrān kolõ

ਪੀਰ-ਮਗਾਨ pīr magān

ਕੈਸ ਸੁਲਤਾਨ kɛs sultān

**ਲਾਮ ਲਗ ਉਠੇ ਸੀਨੇ ਅਗ ਬਿਰਹੋਂ**
lām lag uṭṭhe sīne ag birhõ

ਪ੍ਰੀਤਮ/ਪਰਮਾਤਮਾ ਦੀ ਜੁਦਾਈ ਕਾਰਨ ਮੇਰੇ

ਦਿਲ ਵਿਚ ਬਿਰਹੋਂ ਦੀ ਅਗ ਬਲ ਰਹੀ ਹੈ ਅਤੇ ਮੈਂ ਅਤਿਅੰਤ ਦੁਖਦਾਈ ਹਾਲਤ ਵਿਚ ਜੀਵਨ ਬਤੀਤ ਕਰ ਰਿਹਾ ਹਾਂ। ਮੈਂ ਆਪਣੇ ਪ੍ਰੀਤਮ ਨੂੰ ਵਾਪਸ ਬੁਲਾਉਣ ਦੇ ਅਨੇਕ ਯਤਨ ਕੀਤੇ ਹਨ ਪਰ ਉਹ ਅਜੇ ਤਕ ਵਾਪਸ ਨਹੀਂ ਆਇਆ। ਮਹਿਬੂਬ ਦੇ ਇਸ਼ਕ ਵਿਚ ਲੁੱਟਿਆ ਗਿਆ ਹਾਂ। ਮੇਰੇ ਜੁੱਸੇ (ਸਰੀਰ) ਵਿਚ ਨਾ ਸਤ (ਤਾਕਤ) ਰਹੀ ਹੈ ਅਤੇ ਨਾ ਹੀ ਰਤ ਭਾਵ ਖ਼ੂਨ। ਮਹਿਬੂਬ ਦੇ ਵਿਛੋੜੇ ਕਾਰਨ ਮੇਰੇ ਹੋਸ਼-ਓ-ਹਵਾਸ ਗੁੰਮ ਹੋ ਗਏ ਹਨ ਅਤੇ ਮੈਂ ਫ਼ਕੀਰਾਂ ਵਾਲਾ ਨੀਲਾ ਲਿਬਾਸ ਪਹਿਨ ਲਿਆ ਹੈ।

**ਲਾਮ ਲਗ ਉਠੇ ਸੀਨੇ ਅਗ ਬਿਰਹੋਂ**
**ਜੀਵਾਂ ਜਗ ਤੇ ਮੰਦੜੇ ਹੀਲੜੇ ਨੀ।**
**ਆਇਆ ਵਤ ਨਾ ਵਾਗ ਪਰਤ ਮਾਹੀ**
ਰਹੀਆਂ ਘਤ ਹਜ਼ਾਰ **ਵਸੀਲੜੇ** ਨੀ।
ਤਨੇ ਲੇਖ ਤਾਂ ਇਸ਼ਕ ਵੀ ਰੇਖ ਕੀਤੀ
**ਮੁਠੀ ਵੇਖ ਮਹਿਬੂਬ ਰਸੀਲੜੇ ਨੀ।**
**ਨਾਹੀ ਸਤ ਨਾ 'ਬੂਟਿਆ' ਰਤ ਜੁੱਸੇ**
**ਮਾਰੀ ਮਤ ਕੀਤੇ ਵੇਸ ਨੀਲੜੇ ਨੀ।**

ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ,

੪੩੦

ਅਗ ag

ਲਾਮ ਲਗ ਉਠੇ ਸੀਨੇ ਅਗ ਬਿਰਹੋਂ
lām lag uṭṭhe sīne ag birhõ

ਜੀਵਾਂ ਜਗ ਤੇ ਮੰਦੜੇ ਹੀਲੜੇ ਨੀ
jīwā̃ jag te mãdṛe hīlṛe nī

ਆਇਆ ਵਤ ਨਾ ਵਾਗ ਪਰਤ ਮਾਹੀ
āiā wat nā wāg part māhī

ਵਸੀਲੜੇ wsīlṛe

ਮੁਠੀ ਵੇਖ ਮਹਿਬੂਬ ਰਸੀਲੜੇ ਨੀ
muṭhī wekh mɛbūb rasīlṛe nī

ਨਾਹੀ ਸਤ ਨਾ 'ਬੂਟਿਆ' ਰਤ ਜੁੱਸੇ
nāhī sat nā būṭiā rat jusse

ਮਾਰੀ ਮਤ ਕੀਤੇ ਵੇਸ ਨੀਲੜੇ ਨੀ
mārī mat kīte wes nīlṛe nī

**ਅਗ ਤਤੀ ਜਲ ਸੀਅਲਾ ਕਿਤ ਅਵਗਣੁ ਕਿਤ ਗੁਣ ਵਿਚਾਰਾ**

ag tattī jal sīalā kit awgaṇ kit guṇ wičārā

ਗੁਰਮੁਖ ਨਿਵ ਕੇ ਚਲਦਾ ਹੈ। ਆਪਣੇ ਗੁਰੂ ਦੀ ਆਰਾਧਨਾ ਕਰਦਾ ਹੈ। ਗੁਣ ਅਵਗੁਣ ਦੇ ਚਕਰ ਤੋਂ ਨਿਕਲ ਕੇ ਤੱਤੀ ਅਗ ਤੋਂ ਬਚ ਜਾਂਦਾ ਹੈ। ਗੁਰ ਸ਼ਬਦ ਦੇ ਗਿਆਨ ਨਾਲ ਅਗਿਆਨ ਦੀ ਅਗ ਨੇੜੇ ਨਹੀਂ ਆਉਂਦੀ।

**ਅਗ ਤਤੀ ਜਲ ਸੀਅਲਾ ਕਿਤ ਅਵਗਣੁ ਕਿਤ ਗੁਣ ਵਿਚਾਰਾ॥ ਅਗੀ ਧੂੰਆਂ**

**ਧਉਲਹਰ ਨਿਰਮਲ** ਗੁਰ ਗਿਆਨ ਸੁਚਾਰਾ॥ ਕੁਲ ਦੀਪਕ **ਬੈਸੰਤਰਹੁ** ਜਲ ਕੁਲ ਕਵਲ ਵਡੇ ਪਰਵਾਰਾ॥ **ਦੀਪਕ** ਹੇਤ ਪਤੰਗ ਦਾਹੰ ਕਵਲ ਭਵਰ ਪਰਗਟ ਪਹਾਰਾ॥ ਅੱਗੀ ਲਾਟ ਉਚਾਟ ਹੈ ਸਿਰ ਉੱਚਾ ਕਰ ਕਰੇ ਕਚਾਰਾ॥ **ਸਿਰੁ ਨੀਵਾਂ ਨਿਵਾਣ** ਵਾਸੁ ਪਾਣੀ ਅੰਦਰ ਪਰ ਉਪਕਾਰਾ॥ ਨਿਵ ਚਲੈ ਸੋ ਗੁਰੂ ਪਿਆਰਾ ॥੫॥

ਵਾਰਾਂ ਭਾਈ ਗੁਰਦਾਸ, ੪

**ਅਗ** ag

**ਜਲ ਸੀਅਲਾ** jal sīalā

**ਧਉਲਹਰ** tòlhar

**ਨਿਰਮਲ** nirmal

**ਬੈਸੰਤਰਹੁ** bɛsãtarɔ

**ਦੀਪਕ** dīpak

**ਸਿਰੁ ਨੀਵਾਂ ਨਿਵਾਣ** sir nīwā̃ niwāṇ

**ਅਗ** – ਅਗਨੀ।

**ਜਲ ਸੀਅਲਾ** – ਪਾਣੀ ਦਾ ਗੁਣ ਠੰਢਕ ਹੈ, ਨਿਮਰਤਾ ਹੈ। ਅਗ ਤੱਤੀ (ਤਮੋਗੁਣੀ) ਅਤੇ ਪਾਣੀ ਠੰਢਾ (ਸਤੋਗੁਣੀ) ਹੈ। ਇਹ ਕਿਨ੍ਹਾਂ ਗੁਣਾਂ ਤੇ ਔਗੁਣਾਂ ਕਰਕੇ ਹੈ, ਇਸ ਗਲ ਦੀ ਵਿਚਾਰ ਕਰੋ।

**ਧਉਲਹਰ ਨਿਰਮਲ** – ਗੁਰੂ ਦੇ ਬਖਸ਼ੇ ਗਿਆਨ ਨਾਲ ਇਸ ਭੇਦ ਨੂੰ ਚੰਗੀ ਤਰ੍ਹਾਂ ਵੀਚਾਰੋ ਕਿ ਅਗ ਮੰਦਰ ਨੂੰ ਕਿਉਂ ਮੈਲਾ ਕਰਦੀ ਹੈ ਅਤੇ ਪਾਣੀ ਕਿਉਂ ਨਿਰਮਲ ਕਰਦਾ ਹੈ। ਜਿਵੇਂ ਅਗ ਪਾਣੀ ਦਾ ਸੁਭਾਅ ਆਦੀ ਹੈ, ਉਵੇਂ ਚੰਗੇ ਮੰਦੇ ਬੰਦਿਆਂ ਦਾ ਦੂਜਿਆਂ ਲੋਕਾਂ ਉੱਤੇ ਪ੍ਰਭਾਵ ਹੋਣਾ ਵੀ ਸੁਭਾਵਿਕ ਹੈ।

**ਬੈਸੰਤਰਹੁ** – ਅਗ, ਅਗਨੀ। ਅਗ ਦੀ ਕੁਲ ਬਲਦਾ ਦੀਵਾ ਹੈ ਅਤੇ ਜਲ ਦੀ ਕੁਲ ਦਾ ਕੰਵਲ ਫੁਲ ਵੱਡੇ ਪਰਿਵਾਰ ਵਾਲੇ ਹਨ।

**ਦੀਪਕ** – ਦੀਵੇ ਦੀ ਲਾਟ ਨਾਲ ਪਤੰਗੇ ਦਾ ਅਤੇ ਕੰਵਲ ਨਾਲ ਭੰਵਰੇ ਦਾ ਪਿਆਰ ਹੈ ਪਰ ਪਤੰਗਾ ਲਾਟ ਨਾਲ ਸੜ ਕੇ ਮਰਦਾ ਹੈ ਅਤੇ ਭੰਵਰਾ ਫੁਲ ਉੱਤੇ ਮਸਤ ਹੋ ਕੇ, ਫੁਲ ਦੀਆਂ ਪੰਖੜੀਆਂ ਵਿਚ ਹੀ ਬੰਦ ਹੋ ਕੇ ਮਰ ਜਾਂਦਾ ਹੈ।

**ਸਿਰੁ ਨੀਵਾਂ ਨਿਵਾਣ** – ਅਗ ਦੀ ਲਾਟ ਉੱਚੀ ਹੁੰਦੀ ਹੈ, ਜਿਸ ਨੂੰ ਵੀ ਲੱਗੇ, ਸਾੜ ਕੇ ਸੁਆਹ ਕਰ ਦਿੰਦੀ ਹੈ। ਪਾਣੀ ਵਿਚ ਨਿਮਰਤਾ ਹੈ, ਉਹ ਨੀਵਾਂ ਸਿਰ ਕਰਕੇ ਤੁਰਦਾ ਅਤੇ ਨੀਵੀਆਂ ਥਾਵਾਂ ਉੱਤੇ ਨਿਵਾਸ ਰਖਦਾ ਹੈ। ਜਿਵੇਂ ਪਾਣੀ ਵਿਚ ਪਰਉਪਕਾਰ ਦੀ ਰੁਚੀ ਹੈ, ਇਵੇਂ ਹੀ ਗੁਰੂ ਦਾ ਪਿਆਰਾ ਉਹੀ ਹੈ ਜੋ ਨਿਵ ਕੇ ਚਲਦਾ ਹੈ।

**ਅਗ ਸਿੰਮਣਾ** ag sĩmṇā
ਨਾਂਵ ਇਸਤਰੀਲਿੰਗ
ਅਗ ਨਿਕਲਣਾ, ਸੇਕ ਮਾਰਨਾ; ਜਵਾਨੀ ਦਾ ਜਲਵਾ ਦਿਖਾਉਣਾ

**ਕੁੜਤੀ ਚੋਂ ਅਗ ਸਿੰਮਦੀ**

kuṛtī čõ ag sĩmdī

ਗੋਰੀ ਦਾ ਰੂਪ ਸਰਘੀ ਭਾਵ ਪਹੁ-ਪੁਟਾਲੇ ਦੇ ਤਾਰੇ ਵਾਂਗ ਚਮਕਦਾ ਹੋਇਆ ਰਾਹੀਆਂ ਨੂੰ ਰਾਹ ਦਸਦਾ ਹੈ। ਇਹ ਰੂਪ ਕੱਚੇ ਦੁੱਧ ਵਾਂਗ ਚਿੱਟਾ ਦੋਧੀਆਂ ਨੂੰ ਮੋਹ ਲੈਂਦਾ ਹੈ ਅਤੇ ਇਸ ਜਵਾਨੀ ਦੇ ਜੁੱਸੇ ਵਿਚੋਂ ਪੈਂਦੇ ਮੀਂਹ ਵਿਚ ਅਗ ਸਿੰਮਦੀ ਭਾਵ ਚੋਂਦੀ ਹੈ ਅਥਵਾ ਜਵਾਨੀ ਆਪਣੇ ਜਲਵੇ ਦਿਖਾਉਂਦੀ ਹੈ।

> ਬੱਲੇ ਬੱਲੇ ਨੀ ਰਾਹੀਆਂ ਨੂੰ ਰਾਹ ਦੱਸਦਾ,
> **ਤੇਰਾ ਰੂਪ ਸਰਘੀ ਦਾ ਤਾਰਾ**,
> ਨੀ ਰਾਹੀਆਂ ਨੂੰ ਰਾਹ ਦੱਸਦਾ।
> ਬੱਲੇ ਬੱਲੇ ਨੀ ਦੋਧੀ ਲੁੱਟਿਆ ਗਿਆ,
> ਰੂਪ ਦੇਖ ਕੇ ਕੱਚੇ ਦੁੱਧ ਵਰਗਾ,
> ਨੀ ਦੋਧੀ ਲੁਟਿਆ ਗਿਆ।
> ਬੱਲੇ ਬੱਲੇ ਵੇ **ਕੁੜਤੀ 'ਚੋ ਅੱਗ ਸਿੰਮਦੀ**,
> ਗੋਰੀ ਮੀਂਹ ਵਿਚ ਭਿਜਦੀ ਜਾਵੇ,
> ਵੇ ਕੁੜਤੀ 'ਚੋ

ਬੋਲ ਪੰਜਾਬਣ ਦੇ, I, ੬੭

ਅਗ ਸਿੰਮਣਾ āg sĩmṇā

ਕੁੜਤੀ ਚੋ' ਅਗ ਸਿੰਮਦੀ
kuṛtī cõ ag sĩmdī

ਤੇਰਾ ਰੂਪ ਸਰਘੀ ਦਾ ਤਾਰਾ
terā rūp sárgī dā tāra

**ਅੰਗ ਸੰਗ** ãg sãg
ਵਿਸ਼ੇਸ਼ਣ
ਮਨ ਤਨ ਦੇ ਨਾਲ ਰਹਿਣ ਵਾਲਾ, ਜੋ ਹਮੇਸ਼ਾ ਨਾਲ ਰਹੇ,

**ਟੁਰ ਨਹੀਂ ਗਿਆ, ਸਦਾ ਅੰਗ ਸੰਗ ਹੈ**

ṭur nahĩ giā, sada ãg sãg hɛ

ਦਸਮ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਦੀ ਖਬਰ ਸੁਣ ਕੇ ਉਹਨਾਂ ਦੀ ਸਸ ਮਾਤਾ ਸਭਰਾਈ ਆਪਣਾ ਭਰੋਸਾ ਦ੍ਰਿੜ੍ਹ ਕਰਦੀ ਕਹਿੰਦੀ ਹੈ ਕਿ ਉਹ ਇਸ ਜਗਤ ਤੋਂ ਚਲੇ ਨਹੀਂ ਗਏ, ਉਹ ਹਮੇਸ਼ਾ ਲਈ ਸਾਡੇ ਨਾਲ ਹਨ, ਅੰਗ ਸੰਗ ਹਨ। ਗੁਰੂ ਸਾਹਿਬ ਅੰਦਰਲਾ ਭਾਵ ਆਤਮ, ਮਨ ਦਾ ਹਨੇਰਾ/ਅਗਿਆਨ ਕਟਣ ਆਏ ਸਨ ਅਤੇ ਉਹਨਾਂ ਨੇ ਸਭ ਨੂੰ ਚਾਨਣ/ਗਿਆਨ ਦਿੱਤਾ। ਉਹਨਾਂ ਸਭ ਨੂੰ ਜੀਵਨ ਦਾਨ ਦਿੱਤਾ ਅਤੇ ਅੱਗੋਂ ਵੀ ਉਹ ਆਪਣੀ ਸਿੱਖਿਆ ਅਤੇ ਇਤਿਹਾਸ ਕਰਕੇ ਇਸ ਜਗਤ ਵਿਚ ਮਾਰਗ ਦਰਸ਼ਕ ਰਹਿਣਗੇ।

ਹਾਂ, ਉਹ **ਅੱਖਾਂ ਦਾ ਅੰਦਰਲਾ ਹਨੇਰਾ** ਕੱਟਣ ਆਇਆ ਸੀ, ਸਭ ਦਾ ਕੱਟਿਓਸੁ, ਸਭ ਨੂੰ ਚਾਨਣ ਕੀਤੋਸੁ ਤੇ ਸਭ ਨੂੰ ਚਾਨਣਾ ਦੇ ਕੇ, ਰੱਬੀ ਸਨੇਹੇ

ਪੁਚਾ ਕੇ, **ਰੱਬੀ ਜੀਵਨ ਦਾਨ ਕਰਕੇ ਰੱਬ ਦੇ ਦੇਸ਼ ਟੁਰ ਗਿਆ। ਟੁਰ ਨਹੀਂ ਗਿਆ, ਸਦਾ ਅੰਗ ਸੰਗ ਹੈ।**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੧੫

ਅੰਗ ਸੰਗ ãg sãg

ਟੁਰ ਨਹੀਂ ਗਿਆ, ਸਦਾ ਅੰਗ ਸੰਗ ਹੈ
ṭur nahī̃ giā sada ãg sãg hɛ

ਅੱਖਾਂ ਦਾ ਅੰਦਰਲਾ ਹਨੇਰਾ
akkhā̃ dā ãdarlā hanerā

ਰੱਬੀ ਜੀਵਨ ਦਾਨ ਕਰਕੇ
rabbī jīwan dān karke

ਰੱਬ ਦੇ ਦੇਸ਼ ਟੁਰ ਗਿਆ
rab de deṣ ṭur giā

**ਅੰਗ ਸਾਕ** ãg sāk
ਨਾਂਵ ਪੁਲਿੰਗ
ਖ਼ਾਨਦਾਨ ਨਾਲ ਸੰਬੰਧਿਤ ਵਿਅਕਤੀ, ਸਾਕ-ਸੰਬੰਧੀ, ਰਿਸ਼ਤੇਦਾਰ

**ਅੰਗ ਸਾਕ ਕਿਉਂ ਛਡ ਕੇ ਨਸਿ ਆਇਓਂ**
ãg sāk kiõ čhaḍ ke nas āiõ

ਰਾਂਝੇ ਨੇ ਸਿਆਲਾਂ ਕੋਲ ਜਾ ਕੇ ਜਦੋਂ ਝਨਾਂ ਦੇ ਕੰਢੇ ਆਪਣੀ ਵੰਝਲੀ ਵਜਾ ਕੇ ਚੰਗੀ ਰੌਣਕ ਲਾਈ ਤਾਂ ਲੋਕ ਉਸਦੀਆਂ ਸੱਦਾਂ ਉਤੇ ਮਸਤਾਨੇ ਹੋਏ ਉਸਨੂੰ ਪੁੱਛਣ ਲੱਗੇ ਕਿ ਤੇਰਾ ਸਰੀਰ ਤਾਂ ਬੜਾ ਮਲੂਕ, ਕੋਮਲ ਦਿਸਦਾ ਹੈ ਪਰ ਤੂੰ ਇੰਨਾ ਜ਼ਫ਼ਰ ਕਿਉਂ ਜਾਲ ਰਿਹਾ ਹੈਂ ਭਾਵ ਏਨੀਆਂ ਮੁਸੀਬਤਾਂ ਕਿਉਂ ਝੱਲਦਾ ਫਿਰਦਾ ਹੈਂ। ਤੂੰ ਆਪਣੇ ਖਾਨਦਾਨ, ਰਿਸ਼ਤੇਦਾਰ ਛੱਡ ਕੇ ਨਸ, ਭਜ ਆਇਆ ਹੈਂ ਅਤੇ ਆਪਣੇ ਮਾਂ-ਪਿਉ ਨੂੰ ਗਾਲਿਆ ਭਾਵ ਬਰਬਾਦ ਕੀਤਾ ਹੈ। ਤੂੰ ਆਪਣਾ ਕੌਲ (ਵਚਨ, ਇਕਰਾਰ, ਜ਼ਿੰਮੇਵਾਰੀ) ਨਹੀਂ ਨਿਭਾਇਆ। ਪਤਾ ਨਹੀਂ ਉਹ ਤੈਨੂੰ ਅੱਖਾਂ ਸਾਹਮਣੇ ਨਾ ਵੇਖ ਕੇ ਕਿੰਨੇ ਦੁਖੀ ਹੋਏ ਹੋਣਗੇ?

ਲੋਕਾਂ ਪੁਛਿਆ, ਮੀਆਂ ਤੂੰ ਕੌਣ ਹੁੰਦਾ?
ਅੰਨ ਕਿਸ ਨੇ ਆਣ ਖੁਆਲਿਆ ਹੈ।
**ਤੇਰੀ ਸ਼ਕਲ ਤਾਂ ਬਹੁਤ ਮਲੂਕ ਦਿਸੇ**,
**ਐਡਾ ਜ਼ਫ਼ਰ ਤੂੰ ਕਾਸ ਨੂੰ ਜਾਲਿਆ ਹੈ**?
**ਅੰਗ ਸਾਕ ਕਿਉਂ ਛਡ ਕੇ ਨਸਿ ਆਇਓਂ**,
**ਬੁਢੀ ਮਾਂ ਤੇ ਬਾਪ ਨੂੰ ਗਾਲਿਆ ਹੈ।**
ਉਹਲੇ ਅਖੀਆਂ ਦੇ ਤੈਨੂੰ ਕਿਵੇਂ ਕੀਤਾ,
ਕਿਨ੍ਹਾਂ ਦੂਤੀਆਂ ਦਾ ਕੌਲ ਪਾਲਿਆ ਹੈ?

ਹੀਰ ਵਾਰਿਸ, ੪੬

ਅੰਗ ਸਾਕ ãg sāk

ਤੇਰੀ ਸ਼ਕਲ ਤਾਂ ਬਹੁਤ ਮਲੂਕ ਦਿਸੇ
terī šakal tā̃ bót malūk dise

ਐਡਾ ਜ਼ਫ਼ਰ ਤੂੰ ਕਾਸ ਨੂੰ ਜਾਲਿਆ ਹੈ
ɛḍā jafar tū̃ kās nū̃ jāliā hɛ

ਅੰਗ ਸਾਕ ਕਿਉਂ ਛਡ ਕੇ ਨੱਸਿ ਆਇਓਂ
ãg sāk kiõ čhaḍ ke nas āiõ
ਬੁਢੀ ਮਾਂ ਤੇ ਬਾਪ ਨੂੰ ਗਾਲਿਆ ਹੈ
búḍḍī mā̃ te bāp nū̃ gāliā hɛ

**ਅੰਗਦ ਗੁਰ** ãgad gur
ਨਾਂਵ ਪੁਲਿੰਗ
ਗੁਰੂ ਨਾਨਕ ਦੇਵ ਜੀ ਦੇ ਗੱਦੀ ਨਸ਼ੀਨ, ਗੁਰੂ ਅੰਗਦ ਦੇਵ ਜੀ

**ਗੁਰ ਅੰਗਦ ਗੁਰ ਅੰਗ ਤੇ ਸਚ ਸ਼ਬਦ ਸਮੇਉ**
gur ãgad gur ãg te sač šabad smeo

ਅੰਗਦ ਗੁਰੂ ਨਾਨਕ ਦੇ ਅੰਗ ਸੰਗ ਗੁਰ ਅੰਗਦ ਬਣ ਗਏ। ਦੈਵੀ ਸਚੁ ਸ਼ਬਦ ਵਿਚ ਸਮਾਅ ਗਏ। ਗੁਰੂ ਅੰਗਦ ਤੋਂ ਗੁਰੂ ਨੇ ਅਮਰ ਪਦ ਪਾਇਆ ਤੇ ਫਿਰ ਗੁਰੂ ਰਾਮਦਾਸ ਸਤਿਗੁਰੂ ਦੇ ਸਚ ਵਿਚ ਮਿਲ ਗਏ। ਏਸੇ ਤਰ੍ਹਾਂ ਗੁਰੂ ਰਾਮਦਾਸ ਤੋਂ ਅਰਜਨ ਦੇਵ ਗੁਰੂ ਹੋਏ ਤੇ ਫਿਰ ਹਰਗੋਬਿੰਦ ਨੂੰ ਗੁਰਿਆਈ ਪ੍ਰਾਪਤ ਹੋਈ। ਗੁਰੂ ਨਾਨਕ ਦੇ ਅਦੁੱਤੀ ਸ਼ਬਦ ਦੀ ਧੁਨ ਸਾਰੇ ਅੰਗਾਂ ਵਿਚ, ਸਾਰੀਆਂ ਜੋਤਾਂ ਵਿਚ ਗੂੰਜਦੀ ਰਹੀ, ਜਗਦੀ ਰਹੀ।

ਪਾਰਬ੍ਰਹਮ ਪੂਰਣ ਬ੍ਰਹਮ **ਗੁਰ ਨਾਨਕ** ਦੇਉ॥ **ਗੁਰ ਅੰਗਦ ਗੁਰ ਅੰਗ ਤੇ ਸਚ ਸ਼ਬਦ ਸਮੇਉ**॥ **ਅਮਰਾ ਪਦ** ਗੁਰੁ ਅੰਗਦਹੁੰ **ਅਤਿ ਅਲਖ ਅਭੇਉ**॥ ਗੁਰ ਅਮਰਹੁੰ ਗੁਰੁ ਰਾਮਦਾਸ **ਗਤਿ ਅਛਲ ਛਲੇਉ**॥ ਰਾਮਦਾਸ **ਅਰਜਨ ਗੁਰੂ ਅਬਿਚਲ ਅਰਖੇਉ**॥ **ਹਰਿਗੋਵਿੰਦ** ਗੋਵਿੰਦ ਗੁਰੁ ਕਾਰਣ ਕਰਣੇਉ ॥੨੫॥

ਵਾਰਾਂ ਭਾਈ ਗੁਰਦਾਸ, ੧੩

**ਅੰਗਦ ਗੁਰ** ãgad gur

**ਗੁਰ ਨਾਨਕ** gur nānak

**ਸਚ ਸ਼ਬਦ** sač šabad

**ਅਮਰਾ ਪਦ** amrā pad

**ਅਤਿ ਅਲਖ ਅਭੇਉ** at a'lakh apèo

**ਗਤਿ ਅਛਲ ਛਲੇਉ** gat a'čhal čhaleo

**ਅਰਜਨ** arjan

**ਅਬਿਚਲ ਅਰਖੇਉ** abičal arkheo

**ਹਰਿਗੋਵਿੰਦ** hargovĩd

**ਅੰਗਦ ਗੁਰ** – ਗੁਰੂ ਨਾਨਕ ਦੇਵ ਜੀ ਦੇ ਗੱਦੀ ਨਸ਼ੀਨ, ਗੁਰੂ ਅੰਗਦ ਦੇਵ ਜੀ।

**ਗੁਰ ਨਾਨਕ** – ਪੂਰਨ ਬ੍ਰਹਮ ਦਾ ਸਰੂਪ ਗੁਰੂ ਨਾਨਕ ਦੇਵ ਜੀ ਹੋਏ ਹਨ।

**ਸਚ ਸ਼ਬਦ** – ਗੁਰੂ ਅੰਗਦ ਦੇਵ ਗੁਰੂ–ਅੰਗ ਤੋਂ ਬਣ ਕੇ ਸੱਚੇ ਸ਼ਬਦ ਵਿਚ ਸਮਾ ਗਏ ਹਨ, ਲੀਨ ਹੋ ਗਏ ਹਨ।

**ਅਮਰਾ ਪਦ** – ਗੁਰੂ ਅੰਗਦ ਦੇਵ ਤੋਂ ਅਮਰ ਪਦਵੀ ਪ੍ਰਾਪਤ ਕਰਕੇ ਗੁਰੂ ਅਮਰਦਾਸ ਹੋਏ।

**ਅਤਿ ਅਲਖ ਅਭੇਉ** – ਜਿਨ੍ਹਾਂ ਦੀ ਗਤੀ ਜਾਣੀ ਨਹੀਂ ਜਾ ਸਕਦੀ, ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ।

**ਗਤਿ ਅਛਲ ਛਲੇਉ** – ਗੁਰੂ ਅਮਰਦਾਸ ਤੋਂ ਗੁਰੂ ਰਾਮਦਾਸ ਹੋਏ, ਜਿਨ੍ਹਾਂ ਦੀ ਗਤੀ ਨਾ ਛਲੇ ਜਾਣ ਵਾਲੀ ਹੈ ਤੇ ਨਾ ਹੀ ਉਸ ਵਿਚ ਕੋਈ ਦਾਗ ਹੈ।

**ਅਰਜਨ ਗੁਰੂ ਅਬਿਚਲ ਅਰਖੇਉ** – ਰਾਮਦਾਸ ਤੋਂ ਗੁਰੂ ਅਰਜਨ ਦੇਵ ਹੋਏ, ਜੋ ਅਚਲ, ਗੁਰ ਮੂਰਤੀ ਦੇ ਪ੍ਰਕਾਸ਼ ਵਿਚ ਮਸਤ ਹੈ, ਲਿਵਲੀਨ ਹੋ ਗਏ।

**ਹਰਿਗੋਵਿੰਦ** – ਪੰਜਵੇਂ ਸਤਿਗੁਰੂ ਤੋਂ ਛੇਵੇਂ ਗੁਰੂ ਹਰਿਗੋਬਿੰਦ ਹੋਏ ਜੋ ਗੋਬਿੰਦ (ਪ੍ਰਭੂ) ਦਾ ਰੂਪ ਤੇ ਸਰਬ ਕਲਾ ਸਮਰਥ ਕਾਰਨਾਂ ਦੇ ਕਰਨਹਾਰ ਮਾਲਕ ਬਣ ਗੁਰ-ਗੱਦੀ ਤੇ ਸੋਭਾਇਮਾਨ ਹੋਏ।

**ਗੁਰੁ ਅੰਗਦੁ ਗੁਰੁ ਅੰਗੁਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ**

gur ãgad gur ãgte ãmrit birkh ãmrit phal phaliā

ਗੁਰੂ ਦੀ ਸੰਗਤ ਵਿਚ, ਗੁਰੂ ਦੇ ਅੰਗ ਸੰਗ ਗੁਰਮੁਖ ਅੰਮ੍ਰਿਤ ਫਲ ਪਾਉਂਦਾ ਹੈ। ਗੁਰੂ ਅੰਗਦ ਜੋਤ ਨਾਲ ਜੋਤ ਮਿਲਾ ਕੇ ਗੁਰਿਆਈ ਦਾ ਦੀਵਾ ਜਗਾਉਂਦੇ ਹਨ। ਜਿਵੇਂ ਪਾਣੀ ਅੰਦਰ ਪਾਣੀ ਰਲਦਾ ਹੈ, ਦੈਵੀ ਸਚੁ ਵਿਚ ਸਚ ਸਮਾਅ ਜਾਂਦਾ ਹੈ। ਗੁਰ ਸ਼ਬਦ, ਸਚੁ ਸ਼ਬਦ ਨਾਲ ਸਚੁ ਦੀ ਟਕਸਾਲ ਘੜੀ ਜਾਂਦੀ ਹੈ।

**ਗੁਰੁ ਅੰਗਦੁ ਗੁਰੁ ਅੰਗੁਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ॥ ਜੋਤੀ ਜੋਤਿ ਜਗਾਈਅਨੁ** ਦੀਵੇ ਤੇ ਜਿਉ ਦੀਵਾ ਬਲਿਆ॥ **ਹੀਰੈ ਹੀਰਾ ਬੇਧਿਆ** ਛਲੁ ਕਰਿ ਅਛੁਲੀ ਅਛਲੁ ਛਲਿਆ॥ ਕੋਇ ਬੁਝਿ ਨ ਹੰਘਈ **ਪਾਣੀ ਅੰਦਰਿ ਪਾਣੀ ਰਲਿਆ**॥ ਸਚਾ ਸਚੁ ਸੁਹਾਵੜਾ **ਸਚੁ ਅੰਦਰਿ ਸਚੁ ਸਚਹੁ ਢਲਿਆ**॥ ਨਿਹਚਲੁ ਸਚਾ ਤਖਤੁ ਹੈ ਅਬਿਚਲ ਰਾਜ ਨ ਹਲੈ ਹਲਿਆ॥ **ਸਚ ਸਬਦੁ ਗੁਰਿ ਸਉਪਿਆ** ਸਚ ਟਕਸਾਲਹੁ ਸਿਕਾ ਚਲਿਆ॥ ਸਿਧ ਨਾਥ ਅਵਤਾਰ ਸਭ ਹਥ ਜੋੜਿ ਕੈ ਹੋਏ ਖਲਿਆ॥ ਸਚਾ ਹੁਕਮੁ ਸੁ ਅਟਲੁ ਨ ਟਲਿਆ ॥੮॥

ਵਾਰਾਂ ਭਾਈ ਗੁਰਦਾਸ, ੨੪

ਅੰਗਦੁ ãgad

ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ
ãmrit birkh ãmrit phal phaliā

ਜੋਤੀ ਜੋਤਿ ਜਗਾਈਅਨੁ jotī jot jgāīan

ਹੀਰੈ ਹੀਰਾ ਬੇਧਿਆ hīrɛ hīra bédiā

ਪਾਣੀ ਅੰਦਰਿ ਪਾਣੀ ਰਲਿਆ pāṇi ãdar pāṇī raliā

ਸਚੁ ਅੰਦਰਿ ਸਚੁ ਸਚਹੁ ਢਲਿਆ
sač ãdar sač sačo ṭàliā

ਸਚ ਸਬਦੁ ਗੁਰਿ ਸਉਪਿਆ
sač sabad gur sɔpiā

**ਅੰਗਦੁ** – ਗੁਰੂ ਨਾਨਕ ਦੇਵ ਜੀ ਦੇ ਗੱਦੀ-ਨਸ਼ੀਨ, ਗੁਰੂ ਅੰਗਦ ਦੇਵ।

**ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ** – ਗੁਰੂ ਅੰਗਦ, ਗੁਰੂ ਨਾਨਕ ਨਾਲ ਇਸ ਤਰ੍ਹਾਂ ਅੰਗਦ ਹੋ ਗਿਆ, ਜੁੜ ਗਿਆ ਜਿਵੇਂ ਅੰਮ੍ਰਿਤ ਬਿਰਖ ਦੇ ਫਲ ਨਾਲ ਸਭ ਅੰਮ੍ਰਿਤ ਹੋ ਜਾਂਦਾ ਹੈ। ਗੁਣਾਂ ਨਾਲ, ਸਾਧਨਾ ਨਾਲ ਅੰਗਦ ਗੁਰੂ ਨਾਨਕ ਰੂਪ ਹੀ ਹੋ ਗਏ।

**ਜੋਤੀ ਜੋਤਿ ਜਗਾਈਅਨੁ** – ਜੋਤੀ ਤੋਂ ਜੋਤ ਜਗ ਪਈ, ਜਿਵੇਂ ਦੀਵੇ ਤੋਂ ਦੀਵਾ ਜਗਦਾ ਹੈ।

**ਹੀਰੈ ਹੀਰਾ ਬੇਧਿਆ** – ਹੀਰੇ ਨੂੰ ਹੀਰੇ ਦੀ ਕਣੀ ਨੇ ਵਿੰਨ੍ਹ ਦਿੱਤਾ ਭਾਵ ਅੰਗਦ ਤੇ ਗੁਰੂ ਨਾਨਕ ਇਕ ਦੂਸਰੇ ਨਾਲ ਅਭੇਦ ਹੋ ਗਏ।

**ਪਾਣੀ ਅੰਦਰਿ ਪਾਣੀ ਰਲਿਆ** – ਕੋਈ ਇਸ ਭੇਦ ਨੂੰ ਸਮਝ ਨਹੀਂ ਸਕਦਾ, ਜਿਵੇਂ ਪਾਣੀ ਵਿਚ ਪਾਣੀ ਮਿਲ ਕੇ ਅਭੇਦ ਹੋ ਜਾਂਦਾ ਹੈ, ਇਕ ਰੂਪ ਹੋ ਜਾਂਦਾ ਹੈ।

**ਸਚੁ ਅੰਦਰਿ ਸਚੁ ਸਚਹੁ ਢਲਿਆ** – ਸੱਚਾ ਗੁਰੂ ਨਾਨਕ ਜੋ ਸਚ ਦਾ ਪ੍ਰਚਾਰਕ ਸੀ, ਉਹਨਾਂ ਕੋਲ ਸਦਾ ਹੀ ਸ਼ੋਭਾ ਦੇਣ ਵਾਲਾ ਸਚ ਸੀ, ਜਿਸ ਨਾਲ ਸਚ ਦੇ ਵਿਚ ਸਚ ਗੁਰੂ ਅੰਗਦ ਢਲਿਆ।

**ਸਚ ਸਬਦੁ ਗੁਰਿ ਸਉਪਿਆ** – ਕਰਤਾ ਪੁਰਖ ਦਾ ਸੱਚਾ ਸ਼ਬਦ ਗੁਰੂ ਨਾਨਕ ਨੇ, ਗੁਰੂ ਅੰਗਦ ਨੂੰ ਸੌਂਪ ਦਿਤਾ।

**ਅਗਨਤ** a'gant
ਵਿਸ਼ੇਸ਼ਣ
ਬੇਅੰਤ, ਅਣਗਿਣਤ, ਬੇਹਿਸਾਬ

**ਅਗਨਤ ਸਾਹੁ** a'gant sāho

ਵਾਹਿਗੁਰੂ ਬੇਅੰਤ ਹੈ, ਅਗਨਤ ਹੈ। ਮਨਮੁਖ, ਅਗਿਆਨੀ ਉਸ ਅਥਾਹ ਦੀ ਥਾਹ ਲੈਣ ਦਾ ਯਤਨ ਕਰਦਾ ਹੈ ਅਤੇ ਭੰਬਲ ਭੂਸਿਆਂ ਵਿਚ ਫਸਿਆ ਰਹਿੰਦਾ ਹੈ। ਉਹ ਆਪਣੀ ਪ੍ਰਤੀਤ ਆਪ ਹੀ ਗਵਾ ਲੈਂਦਾ ਹੈ ਅਤੇ ਫਿਰ ਕੋਈ ਉਸ ਉਤੇ ਵਿਸ਼ਵਾਸ ਨਹੀਂ ਕਰਦਾ। ਬਿਰਖ ਦੀ ਛਾਇਆ ਨਾਲ ਸਾਥ ਨਹੀਂ ਨਿਭਦਾ। ਉਹ ਬਿਨਸ ਜਾਂਦੀ ਹੈ ਅਤੇ ਮਨਮੁਖ ਪਛਤਾਉਂਦਾ ਰਹਿੰਦਾ ਹੈ। ਜੋ ਵੀ ਦਿਸਦਾ ਹੈ, ਚਲਣਹਾਰ ਹੈ। ਮਨਮੁਖ ਇਸ ਅੰਧਕਾਰ ਵਿਚ ਜਕੜਿਆ ਰਹਿੰਦਾ ਹੈ।

ਸਲੋਕੁ ॥ ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ ਆਨ ਸੁਆਇ ॥ ਨਾਨਕ ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ ॥੧॥ ਅਸਟਪਦੀ ॥ ਦਸ ਬਸਤੂ ਲੇ ਪਾਛੈ ਪਾਵੈ ॥ ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥ ਏਕ ਭੀ ਨ ਦੇਇ ਦਸ ਭੀ ਹਿਰਿ ਲੇਇ ॥ ਤਉ ਮੂੜਾ ਕਹੁ ਕਹਾ ਕਰੇਇ ॥ ਜਿਸੁ ਠਾਕੁਰ ਸਿਉ ਨਾਹੀ ਚਾਰਾ ॥ ਤਾ ਕਉ ਕੀਜੈ ਸਦ ਨਮਸਕਾਰਾ ॥ ਜਾ ਕੈ ਮਨਿ ਲਾਗਾ ਪ੍ਰਭੁ ਮੀਠਾ ॥ ਸਰਬ ਸੂਖ ਤਾਹੂ ਮਨਿ ਵੂਠਾ ॥ ਜਿਸੁ ਜਨ ਅਪਨਾ ਹੁਕਮੁ ਮਨਾਇਆ ॥ ਸਰਬ ਥੋਕ ਨਾਨਕ ਤਿਨਿ ਪਾਇਆ ॥੧॥ **ਅਗਨਤ ਸਾਹੁ ਅਪਨੀ ਦੇ ਰਾਸਿ** ॥ ਖਾਤ ਪੀਤ ਬਰਤੈ **ਅਨਦ**

**ਉਲਾਸਿ ॥ ਅਪੁਨੀ ਅਮਾਨ** ਕਛੁ ਬਹੁਰਿ ਸਾਹੁ ਲੇਇ ॥ ਅਗਿਆਨੀ ਮਨਿ ਰੋਸੁ ਕਰੇਇ ॥ ਅਪਨੀ ਪਰਤੀਤਿ ਆਪ ਹੀ ਖੋਵੈ ॥ ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ ॥ ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥ ਪ੍ਰਭ ਕੀ ਆਗਿਆ ਮਾਨੈ ਮਾਥੈ ॥ ਉਸ ਤੇ ਚਉਗੁਨ ਕਰੈ ਨਿਹਾਲੁ ॥ ਨਾਨਕ ਸਾਹਿਬੁ ਸਦਾ ਦਇਆਲੁ ॥ ੨ ॥ ਅਨਿਕ ਭਾਤਿ ਮਾਇਆ ਕੇ ਹੇਤ ॥ ਸਰਪਰ ਹੋਵਤ ਜਾਨੁ ਅਨੇਤ ॥ **ਬਿਰਖ ਕੀ ਛਾਇਆ ਸਿਉ ਰੰਗੁ ਲਾਵੈ ॥ ਓਹ ਬਿਨਸੈ ਉਹੁ ਮਨਿ ਪਛੁਤਾਵੈ ॥ ਜੋ ਦੀਸੈ ਸੋ ਚਾਲਨਹਾਰੁ ॥ ਲਪਟਿ ਰਹਿਓ ਤਹ ਅੰਧ ਅੰਧਾਰੁ ॥**

ਅ.ਗ.ਮ.ਪ, ੨੬੮

ਅਗਨਤ a'gant

ਅਪਨੀ ਦੇ ਰਾਸਿ apnī de rās

ਅਨਦ ਉਲਾਸਿ anād ulās

ਅਪੁਨੀ ਅਮਾਨ apnī amān

ਬਿਰਖ ਕੀ ਛਾਇਆ ਸਿਉ
birkh kī čhāiā sio

ਰੰਗੁ ਲਾਵੈ rāg lāwɛ

ਓਹ ਬਿਨਸੈ ó binsɛ

ਉਹੁ ਮਨਿ ਪਛੁਤਾਵੈ
ó man pačhutāwɛ

ਜੋ ਦੀਸੈ ਸੋ ਚਾਲਨਹਾਰੁ
jo dīsɛ so čālanhār

ਲਪਟਿ ਰਹਿਓ lapaṭ rahio

ਤਹ ਅੰਧ ਅੰਧਾਰੁ tɛ ā̃d ādā̃r

**ਅਗਨਤ** – ਬੇਅੰਤ, ਅਣਗਿਣਤ, ਬੇਹਿਸਾਬ।

**ਅਗਨਤ ਸਾਹੁ ਅਪਨੀ ਦੇ ਰਾਸਿ** – ਹਰੀ ਸ਼ਾਹ ਬੇਅੰਤ ਰਾਸ ਦਿੰਦਾ ਹੈ, ਪਰਮਾਤਮਾ ਮਨੁਖ ਨੂੰ ਬੇਹਿਸਾਬ ਪਦਾਰਥਾਂ ਦੀ ਪੂੰਜੀ ਦਿੰਦਾ ਹੈ।

**ਅਨਦ ਉਲਾਸਿ** – ਮਨੁਖ ਅਨੰਦ ਨਾਲ, ਖ਼ੁਸ਼ੀ ਨਾਲ ਇਹਨਾਂ ਪਦਾਰਥਾਂ ਨੂੰ ਖਾਂਦਾ, ਪੀਂਦਾ ਤੇ ਵਰਤਦਾ ਹੈ।

**ਅਪੁਨੀ ਅਮਾਨ** – ਜੇ ਮਾਲਕ ਆਪਣੀ ਅਮਾਨਤ ਵਿਚੋਂ ਕੁਝ ਵਾਪਸ ਲੈ ਲਵੇ ਤਾਂ ਅਗਿਆਨੀ ਪੁਰਸ਼ ਗੁੱਸੇ ਹੋ ਜਾਂਦਾ ਹੈ।

**ਬਿਰਖ ਕੀ ਛਾਇਆ ਸਿਉ ਰੰਗੁ ਲਾਵੈ** – ਜੋ ਮਨੁਖ ਬਿਰਖ ਦੀ, ਰੁਖ ਦੀ ਛਾਂ ਨਾਲ ਪਿਆਰ ਪਾਲਦਾ ਹੈ, ਪਰ ਉਹ ਛਾਂ ਚਲੀ ਜਾਂਦੀ ਹੈ, ਨਾਸ ਹੋ ਜਾਂਦੀ ਹੈ।

**ਓਹ ਬਿਨਸੈ ਉਹੁ ਮਨਿ ਪਛੁਤਾਵੈ** – ਛਾਂ ਨਾਸ਼ਵਾਨ ਹੋਣ ਕਾਰਨ ਮਨੁਖ ਮਨ ਵਿਚ ਪਛਤਾਉਂਦਾ ਹੈ।

**ਜੋ ਦੀਸੈ ਸੋ ਚਾਲਨਹਾਰੁ** – ਇਸ ਜਗਤ ਵਿਚ ਜੋ ਕੁਝ ਦਿਸ ਰਿਹਾ ਹੈ, ਉਹ ਨਾਸ਼ਵਾਨ ਹੈ, ਦਿਸਦਾ ਜਗਤ ਨਾਸਵੰਤ

ਹੈ।

**ਲਪਟਿ ਰਹਿਓ ਤਹ ਅੰਧ ਅੰਧਾਰੁ** – ਪਰ ਅੰਨ੍ਹਿਆ ਦਾ ਅੰਨ੍ਹਾ ਮਨੁਖ ਉਸ ਨਾਲ ਲਿਪਟ ਰਿਹਾ ਹੈ। ਇਸ ਨਾਸਵੰਤ ਜਗਤ ਨੂੰ ਜੱਫਾ ਪਾਈ ਬੈਠਾ ਹੈ। ਜੋ ਮਨੁਖ ਕਿਸੇ ਰਾਹੀ ਨਾਲ ਪਿਆਰ ਪਾ ਲੈਂਦਾ ਹੈ ਅੰਤ ਨੂੰ ਉਸ ਦੇ ਹਥ ਪੱਲੇ ਕੁਝ ਨਹੀਂ ਆਉਂਦਾ। ਪ੍ਰਭੂ ਦਾ ਨਾਮ ਹੀ ਸੁਖ ਦੇਣ ਵਾਲਾ ਹੈ ਪਰ ਇਹ ਪਿਆਰ ਉਸ ਨੂੰ ਨਸੀਬ ਹੁੰਦਾ ਹੈ ਜਿਸ ਉਤੇ ਪ੍ਰਭੂ ਆਪ ਮਿਹਰ ਕਰਦਾ ਹੈ।

**ਕਿਤੜੇ ਪੁਰਖ ਵਖਾਣੀਅਨ ਨਾਰ ਸੁਮਾਰ ਅਗਨਤ ਗਣਾਯਾ**

kitṛe purkh wkhāṇīan nār sumār a'gant gṇāyā

ਵਾਹਿਗੁਰੂ ਕਰਤਾਰ ਨੇ ਬ੍ਰਹਮੰਡ ਦੀ ਸਾਜਨਾ ਕੀਤੀ। ਚਉਰਾਸੀ ਲਖ ਜੂਨਾਂ ਬਣਾਈਆਂ। ਚਾਰ ਵਰਣ, ਕਈ ਧਰਮ, ਕਈ ਪੁਰਖ। ਕੁਦਰਤ ਵਿਚ ਪੁਰਖਾਂ, ਜੀਆਂ ਦਾ ਕੋਈ ਅੰਤ ਨਹੀਂ, ਇਸ ਦਾ ਸ਼ੁਮਾਰ ਅਗਨਤ ਹੈ। ਉਸ ਕਰਤਾਰ ਦੇ ਅਸਚਰਜ ਪਾਸਾਰ ਵਿਚ ਬੇਦ ਕਤੇਬ ਹਨ, ਸ਼ਿਵ ਸ਼ਕਤੀ ਹੈ, ਸਾਧ ਅਸਾਧ ਹਨ, ਜਤੀ, ਸਤੀ, ਸੰਤੋਖੀ ਹਨ।

**ਲਖ ਚਉਰਾਸੀਹ ਜੋਨ ਵਿਚ ਮਾਨਸ ਜਨਮ ਦੁਲੰਭ** ਉਪਾਯਾ॥ **ਚਾਰ ਵਰਨ ਚਾਰ ਮਜ਼ਹਬਾ** ਹਿੰਦੂ ਮੁਸਲਮਾਨ ਸਦਾਯਾ॥ **ਕਿਤੜੇ ਪੁਰਖ ਵਖਾਣੀਅਨ ਨਾਰ ਸੁਮਾਰ ਅਗਨਤ ਗਣਾਯਾ॥ ਤ੍ਰੈ ਗੁਨ ਮਾਯਾ** ਚਲਤੁ ਹੈ ਬ੍ਰਹਮਾ ਬਿਸਨ ਮਹੇਸ ਰਚਾਯਾ॥ **ਬੇਦ ਕਤੇਬਾਂ** ਵਾਚਦੇ ਇਕ ਸਾਹਿਬ ਦੁਇ ਰਾਹ ਚਲਾਯਾ॥ **ਸਿਵ ਸਕਤੀ** ਵਿਚ ਖੇਲ ਕਰ ਜੋਗ ਭੋਗ ਬਹੁ ਚਲਿਤ ਬਣਾਯਾ॥ **ਸਾਧ ਅਸਾਧ** ਸੰਗਤ ਫਲ ਪਾਯਾ ॥੬॥ ਚਾਰ ਵਰਨ **ਛਿਅ ਦਰਸ਼ਨਾਂ** ਸ਼ਾਸਤਰ **ਵੇਦ ਪਾਠ** ਸੁਣਾਯਾ॥ **ਦੇਵੀ ਦੇਵ** ਸਰੇਵਣੇ ਦੇਵ ਸਥਲ **ਤੀਰਥ** ਭਰਮਾਯਾ॥ **ਗਣ ਗੰਧਰਬ ਅਪਛਰਾਂ** ਸੁਰਪਤਿ **ਇੰਦ੍ਰ ਇੰਦ੍ਰਾਸਣ** ਛਾਯਾ॥ **ਜਤੀ ਸਤੀ ਸੰਤੋਖੀਆਂ** ਸਿਧ ਨਾਥ ਅਵਤਾਰ ਗਣਾਯਾ॥ **ਜਪ ਤਪ ਸੰਜਮ ਹੋਮ ਜਗ** ਵਰਤ ਨੇਮ ਨਈਵੇਦ ਪੁਜਾਯਾ॥ **ਸਿਖਾ ਸੂਤ੍ਰ ਮਾਲਾ ਤਿਲਕ** ਪਿਤਰ ਕਰਮ ਵੇਦ ਕਰਮ ਕਮਾਯਾ॥ ਪੁੰਨ ਦਾਨ ਉਪਦੇਸ਼ ਦ੍ਰਿੜਾਯਾ ॥੭॥

ਵਾਰਾਂ ਭਾਈ ਗੁਰਦਾਸ, ੮

ਅਗਨਤ a'gant

ਮਾਨਸ ਜਨਮ ਦੁਲੰਭ
mānas janm duláb

ਚਾਰ ਵਰਨ čār warn

ਚਾਰ ਮਜ਼ਹਬਾ čār mazhabā

ਕਿਤੜੇ ਪੁਰਖ ਵਖਾਣੀਅਨ

kitṛe purkh wkhāṇīan

ਤ੍ਰੈ ਗੁਨ ਮਾਯਾ trɛ gun māyā

ਬੇਦ ਕਤੇਬਾਂ bed ktebā̃

ਸਿਵ ਸਕਤੀ siv saktī

ਸਾਧ ਅਸਾਧ sā́d asā́d

ਛਿਅ ਦਰਸ਼ਨਾਂ čhé daršnā̃

ਵੇਦ ਪਾਠ ved pāṭh

ਦੇਵੀ ਦੇਵ devī dev

ਤੀਰਥ tīrath

ਗਣ ਗੰਧਰਬ gaṇ gā̃dàrb

ਅਪਛਰਾਂ apččhrā̃

ਇੰਦ੍ਰ ਇੰਦ੍ਰਾਸਣ ĩdra ĩdrāsaṇ

ਜਤੀ ਸਤੀ jatī satī

ਸੰਤੋਖੀਆਂ sãtokhīā̃

ਜਪ ਤਪ ਸੰਜਮ ਹੋਮ ਜਗ

jap tap sãjam hom jag

ਸਿਖਾ ਸੂਤ੍ਰ ਮਾਲਾ ਤਿਲਕ

sikhā sūtra mālā tilak

**ਅਗਨਤ** – ਅਨੇਕ, ਬੇਅੰਤ, ਅਸੰਖ, ਬੇਸ਼ੁਮਾਰ, ਜਿਨ੍ਹਾਂ ਦੀ ਗਿਣਤੀ ਨਾ ਹੋ ਸਕੇ।

**ਮਾਨਸ ਜਨਮ ਦੁਲੰਭ** – ਚੁਰਾਸੀ ਲਖ ਜੂਨਾਂ ਵਿਚ ਮਨੁਖਾ ਜਨਮ ਦੁਰਲਭ (ਵੱਡੇ ਭਾਗਾਂ ਨਾਲ ਮਿਲਣ ਵਾਲਾ) ਹੈ ਜੋ ਪ੍ਰਭੂ ਨੇ ਪੈਦਾ ਕੀਤਾ ਹੈ।

**ਚਾਰ ਵਰਨ** – ਬ੍ਰਾਹਮਣ, ਖਤਰੀ, ਵੈਸ਼, ਸ਼ੂਦਰ।

**ਚਾਰ ਮਜ਼ਹਬਾ** – ਚਾਰ ਧਰਮ – ਹਿੰਦੂ, ਮੁਸਲਿਮ, ਸਿਖ, ਈਸਾਈ।

**ਕਿਤੜੇ ਪੁਰਖ ਵਖਾਣੀਅਨ** – ਅਨੇਕਾਂ ਪੁਰਖ ਅਤੇ ਅਨੇਕਾਂ ਇਸਤਰੀਆਂ ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ।

**ਤ੍ਰੈ ਗੁਨ ਮਾਯਾ** – ਮਾਇਆ ਦੇ ਤਿੰਨ ਗੁਣ – ਸਤੋ ਗੁਣ (ਸ਼ਾਂਤੀ ਤੇ ਸ੍ਰੇਸ਼ਟਤਾ), ਰਜੋ ਗੁਣ (ਜੋਰ ਅਤੇ ਅਸਰ), ਤਮੋ ਗੁਣ (ਹੰਕਾਰ ਅਤੇ ਅਗਿਆਨਤਾ)। ਪ੍ਰਭੂ ਦੀ ਪੈਦਾ ਕੀਤੀ ਮਾਇਆ ਨੇ ਤਿੰਨ ਗੁਣ ਰਜੋ, ਸਤੋ ਤੇ ਤਮੋ ਭਾਵ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਰਚ ਕੇ ਵੱਡਾ ਚੋਜ ਕੀਤਾ।

**ਬੇਦ ਕਤੇਬਾਂ** – ਹਿੰਦੂ ਧਰਮ ਗ੍ਰੰਥ ਵੇਦ (ਰਿਗ ਵੇਦ, ਸਾਮ ਵੇਦ, ਯਜੁਰ ਵੇਦ ਅਤੇ ਅਥਰਵ ਵੇਦ) ਹਨ ਅਤੇ ਸਾਮੀ ਮਜ਼ਹਬਾਂ ਦੀਆਂ ਪਵਿੱਤਰ ਕਿਤਾਬਾਂ 'ਕਤੇਬ' ਕਹੀਆਂ ਜਾਂਦੀਆਂ ਹਨ। ਇਹ ਗਿਣਤੀ ਵਿਚ ਚਾਰ ਹਨ – ਤੌਰੇਤ, ਜਬੂਰ, ਇੰਜੀਲ ਅਤੇ ਕੁਰਾਨ। ਵੇਦਾਂ, ਕਤੇਬਾਂ ਨੂੰ ਸਭ ਵਾਚਦੇ (ਪੜ੍ਹਦੇ) ਹਨ ਪਰ ਸਾਹਿਬ, ਸ੍ਰਿਸ਼ਟੀ ਦਾ ਕਰਤਾ ਤਾਂ ਇੱਕੋ ਹੀ ਹੈ, ਪਰ ਧਰਮ ਦੇ ਰਾਹ ਵਖਰੇ ਚਲਾ ਦਿੱਤੇ ਹਨ।

**ਸਿਵ ਸਕਤੀ** – ਸ਼ਿਵ ਅਧਿਆਤਮ ਪਖ ਹੈ ਅਤੇ ਸ਼ਕਤੀ ਮਾਇਕ। ਈਸ਼ਵਰ

ਅਤੇ ਮਾਇਆ ਸਤੋ ਅਤੇ ਤਮੋ ਦਾ ਖੇਲ੍ਹ ਕਰਕੇ ਜੋਗ ਭੋਗ ਦਾ ਵੱਡਾ ਕੌਤਕ ਬਣਾ ਦਿੱਤਾ ਹੈ।

**ਸਾਧ ਅਸਾਧ** - ਗੁਰਮੁਖ ਅਤੇ ਮਨਮੁਖ। ਸਤੋ ਗੁਣੀਂ ਪੁਰਸ਼ ਪਰਮੇਸ਼ਰ ਦੀ ਭਗਤੀ ਸਿਮਰਨ ਵਿਚ ਅਤੇ ਮਾਇਕ ਲੋਕੀਂ ਪਦਾਰਥਾਂ ਦੇ ਭੋਗਾਂ ਵਿਚ ਖਚਿਤ ਹੋ ਰਹੇ ਹਨ। ਇਹ ਗੁਰਮੁਖ ਅਤੇ ਮਨਮੁਖਾਂ ਦੀ ਸੰਗਤ ਦਾ ਫਲ ਹੈ, ਜੋ ਮਨੁਖ ਜਾਤੀ ਪਾ ਰਹੀ ਹੈ।

**ਛਿਅ ਦਰਸ਼ਨਾਂ** - ਨਿਆਇ, ਵੈਸ਼ੇਸ਼ਕ, ਸਾਂਖ, ਯੋਗ, ਮੀਮਾਂਸਾ ਅਤੇ ਵੇਦਾਂਤ।

**ਵੇਦ ਪਾਠ** - ਚਾਰ ਵੇਦ ਅਤੇ 18 ਪੁਰਾਣ ਹਨ: ਬ੍ਰਹਮ, ਪਦਮ, ਵਿਸ਼ਨੂ, ਸ਼ਿਵ, ਭਾਗਵਤ, ਮਾਰਕੰਡੇਯ, ਅਗਨਿ, ਨਾਰਦ, ਬ੍ਰਹਮਵੈਵਰਤ, ਲਿੰਗ, ਵਾਰਾਹ, ਸਕੰਦ, ਵਾਮਨ, ਕੂਰਮ, ਮਤਯਸ, ਗਰੁੜ, ਬ੍ਰਹਮਾਂਡ ਅਤੇ ਭਵਿਸ਼ਯ ਪੁਰਾਣ।

**ਦੇਵੀ ਦੇਵ ; ਤੀਰਥ** - ਹਿੰਦੂ ਧਰਮ ਵਿਚ ਦੇਵੀ ਅਤੇ ਦੇਵਤਿਆਂ ਦੀ ਪੂਜਾ, ਦੇਵਤਿਆਂ ਦੇ ਸਥਾਨਾਂ (ਮੰਦਰਾਂ) ਤੀਰਥਾਂ ਦੀ ਯਾਤਰਾ ਹੋਣ ਲੱਗੀ।

**ਗਣ ਗੰਧਰਬ** - ਦੇਵਤਿਆਂ ਦੇ ਸੇਵਕਾਂ ਨੂੰ ਗਣ ਕਿਹਾ ਜਾਂਦਾ ਹੈ। ਇਹਨਾਂ ਦੀ ਗਿਣਤੀ ਨੌਂ ਹੈ: ਅਨਿਲ, ਆਦਿਤਯ, ਆਭਾਸ੍ਵਰ, ਸਾਧਯ, ਤੁਸ਼ਿਤ, ਮਹਾਰਾਜਿਕ, ਰੁਦ੍ਰ, ਵਸੂ, ਵਿਸ੍ਵਦੇਵ ਅਤੇ ਸਵਰਗਲੋਕ ਦੇ ਗਵੱਈਏ 'ਗੰਧ੍ਰਬ' ਨਾਮ ਨਾਲ ਪੁਕਾਰੇ ਜਾਂਦੇ ਹਨ। ਅਥਰਵ ਵੇਦ ਵਿਚ ਗੰਧਰਵਾਂ ਦੀ ਗਿਣਤੀ 6333 ਹੈ।ਸਾਰੇ ਗੰਧਰਵਾਂ ਵਿਚੋਂ ਅਠ ਪ੍ਰਧਾਨ ਹਨ - ਹਾਹਾ, ਹੂਹੂ, ਚਿਤ੍ਰਰਥ, ਹੰਸ, ਵਿਸ਼੍ਵਾਵਸੁ, ਗੋਮਾਯੁ, ਤੁੰਬਰ ਅਤੇ ਨੰਦਿ।

**ਅਪਛਰਾਂ** - ਅਪਸਰਾ, ਅਪ (ਪਾਣੀ) ਵਿੱਚੋਂ ਨਿਕਲਣ ਵਾਲੀ। ਰਾਮਾਇਣ ਅਤੇ ਪੁਰਾਣਾਂ ਵਿਚ ਲਿਖਿਆ ਹੈ ਕਿ ਸਮੁੰਦਰ ਰਿੜਕਣ ਤੋਂ ਅਪਸਰਾ ਨਿਕਲਦੀਆਂ ਹਨ। ਕਈ ਵੇਦਾਂ ਪੁਰਾਣਾਂ ਦੀ ਸਿੱਖਿਆ ਅਨੁਸਾਰ ਗਣਾਂ, ਗੰਧਰਵਾਂ, ਅਪਛਰਾਂ, ਦੇਵਤਿਆਂ ਦੇ ਰਾਜੇ ਇੰਦਰ ਅਤੇ ਇੰਦ੍ਰਾਸਣ (ਸਵਰਗਪੁਰੀ) ਦੀ ਪੂਜਾ ਕਰਨ ਲੱਗੇ।

**ਇੰਦ੍ਰ ਇੰਦ੍ਰਾਸਣ** - ਇੰਦਰ (ਦੇਵਰਾਜ) ਜੋ ਵਰਖਾ ਦਾ ਦੇਵਤਾ ਮੰਨਿਆ ਜਾਂਦਾ ਹੈ, ਉਸ ਦਾ ਤਖਤ, ਇੰਦਰ ਦਾ ਆਸਣ।

**ਜਤੀ ਸਤੀ** - ਉਹ ਭਲਾ ਪੁਰਸ਼ ਜੋ ਇੰਦਰੀਆਂ ਨੂੰ ਰੋਕ ਸਕਦਾ ਹੋਵੇ, ਜੋ ਇਸਤਰੀ ਸੰਗ ਤੋਂ ਬਚੇ। ਐਸੇ ਪ੍ਰਸਿਧ ਛੇ ਜਤੀ ਗਿਣੇ ਗਏ ਹਨ - ਪਿਤਾਮਹ ਜਤੀ, ਲਛਮਣ ਜਤੀ, ਹਨੂਮਾਨ ਜਤੀ, ਦਤਾ ਤ੍ਰੇਯ ਜਤੀ, ਭੈਰੋਂ ਜਤੀ, ਗੋਰਖ ਜਤੀ।

**ਸੰਤੋਖੀਆਂ** - ਸੰਤੋਖ ਵਾਲਾ, ਜੋ ਮਿਲੇ ਉਸ ਵਿਚ ਪ੍ਰਸੰਨ ਰਹਿਣ ਵਾਲਾ। ਕਈ

ਜਤੀ ਸਤੀ ਅਤੇ ਸੰਤੋਖੀਆਂ ਦੇ ਮਗਰ ਲਗ ਗਏ। ਕੋਈ ਸਿੱਧਾਂ, ਨੌਂ ਨਾਥਾਂ ਅਤੇ 24 ਅਵਤਾਰਾਂ ਨੂੰ ਗਿਣਨ ਲਗ ਪਏ।

**ਜਪ ਤਪ ਸੰਜਮ ਹੋਮ ਜਗ** - ਕਈ ਜਪ, ਤਪ, ਸੰਜਮ ਅਤੇ ਹੋਮਾਂ, ਯੱਗਾਂ ਦੇ ਕਰਮ ਕਾਂਡਾਂ ਵਿਚ ਲਗ ਗਏ।

**ਸਿਖਾ ਸੂਤ੍ਰ ਮਾਲਾ ਤਿਲਕ** - ਕੋਈ ਬੋਦੀ, ਜਨੇਊ (ਹਿੰਦੂ ਮਤ ਦਾ ਇਕ ਚਿੰਨ੍ਹ ਜੋ ਲੜਕੇ ਦੇ ਜਨਮ ਤੋਂ 8 ਜਾਂ 11-12 ਸਾਲ ਤਕ ਪਹਿਨਾਇਆ ਜਾਂਦਾ ਹੈ ਅਤੇ ਸੱਜੇ ਮੋਢੇ ਤੋਂ ਖੱਬੇ ਮੋਢੇ ਤਕ ਲਟਕਾਇਆ ਜਾਂਦਾ ਹੈ। ਹਿੰਦੂ ਧਰਮ ਵਿਚ ਪ੍ਰਵੇਸ਼ ਕਰਵਾਉਣ ਲਈ ਜਨੇਊ ਸੰਸਕਾਰ ਜਰੂਰੀ ਹੈ।) ਮਾਲਾ, ਤਿਲਕ ਲਾ ਕੇ ਪਿਤਰੀ ਦੇ ਵੇਦ ਕਰਮਾਂ ਵਿਚ ਜੁੜ ਗਏ। ਇਹਨਾਂ ਕਰਮਾਂ ਦੇ ਨਾਲ ਨਾਲ ਪੁੰਨ ਦਾਨ ਕਰਨ ਦਾ ਉਪਦੇਸ਼ ਵੀ ਦ੍ਰਿੜਾਇਆ ਜਾਣ ਲੱਗਾ।

**ਅਗਨ** agan
ਨਾਂਵ ਇਸਤਰੀਲਿੰਗ
ਅਗ, ਤ੍ਰਿਸ਼ਨਾ ਦੀ ਅਗ

## ਚਿਤਵਣੀਆਂ ਲਖ ਰਾਤ ਦਿਹੁ ਤ੍ਰਾਸ ਨ ਤ੍ਰਿਸ਼ਨਾ ਅਗਨ ਬੁਝਾਏ

čitawṇīā̃ lakh rāt dihu trās na trisṇā agan bujāe

ਪੂਰੇ ਗੁਰੂ ਬਿਨਾਂ ਮਨੁਖ ਜਮ ਪੁਰ ਜਾਂਦਾ ਹੈ। ਚਿੰਤਾਮਣਿ ਗੁਰੂ ਨੂੰ ਛਡ ਕੇ ਮਨਮੁਖ ਚਿੰਤਾ ਵਿਚ ਫਸਿਆ ਰਹਿੰਦਾ ਹੈ। ਉਸ ਦੀ ਤ੍ਰਿਸ਼ਨਾ ਦੀ ਅਗ ਨਹੀਂ ਬੁਝਦੀ। ਮਾਇਆ ਵਿਚ ਜਕੜਿਆ ਸੁਇਨਾਂ ਰੁਪਾ ਹੰਢਾਉਂਦਾ ਹੈ। ਹਾਥੀ, ਘੋੜਿਆਂ, ਬਗੀਚੇ, ਫੁਲਾਂ ਵਿਚ ਮਸਤ ਰਹਿੰਦਾ ਹੈ। ਜਿਵੇਂ ਬਲਦੀ ਅਗ ਤੇ ਤੇਲ ਛਿੜਕਿਆ ਜਾਂਦਾ ਹੈ, ਏਸੇ ਤਰ੍ਹਾਂ ਮਨਮੁਖ ਦਾ ਦੁਖ ਵਧਦਾ ਹੈ।

**ਚਿੰਤਾਮਣਿ** ਗੁਰੂ ਛਡ ਕੈ ਚਿੰਤਾਮਣਿ ਚਿੰਤਾ ਨ ਗਵਾਏ॥ **ਚਿਤਵਣੀਆਂ ਲਖ ਰਾਤ ਦਿਹੁ ਤ੍ਰਾਸ ਨ ਤ੍ਰਿਸ਼ਨਾ ਅਗਨ ਬੁਝਾਏ**॥ **ਸੁਇਨਾ ਰੁਪਾ** ਅਗਲਾ ਮਾਣਕ ਮੋਤੀ ਅੰਗ ਹੰਢਾਏ॥ **ਪਾਟ ਪਟੰਬਰ** ਪਹਿਨ ਕੈ ਚੋਆ ਚੰਦਨ ਮਹ ਮਹਕਾਏ॥ ਹਾਥੀ ਘੋੜੇ ਪਾਖਰੇ ਮਹਲ ਬਗੀਚੇ ਸੁਫਲ ਫਲਾਏ॥ ਸੁੰਦਰ ਨਾਰੀ ਸੇਜ ਸੁਖ **ਮਾਯਾ ਮੋਹ** ਧੋਹ ਲਪਟਾਏ॥ ਬਲਦੀ ਅੰਦਰ ਤੇਲ ਜਿਉਂ **ਆਸ ਮਨਸਾ ਦੁਖ ਵਿਹਾਏ**॥ ਗੁਰ ਪੂਰੇ ਵਿਣ **ਜਮ ਪੁਰ** ਜਾਏ ॥੧੪॥

ਵਾਰਾਂ ਭਾਈ ਗੁਰਦਾਸ, ੧੫

ਅਗਨ agan

ਚਿੰਤਾਮਣਿ čĩtāmaṇ

ਚਿਤਵਣੀਆਂ čitawṇīā̃

ਸੁਇਨਾ ਰੁਪਾ suinā rupā

ਪਾਟ ਪਟੰਬਰ pāṭ paṭā̃bar

ਮਾਯਾ ਮੋਹ māyā mó

ਆਸ ਮਨਸਾ ਦੁਖ ਵਿਹਾਏ
ās mansā dukh wihāe

**ਜਮ ਪੁਰ** jam pur

**ਅਗਨ** – ਅਗ, ਤ੍ਰਿਸ਼ਨਾ ਦੀ ਅਗ।

**ਚਿੰਤਾਮਣਿ** – ਮਨਮੁਖ ਨੇ ਪੂਰੇ ਗੁਰੂ ਰੂਪ ਚਿੰਤਾਮਣੀ ਨੂੰ ਛਡ ਤਾਂ ਦਿਤਾ (ਚਿੰਤਾ ਨੂੰ ਦੂਰ ਕਰਨ ਵਾਲੀ ਪਥਰ ਵਰਗੀ ਮਣੀ ਦੇ ਮਗਰ ਲੱਗਾ), ਪਰ ਚਿੰਤਾਵਾਂ ਦੂਰ ਨਾ ਹੋਈਆਂ, ਸਗੋਂ ਲੱਖਾਂ ਹੀ ਚਿੰਤਾਵਾਂ ਰਾਤ ਦਿਨ ਉਪਜਦੀਆਂ ਹਨ ਪਰ ਚਿੰਤਾਮਣੀ ਨਾ ਡਰ ਦੂਰ ਕਰਦੀ ਹੈ ਤੇ ਨਾ ਪਦਾਰਥਾਂ ਦੀ ਤ੍ਰਿਸ਼ਨਾ ਦੀ ਅਗ ਨੂੰ ਹੀ ਬੁਝਾਉਂਦੀ ਹੈ।

**ਸੁਇਨਾ ਰੁਪਾ** – ਮਨਮੁਖ ਸੋਨੇ, ਚਾਂਦੀ ਨੂੰ ਅਗਲੇ ਸਮੇਂ ਲਈ ਜਮ੍ਹਾਂ ਕਰਦਾ ਹੈ ਕਿ ਸੁਖ ਲਵਾਂਗਾ। ਮੋਤੀ ਤੇ ਹੀਰੇ ਸਰੀਰ ਤੇ ਸਜਾ ਕੇ, ਉਹਨਾਂ ਨੂੰ ਹੰਢਾਉਂਦਾ ਹੈ।

**ਪਾਟ ਪਟੰਬਰ** – ਰੇਸ਼ਮ ਦੇ ਕੱਪੜੇ ਪਹਿਨਦਾ ਤੇ ਸੁਗੰਧੀਆਂ ਛਿੜਕ ਕੇ ਸਭ ਪਾਸੇ ਮਹਿਕ ਹੀ ਮਹਿਕ ਕਰ ਦਿੰਦਾ ਹੈ।

**ਮਾਯਾ ਮੋਹ** – ਹਾਥੀ ਘੋੜੇ ਸਾਜਾਂ ਸਮੇਤ, ਮਹਿਲ ਤੇ ਬਗੀਚਿਆਂ ਦੇ ਵੱਡੇ ਫਲਾਂ ਵਾਲੇ ਸੁਖ ਮਾਣਦਾ ਹੈ। ਸੇਜਾਂ ਦੇ ਸੁਖ, ਭੋਗ, ਵਿਸ਼ੇ ਵਿਕਾਰ ਤੇ ਮਾਇਆ ਦੇ ਮੋਹ ਨਾਲ ਲਿਪਟ ਜਾਂਦਾ ਹੈ ਜੋ ਸੁਖ ਜੀਵਨ ਨੂੰ ਧੋਖਾ ਦੇਣ ਵਾਲੇ ਹਨ ਪਰ ਫਿਰ ਵੀ ਮਨੁਖ ਇਹਨਾਂ ਵਿਚ ਰਚ ਜਾਂਦਾ ਹੈ।

**ਆਸ ਮਨਸਾ ਦੁਖ ਵਿਹਾਏ** – ਬਲਦੀ ਉੱਤੇ ਤੇਲ ਪਾਉਣ ਵਾਂਗ, ਜਿੰਨੇ ਵਧੀਕ ਮਾਇਆ ਦੇ ਸੁਖ ਮਿਲਦੇ ਹਨ, ਉਤਨੀ ਹੀ ਸੁਖ ਲੈਣ ਦੀ ਆਸ਼ਾ ਅਗਨੀ ਵਾਂਗ ਭਾਂਬੜ ਬਣ ਕੇ ਹੋਰ ਵਧਦੀ ਜਾਂਦੀ ਹੈ ਤੇ ਮਨਮੁਖ ਦੁਖ ਹੀ ਮੁਲ ਲਈ ਜਾਂਦਾ ਹੈ।

**ਜਮ ਪੁਰ** – ਮਨਮੁਖ ਪੂਰੇ ਗੁਰੂ ਦੀ ਸ਼ਰਨ ਲੈਣ ਤੋਂ ਬਿਨਾਂ ਅੰਤ ਜਮਪੁਰੀ ਵਿਚ ਜਾਂਦੇ ਹਨ।

## ਅਗਨਿ ਨ ਅੰਤਰਿ ਧੁਖੀ

agan na ãtar tùkhī

ਗੁਰ ਸ਼ਬਦ ਦੇ ਸਿਮਰਨ ਨਾਲ ਗੁਰਮੁਖ ਨੂੰ ਸ਼ਾਂਤੀ ਮਿਲਦੀ ਹੈ, ਮਨ ਸੀਤਲ ਹੁੰਦਾ ਹੈ ਅਤੇ ਅੰਦਰ ਅਗਨੀ ਨਹੀਂ ਧੁਖਦੀ। ਜਲ ਥਲ ਤ੍ਰਿਭਵਣ ਵਿਚ ਸਹਿਜ ਅਨੰਦ ਹੁੰਦਾ ਹੈ।

ਸੋਰਠਿ ਮਹਲਾ ੫ ॥ ਜਾ ਕੈ ਸਿਮਰਣਿ ਹੋਇ ਅਨੰਦਾ **ਬਿਨਸੈ ਜਨਮ ਮਰਣ ਭੈ ਦੁਖੀ** ॥ **ਚਾਰਿ ਪਦਾਰਥ ਨਵ ਨਿਧਿ ਪਾਵਹਿ** ਬਹੁਰਿ ਨ ਤ੍ਰਿਸਨਾ ਭੁਖੀ ॥ ੧ ॥ ਜਾ ਕੋ ਨਾਮੁ ਲੈਤ ਤੂ ਸੁਖੀ ॥ ਸਾਸਿ ਸਾਸਿ ਧਿਆਵਹੁ ਠਾਕੁਰ ਕਉ ਮਨ ਤਨ ਜੀਅਰੇ ਮੁਖੀ ॥ ੧ ॥ ਰਹਾਉ ॥ ਸਾਂਤਿ ਪਾਵਹਿ ਹੋਵਹਿ ਮਨ ਸੀਤਲ **ਅਗਨਿ ਨ ਅੰਤਰਿ ਧੁਖੀ** ॥ ਗੁਰ ਨਾਨਕ ਕਉ ਪ੍ਰਭੂ ਦਿਖਾਇਆ **ਜਲਿ ਥਲਿ ਤ੍ਰਿਭਵਣਿ ਰੁਖੀ** ॥ ੨ ॥ ੨ ॥ ੩੦ ॥

ਅ.ਗ.ਮ.ਪ, ੬੧੭

**ਅਗਨਿ** agan

**ਬਿਨਸੈ ਜਨਮ ਮਰਣ** binsɛ janm marṇ

**ਭੈ ਦੁਖੀ** pɛ̀ dukhī

**ਚਾਰਿ ਪਦਾਰਥ** čār pdārth

ਨਵ ਨਿਧਿ ਪਾਵਹਿ nav níd pāwɛ

ਜਲਿ ਥਲਿ ਤ੍ਰਿਭਵਣਿ ਰੁਖੀ
jal thal tripàwaṇ rukhī

**ਅਗਨਿ** – ਅਗਨੀ, ਅਗ।

**ਬਿਨਸੈ ਜਨਮ ਮਰਣ ਭੈ ਦੁਖੀ** – ਹੇ ਮਨੁਖ ! ਉਸ ਪ੍ਰਭੂ ਦਾ ਸਿਮਰਨ ਕਰ, ਜਿਸ ਦੇ ਸਿਮਰਨ ਨਾਲ ਆਨੰਦ ਹਾਸਲ ਹੁੰਦਾ ਹੈ ਅਤੇ ਜਨਮ ਮਰਨ ਦੇ ਡਰ ਅਤੇ ਦੁਖ ਦੂਰ ਹੋ ਜਾਂਦੇ ਹਨ।

**ਚਾਰਿ ਪਦਾਰਥ ਨਵ ਨਿਧਿ ਪਾਵਹਿ** – ਪਰਮਾਤਮਾ ਦੇ ਸਿਮਰਨ ਨਾਲ ਮਨੁਖ ਸਾਰੇ ਪਦਾਰਥ (ਹਰ ਤਰ੍ਹਾਂ ਦੀ ਦੌਲਤ) ਅਤੇ ਸਾਰੇ ਧਰਮ (ਪੁੰਨ ਕਰਮ) ਪ੍ਰਾਪਤ ਕਰਦਾ ਹੈ। ਧਰਮ, ਅਰਥ, ਕਾਮ, ਮੋਖ, ਜੋ ਜੀਵਨ ਦੇ ਮੁਖ ਪਦਾਰਥ ਮੰਨੇ ਗਏ ਹਨ, ਪ੍ਰਾਪਤ ਕਰਦਾ ਹੈ ਅਤੇ ਨੌਂ ਨਿਧੀਆਂ ਪ੍ਰਾਪਤ ਕਰ ਲੈਂਦਾ ਹੈ। ਫਿਰ ਮਾਇਆਵੀ ਤ੍ਰਿਸ਼ਨਾ ਅਤੇ ਪਦਾਰਥਾਂ ਦੀ ਭੁਖ ਨਹੀਂ ਰਹਿੰਦੀ।

**ਅਗਨਿ ਨ ਅੰਤਰਿ ਧੁਖੀ** – ਪ੍ਰਭੂ ਦੇ ਨਾਮ ਸਿਮਰਨ ਨਾਲ ਸ਼ਾਂਤੀ ਪ੍ਰਾਪਤ ਹੁੰਦੀ ਹੈ, ਮਨ ਸ਼ੀਤਲ ਹੋ ਜਾਂਦਾ ਹੈ ਅਤੇ ਤ੍ਰਿਸ਼ਨਾ ਦੀ ਅਗ ਅੰਦਰ ਨਹੀਂ ਧੁਖਦੀ। ਗੁਰੂ ਸਾਨੂੰ ਐਸੇ ਸਰਵ-ਵਿਆਪੀ ਹਰੀ ਦੇ ਦਰਸ਼ਨ ਕਰਵਾਉਂਦਾ ਹੈ ਜਿਸ ਦਾ ਜਸ ਗਾਉਣ ਨਾਲ ਹਰ ਤਰ੍ਹਾਂ ਦੀ ਸ਼ਾਂਤੀ ਮਿਲਦੀ ਹੈ।

**ਜਲਿ ਥਲਿ ਤ੍ਰਿਭਵਣਿ ਰੁਖੀ** – ਗੁਰੂ ਨੇ ਉਹ ਹਰੀ ਦਿਖਾ ਦਿੱਤਾ ਹੈ ਜੋ ਤਿੰਨਾਂ ਦੁਨੀਆਂ ਆਕਾਸ਼, ਧਰਤੀ ਤੇ ਪਾਤਾਲ ਵਿਚ ਅਤੇ ਦਰਖਤਾਂ, ਬ੍ਰਿਛਾਂ ਵਿਚ ਵੀ ਵਿਆਪਕ ਹੈ।

**ਮਹਾ ਅਗਨਿ** mahā agan

ਵਾਹਿਗੁਰੂ ਗੁਰਮੁਖ ਨੂੰ ਆਪ ਹਥ ਦੇ ਕੇ ਮਹਾ ਅਗਨਿ ਤੋਂ ਬਚਾਉਂਦਾ ਹੈ। ਉਹ ਆਪ ਨਦਰਿ ਕਰਦਾ ਹੈ ਤੇ ਸਭ ਬੰਧਨ ਕਟ ਦੇਂਦਾ ਹੈ। ਸਭ ਭਰਮ ਚਲੇ ਜਾਂਦੇ ਹਨ। ਸਭ ਮੋਹ ਬਿਨਸ ਜਾਂਦੇ ਹਨ।

ਸੂਹੀ ਮਹਲਾ ੫ ॥ **ਮਹਾ ਅਗਨਿ** ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ **ਸਰਣਾਈ** ॥ ਤੇਰਾ **ਮਾਣੁ ਤਾਣੁ ਰਿਦ** ਅੰਤਰਿ ਹੋਰ ਦੂਜੀ ਆਸ ਚੁਕਾਈ ॥ ੧ ॥ ਮੇਰੇ ਰਾਮ ਰਾਇ ਤੁਧੁ **ਚਿਤਿ** ਆਇਐ ਉਬਰੇ ॥ ਤੇਰੀ ਟੇਕ ਭਰਵਾਸਾ ਤੁਮ੍ਰਾ **ਜਪਿ** ਨਾਮੁ ਤੁਮ੍ਾਰਾ ਉਧਰੇ ॥ ੧ ॥ ਰਹਾਉ ॥ ਅੰਧ ਕੂਪ ਤੇ ਕਾਢਿ ਲੀਏ **ਤੁਮ੍** ਆਪਿ ਭਏ ਕਿਰਪਾਲਾ ॥ ਸਾਰਿ ਸਮ੍ਾਲਿ ਸਰਬ ਸੁਖ ਦੀਏ ਆਪਿ ਕਰੇ **ਪ੍ਰਤਿਪਾਲਾ** ॥ ੨ ॥ ਆਪਣੀ **ਨਦਰਿ** ਕਰੇ ਪਰਮੇਸਰੁ ਬੰਧਨ ਕਾਟਿ ਛਡਾਏ ॥ ਆਪਣੀ **ਭਗਤਿ** ਪ੍ਰਭਿ ਆਪਿ ਕਰਾਈ ਆਪੇ ਸੇਵਾ

ਲਾਏ ॥ ੩ ॥ **ਭਰਮੁ** ਗਇਆ ਭੈ **ਮੋਹ ਬਿਨਾਸੇ** ਮਿਟਿਆ ਸਗਲ **ਵਿਸੂਰਾ** ॥ ਨਾਨਕ ਦਇਆ ਕਰੀ ਸੁਖਦਾਤੈ ਭੇਟਿਆ ਸਤਿਗੁਰੁ ਪੂਰਾ ॥ ੪ ॥ ੫ ॥ ੫੨ ॥

ਅ.ਗ.ਮ.੫, ੭੪੮

ਅਗਨ agan

ਸਰਣਾਈ sarṇāī

ਮਾਣੁ māṇ

ਤਾਣੁ tāṇ

ਰਿਦ rid

ਚਿਤਿ čit

ਜਪਿ jap

ਤੁਮ੍ tum

ਪ੍ਰਤਿਪਾਲਾ pritpālā

ਨਦਰਿ nadar

ਭਗਤਿ pàgt

ਭਰਮੁ pàrm

ਮੋਹ ਬਿਨਾਸੇ mó bināse

ਵਿਸੂਰਾ wisūrā

**ਅਗਨਿ** – ਅਗ, ਤ੍ਰਿਸ਼ਨਾ ਦੀ ਅਗ।

**ਸਰਣਾਈ** – ਹੇ ਪ੍ਰਭੂ! ਜਿਹੜੇ ਮਨੁਖ ਤੇਰੀ ਸ਼ਰਨ ਆ ਪਏ, ਤੂੰ ਉਹਨਾਂ ਨੂੰ ਆਪਣਾ ਹਥ ਦੇ ਕੇ ਤ੍ਰਿਸ਼ਨਾ ਦੀ ਵੱਡੀ ਅਗ ਤੋਂ ਬਚਾ ਲਿਆ ਹੈ।

**ਮਾਣੁ ਤਾਣੁ ਰਿਦ** – ਜਿਨ੍ਹਾਂ ਦੇ ਹਿਰਦੇ ਵਿਚ, ਦਿਲ ਦੇ ਅੰਦਰ ਤੇਰਾ ਹੀ ਮਾਣ, ਤੇਰਾ ਹੀ ਸਹਾਰਾ ਬਣਿਆ ਰਹਿੰਦਾ ਹੈ, ਉਹਨਾਂ ਨੇ ਕਿਸੇ ਹੋਰ ਦੀ ਮਦਦ ਦੀ ਆਸ ਆਪਣੇ ਦਿਲੋਂ ਮੁਕਾ ਦਿਤੀ ਹੈ, ਦਿਲੋਂ ਦੂਰ ਕਰ ਦਿਤਾ ਹੈ।

**ਚਿਤਿ** – ਹੇ ਪ੍ਰਭੂ! ਜੇ ਤੂੰ ਜੀਵਾਂ ਦੇ ਚਿਤ ਵਿਚ ਆ ਵਸੇਂ ਤਾਂ ਉਹ ਸੰਸਾਰ ਸਮੁੰਦਰ ਵਿਚ ਡੁੱਬਣੋਂ ਬਚ ਜਾਂਦੇ ਹਨ।

**ਜਪਿ** – ਉਹ ਮਨੁਖ ਤੇਰਾ ਨਾਮ ਜਪ ਕੇ ਵਿਕਾਰਾਂ ਤੋਂ ਬਚ ਜਾਂਦੇ ਹਨ। ਉਹਨਾਂ ਨੂੰ ਤੇਰਾ ਹੀ ਆਸਰਾ, ਤੇਰੀ ਸਹਾਇਤਾ ਦਾ ਭਰੋਸਾ ਬਣਿਆ ਰਹਿੰਦਾ ਹੈ।

**ਤੁਮ੍** – ਜਿਹਨਾਂ ਮਨੁੱਖਾਂ ਉਤੇ ਪਰਮਾਤਮਾ ਆਪ ਦਇਆਵਾਨ ਹੋ ਗਿਆ, ਉਹਨਾਂ ਨੂੰ ਆਪੇ ਹੀ ਮਾਇਆ ਦੇ ਮੋਹ ਦੇ, ਸੰਸਾਰ ਰੂਪ ਹਨੇਰੇ ਖੂਹ ਵਿੱਚੋਂ ਕਢ ਲਿਆ।

**ਪ੍ਰਤਿਪਾਲਾ** – ਪਰਮਾਤਮਾ ਆਪ ਹੀ ਉਹਨਾਂ ਦੀ ਸਾਰ ਲੈ ਕੇ, ਉਹਨਾਂ ਦੀ ਸੰਭਾਲ ਕਰਕੇ ਉਹਨਾਂ ਨੂੰ ਸਾਰੇ ਸੁਖ ਬਖਸ਼ਦਾ ਹੈ ਅਤੇ ਆਪ ਹੀ ਉਹਨਾਂ ਦੀ ਪਾਲਣਾ ਕਰਦਾ ਹੈ।

**ਨਦਰਿ** – ਜਿਨ੍ਹਾਂ ਮਨੁੱਖਾਂ ਉਤੇ ਪਰਮਾਤਮਾ ਆਪਣੀ ਮਿਹਰ ਦੀ ਨਿਗਾਹ ਕਰਦਾ ਹੈ,

ਉਹਨਾਂ ਦੇ ਮੋਹ ਦੇ ਬੰਧਨ ਕਟ ਕੇ ਉਹਨਾਂ ਨੂੰ ਵਿਕਾਰਾਂ ਤੋਂ ਛੁਡਾ ਲੈਂਦਾ ਹੈ।

**ਭਗਤਿ** – ਪਰਮਾਤਮਾ ਆਪ ਹੀ ਮਨੁਖ ਨੂੰ ਆਪਣੀ ਸੇਵਾ-ਭਗਤੀ ਵਿਚ ਜੋੜ ਲੈਂਦਾ ਹੈ। ਪਰਮਾਤਮਾ ਆਪ ਹੀ ਮਨੁਖ ਪਾਸੋਂ ਆਪਣੀ ਭਗਤੀ ਕਰਾਉਂਦਾ ਹੈ।

**ਭਰਮੁ** – ਸੁਖ ਦੇਣ ਵਾਲੇ ਪ੍ਰਭੂ ਨੇ ਜਿਹਨਾਂ ਮਨੁਖਾਂ ਉਤੇ ਦਇਆ ਕੀਤੀ, ਉਹਨਾਂ ਨੂੰ ਪੂਰਾ ਗੁਰੂ ਮਿਲ ਗਿਆ, ਉਹਨਾਂ ਦੇ ਅੰਦਰੋਂ ਸਾਰੀ ਭਟਕਣਾ ਦੂਰ ਹੋ ਗਈ।

**ਮੋਹ ਬਿਨਾਸੇ** – ਪਰਮਾਤਮਾ ਦੀ ਮਿਹਰ ਦੀ ਨਜ਼ਰ ਨਾਲ ਹੀ ਮਨੁਖ ਦੇ ਅੰਦਰੋਂ ਮੋਹ ਤੇ ਹੋਰ ਸਾਰੇ ਡਰ ਨਾਸ ਹੋ ਜਾਂਦੇ ਹਨ।

**ਵਿਸੂਰਾ** – ਇਹ ਭਗਤੀ ਹਰੀ ਆਪਣੀ ਮਿਹਰ ਨਾਲ ਆਪ ਹੀ ਕਰਾਉਂਦਾ ਹੈ। ਉਸ ਦੀ ਕਿਰਪਾ ਦ੍ਰਿਸ਼ਟੀ ਨਾਲ ਮਨੁਖ ਦੇ ਸਾਰੇ ਝੋਰੇ, ਸਾਰੇ ਦੁਖ, ਚਿੰਤਾਵਾਂ ਮੁਕ ਜਾਂਦੀਆਂ ਹਨ।

**ਅਗਨੀ ਕਾ ਬੰਧੁ ਕੀਆ** agnī kā bā̃d kīā

ਉਸ ਕਰਤਾਰ ਨੇ ਪਉਣ, ਪਾਣੀ ਅਗਨੀ ਦਾ ਪ੍ਰਬੰਧ ਕੀਤਾ ਹੈ। ਉਸ ਅੱਗੇ ਕਿਸੇ ਦਾ ਜ਼ੋਰ ਨਹੀਂ ਚਲਦਾ। ਉਹ ਆਪ ਹਰ ਥਾਂ 'ਤੇ, ਹਰ ਸਮੇਂ ਵਿਚ ਰਵਿਆ ਹੋਇਆ ਹੈ।

ਪਉਣੁ ਉਪਾਇ ਧਰੀ ਸਭ ਧਰਤੀ ਜਲ **ਅਗਨੀ ਕਾ ਬੰਧੁ ਕੀਆ** ॥ **ਅੰਧੁਲੈ ਦਹਸਿਰਿ ਮੂੰਡੁ ਕਟਾਇਆ** ਰਾਵਣੁ ਮਾਰਿ ਕਿਆ ਵਡਾ ਭਇਆ ॥ ੧ ॥ ਕਿਆ ਉਪਮਾ ਤੇਰੀ ਆਖੀ ਜਾਇ ॥ ਤੂੰ ਸਰਬੇ ਪੂਰਿ ਰਹਿਆ ਲਿਵ ਲਾਇ ॥ ੧ ॥ ਰਹਾਉ ॥ **ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ ਨਥਿ** ਕਿਆ ਵਡਾ ਭਇਆ ॥ **ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ** ਸਰਬ ਨਿਰੰਤਰਿ ਰਵਿ ਰਹਿਆ ॥ ੨ ॥ **ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ** ॥ ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ ॥ ੩ ॥ ਰਤਨ ਉਪਾਇ ਧਰੇ ਖੀਰੁ ਮਥਿਆ ਹੋਰਿ ਭਖਲਾਏ ਜਿ ਅਸੀ ਕੀਆ ॥ ਕਹੈ ਨਾਨਕੁ ਛਪੈ ਕਿਉ ਛਪਿਆ ਏਕੀ ਏਕੀ ਵੰਡਿ ਦੀਆ ॥ ੪ ॥

ਅ.ਗ.ਮ.੧, ੩੫੦

ਅਗਨੀ agnī

ਅੰਧੁਲੈ ਦਹਸਿਰਿ ā̃dulɛ dɛ́sir

ਮੂੰਡੁ mū̃ḍ

ਕਟਾਇਆ kṭāiā

ਜੀਅ ਉਪਾਇ jī upāe

ਜੁਗਤਿ ਹਥਿ ਕੀਨੀ jugt hath kīnī

ਕਾਲੀ ਨਥਿ kālī nath

ਕਿਸੁ ਤੂੰ kis tū̃

ਪੁਰਖੁ purkh

**ਜੋਰੂ ਕਉਣ ਕਹੀਐ** jorū kɔṇ kahīɛ

**ਨਾਲਿ ਕੁਟੰਬੁ** nāl kuṭãb

**ਸਾਥਿ ਵਰਦਾਤਾ** sāth wardātā

**ਬ੍ਰਹਮਾ ਭਾਲਣ** brámā pa̖laṇ

**ਸ੍ਰਿਸਟਿ ਗਇਆ** srisṭ gɛā

**ਅਗਨੀ** – ਅਗ।

**ਅਗਨੀ ਕਾ ਬੰਧੁ ਕੀਆ** – ਪਰਮਾਤਮਾ ਨੇ ਹਵਾ ਬਣਾਈ, ਸਾਰੀ ਧਰਤੀ ਸਾਜੀ, ਪਾਣੀ ਅਗ ਦਾ ਮੇਲ ਕੀਤਾ। ਸਾਰੇ ਵਿਰੋਧੀ ਤਤ ਇਕੱਠੇ ਕਰਕੇ ਜਗਤ ਰਚਨਾ ਕੀਤੀ। ਰਚਨਹਾਰ ਪ੍ਰਭੂ ਦੀ ਇਹ ਇਕ ਅਸਚਰਜ ਲੀਲਾ ਹੈ। ਪਰਮਾਤਮਾ ਬੇਅੰਤ ਵੱਡੀਆਂ ਤਾਕਤਾਂ ਦਾ ਮਾਲਕ ਹੈ।

**ਅੰਧੁਲੈ ਦਹਸਿਰਿ ਮੂੰਡੁ ਕਟਾਇਆ** – ਪਰਮਾਤਮਾ ਦੀਆਂ ਵਡਿਆਈਆਂ ਭੁਲ ਕੇ ਸਿਰਫ਼ ਰਾਵਣ ਨੂੰ ਮਾਰਨ ਵਿਚ ਉਸ ਦੀ ਵਡਿਆਈ ਸਮਝਣੀ ਭੁਲ ਹੈ। ਅਕਲ ਦੇ ਅੰਨ੍ਹੇ ਰਾਵਣ ਨੇ ਆਪਣੀ ਮੌਤ ਮੂਰਖਪੁਣੇ ਵਿਚ ਸਹੇੜੀ, ਪਰਮਾਤਮਾ ਉਸ ਮੂਰਖ ਰਾਵਣ ਨੂੰ ਮਾਰ ਕੇ ਹੀ ਵੱਡਾ ਨਹੀਂ ਹੋ ਗਿਆ।

**ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ ਨਥਿ** – ਜਿਸ ਪਰਮਾਤਮਾ ਨੇ ਜੀਵਾਂ ਨੂੰ ਪੈਦਾ ਕਰਕੇ ਉਹਨਾਂ ਦੀ ਰਹਿਣੀ ਬਹਿਣੀ ਨੂੰ ਆਪਣੇ ਕਾਬੂ ਵਿਚ ਰੱਖਿਆ ਹੈ, ਉਸ ਲਈ ਕ੍ਰਿਸ਼ਨ ਹੋ ਕੇ ਕਾਲੀ ਨਾਗ ਨੂੰ ਨਥ ਸਕਣਾ ਕੋਈ ਵੱਡੀ ਵਡਿਆਈ ਨਹੀਂ।

**ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ** – ਕਿਸ ਦਾ ਤੈਨੂੰ ਪਤੀ ਅਤੇ ਇਸਤਰੀ ਤੇਰੀ ਕਿਸ ਨੂੰ ਕਹਿ ਸਕਦੇ ਹਾਂ, ਕਿਉਂਕਿ ਤੂੰ ਤਾਂ ਸਭ ਥਾਂ ਇਕੋ ਜਿਹਾ ਭਰਪੂਰ ਹੈਂ।

**ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ** – ਬ੍ਰਹਮਾ ਜਿਸ ਦਾ ਜਨਮ ਦਾਤਾ ਹੈ, ਪਰਿਵਾਰ ਕਮਲ ਦੀ ਨਲਕੀ ਹੈ ਅਤੇ ਵਿਸ਼ਨੂੰ ਜਿਸ ਦੇ ਕੋਲ ਹੀ ਹੈ, ਕਮਲ ਦੀ ਨਾਲੀ ਵਿਚ ਟੁੱਭੀ ਮਾਰ ਕੇ ਸ੍ਰਿਸ਼ਟੀ ਦਾ ਮੁਢ ਭਾਲਣ ਗਿਆ ਪਰ ਅੰਤ ਨਾ ਪਾ ਸਕਿਆ। ਉਸ ਬੇਅੰਤ ਲਈ ਕੰਸ ਨੂੰ ਮਾਰਨਾ ਕੀ ਵਡਿਆਈ ਹੈ। ਇਹ ਪੌਰਾਣਿਕ ਕਥਾ ਹੈ ਕਿ ਬ੍ਰਹਮਾ ਕਮਲ ਦੀ ਨਾਭੀ ਵਿਚੋਂ ਪੈਦਾ ਹੋਇਆ ਅਤੇ ਸ੍ਰਿਸ਼ਟੀ ਦਾ ਮੁਢ ਭਾਲਣ ਲਈ ਨਲਕੀ ਵਿਚ ਹੀ ਚਲਾ ਗਿਆ ਪਰ ਅੰਤ ਨਾ ਪਾ ਸਕਿਆ। ਵਾਹਿਗੁਰੂ ਨੂੰ ਰਾਮ, ਕ੍ਰਿਸ਼ਨ ਆਦਿ ਅਵਤਾਰ ਕਹਿ ਕੇ ਮੰਨਣਾ ਭੁਲ ਹੈ। ਉਸ ਦੀ ਵਡਿਆਈ ਬੇਅੰਤ ਹੈ। ਜਿਸ ਵਾਹਿਗੁਰੂ ਨੇ ਧਰਤੀ ਸਾਜੀ, ਜਲ, ਅਗਨੀ ਪਉਣ ਬੱਧੇ, ਉਸ ਬਾਬਤ ਕਹਿਣਾ ਕਿ ਰਾਵਣ ਜਾਂ ਕੰਸ ਆਦਿ ਨੂੰ ਮਾਰਨ ਵਾਲਾ ਹੈ, ਕੋਈ ਵੱਡੀ ਵਡਿਆਈ ਨਹੀਂ।

**ਅਗਨੀ ਮਹਿ ਜਾਲੁ** agnī mɛ́ jāl

ਗੁਰਮੁਖ ਸਤਿਗੁਰੂ ਦੇ ਦਰ ਤੇ ਪਾਣੀ, ਪੱਖੇ ਦੀ ਸੇਵਾ ਕਰਦਾ ਹੈ। ਰਾਜ, ਮਿਲਖ, ਸਿਕਦਾਰੀਆਂ ਨੂੰ ਅਗਨੀ ਵਿਚ ਸੁਟਦਾ ਹੈ ਤੇ ਸੰਤ ਜਨਾ ਦੇ ਚਰਣੀ ਲਗਦਾ ਹੈ। ਮਨੁਮੁਖ ਸਾਕਤ ਆਪਣੀ ਪਤ ਗਵਾ ਲੈਂਦਾ ਹੈ। ਜੋ ਕੁਝ ਇਸ ਜਗਤ ਵਿਚ ਹੁੰਦਾ ਹੈ ਵਾਹਿਗੁਰੂ ਦੇ ਹੁਕਮ ਵਿਚ ਹੁੰਦਾ ਹੈ। ਗੁਰੂ ਦੀ ਸੰਗਤ ਵਿਚ ਆਪੇ ਹੀ ਬਣਤ ਬਣ ਜਾਂਦੀ ਹੈ।

ਬਿਲਾਵਲੁ ਮਹਲਾ ੫ ॥ **ਪਾਣੀ ਪਖਾ** ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥ **ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ** ॥ ੧ ॥ ਸੰਤ ਜਨਾ ਕਾ ਛੋਹਰਾ ਤਿਸੁ ਚਰਣੀ ਲਾਗਿ ॥ **ਮਾਇਆਧਾਰੀ ਛਤ੍ਰਪਤਿ** ਤਿਨ੍ ਛੋਡਉ ਤਿਆਗਿ ॥ ੧ ॥ ਰਹਾਉ ॥ ਸੰਤਨ ਕਾ ਦਾਨਾ ਰੂਖਾ ਸੋ **ਸਰਬ ਨਿਧਾਨ** ॥ **ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ** ॥ ੨ ॥ ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ ॥ **ਸਾਕਤ** ਸਿਰਪਾਉ ਰੇਸਮੀ ਪਹਿਰਤ ਪਤਿ ਖੋਈ ॥ ੩ ॥ ਸਾਕਤ ਸਿਉ **ਮੁਖਿ ਜੋਰਿਐ** ਅਧ ਵੀਚਹੁ ਟੂਟੈ ॥ ਹਰਿ ਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ ॥ ੪ ॥ ਸਭ ਕਿਛੁ ਤੁਮ੍ ਹੀ ਤੇ ਹੋਆ ਆਪਿ **ਬਣਤ ਬਣਾਈ** ॥ **ਦਰਸਨੁ ਭੇਟਤ** ਸਾਧ ਕਾ ਨਾਨਕ ਗੁਣ ਗਾਈ ॥ ੫ ॥ ੧੪ ॥ ੪੪ ॥

ਅ.ਗ.ਮ.ਪ, ੮੧੧

ਅਗਨੀ agnī

**ਪਾਣੀ ਪਖਾ** pāṇī pakkhā

**ਰਾਜ ਮਿਲਖ** rāj milkh

**ਸਿਕਦਾਰੀਆ** sikdāriā

**ਮਾਇਆਧਾਰੀ** māiātàrī

**ਛਤ੍ਰਪਤਿ** čhatrpat

**ਤਿਆਗਿ** tiāg

**ਸਰਬ ਨਿਧਾਨ** sarb nidàn

**ਗ੍ਰਿਹਿ ਸਾਕਤ** girɛ sākat

**ਛਤੀਹ ਪ੍ਰਕਾਰ** čhattí prakār

**ਬਿਖੂ ਸਮਾਨ** bikhū smān

**ਸਾਕਤ** sākat

**ਮੁਖਿ ਜੋਰਿਐ** mukh joriɛ

**ਬਣਤ ਬਣਾਈ** baṇt bṇāī

**ਦਰਸਨੁ ਭੇਟਤ** darsan pèṭat

**ਅਗਨੀ** – ਅਗ।

**ਪਾਣੀ ਪਖਾ** – ਹੇ ਮਨੁਖ! ਤੂੰ ਹਰੀ ਦੇ ਦਾਸ ਦੇ ਘਰ ਪਾਣੀ ਢੋ, ਪੱਖਾ ਝਲ ਅਤੇ ਪੀਹਣਾ ਪੀਹ, ਤਾਂ ਤੂੰ ਸੁਖੀ ਹੋਵੇਂਗਾ।

**ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ** – ਦੁਨੀਆਂ ਦੀਆਂ ਹਕੂਮਤਾਂ, ਜ਼ਮੀਨ ਦੀ ਮਾਲਕੀ, ਸਰਦਾਰੀਆਂ ਇਹਨਾਂ ਨੂੰ ਅਗ ਵਿਚ ਸਾੜ ਦੇ। ਇਹਨਾਂ ਦਾ ਲਾਲਚ ਛਡ ਕੇ ਹਰੀ ਦੇ ਦਾਸ ਸਤਿਗੁਰੂ ਦੀ ਸੇਵਾ

ਕਰ ਜੋ ਸਭ ਸੁਖਾਂ ਤੋਂ ਉਪਰ ਹੈ।

**ਮਾਇਆਧਾਰੀ ਛਤ੍ਰਪਤਿ** – ਹੇ ਮਨੁਖ! ਸੰਤ ਜਨਾਂ ਦੇ ਸੇਵਕਾਂ ਦੇ ਚਰਨੀ ਲੱਗਿਆ ਕਰ, ਵੱਡੇ ਵੱਡੇ ਧਨਾਢ, ਰਾਜਿਆਂ ਦਾ ਸਾਥ ਛਡ ਦੇ, ਤਿਆਗ ਦੇ।

**ਸਰਬ ਨਿਧਾਨ** – ਸੰਤਾਂ ਦੀ ਰੁੱਖੀ ਮਿੱਸੀ ਰੋਟੀ ਹੋਵੇ, ਉਹ ਸਭ ਤਰ੍ਹਾਂ ਦੇ ਸੁਖਾਂ ਤੇ ਭੰਡਾਰ ਸਮਝੋ।

**ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ** – ਮਾਇਆਧਾਰੀ ਦੇ ਘਰ ਤਰ੍ਹਾਂ ਤਰ੍ਹਾਂ ਦੇ ਛੱਤੀ ਕਿਸਮ ਦੇ ਖਾਣੇ ਜ਼ਹਿਰ ਬਰਾਬਰ ਸਮਝੋ।

**ਸਾਕਤ** – ਸੰਤਾਂ ਦੀ ਦਿੱਤੀ ਭੂਰੀ ਪਹਿਨੋ ਤਾਂ ਆਦਮੀ ਨੰਗਾ ਨਹੀਂ ਕਿਹਾ ਜਾ ਸਕਦਾ, ਪਰ ਨਿਗੁਰੇ ਦੇ ਘਰ ਦਾ ਦਿੱਤਾ ਰੇਸ਼ਮੀ ਸਿਰੋਪਾ ਪਹਿਨਣ ਨਾਲ ਇੱਜ਼ਤ ਚਲੀ ਜਾਂਦੀ ਹੈ।

**ਮੁਖਿ ਜੋਰਿਐ** – ਨਿਗੁਰੇ ਨਾਲ ਮੂੰਹ ਜੋੜਨ ਤੇ ਭਾਵ ਮੇਲ ਰਖਣ ਤੇ ਮੇਲ ਅਧਵਾਟਿਓਂ ਟੁਟ ਜਾਂਦਾ ਹੈ, ਭਾਵ ਨਿਗੁਰੇ ਦੀ ਦੋਸਤੀ ਤੋੜ ਨਹੀਂ ਚੜ੍ਹਦੀ।

**ਬਣਤ ਬਣਾਈ** – ਹੇ ਪ੍ਰਭੂ ! ਹਰ ਇਕ ਕੰਮ ਤੇਰੀ ਹੀ ਪ੍ਰੇਰਨਾ ਨਾਲ ਹੁੰਦਾ ਹੈ, ਤੂੰ ਆਪ ਹੀ ਇਹ ਸਾਰੀ ਖੇਢ ਰਚੀ ਹੋਈ ਹੈ।

**ਦਰਸਨੁ ਭੇਟਤ** – ਹੇ ਪ੍ਰਭੂ ! ਗੁਰੂ ਸਾਧ ਦਾ ਦਰਸ਼ਨ ਕਰਦਿਆਂ ਗੁਰੂ ਦੀ ਸੰਗਤ ਵਿਚ ਰਹਿ ਕੇ ਮੈਂ ਤੇਰੇ ਹੀ ਗੁਣ ਗਾਈ ਜਾਂਦਾ ਹਾਂ।

## **ਅਗਮ** a'gam

ਵਿਸ਼ੇਸ਼ਣ

ਜਿੱਥੇ ਪਹੁੰਚਿਆ ਨਾ ਜਾ ਸਕੇ, ਜੋ ਸਮਝਿਆ ਨਾ ਜਾ ਸਕੇ

## **ਅਗਮ ਅਗਾਧਿ** a'gam agā̆d

ਉਸ ਕਰਤਾਰ ਦੀ ਕਥਾ, ਉਸ ਦੀ ਕੁਦਰਤ ਅਗਮ ਅਗਾਧਿ ਹੈ, ਅਕੱਥ ਹੈ। ਗੁਰ ਕਿਰਪਾ ਨਾਲ ਮਨ ਵਿਚ ਪਰਗਾਸ ਹੁੰਦਾ ਹੈ। ਗਿਆਨ ਮਿਲਦਾ ਹੈ, ਅਗਿਆਨ ਦਾ ਬਿਨਾਸ ਹੁੰਦਾ ਹੈ। ਉਹ ਆਪ ਹੀ ਸੂਖਮ ਹੈ। ਆਪ ਹੀ ਅਸਥੂਲ ਹੈ। ਅਗਮ ਅਗਾਧਿ ਹੈ। ਵਾਹਿਗੁਰੂ ਦੇ ਬ੍ਰਹਮੰਡ ਵਿਚ ਅਨੇਕ ਪੁਰਖ ਹੋਏ ਹਨ, ਅਨੇਕ ਅਵਤਾਰ, ਅਨੇਕ ਦੇਵੀ, ਦੇਵਤੇ। ਅਨੇਕ ਵੇਦ, ਕਤੇਬ ਰਚੇ ਗਏ ਹਨ। ਅਨੇਕ ਹੀ ਆਗਾਸ ਪਾਤਾਲ ਹਨ। ਉਸ ਕਾਦਰ ਦੀ ਕਰਤਾਰ ਦੀ ਥਾਹ ਕੋਈ ਨਹੀਂ ਲੈ ਸਕਦਾ। ਸਭ ਤੋਂ ਉੱਚਾ ਉਹ ਹੈ ਜੋ ਗੁਰੂ ਸ਼ਬਦ, ਗੁਰੂ ਦੇ ਦੈਵੀ ਸਚੁ ਨੂੰ ਵਿਚਾਰਦਾ, ਘੋਖਦਾ ਹੈ, ਸਿਮਰਨ ਕਰਦਾ ਹੈ।

**ਸਾਰਗ ਮਹਲਾ ੫ ਅਸਟਪਦੀ ਘਰੁ ੬ ੧ਓ ਸਤਿਗੁਰ ਪ੍ਰਸਾਦਿ ॥ ਅਗਮ ਅਗਾਧਿ ਸੁਨਹੁ ਜਨ ਕਥਾ ॥ ਪਾਰਬ੍ਰਹਮ ਕੀ ਅਚਰਜ ਸਭਾ ॥ ੧ ॥ ਰਹਾਉ ॥ ਸਦਾ ਸਦਾ ਸਤਿਗੁਰ ਨਮਸਕਾਰ ॥ ਗੁਰ ਕਿਰਪਾ ਤੇ ਗੁਨ ਗਾਇ ਅਪਾਰ ॥ ਮਨ ਭੀਤਰਿ ਹੋਵੈ ਪਰਗਾਸੁ ॥ ਗਿਆਨ ਅੰਜਨੁ ਅਗਿਆਨ**

**ਬਿਨਾਸੁ** ॥ ੧ ॥ **ਮਿਤਿ ਨਾਹੀ ਜਾ ਕਾ ਬਿਸਥਾਰੁ** ॥ ਸੋਭਾ ਤਾ ਕੀ ਅਪਰ ਅਪਾਰ ॥ ਅਨਿਕ ਰੰਗ ਜਾ ਕੇ ਗਨੇ ਨ ਜਾਹਿ ॥ ਸੋਗ ਹਰਖ ਦੁਹਹੂ ਮਹਿ ਨਾਹਿ ॥ ੨ ॥ ਅਨਿਕ ਬ੍ਰਹਮੇ ਜਾ ਕੇ ਬੇਦ ਧੁਨਿ ਕਰਹਿ ॥ ਅਨਿਕ ਮਹੇਸ ਬੈਸਿ ਧਿਆਨੁ ਧਰਹਿ ॥ ਅਨਿਕ ਪੁਰਖ ਅੰਸਾ ਅਵਤਾਰ ॥ ਅਨਿਕ ਇੰਦ੍ਰ **ਊਭੇ ਦਰਬਾਰ** ॥ ੩ ॥ ਅਨਿਕ **ਪਵਨ ਪਾਵਕ ਅਰੁ ਨੀਰ** ॥ ਅਨਿਕ ਰਤਨ ਸਾਗਰ **ਦਧਿ ਖੀਰ** ॥ ਅਨਿਕ **ਸੂਰ ਸਸੀਅਰ ਨਖਿਆਤਿ** ॥ ਅਨਿਕ ਦੇਵੀ ਦੇਵਾ ਬਹੁ ਭਾਂਤਿ ॥ ੪ ॥ **ਅਨਿਕ ਬਸੁਧਾ ਅਨਿਕ ਕਾਮਧੇਨ** ॥ **ਅਨਿਕ ਪਾਰਜਾਤ ਅਨਿਕ ਮੁਖਿ ਬੇਨ** ॥ ਅਨਿਕ ਅਕਾਸ ਅਨਿਕ ਪਾਤਾਲ ॥ ਅਨਿਕ ਮੁਖੀ ਜਪੀਐ ਗੋਪਾਲ ॥ ੫ ॥ ਅਨਿਕ ਸਾਸਤ੍ਰ ਸਿਮ੍ਰਿਤਿ ਪੁਰਾਨ ॥ ਅਨਿਕ ਜੁਗਤਿ ਹੋਵਤ ਬਖਿਆਨ ॥ **ਅਨਿਕ ਸਰੋਤੇ ਸੁਨਹਿ ਨਿਧਾਨ** ॥ ਸਰਬ ਜੀਅ ਪੂਰਨ ਭਗਵਾਨ ॥ ੬ ॥ **ਅਨਿਕ ਧਰਮ ਅਨਿਕ ਕੁਮੇਰ** ॥ ਅਨਿਕ ਬਰਨ ਅਨਿਕ **ਕਨਿਕ ਸੁਮੇਰ** ॥ ਅਨਿਕ ਸੇਖ ਨਵਤਨ ਨਾਮੁ ਲੇਹਿ ॥ ਪਾਰਬ੍ਰਹਮ ਕਾ ਅੰਤੁ ਨ ਤੇਹਿ ॥ ੭ ॥ ਅਨਿਕ ਪੁਰੀਆ ਅਨਿਕ ਤਹ ਖੰਡ ॥ ਅਨਿਕ ਰੂਪ ਰੰਗ ਬ੍ਰਹਮੰਡ ॥ ਅਨਿਕ ਬਨਾ ਅਨਿਕ ਫਲ ਮੂਲ ॥ **ਆਪਹਿ ਸੂਖਮ ਆਪਹਿ ਅਸਥੂਲ** ॥ ੮ ॥ ਅਨਿਕ ਜੁਗਾਦਿ ਦਿਨਸ ਅਰੁ ਰਾਤਿ ॥ **ਅਨਿਕ ਪਰਲਉ ਅਨਿਕ ਉਤਪਾਤਿ** ॥ ਅਨਿਕ ਜੀਅ ਜਾ ਕੇ ਗ੍ਰਿਹ ਮਾਹਿ ॥ ਰਮਤ ਰਾਮ ਪੂਰਨ ਸ੍ਰਬ ਠਾਂਇ ॥ ੯ ॥ ਅਨਿਕ ਮਾਇਆ ਜਾ ਕੀ ਲਖੀ ਨ ਜਾਇ ॥ ਅਨਿਕ ਕਲਾ ਖੇਲੈ ਹਰਿ ਰਾਇ ॥ **ਅਨਿਕ ਧੁਨਿਤ ਲਲਿਤ ਸੰਗੀਤ** ॥ ਅਨਿਕ ਗੁਪਤ ਪ੍ਰਗਟੇ ਤਹ ਚੀਤ ॥ ੧੦ ॥ ਸਭ ਤੇ ਊਚ ਭਗਤ ਜਾ ਕੈ ਸੰਗਿ ॥ ਆਠ ਪਹਰ ਗੁਨ ਗਾਵਹਿ ਰੰਗਿ ॥ ਅਨਿਕ ਅਨਾਹਦ **ਆਨੰਦ ਝੁਨਕਾਰ** ॥ ਉਆ ਰਸ ਕਾ ਕਛੁ ਅੰਤੁ ਨ ਪਾਰ ॥ ੧੧ ॥ ਸਤਿ ਪੁਰਖੁ ਸਤਿ ਅਸਥਾਨੁ ॥ ਊਚ ਤੇ ਊਚ **ਨਿਰਮਲ ਨਿਰਬਾਨੁ** ॥ ਅਪੁਨਾ ਕੀਆ ਜਾਨਹਿ ਆਪਿ ॥ ਆਪੇ ਘਟਿ ਘਟਿ ਰਹਿਓ ਬਿਆਪਿ ॥ ਕ੍ਰਿਪਾ ਨਿਧਾਨ ਨਾਨਕ ਦਇਆਲ ॥ ਜਿਨਿ ਜਪਿਆ ਨਾਨਕ ਤੇ ਭਏ ਨਿਹਾਲ ॥ ੧੨ ॥

ਅ.ਗ.ਮ.ਪ, ੧੨੩੫

ਅਗਮ a'gam

ਗਿਆਨ ਅੰਜਨੁ giān ãjan

ਅਗਿਆਨ ਬਿਨਾਸੁ agiān binās

ਮਿਤਿ ਨਾਹੀ mit nāhī

ਜਾ ਕਾ ਬਿਸਥਾਰੁ jā kā bisthār

ਊਭੇ ਦਰਬਾਰ ūbe darbār

ਪਵਨ ਪਾਵਕ ਅਰੁ ਨੀਰ
pawan pāwak ar nīr

ਦਧਿ ਖੀਰ dád khīr

ਸੂਰ ਸਸੀਅਰ ਨਖਿਆਤਿ
sūr sasīar nakhiāt

ਅਨਿਕ ਬਸੁਧਾ anik basúdā

ਅਨਿਕ ਕਾਮਧੇਨ anik kāmtèn

ਅਨਿਕ ਪਾਰਜਾਤ anik pārjāt

ਅਨਿਕ ਮੁਖਿ ਬੇਨ anik mukh ben

ਅਨਿਕ ਸਰੋਤੇ anik srote

ਸੁਨਹਿ ਨਿਧਾਨ sunɛ nidà̃n

ਅਨਿਕ ਧਰਮ anik tàrm

ਅਨਿਕ ਕੁਮੇਰ anik kumer

ਕਨਿਕ ਸੁਮੇਰ kanik sumer

ਆਪਹਿ ਸੂਖਮ āpɛ sūkham

ਆਪਹਿ ਅਸਥੂਲ āpɛ asthūl

ਅਨਿਕ ਪਰਲਉ anik parlɔ

ਅਨਿਕ ਉਤਪਾਤਿ anik utpāt

ਅਨਿਕ ਧੁਨਿਤ anik tùnit

ਲਲਿਤ ਸੰਗੀਤ lalit sãgīt

ਆਨੰਦ ਝੁਨਕਾਰ ānãd čùnkār

ਨਿਰਮਲ ਨਿਰਬਾਨੁ nirmal nirbān

**ਅਗਮ** – ਜਿੱਥੇ ਪਹੁੰਚਿਆ ਨਾ ਜਾ ਸਕੇ, ਜੋ ਸਮਝਿਆ ਨਾ ਜਾ ਸਕੇ।

**ਅਗਮ ਅਗਾਧਿ** – ਹੇ ਸੰਤ ਜਨੋ! ਅਪਹੁੰਚ ਅਤੇ ਅਥਾਹ ਪ੍ਰਭੂ ਦੀ ਸਿਫਤ ਸਾਲਾਹ ਸੁਣਿਆ ਕਰੋ। ਪਰਮਾਤਮਾ ਦਾ ਦਰਬਾਰ ਹੈਰਾਨ ਕਰਨ ਵਾਲਾ ਹੈ।

**ਗਿਆਨ ਅੰਜਨੁ ਅਗਿਆਨ ਬਿਨਾਸੁ** – ਗੁਰੂ ਦੇ ਗਿਆਨ ਦਾ ਸੁਰਮਾ ਅਗਿਆਨ ਨੂੰ ਖਤਮ ਕਰ ਦਿੰਦਾ ਹੈ।

**ਮਿਤਿ ਨਾਹੀ ਜਾ ਕਾ ਬਿਸਥਾਰੁ** – ਜਿਸ ਪਰਮਾਤਮਾ ਦਾ ਇਹ ਸਾਰਾ ਜਗਤ-ਪਾਸਾਰਾ ਬਣਾਇਆ ਹੈ, ਉਸ ਦੀ ਸਮਰਥਾ ਦਾ ਕੋਈ ਹਦ ਬੰਨਾ ਨਹੀਂ, ਕੋਈ ਸੀਮਾ ਨਹੀਂ।

**ਊਭੇ ਦਰਬਾਰ** – ਗੁਰੂ ਦੇ ਮਿਲਣ ਨਾਲ ਹਰੀ ਦਾ ਅਗਮ ਅਗਾਧ ਰੂਪ ਪ੍ਰਗਟ ਹੋ ਜਾਂਦਾ ਹੈ। ਉਸ ਦੀ ਵਡਿਆਈ ਦਾ ਵਿਸਥਾਰ ਬਹੁਤ ਵੱਡਾ ਹੈ। ਉਸ ਦੇ ਹਜ਼ੂਰ ਉੱਚੇ ਤੋਂ ਉੱਚੇ ਅਖਵਾਉਣ ਵਾਲੇ ਦੇਵੀ ਦੇਵਤੇ ਵੀ ਉਸ ਦੀ ਦੱਸੀ ਕਾਰ ਕਰ ਰਹੇ ਹਨ। ਉੱਥੇ ਕਈ ਕੁਦਰਤ ਦੀਆਂ ਤਾਕਤਾਂ ਗੁਪਤ ਤੇ ਪ੍ਰਗਟ ਹਸਤੀਆਂ ਮਿਲਦੀਆਂ ਹਨ। ਇੰਨਾ ਵੱਡਾ ਹਰੀ ਹਰ ਇਕ ਦੇ ਦਿਲ ਵਿਚ ਵਸ ਕੇ ਅੰਗ ਸੰਗ ਹੋ ਸਕਦਾ ਹੈ ਜੇਕਰ ਨਾਮ ਜਪ ਕੇ ਉਸ ਦੀ ਸੋਝੀ ਪ੍ਰਾਪਤ ਕਰੀਏ।

**ਪਵਨ ਪਾਵਕ ਅਰੁ ਨੀਰ** – ਪਰਮਾਤਮਾ ਦੇ ਦਰਬਾਰ ਵਿਚ ਉਸ ਦੇ ਪੈਦਾ ਕੀਤੇ ਹੋਏ ਅਨੇਕ ਪ੍ਰਕਾਰ ਦੇ ਹਵਾ, ਪਾਣੀ ਤੇ

ਅਗਨੀ ਹਨ।

**ਦਧਿ ਖੀਰ** - ਉਸ ਦੇ ਪੈਦਾ ਕੀਤੇ ਹੋਏ ਕਈ ਰਤਨਾਂ ਦੇ ਅਤੇ ਕਈ ਦਹੀਂ, ਦੁਧ ਦੇ ਸਮੁੰਦਰ ਮੰਨੇ ਹੋਏ ਹਨ।

**ਸੂਰ ਸਸੀਅਰ ਨਖਿਆਤਿ** - ਉਸ ਦੇ ਬਣਾਏ ਹੋਏ ਅਨੇਕ ਹੀ ਸੂਰਜ, ਚੰਦਰਮਾ ਤੇ ਤਾਰੇ ਹਨ।

**ਅਨਿਕ ਬਸੁਧਾ ਅਨਿਕ ਕਾਮਧੇਨ** - ਉਸ ਦੀਆਂ ਪੈਦਾ ਕੀਤੀਆਂ ਅਨੇਕ ਧਰਤੀਆਂ ਅਤੇ ਅਨੇਕ ਹੀ ਮਨੋਕਾਮਨਾਵਾਂ ਪੂਰੀਆਂ ਕਰਨ ਵਾਲੀਆਂ ਕਾਮਧੇਨ ਗਾਵਾਂ ਹਨ।

**ਅਨਿਕ ਪਾਰਜਾਤ ਅਨਿਕ ਮੁਖਿ ਬੇਨ** - ਅਨੇਕ ਹੀ ਪਾਰਜਾਤ (ਸਵਰਗ ਦਾ ਇਕ ਰੁਖ ਜੋ ਸਭ ਫਲ ਦਿੰਦਾ ਹੈ) ਹਨ ਅਤੇ ਅਨੇਕ ਹੀ ਬੰਸਰੀ ਵਜਾਉਣ ਵਾਲੇ ਕ੍ਰਿਸ਼ਨ ਹਨ।

**ਅਨਿਕ ਸਰੋਤੇ ਸੁਨਹਿ ਨਿਧਾਨ** - ਉੱਥੇ ਅਨੇਕ ਹੀ ਸਰੋਤੇ ਸੁੱਖਾਂ ਦੇ ਭੰਡਾਰ ਹਰੀ ਦਾ ਜਸ ਸੁਣਦੇ ਹਨ।

**ਅਨਿਕ ਧਰਮ ਅਨਿਕ ਕੁਮੇਰ** - ਉਥੇ ਅਨੇਕ ਧਰਮ ਰਾਜ ਅਤੇ ਅਨੇਕ ਧਨ ਦੇ ਦੇਵਤੇ ਕੁਬੇਰ ਹਨ।

**ਕਨਿਕ ਸੁਮੇਰ** - ਅਨੇਕ ਸਮੁੰਦਰ ਦੇ ਦੇਵਤੇ ਵਰੁਣ ਹਨ ਅਤੇ ਅਨੇਕ ਹੀ ਸੋਨੇ ਦੇ ਸੁਮੇਰ ਪਰਬਤ ਹਨ।

**ਆਪਹਿ ਸੂਖਮ ਆਪਹਿ ਅਸਥੂਲ** - ਪਰਮਾਤਮਾ ਆਪ ਹੀ ਅਦਿਖ (ਨਿਰਗੁਣ ਰੂਪ) ਹੈ ਅਤੇ ਆਪ ਹੀ ਦਿਸਣ ਵਾਲਾ (ਸਰਗੁਣ ਰੂਪ) ਹੈ।

**ਅਨਿਕ ਪਰਲਉ ਅਨਿਕ ਉਤਪਾਤਿ** - ਉਸ ਪਰਮਾਤਮਾ ਦੇ ਬਣਾਏ ਹੋਏ ਯੁਗ ਆਦਿ ਹਨ। ਅਨੇਕਾਂ ਹੀ ਦਿਨ ਹਨ ਅਤੇ ਅਨੇਕ ਹੀ ਰਾਤਾਂ ਹਨ। ਉਹ ਅਨੇਕ ਵਾਰ ਜਗਤ ਦਾ ਨਾਸ ਕਰਦਾ ਹੈ ਅਤੇ ਅਨੇਕ ਵਾਰ ਜਗਤ ਦੀ ਉਤਪਤੀ ਕਰਦਾ ਹੈ।

**ਅਨਿਕ ਧੁਨਿਤ ਲਲਿਤ ਸੰਗੀਤ** - ਉੱਥੇ ਅਨੇਕ ਹੀ ਸੁੰਦਰ ਰਾਗ ਗਾਏ ਜਾ ਰਹੇ ਹਨ। ਸੁਰੀਲੇ ਰਾਗਾਂ ਦੀ ਧੁਨੀ ਪੈਦਾ ਹੋ ਰਹੀ ਹੈ।

**ਆਨੰਦ ਝੁਨਕਾਰ** - ਉਸ ਪਰਮਾਤਮਾ ਦੇ ਦਰ ਤੇ ਬਿਨਾ ਵਜਾਏ ਵਜ ਰਹੇ ਸਾਜਾਂ ਦੀ ਮਿੱਠੀ ਸੁਰ ਦਾ ਆਨੰਦ ਬਣਿਆ ਰਹਿੰਦਾ ਹੈ।

**ਨਿਰਮਲ ਨਿਰਬਾਨੁ** - ਪਰਮਾਤਮਾ ਉੱਚਿਆਂ ਤੋਂ ਉੱਚਾ, ਪਵਿੱਤਰ ਅਤੇ ਦੁੱਖਾਂ ਦੀ ਉਤਲੀ ਅਵਸਥਾ ਵਿਚ ਮਿਹਰ ਕਰਨ ਵਾਲਾ ਹੈ। ਉਹ ਆਪ ਹਰ ਇਕ ਸਰੀਰ ਵਿਚ ਵਿਆਪਕ ਹੈ। ਉਸ ਦਾ ਨਾਮ ਜਪਿਆਂ ਹੀ ਸੁਖ ਮਿਲਦਾ ਹੈ।

**ਪ੍ਰਭੁ ਨਿਰਮਲ ਅਗਮ ਅਪਾਰਾ**

prâb nirmal a'gam apārā

ਪ੍ਰਭੂ ਅਗਮ ਅਪਾਰ ਹੈ, ਉਸ ਦੀ ਕੋਈ ਹਦ

ਨਹੀਂ, ਕੋਈ ਥਾਹ ਨਹੀਂ। ਗੁਰਮੁਖ ਵਾਹਿਗੁਰੂ ਦੇ ਦਰ ਉੱਤੇ ਸਚੁ ਦੀ ਕਮਾਈ ਕਰਦਾ ਹੈ ਅਤੇ ਸੋਭਾ ਪਾਉਂਦਾ ਹੈ। ਜਿਹੜੀ ਤੀਵੀਂ ਪੇਈਅੜੇ ਘਰ ਵਿਚ ਸੁੱਤੀ ਰਹਿੰਦੀ ਹੈ ਅਤੇ ਆਪਣੇ ਕੰਮ ਨੂੰ ਵਿਸਾਰ ਦਿੰਦੀ ਹੈ ਉਹ ਅਵਗਣਿ ਮੁਤੀ ਹੈ। ਜਿਸ ਨੇ ਪੇਈਅੜੇ ਘਰ ਸੁਖਦਾਤੇ ਨੂੰ ਜਾਣਿਆ ਹੈ, ਉਹ ਹਉਮੈ ਮਾਰ ਕੇ ਗੁਰ ਸ਼ਬਦ ਨੂੰ ਪਛਾਣਦੀ ਹੈ।

ਮਾਝ ਮਹਲਾ ੩ ॥ ਮੇਰਾ **ਪ੍ਰਭੁ ਨਿਰਮਲੁ ਅਗਮ ਅਪਾਰਾ** ॥ ਬਿਨੁ ਤਕੜੀ ਤੋਲੈ ਸੰਸਾਰਾ ॥ ਗੁਰਮੁਖਿ ਹੋਵੈ ਸੋਈ ਬੂਝੈ ਗੁਣ ਕਹਿ ਗੁਣੀ ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਹਰਿ ਕਾ ਨਾਮੁ ਮੰਨਿ ਵਸਾਵਣਿਆ ॥ **ਜੋ ਸਚਿ ਲਾਗੇ ਸੇ ਅਨਦਿਨੁ ਜਾਗੇ** ਦਰਿ ਸਚੈ ਸੋਭਾ ਪਾਵਣਿਆ ॥ ੧ ॥ ਰਹਾਉ ॥ **ਆਪੇ ਸੁਣੈ ਤੈ ਆਪੇ ਵੇਖੈ** ॥ ਜਿਸ ਨੋ ਨਦਰਿ ਕਰੇ **ਸੋਈ ਜਨੁ ਲੇਖੈ** ॥ ਆਪੇ ਲਾਇ ਲਏ ਸੋ ਲਾਗੈ ਗੁਰਮੁਖਿ ਸਚੁ ਕਮਾਵਣਿਆ ॥ ੨ ॥ ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ ॥ ਪੂਰਬਿ ਲਿਖਿਆ ਸੁ ਮੇਟਣਾ ਨ ਜਾਏ ॥ ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ ਮਿਲਾਵਣਿਆ ॥ ੩ ॥ **ਪੇਈਅੜੈ ਧਨ ਅਨਦਿਨੁ ਸੁਤੀ** ॥ **ਕੰਤਿ ਵਿਸਾਰੀ ਅਵਗਣਿ ਮੁਤੀ** ॥ ਅਨਦਿਨੁ ਸਦਾ **ਫਿਰੈ ਬਿਲਲਾਦੀ** ਬਿਨੁ ਪਿਰ ਨੀਦ ਨ ਪਾਵਣਿਆ ॥ ੪ ॥ ਪੇਈਅੜੈ ਸੁਖਦਾਤਾ ਜਾਤਾ ॥ ਹਉਮੈ ਮਾਰਿ ਗੁਰ ਸਬਦਿ ਪਛਾਤਾ ॥ ਸੇਜ ਸੁਹਾਵੀ ਸਦਾ ਪਿਰੁ ਰਾਵੇ ਸਚੁ ਸੀਗਾਰੁ ਬਣਾਵਣਿਆ ॥ ੫ ॥ ਲਖ ਚਉਰਾਸੀਹ ਜੀਅ ਉਪਾਏ ॥ ਜਿਸ ਨੋ ਨਦਰਿ ਕਰੇ ਤਿਸੁ ਗੁਰੂ ਮਿਲਾਏ ॥ **ਕਿਲਬਿਖ ਕਾਟਿ** ਸਦਾ ਜਨ ਨਿਰਮਲ ਦਰਿ ਸਚੈ ਨਾਮਿ ਸੁਹਾਵਣਿਆ ॥ ੬ ॥ ਲੇਖਾ ਮਾਗੈ ਤਾ ਕਿਨਿ ਦੀਐ ॥ **ਸੁਖੁ ਨਾਹੀ ਫੁਨਿ ਦੂਐ ਤੀਐ**॥ ਆਪੇ ਬਖਸਿ ਲਏ ਪ੍ਰਭੁ ਸਾਚਾ ਆਪੇ ਬਖਸਿ ਮਿਲਾਵਣਿਆ ॥ ੭ ॥ **ਆਪਿ ਕਰੇ ਤੈ ਆਪਿ ਕਰਾਏ** ॥ ਪੂਰੇ ਗੁਰ ਕੈ ਸਬਦਿ ਮਿਲਾਏ ॥ ਨਾਨਕ ਨਾਮੁ ਮਿਲੈ ਵਡਿਆਈ ਆਪੇ ਮੇਲਿ ਮਿਲਾਵਣਿਆ ॥੮॥

ਅ.ਗ.ਮ.੩, ੧੧੦

ਅਗਮ a'gam

ਜੋ ਸਚਿ ਲਾਗੇ jo sač lāge

ਸੇ ਅਨਦਿਨੁ ਜਾਗੇ se andin jāge

ਆਪੇ ਸੁਣੈ āpe suṇɛ

ਆਪੇ ਵੇਖੈ āpe wekhɛ

ਸੋਈ ਜਨੁ ਲੇਖੈ soī jan lekhɛ

ਪੇਈਅੜੈ ਧਨ peīaṛɛ tàn

ਅਨਦਿਨੁ ਸੁਤੀ andin suttī

ਕੰਤਿ ਵਿਸਾਰੀ kãt wisārī

ਅਵਗਣਿ ਮੁਤੀ awgaṇ muttī

ਫਿਰੈ ਬਿਲਲਾਦੀ phirɛ bil'lādī

**ਕਿਲਬਿਖ ਕਾਟਿ** kilbikh kāṭ

**ਸੁਖੁ ਨਾਹੀ** sukh nāhī

**ਫੁਨਿ ਦੂਐ ਤੀਐ** phun dūɛ tīɛ

**ਆਪਿ ਕਰੇ** āp kare

**ਆਪਿ ਕਰਾਏ** āp krāe

**ਅਗਮ** – ਅਪਹੁੰਚ, ਜਿਸ ਤਕ ਕਿਸੇ ਦੀ ਪਹੁੰਚ ਨਾ ਹੋਵੇ।

**ਅਗਮ ਅਪਾਰਾ** – ਪਰਮਾਤਮਾ ਅਗਮ ਅਤੇ ਅਪਾਰ ਹੈ, ਉਸ ਦੇ ਗੁਣਾਂ ਦਾ ਪਾਰਲਾ ਬੰਨ੍ਹਾ ਲੱਭਿਆ ਨਹੀਂ ਜਾ ਸਕਦਾ, ਉਹ ਬੇਅੰਤ ਹੈ। ਬਿਨਾਂ ਤੱਕੜੀ ਦੇ ਸੰਸਾਰ ਨੂੰ ਤੋਲ ਰਿਹਾ ਹੈ। ਉਹ ਸਭ ਕੁਝ ਜਾਣੀ ਜਾਣ ਹੈ। ਕਿਸੇ ਨੂੰ ਪਰਖਣ ਲਈ ਉਸ ਨੂੰ ਕਿਸੇ ਸਾਧਨ ਦੀ ਲੋੜ ਨਹੀਂ। ਪਰ ਇਸ ਭੇਦ ਨੂੰ ਉਹੀ ਸਮਝਦਾ ਹੈ, ਜੋ ਗੁਰਮੁਖ ਹੁੰਦਾ ਹੈ।

**ਜੋ ਸਚਿ ਲਾਗੇ ਸੇ ਅਨਦਿਨੁ ਜਾਗੇ** – ਜਿਹੜੇ ਮਨੁਖ ਸਤਿ ਸਰੂਪ ਪਰਮਾਤਮਾ ਵਿਚ ਸੁਰਤ ਲਗਾਈ ਰੱਖਦੇ ਹਨ, ਲਿਵ ਜੋੜੀ ਰੱਖਦੇ ਹਨ, ਉਹ ਹਰ ਵਕਤ ਮਾਇਆਵੀ ਪ੍ਰਭਾਵ ਤੋਂ ਸੁਚੇਤ ਰਹਿੰਦੇ ਹਨ ਅਤੇ ਪਰਮਾਤਮਾ ਦੇ ਦੁਆਰ ਉੱਤੇ ਸ਼ੋਭਾ ਪਾਉਂਦੇ ਹਨ।

**ਆਪੇ ਸੁਣੈ ਤੈ ਆਪੇ ਵੇਖੈ** – ਪਰਮਾਤਮਾ ਆਪ ਹੀ ਸਭ ਜੀਵਾਂ ਦੀਆਂ ਸਮੱਸਿਆਵਾਂ ਸੁਣਦਾ ਹੈ, ਅਰਦਾਸ ਸੁਣਦਾ ਹੈ ਅਤੇ ਆਪ ਹੀ ਸਭ ਜੀਵਾਂ ਦੀ ਸੰਭਾਲ ਕਰਦਾ ਹੈ।

**ਸੋਈ ਜਨੁ ਲੇਖੈ** – ਜਿਸ ਜੀਵ ਉਤੇ ਪਰਮਾਤਮਾ ਮਿਹਰ ਦੀ ਨਜ਼ਰ ਕਰਦਾ ਹੈ, ਉਹੀ ਮਨੁਖ ਪਰਮਾਤਮਾ ਦੇ ਲੇਖੇ ਵਿਚ ਪੈਂਦਾ ਹੈ, ਪ੍ਰਭੂ ਦੇ ਦਰ ਉਤੇ ਕਬੂਲ ਹੁੰਦਾ ਹੈ।

**ਪੇਈਅੜੈ ਧਨ ਅਨਦਿਨੁ ਸੁਤੀ** – ਜਿਹੜੀ ਜੀਵ ਇਸਤਰੀ ਇਸ ਲੋਕ ਰੂਪੀ ਪੇਕੇ ਘਰ ਵਿਚ ਲਗਾਤਾਰ ਸੁੱਤੀ ਰਹਿੰਦੀ ਹੈ, ਮਾਇਆ ਦੇ ਮੋਹ ਦੀ ਨੀਂਦ ਵਿਚ ਮਸਤ ਰਹਿੰਦੀ ਹੈ।

**ਕੰਤਿ ਵਿਸਾਰੀ ਅਵਗਣਿ ਮੁਤੀ** – ਉਹ ਆਪਣੀ ਭੁੱਲ ਦੇ ਕਾਰਣ ਛੁਟੜ ਹੋਈ ਪਈ ਹੈ। ਉਹ ਜੀਵ ਇਸਤਰੀ ਆਪਣੇ ਔਗੁਣਾਂ ਕਰਕੇ ਤਿਆਗੀ ਹੋਈ ਹੈ।

**ਫਿਰੈ ਬਿਲਲਾਦੀ** – ਉਹ ਜੀਵ ਇਸਤਰੀ ਹਰ ਵੇਲੇ ਦੁਖੀ, ਭਟਕਦੀ, ਵਿਲਕਦੀ ਫਿਰਦੀ ਹੈ। ਪ੍ਰਭੂ ਪਤੀ ਦੇ ਮਿਲਾਪ ਤੋਂ ਬਿਨਾਂ ਉਸ ਨੂੰ ਆਤਮਕ ਸੁਖ ਨਹੀਂ ਮਿਲਦਾ, ਉਸ ਨੂੰ ਨੀਂਦ ਨਹੀਂ ਆਉਂਦੀ।

**ਕਿਲਬਿਖ ਕਾਟਿ** – ਪਰਮਾਤਮਾ ਨੇ ਚੌਰਾਸੀ ਲਖ ਜੂਨਾਂ ਦੇ ਜੀਵ ਪੈਦਾ ਕੀਤੇ। ਉਹ ਜਿਸ ਉਤੇ ਕਿਰਪਾ ਕਰਦਾ ਹੈ, ਉਸ ਦਾ ਗੁਰੂ ਨਾਲ ਮਿਲਾਪ ਕਰਾਉਂਦਾ ਹੈ। ਉਹ ਜੀਵ ਆਪਣੇ ਪਾਪਾਂ ਨੂੰ ਕਟ ਕੇ ਸਦਾ ਨਿਰਮਲ ਹੋ ਜਾਂਦੇ ਹਨ

ਅਤੇ ਸੱਚੇ ਪ੍ਰਭੂ ਦੇ ਦੁਆਰ ਉਤੇ ਨਾਮ ਰਾਹੀਂ ਸ਼ੋਭਾ ਪਾਉਂਦੇ ਹਨ।

**ਸੁਖੁ ਨਾਹੀ ਫੁਨਿ ਦੂਐ ਤੀਐ** – ਜਦੋਂ ਵਾਹਿਗੁਰੂ ਕੀਤੇ ਕਰਮਾਂ ਦਾ ਲੇਖਾ ਮੰਗੇ ਤਾਂ ਕੌਣ ਦੇ ਸਕਦਾ ਹੈ। ਫਿਰ ਦੋ ਤਿੰਨ ਗਿਣਨ ਵਿਚ, ਗਿਣਤੀ ਵਿਚ, ਲੇਖਾ ਦੇਣ ਵਿਚ ਕੋਈ ਸੁਖ ਨਹੀਂ। ਇਸ ਲਈ ਉਸ ਦੀ ਮਿਹਰ ਵਲ ਹੀ ਵੇਖਣਾ ਚਾਹੀਦਾ ਹੈ ਕਿ ਉਹ ਆਪੇ ਸੱਚਾ ਬਖਸ਼ ਲਵੇਗਾ ਅਤੇ ਬਖਸ਼ ਕੇ ਆਪਣੇ ਨਾਲ ਮਿਲਾ ਲਵੇਗਾ।

**ਆਪਿ ਕਰੇ ਤੈ ਆਪਿ ਕਰਾਏ** – ਪਰਮਾਤਮਾ ਆਪ ਹੀ ਸਭ ਕੁਝ ਕਰਦਾ ਹੈ ਅਤੇ ਆਪ ਹੀ ਪ੍ਰੇਰਨਾ ਦੇ ਕੇ ਜੀਵਾਂ ਪਾਸੋਂ ਸਭ ਕੁਝ ਕਰਾਉਂਦਾ ਹੈ। ਆਪ ਹੀ ਪੂਰੇ ਗੁਰ ਦੇ ਸ਼ਬਦ ਵਿਚ ਜੋੜ ਕੇ ਆਪਣੇ ਚਰਨਾਂ ਵਿਚ ਮਿਲਾਉਂਦਾ ਹੈ।

## ਮਿਲਿ ਗਾਵਹ ਗੁਣ ਅਗਮ ਅਪਾਰੇ

mil gāwɛ guṇ a'gam apāre

ਕਰਤਾਰ ਦੇ ਗੁਣ ਅਗਮ ਅਪਾਰ ਹਨ। ਉਹਨਾਂ ਦੀ ਕੋਈ ਥਾਹ ਨਹੀਂ। ਜੋ ਵੀ ਉਹਨਾਂ ਨੂੰ ਸੁਣਦਾ ਹੈ, ਗਾਉਂਦਾ ਹੈ, ਮੁਕਤ ਹੋ ਜਾਂਦਾ ਹੈ। ਉਹਨਾਂ ਦੇ ਜਾਪ ਨਾਲ ਸਭ ਭਉ ਬਿਨਸ ਜਾਂਦੇ ਹਨ। ਜੋ ਉਹਨਾਂ ਨੂੰ ਸੇਵਦਾ ਹੈ, ਪਾਰਗਿਰਾਮੀ ਬਣ ਜਾਂਦਾ ਹੈ।

ਆਉ ਸਾਜਨ ਸੰਤ ਮੀਤ ਪਿਆਰੇ ॥ **ਮਿਲਿ ਗਾਵਹ ਗੁਣ ਅਗਮ ਅਪਾਰੇ** ॥ ਗਾਵਤ ਸੁਣਤ ਸਭੇ ਹੀ ਮੁਕਤੇ ਸੋ ਧਿਆਈਐ ਜਿਨਿ ਹਮ ਕੀਏ ਜੀਉ ॥ ੧ ॥ ਜਨਮ ਜਨਮ ਕੇ ਕਿਲਬਿਖ ਜਾਵਹਿ ॥ ਮਨਿ ਚਿੰਦੇ ਸੇਈ ਫਲ ਪਾਵਹਿ ॥ ਸਿਮਰਿ ਸਾਹਿਬੁ **ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ** ਜੀਉ ॥ ੨ ॥ ਨਾਮੁ ਜਪਤ ਸਰਬ ਸੁਖੁ ਪਾਈਐ ॥ **ਸਭੁ ਭਉ ਬਿਨਸੈ** ਹਰਿ ਹਰਿ ਧਿਆਈਐ ॥ **ਜਿਨਿ ਸੇਵਿਆ ਸੋ ਪਾਰਗਿਰਾਮੀ** ਕਾਰਜ ਸਗਲੇ ਥੀਏ ਜੀਉ ॥ ੩ ॥ ਆਇ ਪਇਆ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਲੈਹਿ ਮਿਲਾਈ ॥ ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥ ੪ ॥ ੨੮ ॥ ੩੫ ॥

ਅ.ਗ.ਮ.ਪ, ੧੦੪

**ਅਗਮ** a'gam

**ਸੋ ਸਚੁ ਸੁਆਮੀ** so sač suāmī

**ਰਿਜਕੁ ਸਭਸੁ ਕਉ ਦੀਏ** rizk sabs kɔ dīe

**ਸਭੁ ਭਉ ਬਿਨਸੈ** sáb pɔ̀ binsɛ

**ਜਿਨਿ ਸੇਵਿਆ** jin sewiā

**ਸੋ ਪਾਰਗਿਰਾਮੀ** so pārgirāmī

**ਅਗਮ** – ਜਿਸ ਤਕ ਕਿਸੇ ਦੀ ਪਹੁੰਚ ਨਾ ਹੋਵੇ।

**ਅਗਮ ਅਪਾਰੇ** – ਸਾਨੂੰ ਰਲ ਕੇ ਉਸ ਅਪਹੁੰਚ ਅਤੇ ਬੇਅੰਤ ਪ੍ਰਭੂ ਦੇ ਗੁਣ

ਗਾਉਣੇ ਚਾਹੀਦੇ ਹਨ ਜਿਸ ਦੇ ਗੁਣ ਗਾਇਆਂ ਅਤੇ ਸੁਣਿਆਂ ਸਾਰੇ ਹੀ ਜੀਵ ਮਾਇਆ ਦੇ ਬੰਧਨਾਂ ਤੋਂ ਸੁਤੰਤਰ ਹੋ ਜਾਂਦੇ ਹਨ। ਸਾਨੂੰ ਉਸ ਪਰਮਾਤਮਾ ਦਾ ਧਿਆਨ ਧਰਨਾ ਚਾਹੀਦਾ ਹੈ ਜਿਸ ਨੇ ਸਾਨੂੰ ਪੈਦਾ ਕੀਤਾ ਹੈ।

**ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ** – ਜਿਹੜੇ ਮਨੁਖ ਪਰਮਾਤਮਾ ਦਾ ਧਿਆਨ ਧਰਦੇ ਹਨ ਉਹਨਾਂ ਦੇ ਜਨਮਾਂ ਜਨਮਾਂਤਰਾਂ ਦੇ ਕੀਤੇ ਹੋਏ ਪਾਪ ਦੂਰ ਹੋ ਜਾਂਦੇ ਹਨ। ਉਸ ਸਦਾ ਕਾਇਮ ਰਹਿਣ ਵਾਲੇ ਮਾਲਕ ਨੂੰ, ਸੁਆਮੀ ਨੂੰ ਸਿਮਰਨਾ ਚਾਹੀਦਾ ਹੈ, ਜਿਹੜਾ ਸਭ ਜੀਵਾਂ ਨੂੰ ਰਿਜਕ ਦਿੰਦਾ ਹੈ।

**ਸਭੁ ਭਉ ਬਿਨਸੈ** – ਪਰਮਾਤਮਾ ਦਾ ਨਾਮ ਜਪਿਆਂ ਹਰੇਕ ਕਿਸਮ ਦਾ ਸੁਖ ਪ੍ਰਤੀਤ ਹੁੰਦਾ ਹੈ। ਉਸ ਪਰਮਾਤਮਾ ਦਾ ਸਦਾ ਧਿਆਨ ਧਰਨਾ ਚਾਹੀਦਾ ਹੈ। ਇਸ ਨਾਲ ਦੁਨੀਆਂ ਵਾਲਾ ਸਾਰਾ ਡਰ ਨਾਸ ਹੋ ਜਾਂਦਾ ਹੈ।

**ਜਿਨਿ ਸੇਵਿਆ ਸੋ ਪਾਰਗਿਰਾਮੀ** – ਜਿਸ ਮਨੁਖ ਨੇ ਪਰਮਾਤਮਾ ਦਾ ਸਿਮਰਨ ਕੀਤਾ ਹੈ, ਉਹ ਸੰਸਾਰ ਸਮੁੰਦਰ ਦੇ ਪਾਰ ਜਾਣ ਵਾਲਾ, ਪਾਰਲੇ ਪਾਸੇ ਪਹੁੰਚਣ ਜੋਗਾ ਹੋ ਜਾਂਦਾ ਹੈ। ਉਸ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ।

**ਅਗਮ ਰੂਪ** a'gam rūp

ਕੋਈ ਗੁਰਮੁਖ ਹੀ ਉਸ ਪ੍ਰਭੂ ਕਰਤਾਰ ਦੇ ਅਗਮ ਰੂਪ ਨੂੰ ਪਛਾਣਦਾ ਹੈ। ਗੁਰੂ ਦੀ ਕਿਰਪਾ ਨਾਲ ਦੈਵੀ ਅੰਮ੍ਰਿਤ ਮਿਲਦਾ ਹੈ। ਸਭ ਹਰਖ ਸੋਗ ਦੂਰ ਹੋ ਜਾਂਦੇ ਹਨ।

**ਅਗਮ ਰੂਪ** ਕਾ ਮਨ ਮਹਿ ਥਾਨਾ ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ ॥ ੧ ॥ ਸਹਜ ਕਥਾ ਕੇ **ਅੰਮ੍ਰਿਤ ਕੁੰਟਾ** ॥ ਜਿਸਹਿ ਪਰਾਪਤਿ **ਤਿਸੁ ਲੈ ਭੁੰਚਾ** ॥ ੧ ॥ ਰਹਾਉ ॥ **ਅਨਹਤ ਬਾਣੀ** ਥਾਨੁ ਨਿਰਾਲਾ ॥ ਤਾ ਕੀ ਧੁਨਿ ਮੋਹੇ ਗੋਪਾਲਾ ॥ ੨ ॥ ਤਹ **ਸਹਜ ਅਖਾਰੇ ਅਨੇਕ ਅਨੰਤਾ** ॥ ਪਾਰਬ੍ਰਹਮ ਕੇ **ਸੰਗੀ ਸੰਤਾ** ॥ ੩ ॥ **ਹਰਖ ਅਨੰਤ ਸੋਗ ਨਹੀ ਬੀਆ** ॥ ਸੋ ਘਰੁ ਗੁਰਿ ਨਾਨਕ ਕਉ ਦੀਆ ॥ ੪ ॥ ੩੫ ॥

ਅ.ਗ.ਮ.੫, ੧੯੬

**ਅਗਮ** a'gam

**ਅੰਮ੍ਰਿਤ ਕੁੰਟਾ** ãmrit kũṭā

**ਤਿਸੁ ਲੈ ਭੁੰਚਾ** tis lɛ pũ̀čā

**ਅਨਹਤ ਬਾਣੀ** anhat bāṇī

**ਸਹਜ ਅਖਾਰੇ** sɛ́j akhāre

**ਅਨੇਕ ਅਨੰਤਾ** anek anãtā

**ਸੰਗੀ ਸੰਤਾ** sãgī sãtā

**ਹਰਖ ਅਨੰਤ** harkh a'nãt

**ਸੋਗ ਨਹੀ ਬੀਆ** sog nahī bīā

**ਅਗਮ** – ਪਹੁੰਚ ਤੋਂ ਪਰੇ।

**ਅਗਮ ਰੂਪ** – ਉਸ ਅਪਹੁੰਚ ਪਰਮਾਤਮਾ ਦਾ ਠਿਕਾਣਾ ਮਨ ਵਿਚ ਹੈ ਪਰ ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ ਨੇ ਹੀ ਇਹ ਤਥ ਜਾਣਿਆ ਹੈ।

**ਅੰਮ੍ਰਿਤ ਕੁੰਟਾ** – ਬ੍ਰਹਮ ਗਿਆਨ ਦੀ ਸਹਿਜ ਕਥਾ ਦਾ ਅੰਮ੍ਰਿਤ ਕੁੰਡ ਭਰਿਆ ਹੋਇਆ ਹੈ।

**ਤਿਸੁ ਲੈ ਭੁੰਚਾ** – ਜਿਸ ਨੂੰ ਇਹ ਅੰਮ੍ਰਿਤ ਕੁੰਡ ਹਾਸਲ ਹੁੰਦਾ ਹੈ ਉਹ ਉਸ ਨੂੰ ਪ੍ਰਾਪਤ ਕਰਕੇ ਮਾਣਦਾ ਹੈ।

**ਅਨਹਤ ਬਾਣੀ** – ਮਨੁਖ ਦਾ ਹਿਰਦਾ ਰੂਪੀ ਥਾਂ ਅਸਚਰਜ ਹੈ ਜਿਥੇ ਆਤਮਕ ਆਨੰਦ ਰੂਪ ਅਨਹਦ ਬਾਣੀ ਹੈ।

**ਸਹਜ ਅਖਾਰੇ ਅਨੇਕ ਅਨੰਤਾ** – ਸੰਤ ਜਨਾਂ ਦੇ ਇਕੱਠੇ ਹੋਣ ਦੇ ਥਾਂ ਜਾਂ ਮੰਡਲ ਜਿਥੇ ਹੁੰਦੇ ਹਨ ਉਥੇ ਸਹਿਜ ਅਵਸਥਾ ਵਾਲਿਆਂ ਦੇ ਕਈ ਸਮਾਗਮ ਸਥਾਨ ਹਨ।

**ਸੰਗੀ ਸੰਤਾ** – ਜਿਨ੍ਹਾਂ ਵਿਚ ਵਾਹਿਗੁਰੂ ਦੇ ਸਾਥੀ ਸੰਤ ਲੋਕ ਵਸਦੇ ਹਨ ਉਥੇ ਬੇਅੰਤ ਖੁਸ਼ੀਆਂ ਹਨ।

**ਹਰਖ ਅਨੰਤ ਸੋਗ ਨਹੀ ਬੀਆ** – ਜਿਥੇ ਬੇਅੰਤ ਖੁਸ਼ੀਆਂ ਹਨ, ਸੋਗ ਕੋਈ ਨਹੀਂ, ਉਹ ਥਾਂ ਗੁਰੂ ਨੇ ਨਾਨਕ ਨੂੰ ਦਿੱਤਾ ਹੈ।

**ਪ੍ਰੇਮੁ ਅਗਮ ਠਾਕੁਰ ਕਾ**

prem a'gam ṭhākur kā

ਗੁਰਮੁਖ ਗੁਰੂ ਸ਼ਰਧਾ ਵਿਚ ਆਪਣੇ ਅਗਮ, ਅਪਾਰ ਠਾਕੁਰ ਦੇ ਚਰਨਾਂ ਵਿਚ ਰਹਿੰਦਾ ਹੈ। ਜਿਸ ਤਰ੍ਹਾਂ ਅਮਲ ਬਿਨਾਂ ਅਮਲੀ ਮਰ ਜਾਂਦਾ ਹੈ, ਗੁਰਮੁਖ ਗੁਰ ਸ਼ਬਦ ਬਿਨਾਂ, ਨਾਮ ਸਿਮਰਨ ਬਿਨਾਂ ਨਹੀਂ ਜੀਅ ਸਕਦਾ।

**ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ** ਖਿਨੁ **ਖਿਨੁ ਸਰਧਾ** ਮਨਿ ਬਹੁਤੁ ਉਠਈਆ ॥ ਗੁਰ ਦੇਖੇ ਸਰਧਾ ਮਨ ਪੂਰੀ ਜਿਉ **ਚਾਤ੍ਰਿਕ ਪ੍ਰਿਉ** ਪ੍ਰਿਉ ਬੂੰਦ ਮੁਖਿ ਪਈਆ ॥ ੧ ॥ ਮਿਲੁ ਮਿਲੁ ਸਖੀ ਹਰਿ ਕਥਾ ਸੁਨਈਆ ॥ ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ ॥ ੧ ॥ ਰਹਾਉ ॥ **ਰੋਮਿ ਰੋਮਿ** ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ ॥ **ਬੈਦਕ** ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ **ਪ੍ਰੇਮ ਪੀਰ ਲਗਈਆ** ॥ ੨ ॥ ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ ਜਿਉ ਬਿਨੁ **ਅਮਲੈ ਅਮਲੀ ਮਰਿ ਗਈਆ** ॥ ਜਿਨ ਕਉ **ਪਿਆਸ** ਹੋਇ ਪ੍ਰਭ ਕੇਰੀ ਤਿਨ੍ **ਅਵਰੁ ਨ ਭਾਵੈ** ਬਿਨੁ ਹਰਿ ਕੋ ਦੁਈਆ ॥ ੩ ॥ ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ ਹਉ ਤਿਸੁ **ਵਿਟਹੁ ਬਲਿ ਬਲਿ ਘੁਮਿ ਗਈਆ** ॥ ਅਨੇਕ ਜਨਮ ਕੇ ਵਿਛੁੜੇ ਜਨ ਮੇਲੇ ਜਾ ਸਤਿ ਸਤਿ ਸਤਿਗੁਰ ਸਰਣਿ ਪਵਈਆ ॥ ੪ ॥ ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ **ਮਨਮੁਖ ਭਰਮਈਆ** ॥ ਗੁਰੁ ਗੁਰੁ ਕਰਤ ਸਰਣਿ ਜੇ

ਆਵੈ ਪ੍ਰਭੁ ਆਇ ਮਿਲੈ ਖਿਨੁ **ਢੀਲ** ਨ ਪਈਆ ॥ ੫ ॥

ਅ.ਗ.ਮ.੫, ੯੩੬

ਅਗਮ a'gam

ਮਨਿ ਤਨਿ man tan

ਖਿਨੁ ਸਰਧਾ khin sárdā

ਚਾਤ੍ਰਿਕ čātrik

ਪ੍ਰਿਉ prio

ਰੋਮਿ ਰੋਮਿ rom rom

ਬੈਦਕ bɛdak

ਪ੍ਰੇਮ ਪੀਰ ਲਗਈਆ prem pīr lgaīā

ਅਮਲੈ ਅਮਲੀ ਮਰਿ ਗਈਆ

amlɛ amlī mar gaīā

ਪਿਆਸ piās

ਅਵਰੁ ਨ ਭਾਵੈ awar na pā̀wɛ

ਵਿਟਹੁ wiṭɔ

ਬਲਿ ਬਲਿ ਘੁਮਿ ਗਈਆ

bal bal kùm gaīā

ਮਨਮੁਖ ਭਰਮਈਆ

manmukh pàrmaīā

ਢੀਲ ṭı̀l

**ਅਗਮ** – ਜਿਸ ਤਕ ਪਹੁੰਚ ਨਾ ਹੋ ਸਕੇ, ਅਪਹੁੰਚ।

**ਮਨਿ ਤਨਿ** – ਗੁਰੂ ਗੁਰੂ ਕਰਦਿਆਂ ਹਰੀ ਦਾ ਪ੍ਰੇਮ ਦਿਲ ਵਿਚ ਜਾਗ ਪੈਂਦਾ ਹੈ। ਮੇਰੇ ਮਨ ਵਿਚ, ਮੇਰੇ ਤਨ ਵਿਚ, ਅਪਹੁੰਚ ਮਾਲਕ ਪ੍ਰਭੂ ਦਾ ਪਿਆਰ ਪੈਦਾ ਹੋ ਚੁੱਕਾ ਹੈ।

**ਖਿਨੁ ਸਰਧਾ** – ਮੇਰੇ ਮਨ ਵਿਚ ਘੜੀ ਘੜੀ ਉਸ ਦੇ ਮਿਲਾਪ ਦੀ, ਪ੍ਰੀਤ ਦੀ ਤੀਬਰ ਤਾਂਘ ਪੈਦਾ ਹੋ ਰਹੀ ਹੈ।

**ਚਾਤ੍ਰਿਕ ਪ੍ਰਿਉ** – ਗੁਰੂ ਦਾ ਦਰਸ਼ਨ ਕਰਕੇ ਮਨ ਦੀ ਤਾਂਘ ਪੂਰੀ ਹੁੰਦੀ ਹੈ, ਜਿਸ ਤਰ੍ਹਾਂ ਪਪੀਹਾ ਪੀਓ ਪੀਓ ਕਰਦਾ ਹੈ ਅਤੇ ਮੀਂਹ ਦੀ ਬੂੰਦ ਮੂੰਹ ਵਿਚ ਪੈਣ ਨਾਲ ਹੀ ਸ਼ਾਂਤ ਹੁੰਦਾ ਹੈ। ਪਪੀਹਾ ਜਿਸ ਨੂੰ ਬੰਬੀਹਾ, ਸਾਰੰਗ ਆਦਿ ਵੀ ਕਹਿੰਦੇ ਹਨ, ਇਸ ਪੰਛੀ ਬਾਬਤ ਰਵਾਇਤ ਹੈ ਕਿ ਇਹ ਬੱਦਲਾਂ ਵਲ ਮੂੰਹ ਕਰਕੇ ਇਕ ਖਾਸ ਬੂੰਦ ਲਈ (ਜਿਸ ਨੂੰ ਸਵਾਤੀ ਬੂੰਦ ਕਹਿੰਦੇ ਹਨ) ਲਿਉਂ ਲਿਉਂ ਕਰਦਾ ਰਹਿੰਦਾ ਹੈ। ਇਸ ਨੂੰ ਸ਼ਾਂਤੀ ਤਦ ਆਉਂਦੀ ਹੈ, ਜਦ ਉਹ ਬੂੰਦ ਇਸ ਦੇ ਮੂੰਹ ਵਿਚ ਪੈਂਦੀ ਹੈ।

**ਰੋਮਿ ਰੋਮਿ** – ਮੇਰੇ ਹਰੇਕ ਰੋਮ ਵਿਚ, ਮੇਰੇ ਮਨ ਵਿਚ, ਮੇਰੇ ਤਨ ਵਿਚ ਪ੍ਰਭੂ ਤੋਂ

ਵਿਛੋੜੇ ਦੀ ਪੀੜ ਹੈ। ਪ੍ਰਭੂ ਦਾ ਦਰਸ਼ਨ ਕਰਨ ਤੋਂ ਬਿਨਾ ਮੈਨੂੰ ਸ਼ਾਂਤੀ ਨਹੀਂ ਮਿਲਦੀ।

**ਬੈਦਕ** – ਹਕੀਮ ਅਤੇ ਨਾਟਿਕ/ਨਾੜੀਆਂ ਦੇਖਣ ਵਾਲੇ ਮੈਨੂੰ ਦੇਖ ਕੇ ਭੁਲ ਗਏ, ਹੈਰਾਨ ਹੋ ਗਏ, ਗਲਤੀ ਖਾ ਗਏ।

**ਪ੍ਰੇਮ ਪੀਰ ਲਗਈਆ** – ਮੇਰੀ ਬਿਮਾਰੀ ਦਾ ਉਹਨਾਂ ਨੂੰ ਕੁਝ ਪਤਾ ਨਾ ਲੱਗਾ, ਮੇਰੇ ਹਿਰਦੇ ਵਿਚ, ਮੇਰੇ ਮਨ ਵਿਚ, ਮੇਰੇ ਤਨ ਵਿਚ ਤਾਂ ਪ੍ਰਭੂ-ਪਿਆਰ ਦੀ ਪੀੜ ਉਠ ਰਹੀ ਹੈ।

**ਅਮਲੈ ਅਮਲੀ ਮਰਿ ਗਈਆ** – ਜਿਸ ਤਰ੍ਹਾਂ ਨਸ਼ਈ ਨਸ਼ੇ ਤੋਂ ਬਿਨਾ ਮਰ ਜਾਂਦਾ ਹੈ, ਉਵੇਂ ਹੀ ਮੈ ਪ੍ਰਭੂ ਮਿਲਾਪ ਤੋਂ ਬਿਨਾ ਇਕ ਖਿਨ ਇਕ ਪਲ ਵੀ ਨਹੀਂ ਰਹਿ ਸਕਦੀ।

**ਪਿਆਸ** – ਜਿਨ੍ਹਾਂ ਜੀਵ ਇਸਤਰੀਆਂ ਨੂੰ ਪ੍ਰਭੂ ਪਤੀ ਦੇ ਮਿਲਾਪ ਦੀ ਤਾਂਘ ਹੁੰਦੀ ਹੈ, ਪਿਆਸ ਹੁੰਦੀ ਹੈ।

**ਅਵਰੁ ਨ ਭਾਵੈ** – ਉਹਨਾਂ ਨੂੰ ਪ੍ਰਭੂ ਤੋਂ ਬਿਨਾ ਕੋਈ ਹੋਰ ਦੂਜਾ ਚੰਗਾ ਨਹੀਂ ਲਗਦਾ।

**ਵਿਟਹੁ ਬਲਿ ਬਲਿ ਘੁਮਿ ਗਈਆ** – ਜੇ ਕੋਈ ਆ ਕੇ ਮੈਨੂੰ ਮੇਰਾ ਪਿਆਰਾ ਪ੍ਰਭੂ ਮਿਲਾ ਦੇਵੇ ਤਾਂ ਮੈਂ ਉਸ ਉੱਤੋਂ ਬਲਿਹਾਰੀ ਹਾਂ, ਸਦਕੇ ਜਾਂਦੀ ਹਾਂ।

**ਮਨਮੁਖ ਭਰਮਈਆ** – ਸਾਡੀ ਆਤਮਾ ਅਤੇ ਪਰਮਾਤਮਾ ਇੱਕੋ ਸੇਜ ਤੇ ਸੌਂਦੇ ਹਨ। ਇੱਕੋ ਥਾਂ ਸਰੀਰ ਵਿਚ ਰਹਿੰਦੇ ਹਨ ਪਰ ਮਨਮੁਖ ਆਤਮਾ ਭਟਕਦੀ ਫਿਰਦੀ ਹੈ ਅਤੇ ਉਸ ਨੂੰ ਹਰੀ ਮਹਲ, ਟਿਕਾਣਾ ਨਹੀਂ ਲਭਦਾ।

**ਢੀਲ** – ਜੇ ਉਹ ਗੁਰੂ ਗੁਰੂ ਕਰਦੀ, ਗੁਰੂ ਦੀ ਸ਼ਰਨ ਆ ਪਏ, ਤਾਂ ਪ੍ਰਭੂ ਆ ਕੇ ਉਸ ਨੂੰ ਮਿਲ ਪੈਂਦਾ, ਰਤਾ ਵੀ ਚਿਰ ਨਹੀਂ ਲਗਦਾ।

### ਅਗਮਹੁੰ ਅਗਮ ਅਗੰਮ ਹੈ ਅਗਮਹੁੰ ਅਤ ਅਗਮ ਸੁਣਾਏ

a'gmɔ̃ a'gam a'gãm hɛ a'gmɔ̃ at a'gam suṇāe

ਗੁਰਮੁਖ ਪ੍ਰੇਮ ਰਸ ਵਿਚ ਭਗਤ ਵੱਛਲ ਹੋ ਕੇ ਅੱਛਲ ਛਲਾਉਂਦਾ ਹੈ। ਉਸ ਅਲੱਖ, ਅਗੰਮ ਕਰਤਾਰ ਨੂੰ ਅਪਰੰਪਰ, ਅਗੋਚਰ ਜਾਣ ਕੇ ਉਸ ਦੇ ਸਿਮਰਨ ਵਿਚ ਲੀਨ ਰਹਿੰਦਾ ਹੈ।

**ਅਗਮਹੁੰ ਅਗਮ ਅਗੰਮ ਹੈ ਅਗਮਹੁੰ ਅਤ ਅਗਮ ਸੁਣਾਏ॥ ਅਗਮਹੁੰ ਅਲਖ** ਅਲਖ ਹੈ ਅਲਖ ਅਲਖ ਲਖ ਅਲਖ ਧਯਾਏ॥ **ਅਪਰੰਪਰ ਅਪਰੰਪਰੇਹੁੰ** ਅਪਰੰਪਰ ਅਪਰੰਪਰ ਭਾਏ॥ **ਆਗੋਚਰ ਆਗੋਚਰਹੁੰ** ਆਗੋਚਰ ਆਗੋਚਰ ਜਾਏ॥ ਪਾਰਬ੍ਰਹਮ ਪੂਰਨ ਬ੍ਰਹਮ **ਸਾਧ ਸੰਗਤਿ ਆਗਾਧਿ ਅਲਾਏ॥** ਗੁਰਮੁਖ ਸੁਖਫਲ ਪ੍ਰੇਮ ਰਸ **ਭਗਤ ਵਛਲ** ਹੋ ਅਛਲ ਛਲਾਏ॥ ਵੀਹ ਇਕੀਹ ਚੜ੍ਹਾਉ ਚੜ੍ਹਾਏ ॥੧੭॥

ਵਾਰਾਂ ਭਾਈ ਗੁਰਦਾਸ, ੧੯

**ਅਗਮ** a'gam

**ਅਗਮਹੁੰ ਅਲਖ** a'gamɔ̃ a'lakh

**ਅਪਰੰਪਰ ਅਪਰੰਪਰੇਹੁੰ**
aprãpar aprãparẽɔ̃

**ਆਗੋਚਰ ਆਗੋਚਰਹੁੰ** āgočar āgočarɔ̃

**ਸਾਧ ਸੰਗਤਿ ਆਗਾਧਿ ਅਲਾਏ**
sā́d sãgat āgā́d alāe

**ਭਗਤ ਵਛਲ** pàgat waččhal

**ਅਗਮ ਅਗੰਮ** – ਅਪਹੁੰਚ, ਮਨ ਬਾਣੀ ਕਰਕੇ ਨਾ ਜਾਣਿਆ ਜਾ ਸਕਣ ਵਾਲਾ, ਪਰਮਾਤਮਾ।

**ਅਗਮਹੁੰ ਅਲਖ** – ਪਰਮੇਸ਼ਵਰ ਅਲਖਾਂ ਤੋਂ ਅਲਖ ਹੈ, ਜੋ ਇਹਨਾਂ ਸੰਸਾਰੀ ਨੇਤਰਾਂ ਨੂੰ ਨਜ਼ਰ ਨਹੀਂ ਆ ਸਕਦਾ ਤੇ ਜੋ ਆਪ ਅਲਖ (ਵੱਡੇ-ਵੱਡੇ ਦੇਵਤੇ ਹਨ) ਉਹ ਵੀ ਪਰਮੇਸ਼ਵਰ ਨੂੰ ਅਲਖ ਆਖ ਕੇ ਧਿਆਉਂਦੇ ਹਨ।

**ਅਪਰੰਪਰ ਅਪਰੰਪਰੇਹੁੰ –** ਅਪਰੰਪਰ ਤੋਂ ਅਪਰੰਪਰ ਜੋ ਹਨ, ਵਾਹਿਗੁਰੂ ਉਹਨਾਂ ਲਈ ਵੀ ਅਪਰੰਪਰ, ਪਰ੍ਹੇ ਤੋਂ ਪਰ੍ਹੇ ਹੈ। ਇਹੋ ਗਲ ਉਹਨਾਂ ਨੂੰ ਆਖਣੀ ਭਾਈ ਹੈ, ਚੰਗੀ ਲੱਗੀ ਹੈ।

**ਆਗੋਚਰ ਆਗੋਚਰਹੁੰ** – ਅਗੋਚਰ ਤੋਂ ਵੀ ਜੋ ਅਗੋਚਰ ਰੂਪ ਹਨ, ਪਰਮੇਸ਼ਰ ਉਹਨਾਂ ਅਗੋਚਰਾਂ ਦੀਆਂ ਇੰਦਰੀਆਂ ਦੀ ਪਹੁੰਚ ਤੋਂ ਵੀ ਪਰ੍ਹੇ ਹੈ। ਵੱਡੀਆਂ ਤੋਂ ਵੱਡੀਆਂ ਸ਼ਕਤੀਆਂ ਵਾਲੇ ਦੇਵ ਸਰੂਪ ਵੀ ਪਰਮੇਸ਼ਰ ਦੇ ਸਥਾਨ ਤੀਕ ਅਪੜਨ ਤੋਂ ਅਸਮਰਥ ਹਨ।

**ਸਾਧ ਸੰਗਤਿ ਆਗਾਧਿ ਅਲਾਏ** – ਉਹ ਪਾਰਬ੍ਰਹਮ ਹੀ ਸਭ ਪਾਸੇ ਫੈਲਿਆ ਹੋਇਆ ਤੇ ਵਿਆਪਕ ਹੈ, ਜਿਸ ਨੂੰ ਸਾਧ ਸੰਗਤ ਵੀ ਬੇਅੰਤ ਤੇ ਅਗਾਧ, ਗੰਭੀਰ ਆਖਦੀ ਹੈ।

**ਭਗਤ ਵਛਲ** – ਗੁਰਮੁਖ ਨੂੰ ਵਾਹਿਗੁਰੂ ਦੇ ਪ੍ਰੇਮ ਰਸ ਦਾ ਸੁਖ ਪ੍ਰਾਪਤ ਹੋਣ ਕਰਕੇ, ਤੇ ਵਾਹਿਗੁਰੂ ਭਗਤ ਵਛਲ ਹੋਣ ਕਰਕੇ ਨਾ ਛਲਿਆ ਜਾਣ ਵਾਲਾ ਹੋਣ ਦੇ ਬਾਵਜੂਦ ਭਗਤਾਂ, ਗੁਰਮੁਖਾਂ ਦੇ ਪ੍ਰੇਮ ਬੰਧਨਾਂ ਵਿਚ ਆ ਜਾਂਦਾ ਹੈ।

**ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ**

satgur purkh agãm hɛ nirwɛr nirālā

ਸਤਿਗੁਰੂ ਅਗੰਮ ਪੁਰਖ ਹੈ। ਨਿਰਭਉ, ਨਿਰਵੈਰ ਹੈ। ਉਸ ਦੀ ਧਰਮਸਾਲਾ ਸੱਚੀ ਹੈ। ਉਹ ਸਚੁ ਦਾ ਬੀਜ ਬੀਜਦਾ ਹੈ। ਆਰਸੀ ਵਿਚ ਉਸ ਦਾ ਅਕਸ ਨਿਰਮਲ ਹੈ। ਸਤਿ/ਅਸਤਿ ਦੇ ਦੁਵੰਦ ਤੋਂ ਅਗੰਮ ਹੈ।

**ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ॥** ਜਾਣਹੁ ਧਰਤੀ ਧਰਮ ਕੀ **ਸਚੀ ਧਰਮਸਾਲਾ॥ ਜੇਹਾ ਬੀਜੈ ਸੋ ਲੁਣੈ ਫਲੁ ਕਰਮ ਸਮ੍ਹਾਲਾ॥** ਜਿਉ ਕਰਿ **ਨਿਰਮਲੁ**

**ਆਰਸੀ** ਜਗੁ ਵੇਖਣਿ ਵਾਲਾ॥ **ਜੇਹਾ ਮੁਹੁ** ਕਰਿ ਭਾਲੀਐ **ਤੇਹੋ ਵੇਖਾਲਾ**॥ **ਸੇਵਕੁ ਦਰਗਹ ਸੁਰਖਰੂ ਵੇਮੁਖੁ ਮੁਹੁ ਕਾਲਾ** ॥੧॥

ਵਾਰਾਂ ਭਾਈ ਗੁਰਦਾਸ, ੩੪

ਅਗੰਮੁ a'gãm

ਨਿਰਵੈਰੁ ਨਿਰਾਲਾ nirwɛr nirālā

ਸਚੀ ਧਰਮਸਾਲਾ saččī tàrmsālā

ਜੇਹਾ ਬੀਜੈ ਸੋ ਲੁਣੈ jehā bījɛ so luṇɛ

ਫਲੁ ਕਰਮ ਸਮ੍ਹਾਲਾ phal karm smā̀lā

ਨਿਰਮਲੁ ਆਰਸੀ nirmal ārsī

ਜੇਹਾ ਮੁਹੁ jehā mú

ਤੇਹੋ ਵੇਖਾਲਾ teho wekhālā

ਸੇਵਕੁ ਦਰਗਹ ਸੁਰਖਰੂ
sewak dargɛ́ surkhrū

ਵੇਮੁਖੁ ਮੁਹੁ ਕਾਲਾ wemukh mú kālā

**ਅਗੰਮੁ** – ਜਿੱਥੇ ਪਹੁੰਚਿਆ ਨਾ ਜਾ ਸਕੇ, ਜਿੱਥੇ ਬੁੱਧੀ ਦੀ ਪਹੁੰਚ ਨਾ ਹੋਵੇ, ਜੋ ਗਮਨ ਨਾ ਕਰੇ, ਅਚਲ।

**ਨਿਰਵੈਰੁ ਨਿਰਾਲਾ** – ਸਤਿਗੁਰੂ ਪੁਰਖ ਮਨ ਬਾਣੀ ਤੋਂ ਪਰ੍ਹੇ, ਨਿਰਵੈਰ ਤੇ ਨਿਰਲੇਪ ਹੈ।

**ਸਚੀ ਧਰਮਸਾਲਾ** – ਸਤਿਗੁਰੂ ਦੀ ਬਣਾਈ ਸੱਚੀ ਧਰਮਸਾਲਾ ਨੂੰ ਧਰਮ ਦੀ ਧਰਤੀ ਜਾਣੋ।

**ਜੇਹਾ ਬੀਜੈ ਸੋ ਲੁਣੈ** – ਜਿਹੋ ਜਿਹਾ ਕੋਈ ਬੀਜਦਾ ਹੈ, ਉਹੋ ਜਿਹਾ ਹੀ ਵੱਢਦਾ ਹੈ।

**ਫਲੁ ਕਰਮ ਸਮ੍ਹਾਲਾ** – ਕਰਮਾਂ ਅਨੁਸਾਰ ਫਲ ਦੀ ਸੰਭਾਲ ਹੁੰਦੀ ਹੈ।

**ਨਿਰਮਲੁ ਆਰਸੀ** – ਜਿਵੇਂ ਨਿਰਮਲ ਸ਼ੀਸ਼ਾ ਹੁੰਦਾ ਹੈ, ਉਹੋ ਜਿਹਾ ਹੀ ਸ਼ੀਸ਼ੇ ਵਿੱਚੋਂ ਦਿਸਦਾ ਹੈ।

**ਜੇਹਾ ਮੁਹੁ** – ਜਿਹੋ ਜਿਹਾ ਕਿਸੇ ਦਾ ਮੂੰਹ ਹੁੰਦਾ ਹੈ।

**ਤੇਹੋ ਵੇਖਾਲਾ** – ਉਹੋ ਜਿਹਾ ਹੀ ਸ਼ੀਸ਼ੇ ਵਿਚੋਂ ਦਿਸਦਾ ਹੈ।

**ਸੇਵਕੁ ਦਰਗਹ ਸੁਰਖਰੂ** – ਪ੍ਰਭੂ ਦੀ ਦਰਗਾਹ ਵਿਚ ਸੇਵਕ ਇੱਜਤ ਪਾਉਂਦਾ ਹੈ।

**ਵੇਮੁਖੁ ਮੁਹੁ ਕਾਲਾ** – ਮਨਮੁਖ ਦਾ ਮੂੰਹ ਕਾਲਾ ਹੁੰਦਾ ਹੈ।

**ਅਗਲੇ** agle
ਵਿਸ਼ੇਸ਼ਣ
ਬਹੁਤੇ, ਹੋਰ ਬਹੁਤ

**ਮਾਤ ਪਿਤਾ ਸਾਕ ਅਗਲੇ**
māt pitā sāk agle

ਮਾਤਾ, ਪਿਤਾ, ਸਾਕ ਸਭ ਅਗਲੇ ਹਨ। ਉਸ ਕਰਤਾਰ ਬਿਨਾਂ ਕਿਸੇ ਦੀ ਹੋਂਦ ਅਟਲ

ਨਹੀਂ। ਉਸ ਦੇ ਦੈਵੀ ਸਚੁ ਬਿਨਾਂ ਸਭ ਕੂੜ ਹੈ, ਸਾਰੀ ਖੋਜ ਵਿਫਲ ਹੈ।

ਸਿਰੀਰਾਗੁ ਮਹਲਾ ੫ ॥ ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ ॥ **ਮਾਤ ਪਿਤਾ ਸਾਕ ਅਗਲੇ** ਤਿਸੁ ਬਿਨੁ ਅਵਰੁ ਨ ਕੋਇ ॥ **ਮਿਹਰ ਕਰੇ ਜੇ ਆਪਣੀ ਚਸਾ ਨ ਵਿਸਰੈ ਸੋਇ** ॥ ੧ ॥ ਮਨ ਮੇਰੇ **ਸਾਚਾ ਸੇਵਿ ਜਿਚਰੁ ਸਾਸੁ** ॥ **ਬਿਨੁ ਸਚੇ ਸਭ ਕੂੜੁ ਹੈ ਅੰਤੇ ਹੋਇ ਬਿਨਾਸੁ** ॥ ੧ ॥ ਰਹਾਉ ॥ ਸਾਹਿਬੁ ਮੇਰਾ ਨਿਰਮਲਾ ਤਿਸੁ ਬਿਨੁ ਰਹਣੁ ਨ ਜਾਇ ॥ ਮੇਰੈ ਮਨਿ ਤਨਿ ਭੁਖ ਅਤਿ ਅਗਲੀ ਕੋਈ ਆਣਿ ਮਿਲਾਵੈ ਮਾਇ ॥ **ਚਾਰੇ ਕੁੰਡਾ ਭਾਲੀਆ ਸਹ ਬਿਨੁ ਅਵਰੁ ਨ ਜਾਇ** ॥ ੨ ॥ ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ ॥ ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥ ਸਦਾ ਸਦਾ ਸਾਲਾਹੀਐ **ਅੰਤੁ ਨ ਪਾਰਾਵਾਰੁ** ॥ ੩ ॥ **ਪਰਵਦਗਾਰੁ ਸਾਲਾਹੀਐ ਜਿਸ ਦੇ ਚਲਤ ਅਨੇਕ** ॥ **ਸਦਾ ਸਦਾ ਆਰਾਧੀਐ ਏਹਾ ਮਤਿ ਵਿਸੇਖ** ॥ ਮਨਿ ਤਨਿ ਮਿਠਾ ਤਿਸੁ ਲਗੈ ਜਿਸੁ ਮਸਤਕਿ ਨਾਨਕ ਲੇਖ ॥੪॥੧੯॥

ਅ.ਗ.ਮ.੫, ੪੯

ਅਗਲੇ agle

ਮਾਤ ਪਿਤਾ māt pitā

**ਸਾਕ** sāk

**ਮਿਹਰ ਕਰੇ ਜੇ ਆਪਣੀ** mér kare je āpṇī

**ਚਸਾ ਨ ਵਿਸਰੈ ਸੋਇ** časā na wisrɛ soe

**ਸਾਚਾ ਸੇਵਿ** sāčā sev

ਜਿਚਰੁ ਸਾਸੁ jičar sās

ਬਿਨੁ ਸਚੇ bin sačče

**ਸਭ ਕੂੜੁ ਹੈ** sáb kūṛ hɛ

**ਅੰਤੇ ਹੋਇ ਬਿਨਾਸੁ** ãte hoe binās

**ਚਾਰੇ ਕੁੰਡਾ ਭਾਲੀਆ** čāre kũḍā pā̀līā

**ਸਹ ਬਿਨੁ ਅਵਰੁ ਨ ਜਾਇ** sɛ́ bin awar na jāe

**ਅੰਤੁ ਨ ਪਾਰਾਵਾਰੁ** ãt na pārāwār

**ਪਰਵਦਗਾਰੁ ਸਾਲਾਹੀਐ** parwadgār sālāhīɛ

**ਜਿਸ ਦੇ ਚਲਤ ਅਨੇਕ** jis de čalt anek

**ਸਦਾ ਸਦਾ ਆਰਾਧੀਐ** sadā sadā ārā́dīɛ

**ਏਹਾ ਮਤਿ ਵਿਸੇਖ** ehā mat wisekh

**ਅਗਲੇ** – ਬਹੁਤੇ, ਹੋਰ ਬਹੁਤ।

**ਮਾਤ ਪਿਤਾ ਸਾਕ** – ਮਾਤਾ-ਪਿਤਾ ਅਤੇ ਹੋਰ ਸੰਸਾਰਕ ਸੰਬੰਧੀ ਭਾਵੇਂ ਕਿੰਨੇ ਹੀ

ਹੋਣ ਪਰ ਲੋਕ ਪਰਲੋਕ ਵਿਚ ਸਹਾਈ ਤਾਂ ਪ੍ਰਭੂ ਦਾ ਨਾਮ ਹੀ ਹੁੰਦਾ ਹੈ।

**ਮਿਹਰ ਕਰੇ ਜੇ ਆਪਣੀ ਚਸਾ ਨ ਵਿਸਰੈ ਸੋਇ** – ਜੇ ਪਰਮਾਤਮਾ ਆਪਣੀ ਕਿਰਪਾ ਕਰੇ ਤਾਂ ਉਹ ਪਰਮਾਤਮਾ ਥੋੜ੍ਹੇ ਚਿਰ ਲਈ ਵੀ ਸਾਨੂੰ ਨਹੀਂ ਵਿਸਰੇਗਾ।

**ਸਾਚਾ ਸੇਵਿ ਜਿਚਰੁ ਸਾਸੁ** – ਹੇ ਮੇਰੇ ਮਨ! ਜਿੰਨੀ ਦੇਰ ਤੇਰੇ ਸਰੀਰ ਵਿਚ ਸੁਆਸ ਚਲਦੇ ਹਨ, ਤੂੰ ਉਸ ਸੱਚੇ ਪ੍ਰਭੂ ਦਾ ਸਿਮਰਨ ਕਰ।

**ਬਿਨੁ ਸਚੇ ਸਭ ਕੂੜੁ ਹੈ** – ਉਸ ਸੱਚੇ ਪਰਮਾਤਮਾ ਤੋਂ ਬਿਨਾਂ ਸਭ ਝੂਠ ਹੈ।

**ਅੰਤੇ ਹੋਇ ਬਿਨਾਸੁ** – ਅੰਤ ਨੂੰ ਸਭ ਕੁਝ ਨਾਸ ਹੋ ਜਾਣਾ ਹੈ।

**ਚਾਰੇ ਕੁੰਡਾ ਭਾਲੀਆ ਸਹ ਬਿਨੁ ਅਵਰੁ ਨ ਜਾਇ** – ਮੈਂ ਚਾਰੇ ਦਿਸ਼ਾਵਾਂ ਹੀ ਲਭ ਲਈਆਂ ਹਨ, ਵੇਖ ਲਈਆਂ ਹਨ ਪਰ ਉਸ ਪਤੀ ਪਰਮੇਸ਼ਵਰ ਤੋਂ ਬਿਨਾਂ ਹੋਰ ਕੋਈ ਵੀ ਸਦੀਵੀ ਟਿਕਾਣਾ ਨਹੀਂ ਹੈ।

**ਅੰਤੁ ਨ ਪਾਰਾਵਾਰੁ** – ਉਸ ਪਰਮਾਤਮਾ ਦੀ ਸਿਫਤ ਸਾਲਾਹ ਦਾ ਗੁਣਗਾਨ ਕਰਨਾ ਚਾਹੀਦਾ ਹੈ ਜਿਸ ਦੀ ਕੋਈ ਸੀਮਾ ਨਹੀਂ, ਕੋਈ ਹਦ ਬੰਨਾ ਨਹੀਂ। ਜਿਸ ਦੇ ਅੰਤ ਦਾ ਕੋਈ ਪਾਰਾਵਾਰ ਨਹੀਂ।

**ਪਰਵਦਗਾਰੁ ਸਾਲਾਹੀਐ ਜਿਸ ਦੇ ਚਲਤ ਅਨੇਕ** – ਉਸ ਸੱਚੇ ਪਰਮਾਤਮਾ ਦੀ, ਪਾਲਣਾ ਕਰਨ ਵਾਲੇ ਪ੍ਰਭੂ ਦੀ ਹਮੇਸ਼ਾ ਸ਼ਲਾਘਾ ਕਰਨੀ ਚਾਹੀਦੀ ਹੈ, ਜਿਸ ਦੇ ਸੰਸਾਰ ਦੀ ਪਾਲਣਾ ਪੋਸ਼ਣਾ ਦੇ ਅਨੇਕਾਂ ਹੀ ਕੌਤਕ, ਚੋਜ ਹੋ ਰਹੇ ਹਨ।

**ਸਦਾ ਸਦਾ ਆਰਾਧੀਐ ਏਹਾ ਮਤਿ ਵਿਸੇਖ** – ਉਸ ਸਦਾ ਥਿਰ ਪਰਮਾਤਮਾ ਦਾ ਸਦਾ ਹੀ ਸਿਮਰਨ ਕਰਨਾ ਚਾਹੀਦਾ ਹੈ। ਇਹੀ ਚੰਗੀ ਮਤ, ਅਕਲ ਹੈ।

**ਅਗਲੇ ਮੁਏ ਸਿ ਪਾਛੈ ਪਰੇ**

agle mue se pāčhɛ pare

ਮਨਮੁਖ ਮੂਰਖਾਂ ਵਾਂਗ ਖੋਟੀ ਆਸ ਲਾਉਂਦਾ ਹੈ। ਕਾਮ, ਕ੍ਰੋਧ ਵਿਚ ਜਕੜਿਆ ਰਹਿੰਦਾ ਹੈ। ਜਦੋਂ ਅਗਲੇ ਮਰ ਜਾਂਦੇ ਹਨ, ਇਸ ਜਹਾਨ ਤੋਂ ਚਲੇ ਜਾਂਦੇ ਹਨ ਤਾਂ ਕੋਈ ਵਾਤ ਨਹੀਂ ਪੁੱਛਦਾ। ਕੋਈ ਯਾਦ ਨਹੀਂ ਰਹਿੰਦੀ। ਜਿਤ ਤਿਤ ਉਹ ਪ੍ਰਭੂ ਲਾਉਂਦਾ ਹੈ, ਉਸ ਤਰ੍ਹਾਂ ਹੀ ਮਨੁਖ ਲਗਦਾ ਹੈ। ਸਭ ਕੁਝ ਉਸ ਕਰਣਹਾਰ ਕਰਤਾਰ ਦਾ ਹੈ। ਉਹ ਆਪ ਹੀ ਆਪਣੇ ਪਰਿਵਾਰ ਦੀ ਰੱਖਿਆ ਕਰਦਾ ਹੈ।

**ਅਗਲੇ ਮੁਏ ਸਿ ਪਾਛੈ ਪਰੇ** ॥ ਜੋ ਉਬਰੇ ਸੇ ਬੰਧਿ ਲਕੁ ਖਰੇ ॥ ਜਿਹ ਧੰਧੇ ਮਹਿ ਓਇ ਲਪਟਾਏ ॥ **ਉਨ ਤੇ ਦੁਗੁਣ ਦਿੜੀ ਉਨ ਮਾਏ** ॥ ੧ ॥ ਓਹ ਬੇਲਾ ਕਛੁ ਚੀਤਿ ਨ ਆਵੈ ॥ **ਬਿਨਸਿ ਜਾਇ** ਤਾਹੂ ਲਪਟਾਵੈ ॥ ੧ ॥ ਰਹਾਉ ॥ **ਆਸਾ ਬੰਧੀ ਮੂਰਖ ਦੇਹ** ॥ **ਕਾਮ ਕ੍ਰੋਧ ਲਪਟਿਓ ਅਸਨੇਹ** ॥ **ਸਿਰ ਊਪਰਿ ਠਾਢੋ** ਧਰਮ ਰਾਇ ॥ ਮੀਠੀ ਕਰਿ ਕਰਿ ਬਿਖਿਆ ਖਾਇ ॥ ੧ ॥ **ਹਉ ਬੰਧਉ ਹਉ ਸਾਧਉ ਬੈਰੁ** ॥ ਹਮਰੀ ਭੂਮਿ **ਕਉਣੁ**

**ਘਾਲੈ ਪੈਰੁ** ॥ ਹਉ ਪੰਡਿਤੁ ਹਉ ਚਤੁਰੁ ਸਿਆਣਾ ॥ ਕਰਣੈਹਾਰੁ ਨ ਬੁਝੈ ਬਿਗਾਨਾ ॥ ੨ ॥ **ਅਪੁਨੀ ਗਤਿ ਮਿਤਿ ਆਪੇ ਜਾਨੈ** ॥ ਕਿਆ ਕੋ ਕਹੈ ਕਿਆ ਆਖਿ ਵਖਾਨੈ ॥ ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥ ਅਪਨਾ ਭਲਾ ਸਭ ਕਾਹੂ ਮੰਗਨਾ ॥ ੩ ॥ ਸਭ ਕਿਛੁ ਤੇਰਾ ਤੂੰ ਕਰਣੈਹਾਰੁ ॥ ਅੰਤੁ ਨਾਹੀ ਕਿਛੁ ਪਾਰਾਵਾਰੁ ॥ ਦਾਸ ਅਪਨੇ ਕਉ ਦੀਜੈ ਦਾਨੁ ॥ ਕਬਹੂ ਨ ਵਿਸਰੈ ਨਾਨਕ ਨਾਮੁ ॥ ੫ ॥

ਅ.ਗ.ਮ.੫, ੧੭੮

ਅਗਲੇ agle

ਉਨ ਤੇ ਦੁਗੁਣ un te duguṇ

ਦਿੜੀ ਉਨ ਮਾਏ diṛī un māe

ਬਿਨਸਿ ਜਾਇ bins jāe

ਆਸਾ ਬੰਧੀ āsā bā̃dī

ਮੂਰਖ ਦੇਹ mūrakh dé

ਕਾਮ ਕ੍ਰੋਧ kām kród

ਲਪਟਿਓ ਅਸਨੇਹ lapṭio asné

ਸਿਰ ਉਪਰਿ ਠਾਢੋ sir upar ṭhā́ḍo

ਹਉ ਬੰਧਉ hɔ bā̃dɔ

ਹਉ ਸਾਧਉ ਬੈਰੁ hɔ sā́dɔ bɛr

ਕਉਣੁ ਘਾਲੈ ਪੈਰੁ kɔṇ kālɛ pɛr

ਅਪੁਨੀ ਗਤਿ ਮਿਤਿ apnī gat mit

ਆਪੇ ਜਾਨੈ āpe jānɛ

**ਅਗਲੇ** – ਆਪਣੇ ਤੋਂ ਪਹਿਲੇ, ਆਪਣੇ ਵੱਡੇ ਵਡੇਰੇ।

**ਅਗਲੇ ਮੁਏ** – ਜਿਹੜੇ ਮਨੁਖ ਦੇ ਆਪਣੇ ਵੱਡੇ ਵਡੇਰੇ ਪਹਿਲਾਂ ਮਰ ਗਏ, ਉਹ ਪਿੱਛੇ ਪੈ ਗਏ ਭਾਵ ਵਿਸਰ ਗਏ।

**ਉਨ ਤੇ ਦੁਗੁਣ ਦਿੜੀ ਉਨ ਮਾਏ** – ਜਿਨ੍ਹਾਂ ਧੰਦਿਆਂ ਵਿਹਾਰਾਂ ਵਿਚ ਪਿਛਲੇ ਲੋਕ, ਜੋ ਮਰ ਗਏ ਹਨ, ਉਹਨਾਂ ਤੋਂ ਦੁਗਣੀ ਮਾਇਆ ਇਨ੍ਹਾਂ ਬਾਕੀ ਰਹਿੰਦਿਆਂ ਨੂੰ ਚਿੰਬੜੀ ਹੋਈ ਹੈ।

**ਬਿਨਸਿ ਜਾਇ** – ਮਨੁਖ ਉਹ ਸਮਾਂ ਚੇਤੇ ਨਹੀਂ ਕਰਦਾ ਜਦੋਂ ਵੱਡੇ ਵਡੇਰਿਆਂ ਵਾਂਗ ਸਭ ਕੁਝ ਇੱਥੇ ਹੀ ਛਡ ਜਾਣਾ ਹੈ ਕਿਉਂਕਿ ਜਿਉਂਦਿਆਂ ਨੂੰ ਉਹ ਵੇਲਾ ਯਾਦ ਹੀ ਨਹੀਂ ਆਉਂਦਾ ਜੋ ਵੱਡੇ ਵਡੇਰਿਆਂ ਨਾਲ ਵਾਪਰਿਆ ਸੀ। ਮਨੁਖ ਮੁੜ ਮੁੜ ਉਸੇ ਮਾਇਆ ਨਾਲ ਚੰਬੜਦਾ ਹੈ ਜੋ ਨਾਸ ਹੋ ਜਾਂਦੀ ਹੈ।

**ਆਸਾ ਬੰਧੀ ਮੂਰਖ ਦੇਹ** – ਮੂਰਖ ਮਨੁਖ ਦਾ ਸਰੀਰ, ਹਰੇਕ ਗਿਆਨ-ਇੰਦਰੀ ਮਾਇਆ ਦੀਆਂ ਆਸਾਂ ਵਿਚ ਜਕੜੀ ਪਈ ਹੈ ਕਿ ਕਦੀ ਮਰਨਾ ਹੀ ਨਹੀਂ।

**ਕਾਮ ਕ੍ਰੋਧ ਲਪਟਿਓ ਅਸਨੇਹ** – ਮੂਰਖ ਮਨੁਖ ਕਾਮ, ਕ੍ਰੋਧ, ਮੋਹ ਦੇ ਬੰਧਨਾਂ ਵਿਚ ਫਸਿਆ ਰਹਿੰਦਾ ਹੈ।

**ਸਿਰ ਉਪਰਿ ਠਾਢੋ** – ਸਿਰ ਉਤੇ ਧਰਮ ਰਾਜ ਖੜ੍ਹਾ ਹੈ, ਭਾਵ ਮੌਤ ਦਾ ਸਮਾਂ ਨੇੜੇ ਆ ਰਿਹਾ ਹੈ ਪਰ ਮੂਰਖ ਮਨੁਖ ਮਾਇਆ ਰੂਪੀ ਜ਼ਹਿਰ ਮਿੱਠੀ ਕਰਕੇ, ਮਿੱਠੀ ਜਾਣ ਕੇ ਖਾਂਦਾ ਹੈ।

**ਹਉ ਬੰਧਉ ਹਉ ਸਾਧਉ ਬੈਰੁ** – ਮਾਇਆ ਦੇ ਪ੍ਰਭਾਵ ਕਾਰਣ ਮੂਰਖ ਮਨੁਖ ਆਪਣੇ ਆਪ ਨੂੰ ਸ਼ਕਤੀਸ਼ਾਲੀ ਸਝਦਾ ਹੋਇਆ ਇਉਂ ਕਹਿੰਦਾ ਹੈ ਕਿ "ਮੈਂ ਫਲਾਣੇ ਨੂੰ ਬੰਨ੍ਹ ਲਵਾਂਗਾ ਤੇ ਉਸ ਕੋਲੋਂ ਬਦਲਾ ਲਵਾਂਗਾ।"

**ਕਉਣੁ ਘਾਲੈ ਪੈਰੁ** – ਸਾਡੀ ਜ਼ਿਮੀਂ ਵਿਚ ਕੌਣ ਪੈਰ ਰਖ ਸਕਦਾ ਹੈ।

**ਅਪੁਨੀ ਗਤਿ ਮਿਤਿ ਆਪੇ ਜਾਨੈ** – ਵਾਹਿਗੁਰੂ ਆਪਣੀ ਪਹੁੰਚ ਅਤੇ ਮਰਿਆਦਾ ਆਪੇ ਜਾਣਦਾ ਹੈ। ਹੋਰ ਕੋਈ ਕੀ ਕਹਿ ਸਕਦਾ ਹੈ ਜਾਂ ਆਖ ਕੇ ਬਿਆਨ ਕਰ ਸਕਦਾ ਹੈ।

## ਅਗਲੇ ਭਲਕ agle pàlak

ਵਿਸ਼ੇਸ਼ਣ
ਦੂਸਰੇ ਦਿਨ

### ਅਗਲੇ ਭਲਕ ਫੇਰ ਗੁਰੂ ਨਾਨਕ ਮੋਦੀ ਖਾਨੇ ਆਇ ਬੈਠਾ

agle pàlak pher nānak modī khāne āe bẹṭhā

ਅਗਲੇ ਦਿਨ ਫਿਰ ਗੁਰੂ ਨਾਨਕ ਮੋਦੀ ਖਾਨੇ ਆ ਬੈਠਾ ਅਤੇ ਲੱਗਾ ਕੰਮ ਚਲਾਉਣ ਤਾਂ ਅੱਗੋਂ ਕਾਲੂ ਆਇਆ। ਉਸ ਨੂੰ ਮੂਲੇ ਨੇ ਕਿਹਾ ਜੇਕਰ ਗੁਰੂ ਨਾਨਕ ਦਾ ਵਿਚਾਰ ਉਹੋ ਹੀ ਰਿਹਾ ਤਾਂ ਕੰਮ 'ਤੇ ਨਾ ਜਾਵੇ। ਮੂਲੇ ਨੂੰ ਧੀ ਕਹਿਣ ਲੱਗੀ ਤੁਸੀਂ ਮੈਨੂੰ ਕਿਸ ਨੂੰ ਦਿੱਤਾ ਹੈ ਭਾਵ ਕਿਸ ਨਾਲ ਵਿਆਹਿਆ ਹੈ, ਇਹ ਤਾਂ ਲੋਕਾਂ ਨੂੰ ਹੀ ਖੁਆ ਛੱਡਦਾ ਹੈ ਅਤੇ ਇਸ ਨੂੰ ਘਰ ਦੇ ਨੁਕਸਾਨ ਦਾ ਦਰਦ ਨਹੀਂ, ਤਾਂ ਮੂਲਾ ਜੈ ਰਾਮ ਕੋਲ ਆ ਕੇ ਖੌਰੂ ਪਾਉਣ ਲੱਗਾ ਭਾਵ ਲੜਨ ਲੱਗਾ।

**ਅਗਲੇ ਭਲਕ ਫੇਰ ਗੁਰੂ ਨਾਨਕ ਮੋਦੀ ਖਾਨੇ ਆਇ ਬੈਠਾ**। **ਲਗਾ ਕੰਮ ਚਲਾਵਣ** ਤਾਂ **ਅਗੇ ਕਾਲੂ ਕੀ ਆਹਾ**। ਜੇ ਮੂਲਾ ਮਿਲਿਆ। ਜੋ **ਗੁਰੂ ਨਾਨਕ ਦੀ ਚਾਲੀ ਓਹਾ ਜੋ ਕਦੀਮ ਆਹੀ** ਸੋ ਤਾਂ ਜਾਵੇ ਨਾਹੀ। ਮੂਲੇ ਨੂੰ ਧੀਉ ਆਖਿਆ ਤੁਸਾਂ ਮੈਨੂੰ ਕਿਥੇ ਦਿਤਾ **ਏਹੁ ਲੋਕਾਂ ਨੂੰ ਖਵਾਇ ਛਡਦਾ ਹੈ**। ਅਤੇ **ਘਰ ਦੀ ਪੀੜ ਕਾਈ ਨਹੀਂ ਕਰਦਾ**। ਤਾਂ ਮੂਲਾ ਜੈ ਰਾਮ ਥੇ ਆਵੈ **ਆਇ ਕਰਿ ਖੌਰੂ** ਕਰੈ।

ਭਾਈ ਬਾਲਾ ਜਨਮ ਸਾਖੀ, ੮੦

ਅਗਲੇ ਭਲਕ agle pàlk

ਲਗਾ ਕੰਮ ਚਲਾਵਣ lgā kãm čalāwaṇ

ਅਗੇ ਕਾਲੂ ਕੀ ਆਹਾ age kālū kī āhā

ਗੁਰੂ ਨਾਨਕ ਦੀ ਚਾਲੀ gurū nānak dī

čālī

ਓਹਾ ਜੋ ਕਦੀਮ ਆਹੀ ohā jo qadīm āhī

ਏਹੁ ਲੋਕਾਂ ਨੂੰ ਖਵਾਇ ਛਡਦਾ ਹੈ
é lokā̃ nū̃ khwāe čhaḍḍā hɛ

ਘਰ ਦੀ ਪੀੜ ਕਾਈ ਨਹੀਂ ਕਰਦਾ
kàr dī pīṛ kāī nahī kardā

ਆਇ ਕਰਿ ਖੋਰੂ āe kar khɔrū

**ਅਗਲੇ ਵਲ** agle wal
ਵਿਸ਼ੇਸ਼ਣ
ਦੂਜਾ, ਅੱਗੇ ਆਉਣ ਵਾਲਾ; ਸ਼ਹੁ,ਪ੍ਰੀਤਮ

**ਅਗਲੇ ਵੱਲ ਦੀ ਖਬਰ ਨਾ ਕੋਈ ਰਹੀ ਕਿਤਾਬਾਂ ਫੋਲ**
agle wal dī khabar nā koī rahī kitābā̃ phol

ਅੱਗੇ ਮਿਲਣ ਵਾਲੇ ਸਾਈ ਦੀ ਵਾਪਰਨ ਵਾਲੀ ਘਟਨਾ ਦੀ ਕਿਸੇ ਨੂੰ ਕੋਈ ਖਬਰ ਨਹੀਂ ਭਾਵੇਂ ਜਿੰਨੀਆਂ ਮਰਜ਼ੀ ਕਿਤਾਬਾਂ ਪੜ੍ਹ ਪੜ੍ਹ ਕੇ ਵੇਖ ਲਈਆ ਜਾਣ। ਵਰਤਾਰੇ ਵਿਚ ਤਾਂ ਸੱਚਿਆਂ ਬੰਦਿਆਂ ਨੂੰ ਸਜਾਵਾਂ ਮਿਲਦੀਆਂ ਹਨ ਅਤੇ ਝੂਠੇ ਮੌਜਾਂ ਲੁੱਟਦੇ ਹਨ। ਇੱਥੇ ਤਾਂ ਚੰਗਿਆਂ ਨੂੰ ਦੂਰ ਰੱਖਿਆਂ ਜਾਂਦਾ ਹੈ, ਇਸ ਗੱਲ ਤੋਂ ਅਨਭੋਲ ਵਿਆਕਤੀ ਨੂੰ ਕੌਣ ਪੁੱਛਦਾ ਹੈ। ਸੱਚਾ ਬੰਦਾ ਜੇ ਬੋਲੇਗਾ ਵੀ ਤਾਂ ਕੌਣ ਸੁਣਦਾ ਹੈ।

**ਅਗਲੇ ਵੱਲ ਦੀ ਖਬਰ ਨਾ ਕੋਈ ਰਹੀ ਕਿਤਾਬਾਂ ਫੋਲ**
**ਸੱਚੀਆਂ ਨੂੰ ਪਏ ਵੱਜਣ ਪੌਲੇ ਝੂਠੀਆਂ ਕਰਨ ਕਲੋਲ**
**ਚੰਗ ਚੰਗੇਰੇ ਪਰੇ ਪਰੇਰੇ ਅਸੀਂ ਆਈਆਂ ਸੀ ਅਨਭੋਲ**
ਬੁੱਲ੍ਹਾ ਸ਼ਾਹ ਜੇ ਬੋਲਾਂਗਾ **ਹੁਣ ਕੌਣ ਸੁਣੇ ਮੇਰੇ ਬੋਲ।**

ਬੁੱਲੇ ਸ਼ਾਹ.੯੮

ਅਗਲੇ ਵੱਲ agle wal

ਅਗਲੇ ਵੱਲ ਦੀ ਖਬਰ ਨਾ ਕੋਈ ਰਹੀ ਕਿਤਾਬਾਂ ਫੋਲ
agle wal dī khabar nā koī rahī kitābā̃ phol

ਸੱਚੀਆਂ ਨੂੰ ਪਏ ਵੱਜਣ ਪੌਲੇ ਝੂਠੀਆਂ ਕਰਨ ਕਲੋਲ
saččīā̃ nū̃ pae wajjaṇ pɔle čū̃ṭhīā̃ karn kalol

ਚੰਗ ਚੰਗੇਰੇ ਪਰੇ ਪਰੇਰੇ ਅਸੀਂ ਆਈਆਂ ਸੀ ਅਣਭੋਲ
cā̃g cā̃gere pare prere asī̃ āīā̃ sī aṇpol

ਹੁਣ ਕੌਣ ਸੁਣੇ ਮੇਰੇ ਬੋਲ
huṇ kɔṇ suṇe mere bol

**ਅੰਗੜਾਈ** ā̃gṛāī
ਨਾਂਵ ਇਸਤਰੀਲਿੰਗ
ਸੁਸਤੀ ਦੂਰ ਕਰਨ ਲਈ ਅੰਗਾਂ ਨੂੰ ਅਕੜਾਉਣਾ; ਵਿਚਾਰਾਂ ਜਾਂ ਭਾਵਾਂ ਦਾ ਪੈਦਾ

ਹੋਣਾ

**ਸੁੱਤੀਆਂ ਉਮੰਗਾਂ ਅੰਗੜਾਈਆਂ ਲੈਂਦੀਆਂ ਹਨ**

suttīā̃ umā̃gā̃ ā̃gṛāīā̃ lẽdīā̃ han

ਮਨੁੱਖੀ ਮਨ ਅੰਦਰ ਨਾ ਪੂਰੀਆਂ ਹੋਈਆਂ ਲਾਲਸਾਵਾਂ ਅਤੇ ਉਮੰਗਾਂ ਆਦਿ ਕਿਸੇ ਤਿਥ ਤਿਉਹਾਰ ਮੌਕੇ ਸਮੇਂ ਪੂਰਤੀ ਲਈ ਬਾਹਰ ਆਉਂਦੀਆਂ ਹਨ। ਇਸ ਨੂੰ ਮਨ ਦੀਆਂ ਮੰਗਾਂ ਦਾ ਅੰਗੜਾਈਆਂ ਲੈਣਾ ਕਿਹਾ ਜਾਂਦਾ ਹੈ।

ਪੰਜਾਬ ਦੇ, ਖਾਸ ਕਰਕੇ -ਮੇਰੇ ਪਿੰਡ ਦੇ **ਲੋਕਾਂ ਦੇ ਮਨਾਂ ਵਿਚ ਤਿੱਥਾਂ-ਤਿਉਹਾਰਾਂ ਸਮੇਂ ਕਈ ਨਵੇਂ ਉਤਸ਼ਾਹ ਜਾਗਦੇ** ਤੇ **ਸੁੱਤੀਆਂ ਉਮੰਗਾਂ ਅੰਗੜਾਈਆਂ ਲੈਂਦੀਆਂ ਹਨ।**

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੪੫੨

ਅੰਗੜਾਈ ā̃gṛāī

ਸੁੱਤੀਆਂ ਉਮੰਗਾਂ ਅੰਗੜਾਈਆਂ ਲੈਂਦੀਆਂ ਹਨ

suttīā̃ umā̃gā̃ ā̃gṛāīā̃ lẽdīā̃ han

ਲੋਕਾਂ ਦੇ ਮਨਾਂ ਵਿਚ

lokā̃ de manā̃ wič

ਤਿੱਥਾਂ-ਤਿਉਹਾਰਾਂ ਸਮੇਂ

titthā̃-tiɔhārā̃ samẽ

ਕਈ ਨਵੇਂ ਉਤਸ਼ਾਹ ਜਾਗਦੇ

kaī nawẽ utṣá jāgde

**ਅੱਗਾ** aggā

ਨਾਂਵ ਪੁਲਿੰਗ

ਅਗਲਾ ਪਾਸਾ, ਅੱਗੇ ਵਾਲਾ ਹਿੱਸਾ; ਪਰਲੋਕ, ਅਗਲਾ ਜਹਾਨ, ਅਗਲਾ ਜਨਮ, ਆਉਣ ਵਾਲਾ ਸਮਾਂ, ਭਵਿੱਖ

**ਅੱਗੇ ਤਿੰਨਾਂ ਦਾ ਹਾਲ ਜ਼ਬੂਨ ਹੋਸੀ**

agge tinā̃ dā hāl zabūn hosī

ਜਿਹੜਾ ਰੱਬ ਦੇ ਨਾਂ ਉੱਤੇ ਭਲਾ ਕਰੇਗਾ, ਆਉਣ ਵਾਲੇ ਸਮੇਂ, ਭਵਿੱਖ ਵਿਚ ਉਸ ਦਾ ਵੀ ਭਲਾ ਹੋਵੇਗਾ ਪਰ ਜਿਹੜੇ ਬੁਰਿਆਈਆਂ ਕਰਨਗੇ ਉਹਨਾਂ ਦਾ ਹਾਲ ਜ਼ਬੂਨ ਭਾਵ ਬਹੁਤ ਮੰਦਾ, ਬਹੁਤ ਭੈੜਾ ਹੋਵੇਗਾ।

ਆਉ, ਨਢੀਓ, **ਗੈਬ ਕੀ ਚਾਇਆ ਈ**,
ਸਾਡੇ ਨਾਲ ਕੀ **ਰਿੱਕਤਾਂ ਡਾਹੀਆਂ ਨੀ**?
ਕਰੋ ਨਰਾਂ ਦੇ ਨਾਲ ਬਰਾਬਰੀ ਕਿਉਂ,
ਆਖਰ ਤੁਸਾਂ ਵਿਚ ਕੀ ਭਲਿਆਈਆਂ ਨੀ?
**ਬੇਕਸਾਂ ਦਾ ਕੋਈ ਨਾ ਰੱਬ ਬਾਝੋਂ**,
**ਤੁਸੀਂ ਦੋਵੇਂ ਨਣਾਨ ਭਰਜਾਈਆਂ ਨੀ**।
**ਜੇਹੜਾ ਰੱਬ ਦੇ ਨਾਉਂ ਤੇ ਭਲਾ ਕਰਸੀ**,
**ਅਗੇ ਮਿਲਣਗੀਆਂ ਓਸ ਭਲਾਈਆਂ ਨੀ**।
**ਮੁਢੋਂ ਆਦਮੋਂ ਰੰਨਾਂ ਦਾ ਨਾਮ ਬੁਰਾ**,

**ਜਦੋਂ ਕੀਤੀਆਂ ਕਿਸੇ ਬੁਰਿਆਈਆਂ ਨੀ।**
**ਅੱਗੇ ਤਿੰਨਾਂ ਦਾ ਹਾਲ ਜ਼ਬੂਨ ਹੋਸੀ,**
**ਵਾਰਿਸ ਸ਼ਾਹ, ਜੋ ਕਰਨ ਬੁਰਿਆਈਆਂ ਨੀ।**

ਹੀਰ ਵਾਰਿਸ, ੧੯੨

ਅੱਗਾ aggā

ਗੈਬ ਕੀ ਚਾਇਆ ਈ gɛb kī čāiā ī

ਰਿੱਕਤਾਂ ਡਾਹੀਆਂ ਨੀ rikkatā̃ ḍā́īā̃ nī

ਬੇਕਸਾਂ ਦਾ ਕੋਈ ਨਾ ਰੱਬ ਬਾਝੋਂ
bekasā̃ dā koī nā rab bā́jõ

ਤੁਸੀਂ ਦੋਵੇਂ ਨਣਾਨ ਭਰਜਾਈਆਂ ਨੀ
tusī̃ dowẽ naṇān parjā̀īā̃ nī

ਜੇਹੜਾ ਰੱਬ ਦੇ ਨਾਉਂ ਤੇ ਭਲਾ ਕਰਸੀ
jéṛā rab de nāõ te pàlā karsī

ਅਗੇ ਮਿਲਣਗੀਆਂ ਓਸ ਭਲਾਈਆਂ ਨੀ
agge milaṇgīā̃ os palā̀īā̃ nī

ਮੁਢੋਂ ਆਦਮੋਂ ਰੰਨਾਂ ਦਾ ਨਾਮ ਬੁਰਾ
múḍḍõ ādmõ rānā̃ dā nām burā

ਜਦੋਂ ਕੀਤੀਆਂ ਕਿਸੇ ਬੁਰਿਆਈਆਂ ਨੀ
jadõ kītīā̃ kise buriāīā̃ nī

ਅੱਗੇ ਤਿੰਨਾਂ ਦਾ ਹਾਲ ਜ਼ਬੂਨ ਹੋਸੀ
agge tinā̃ dā hāl zabūn hosī

ਵਾਰਿਸ ਸ਼ਾਹ, ਜੋ ਕਰਨ ਬੁਰਿਆਈਆਂ ਨੀ
wāris šā́ jo karn buriāīā̃ nī

**ਅੱਗਾ** aggā
ਨਾਂਵ ਪੁਲਿੰਗ
ਅਗਲਾ ਪਾਸਾ; ਆਉਣ ਵਾਲਾ ਸਮਾਂ, ਭਵਿੱਖ; ਅਗਲਾ ਜਨਮ

**ਸਰੀਰ ਸੁਖੀ ਰਹੇਗਾ ਅਤੇ ਅੱਗਾ ਸੌਰੇਗਾ**
srīr sukhī rahegā ate agga sɔregā

ਕਿਸੇ ਨਾਲ ਜਾਣ ਪਛਾਣ ਭਾਵ ਮੁਲਾਹਜੇ ਕਰਕੇ ਨੇਕੀ ਦਾ ਕੰਮ ਕਰਨਾ ਹੋਰ ਗਲ ਹੈ ਅਤੇ ਮਨ ਵਿਚ ਨੇਕੀ ਕਰਨ ਦੀ ਸੁਰਤ ਪੈਦਾ ਕਰਨੀ ਹੋਰ ਗਲ ਹੈ। ਨੇਕੀ ਦੀ ਸੁਰਤ ਭਾਵ ਟਿਕਾਉ ਬਿਰਤੀ ਨਾਲ ਮਨ ਖੁਸ਼ ਰਹਿੰਦਾ ਹੈ, ਸਰੀਰ ਸੁਖੀ ਭਾਵ ਦਰਦ-ਮੁਕਤ ਰਹਿੰਦਾ ਹੈ ਅਤੇ ਆਉਣ ਵਾਲਾ ਸਮਾਂ ਅਥਵਾ ਅਗਲਾ ਜਨਮ ਸੌਰਦਾ ਹੈ।ਮੈਂ ਤੁਹਾਥੋਂ ਆਪਣੇ ਮਲਾਹਜ਼ੇ ਕਰਕੇ **ਨੇਕ ਕੰਮ** ਨਹੀਂ ਕਰਵਾਉਣਾ ਚਾਹੁੰਦਾ। ਮੈਂ ਤੁਹਾਡੇ ਵਿਚ **ਸਦਾ ਲਈ ਨੇਕੀ ਕਰਨ ਦੀ ਸੁਰਤ** ਪੈਦਾ ਕਰਨੀ ਚਾਹੁੰਦਾ ਹਾਂ। **ਇਸ ਦਾ ਫਲ** ਇਹ ਹੋਵੇਗਾ ਕਿ ਤੁਸਾਡਾ **ਮਨ ਖੁਸ਼ ਰਹੇਗਾ, ਸਰੀਰ ਸੁਖੀ ਰਹੇਗਾ ਅਤੇ ਅੱਗਾ ਸੌਰੇਗਾ।**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੨੯੫

ਅੱਗਾ aggā

ਸਰੀਰ ਸੁਖੀ ਰਹੇਗਾ ਅਤੇ ਅੱਗਾ ਸੌਰੇਗਾ
sarīr sukhī rahegā ate agga sɔregā

ਨੇਕ ਕੰਮ nek kãm

ਸਦਾ ਲਈ ਨੇਕੀ ਕਰਨ ਦੀ ਸੁਰਤ
sadā laī nekī karn dī surt

ਇਸ ਦਾ ਫਲ is dā phal

ਮਨ ਖੁਸ਼ ਰਹੇਗਾ man khuš rahegā

**ਅਗਾਸ** agās
ਨਾਂਵ ਪੁਲਿੰਗ
ਆਕਾਸ਼, ਆਸਮਾਨ

**ਕੇਵਡ ਤੋਲ ਅਗਾਸ ਅਕਾਰਾ**
kewaḍ tol agās akārā

ਵਾਹਿਗੁਰੂ ਦੇ ਇਕ ਵਾਕ ਨਾਲ ਸਾਰੇ ਬ੍ਰਹਿਮੰਡ ਦਾ ਪਸਾਰਾ ਹੋ ਗਿਆ। ਪੰਚ ਤਤ ਪਰਵਾਨ ਹੋਏ। ਚਾਰ ਖਾਣੀਆਂ ਬਣੀਆਂ। ਧਰਤੀ ਆਕਾਸ਼ ਬਣੇ, ਪਉਣ, ਪਾਣੀ, ਅਗਨੀ ਹੋਂਦ ਵਿਚ ਆਏ। ਉਸ ਸਿਰਜਣਹਾਰ ਨੇ ਇਹ ਅਚਰਜ ਕੁਦਰਤ ਬਣਾਈ।

**ਇਕ ਕਵਾਉ** ਪਸਾਉ ਕਰ **ਕੁਦਰਤ** ਅੰਦਰ ਕੀਆ ਪਸਾਰਾ॥ **ਪੰਜ ਤੱਤ** ਪਰਵਾਨ ਕਰ **ਚਹੁੰ ਖਾਣੀਂ** ਵਿਚ ਸਭ ਵਰਤਾਰਾ॥ **ਕੇਵਡ ਧਰਤੀ ਆਖੀਐ ਕੇਵਡ ਤੋਲ ਅਗਾਸ ਅਕਾਰਾ**॥ **ਕੇਵਡ ਪਵਣ** ਵਖਾਣੀਐ **ਕੇਵਡ ਪਾਣੀ ਤੋਲ** ਵਿਥਾਰਾ॥ **ਕੇਵਡ ਅਗਨੀ** ਭਾਰ ਹੈ ਤੁਲ ਨ ਤੋਲ **ਅਤੋਲ ਭੰਡਾਰਾ**॥ ਕੇਵਡ ਆਖਾਂ ਸਿਰਜਣਹਾਰਾ ॥੧॥

ਵਾਰਾਂ ਭਾਈ ਗੁਰਦਾਸ, ੮

**ਅਗਾਸ** agās

**ਇਕ ਕਵਾਉ** ik kwāo

**ਕੁਦਰਤ** qudrat

**ਪੰਜ ਤੱਤ** pãj tat

**ਚਹੁੰ ਖਾਣੀਂ** č́ɔ̃ khāṇī

**ਕੇਵਡ ਧਰਤੀ** kewaḍ tàrtī

**ਕੇਵਡ ਤੋਲ** kewaḍ tol

**ਕੇਵਡ ਪਵਣ** kewaḍ pawaṇ

**ਕੇਵਡ ਪਾਣੀ ਤੋਲ** kewaḍ pāṇī tol

**ਕੇਵਡ ਅਗਨੀ** kewaḍ agnī

**ਅਤੋਲ ਭੰਡਾਰਾ** atol pãḍ̀ārā

**ਅਗਾਸ** – ਆਕਾਸ਼, ਆਸਮਾਨ।

**ਇਕ ਕਵਾਉ** – ਪਰਮੇਸ਼ਰ ਨੇ ਇੱਕੋ ਹੀ ਬੋਲ ਨਾਲ ਪਸਾਰਾ ਕਰ ਦਿੱਤਾ ਅਤੇ ਕੁਦਰਤ ਰਾਹੀਂ ਸਭ ਵਸਤੂਆਂ ਦਾ ਪਸਾਰਾ ਕੀਤਾ ਹੈ।

**ਕੁਦਰਤ** – ਬਲ, ਤਾਕਤ, ਸ਼ਕਤੀ, ਮਾਇਆ, ਸ਼ਕਤੀ ਤੋਂ ਜਹਾਨ ਅਤੇ

ਜੀਆਂ ਨੂੰ ਰਚਦਾ ਹੈ, ਰਚਨਾ ਜੋ ਕਰਤਾਰ ਦੀ ਰਚੀ ਹੋਈ ਦਿਸ ਰਹੀ ਹੈ, ਸੋ ਕੁਦਰਤ।

**ਪੰਜ ਤੱਤ** – ਹਵਾ, ਪਾਣੀ, ਅਗ, ਧਰਤੀ, ਆਕਾਸ਼।

**ਚਹੁੰ ਖਾਣੀਂ** – ਚਾਰ ਖਾਣੀਆਂ – ਅੰਡਜ, ਜੇਰਜ, ਸੇਤਜ, ਉਤਭੁਜ। ਪਰਮਾਤਮਾ ਨੇ ਪੰਜ ਤੱਤਾਂ ਨੂੰ ਪਰਵਾਣ (ਪ੍ਰਮਾਣਿਕ ਵਸਤੂ ਥਾਪ ਕੇ) ਫਿਰ ਚਾਰ ਖਾਣੀਆਂ ਬਣਾ ਕੇ ਇਹਨਾਂ ਰਾਹੀਂ ਸਾਰਾ ਵਰਤਾਰਾ ਵਰਤਾ ਦਿੱਤਾ।

**ਕੇਵਡ ਧਰਤੀ** – ਧਰਤੀ ਦਾ ਵਿਸਥਾਰ ਕਿੰਨਾ ਕੁ ਆਖੀਏ।

**ਕੇਵਡ ਤੋਲ** -ਆਕਾਸ਼ ਦੇ ਆਕਾਰ ਦਾ ਅੰਦਾਜਾ ਕਿੰਨਾ ਕੁ ਦੱਸੀਏ, ਆਕਾਸ਼ ਤਾਂ ਬੇਅੰਤ ਹੈ।

**ਕੇਵਡ ਪਵਣ** – ਹਵਾ ਪਵਣ ਬਾਰੇ ਕੀ ਕਹੀਏ ਕਿ ਕਿੰਨੀ ਕੁ ਹੈ।

**ਕੇਵਡ ਪਾਣੀ ਤੋਲ** – ਪਾਣੀ ਦਾ ਹਿਸਾਬ ਕੀ ਲਾਈਏ, ਕਿ ਕਿੰਨਾ ਕੁ ਤੋਲ ਹੈ?

**ਕੇਵਡ ਅਗਨੀ** – ਅਗ ਦੇ ਭਾਰ ਨੂੰ ਕਿਵੇਂ ਜਾਚਿਆ ਜਾ ਸਕਦਾ ਹੈ।

**ਅਤੋਲ ਭੰਡਾਰਾ** – ਅਗ ਤਾਂ ਅਤੁਲ ਹੈ, ਤੋਲ ਤੋਂ ਪਰ੍ਹੇ ਹੈ, ਏਨੇ ਵੱਡੇ ਅਗਨੀ ਦੇ ਭੰਡਾਰ ਹਨ। ਜਿਸ ਸਿਰਜਣਹਾਰ ਨੇ ਇਹ ਸਭ ਬੇਅੰਤ ਅਤੇ ਅਤੋਲ ਵਸਤੂਆਂ ਬਣਾਈਆਂ ਹਨ ਉਸ ਸਿਰਜਣਹਾਰ ਨੂੰ ਬੇਅੰਤ ਅਤੇ ਪਾਰਾਵਾਰ ਤੋਂ ਰਹਿਤ ਹੀ ਆਖਣਾ ਚਾਹੀਦਾ ਹੈ।

**ਅਗਾਸਹੁੰ** agāsɔ̃
ਕਿਰਿਆ ਵਿਸ਼ੇਸ਼ਣ
ਆਕਾਸ਼ ਤੋਂ, ਆਸਮਾਨ ਤੋਂ

**ਘਨਹਰਿ ਬੂੰਦ ਸੁਹਾਵਣੀ ਨੀਵੀਂ ਹੋਇ ਅਗਾਸਹੁੰ ਆਵੈ**

kànhar bũd suhāwaṇī nīwĩ hoe agāsɔ̃ āwɛ

ਉਸ ਕਰਤਾਰ ਦੀ ਕੁਦਰਤ ਨਾਲ ਆਕਾਸ਼ ਤੋਂ ਸੁਹਾਵਣੀ ਬੂੰਦ ਨੀਵੀਂ ਹੋ ਕੇ ਧਰਤੀ ਵਲ ਆਉਂਦੀ ਹੈ। ਇਹ ਆਪਣਾ ਆਪ ਗਵਾ ਕੇ ਸਾਗਰ ਵਿਚ ਸਮਾਅ ਜਾਂਦੀ ਹੈ। ਕਈ ਵਾਰੀ ਇਹ ਬੂੰਦ ਐਸੀ ਸਿੱਪੀ ਵਿਚ ਪੈਂਦੀ ਹੈ ਜਿਸ ਨਾਲ ਅਨਮੋਲ ਮੋਤੀ ਬਣ ਜਾਂਦੀ ਹੈ। ਉਸ ਪਰਉਪਕਾਰੀ ਦੀ ਕੁਦਰਤ ਨਾਲ ਮਨੁੱਖਾ ਜਨਮ ਸਫਲ ਹੋ ਜਾਂਦਾ ਹੈ ਅਤੇ ਉਸ ਪਾਣੀ ਦੀ ਬੂੰਦ ਵਾਂਗ ਗੁਰੂ ਸ਼ਬਦ ਦੀ ਬੂੰਦ ਗੁਰਮੁਖ ਨੂੰ ਸਤਿਗੁਰੂ ਦਾ ਅਨਮੋਲ ਮੋਤੀ ਬਣਾ ਦਿੰਦੀ ਹੈ।

**ਘਨਹਰਿ ਬੂੰਦ ਸੁਹਾਵਣੀ ਨੀਵੀਂ ਹੋਇ ਅਗਾਸਹੁੰ ਆਵੈ॥ ਆਪ ਗਵਾਇ** ਸਮੁੰਦ ਵੇਖ ਸਿਪ ਦੇ ਮੂੰਹਵਿਚ ਸਮਾਵੈ॥ **ਲੈਂਦੋ ਹੀ ਮੁਹਿ ਬੂੰਦ** ਸਿਪ ਚੁਭੀ ਮਾਰ ਪਤਾਲ ਲੁਕਾਵੈ॥ ਫੜ ਕਢੈ **ਮਰਜੀਵੜਾ** ਪਰ ਕਾਰਨ ਨੋਂ ਆਪ ਫੜਾਵੈ॥ ਪਰਵਸ **ਪਰਉਪਕਾਰ** ਨੋਂ ਪਰ ਦਥ ਪਥਰ ਦੰਦ

ਭਨਾਵੈ॥ **ਭੁਲ ਅਭੁਲ** ਅਮੁਲ ਦੇ ਮੋਤੀ ਦਾਨ ਨ ਪਛੋਤਾਵੈ॥ **ਸਫਲ ਜਨਮ** ਕੋਈ ਵਰਸਾਵੈ ॥੧੫॥

ਵਾਰਾਂ ਭਾਈ ਗੁਰਦਾਸ, ੪

**ਅਗਾਸਹੁੰ** agāsɔ̃

**ਘਨਹਰਿ ਬੂੰਦ ਸੁਹਾਵਣੀ**

kànhar bū̃d suhāwaṇī

**ਆਪ ਗਵਾਇ** āp gwāe

**ਲੈਂਦੋ ਹੀ ਮੁਹਿ ਬੂੰਦ** lɛ̃do hī muhe bū̃d

**ਮਰਜੀਵੜਾ** marjīwṛā

**ਪਰਉਪਕਾਰ** parupkār

**ਭੁਲ ਅਭੁਲ** pùl apùl

**ਸਫਲ ਜਨਮ** safal janm

**ਅਗਾਸਹੁੰ** – ਆਕਾਸ਼ ਤੋਂ, ਆਸਮਾਨ ਤੋਂ।

**ਘਨਹਰਿ ਬੂੰਦ ਸੁਹਾਵਣੀ** – ਬਦਲ ਦੀ ਸੁਹਾਵਣੀ (ਸ਼ੋਭਾ ਵਾਲੀ) ਬੂੰਦ ਅਕਾਸ਼ ਤੋਂ ਨੀਵਾਣ ਵਲ ਆਉਂਦੀ ਹੈ।

**ਆਪ ਗਵਾਇ** – ਅੱਗੋਂ ਉਹ ਬੂੰਦ ਆਪਾ ਗਵਾ ਕੇ ਸਮੁੰਦਰ ਦੇ ਅਥਾਹ ਪਾਣੀਆਂ ਵਿਚ ਰਲ ਕੇ ਸਿੱਪੀ ਦੇ ਮੂੰਹ ਵਿਚ ਜਾ ਪੈਂਦੀ ਹੈ।

**ਲੈਂਦੋ ਹੀ ਮੁਹਿ ਬੂੰਦ** – ਸਿੱਪੀ ਸਵਾਂਤੀ ਬੂੰਦ ਨੂੰ ਆਪਣੇ ਕੋਲ ਆਈ ਵੇਖ, ਉਸੇ ਵੇਲੇ ਮੂੰਹ ਬੰਦ ਕਰ ਲੈਂਦੀ ਹੈ ਅਤੇ ਸਮੁੰਦਰ ਦੇ ਡੂੰਘੇ ਪਾਣੀ ਵਿਚ ਜਾ ਲੁਕਦੀ ਹੈ।

**ਮਰਜੀਵੜਾ** – ਜੋ ਸਮੁੰਦਰ ਦੇ ਡੂੰਘੇ ਪਾਣੀਆਂ ਤਕ ਚਲਾ ਜਾਂਦਾ ਹੈ। ਮਰਜੀਵੜਾ ਸਿੱਪੀ ਨੂੰ ਫੜ ਬਾਹਰ ਕਢਦਾ ਹੈ, ਪਰ ਉਹ ਸਿੱਪੀ ਪਰਸੁਆਰਥ ਲਈ ਫੜੀ ਜਾਂਦੀ ਹੈ।

**ਪਰਉਪਕਾਰ** – ਸਿੱਪੀ ਪਰਉਪਕਾਰ ਕਰਦੀ ਹੈ, ਬੂੰਦ ਨੂੰ ਬੰਦ ਕਰ ਸੁੱਚਾ ਦੁਰਲਭ ਕੀਮਤੀ ਮੋਤੀ ਬਣਾਉਂਦੀ ਹੈ।

**ਭੁਲ ਅਭੁਲ** –ਭੁਲ ਜਾਂ ਅਭੁਲ (ਚੇਤੇ ਰਖਣ ਵਾਲੀ) ਬਣ ਕੇ ਸਿੱਪੀ ਦਾਨ ਦੇਣ ਪਿਛੋਂ ਪਛਤਾਵਾ ਨਹੀਂ ਕਰਦੀ ਕਿ ਮੈਂ ਇਸ ਕੀਮਤੀ ਮੋਤੀ ਦਾ ਦਾਨ ਕਿਉਂ ਕੀਤਾ ਅਤੇ ਦਾਨ ਕਰਕੇ ਮੈਂ ਦੁਖ ਪਾਇਆ।

**ਸਫਲ ਜਨਮ** – ਇਸ ਪ੍ਰਕਾਰ ਜੀਵਨ ਉਸੇ ਦਾ ਹੀ ਸਫਲ ਹੈ ਜਿਸ ਦਾ ਕਿਸੇ ਨੂੰ ਕੋਈ ਲਾਭ ਹੋਵੇ।

**ਅਗਾਹ** agā́
ਨਾਂਵ ਇਸਤਰੀਲਿੰਗ
ਸੂਚਨਾ, ਪਤਾ, ਇਤਲਾਹ, ਸੂਹ

**ਤਬ ਮੀਏ ਮਿਠੇ ਨੂੰ ਅਗਾਹ ਹੋਈ**
tab mīe miṭṭhe nū̃ agā́ hoī

ਗੁਰੂ ਨਾਨਕ ਅਤੇ ਮਰਦਾਨਾ ਉਦਾਸੀ ਕਰਦਿਆਂ ਮੀਏ ਮਿਠੇ ਦੇ ਕੋਟਲੇ ਵਿਚ ਆ

ਪਹੁੰਚੇ। ਅੱਧ ਕੋਹ ਬਾਹਰ ਹੀ ਬਾਗ ਵਿਚ ਜਾ ਬੈਠੇ। ਮੀਏ ਮਿਠੇ ਨੂੰ ਪਤਾ ਲੱਗਾ ਤਾਂ ਆਪਣੇ ਮੁਰੀਦਾਂ ਨੂੰ ਆਖਣ ਲੱਗਾ, ਗੁਰੂ ਨਾਨਕ ਇਕ ਭਲਾ ਫਕੀਰ ਹੈ। ਇਸ ਫਕੀਰ ਨੂੰ ਇਵੇਂ ਉਤਾਰ ਦੇਵੇਗਾ ਜਿਵੇਂ ਦੁੱਧ ਤੋਂ ਮਲਾਈ। ਮਰਦਾਨੇ ਨੂੰ ਗੁਰੂ ਜੀ ਨੇ ਕਿਹਾ, ਵੇਖ ਮਿਠਾ ਕੀ ਕਹਿੰਦਾ ਹੈ। ਅੱਗੋਂ ਮਰਦਾਨਾ ਬੋਲਿਆ, ਗੁਰੂ ਜੀ ਉਹ ਤੁਹਾਡੀ ਬੋਲੀ ਬੋਲ ਰਿਹਾ ਹੈ। ਗੁਰੂ ਜੀ ਨੇ ਮਰਦਾਨੇ ਨੂੰ ਕਿਹਾ, ਜਦੋਂ ਮਿਠਾ ਸਾਨੂੰ ਮਿਲੇਗਾ ਤਾਂ ਉਸ ਨੂੰ ਇਓਂ ਨਿਚੋੜ ਦੇਵਾਂਗੇ ਜਿਵੇਂ ਨਿੰਬੂ ਵਿਚੋਂ ਰਸ ਨੂੰ ਨਿਚੋੜੀਦਾ ਹੈ। ਇਧਰ ਮੀਆਂ ਮਿਠਾ ਗੁਰੂ ਜੀ ਨੂੰ ਮਿਲਣ ਲਈ ਚਲ ਪਿਆ ਅਤੇ ਮੁਰੀਦਾਂ ਨੂੰ ਕਿਹਾ, ਚਲੋ ਬਈ ਨਾਨਕ ਦੇ ਦਰਸ਼ਨ ਕਰਨ ਚੱਲੀਏ। ਮੁਰੀਦਾਂ ਨੇ ਕਿਹਾ, ਤੁਸੀਂ ਤਾਂ ਕਹਿੰਦੇ ਸੀ ਕਿ ਉਸ ਨੂੰ ਦੁੱਧ ਤੋਂ ਮਲਾਈ ਵਾਂਗ ਉਤਾਰ ਦੇਵਾਂਗੇ। ਮੀਆਂ ਮਿਠਾ ਕਹਿਣ ਲੱਗਾ, ਮਲਾਈ ਉਤਾਰ ਕੇ ਤਾਂ ਫਿਰ ਵੀ ਕੁਝ ਬਚ ਜਾਵੇਗਾ ਪਰ ਉਸ ਨੂੰ ਤਾਂ ਨਿੰਬੂ ਵਾਂਗ ਨਿਚੋੜ ਦੇਣਾ ਹੈ ਫਿਰ ਬਾਕੀ ਫੋਕਟ ਹੀ ਬਚੇਗਾ।

ਪਸਰੂਰਿ ਵਿਚਦੋ ਮੀਯੇ ਮਿਠੇ ਦੇ ਕੋਟਲੇ ਵਿਚ ਆਇ ਨਿਕਲੇ ਕੋਸ ਅਧ ਉਪਰਿ। ਉਥੈ **ਬਾਗ ਵਿਚਿ ਜਾਇ ਬੈਠੇ**। **ਤਬ ਮੀਏ ਮਿਠੇ ਨੂੰ ਅਗਾਹ ਹੋਈ**, ਆਪਣਿਆਂ, ਮੁਰੀਦਾਂ ਵਿਚਿ ਆਖਿਓਸੁ: 'ਜੋ ਨਾਨਕੁ ਭਲਾ ਫਕੀਰੁ ਹੈ ਪਰ ਜੋ ਆਸਾਨੋ ਮਿਲੈਗਾ ਤਾਂ ਇਉਂ ਤਾਰਿ ਲੈਹਿੰਗਿ **ਜਿਉਂ ਦੁਧ ਉਪਰਹੁ ਮਲਾਈ ਤਾਰਿ ਲਈਦੀ ਹੈ**'। ਤਬ ਬਾਬੈ ਆਖਿਆ : ਮਰਦਾਨਿਆਂ ਸੁਣਿ, ਮਿਠਾ ਕਿਆ ਆਖਿਆ ਹੈ' ਤਾਂ ਮਰਦਾਨੇ ਆਖਿਆ: 'ਜੀ ਤੇਰਾ ਜੰਤੁ ਹੈ **ਵਜਾਇਆ ਵਜਦਾ** ਹੈ'। ਤਬ ਗੁਰੂ ਬਾਬਾ ਬੋਲਿਆ: 'ਮਰਦਾਨਿਆਂ ! ਜਾਂ ਮਿੱਠਾ ਅਸਾਨੂੰ ਮਿਲੇਗਾ, ਤਾਂ ਇਉਂ ਨਿਚੋੜਿ ਲੈਹਿੰਗੇ ਜਿਉਂ ਨਿੰਬੂ ਵਿਚਹੁ ਰਸੁ ਨਿਚੋੜਿ ਲੀਚਦਾ ਹੈ'। ਤਬ ਮੀਆਂ ਮਿਠਾ ਉਠਿ ਖੜਾ ਹੋਆ, ਆਖਿਓਸੁ: ਚਾਲਹੁ ਯਾਰੋ ! **ਨਾਨਕ ਦਾ ਦੀਦਾਰੁ ਰਹੇ** ਹਾਂ'। ਤਾਂ ਮੁਰੀਦਾਂ ਆਖਿਆ: '**ਤੁਸਾਂ ਅਗੇ ਅਵਾਜੁ ਕੀਤਾ ਆਹਾ**, ਜੋ ਨਾਨਕੁ ਅਸਾਨੂੰ ਮਿਲੈਗਾ, ਤਾਂ ਇਉਂ ਤਾਰਿ ਲੈਹਿੰਗੇ ਜਿਉ ਦੁਧੁ ਉਪਰਹੁੰ ਮਲਾਈ ਤਾਰਿ ਲਈਦੀ ਹੈ'। ਤਾਂ ਮੀਆਂ ਮਿਠਾ ਬੋਲਿਆ: ਜੋ ਉਥਹੁੰ ਅਵਾਜੁ ਆਇਆ ਹੈ –**ਜਿਉ ਨਿੰਬੂ ਵਿਚਹੁੰ ਰਸੁ** ਨਿਚੋੜਿ ਲੀਚਦਾ ਹੈ ਤਿਉਂ, ਜਾਂ ਮਿਲੈਗਾ ਤਾਂ ਇਉ ਨਿਚੋੜਿ ਲੈਹਿੰਗੇ– ਤਾਂ **ਦੁਧ ਕਾ ਕੁਛ ਨ ਜਾਵੈਗਾ** ਮਲਾਈ ਉਤਰੀ ਅਤੇ **ਨਿੰਬੂ ਨਿਚੋੜਿਆਂ ਫੋਗੁ ਹੋਵੈਗਾ**'।

ਪੁਰਾਤਨ ਜਨਮ ਸਾਖੀ, ੧੨੪

ਅਗਾਹ ਹੋਈ agā́ hoī

ਬਾਗ ਵਿਚਿ ਜਾਇ ਬੈਠੇ
bāg wič jāe bɛṭhe

ਤਬ ਮੀਏ ਮਿਠੇ ਨੂੰ ਅਗਾਹ ਹੋਈ
tab mīe miṭṭhe nū̃ agā́ hoī

ਜਿਉਂ ਦੁਧ ਉਪਰਹੁ ਮਲਾਈ ਤਾਰਿ ਲਈਦੀ ਹੈ
jiɔ̃ dúd uprõ malāī tār laīdī hɛ

ਵਜਾਇਆ ਵਜਦਾ wjāiā wajdā

ਨਾਨਕ ਦਾ ਦੀਦਾਰੁ ਰਹੇ
nānak dā dīdār rahe

ਤੁਸਾਂ ਅਗੇ ਅਵਾਜੁ ਕੀਤਾ ਆਹਾ
tusā̃ age awāz kītā āhā

ਜਿਉ ਨਿੰਬੂ ਵਿਚਹੁੰ ਰਸੁ
jiɔ nĩbū wičɔ̃ ras

ਦੁਧ ਕਾ ਕੁਛ ਨ ਜਾਵੈਗਾ
dúd kā kučh na jāwɛgā

ਨਿੰਬੂ ਨਿਚੋੜਿਆਂ ਫੋਗੁ ਹੋਵੈਗਾ
nĩbū ničoṛiā̃ phog howɛgā

**ਅਗਾਧਬੋਧ** agádbód

ਵਿਸ਼ੇਸ਼ਣ
ਜਿਸ ਦੇ ਗਿਆਨ ਦੀ ਥਾਹ ਨਾ ਹੋਵੇ, ਬੇਅੰਤ ਗਿਆਨ ਵਾਲਾ

**ਅਵਗਤਿ ਗਤਿ ਅਗਾਧਬੋਧ ਅਕਥ ਕਥਾ ਅਸਗਾਹ ਅਪਾਰੀ**

awgat gat agádbód a'kath kathā asgá apārī

ਉਸ ਪਰਉਪਕਾਰੀ ਕਰਤਾਰ ਦੀ ਕਥਾ ਅਕੱਥ ਹੈ। ਉਸ ਅਵਗਤਿ ਗਤਿ ਅਗਾਧਬੋਧ ਦੀ ਕੁਦਰਤ ਵਿਚ ਕਈ ਚੋਜ ਹੁੰਦੇ ਹਨ। ਮਨਮੁਖ ਮੁਜਰਮ ਬਣ ਕੇ ਖੁਆਰ ਹੁੰਦਾ ਹੈ। ਉਸ ਦੇ ਹੁਕਮ ਵਿਚ ਆਉਣਾ ਜਾਣਾ ਹੁੰਦਾ ਹੈ। ਇਜ਼ਤ ਜਾਂ ਖੁਆਰੀ ਹੁੰਦੀ ਹੈ। ਗੁਰਮੁਖ ਉਸ ਪ੍ਰਭੂ ਦਾ ਸਿਮਰਨ ਕਰਦਾ ਹੈ। ਸਾਧ ਸੰਗਤ ਵਿਚ ਨਿਰੰਕਾਰ ਦੀ ਸਾਧਨਾ ਵਿਚ ਰਹਿੰਦਾ ਹੈ। ਆਦਿ ਪੁਰਖ ਆਦੇਸ ਨੂੰ ਅੰਮ੍ਰਿਤ ਵੇਲੇ ਯਾਦ ਕਰਦਾ ਹੈ।

ਇਕਤ ਨੁਕਤੈ ਹੋਇ ਜਾਇ ਮੁਜਰਮ ਖੈਰ **ਖੁਆਰੀ॥ ਮਸਤਾਨੀ ਵਿਚ ਮਸਲਤੀ** ਗੈਰ ਮਹੱਲ ਜਾਣਾ ਮਨ ਮਾਰੀ॥ ਗਲ ਨ ਬਾਹਿਰ ਨਿਕਲੈ **ਹੁਕਮੀ ਬੰਦੇ** ਕਾਰ ਕਰਾਰੀ॥ **ਗੁਰਮੁਖ ਸੁਖ ਫਲ ਪਿਰਮ ਰਸ** ਦੇਹ ਬਿਦੇਹ ਵਡੇ ਵੀਚਾਰੀ॥ **ਗੁਰ ਮੂਰਤ ਗੁਰ ਸ਼ਬਦ** ਸੁਣ ਸਾਧ **ਸੰਗਤ ਆਸਨ ਨਿਰੰਕਾਰੀ॥ ਆਦਿ ਪੁਰਖ ਆਦੇਸ** ਕਰ **ਅੰਮ੍ਰਿਤ ਵੇਲਾ ਸਬਦ ਅਹਾਰੀ॥ ਅਵਗਤਿ ਗਤਿ ਅਗਾਧਬੋਧ ਅਕਥ ਕਥਾ ਅਸਗਾਹ ਅਪਾਰੀ॥** ਸਹਿਣ ਅਵਟਣ ਪਰ ਉਪਕਾਰੀ ॥੨॥

ਵਾਰਾਂ ਭਾਈ ਗੁਰਦਾਸ, ੧੧

ਅਗਾਧਬੋਧ agádbód

ਖੁਆਰੀ khuārī

ਮਸਤਾਨੀ ਵਿਚ ਮਸਲਤੀ
mastānī wič maslatī

ਹੁਕਮੀ ਬੰਦੇ hukmī bãde

ਗੁਰਮੁਖ gurmukh

ਪਿਰਮ ਰਸ pirm ras

**ਗੁਰ ਮੂਰਤ** gur mūrat

**ਗੁਰ ਸ਼ਬਦ** gur šabad

**ਸਾਧ ਸੰਗਤ ਆਸਨ ਨਿਰੰਕਾਰੀ**
sád sãgat āsan nirãkārī

**ਆਦਿ ਪੁਰਖ ਆਦੇਸ** ād purkh ādes

**ਅੰਮ੍ਰਿਤ ਵੇਲਾ ਸਬਦ ਅਹਾਰੀ**
ãmrit welā sabad ahārī

**ਅਵਗਤਿ ਗਤਿ** awgat gat

**ਅਕਥ ਕਥਾ** a'kath kathā

**ਅਗਾਧਬੋਧ** – ਜਿਸ ਦੇ ਗਿਆਨ ਦੀ ਥਾਹ ਨਾ ਹੋਵੇ, ਬੇਅੰਤ ਗਿਆਨ ਵਾਲਾ।

**ਖੁਆਰੀ** – ਦੁਖੀ ਹੋਣ ਦਾ ਭਾਵ, ਆਦਰ ਨਾ ਹੋਣ ਦਾ ਭਾਵ, ਰਸਾਂ ਦੇ ਭੋਗਣ ਦੀ ਖੁਸ਼ੀ ਵਿਚ ਜੀਵ ਖੁਆਰ ਭਾਵ ਦੁਖੀ ਹੋ ਰਹੇ ਹਨ। ਨਿੱਕੇ ਜਿਹੇ ਭਰਮ ਵਿਚ ਪੈ ਕੇ ਸੁਖੀ ਹੋਣ ਦੀ ਥਾਂ ਦੁਖ ਭੋਗਣਾ ਪੈ ਜਾਂਦਾ ਹੈ।

**ਮਸਤਾਨੀ ਵਿਚ ਮਸਲਤੀ** – ਗੁਰਮੁਖ ਮਸਤੀ ਵਿਚ ਵੀ ਦੂਜੇ ਪਾਸੇ ਪਰਾਏ ਘਰ ਜਾਣ ਵੱਲੋਂ ਆਪਣੇ ਮਨ ਨੂੰ ਮਾਰ ਲੈਂਦਾ ਹੈ।

**ਹੁਕਮੀ ਬੰਦੇ** – ਗੁਰਸਿਖ ਹੁਕਮੀ ਬੰਦੇ ਬਣ ਕੇ ਔਖੇ ਤੋਂ ਔਖੇ ਕੰਮ ਵਲੋਂ ਵੀ ਮੂੰਹ ਨਹੀਂ ਮੋੜਦੇ।

**ਗੁਰਮੁਖ ਸੁਖ ਫਲ ਪਿਰਮ ਰਸ** – ਗੁਰਮੁਖ ਸਰੀਰ ਨੂੰ ਮਿਥਿਆ ਜਾਣ ਕੇ, ਸਰੀਰ ਦੇ ਰਸਾਂ ਵਲੋਂ ਉਪਰਾਮ ਹੋ ਕੇ ਪ੍ਰੇਮ ਰਸ ਦਾ ਸੁਖ ਫਲ ਪ੍ਰਾਪਤ ਕਰਦੇ ਹਨ। ਗੁਰਮੁਖ ਪ੍ਰੇਮ ਰਸ ਦਾ ਸੁਖ ਫਲ ਪ੍ਰਾਪਤ ਕਰਕੇ ਦੇਹ ਤੋਂ ਬਦੇਹ ਹੋ ਜਾਂਦੇ ਹਨ ਅਤੇ ਜ਼ਿੰਦਗੀ ਨੂੰ ਪੂਰਨ ਵਿਚਾਰਵਾਨਾਂ ਵਾਲੀ ਬਣਾ ਲੈਂਦੇ ਹਨ।

**ਗੁਰ ਮੂਰਤ ਗੁਰ ਸ਼ਬਦ** – ਗੁਰਮੁਖ ਕੇਵਲ ਗੁਰ ਸ਼ਬਦ ਹੀ ਸੁਣਦੇ ਹਨ।

**ਸਾਧ ਸੰਗਤ ਆਸਨ ਨਿਰੰਕਾਰੀ** – ਸਾਧ ਸੰਗਤ ਦੇ ਸਥਾਨ ਉੱਤੇ ਬੈਠ ਕੇ ਗੁਰਮੁਖ ਗੁਰਬਾਣੀ ਨੂੰ ਮਨ ਵਿਚ ਵਸਾਉਂਦੇ ਹਨ।

**ਆਦਿ ਪੁਰਖ ਆਦੇਸ** – ਗੁਰਮੁਖ ਆਦਿ ਪੁਰਖ ਵਿਚ ਕੇਵਲ ਪਰਮੇਸ਼ਰ ਨੂੰ ਹੀ ਪ੍ਰਣਾਮ ਕਰਦੇ ਹਨ।

**ਅੰਮ੍ਰਿਤ ਵੇਲਾ ਸਬਦ ਅਹਾਰੀ** – ਗੁਰਮੁਖ ਅੰਮ੍ਰਿਤ ਵੇਲੇ ਉਠ ਕੇ ਕੇਵਲ ਸ਼ਬਦ, ਨਿਰੋਲ ਗੁਰਬਾਣੀ ਦਾ ਹੀ ਅਹਾਰ ਕਰਦੇ ਹਨ।

**ਅਵਗਤਿ ਗਤਿ ਅਗਾਧਬੋਧ ਅਕਥ ਕਥਾ** – ਪਰਮਾਤਮਾ ਦੀ ਗਤੀ ਅਗੰਮ, ਅਗੋਚਰ, ਅਗਾਧ ਬੋਧ ਅਤੇ ਅਸਗਾਹ ਹੈ, ਉਸ ਦੀ ਵਿਚਾਰ ਕਰਨੀ ਵੀ ਅਕਥ ਅਤੇ ਅਪਾਰ ਕਥਾ ਹੈ।

**ਅਗਿਆਨ** agiān

ਵਿਸ਼ੇਸ਼ਣ

ਗਿਆਨ ਵਿਹੂਣਾ, ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ

**ਰਚੰਤਿ ਮੂੜ ਅਗਿਆਨ ਅੰਧਹ**
račãt mṹṛ agiān ā́dɛ

ਨਾਮ ਵਿਹੂਣਾ ਮਨਮੁਖ ਸੁੰਦਰ ਮਾਇਆ ਦੇ ਧ੍ਰੋਹ ਵਿਚ ਫਸ ਜਾਂਦਾ ਹੈ। ਅਗਿਆਨ, ਅੰਧੇਰੇ ਵਿਚ ਸੁਪਨੇ ਵਿਚ ਆਏ ਚਮਤਕਾਰ ਨੂੰ ਹੀ ਅਸਲੀ ਸਮਝ ਲੈਂਦਾ ਹੈ। ਏਸੇ ਤਰ੍ਹਾਂ ਰਾਜ, ਰਸ, ਭੋਗ ਵਿਚ ਰੁੱਝਾ ਆਪਣੀ ਆਰਜਾ, ਆਯੂ ਵਿਹਾ ਲੈਂਦਾ ਹੈ। ਉਸ ਦੇ ਕੋਈ ਕੰਮ ਪੂਰੇ ਨਹੀਂ ਹੁੰਦੇ ਤੇ ਉਹ ਮਾਇਆ ਦੇ ਮੋਹ ਵਿਚ ਫਸਿਆ ਉਮਰ ਗਵਾ ਲੈਂਦਾ ਹੈ।

ਸਲੋਕ ॥ ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ ਚਮਰ ਤਖਤ ਆਸਨੰ ॥ **ਰਚੰਤਿ ਮੂੜ ਅਗਿਆਨ ਅੰਧਹ** ਨਾਨਕ **ਸੁਪਨ ਮਨੋਰਥ ਮਾਇਆ** ॥ ੧ ॥ ਸੁਪਨੈ ਹਭਿ ਰੰਗ ਮਾਣਿਆ ਮਿਠਾ ਲਗੜਾ ਮੋਹੁ ॥ **ਨਾਨਕ ਨਾਮ ਵਿਹੂਣੀਆ ਸੁੰਦਰਿ ਮਾਇਆ ਧ੍ਰੋਹੁ** ॥ ੨ ॥ ਪਉੜੀ ॥ ਸੁਪਨੇ ਸੇਤੀ ਚਿਤੁ ਮੂਰਖਿ ਲਾਇਆ ॥ ਬਿਸਰੇ ਰਾਜ ਰਸ ਭੋਗ **ਜਾਗਤ ਭਖਲਾਇਆ** ॥ **ਆਰਜਾ ਗਈ ਵਿਹਾਇ ਧੰਧੈ ਧਾਇਆ** ॥ **ਪੂਰਨ ਭਏ ਨ ਕਾਮ ਮੋਹਿਆ ਮਾਇਆ** ॥ ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ ॥ ੮ ॥

ਅ.ਗ.ਮ.੫, ੭੦੭

ਅਗਿਆਨ agiān

ਰਚੰਤਿ ਮੂੜ račãt mṹṛ

ਸੁਪਨ ਮਨੋਰਥ ਮਾਇਆ
supan mnorath māiā

ਨਾਨਕ ਨਾਮ ਵਿਹੂਣੀਆ
nānak nām wihūṇīā

**ਸੁੰਦਰਿ ਮਾਇਆ ਧ੍ਰੋਹੁ** sũdar māiā trò

**ਜਾਗਤ ਭਖਲਾਇਆ** jāgat pàkhlāiā

**ਆਰਜਾ ਗਈ** ārjā gaī

**ਵਿਹਾਇ ਧੰਧੈ ਧਾਇਆ**
wihāe tā̀dɛ tàiā

**ਪੂਰਨ ਭਏ ਨ ਕਾਮ**
pūran paè na kām

**ਮੋਹਿਆ ਮਾਇਆ** mohiā māiā

**ਅਗਿਆਨ** – ਗਿਆਨ ਵਿਹੂਣਾ, ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ।

**ਰਚੰਤਿ ਮੂੜ ਅਗਿਆਨ ਅੰਧਹ** – ਅਨੇਕਾਂ ਖੇਲ੍ਹਾਂ ਤਮਾਸ਼ੇ ਅਤੇ ਰਾਜ ਦੇ ਭੋਗ, ਸੁੰਦਰਤਾ, ਸਿਰ ਉੱਤੇ ਛਤਰ ਅਤੇ ਚੌਰ ਝੂਲਦੇ ਹੋਣ, ਤਖ਼ਤ ਉਤੇ ਬੈਠਣਾ ਹੋਵੇ, ਇਹਨਾਂ ਪਦਾਰਥਾਂ ਵਿਚ ਮੂਰਖ ਅਗਿਆਨੀ ਜੀਵ ਅੰਨ੍ਹਾ ਫਸ ਜਾਂਦਾ ਹੈ।

**ਸੁਪਨ ਮਨੋਰਥ ਮਾਇਆ** – ਮਾਇਆ ਦੇ ਇਹ ਕੌਤਕ ਤਾਂ ਸੁਪਨੇ ਦੀਆਂ ਚੀਜਾਂ ਵਾਂਗ ਹਨ।

**ਨਾਨਕ ਨਾਮ ਵਿਹੂਣੀਆ ਸੁੰਦਰਿ ਮਾਇਆ**

**ਧ੍ਰੋਹੁ** – ਹਰੀ ਨਾਮ ਤੋਂ ਬਿਨਾਂ ਮੋਹਣੀ ਮਾਇਆ ਇਕ ਧੋਖਾ ਹੀ ਹੈ।

**ਜਾਗਤ ਭਖਲਾਇਆ** – ਮੂਰਖ ਮਨੁਖ ਨੇ ਸੁਪਨੇ ਨਾਲ ਪਿਆਰ ਪਾਇਆ ਹੈ। ਇਸ ਰਾਜ ਤੇ ਰਸਾਂ ਦੇ ਭੋਗਾਂ ਵਿਚ ਪ੍ਰਭੂ ਨੂੰ ਵਿਸਾਰ ਕੇ ਜਾਗਦਾ ਹੀ ਬਰੜਾਉਣ ਲਗ ਪਿਆ।

**ਆਰਜਾ ਗਈ ਵਿਹਾਇ ਧੰਧੈ ਧਾਇਆ** – ਦੁਨੀਆਂ ਦੇ ਧੰਦਿਆਂ ਵਿਚ ਭਟਕਦਿਆਂ ਉਮਰ ਬੀਤ ਗਈ।

**ਪੂਰਨ ਭਏ ਨ ਕਾਮ ਮੋਹਿਆ ਮਾਇਆ** – ਪਰ ਮਾਇਆ ਵਿਚ ਮੋਹੇ ਹੋਏ ਜੀਵ ਦੇ ਕੰਮ ਮੁਕਣ ਵਿਚ ਨਹੀਂ ਆਉਂਦੇ। ਜੀਵ ਵਿਚਾਰੇ ਦੇ ਕੀ ਵਸ, ਜਦ ਆਪ ਹੀ ਪ੍ਰਭੂ ਨੇ ਜੀਵ ਨੂੰ ਭੁਲਾਇਆ ਹੋਇਆ ਹੈ।

## ਅਗਿਆਨ agiān

ਨਾਂਵ ਪੁਲਿੰਗ
ਗਿਆਨ ਦੀ ਅਣਹੋਂਦ, ਪਰਮਾਤਮਾ ਨਾਲ ਡੂੰਘੀ ਜਾਣ-ਪਛਾਣ ਦੀ ਅਣਹੋਂਦ

### ਮਿਟੀ ਤਿਆਸ ਅਗਿਆਨ ਅੰਧੇਰੇ

miṭī tiās agiān ãdère

ਗੁਰੂ ਸ਼ਬਦ ਦੀ ਆਰਾਧਨਾ ਨਾਲ ਪਿਆਸ ਮਿਟਦੀ ਹੈ ਅਤੇ ਅਗਿਆਨ ਦੇ ਅੰਧੇਰੇ ਦਾ ਨਾਸ ਹੁੰਦਾ ਹੈ। ਪ੍ਰਭੂ ਦਾ ਭਾਣਾ ਮਿੱਠਾ ਲੱਗਦਾ ਹੈ ਅਤੇ ਗੁਰ ਚਰਣਾਂ ਵਿਚ ਸਹਿਜ ਦੀ ਅਵਸਥਾ ਵਿਚਰਦੀ ਹੈ।

**ਮਿਟੀ ਤਿਆਸ ਅਗਿਆਨ ਅੰਧੇਰੇ** ॥ ਸਾਧ ਸੇਵਾ **ਅਘ ਕਟੇ ਘਨੇਰੇ** ॥ ੧ ॥ ਸੂਖ ਸਹਜ ਆਨੰਦੁ ਘਨਾ ॥ ਗੁਰ ਸੇਵਾ ਤੇ ਭਏ ਮਨ ਨਿਰਮਲ ਹਰਿ ਹਰਿ ਹਰਿ ਹਰਿ ਨਾਮੁ ਸੁਨਾ ॥ ੧ ॥ ਰਹਾਉ ॥ **ਬਿਨਸਿਓ ਮਨ ਕਾ ਮੂਰਖੁ ਢੀਠਾ** ॥ **ਪ੍ਰਭ ਕਾ ਭਾਣਾ ਲਾਗਾ ਮੀਠਾ** ॥ ੨ ॥ ਗੁਰ ਪੂਰੇ ਕੇ **ਚਰਣ ਗਹੇ** ॥ ਕੋਟਿ ਜਨਮ ਕੇ ਪਾਪ ਲਹੇ ॥ ੩ ॥ ਰਤਨ ਜਨਮੁ ਇਹੁ ਸਫਲ ਭਇਆ ॥ ਕਹੁ ਨਾਨਕ ਪ੍ਰਭ ਕਰੀ ਮਇਆ ॥ ੪ ॥ ੧੫ ॥ ੬੬ ॥

ਅ.ਗ.ਮ.੫, ੩੯੭

ਅਗਿਆਨ agiān

ਮਿਟੀ ਤਿਆਸ miṭī tiās

ਅਘ ਕਟੇ ਘਨੇਰੇ ág kaṭe knère

ਬਿਨਸਿਓ ਮਨ ਕਾ ਮੂਰਖੁ ਢੀਠਾ
binsio man kā mūrakh ṭīṭhā

ਪ੍ਰਭ ਕਾ ਭਾਣਾ ਲਾਗਾ ਮੀਠਾ
práb kā pāṇā lāgā mīṭhā

ਚਰਣ ਗਹੇ čarṇ gahe

**ਅਗਿਆਨ** – ਗਿਆਨ ਦੀ ਅਣਹੋਂਦ, ਪਰਮਾਤਮਾ ਨਾਲ ਡੂੰਘੀ ਜਾਣ-ਪਛਾਣ।

**ਮਿਟੀ ਤਿਆਸ ਅਗਿਆਨ ਅੰਧੇਰੇ** – ਜਿਹੜੇ ਮਨੁਖ ਹਰੀ ਨਾਮ ਸੁਣਦੇ ਹਨ ਉਹਨਾਂ ਦੇ ਅੰਦਰੋਂ ਅਗਿਆਨਤਾ ਦੇ

ਹਨੇਰੇ ਕਾਰਨ ਪੈਦਾ ਹੋਈ ਮਾਇਆ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ।

**ਅਘ ਕਟੇ ਘਨੇਰੇ** – ਗੁਰੂ ਦੀ ਦੱਸੀ ਸੇਵਾ ਦੇ ਕਾਰਨ ਉਹਨਾਂ ਦੇ ਬਹੁਤ ਸਾਰੇ ਪਾਪ ਕੱਟੇ ਜਾਂਦੇ ਹਨ।

**ਬਿਨਸਿਓ ਮਨ ਕਾ ਮੂਰਖੁ ਢੀਠਾ** – ਹਰੀ ਨਾਮ ਸੁਣਨ ਵਾਲਿਆਂ ਦੇ ਮਨ ਦਾ ਮੂਰਖਪੁਣਾ ਅਤੇ ਅੜਬਪੁਣਾ ਦੂਰ ਹੋ ਜਾਂਦਾ ਹੈ।

**ਪ੍ਰਭ ਕਾ ਭਾਣਾ ਲਾਗਾ ਮੀਠਾ** – ਉਹਨਾਂ ਨੂੰ ਪਰਮਾਤਮਾ ਦੀ ਰਜ਼ਾ ਚੰਗੀ ਲਗਣ ਲਗ ਪੈਂਦੀ ਹੈ। ਉਸ ਦਾ ਭਾਣਾ ਮਿੱਠਾ ਲਗਣ ਲਗ ਪੈਂਦਾ ਹੈ।

**ਚਰਣ ਗਹੇ** – ਜਿਨ੍ਹਾਂ ਮਨੁੱਖਾਂ ਨੇ ਪੂਰੇ ਗੁਰੂ ਦੇ ਚਰਨ ਪਕੜ ਲਏ ਉਹਨਾਂ ਦੇ ਕਰੋੜਾਂ ਜਨਮਾਂ ਦੇ ਪਾਪ ਉਤਰ ਜਾਂਦੇ ਹਨ।

## ਅਗਿਆਨ ਮੋਹ ਮਗਨ

agiān mó magan

ਮਨੁਖ ਦੇ ਅਗਿਆਨ ਵਿਚ, ਅੰਧੇਰੇ ਵਿਚ ਵਾਹਿਗੁਰੂ ਦੀਪ ਹੈ, ਲੋਅ ਹੈ। ਗੁਰਮੁਖ ਨੂੰ ਵਾਹਿਗੁਰੂ ਦਾ ਸਫਲ ਦਰਸ਼ਨ ਹੁੰਦਾ ਹੈ ਤੇ ਉਹ ਉਸ ਦੇ ਚਰਨਾਂ ਕਮਲਾਂ ਵਿਚ ਸ਼ਰਨ ਲੈਂਦਾ ਹੈ।

ਜੈਤਸਰੀ ਮਹਲਾ ੫ ॥ ਗੋਬਿੰਦ ਜੀਵਨ ਪ੍ਰਾਨ ਧਨ ਰੂਪ ॥ **ਅਗਿਆਨ ਮੋਹ ਮਗਨ ਮਹਾ ਪ੍ਰਾਨੀ ਅੰਧਿਆਰੇ ਮਹਿ ਦੀਪ** ॥ ੧ ॥ ਰਹਾਉ ॥ ਸਫਲ ਦਰਸਨੁ ਤੁਮਰਾ ਪ੍ਰਭ ਪ੍ਰੀਤਮ **ਚਰਨ ਕਮਲ ਆਨੂਪ** ॥ ਅਨਿਕ ਬਾਰ ਕਰਉ ਤਿਹ ਬੰਦਨ **ਮਨਹਿ ਚਰ੍ਹਾਵਉ ਧੂਪ** ॥ ੧ ॥ ਹਾਰਿ ਪਰਿਓ ਤੁਮ੍ਹਰੈ ਪ੍ਰਭ ਦੁਆਰੈ **ਦ੍ਰਿੜ੍ਹ ਕਰਿ ਗਹੀ ਤੁਮ੍ਹਾਰੀ ਲੂਕ** ॥ ਕਾਢਿ ਲੇਹੁ ਨਾਨਕ ਅਪੁਨੇ ਕਉ ਸੰਸਾਰ **ਪਾਵਕ ਕੇ ਕੂਪ** ॥ ੨ ॥ ੪ ॥ ੮ ॥

ਅ.ਗ.ਮ.ਪ, ੭੦੧

ਅਗਿਆਨ agiān

ਅੰਧਿਆਰੇ ਮਹਿ ਦੀਪ ãdiāre mɛ́ dīp

ਚਰਨ ਕਮਲ ਆਨੂਪ čarn kamal ānūp

ਮਨਹਿ ਚਰ੍ਹਾਵਉ ਧੂਪ manɛ́ črā̀wɔ tū̀p

ਦ੍ਰਿੜ੍ਹ ਕਰਿ ਗਹੀ ਤੁਮ੍ਹਾਰੀ ਲੂਕ
driṛ kar gahī tumārī lūk

ਪਾਵਕ ਕੇ ਕੂਪ pāwak ke kūp

**ਅਗਿਆਨ** – ਪਰਮਾਤਮਾ ਦੇ ਸਰੂਪ, ਆਤਮਕ ਜੀਵਨ ਵੱਲੋਂ ਨਾ ਸਮਝੀ।

**ਅਗਿਆਨ ਮੋਹ ਮਗਨ ਮਹਾ ਪ੍ਰਾਨੀ ਅੰਧਿਆਰੇ ਮਹਿ ਦੀਪ** – ਹਰੀ ਸਾਡੀ ਜਿੰਦ ਹੈ, ਜਾਨ ਹੈ, ਧਨ ਹੈ, ਰੂਪ ਹੈ। ਪ੍ਰਾਣੀ ਅਗਿਆਨ ਅਤੇ ਮੋਹ ਵਿਚ ਡਾਢਾ ਮਸਤ ਹੋਇਆ ਹੈ। ਹਰੀ ਇਸ ਹਨੇਰੇ ਵਿਚ ਦੀਵਾ ਹੈ, ਚਾਨਣਾ ਹੈ।

**ਚਰਨ ਕਮਲ ਆਨੂਪ** – ਪਰਮਾਤਮਾ ਦੇ

ਦਰਸ਼ਨ ਫਲਦਾਇਕ ਹਨ, ਮਨੋਰਥ ਪੂਰਾ ਕਰਨ ਵਾਲੇ ਹਨ ਅਤੇ ਸੋਹਣੇ ਚਰਨ ਬੇਮਿਸਾਲ, ਸੁੰਦਰ ਹਨ, ਜਿਨ੍ਹਾਂ ਦੀ ਉਪਮਾ ਨਹੀਂ ਹੋ ਸਕਦੀ।

**ਮਨਹਿ ਚਰ੍ਹਾਵਉ ਧੂਪ** – ਅਨੇਕ ਵਾਰ ਹਰੀ ਨੂੰ ਨਮਸਕਾਰ ਕਰਦਾ ਹਾਂ, ਅਤੇ ਆਪਣੇ ਮਨ ਨੂੰ ਧੂਪ ਕਰਕੇ ਹਰੀ ਅੱਗੇ ਚੜ੍ਹਾਉਂਦਾ ਹਾਂ, ਧੁਖਾਉਂਦਾ ਹਾਂ, ਮਨ ਨੂੰ ਭੇਟਾ ਕਰਦਾ ਹਾਂ।

**ਦ੍ਰਿੜ੍ਹ ਕਰਿ ਗਹੀ ਤੁਮ੍ਹਾਰੀ ਲੂਕ** – ਹੋਰ ਆਸਰੇ ਸਾਰੇ ਅਜਮਾ ਕੇ ਥਕ ਕੇ ਪ੍ਰਭੂ ਦੀ ਸ਼ਰਨ ਪਕੜੀ ਹੈ। ਕੋਈ ਐਸੀ ਓਟ ਨਹੀਂ ਹੈ ਜਿਥੇ ਬਚਾਓ ਲਈ ਜਾ ਲੁਕੀਏ। ਇਸੇ ਲਈ ਪ੍ਰਭੂ ਦੀ ਓਟ ਦ੍ਰਿੜਤਾ ਪੂਰਵਕ ਪਕੜ ਲਈ ਹੈ।

**ਪਾਵਕ ਕੇ ਕੂਪ** – ਹੇ ਪ੍ਰਭੂ! ਆਪਣੇ ਦਾਸ ਨੂੰ ਸੰਸਾਰ, ਅਗ ਦੇ ਖੂਹ ਵਿਚੋਂ ਕਢ ਲਵੋ।

**ਅਗਿਆਨਥ** agiānath

ਵਿਸ਼ੇਸ਼ਣ

ਅਗਿਆਨੀ

## ਕਾਹੇ ਬਿਸਾਰਿਓ ਅਗਿਆਨਥ

kāhe bisārio agiānath

ਮਨਮੁਖ ਆਪਣੇ ਜੀਅ ਸੁਖਦਾਤੇ ਨੂੰ ਵਿਸਾਰ ਦਿੰਦਾ ਹੈ। ਅਗਿਆਨਥ, ਅਗਿਆਨੀ ਆਪਣਾ ਜਨਮ ਅਕਾਰਥ ਗਵਾਉਂਦਾ ਹੈ। ਫੋਕਟ ਕਰਮਾਂ ਵਿਚ ਪਿਆ ਰਹਿੰਦਾ ਹੈ। ਮਨਮੁਖ ਅੰਧਕਾਰ ਵਿਚ ਜਕੜਿਆ ਹੋਇਆ ਜੋ ਬਿਨਸਦਾ ਹੈ ਉਸ ਨੂੰ ਨਿਹਚਲ ਮੰਨਦਾ ਹੈ। ਖਤ੍ਰੀ, ਬ੍ਰਾਹਮਣ, ਸੂਦ, ਵੈਸ਼ ਸਭ ਇਹਨਾਂ ਭੂਲ ਭੁਲਾਈਆਂ ਵਿਚ ਪਏ ਹਨ।

ਮਾਰੂ ਮਹਲਾ ੫ ਘਰੁ ੩ ੧ਓ ਸਤਿਗੁਰ ਪ੍ਰਸਾਦਿ ॥ ਪ੍ਰਾਨ ਸੁਖਦਾਤਾ ਜੀਅ ਸੁਖਦਾਤਾ ਤੁਮ **ਕਾਹੇ**

**ਬਿਸਾਰਿਓ ਅਗਿਆਨਥ** ॥ ਹੋਛਾ ਮਦੁ ਚਾਖਿ ਹੋਏ ਤੁਮ **ਬਾਵਰ ਦੁਲਭ ਜਨਮੁ ਅਕਾਰਥ** ॥ ੧ ॥ ਰੇ ਨਰ ਐਸੀ ਕਰਹਿ ਇਆਨਥ ॥ **ਤਜਿ ਸਾਰੰਗਧਰ ਭ੍ਰਮਿ ਤੂ ਭੂਲਾ ਮੋਹਿ ਲਪਟਿਓ ਦਾਸੀ ਸੰਗਿ ਸਾਨਥ** ॥ ੧ ॥ ਰਹਾਉ ॥ **ਧਰਣੀਧਰੁ** ਤਿਆਗਿ ਨੀਚ ਕੁਲ ਸੇਵਹਿ ਹਉ **ਹਉ ਕਰਤ ਬਿਹਾਵਥ** ॥ **ਫੋਕਟ ਕਰਮ** ਕਰਹਿ ਅਗਿਆਨੀ **ਮਨਮੁਖਿ ਅੰਧ ਕਹਾਵਥ** ॥ ੨ ॥ **ਸਤਿ ਹੋਤਾ ਅਸਤਿ ਕਰਿ** ਮਾਨਿਆ **ਜੋ ਬਿਨਸਤ ਸੋ ਨਿਹਚਲੁ** ਜਾਨਥ ॥ ਪਰ ਕੀ ਕਉ ਅਪਨੀ ਕਰਿ ਪਕਰੀ ਐਸੇ ਭੂਲ ਭੁਲਾਨਥ ॥ ੩ ॥ **ਖਤ੍ਰੀ ਬ੍ਰਾਹਮਣ ਸੂਦ ਵੈਸ** ਸਭ ਏਕੈ ਨਾਮਿ ਤਰਾਨਥ ॥ ਗੁਰੁ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ ॥ ੪ ॥ ੧ ॥ ੧੦ ॥

ਅ.ਗ.ਮ.ਪ, ੧੦੦੧

**ਅਗਿਆਨਥ** agiānath

**ਬਾਵਰ** bāwar

**ਜਨਮੁ ਅਕਾਰਥ** janam akārath

**ਕਰਹਿ ਇਆਨਥ** karɛ iānath

**ਤਜਿ ਸਾਰੰਗਧਰ** taj sārãgtàr

**ਦਾਸੀ ਸੰਗਿ ਸਾਨਥ** dāsī sãg sānath

**ਧਰਣੀਧਰੁ** tàrṇītàr

**ਹਉ ਕਰਤ ਬਿਹਾਵਥ** hɔ kart bihāwath

**ਫੋਕਟ ਕਰਮ** phokaṭ karm

**ਮਨਮੁਖਿ ਅੰਧ ਕਹਾਵਥ** manmukh ā́d kahāwath

**ਸਤਿ ਹੋਤਾ ਅਸਤਿ ਕਰਿ** sat hota a'sat kar

**ਜੋ ਬਿਨਸਤ** jo binsat

**ਸੋ ਨਿਹਚਲੁ** so néčal

**ਖਤ੍ਰੀ ਬ੍ਰਾਹਮਣ ਸੂਦ ਵੈਸ** khatrī brámaṇ sūd wɛs

**ਅਗਿਆਨਥ** – ਅਗਿਆਨੀ।

**ਕਾਹੇ ਬਿਸਾਰਿਓ ਅਗਿਆਨਥ** – ਹੇ ਅਗਿਆਨੀ ਜੀਵ! ਤੂੰ ਕਿਉਂ ਉਸ ਪਰਮਾਤਮਾ ਨੂੰ ਭੁਲਾ ਦਿੱਤਾ ਹੈ, ਜੋ ਜਿੰਦ ਦੇਣ ਵਾਲਾ ਹੈ ਅਤੇ ਸਾਰੇ ਜੀਵਾਂ ਨੂੰ ਸੁਖ ਦੇਣ ਵਾਲਾ ਹੈ।

**ਬਾਵਰ ਦੁਲਭ ਜਨਮੁ ਅਕਾਰਥ** – ਛੇਤੀ ਹੀ ਮੁਕ ਜਾਣ ਵਾਲਾ ਮਾਇਆ ਦਾ ਨਸ਼ਾ ਚਖ ਕੇ ਜੀਵ ਝੱਲਾ ਹੋ ਰਿਹਾ ਹੈ ਅਤੇ ਇਹ ਕੀਮਤੀ ਜਨਮ ਵਿਅਰਥ ਜਾ ਰਿਹਾ ਹੈ।

**ਤਜਿ ਸਾਰੰਗਧਰ ਭ੍ਰਮਿ ਤੂ ਭੂਲਾ ਮੋਹਿ ਲਪਟਿਓ ਦਾਸੀ ਸੰਗਿ ਸਾਨਥ** – ਧਰਤੀ ਨੂੰ ਆਸਰਾ ਦੇਣ ਵਾਲੇ ਵਾਹਿਗੁਰੂ ਨੂੰ ਛਡ ਕੇ ਜੀਵ ਭਟਕਣਾ ਵਿਚ ਪੈ ਕੇ, ਕੁਰਾਹੇ ਪਿਆ ਹੋਇਆ ਹੈ ਅਤੇ ਮਾਇਆ ਦੇ ਮੋਹ ਨਾਲ ਚੰਬੜਿਆ ਹੋਇਆ ਹੈ ਅਤੇ ਮਾਇਆ ਦਾਸੀ ਨਾਲ ਸਾਥ ਬਣਾ ਰਿਹਾ ਹੈ।

**ਧਰਣੀਧਰੁ** – ਹੇ ਮਨੁਖ! ਧਰਤੀ ਦੇ ਆਸਰੇ ਪ੍ਰਭੂ ਨੂੰ ਤਿਆਗ ਕੇ ਤੂੰ ਨੀਵੀਂ ਕੁਲ ਵਾਲੀ ਮਾਇਆ ਦਾਸੀ ਦੀ ਸੇਵਾ ਕਰ ਰਿਹਾ ਹੈਂ।

**ਹਉ ਕਰਤ ਬਿਹਾਵਥ** – ਇਸ ਮਾਇਆ ਦੇ ਕਾਰਣ ਮੈਂ ਮੈਂ ਕਰਦਿਆਂ ਤੇਰੀ ਉਮਰ ਬੀਤ ਰਹੀ ਹੈ।

**ਫੋਕਟ ਕਰਮ** – ਹੇ ਅਗਿਆਨੀ! ਤੂੰ ਫੋਕੇ ਅਤੇ ਵਿਅਰਥ ਦੇ ਕੰਮ ਕਰ ਰਿਹਾ ਹੈਂ।

**ਮਨਮੁਖਿ ਅੰਧ ਕਹਾਵਥ** – ਇਸੇ ਲਈ ਅੱਖਾਂ ਦੇ ਹੁੰਦਿਆਂ ਅੰਨ੍ਹੇ ਅਤੇ ਆਪ-ਹੁਦਰੇ ਅਖਵਾਉਂਦੇ ਹਨ।

**ਸਤਿ ਹੋਤਾ ਅਸਤਿ ਕਰਿ** – ਜਿਹੜਾ ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ, ਮਨੁਖ ਉਸ ਦੀ ਹਸਤੀ ਨਹੀਂ ਮੰਨਦਾ।

**ਜੋ ਬਿਨਸਤ ਸੋ ਨਿਹਚਲੁ** – ਜਿਹੜਾ ਇਹ ਨਾਸਵੰਤ ਜਗਤ ਹੈ, ਉਸ ਨੂੰ ਮਨੁਖ ਅਟਲ ਸਮਝੀਂ ਬੈਠਾ ਹੈ। ਜਿਸ ਮਾਇਆ ਨੇ ਪਰਾਈ ਹੋ ਜਾਣਾ ਹੈ, ਉਸ ਪਰਾਈ ਮਾਇਆ ਨੂੰ ਆਪਣੀ ਸਮਝ ਕੇ ਫੜ ਲੈਂਦਾ ਹੈ।

**ਖਤ੍ਰੀ ਬ੍ਰਾਹਮਣ ਸੂਦ ਵੈਸ** – ਹੇ ਜੀਵ! ਖੱਤਰੀ, ਬ੍ਰਾਹਮਣ, ਵੈਸ਼, ਸ਼ੂਦਰ ਚਾਹੇ ਕਿਸੇ ਵੀ ਵਰਣ ਦੇ ਜੀਵ ਹੋਣ, ਸਾਰੇ ਇਕ ਹਰੀ ਨਾਮ ਦੇ ਰਾਹੀਂ ਹੀ ਸੰਸਾਰ ਸਾਗਰ ਤੋਂ ਤਰਦੇ ਹਨ। ਜੋ ਮਨੁਖ ਗੁਰੂ ਦਾ ਉਪਦੇਸ਼ ਸੁਣਦਾ ਹੈ ਉਹ ਸੰਸਾਰ ਸਾਗਰ ਤੋਂ ਪਾਰ ਲੰਘ ਜਾਂਦਾ ਹੈ।

## ਅਗਿਆਨ ਮਤੀ agiān matī

ਵਿਸ਼ੇਸ਼ਣ
ਅਗਿਆਨ ਦੀ ਮਤ ਵਾਲੇ, ਬੇਸਮਝ

### ਮੂਰਖ ਮੁਗਧ ਅਗਿਆਨ ਮਤੀ
mūrakh múgd agiān matī

ਮਨੁਖ ਮੂਰਖ, ਮੁਗਧ, ਅਗਿਆਨ ਮਤੀ ਹੈ। ਵਾਹਿਗੁਰੂ ਦੀ ਸਰਣਾਗਤ ਵਿਚ ਉਸ ਦਾ ਜਨਮ ਸਫਲ ਹੋ ਜਾਂਦਾ ਹੈ। ਨਾਮਹੀਣ ਦਾ ਜੀਵਣਾ ਧ੍ਰਿਗ ਹੈ, ਮੰਦਭਾਗਾ ਹੈ।

ਬਿਲਾਵਲੁ ਮਹਲਾ ੪ ॥ ਹਮ **ਮੂਰਖ ਮੁਗਧ ਅਗਿਆਨ ਮਤੀ ਸਰਣਾਗਤਿ** ਪੁਰਖ ਅਜਨਮਾ ॥ ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ ਹੀਨ **ਅਕਰਮਾ** ॥ ੧ ॥ ਮੇਰੇ ਮਨ ਭਜੁ ਰਾਮ ਨਾਮੈ ਰਾਮਾ ॥ **ਗੁਰਮਤਿ** ਹਰਿ ਰਸੁ ਪਾਈਐ ਹੋਰਿ ਤਿਆਗਹੁ **ਨਿਹਫਲ** ਕਾਮਾ ॥ ੧ ॥ ਰਹਾਉ ॥ ਹਰਿ ਜਨ ਸੇਵਕ ਸੇ ਹਰਿ ਤਾਰੇ ਹਮ **ਨਿਰਗੁਨ** ਰਾਖੁ ਉਪਮਾ ॥ ਤੁਝ ਬਿਨੁ ਅਵਰੁ ਨ ਕੋਈ ਮੇਰੇ ਠਾਕੁਰ ਹਰਿ ਜਪੀਐ ਵਡੇ **ਕਰੰਮਾ** ॥ ੨ ॥ **ਨਾਮਹੀਨ ਧ੍ਰਿਗੁ ਜੀਵਤੇ** ਤਿਨ ਵਡ **ਦੂਖ ਸਹੰਮਾ** ॥ ਓਇ ਫਿਰਿ ਫਿਰਿ ਜੋਨਿ ਭਵਾਈਅਹਿ **ਮੰਦਭਾਗੀ ਮੂੜ ਅਕਰਮਾ** ॥ ੩ ॥ ਹਰਿ ਜਨ **ਨਾਮੁ ਅਧਾਰੁ** ਹੈ ਧੁਰਿ ਪੂਰਬਿ ਲਿਖੇ ਵਡ ਕਰਮਾ ॥ ਗੁਰਿ ਸਤਿਗੁਰਿ **ਨਾਮੁ ਦ੍ਰਿੜਾਇਆ ਜਨ ਨਾਨਕ ਸਫਲੁ ਜਨੰਮਾ** ॥ ੪ ॥ ੨ ॥

ਅ.ਗ.ਮ.੪, ੭੯੯

ਅਗਿਆਨ ਮਤੀ agiān matī

ਮੂਰਖ mūrakh

ਮੁਗਧ múgd

ਸਰਣਾਗਤਿ sarṇāgat

ਅਕਰਮਾ a'karmā

ਗੁਰਮਤਿ gurmat

ਨਿਹਫਲ néfal

ਨਿਰਗੁਨ nirgun

ਕਰੰਮਾ krãmā

ਨਾਮਹੀਨ nāmhīn

**ਧ੍ਰਿਗੁ ਜੀਵਤੇ** trìg jīwte

**ਦੂਖ ਸਹੰਮਾ** dukh sahãmā

**ਮੰਦਭਾਗੀ** mãdpā̀gī

**ਮੂੜ** mū́ṛ

**ਨਾਮੁ ਅਧਾਰੁ** nām adā̀r

**ਨਾਮੁ ਦ੍ਰਿੜਾਇਆ** nām driṛāiā

**ਸਫਲੁ ਜਨੰਮਾ** safal jnãmā

**ਅਗਿਆਨ ਮਤੀ** – ਅਗਿਆਨ ਦੀ ਮਤ ਵਾਲੇ, ਬੇਸਮਝ।

**ਮੂਰਖ ਮੁਗਧ ਅਗਿਆਨ ਮਤੀ ਸਰਣਾਗਤਿ** – ਹੇ ਸਰਬ-ਵਿਆਪਕ ਪ੍ਰਭੂ, ਜੂਨਾਂ ਤੋਂ ਰਹਿਤ ਪ੍ਰਭੂ! ਅਸੀਂ ਜੀਵ ਮੂਰਖ ਹਾਂ, ਬੇਸਮਝ ਹਾਂ। ਹੇ ਜਨਮ ਰਹਿਤ ਕਰਤਾਰ! ਤੇਰੀ ਸ਼ਰਨ ਪਏ ਹਾਂ। ਮਿਹਰ ਕਰ, ਸਾਡੀ ਰੱਖਿਆ ਕਰ। ਹਰੀ ਨੂੰ ਬੇਨਤੀ ਕਰਦੇ ਹਾਂ ਕਿ ਤੂੰ ਏਨੇ ਭਗਤਾਂ ਨੂੰ ਤਾਰਦਾ ਹੈਂ, ਕੀ ਸਾਡੇ ਜਿਹੇ ਨਿਰਗੁਣਿਆਂ ਨੂੰ ਨਹੀਂ ਤਾਰੇਂਗਾ। ਤੇਰੇ ਬਿਨਾ ਸਾਡਾ ਕੌਣ ਹੈ।

**ਅਕਰਮਾ** – ਹੇ ਮੇਰੇ ਠਾਕੁਰ! ਮਿਹਰ ਕਰ, ਸਾਡੀ ਰੱਖਿਆ ਕਰ, ਅਸੀਂ ਪਥਰ ਹਾਂ, ਹੀਣੇ, ਊਣੇ, ਗੁਣਾਂ ਤੋਂ ਖਾਲੀ ਹਾਂ ਕਿਉਂਕਿ ਤੇਰਾ ਕਰਮ (ਕਿਰਪਾ) ਨਹੀਂ ਹੈ।

**ਗੁਰਮਤਿ** – ਹੇ ਮੇਰੇ ਮਨ! ਸਦਾ ਪਰਮਾਤਮਾ ਦਾ ਨਾਮ ਸਿਮਰਦਾ ਰਹਿ, ਗੁਰੂ ਦੀ ਮਤ ਉੱਤੇ ਤੁਰਿਆਂ ਹੀ ਪਰਮਾਤਮਾ ਦੇ ਨਾਮ ਦਾ ਆਨੰਦ ਮਿਲਦਾ ਹੈ।

**ਨਿਹਫਲ** – ਉਹਨਾਂ ਕੰਮਾਂ ਦਾ ਮੋਹ ਛਡ ਦੇਣਾ ਚਾਹੀਦਾ ਹੈ, ਜਿਸ ਦਾ ਕੋਈ ਲਾਭ ਨਹੀਂ ਮਿਲੇਗਾ।

**ਨਿਰਗੁਨ** – ਹੇ ਪ੍ਰਭੂ! ਜਿਹੜੇ ਮਨੁਖ ਤੇਰੇ ਦਰ ਦੇ ਸੇਵਕ ਬਣਦੇ ਹਨ, ਤੂੰ ਉਹਨਾਂ ਨੂੰ ਪਾਰ ਲੰਘਾ ਲੈਂਦਾ ਹੈਂ, ਪਰ ਅਸੀਂ ਗੁਣ-ਹੀਣ ਹਾਂ। ਸਾਡੀ ਗੁਣ-ਹੀਣਾਂ ਦੀ ਰੱਖਿਆ ਕਰ। ਸਾਨੂੰ ਗੁਣ-ਹੀਣਾਂ ਨੂੰ ਬਚਾ ਲੈ, ਇਹੀ ਤੇਰੀ ਸ਼ੋਭਾ ਹੈ।

**ਕਰੰਮਾ** – ਹੇ ਮੇਰੇ ਠਾਕੁਰ! ਤੈਥੋਂ ਬਿਨਾ ਮੇਰਾ ਕੋਈ ਮਦਦਗਾਰ ਨਹੀਂ, ਵੱਡੇ ਭਾਗਾਂ ਨਾਲ ਹੀ ਪ੍ਰਭੂ ਦਾ ਨਾਮ ਜਪਿਆ ਜਾ ਸਕਦਾ ਹੈ।

**ਨਾਮਹੀਨ ਧ੍ਰਿਗੁ ਜੀਵਤੇ** – ਜਿਹੜੇ ਮਨੁਖ ਪ੍ਰਭੂ ਦੇ ਨਾਮ ਤੋਂ ਵਾਂਝੇ ਰਹਿੰਦੇ ਹਨ, ਉਹਨਾਂ ਦਾ ਜਿਉਣਾ ਫਿਟਕਾਰਯੋਗ ਹੀ ਹੁੰਦਾ ਹੈ।

**ਦੂਖ ਸਹੰਮਾ** – ਉਹਨਾਂ ਨੂੰ ਬੜੇ ਦੁਖ ਸਹਿਣੇ ਪੈਂਦੇ ਹਨ।

**ਮੰਦਭਾਗੀ ਮੂੜ ਅਕਰਮਾ** – ਉਹ ਕਰਮਹੀਣ ਮੂਰਖ, ਮੰਦੇ ਭਾਗਾਂ ਵਾਲੇ ਫਿਰ ਫਿਰ ਜੂਨਾਂ ਵਿਚ ਭਾਉਂਦੇ ਹਨ।

**ਨਾਮੁ ਅਧਾਰੁ** – ਪਰਮਾਤਮਾ ਦੇ ਭਗਤਾਂ

ਨੂੰ ਪਰਮਾਤਮਾ ਦਾ ਨਾਮ ਹੀ ਜੀਵਨ ਦਾ ਸਹਾਰਾ ਹੈ। ਉਹਨਾਂ ਦੇ ਮੱਥੇ ਉੱਤੇ ਧੁਰ ਦਰਗਾਹੋਂ, ਪਹਿਲਾਂ ਤੋਂ ਹੀ ਵੱਡੇ ਭਾਗ ਲਿਖੇ ਹੁੰਦੇ ਹਨ।

**ਨਾਮੁ ਦ੍ਰਿੜਾਇਆ ਜਨ ਨਾਨਕ ਸਫਲੁ ਜਨੰਮਾ** – ਸਤਿਗੁਰੂ ਨੇ ਜਿਸ ਮਨੁਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਸਿਮਰਨ ਪੱਕਾ ਕਰ ਦਿੱਤਾ, ਜਿਨ੍ਹਾਂ ਦੇ ਹਕ ਵਿਚ ਧੁਰੋਂ, ਹਰੀ ਦੇ ਹਜ਼ੂਰੋਂ ਪਹਿਲਾਂ ਤੋਂ ਹੀ ਚੰਗੇ ਭਾਗ ਲਿਖੇ ਹੁੰਦੇ ਹਨ, ਉਹਨਾਂ ਦੀ ਜਿੰਦਗੀ ਕਾਮਯਾਬ ਹੋ ਜਾਂਦੀ ਹੈ।

**ਅਗਿਆਨੀ** agiānī

ਵਿਸ਼ੇਸ਼ਣ

ਗਿਆਨ ਵਿਹੂਣਾ, ਜਿਸ ਨੂੰ ਪ੍ਰਭੂ ਦੇ ਸਰੂਪ ਦਾ ਗਿਆਨ ਨਾ ਹੋਵੇ

**ਅਗਿਆਨੀ ਅੰਧੁਲੇ ਅਵਰੇ**

agiānī ā̃dule awre

ਮਨਮੁਖ ਨਾਮ ਦਾ ਸਿਮਰਨ ਛਡ ਦਿੰਦੇ ਹਨ। ਉਹ ਅਗਿਆਨੀ ਅੰਧੇ ਹਨ। ਉਹ ਅਵਰੇ/ਦੂਜੇ ਕੰਮਾਂ ਵਿਚ ਆਯੂ ਵਿਹਾਉਂਦੇ ਹਨ। ਜਮ ਦਰ ਬੱਧੇ ਵਿਸਟਾਂ ਵਿਚ ਫਸੇ ਰਹਿੰਦੇ ਹਨ।

ਸਲੋਕੁ ਮਃ ੩ ॥ ਨਾਨਕ ਨਾਮੁ ਨ ਚੇਤਨੀ **ਅਗਿਆਨੀ ਅੰਧੁਲੇ ਅਵਰੇ** ਕਰਮ ਕਮਾਹਿ ॥ **ਜਮ ਦਰਿ ਬਧੇ ਮਾਰੀਅਹਿ ਫਿਰਿ ਵਿਸਟਾ ਮਾਹਿ ਪਚਾਹਿ** ॥ ੧ ॥ ਮਃ ੩ ॥ ਨਾਨਕ ਸਤਿਗੁਰੁ ਸੇਵਹਿ ਆਪਣਾ ਸੇ ਜਨ ਸਚੇ ਪਰਵਾਣੁ ॥ ਹਰਿ ਕੈ ਨਾਇ ਸਮਾਇ ਰਹੇ ਚੂਕਾ ਆਵਣੁ ਜਾਣੁ ॥ ੨ ॥ ਪਉੜੀ ॥ **ਧਨੁ ਸੰਪੈ ਮਾਇਆ ਸੰਚੀਐ** ਅੰਤੇ ਦੁਖਦਾਈ ॥ ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ ॥ **ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ** ॥ **ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ** ॥ ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਸੁਖੁ ਪਾਈ ॥ ੧੫ ॥

ਅ.ਗ.ਮ.੩, ੬੪੮

ਅਗਿਆਨੀ agiānī

ਜਮ ਦਰਿ ਬਧੇ ਮਾਰੀਅਹਿ
jam dar báde mārīɛ

ਫਿਰਿ ਵਿਸਟਾ ਮਾਹਿ ਪਚਾਹਿ
phir wisṭā māhe pčāhe

ਧਨੁ ਸੰਪੈ tàn sãpɛ

ਮਾਇਆ ਸੰਚੀਐ māiā sãčīɛ

ਹਰ ਰੰਗੀ ਤੁਰੇ har rãgī ture

ਨਿਤ ਪਾਲੀਅਹਿ nit pālīɛ

ਕਿਤੈ ਕਾਮਿ ਨ ਆਈ kitɛ kām na āī

ਜਨ ਲਾਵਹੁ ਚਿਤੁ jan lāwɔ čit

ਹਰਿ ਨਾਮ ਸਿਉ har nām sio

ਅੰਤਿ ਹੋਇ ਸਖਾਈ ãt hoe skhāī

**ਅਗਿਆਨੀ** – ਗਿਆਨ ਵਿਹੂਣਾ, ਜਿਸ ਨੂੰ ਵਾਹਿਗੁਰੂ ਦੇ ਸਰੂਪ ਦਾ ਗਿਆਨ ਨਾ ਹੋਵੇ।

**ਅਗਿਆਨੀ ਅੰਧੁਲੇ ਅਵਰੇ** – ਹਰੀ ਨਾਮ ਨੂੰ ਵਿਸਾਰਨ ਵਾਲੇ ਅਗਿਆਨੀ ਹਨ, ਉਹ ਜੋ ਕਰਦੇ ਹਨ, ਅੰਨ੍ਹੇਵਾਹ ਹੀ ਕਰਦੇ ਹਨ। ਉਹਨਾਂ ਦਾ ਅੰਤ ਬੁਰਾ ਹੁੰਦਾ ਹੈ।

**ਜਮ ਦਰਿ ਬਧੇ ਮਾਰੀਅਹਿ ਫਿਰਿ ਵਿਸਟਾ ਮਾਹਿ ਪਚਾਹਿ** – ਜੋ ਨਾਮ ਨੂੰ ਚੇਤੇ ਨਹੀਂ ਕਰਦੇ ਅਤੇ ਹੋਰ ਹੋਰ ਕੰਮ ਕਰਦੇ ਹਨ, ਉਹ ਅੰਤ ਵਿਚ ਜਮ ਦੇ ਦਰਵਾਜੇ ਉਤੇ ਬੰਨ੍ਹ ਕੇ ਮਾਰੇ ਜਾਂਦੇ ਹਨ। ਜੂਨਾਂ ਵਿਚ ਪੈਂਦੇ ਹਨ ਅਤੇ ਫੇਰ ਗੰਦਗੀ ਵਿਚ, ਪਾਪਾਂ ਵਿਚ ਪੈ ਕੇ ਖੁਆਰ ਹੁੰਦੇ ਹਨ। ਪਰ ਜੋ ਹਰੀ ਨੂੰ ਸੇਂਵਦੇ ਹਨ ਉਹ ਹਰੀ ਨੂੰ ਪ੍ਰਵਾਨ ਹੁੰਦੇ ਹਨ।

**ਧਨੁ ਸੰਪੈ ਮਾਇਆ ਸੰਚੀਐ** – ਜੋ ਧਨ, ਦੌਲਤ ਅਤੇ ਮਾਇਆ ਇਕੱਠੀ ਕੀਤੀ ਜਾਣੀ ਹੈ, ਉਹ ਅੰਤ ਸਮੇਂ ਦੁਖਦਾਈ ਸਿਧ ਹੁੰਦੀ ਹੈ।

**ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ** – ਘਰ, ਮਕਾਨ, ਮਹਲ ਉਸਾਰੇ ਜਾਂਦੇ ਹਨ, ਪਰ ਕੁਝ ਵੀ ਨਾਲ ਨਹੀਂ ਜਾਂਦਾ। ਰੰਗਾ ਰੰਗ, ਤਰ੍ਹਾਂ ਤਰ੍ਹਾਂ ਦੇ ਘੋੜੇ ਨਿਤ ਪਾਲੇ ਜਾਂਦੇ ਹਨ, ਪਰ ਉਹ ਕਿਸੇ ਕੰਮ ਨਹੀਂ ਆਉਂਦੇ।

**ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ** – ਹਰੀ ਨਾਲ ਚਿਤ ਲਗਾਓ, ਜੋ ਅੰਤ ਨੂੰ ਸਹਾਈ ਹੁੰਦਾ ਹੈ। ਸੰਸਾਰਕ ਐਸ਼ਾਂ ਵਿਚ ਪੈਣ ਨਾਲ ਜ਼ਿੰਦਗੀ ਬਰਬਾਦ ਹੁੰਦੀ ਹੈ। ਹਰੀ ਨਾਮ ਵਿਚ ਦਿਲ ਲਾਉਣ ਨਾਲ ਅੰਤ ਸੰਵਰਦਾ ਹੈ।

**ਬਿਨਸੈ ਕਾਚੀ ਦੇਹ ਅਗਿਆਨੀ**
binsɛ kāčī dé agiānī

ਗਿਆਨਹੀਣ ਅਗਿਆਨੀ ਦੀ ਕੱਚੀ ਦੇਹ ਬਿਨਸ ਜਾਂਦੀ ਹੈ। ਮ੍ਰਿਗ ਤ੍ਰਿਸਨਾ ਅਤੇ ਸੁਪਨੇ ਵਿਚ ਆਏ ਮਨੋਰਥਾਂ ਵਿਚ ਫਸਿਆ ਜੀਵ ਸਦਾ ਬਿਕਾਰ, ਬਿਖਿਆ ਵਿਚ ਜਕੜਿਆ ਰਹਿੰਦਾ ਹੈ।

ਸੋਰਠਿ ਮਹਲਾ ੫ ॥ **ਰਤਨੁ ਛਾਡਿ ਕਉਡੀ ਸੰਗਿ ਲਾਗੇ** ਜਾ ਤੇ ਕਛੂ ਨ ਪਾਈਐ ॥ ਪੂਰਨ ਪਾਰਬ੍ਰਹਮ ਪਰਮੇਸੁਰ ਮੇਰੇ ਮਨ ਸਦਾ ਧਿਆਈਐ ॥੧॥ ਸਿਮਰਹੁ ਹਰਿ ਹਰਿ ਨਾਮੁ ਪਰਾਨੀ ॥ **ਬਿਨਸੈ ਕਾਚੀ ਦੇਹ ਅਗਿਆਨੀ** ॥ ਰਹਾਉ ॥ **ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ** ਤਾ ਕੀ ਕਛੁ ਨ ਵਡਾਈ ॥ ਰਾਮ ਭਜਨ ਬਿਨੁ ਕਾਮਿ ਨ ਆਵਸਿ ਸੰਗਿ ਨ ਕਾਹੂ ਜਾਈ ॥੨॥ ਹਉ ਹਉ ਕਰਤ **ਬਿਹਾਇ ਅਵਰਦਾ** ਜੀਅ ਕੋ ਕਾਮੁ ਨ ਕੀਨਾ ॥ **ਧਾਵਤ ਧਾਵਤ ਨਹ ਤ੍ਰਿਪਤਾਸਿਆ** ਰਾਮ ਨਾਮੁ ਨਹੀ ਚੀਨਾ ॥੩॥ **ਸਾਦ ਬਿਕਾਰ ਬਿਖੈ ਰਸ ਮਾਤੋ ਅਸੰਖ ਖਤੇ ਕਰਿ ਫੇਰੇ** ॥ ਨਾਨਕ ਕੀ

ਪ੍ਰਭ ਪਾਹਿ ਬਿਨੰਤੀ ਕਾਟਹੁ ਅਵਗੁਣ ਮੇਰੇ
॥ ੪ ॥ ੧੧ ॥ ੨੨ ॥

ਅ.ਗ.ਮ.ਪ, ੬੧੫

**ਅਗਿਆਨੀ** agiānī

**ਰਤਨੁ ਛਾਡਿ** ratan čhāḍ

**ਕਉਡੀ ਸੰਗਿ ਲਾਗੇ** kɔḍī sãg lāge

**ਬਿਨਸੈ ਕਾਚੀ ਦੇਹ** binsɛ kāčī dé

**ਮ੍ਰਿਗ ਤ੍ਰਿਸਨਾ** mrig trisnā

**ਅਰੁ ਸੁਪਨ ਮਨੋਰਥ** ar supan mnorath

**ਬਿਹਾਇ ਅਵਰਦਾ** bihāe awardā

**ਧਾਵਤ ਧਾਵਤ** tȁwat tȁwat

**ਨਹ ਤ੍ਰਿਪਤਾਸਿਆ** nɛ́ triptāsiā

**ਸਾਦ ਬਿਕਾਰ** sād bikār

**ਬਿਖੈ ਰਸ ਮਾਤੋ** bikhɛ ras māto

**ਅਸੰਖ ਖਤੇ ਕਰਿ ਫੇਰੇ**
a'sãkh khate kar phere

**ਅਗਿਆਨੀ** – ਗਿਆਨਹੀਣ, ਜਿਸ ਨੂੰ ਵਾਹਿਗੁਰੂ ਦੇ ਸਰੂਪ ਦਾ ਗਿਆਨ ਨਾ ਹੋਵੇ।

**ਰਤਨੁ ਛਾਡਿ ਕਉਡੀ ਸੰਗਿ ਲਾਗੇ** – ਹੇ ਮੇਰੇ ਮਨ ! ਤੂੰ ਹੀਰੇ ਵਰਗੇ ਅਮੋਲਕ ਹਰੀ ਨਾਮ ਰੂਪੀ ਰਤਨ ਨੂੰ ਛਡ ਕੇ ਕੌਡੀ ਭਾਵ ਮਾਇਆ ਨਾਲ ਜੁੜਿਆ ਹੋਇਆ ਹੈਂ। ਜਿਸ ਪਾਸੋਂ ਕੁਝ ਵੀ ਪ੍ਰਾਪਤ ਨਹੀਂ ਹੋਣਾ। ਹੇ ਮੇਰੇ ਮਨ ! ਸਰਬ ਵਿਆਪਕ ਪਾਰਬ੍ਰਹਮ ਪਰਮੇਸ਼ਵਰ ਦਾ ਨਾਮ ਸਦਾ ਸਿਮਰਨਾ ਚਾਹੀਦਾ ਹੈ।

**ਬਿਨਸੈ ਕਾਚੀ ਦੇਹ ਅਗਿਆਨੀ** – ਪਰਮਾਤਮਾ ਦਾ ਨਾਮ ਸਦਾ ਸਿਮਰਨਾ ਚਾਹੀਦਾ ਹੈ। ਹੇ ਗਿਆਨਹੀਣ ਮਨੁਖ ! ਇਹ ਸਰੀਰ ਸਦਾ ਕਾਇਮ ਰਹਿਣ ਵਾਲਾ ਨਹੀਂ। ਇਹ ਇਕ ਦਿਨ ਜ਼ਰੂਰ ਨਾਸ ਹੋ ਜਾਵੇਗਾ।

**ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ** – ਇਹ ਮਾਇਆ ਮ੍ਰਿਗ ਤ੍ਰਿਸ਼ਨਾ ਅਤੇ ਸੁਪਨੇ ਵਿਚ ਪ੍ਰਾਪਤ ਹੋਈਆਂ ਚੀਜ਼ਾਂ ਹਨ। ਮ੍ਰਿਗ ਤ੍ਰਿਸ਼ਨਾ : ਰੇਤ ਉਤੇ ਸੂਰਜ ਦੀਆਂ ਕਿਰਨਾਂ ਪੈ ਕੇ ਜਦ ਚਮਕਦੀਆਂ ਹਨ ਤਾਂ ਮ੍ਰਿਗ ਆਦਿਕ ਜਾਨਵਰਾਂ ਨੂੰ ਪਾਣੀ ਭਾਸਦਾ ਹੈ। ਸੂਰਜ ਦੇ ਢਲਣ ਨਾਲ ਅਸਲੀਅਤ ਦੀ ਸਮਝ ਪੈਂਦੀ ਹੈ।

**ਬਿਹਾਇ ਅਵਰਦਾ** – ਮਾਇਆ ਦਾ ਮਾਣ ਕਰਦਿਆਂ ਕਰਦਿਆਂ ਉਮਰ ਗੁਜਰਦੀ ਜਾਂਦੀ ਹੈ। ਮਨੁਖ ਨੇ ਆਤਮਾ ਦੇ ਭਲੇ ਦਾ ਕੋਈ ਕੰਮ ਨਹੀਂ ਕੀਤਾ।

**ਧਾਵਤ ਧਾਵਤ ਨਹ ਤ੍ਰਿਪਤਾਸਿਆ** – ਮਨੁਖ ਮਾਇਆ ਦੀ ਖਾਤਰ ਸਾਰੀ ਉਮਰ ਦੌੜਦਾ, ਭੱਜਦਾ, ਭਟਕਦਾ ਰਿਹਾ, ਕਦੇ ਨਾ ਰੱਜਿਆ ਅਤੇ ਰਾਮ ਨਾਮ ਨੂੰ ਕਦੇ ਨਾ ਬੁੱਝਿਆ, ਕਦੇ ਪਰਮਾਤਮਾ

ਨਾਲ ਸਾਂਝ ਨਾ ਪਾਈ।

**ਸਾਦ ਬਿਕਾਰ ਬਿਖੈ ਰਸ ਮਾਤੋ ਅਸੰਖ ਖਤੇ ਕਰਿ ਫੇਰੇ**- ਮਨੁਖ ਜ਼ਹਿਰੀਲੇ ਤੇ ਵਿਕਾਰ ਪੈਦਾ ਕਰਨ ਵਾਲੇ ਸੁਆਦਾਂ ਵਿਚ ਮਸਤ ਹੋ ਰਿਹਾ ਹੈ। ਅਨੇਕਾਂ ਭੁੱਲਾਂ ਕਰਕੇ ਗੇੜੇ, ਚਕਰ ਲਾਉਂਦਾ ਰਿਹਾ ਹੈ। ਬੇਅੰਤ ਪਾਪ ਕਰਕੇ ਜਨਮ ਮਰਨ ਦੇ ਚੱਕਰਾਂ ਵਿਚ ਪਿਆ ਰਹਿੰਦਾ ਹੈ। ਨਾਮ ਸਿਮਰਨ ਕਰਨਾ ਚਾਹੀਦਾ ਹੈ। ਇਹ ਨਾਮ ਦਾ ਸਿਮਰਨ ਹੀ ਅਸਲੀ ਅਮੋਲਕ ਵਸਤੂ ਹੈ।

**ਅਗਿਆਨੁ** agiān

ਵਿਸ਼ੇਸ਼ਣ
ਗਿਆਨ ਦੀ ਅਣਹੋਂਦ, ਬੇਸਮਝੀ

**ਅਗਿਆਨੁ ਅੰਧੇਰਾ ਮਿਟਿ ਗਇਆ**

agiān ãdèrā miṭ gɛā

ਗੁਰਮੁਖ ਗੁਰੂ ਦੇ ਉਪਦੇਸ਼ ਨੂੰ ਮੰਨਦਾ ਹੈ ਤੇ ਉਸਦੇ ਭਾਗ ਜਾਗ ਉਠਦੇ ਹਨ। ਦਿਨ ਰਾਤ ਉਹ ਸਤਿਗੁਰੂ ਦੇ ਗੁਣਾਂ ਦਾ ਉਚਾਰਨ ਕਰਦਾ ਹੈ ਤੇ ਉਸਦਾ ਅਗਿਆਨ, ਅੰਧੇਰਾ ਮਿਟ ਜਾਂਦਾ ਹੈ। ਗੁਰ ਸ਼ਬਦ ਦੇ ਰਾਗ, ਨਾਦ ਨਾਲ ਸਹਿਜ ਦੀ ਅਵਸਥਾ ਵਿਚ ਵਾਹਿਗੁਰੂ ਦੀ ਦਰਗਾਹ ਵਿਚ ਮਾਣ ਪਾਉਂਦਾ ਹੈ। ਬ੍ਰਹਮ ਦੀ ਕੁਦਰਤ ਤੇ ਵਿਚਾਰ ਨਾਲ ਸਭ ਅਭਿਮਾਨ ਚੁੱਕੇ ਜਾਂਦੇ ਹਨ। ਜਿਸ ਨੇ ਸਤਿਗੁਰੂ ਨੂੰ ਸੇਵਿਆ ਹੈ, ਸੁਖ ਪਾਇਆ ਹੈ।

ਸਲੋਕ ਮਃ ੪ ॥ ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ ॥ **ਉਪਦੇਸੁ** ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ ॥ ਸਭ **ਦਿਨਸੁ ਰੈਣਿ ਗੁਣ ਉਚਰੈ** ਹਰਿ ਹਰਿ ਹਰਿ ਉਰਿ ਲਿਵ ਲਾਗੁ ॥ ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ ॥ **ਅਗਿਆਨੁ ਅੰਧੇਰਾ ਮਿਟਿ ਗਇਆ** ਗੁਰ **ਚਾਨਣੁ ਗਿਆਨੁ ਚਰਾਗੁ** ॥ ਜਨੁ ਨਾਨਕੁ ਜੀਵੈ ਦੇਖਿ ਹਰਿ ਇਕ **ਨਿਮਖ** ਘੜੀ ਮੁਖਿ ਲਾਗੁ ॥ ੧ ॥ ਮਃ ੩ ॥ **ਬਿਲਾਵਲੁ** ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ॥ **ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ** ॥ ਰਾਗ ਨਾਦ ਛੋਡਿ ਹਰਿ ਸੇਵੀਐ ਤਾ ਦਰਗਹ ਪਾਈਐ ਮਾਨੁ ॥ ਨਾਨਕ ਗੁਰਮੁਖਿ **ਬ੍ਰਹਮੁ ਬੀਚਾਰੀਐ ਚੂਕੈ ਮਨਿ ਅਭਿਮਾਨੁ** ॥ ੨ ॥ ਪਉੜੀ ॥ ਤੂ ਹਰਿ ਪ੍ਰਭੁ ਆਪਿ **ਅਗੰਮੁ** ਹੈ ਸਭਿ ਤੁਧੁ ਉਪਾਇਆ ॥ ਤੂ ਆਪੇ ਆਪਿ ਵਰਤਦਾ ਸਭੁ **ਜਗਤੁ ਸਬਾਇਆ** ॥ ਤੁਧੁ ਆਪੇ **ਤਾੜੀ ਲਾਈਐ** ਆਪੇ ਗੁਣ ਗਾਇਆ ॥ ਹਰਿ ਧਿਆਵਹੁ ਭਗਤਹੁ ਦਿਨਸੁ ਰਾਤਿ ਅੰਤਿ ਲਏ ਛਡਾਇਆ ॥ ਜਿਨਿ ਸੇਵਿਆ ਤਿਨਿ ਸੁਖੁ ਪਾਇਆ ਹਰਿ ਨਾਮਿ ਸਮਾਇਆ ॥ ੧ ॥

ਅ.ਗ.ਮ.੪, ੮੪੯

ਅਗਿਆਨ agiān

**ਉਪਦੇਸੁ** updes

**ਦਿਨਸੁ ਰੈਣਿ** dins rɛṇ

**ਗੁਣ ਉਚਰੈ** guṇ učrɛ

**ਅੰਧੇਰਾ** ãdèrā

**ਚਾਨਣੁ** čānaṇ

**ਗਿਆਨੁ ਚਰਾਗੁ** giān črāg

**ਨਿਮਖ** nimkh

**ਬਿਲਾਵਲੁ** bilāwal

**ਰਾਗ** rāg

**ਨਾਦ** nād

**ਸਬਦਿ** sabad

**ਸਹਜਿ ਧਿਆਨੁ** séj tiàn

**ਬ੍ਰਹਮੁ ਬੀਚਾਰੀਐ** brám bīčārīɛ

**ਅਭਿਮਾਨੁ** ábimān

**ਅਗੰਮੁ** a'gãm

**ਜਗਤੁ ਸਬਾਇਆ** jagt sabāiā

**ਤਾੜੀ ਲਾਈਐ** tāṛī lāīɛ

**ਅਗਿਆਨੁ** – ਗਿਆਨ ਦੀ ਅਣਹੋਂਦ, ਬੇਸਮਝੀ।

**ਉਪਦੇਸੁ** – ਬਿਲਾਵਲ ਰਾਗ ਖੁਸ਼ੀ ਦਾ ਰਾਗ ਉਦੋਂ ਹੋ ਸਕਦਾ ਹੈ, ਜੇਕਰ ਇਸ ਦੇ ਰਾਹੀਂ ਹਰੀ ਦੇ ਗੁਣ ਗਾਈਏ ਅਤੇ ਜਿਸ ਨੇ ਗੁਰੂ ਦਾ ਸ਼ਬਦ ਰੂਪ ਬਿਲਾਵਲ ਰਾਗ ਉਚਾਰ ਕੇ ਸਭ ਤੋਂ ਸ੍ਰੇਸ਼ਟ ਪਰਮਾਤਮਾ ਦੇ ਗੁਣ ਗਾਏ ਹਨ। ਸਤਿਗੁਰੂ ਦਾ ਉਪਦੇਸ਼ ਸੁਣ ਕੇ ਪ੍ਰਭੂ ਨੂੰ ਹਿਰਦੇ ਵਿਚ ਵਸਾਇਆ ਹੈ। ਉਸ ਜੀਵ ਦੀ ਕਿਸਮਤ ਖੁਲ੍ਹ ਜਾਂਦੀ ਹੈ ਜੋ ਹਰੀ ਨੇ ਧੁਰੋਂ ਆਪਣੇ ਹਜ਼ੂਰੋਂ ਉਸ ਜੀਵ ਦੇ ਮੱਥੇ ਤੇ ਇਹ ਸਭ ਲਿਖ ਦਿੱਤਾ ਹੈ।

**ਦਿਨਸੁ ਰੈਣਿ ਗੁਣ ਉਚਰੈ** – ਜਿਸ ਮਨੁਖ ਦੇ ਹਿਰਦੇ ਵਿਚ ਪਰਮਾਤਮਾ ਦੀ ਯਾਦ ਦੀ ਲਗਨ ਲੱਗੀ ਰਹਿੰਦੀ ਹੈ, ਉਹ ਮਨੁਖ ਸਾਰਾ ਦਿਨ ਤੇ ਸਾਰੀ ਰਾਤ ਅੱਠੇ ਪਹਿਰ ਪਰਮਾਤਮਾ ਦੇ ਗੁਣ ਗਾਉਂਦਾ ਹੈ।

**ਚਾਨਣੁ ਗਿਆਨੁ ਚਰਾਗੁ** – ਗੁਰੂ ਦੀ ਦਿੱਤੀ ਹੋਈ ਜੀਵਨ ਦੀ ਸੂਝ ਜੀਵ ਦੇ ਅੰਦਰੋਂ ਗਿਆਨ ਦਾ ਦੀਵਾ ਰੌਸ਼ਨ ਕਰ ਦਿੰਦੀ ਹੈ ਅਤੇ ਗਿਆਨ ਦੇ ਦੀਵੇ ਜਗ ਪੈਣ ਨਾਲ ਬੇਮਸਝੀ ਦਾ ਹਨੇਰਾ ਮਿਟ ਜਾਂਦਾ ਹੈ ਅਤੇ ਮਨ ਵਿਚ ਪ੍ਰਕਾਸ਼ ਹੋ ਜਾਂਦਾ ਹੈ।

**ਨਿਮਖ** – ਹੇ ਪ੍ਰਭੂ! ਤੇਰਾ ਦਾਸ ਤੇਰੇ ਦਰਸ਼ਨ ਕਰਕੇ ਜਿਉਂਦਾ ਹੈ, ਹੇ ਹਰੀ! ਇਕ ਪਲ, ਇਕ ਛਿਣ, ਇਕ ਘੜੀ ਲਈ ਹੀ ਦਰਸ਼ਨ ਦਿਖਾ ਦੇ।

**ਬਿਲਾਵਲੁ** – ਰਾਗ ਬਿਲਾਵਲ ਦਾ ਗਾਉਣਾ ਤਦ ਹੀ ਸਫਲ ਹੈ, ਤਦ ਹੀ ਇਸ ਦਾ ਆਨੰਦ ਮਾਣਿਆ ਜਾ ਸਕਦਾ ਹੈ ਜੇ ਹਿਰਦੇ ਵਿਚ ਪ੍ਰਭੂ ਦਾ ਨਾਮ ਵਸਦਾ

ਹੋਵੇ।

**ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ** – ਰਾਗ ਨਾਦ ਗੁਰ-ਸ਼ਬਦ ਦੁਆਰਾ ਤਦ ਹੀ ਸ਼ੋਭਦੇ ਹਨ, ਜਦੋਂ ਪੂਰਨ ਅਡੋਲਤਾ ਵਾਲੀ ਅਵਸਥਾ ਵਿਚ ਧਿਆਨ ਲੱਗੇ।

**ਬ੍ਰਹਮੁ ਬੀਚਾਰੀਐ ਚੂਕੈ ਮਨਿ ਅਭਿਮਾਨੁ** – ਸੰਸਾਰਕ ਰਾਗ ਰੰਗ ਛਡ ਕੇ ਪਰਮਾਤਮਾ ਦੀ ਭਗਤੀ ਕਰਨੀ ਚਾਹੀਦੀ ਹੈ। ਤਦ ਹੀ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਮਿਲਦਾ ਹੈ। ਗੁਰੂ ਦੁਆਰਾ ਬ੍ਰਹਮ ਬਾਰੇ ਵਿਚਾਰ ਕਰਨਾ ਚਾਹੀਦਾ ਹੈ। ਜੇ ਗੁਰੂ ਦੇ ਸਨਮੁਖ ਹੋ ਕੇ ਪਰਮਾਤਮਾ ਦੀ ਯਾਦ ਮਨ ਵਿਚ ਟਿਕਾਈਏ ਤਾਂ ਹੀ ਮਨ ਵਿਚੋਂ ਹੰਕਾਰ ਦੂਰ ਹੁੰਦਾ ਹੈ।

**ਅਗੰਮੁ** – ਹੇ ਪ੍ਰਭੂ! ਤੂੰ ਆਪ ਹੀ ਸਭ ਜੀਵਾਂ ਦਾ ਮਾਲਕ ਹੈਂ। ਸਾਰੇ ਜੀਵ ਤੂੰ ਆਪ ਹੀ ਪੈਦਾ ਕੀਤੇ ਹਨ, ਪਰ ਤੂੰ ਜੀਵਾਂ ਦੀ ਪਹੁੰਚ ਤੋਂ ਬਹੁਤ ਪਰੇ ਹੈਂ।

**ਜਗਤੁ ਸਬਾਇਆ** – ਹੇ ਪ੍ਰਭੂ! ਇਹ ਜੋ ਸਾਰਾ ਜਗਤ ਦਿਸ ਰਿਹਾ ਹੈ, ਇਸ ਵਿਚ ਹਰ ਥਾਂ ਤੂੰ ਆਪ ਹੀ ਆਪ ਵਿਆਪਕ ਹੈਂ।

**ਤਾੜੀ ਲਾਈਐ** – ਸਾਰੇ ਜੀਵਾਂ ਵਿਚ ਵਿਆਪਕ ਹੋ ਕੇ ਸਮਾਧੀ ਵੀ ਪਰਮਾਤਮਾ ਆਪ ਹੀ ਲਾ ਰਿਹਾ ਹੈ ਭਾਵ ਮੋਨੀ ਹੋ ਕੇ ਸਮਾਧੀ ਲਾਉਣ ਵਾਲਾ ਵੀ ਆਪ ਹੀ ਹੈ। ਹਰ ਵੇਲੇ ਪਰਮਾਤਮਾ ਦਾ ਧਿਆਨ ਧਰਨਾ ਚਾਹੀਦਾ ਹੈ। ਸਰਬ ਸਮਰਥ ਹਰੀ ਨੂੰ ਧਿਆਉਣ ਨਾਲ ਹੀ ਸਾਰੇ ਸੁਖ ਪ੍ਰਾਪਤ ਹੁੰਦੇ ਹਨ।

**ਅੰਗੀਕਾਰ** ãgīkār
ਕਿਰਿਆ
ਪੱਖ, ਸਹਾਇਤਾ

### ਅੰਗੀਕਾਰ ਕੀਆ ਪ੍ਰਭਿ ਅਪਨੈ
ãgīkār kīā práb apnɛ

ਗੁਰਮੁਖ ਨੂੰ ਕਰਤਾਰ ਨੇ ਆਪ ਅੰਗੀਕਾਰ ਕੀਤਾ। ਆਪਣੀ ਛਾਂ ਹੇਠਾਂ ਲਿਆ ਕੇ ਸਾਰੇ ਬੈਰੀ ਸਾਧ ਦਿੱਤੇ। ਗੁਰਮੁਖ ਦੇ ਚਿਤ ਵਿਚ ਹੋਰ ਦੂਜੀ ਕੋਈ ਗਲ ਨਹੀਂ ਆਉਂਦੀ। ਉਸ ਦੇ ਸਿਰ ਉਪਰ ਨਿਰੰਕਾਰ ਦਾ ਹਥ ਹੈ। ਉਸ ਨੇ ਤਤੁ ਸਾਰ ਪਰਮ ਪਦ ਪਾ ਲਿਆ। ਉਸ ਅਲੱਖ ਅਪਾਰ ਵਾਹਿਗੁਰੂ ਦੇ ਸਿਮਰਨ ਨਾਲ ਗੁਰਮੁਖ ਅਤੁਲ, ਅਥਾਹ, ਅਡੋਲ ਸੁਆਮੀ ਦੀ ਰੱਛਿਆ ਵਿਚ ਆ ਜਾਂਦਾ ਹੈ।

ਰਾਮਕਲੀ ਮਹਲਾ ੫ ॥ **ਅੰਗੀਕਾਰ ਕੀਆ ਪ੍ਰਭਿ ਅਪਨੈ ਬੈਰੀ ਸਗਲੇ ਸਾਧੇ** ॥ ਜਿਨਿ ਬੈਰੀ ਹੈ ਇਹੁ ਜਗੁ ਲੂਟਿਆ ਤੇ ਬੈਰੀ ਲੈ ਬਾਧੇ ॥ ੧ ॥ ਸਤਿਗੁਰੁ ਪਰਮੇਸਰੁ ਮੇਰਾ ॥ **ਅਨਿਕ ਰਾਜ ਭੋਗ ਰਸ ਮਾਣੀ** ਨਾਉ ਜਪੀ ਭਰਵਾਸਾ ਤੇਰਾ ॥ ੧ ॥ ਰਹਾਉ ॥ **ਚੀਤਿ ਨ ਆਵਸਿ ਦੂਜੀ ਬਾਤਾ** ਸਿਰ ਊਪਰਿ ਰਖਵਾਰਾ ॥ **ਬੇਪਰਵਾਹੁ** ਰਹਤ ਹੈ ਸੁਆਮੀ ਇਕ ਨਾਮ ਕੈ **ਅਧਾਰਾ** ॥ ੨ ॥ ਪੂਰਨ ਹੋਇ ਮਿਲਿਓ **ਸੁਖਦਾਈ** ਊਨ ਨ

ਕਾਈ ਬਾਤਾ ॥ **ਤਤੁ ਸਾਰੁ ਪਰਮ ਪਦੁ** ਪਾਇਆ ਛੋਡਿ ਨ ਕਤਹੂ ਜਾਤਾ ॥ ੩ ॥ **ਬਰਨਿ ਨ ਸਾਕਉ** ਜੈਸਾ ਤੂ ਹੈ ਸਾਚੇ ਅਲਖ ਅਪਾਰਾ ॥ **ਅਤੁਲ ਅਥਾਹ ਅਡੋਲ** ਸੁਆਮੀ ਨਾਨਕ ਖਸਮੁ ਹਮਾਰਾ ॥ ੪ ॥ ੫ ॥ ਰਾਮਕਲੀ ਮਹਲਾ ੫ ॥ **ਤੂ ਦਾਨਾ ਤੂ ਅਬਿਚਲੁ ਤੂਹੀ ਤੂ ਜਾਤਿ** ਮੇਰੀ ਪਾਤੀ ॥ ਤੂ ਅਡੋਲੁ ਕਦੇ ਡੋਲਹਿ ਨਾਹੀ ਤਾ ਹਮ ਕੈਸੀ ਤਾਤੀ ॥ ੧ ॥ ਏਕੈ ਏਕੈ ਏਕ ਤੂਹੀ ॥ ਏਕੈ ਏਕੈ ਤੂ ਰਾਇਆ ॥ ਤਉ ਕਿਰਪਾ ਤੇ ਸੁਖੁ ਪਾਇਆ ॥ ੧ ॥ ਰਹਾਉ ॥ **ਤੂ ਸਾਗਰੁ ਹਮ ਹੰਸ ਤੁਮਾਰੇ** ਤੁਮ ਮਹਿ **ਮਾਣਕ ਲਾਲਾ** ॥ ਤੁਮ ਦੇਵਹੁ **ਤਿਲੁ ਸੰਕ ਨ ਮਾਨਹੁ ਹਮ ਭੁੰਚਹ** ਸਦਾ ਨਿਹਾਲਾ ॥ ੨ ॥ ਹਮ **ਬਾਰਿਕ** ਤੁਮ ਪਿਤਾ ਹਮਾਰੇ ਤੁਮ ਮੁਖਿ ਦੇਵਹੁ ਖੀਰਾ ॥ **ਹਮ ਖੇਲਹ ਸਭਿ ਲਾਡ ਲਡਾਵਹ ਤੁਮ ਸਦ ਗੁਣੀ ਗਹੀਰਾ** ॥ ੩ ॥ ਤੁਮ ਪੂਰਨ ਪੂਰਿ ਰਹੇ ਸੰਪੂਰਨ ਹਮ ਭੀ ਸੰਗਿ ਅਘਾਏ ॥ ਮਿਲਤ ਮਿਲਤ ਮਿਲਤ ਮਿਲਿ ਰਹਿਆ ਨਾਨਕ ਕਹਣੁ ਨ ਜਾਏ ॥ ੪ ॥ ੬ ॥

ਅ.ਗ.ਮ.੫, ੮੮੪

ਅੰਗੀਕਾਰ ãgīkār

ਬੈਰੀ bɛrī

ਸਾਧੇ sā́de

ਅਨਿਕ ਰਾਜ ਭੋਗ anik rāj pòg

ਰਸ ਮਾਣੀ ras māṇī

ਚੀਤਿ ਨ ਆਵਸਿ čīt na āwas

ਦੂਜੀ ਬਾਤਾ dūjī bātā

ਬੇਪਰਵਾਹੁ beparwā́

ਅਧਾਰਾ adā̀rā

ਸੁਖਦਾਈ sukhdāī

ਤਤੁ ਸਾਰੁ tat sār

ਪਰਮ ਪਦੁ parm pad

ਬਰਨਿ barn

ਅਲਖ ਅਪਾਰਾ a'lakh apārā

ਅਤੁਲ a'tul

ਅਥਾਹ athā́

ਅਡੋਲ aḍol

ਤੂ ਦਾਨਾ tū dānā

ਤੂ ਅਬਿਚਲੁ tū abičal

ਤੂ ਜਾਤਿ tū jāt

ਤੂ ਸਾਗਰੁ tū sāgar

ਹਮ ਹੰਸ ham hãs

ਮਾਣਕ ਲਾਲਾ māṇak lālā

ਤਿਲੁ ਸੰਕ til sãk

**ਭੁੰਚਹ** pŭčɛ

**ਬਾਰਿਕ** bārik

**ਹਮ ਖੇਲਹ** ham khelɛ

**ਲਾਡ ਲਡਾਵਹ** lāḍ lḍāwɛ

**ਗੁਣੀ ਗਹੀਰਾ** guṇī gahirā

**ਅੰਗੀਕਾਰ** – ਪੱਖ, ਸਹਾਇਤਾ।

**ਅੰਗੀਕਾਰ ਕੀਆ ਪ੍ਰਭਿ ਅਪਨੈ ਬੈਰੀ ਸਗਲੇ ਸਾਧੇ** – ਹਰੀ ਦਾ ਆਸਰਾ ਲੈਣ ਨਾਲ ਆਦਮੀ ਹਰ ਤਰ੍ਹਾਂ ਨਾਲ ਨਿਸਚਿੰਤ ਹੋ ਜਾਂਦਾ ਹੈ। ਜਿਸ ਮਨੁਖ ਨੂੰ ਪ੍ਰਭੂ ਨੇ ਸਵੀਕਾਰ ਕਰ ਲਿਆ ਹੈ ਅਤੇ ਉਸਦੇ ਸਾਰੇ ਵੈਰੀ ਸੋਧ ਦਿਤੇ ਹਨ ਜਿਹੜੇ ਕਾਮਾਦਿਕ ਵੈਰੀਆਂ ਨੇ ਇਹ ਸਾਰਾ ਜਗਤ ਪਕੜ ਕੇ ਬੰਨ੍ਹ ਲਿਆ ਹੈ।

**ਅਨਿਕ ਰਾਜ ਭੋਗ ਰਸ ਮਾਣੀ** – ਹੇ ਪ੍ਰਭੂ! ਮੈਨੂੰ ਤੇਰਾ ਹੀ ਆਸਰਾ ਹੈ, ਮਿਹਰ ਕਰ ਕਿ ਮੈਂ ਤੇਰਾ ਨਾਮ ਜਪਦਾ ਰਹਾਂ। ਇਸ ਨਾਮ ਕਰਕੇ ਹੀ ਮੈਂ ਰਾਜ ਦੇ ਅਨੇਕ ਭੋਗ ਤੇ ਰਸ ਮਾਣ ਰਿਹਾ ਹਾਂ।

**ਚੀਤਿ ਨ ਆਵਸਿ ਦੂਜੀ ਬਾਤਾ** – ਪਰਮਾਤਮਾ ਜਿਸ ਮਨੁਖ ਦੇ ਸਿਰ ਉਤੇ ਰਾਖਾ ਬਣਦਾ ਹੈ। ਉਸ ਮਨੁਖ ਦੇ ਚਿਤ ਵਿਚ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਗਲ ਨਹੀਂ ਆਉਂਦੀ।

**ਬੇਪਰਵਾਹੁ** – ਉਹ ਮਨੁਖ ਵਾਹਿਗੁਰੂ ਤੋਂ ਬਿਨਾ ਕੋਈ ਹੋਰ ਦੂਜੀਆਂ ਗੱਲਾਂ ਵਲੋਂ, ਨਾਮ ਦੇ ਆਸਰੇ ਬੇਪਰਵਾਹ ਰਹਿੰਦਾ ਹੈ।

**ਸੁਖਦਾਈ** – ਜਿਸ ਮਨੁਖ ਨੂੰ ਸਾਰੇ ਸੁਖ ਦੇਣ ਵਾਲਾ ਪ੍ਰਭੂ ਮਿਲ ਪੈਂਦਾ ਹੈ, ਉਹ ਸਭ ਪੱਖੋਂ ਪੂਰਣ, ਭਰਪੂਰ ਹੋ ਜਾਂਦਾ ਹੈ। ਕਿਸੇ ਗੱਲੋਂ ਉਹ ਮੁਥਾਜ ਨਹੀਂ ਰਹਿੰਦਾ।

**ਤਤੁ ਸਾਰੁ ਪਰਮ ਪਦੁ** – ਉਹ ਮਨੁਖ ਜਗਤ ਦੇ ਮੂਲ ਪ੍ਰਭੂ ਨੂੰ ਲਭ ਲੈਂਦਾ ਹੈ। ਉਹ ਅਸਲ ਸਾਰ (ਸ੍ਰੇਸ਼ਟ) ਵਸਤੂ ਜੋ ਪਰਮ-ਪਦ ਹੈ ਉਸ ਨੂੰ ਹਾਸਲ ਕਰ ਲੈਂਦਾ ਹੈ ਅਤੇ ਫਿਰ ਉਹ ਕਿਸੇ ਹੋਰ ਪਾਸੇ ਨਹੀਂ ਭਟਕਦਾ।

**ਬਰਨਿ ਨ ਸਾਕਉ** – ਬੇਅੰਤ ਪ੍ਰਭੂ! ਮੈਂ ਬਿਆਨ ਨਹੀਂ ਕਰ ਸਕਦਾ ਕਿ ਤੂੰ ਕਿਹੋ ਜਿਹਾ ਹੈਂ।

**ਅਤੁਲ ਅਥਾਹ ਅਡੋਲ** – ਹੇ ਬੇਮਿਸਾਲ ਪ੍ਰਭੂ! ਹੇ ਅਥਾਹ, ਅਡੋਲ ਸੁਆਮੀ, ਤੂੰ ਹੀ ਮੇਰਾ ਮਾਲਿਕ ਹੈਂ।

**ਤੂ ਦਾਨਾ ਤੂ ਅਬਿਚਲੁ ਤੂਹੀ ਤੂ ਜਾਤਿ** – ਹੇ ਪ੍ਰਭੂ! ਤੂੰ ਸੂਝਵਾਨ ਹੈਂ। ਤੂੰ ਸਦਾ ਕਾਇਮ ਰਹਿਣ ਵਾਲਾ ਹੈਂ। ਤੂੰ ਹੀ ਮੇਰੀ ਜਾਤ ਹੈਂ ਤੇ ਤੂੰ ਹੀ ਮੇਰੀ ਕੁਲ ਹੈਂ। ਮਾਇਆ ਤੇਰੇ ਉਤੇ ਕੋਈ ਅਸਰ ਨਹੀਂ ਕਰ ਸਕਦੀ। ਤੂੰ ਅਡੋਲ ਹੈਂ ਕਦੇ ਡੋਲਦਾ ਨਹੀਂ। ਤੇਰੀ ਮੇਰੇ ਉਤੇ ਕਿਰਪਾ ਰਹੇ ਤਾਂ ਮੈਨੂੰ ਕੋਈ ਚਿੰਤਾ-ਫਿਕਰ ਪੋਹ ਨਹੀਂ ਸਕਦਾ।

**ਤੂ ਸਾਗਰੁ ਹਮ ਹੰਸ ਤੁਮਾਰੇ** – ਹੇ ਪ੍ਰਭੂ! ਤੂੰ

ਸਮੁੰਦਰ ਹੈਂ ਅਸੀਂ ਤੇਰੇ ਹੰਸ ਹਾਂ। ਤੇਰੇ ਚਰਨਾਂ ਵਿਚ ਰਹਿ ਕੇ ਤੇਰੀ ਸਿਫਤ ਸਾਲਾਹ ਦੇ ਮੋਤੀ ਤੇ ਲਾਲ ਪ੍ਰਾਪਤ ਕਰਦੇ ਹਾਂ।

**ਤਿਲੁ ਸੰਕ ਨ ਮਾਨਹੁ ਹਮ ਭੁੰਚਹ –** ਹੇ ਪ੍ਰਭੂ! ਜੋ ਮੋਤੀ ਲਾਲ ਤੂੰ ਸਾਨੂੰ ਦਿੰਦਾ ਹੈਂ ਉਹ ਦੇਣ ਲੱਗਿਆਂ ਰਤਾ ਸ਼ੰਕਾ ਨਹੀਂ ਕਰਦਾ। ਦਾਤ ਕਰਨ ਲੱਗਿਆਂ ਸਾਡੇ ਗੁਣਾਂ ਔਗੁਣਾਂ ਵਲ ਨਹੀਂ ਵੇਖਦਾ। ਅਸੀਂ ਜੀਵ ਉਹ ਮੋਤੀ, ਲਾਲ ਸਦਾ ਵਰਤਦੇ ਹਾਂ, ਭੋਗਦੇ ਹਾਂ ਅਤੇ ਸਦਾ ਪ੍ਰਸੰਨ ਰਹਿੰਦੇ ਹਾਂ।

**ਬਾਰਿਕ** – ਹੇ ਪ੍ਰਭੂ! ਅਸੀਂ ਜੀਵ ਤੇਰੇ ਬੱਚੇ ਹਾਂ। ਤੂੰ ਸਾਡਾ ਪਿਤਾ ਹੈਂ ਤੇ ਤੂੰ ਸਾਡੇ ਮੂੰਹ ਵਿਚ ਦੁਧ ਪਾਉਂਦਾ ਹੈਂ।

**ਹਮ ਖੇਲਹ ਸਭਿ ਲਾਡ ਲਡਾਵਹ ਤੁਮ ਸਦ ਗੁਣੀ ਗਹੀਰਾ** – ਤੇਰੀ ਗੋਦ ਵਿਚ ਅਸੀਂ ਖੇਢਦੇ ਹਾਂ। ਲਾਡ ਲਡਾਉਂਦੇ ਹਾਂ। ਤੂੰ ਗੁਣਾਂ ਦਾ ਮਾਲਕ ਹੈਂ। ਗੁਣਾਂ ਕਰਕੇ ਡੂੰਘਾ, ਗੰਭੀਰ ਹੈਂ, ਜੋ ਬੱਚਿਆਂ ਦੇ ਔਗੁਣਾਂ ਵਲ ਨਹੀਂ ਵੇਖਦਾ। ਅਸੀਂ ਪਰਮਾਤਮਾ ਨੂੰ ਮਿਲ ਕੇ ਤਰ੍ਹਾਂ ਤਰ੍ਹਾਂ ਦੇ ਸੁੱਖਾਂ ਦੇ ਭਾਗੀ ਹੋ ਗਏ ਹਾਂ।

**ਅੰਗੀਕਾਰੁ** ãgīkār
ਨਾਂਵ ਪੁਲਿੰਗ
ਪੱਖ, ਸਹਾਇਤਾ, ਸਾਥ

**ਅੰਗੀਕਾਰੁ ਕੀਓ ਪ੍ਰਭ ਅਪੁਨੇ**
ãgikār kīo práb apne

ਪ੍ਰਭੂ ਨੇ ਸਭ ਗੁਰਮੁਖਾਂ ਨੂੰ ਅੰਗੀਕਾਰ ਕੀਤਾ ਅਤੇ ਭਵਜਲ ਤੋਂ ਪਾਰ ਉਤਾਰਿਆ। ਉਸ ਪੂਰਨ ਖਸਮ, ਦੀਨ ਦਇਆਲ, ਕ੍ਰਿਪਾਲ ਕ੍ਰਿਪਾ ਨਿਧਿ ਨੇ ਸਭੇ ਕਾਰਜ ਸਵਾਰੇ।

ਸੋਰਠਿ ਮਹਲਾ ੫ ॥ ਜੀਅ ਜੰਤ ਸਭਿ ਵਸਿ ਕਰਿ ਦੀਨੇ **ਸੇਵਕ ਸਭਿ ਦਰਬਾਰੇ** ॥ **ਅੰਗੀਕਾਰੁ ਕੀਓ ਪ੍ਰਭ ਅਪੁਨੇ ਭਵ ਨਿਧਿ ਪਾਰਿ ਉਤਾਰੇ** ॥ ੧ ॥ ਸੰਤਨ ਕੇ ਕਾਰਜ ਸਗਲ ਸਵਾਰੇ ॥ ਦੀਨ ਦਇਆਲ ਕ੍ਰਿਪਾਲ **ਕ੍ਰਿਪਾ ਨਿਧਿ ਪੂਰਨ ਖਸਮ ਹਮਾਰੇ** ॥ ਰਹਾਉ ॥ **ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ** ॥ ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ ॥੨॥੩੦॥੯੪॥

ਅ.ਗ.ਮ.੫, ੬੩੧

**ਅੰਗੀਕਾਰੁ** ãgīkār

**ਸੇਵਕ ਸਭਿ ਦਰਬਾਰੇ** sewak sáb darbāre

**ਭਵ ਨਿਧਿ ਪਾਰਿ ਉਤਾਰੇ**
pàw níd pār utāre

**ਕ੍ਰਿਪਾ ਨਿਧਿ** kripā níd

**ਪੂਰਨ ਖਸਮ ਹਮਾਰੇ**
pūran khasm hamāre

**ਆਉ ਬੈਠੁ** āo bɛṭh

**ਆਦਰੁ ਸਭ ਥਾਈ** ādar sáb thāī

**ਊਨ ਨ ਕਤਹੂੰ ਬਾਤਾ** ūn na kathũ bātā

**ਅੰਗੀਕਾਰੁ** – ਪੱਖ, ਸਹਾਇਤਾ, ਸਾਥ।

**ਸੇਵਕ ਸਭਿ ਦਰਬਾਰੇ** – ਪ੍ਰਭੂ ਨੇ ਸਾਰੀ ਸ੍ਰਿਸ਼ਟੀ, ਮਨੁਖ ਅਤੇ ਪਸ਼ੂ ਆਪਣੇ ਦਾਸਾਂ ਦੇ ਮਾਤਹਿਤ ਕਰ ਦਿੱਤੇ ਅਤੇ ਸੇਵਕ ਸਾਰੇ ਆਪਣੀ ਦਰਗਾਹ ਵਿਚ ਬਿਠਾ ਲਏ। ਪ੍ਰਭੂ ਨੇ ਉਹਨਾਂ ਨੂੰ ਗਲ ਲਾ ਲਿਆ, ਲੜ ਲਾ ਲਿਆ ਅਤੇ ਸੰਸਾਰ ਸਮੁੰਦਰ ਤੋਂ ਪਾਰ ਕਰ ਦਿੱਤਾ।

**ਅੰਗੀਕਾਰੁ ਕੀਓ** – ਪ੍ਰਭੂ ਨੇ ਆਪਣੇ ਸੇਵਕਾਂ ਨੂੰ ਪ੍ਰਵਾਨ ਕਰ ਲਿਆ। ਮਾਲਕ ਨੇ ਆਪਣੇ ਸੇਵਕਾਂ ਦਾ ਪਖ ਕੀਤਾ, ਸਾਥ ਦਿੱਤਾ।

**ਭਵ ਨਿਧਿ ਪਾਰਿ ਉਤਾਰੇ** – ਪ੍ਰਭੂ ਨੇ ਆਪਣੇ ਸੇਵਕਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿੱਤਾ। ਪ੍ਰਭੂ ਨੇ ਸੇਵਕਾਂ ਨੂੰ ਪ੍ਰਵਾਨ ਕਰਕੇ ਭਵ-ਸਾਗਰ ਤੋਂ ਪਾਰ ਕਰਾ ਦਿੱਤਾ।

**ਕ੍ਰਿਪਾ ਨਿਧਿ ਪੂਰਨ ਖਸਮ ਹਮਾਰੇ** – ਪ੍ਰਭੂ ਦੀਨਾਂ ਉਤੇ ਦਇਆ ਕਰਨ ਵਾਲਾ ਹੈ। ਕਿਰਪਾ ਦਾ ਘਰ ਹੈ। ਕਿਰਪਾ ਦਾ ਖਜ਼ਾਨਾ ਹੈ। ਸਭ ਤਾਕਤਾਂ ਦਾ ਮਾਲਕ ਹੈ। ਪਰਮਾਤਮਾ ਸੰਤ ਜਨਾਂ ਦੇ ਸਾਰੇ ਕੰਮ ਸਵਾਰ ਦਿੰਦਾ ਹੈ।

**ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ** – ਪਰਮਾਤਮਾ ਦੇ ਸੇਵਕਾਂ ਨੂੰ ਸਭ ਕੋਈ, ਸਭ ਜਗ੍ਹਾ 'ਆਓ ਬੈਠੋ', 'ਜੀ ਆਇਆਂ' ਕਹਿੰਦੇ ਹਨ, ਮਾਣ ਦਿੰਦੇ ਹਨ। ਕਿਸੇ ਗਲ ਦੀ ਕਮੀ ਨਹੀਂ ਹੈ। ਪ੍ਰਭੂ ਨੇ ਆਪਣੇ ਸੇਵਕਾਂ ਨੂੰ ਪ੍ਰੇਮ ਦਾ ਸਿਰੋਪਾ ਦਿੱਤਾ ਹੈ। ਅਸੀਂ ਇਹ ਸਭ ਕੁਝ ਹਰੀ ਦਾ ਪਰਤਾਪ (ਵਡਿਆਈ) ਹੀ ਸਮਝਦੇ ਹਾਂ।

**ਅੰਗੀਕਾਰੁ** āgīkār
ਨਾਂਵ ਪੁਲਿੰਗ
ਪੱਖ, ਸਹਾਇਤਾ, ਸਾਥ

**ਅੰਗੀਕਾਰੁ ਕੀਓ ਮੇਰੇ ਸੁਆਮੀ**
āgīkār kīo mere suāmī

ਉਹ ਦਾਤਾ ਕਰਤਾਰ ਆਪਣੇ ਦਾਸ ਨੂੰ ਕੰਠ ਲਾਉਂਦਾ ਹੈ, ਉਸ ਨੂੰ ਤੱਤੀ ਵਾਓ ਨਹੀਂ ਲੱਗਣ ਦਿੰਦਾ। ਆਪਣਾ ਅੰਗੀਕਾਰ ਬਣਾਉਂਦਾ ਹੈ ਤੇ ਸਭ ਭ੍ਰਮ ਭਉ ਮੇਟ ਦੇਂਦਾ ਹੈ।

ਮਲਾਰ ਮਃ ੫ ॥ ਪ੍ਰਭ ਕੋ **ਭਗਤਿ ਵਛਲੁ ਬਿਰਦਾਇਓ** ॥ ਨਿੰਦਕ ਮਾਰਿ **ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇਓ** ॥ ੧ ॥ ਰਹਾਉ ॥ ਜੈ ਜੈ ਕਾਰੁ ਕੀਨੋ ਸਭ ਜਗ ਮਹਿ ਦਇਆ ਜੀਅਨ ਮਹਿ ਪਾਇਓ ॥ ਕੰਠਿ ਲਾਇ ਅਪੁਨੋ ਦਾਸੁ ਰਾਖਿਓ **ਤਾਤੀ ਵਾਉ ਨ ਲਾਇਓ** ॥ ੧ ॥ **ਅੰਗੀਕਾਰੁ ਕੀਓ ਮੇਰੇ ਸੁਆਮੀ ਭ੍ਰਮੁ ਭਉ ਮੇਟਿ ਸੁਖਾਇਓ** ॥ ਮਹਾ ਅਨੰਦ

ਕਰਹੁ ਦਾਸ ਹਰਿ ਕੇ ਨਾਨਕ **ਬਿਸ੍ਵਾਸੁ ਮਨਿ ਆਇਓ** ॥ ੨ ॥ ੧੪ ॥ ੧੮ ॥

ਅ.ਗ.ਮ.੫, ੧੨੭੦

**ਅੰਗੀਕਾਰੁ** ãgīkār

**ਭਗਤਿ ਵਛਲੁ ਬਿਰਦਾਇਓ** pàgt wač̌hal birdāio

**ਚਰਨ ਤਲ ਦੀਨੇ** čarn tal dīne

**ਅਪੁਨੋ ਜਸੁ ਵਰਤਾਇਓ** apno jas wartāio

**ਤਾਤੀ ਵਾਉ ਨ ਲਾਇਓ** tātī wāo na lāio

**ਭ੍ਰਮੁ ਭਉ ਮੇਟਿ ਸੁਖਾਇਓ** pràm pɔ̀ meṭ sukhāio

**ਬਿਸ੍ਵਾਸੁ ਮਨਿ ਆਇਓ** biswās man āio

**ਅੰਗੀਕਾਰੁ** – ਪੱਖ, ਸਹਾਇਤਾ, ਸਾਥ।

**ਭਗਤਿ ਵਛਲੁ ਬਿਰਦਾਇਓ** – ਹਰੀ ਦਾ ਮੁੱਢ ਕਦੀਮ ਦਾ ਸੁਭਾਅ ਹੈ ਕਿ ਭਗਤੀ ਕਰਨ ਵਾਲਿਆਂ ਨੂੰ ਪਿਆਰ ਕਰਨਾ।

**ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇਓ** – ਉਸ ਪਰਮਾਤਮਾ ਨੇ ਨਿੰਦਕਾਂ ਨੂੰ ਮਾਰ ਕੇ ਚਰਨਾਂ ਹੇਠ ਦਬ ਦਿਤਾ ਹੈ ਤੇ ਆਪਣਾ ਜਸ ਵਰਤਾਇਆ ਹੈ।

**ਤਾਤੀ ਵਾਉ ਨ ਲਾਇਓ** – ਪਰਮਾਤਮਾ ਆਪਣੇ ਸੇਵਕਾਂ ਨੂੰ ਗਲ ਨਾਲ ਲਾ ਕੇ ਰਖਦਾ ਹੈ। ਉਹਨਾਂ ਨੂੰ ਤੱਤੀ ਵਾ ਨਹੀਂ ਲੱਗਣ ਦਿੰਦਾ।

**ਅੰਗੀਕਾਰੁ** – ਪਰਮਾਤਮਾ ਨੇ ਆਪਣੇ ਸੇਵਕਾਂ ਦੀ ਸਦਾ ਸਹਾਇਤਾ ਕੀਤੀ ਹੈ।

**ਭ੍ਰਮੁ ਭਉ ਮੇਟਿ ਸੁਖਾਇਓ** – ਸੇਵਕ ਦੇ ਅੰਦਰੋਂ ਭਟਕਣਾ ਤੇ ਡਰ ਮਿਟਾ ਕੇ ਉਸ ਨੂੰ ਆਨੰਦ ਬਖਸ਼ਿਆ ਹੈ।

**ਬਿਸ੍ਵਾਸੁ ਮਨਿ ਆਇਓ** – ਹਰੀ ਭਗਤੀ ਨੂੰ ਪਿਆਰ ਕਰਨ ਵਾਲਾ ਹੈ, ਇਸ ਲਈ ਜਦ ਉਸ ਨੇ ਮੇਰੀ ਬੇਨਤੀ ਸੁਣੀ ਤੇ ਪ੍ਰੇਮ ਦੇਖਿਆ ਤਾਂ ਮੈਨੂੰ ਅਪਣਾ ਲਿਆ ਤੇ ਮੇਰੀ ਹਰ ਤਰ੍ਹਾਂ ਨਾਲ ਸਹਾਇਤਾ ਕੀਤੀ। ਜਿਸ ਦੇ ਅੰਦਰ ਪਰਮਾਤਮਾ ਲਈ ਸ਼ਰਧਾ-ਪਿਆਰ ਹੈ, ਉਹ ਜਰੂਰ ਆਨੰਦ ਮਾਣਦਾ ਹੈ।

## ਅੰਗੀਕਾਰੁ ਕੀਆ ਤਿਨਿ ਕਰਤੈ

ãgīkār kīā tin kartɛ

ਗੁਰਮੁਖ ਨੂੰ ਗੁਰੂ ਨੇ ਅੰਗੀਕਾਰ ਕੀਤਾ ਅਤੇ ਉਸ ਦੇ ਸਾਰੇ ਦੁਖ ਦੂਰ ਹੋ ਗਏ। ਦੂਤ, ਦੁਸ਼ਮਣ ਸਭ ਸਜਣ ਹੋ ਗਏ। ਸਭ ਕੁਝ ਵਾਹਿਗੁਰੂ ਦੇ ਹਥ ਹੈ। ਮਨੁਖ ਦੀ ਬੁਧਿ ਸਿਆਣਪ ਕਿਸੇ ਕੰਮ ਨਹੀਂ। ਗੁਰਮੁਖ ਅੱਠੇ ਪਹਿਰ ਨਾਮ ਜਪਦਾ ਹੈ ਅਤੇ ਸਹਿਜ ਆਨੰਦ ਦੀ ਅਵੱਸਥਾ ਵਿਚ ਰਹਿੰਦਾ ਹੈ।

**ਕੀਨੀ ਦਇਆ ਗੋਪਾਲ ਗੁਸਾਈ ॥ ਗੁਰ ਕੇ ਚਰਣ ਵਸੇ ਮਨ ਮਾਹੀ ॥ ਅੰਗੀਕਾਰੁ ਕੀਆ ਤਿਨਿ ਕਰਤੈ ਦੁਖ ਕਾ ਡੇਰਾ ਢਾਹਿਆ** ਜੀਉ ॥ ੧ ॥ ਮਨਿ ਤਨਿ ਵਸਿਆ ਸਚਾ ਸੋਈ ॥

**ਬਿਖੜਾ ਥਾਨੁ** ਨ ਦਿਸੈ ਕੋਈ ॥ **ਦੂਤ ਦੁਸਮਣ ਸਭਿ ਸਜਣ ਹੋਏ** ਏਕੋ ਸੁਆਮੀ ਆਹਿਆ ਜੀਉ ॥ ੨ ॥ **ਜੋ ਕਿਛੁ ਕਰੇ ਸੁ ਆਪੇ ਆਪੈ** ॥ **ਬੁਧਿ ਸਿਆਣਪ** ਕਿਛੂ ਨ ਜਾਪੈ ॥ ਆਪਣਿਆ ਸੰਤਾ ਨੋ ਆਪਿ ਸਹਾਈ ਪ੍ਰਭਿ ਭਰਮ ਭੁਲਾਵਾ ਲਾਹਿਆ ਜੀਉ ॥ ੩ ॥ ਚਰਣ ਕਮਲ ਜਨ ਕਾ ਆਧਾਰੋ ॥ ਆਠ ਪਹਰ ਰਾਮ ਨਾਮੁ ਵਾਪਾਰੋ ॥ **ਸਹਜ ਅਨੰਦ** ਗਾਵਹਿ ਗੁਣ ਗੋਵਿੰਦ ਪ੍ਰਭ ਨਾਨਕ ਸਰਬ ਸਮਾਹਿਆ ਜੀਉ ॥ ੪ ॥ ੩੬ ॥ ੪੩ ॥

ਅ.ਗ.ਮ.੫, ੧੦੭

ਅੰਗੀਕਾਰੁ ãgīkār

ਦੁਖ ਕਾ ਡੇਰਾ ਢਾਹਿਆ

dukh kā ḍerā ṭ̇àiā

ਬਿਖੜਾ ਥਾਨੁ bikhṛā thān

ਦੂਤ ਦੁਸਮਣ dūt dusmaṇ

ਸਭਿ ਸਜਣ ਹੋਏ sáb sajjaṇ hoe

ਜੋ ਕਿਛੁ ਕਰੇ jo kič̌h kare

ਸੁ ਆਪੇ ਆਪੈ so āpe āpɛ

ਬੁਧਿ ਸਿਆਣਪ búd siāṇap

ਸਹਜ ਅਨੰਦ sɛ́j anãd

**ਅੰਗੀਕਾਰੁ** – ਕਬੂਲ ਕੀਤਾ, ਲੜ ਲਾਇਆ, ਪਰਵਾਨ ਕੀਤਾ।

**ਅੰਗੀਕਾਰੁ ਕੀਆ** – ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਨੇ ਜਿਸ ਮਨੁਖ ਉਤੇ ਮਿਹਰ ਕੀਤੀ ਉਸ ਦਾ ਮਨ ਗੁਰੂ ਦੇ ਚਰਨਾਂ ਵਿਚ ਵਸ ਪਿਆ, ਉਸ ਨੂੰ ਪਰਮਾਤਮਾ ਨੇ ਕਬੂਲ ਕਰ ਲਿਆ, ਆਪਣੇ ਲੜ ਲਾ ਲਿਆ।

**ਦੁਖ ਕਾ ਡੇਰਾ ਢਾਹਿਆ** – ਉਸ ਮਨੁਖ ਨੂੰ ਪਰਮਾਤਮਾ ਨੇ ਆਪਣਾ ਬਣਾ ਲਿਆ ਅਤੇ

ਉਸ ਦੇ ਅੰਦਰੋਂ ਪਰਮਾਤਮਾ ਨੇ ਦੁਖ ਦਾ ਅੱਡਾ ਹੀ ਚੁਕ ਦਿੱਤਾ। ਦੁਖ ਦਾ ਠਿਕਾਣਾ ਢਹਿ ਢੇਰੀ ਕਰ ਦਿੱਤਾ।

**ਬਿਖੜਾ ਥਾਨੁ** – ਜਿਸ ਮਨੁਖ ਦੇ ਮਨ ਵਿਚ ਉਹ ਸਦਾ ਥਿਰ ਰਹਿਣ ਵਾਲਾ ਪਰਮਾਤਮਾ ਵਸ ਗਿਆ ਉਸ ਨੂੰ ਜੀਵਨ ਸਫਰ ਵਿਚ ਕੋਈ ਥਾਂ ਔਖਾ ਨਹੀਂ ਦਿਸਦਾ।

**ਦੂਤ ਦੁਸਮਣ ਸਭਿ ਸਜਣ ਹੋਏ** – ਜਿਸ ਮਨੁਖ ਦਾ ਪਿਆਰ ਪਰਮਾਤਮਾ ਨਾਲ ਬਣ ਜਾਏ ਉਸ ਦੇ ਸਾਰੇ ਦੋਖੀ, ਦੁਸ਼ਮਣ ਉਸ ਦੇ ਮਿੱਤਰ ਬਣ ਜਾਂਦੇ ਹਨ। ਪੰਜੇ ਵੈਰੀ ਉਸ ਦੇ ਅਧੀਨ ਹੋ ਜਾਂਦੇ ਹਨ।

**ਜੋ ਕਿਛੁ ਕਰੇ ਸੁ ਆਪੇ ਆਪੈ** – ਜਿਸ ਮਨੁਖ ਦੇ ਮਨ ਵਿੱਚੋਂ ਪ੍ਰਭੂ ਨੇ ਭਟਕਣਾ ਅਤੇ ਭੁਲੇਖਾ ਦੂਰ ਕਰ ਦਿੱਤਾ ਉਸ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ ਜੋ ਕੁਝ ਪ੍ਰਭੂ ਕਰਦਾ ਹੈ, ਆਪਣੇ ਆਪ ਹੀ ਕਰਦਾ ਹੈ।

**ਬੁਧਿ ਸਿਆਣਪ** – ਉਸ ਦੇ ਕੰਮਾਂ ਵਿਚ ਕਿਸੇ ਹੋਰ ਦੀ ਅਕਲ ਜਾਂ ਚਤੁਰਾਈ ਕੰਮ ਕਰਦੀ ਨਹੀਂ ਦਿਸਦੀ। ਆਪਣੇ ਭਗਤਾਂ ਲਈ ਪ੍ਰਭੂ ਆਪ ਹੀ ਸਹਾਈ ਹੁੰਦਾ ਹੈ।

**ਸਹਜ ਅਨੰਦ** – ਪ੍ਰਭੂ ਦੇ ਸੋਹਣੇ ਚਰਨ ਜਿਨ੍ਹਾਂ ਮਨੁੱਖਾਂ ਦੀ ਜ਼ਿੰਦਗੀ ਦਾ ਆਸਰਾ ਬਣ ਜਾਂਦੇ ਹਨ ਉਹ ਅੱਠੇ ਪਹਿਰ ਪਰਮਾਤਮਾ ਦਾ ਨਾਮ ਸਿਮਰਦੇ ਹਨ ਅਤੇ ਅਡੋਲ ਅਵਸਥਾ ਵਾਲੇ ਆਨੰਦ ਨਾਲ ਹਰੀ ਦੇ ਗੁਣ ਗਾਉਂਦੇ ਹਨ।

## ਅੰਗਿਆਰ ãgiār

ਨਾਂਵ ਪੁਲਿੰਗ
ਦਗਦਾ ਕੋਲਾ, ਅਗ

### ਨੈਣ ਯਾਰ ਦੇ ਨਹੀਂ ਅੰਗਿਆਰ ਦੇ ਨੀ

nɛṇ yār de nahī̃ ãgiār de nī

ਮੇਰਾ ਮਹਿਬੂਬ ਜ਼ਾਲਮ ਹੈ, ਤਲਵਾਰ ਸਮਾਨ ਹੈ ਅਤੇ ਉਸਦੀਆਂ ਅੱਖਾਂ ਅੰਗਿਆਰਿਆਂ ਵਾਂਗ ਸਾੜਨ ਵਾਲੀਆਂ ਹਨ। ਉਹ ਦੁਖ ਦੇਣ ਲਈ ਝੂਠੇ ਕੌਲ ਇਕਰਾਰ (ਵਚਨ, ਵਾਅਦੇ) ਹੀ ਕਰਦਾ ਹੈ। ਮੈਂ ਆਪਣੇ ਜੀਵਨ ਦੀ ਕਿਸ਼ਤੀ ਇਸ਼ਕ ਦੇ ਸਮੁੰਦਰ ਵਿਚ ਠੇਲ੍ਹ ਦਿੱਤੀ ਹੈ ਪਰ ਮੇਰਾ ਜ਼ਾਲਮ ਮਹਿਬੂਬ ਨਾ ਮੈਨੂੰ ਡੋਬਦਾ ਹੈ ਅਤੇ ਨਾ ਹੀ ਕਿਨਾਰੇ ਉਤੇ ਪਹੁੰਚਾਉਂਦਾ ਹੈ। ਜੱਲਾਦ ਨੇ ਮੇਰੀ ਗਰਦਨ ਉਤੇ ਛੁਰੀ ਰੱਖੀ ਹੋਈ ਹੈ। ਉਹ ਮੈਨੂੰ ਜਾਨੋਂ ਨਹੀਂ ਮਾਰ ਰਿਹਾ ਬਸ ਤੜਫਾ ਰਿਹਾ ਹੈ। ਇੱਥੇ ਸਿਫ਼ਤ ਤੋਂ ਭਾਵ ਵਿਸ਼ੇਸ਼ਤਾਈ ਅਤੇ ਬਹਿਰ ਤੋਂ ਭਾਵ ਸਮੁੰਦਰ ਹੈ।

> **ਸੁਆਦ ਸਿਫ਼ਤ ਤਲਵਾਰ ਮਾਸ਼ੂਕ ਜ਼ਾਲਮ,**
> **ਨੈਣ ਯਾਰ ਦੇ ਨਹੀਂ ਅੰਗਿਆਰ ਦੇ ਨੀ।**
> **ਝੂਠੇ ਕੌਲ ਇਕਰਾਰ ਨੀ ਸੋਹਣਿਆਂ ਦੇ,**
> ਸੱਚੇ ਕੌਲ ਦੇਣੇ ਨਾ ਇਕਰਾਰ ਦੇ ਨੀ।
> **ਕਿਸ਼ਤੀ ਉਮਰ ਵਾਲੀ ਬਹਿਰ ਇਸ਼ਕ ਅੰਦਰ,**
> **ਜ਼ਾਲਮ ਡੋਬਦੇ ਨੀ ਨਾ ਇਹ ਤਾਰਦੇ ਨੀ।**
> ਛੁਰੀ ਗਲੇ ਤੇ ਰੱਖ ਤਰਸਾਣ ਗਾਮੂੰ,
> ਜਿਉਂਦੀ ਨੂੰ **ਜਲਾਦ** ਨਾ ਮਾਰਦੇ ਨੀ।
>
> ਗਾਮੂ ਖਾਂ, ਸੀਹਰਫੀ, ੪੪੦

ਅੰਗਿਆਰ ãgiār

ਸੁਆਦ ਸਿਫ਼ਤ ਤਲਵਾਰ ਮਾਸ਼ੂਕ ਜ਼ਾਲਮ
suād sift talwār māšūk zālam

ਨੈਣ ਯਾਰ ਦੇ ਨਹੀਂ ਅੰਗਿਆਰ ਦੇ ਨੀ
nɛṇ yār de nahī̃ ãgiār de nī

ਝੂਠੇ ਕੌਲ ਇਕਰਾਰ ਨੀ ਸੋਹਣਿਆਂ ਦੇ
čū̃ṭhe kɔl ikrār nī sóṇiā̃ de

ਕਿਸ਼ਤੀ ਉਮਰ ਵਾਲੀ ਬਹਿਰ ਇਸ਼ਕ
kiṣṭī umar wālī bɛ́r išq

ਅੰਦਰ ਜ਼ਾਲਮ ਡੋਬਦੇ ਨੀ ਨਾ ਇਹ ਤਾਰਦੇ ਨੀ
ãdar zālam ḍobde nī nā é tārde nī

ਜਲਾਦ jalād

**ਅੰਗੁ** ãg
ਨਾਂਵ ਪੁਲਿੰਗ
ਪਖ, ਸਹਾਰਾ, ਆਸਰਾ

**ਜਿਸ ਨੋ ਤੇਰਾ ਅੰਗੁ** jis no terā ãg

ਜਿਸ ਸੇਵਕ ਨੂੰ ਪਰਮਾਤਮਾ ਦਾ ਅੰਗ ਮਿਲੇ, ਸਾਥ ਮਿਲੇ, ਉਸ ਦਾ ਮੁਖ ਉਜਲਾ ਹੁੰਦਾ ਹੈ। ਉਸ ਦੀ ਆਤਮਾ ਨਿਰਮਲ ਹੁੰਦੀ ਹੈ। ਜਿਸ ਸੇਵਕ ਤੇ ਪਰਮਾਤਮਾ ਦੀ ਨਦਰਿ ਹੋਵੇ ਉਸ ਤੋਂ ਕੋਈ ਲੇਖਾ ਨਹੀਂ ਪੁੱਛਿਆ ਜਾਂਦਾ। ਜਿਸ ਸੇਵਕ ਤੇ ਕਰਤਾਰ ਦੀ ਮਿਹਰ ਹੋਵੇ ਉਹ ਸਦਾ ਬੰਦਗੀ ਵਿਚ ਰਹਿੰਦਾ ਹੈ।

**ਜਿਸ ਨੋ ਤੇਰਾ ਅੰਗੁ** ਤਿਸੁ **ਮੁਖੁ ਉਜਲਾ** ॥ ਜਿਸ ਨੋ ਤੇਰਾ ਅੰਗੁ ਸੁ **ਨਿਰਮਲੀ** ਹੂੰ ਨਿਰਮਲਾ ॥ **ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ** ॥ ਜਿਸ ਨੋ ਤੇਰੀ ਖੁਸੀ ਤਿਨਿ **ਨਉ ਨਿਧਿ ਭੁੰਚੀਐ** ॥ ਜਿਸ ਨੋ ਤੂ ਪ੍ਰਭ ਵਲਿ ਤਿਸੁ ਕਿਆ **ਮੁਹਛੰਦਗੀ** ॥ ਜਿਸ ਨੋ ਤੇਰੀ **ਮਿਹਰ ਸੁ ਤੇਰੀ ਬੰਦਿਗੀ** ॥ ੮ ॥

ਅ.ਗ.ਮ.੫, ੯੬੧

ਅੰਗੁ ãg

**ਮੁਖੁ ਉਜਲਾ** mukh ujlā

**ਨਿਰਮਲੀ** nirmalī

**ਨਦਰਿ** nadar

**ਲੇਖਾ** lekhā

**ਨਉ ਨਿਧਿ ਭੁੰਚੀਐ** nɔ níd pũ̀čīɛ

**ਮੁਹਛੰਦਗੀ** móčhãdgī

**ਮਿਹਰ** mér

**ਬੰਦਿਗੀ** bãdgī

**ਅੰਗੁ** – ਪਖ, ਸਹਾਰਾ, ਆਸਰਾ।

**ਮੁਖੁ ਉਜਲਾ** – ਹੇ ਪ੍ਰਭੂ! ਜਿਸ ਮਨੁਖ ਨੂੰ ਤੇਰਾ ਆਸਰਾ ਪ੍ਰਾਪਤ ਹੈ ਉਹ ਮਨੁਖ ਸੁਰਖਰੂ ਹੋ ਗਿਆ ਹੈ ਅਤੇ ਪਵਿਤਰ ਜੀਵਨ ਵਾਲਾ ਬਣ ਗਿਆ ਹੈ। ਉਸ ਦਾ ਮੂੰਹ ਲੋਕ-ਪਰਲੋਕ ਵਿਚ ਉਜਲਾ ਹੈ।

**ਨਿਰਮਲੀ** – ਜਿਸ ਨੂੰ ਤੇਰਾ ਆਸਰਾ ਪ੍ਰਾਪਤ ਹੈ। ਉਹ ਨਿਰਮਲ ਤੋਂ ਨਿਰਮਲ ਸਰੂਪ ਵਾਲਾ ਹੈ।

**ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ** – ਜਿਸ ਨੂੰ ਪਰਮਾਤਮਾ ਦੀ ਮਿਹਰ ਦੀ ਦ੍ਰਿਸ਼ਟੀ ਪ੍ਰਾਪਤ ਹੋਈ ਹੈ ਉਸ ਨੂੰ ਜ਼ਿੰਦਗੀ ਵਿਚ ਕੀਤੇ ਕੰਮਾਂ ਦਾ ਲੇਖਾ/ਹਿਸਾਬ ਨਹੀਂ ਪੁੱਛਿਆ ਜਾਂਦਾ।

**ਨਉ ਨਿਧਿ ਭੁੰਚੀਐ** – ਜਿਸ ਮਨੁਖ ਨੂੰ ਤੇਰੀ ਖੁਸ਼ੀ ਪ੍ਰਾਪਤ ਹੈ ਉਸ ਨੇ ਨਾਮ ਰੂਪ ਨੌਂ ਨਿਧਾਂ ਮਾਣ ਲਈਆਂ ਹਨ।

**ਮੁਹਛੰਦਗੀ** – ਜਿਸ ਮਨੁਖ ਦੇ ਪਖ ਵਿਚ ਪਰਮਾਤਮਾ ਆਪ ਹੈ, ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਰਹਿੰਦੀ।

**ਮਿਹਰ ਸੁ ਤੇਰੀ ਬੰਦਿਗੀ** – ਜਿਸ ਮਨੁਖ ਉੱਤੇ ਪਰਮਾਤਮਾ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ ਉਹੀ ਮਨੁਖ ਪਰਮਾਤਮਾ ਦੀ ਭਗਤੀ ਕਰਦਾ ਹੈ।

**ਅੰਗੁ ਕਰਿ** ãg kar
ਨਾਂਵ ਪੁਲਿੰਗ
ਪੱਖ ਕਰਕੇ, ਸਹਾਈ ਹੋ ਕੇ

**ਅੰਗੁ ਕਰਿ ਬੈਠਾ** ãg kar bɛṭhā

ਜਿਹੜੇ ਗੁਰਮੁਖ ਵਾਹਿਗੁਰੂ ਦਾ ਸਿਮਰਨ ਕਰਦੇ ਹਨ ਉਹਨਾਂ ਦੇ ਸਭ ਕੰਮ ਰਾਸ ਹੋ ਜਾਂਦੇ ਹਨ। ਉਹ ਵਾਹਿਗੁਰੂ ਦੇ ਨਾਲ, ਅੰਗ ਕਰ ਬੈਠਦੇ ਹਨ। ਪੂਰਾ ਗੁਰੂ ਸਚ ਦੀ ਦਾਤ ਦਿੰਦਾ ਹੈ ਅਤੇ ਗੁਰਮੁਖ ਦੀ ਵਡਿਆਈ ਹੁੰਦੀ ਹੈ।

ਮਃ ੪ ॥ ਜਿਨਾ ਅੰਦਰਿ **ਨਾਮੁ ਨਿਧਾਨੁ** ਹਰਿ ਤਿਨ ਕੇ ਕਾਜ ਦਯਿ ਆਦੇ ਰਾਸਿ ॥ ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਪ੍ਰਭੁ **ਅੰਗੁ ਕਰਿ ਬੈਠਾ** ਪਾਸਿ ॥ **ਜਾਂ ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਰਸਨੁ ਦੇਖਿ ਕਰਹਿ ਸਾਬਾਸਿ** ॥ ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ ਸਭਿ ਜਨ ਕਉ ਆਇ **ਕਰਹਿ ਰਹਰਾਸਿ** ॥ ਗੁਰ ਪੂਰੇ ਕੀ ਵਡੀ ਵਡਿਆਈ ਹਰਿ ਵਡਾ ਸੇਵਿ ਅਤੁਲੁ ਸੁਖੁ ਪਾਇਆ ॥ ਗੁਰਿ ਪੂਰੈ ਦਾਨੁ ਦੀਆ **ਹਰਿ ਨਿਹਚਲੁ ਨਿਤ ਬਖਸੇ ਚੜੈ ਸਵਾਇਆ** ॥ ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ ਸੋ ਕਰਤੈ ਆਪਿ ਪਚਾਇਆ ॥ ਜਨੁ ਨਾਨਕੁ ਗੁਣ ਬੋਲੈ ਕਰਤੇ ਕੇ ਭਗਤਾ ਨੋ ਸਦਾ ਰਖਦਾ ਆਇਆ ॥ ੨ ॥

ਅ.ਗ.ਮ.੪, ੩੦੫

ਅੰਗੁ ਕਰਿ ãg kar

ਨਾਮੁ ਨਿਧਾਨੁ nām nidȧn

ਜਾਂ ਕਰਤਾ ਵਲਿ jā̃ kartā wal

ਤਾ ਸਭੁ ਕੋ ਵਲਿ tā sáb ko wal

ਸਭਿ ਦਰਸਨੁ ਦੇਖਿ sáb darsan dekh

ਕਰਹਿ ਸਾਬਾਸਿ karɛ sābās

ਕਰਹਿ ਰਹਰਾਸਿ karɛ rérās

ਹਰਿ ਨਿਹਚਲੁ har néčal

ਨਿਤ ਬਖਸੇ nit bakhse

ਚੜੈ ਸਵਾਇਆ čáṛɛ swāiā

**ਅੰਗੁ ਕਰਿ** – ਪੱਖ ਕਰਕੇ, ਸਹਾਈ ਹੋ ਕੇ।

**ਨਾਮੁ ਨਿਧਾਨੁ** – ਜਿਨ੍ਹਾਂ ਮਨੁੱਖਾਂ ਦੇ ਹਿਰਦਿਆਂ ਵਿਚ ਪ੍ਰਭੂ ਦਾ ਨਾਮ ਰੂਪ ਖਜ਼ਾਨਾ, ਨਿਧੀਆਂ ਦਾ ਘਰ, ਹਰ ਤਰ੍ਹਾਂ ਦੇ ਸੁਖਾਂ ਦਾ ਖਜ਼ਾਨਾ ਹੈ, ਪਰਮਾਤਮਾ ਨੇ ਉਹਨਾਂ ਦੇ ਸਾਰੇ ਕੰਮ ਆਪ ਹੀ ਸਿਰੇ ਚਾੜ੍ਹੇ ਹਨ, ਹਰੀ ਨੇ ਸਾਰੇ ਕੰਮ ਸੰਵਾਰ

ਦਿੱਤੇ ਹਨ।

**ਅੰਗੁ ਕਰਿ ਬੈਠਾ** - ਉਹਨਾਂ ਮਨੁੱਖਾਂ ਦੀ ਲੋਕਾਂ ਪ੍ਰਤੀ ਮੁਹਥਾਜੀ ਮੁਕ ਜਾਂਦੀ ਹੈ ਕਿਉਂਕਿ ਪ੍ਰਭੂ ਉਹਨਾਂ ਦਾ ਸਹਾਈ ਹੋ ਕੇ, ਉਹਨਾਂ ਦਾ ਪਖ ਕਰਕੇ ਉਹਨਾਂ ਦੇ ਕੋਲ ਹੀ ਬੈਠਾ ਹੈ।

**ਜਾਂ ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਰਸਨੁ ਦੇਖਿ ਕਰਹਿ ਸਾਬਾਸਿ** - ਜਦ ਕਰਤਾ ਉਹਨਾਂ ਦੇ ਵਲ, ਪਖ ਵਿਚ ਹੈ ਤਾਂ ਸਮਝੋ ਹਰ ਕੋਈ ਉਹਨਾਂ ਦੇ ਵਲ ਹੈ। ਸਭ ਲੋਕ ਉਸ ਦਾ ਦਰਸ਼ਨ ਕਰਕੇ ਧੰਨ ਧੰਨ ਕਰਦੇ ਹਨ।

**ਕਰਹਿ ਰਹਰਾਸਿ** - ਸ਼ਾਹ ਬਾਦਸ਼ਾਹ ਸਭ ਹਰੀ ਦੇ ਸਿਰਜੇ ਹੋਏ ਹਨ। ਉਹ ਸਭ ਉਸ ਪ੍ਰਭੂ ਦੇ ਸੇਵਕ ਨੂੰ ਆ ਕੇ ਬੇਨਤੀ ਕਰਦੇ ਹਨ, ਅਰਦਾਸ ਕਰਦੇ ਹਨ।

**ਹਰਿ ਨਿਹਚਲੁ ਨਿਤ ਬਖਸੇ ਚੜੈ ਸਵਾਇਆ** - ਪੂਰੇ ਸਤਿਗੁਰੂ ਦੇ ਰਾਹੀਂ ਪ੍ਰਭੂ ਨੇ ਜੋ ਆਪਣੇ ਨਾਮ ਦਾ ਦਾਨ ਆਪਣੇ ਸੇਵਕ ਨੂੰ ਬਖਸ਼ਿਆ ਹੈ ਉਹ ਮੁਕਦਾ ਨਹੀਂ ਕਿਉਂਕਿ ਪ੍ਰਭੂ ਸਦਾ ਹੀ ਬਖਸ਼ਿਸ਼ ਕਰੀ ਜਾਂਦਾ ਹੈ ਅਤੇ ਉਹ ਦਾਨ ਦਿਨੋ-ਦਿਨ ਵਧਦਾ ਹੀ ਰਹਿੰਦਾ ਹੈ।

## **ਅਗੈ** aggɛ

ਵਿਸ਼ੇਸ਼ਣ
ਅੱਗੇ, ਪਰਲੋਕ, ਹਜ਼ੂਰ, ਪ੍ਰਭੂ ਦੀ ਹਜ਼ੂਰੀ ਵਿਚ

## **ਅਗੈ ਨਾਹੀ ਥਾਉ** aggɛ nāhī thāo

ਸਾਰਾ ਜਗਤ ਕੁਕਰਮਾਂ ਵਿਚ ਫਸਿਆ ਪਿਆ ਹੈ। ਰਾਜੇ ਸੀਹ ਤੇ ਮੁਕਦਮ ਕੁੱਤੇ ਬਣ ਗਏ ਹਨ। ਉਹ ਆਪ ਕਰਤਾਰ ਮੇਦਨੀ ਉਪਾਉਂਦਾ ਹੈ। ਆਪੇ ਹੀ ਉਸ ਦੀ ਸਾਰ ਲੈਂਦਾ ਹੈ। ਪ੍ਰਭੂ ਦੇ ਭੈ ਬਿਨ ਭਰਮ ਕੱਟਿਆ ਨਹੀਂ ਜਾਂਦਾ। ਨਾਮ ਨਾਲ ਪਿਆਰ ਨਹੀਂ ਪੈਂਦਾ। ਐਸੇ ਮਨਮੁਖ ਦੀ ਅੱਗੇ ਕੋਈ ਥਾਂ ਨਹੀਂ। ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਾ ਪੜ੍ਿਆ ਨਾਉ ॥ ਫਾਂਧੀ ਲਗੀ ਜਾਤਿ ਫਹਾਇਨਿ **ਅਗੈ ਨਾਹੀ ਥਾਉ** ॥ **ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ** ॥ ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥ **ਰਾਜੇ ਸੀਹ ਮੁਕਦਮ ਕੁਤੇ** ॥ **ਜਾਇ ਜਗਾਇਨ੍ਹਿ ਬੈਠੇ ਸੁਤੇ** ॥ ਚਾਕਰ ਨਹਦਾ ਪਾਇਨ੍ਹਿ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥ ਜਿਥੈ ਜੀਆਂ ਹੋਸੀ ਸਾਰ ॥ ਨਕੀਂ ਵਢੀਂ ਲਾਇਤਬਾਰ ॥ ੨ ॥ ਪਉੜੀ ॥ **ਆਪਿ ਉਪਾਏ ਮੇਦਨੀ ਆਪੇ ਕਰਦਾ ਸਾਰ** ॥ **ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ** ॥ ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ ॥ **ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ** ॥ **ਭੈ ਤੇ ਭੈਜਲੁ ਲੰਘੀਐ ਗੁਰਮਤੀ ਵੀਚਾਰੁ** ॥ **ਭੈ ਤੇ ਨਿਰਭਉ ਪਾਈਐ** ਜਿਸ ਦਾ ਅੰਤੁ ਨ ਪਾਰਾਵਾਰੁ ॥ ਮਨਮੁਖ ਭੈ ਕੀ ਸਾਰ ਨ ਜਾਣਨੀ ਤ੍ਰਿਸਨਾ ਜਲਤੇ ਕਰਹਿ ਪੁਕਾਰ ॥

ਨਾਨਕ ਨਾਵੈ ਹੀ ਤੇ ਸੁਖੁ ਪਾਇਆ **ਗੁਰਮਤੀ ਉਰਿ ਧਾਰ** ॥ ੨੨ ॥

ਅ.ਗ.ਮ.੧, ੧੨੮੮

**ਅਗੈ** aggɛ

**ਸੋ ਪੜਿਆ** so páṛiā

**ਸੋ ਪੰਡਿਤੁ** so pãḍit

**ਬੀਨਾ ਜਿਨੀ ਕਮਾਣਾ ਨਾਉ**
bīnā jínī kmāṇā nāo

**ਰਾਜੇ ਸੀਹ** rāje sı́

**ਮੁਕਦਮ ਕੁਤੇ** mukadam kutte

**ਜਾਇ ਜਗਾਇਨਿ੍** jāe jgāin

**ਬੈਠੇ ਸੁਤੇ** bɛṭhe sutte

**ਆਪਿ ਉਪਾਏ ਮੇਦਨੀ** āp upāe mednī

**ਆਪੇ ਕਰਦਾ ਸਾਰ** āpe kardā sār

**ਭੈ ਬਿਨੁ** pɛ̀ bin

**ਭਰਮੁ ਨ ਕਟੀਐ** pàrm na kaṭṭīɛ

**ਨਾਮਿ ਨ ਲਗੈ ਪਿਆਰੁ** nām na laggɛ piār

**ਭੈ ਤੇ ਸਹਜੁ ਪਾਈਐ** pɛ̀ te sɛ́j pāīɛ

**ਮਿਲਿ ਜੋਤੀ ਜੋਤਿ ਅਪਾਰ**
mil jotī jot apār

**ਭੈ ਤੇ ਭੈਜਲੁ ਲੰਘੀਐ** pɛ̀ te pɛ̀jal lá̃gīɛ

**ਗੁਰਮਤੀ ਵੀਚਾਰੁ** gurmatī wīčār

**ਭੈ ਤੇ ਨਿਰਭਉ ਪਾਈਐ** pɛ̀ te nirpɔ̀ pāīɛ

**ਗੁਰਮਤੀ ਉਰਿਧਾਰ** gurmatī urdā̀r

**ਅਗੈ** – ਪ੍ਰਭੂ ਦੀ ਹਜ਼ੂਰੀ ਵਿਚ।

**ਅਗੈ ਨਾਹੀ ਥਾਉ** – ਹਰਨ, ਬਾਜ ਤੇ ਅਹਿਲਕਾਰ ਜੋ ਪੜ੍ਹੇ ਲਿਖੇ ਮੰਨੇ ਜਾਂਦੇ ਹਨ ਅਤੇ ਆਪਣੇ ਹੀ ਭਰਾਵਾਂ ਨੂੰ ਫਸਾਉਂਦੇ ਹਨ। ਇਹ ਵਿਦਿਆ ਕਾਹਦੀ ਹੈ ਇਹ ਤਾਂ ਦੂਸਰਿਆਂ ਨੂੰ ਫਸਾਉਣ ਦਾ ਢੰਗ ਹੈ। ਪ੍ਰਭੂ ਹਜ਼ੂਰੀ ਵਿਚ ਅਜਿਹੀ ਚਤੁਰਾਈ ਕਬੂਲ ਨਹੀਂ ਹੁੰਦੀ।

**ਸੋ ਪੜਿਆ ਸੋ ਪੰਡਿਤੁ ਬੀਨਾ ਜਿਨੀ ਕਮਾਣਾ ਨਾਉ** – ਅਸਲੋਂ ਉਹੀ ਪੜ੍ਹਿਆ ਹੋਇਆ ਹੈ, ਉਹੀ ਸਿਆਣਾ, ਸੂਝਵਾਨ ਹੈ ਜਿਸ ਨੇ ਨਾਮ ਕਮਾਇਆ ਹੈ। ਹਰੀ ਦਾ ਨਾਮ ਅਸਲ ਵਡਿਆਈ ਦਾ ਮੂਲ ਹੈ, ਜੋ ਲੋਕਾਂ ਨੇ ਵਿਸਾਰ ਦਿੱਤਾ ਹੈ।

**ਰਾਜੇ ਸੀਹ ਮੁਕਦਮ ਕੁਤੇ** – ਕਲਯੁਗ ਵਿਚ ਰਾਜਿਆਂ ਦਾ ਵਿਵਹਾਰ ਸ਼ੇਰਾਂ ਵਰਗਾ ਹਿੰਸਕ ਹੁੰਦਾ ਹੈ ਅਤੇ ਅਹਿਲਕਾਰ ਕੁੱਤਿਆਂ ਦੇ ਸੁਭਾਅ ਵਾਲੇ ਹਨ।

**ਜਾਇ ਜਗਾਇਨਿ੍ ਬੈਠੇ ਸੁਤੇ** – ਉਹ ਸੁੱਤੀ ਹੋਈ ਲੋਕਾਈ ਨੂੰ ਜਾ ਜਗਾਉਂਦੇ ਹਨ। ਉਹਨਾਂ ਨੂੰ ਦੁਖੀ ਕਰਦੇ ਹਨ। ਸਮੇਂ ਦਾ ਪ੍ਰਭਾਵ ਉਲਟਾ ਪੈ ਰਿਹਾ ਹੈ। ਲੋਕ ਸੰਸਾਰੀ ਚਤੁਰਾਈ ਤੇ ਸ਼ਰਾਰਤ ਨੂੰ ਸਿਆਣਪ ਤੇ ਵਡਿਆਈ ਸਮਝ ਰਹੇ

ਹਨ। ਸੰਸਾਰੀ ਪ੍ਰਤਿਭਾ ਤੋਂ ਫਾਇਦਾ ਉਠਾ ਕੇ ਮਨੁਖ, ਮਨੁਖ ਉੱਤੇ ਧੱਕਾ ਕਰ ਰਿਹਾ ਹੈ।

**ਆਪਿ ਉਪਾਏ ਮੇਦਨੀ ਆਪੇ ਕਰਦਾ ਸਾਰ** – ਪਰਮਾਤਮਾ ਨੇ ਆਪ ਹੀ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ ਤੇ ਆਪ ਹੀ ਇਸ ਦੀ ਸਾਂਭ ਸੰਭਾਲ ਕਰਦਾ ਹੈ।

**ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ** – ਈਸ਼ਵਰ ਦੇ ਭੈ ਤੋਂ ਬਿਨਾ ਭਰਮ ਖਤਮ ਨਹੀਂ ਹੁੰਦਾ ਅਤੇ ਨਾ ਹੀ ਨਾਮ ਨਾਲ ਪਿਆਰ ਪੈਂਦਾ ਹੈ। ਵੱਡ ਸਾਹਿਬੀ ਦੇ ਮਾਣ ਨੂੰ ਛਡ ਕੇ ਹਰੀ ਦੇ ਭੈ ਵਿਚ ਹੋਵੀਏ ਤਾਂ ਭਰਮ ਦੂਰ ਹੋ ਕੇ ਨਾਮ ਦਾ ਪਿਆਰ ਅੰਦਰ ਆ ਵਸਦਾ ਹੈ। ਇਹ ਭੈ ਗੁਰੂ ਤੋਂ ਸਿੱਖੀਦਾ ਹੈ।

**ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ** – ਭੈ ਤੋਂ ਹੀ ਪੂਰਨ ਅਡੋਲਤਾ ਅਤੇ ਗਿਆਨ ਵਾਲੀ ਹਾਲਤ, ਸਹਿਜ ਅਵਸਥਾ ਪ੍ਰਾਪਤ ਹੁੰਦੀ ਹੈ ਅਤੇ ਜੀਵ ਜੋਤ, ਅਪਾਰ ਜੋਤ ਨਾਲ ਇਕ ਮਿਕ ਹੋ ਜਾਂਦੀ ਹੈ।

**ਭੈ ਤੇ ਭੈਜਲੁ ਲੰਘੀਐ ਗੁਰਮਤੀ ਵੀਚਾਰੁ** – ਗੁਰੂ ਦੀ ਮਤ ਨੂੰ ਵਿਚਾਰਨ ਨਾਲ ਭੈ ਦੁਆਰਾ ਡਰ ਦਾ ਸਮੁੰਦਰ, ਭਵ-ਸਾਗਰ ਅਰਥਾਤ ਇਹ ਸੰਸਾਰ ਲੰਘ ਲਈਦਾ ਹੈ।

**ਭੈ ਤੇ ਨਿਰਭਉ ਪਾਈਐ** – ਭੈ ਤੋਂ ਨਿਰਭਉ (ਡਰ-ਰਹਿਤ) ਪ੍ਰਭੂ ਨੂੰ ਪਾ ਲਈਦਾ ਹੈ ਜਿਸ ਦਾ ਅੰਤ ਅਤੇ ਕੋਈ ਆਰ-ਪਾਰ ਨਹੀਂ ਜੋ ਬੇਅੰਤ ਅਤੇ ਅਪਾਰ ਹੈ।

**ਗੁਰਮਤੀ ਉਰਿ ਧਾਰ** – ਮਨਮੁਖ ਭੈ ਦੀ ਸਾਰ ਨਹੀਂ ਜਾਣਦਾ, ਤ੍ਰਿਸ਼ਨਾ ਵਿਚ ਸੜਦਾ ਹੋਇਆ ਪੁਕਾਰਦਾ ਰਹਿੰਦਾ ਹੈ। ਗੁਰੂ ਦੀ ਮਤ, ਗੁਰੂ ਦੇ ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਕਰਨ ਨਾਲ ਹੀ ਨਾਮ ਦੁਆਰਾ ਸੁਖ ਪਾਈਦਾ ਹੈ

**ਅਗੋਚਰੁ** agočar

ਨਾਂਵ ਪੁਲਿੰਗ

ਸਮਝ ਤੋਂ ਪਰ੍ਹੇ, ਜਿਸ ਤੱਕ ਗਿਆਨ ਇੰਦਰੀਆਂ ਦੀ ਪਹੁੰਚ ਨਾ ਹੋ ਸਕੇ, ਜਿਸ ਨੂੰ ਮਨ ਸਮਝ ਨਾ ਸਕੇ ਅਤੇ ਬਾਣੀ ਬਿਆਨ ਨਾ ਕਰ ਸਕੇ।

**ਅਗਮ ਅਗੋਚਰੁ** a'gam agočar

ਸੱਚਾ ਸਾਹਿਬ ਅਗਮ ਅਗੋਚਰ, ਅਗਮ ਅਪਰੰਪਰ ਹੈ। ਗੁਰਮੁਖ ਗੁਰ ਨਾਮ ਧਿਆਉਂਦਾ ਹੈ, ਹਉਮੈ/ਮਮਤਾ ਤੋਂ ਦੂਰ ਰਹਿੰਦਾ ਹੈ, ਗੁਣ/ ਅਵਗੁਣ ਦੀ ਪਹਿਚਾਣ ਕਰਦਾ ਹੈ, ਸੰਗਤਿ/ ਕੁਸੰਗਤਿ ਨੂੰ ਦੇਖਦਾ, ਪੜਚੋਲਦਾ ਹੈ।

ਮੇਰਾ ਮਨੋ ਮੇਰਾ ਮਨੁ ਰਾਤਾ ਰਾਮ ਪਿਆਰੇ ਰਾਮ ॥ ਸਚੁ ਸਾਹਿਬੋ ਆਦਿ ਪੁਰਖੁ ਅਪਰੰਪਰੋ ਧਾਰੇ ਰਾਮ ॥ **ਅਗਮ ਅਗੋਚਰੁ** ਅਪਰ ਅਪਾਰਾ ਪਾਰਬ੍ਰਹਮੁ ਪਰਧਾਨੋ ॥ **ਆਦਿ ਜੁਗਾਦੀ** ਹੈ ਭੀ ਹੋਸੀ ਅਵਰੁ ਝੂਠਾ

ਸਭੁ ਮਾਨੋ ॥ **ਕਰਮ ਧਰਮ** ਕੀ ਸਾਰ ਨ ਜਾਣੈ **ਸੁਰਤਿ ਮੁਕਤਿ** ਕਿਉ ਪਾਈਐ ॥ ਨਾਨਕ ਗੁਰਮੁਖਿ ਸਬਦਿ ਪਛਾਣੈ **ਅਹਿਨਿਸਿ ਨਾਮੁ** ਧਿਆਈਐ ॥੧॥ ਮੇਰਾ ਮਨੋ ਮੇਰਾ ਮਨੁ ਮਾਨਿਆ ਨਾਮੁ ਸਖਾਈ ਰਾਮ ॥ **ਹਉਮੈ ਮਮਤਾ ਮਾਇਆ ਸੰਗਿ** ਨ ਜਾਈ ਰਾਮ ॥ ਮਾਤਾ ਪਿਤ ਭਾਈ ਸੁਤ ਚਤੁਰਾਈ ਸੰਗਿ ਨ ਸੰਪੈ ਨਾਰੇ ॥ ਸਾਇਰ ਕੀ ਪੁਤ੍ਰੀ ਪਰਹਰਿ ਤਿਆਗੀ ਚਰਣ ਤਲੈ ਵੀਚਾਰੇ ॥ ਆਦਿ ਪੁਰਖਿ ਇਕੁ ਚਲਤੁ ਦਿਖਾਇਆ ਜਹ ਦੇਖਾ ਤਹ ਸੋਈ ॥ ਨਾਨਕ ਹਰਿ ਕੀ ਭਗਤਿ ਨ ਛੋਡਉ **ਸਹਜੇ** ਹੋਇ ਸੁ ਹੋਈ ॥੨॥ ਮੇਰਾ ਮਨੋ ਮੇਰਾ **ਮਨੁ ਨਿਰਮਲੁ ਸਾਚੁ ਸਮਾਲੇ** ਰਾਮ ॥ ਅਵਗਣ ਮੇਟਿ ਚਲੇ ਗੁਣ **ਸੰਗਮ** ਨਾਲੇ ਰਾਮ ॥ **ਅਵਗਣ** ਪਰਹਰਿ ਕਰਣੀ ਸਾਰੀ ਦਰਿ ਸਚੈ ਸਚਿਆਰੋ ॥ **ਆਵਣੁ ਜਾਵਣੁ** ਠਾਕਿ ਰਹਾਏ ਗੁਰਮੁਖਿ ਤਤੁ ਵੀਚਾਰੋ ॥ ਸਾਜਨੁ ਮੀਤੁ ਸੁਜਾਣੁ ਸਖਾ ਤੂੰ ਸਚਿ ਮਿਲੈ ਵਡਿਆਈ ॥ ਨਾਨਕ ਨਾਮੁ ਰਤਨੁ ਪਰਗਾਸਿਆ ਐਸੀ ਗੁਰਮਤਿ ਪਾਈ ॥੩॥ **ਸਚੁ ਅੰਜਨੋ ਅੰਜਨੁ ਸਾਰਿ** ਨਿਰੰਜਨਿ ਰਾਤਾ ਰਾਮ ॥ ਮਨਿ ਤਨਿ ਰਵਿ ਰਹਿਆ ਜਗਜੀਵਨੋ ਦਾਤਾ ਰਾਮ ॥ ਜਗਜੀਵਨੁ ਦਾਤਾ ਹਰਿ ਮਨਿ ਰਾਤਾ **ਸਹਜਿ ਮਿਲੈ** ਮੇਲਾਇਆ ॥ ਸਾਧ ਸਭਾ ਸੰਤਾ ਕੀ ਸੰਗਤਿ ਨਦਰਿ ਪ੍ਰਭੂ ਸੁਖੁ ਪਾਇਆ ॥ ਹਰਿ ਕੀ ਭਗਤਿ ਰਤੇ ਬੈਰਾਗੀ ਚੂਕੇ ਮੋਹ ਪਿਆਸਾ ॥ ਨਾਨਕ **ਹਉਮੈ ਮਾਰਿ ਪਤੀਣੇ** ਵਿਰਲੇ ਦਾਸ ਉਦਾਸਾ ॥੪॥੩॥

ਅ.ਗ.ਮ.੧, ੪੩੭

**ਅਗੋਚਰੁ** agočar

**ਆਦਿ ਜੁਗਾਦੀ** ād jugādī

**ਕਰਮ ਧਰਮ** karm tàrm

**ਸੁਰਤਿ ਮੁਕਤਿ** surt mukt

**ਅਹਿਨਿਸਿ ਨਾਮੁ** ɛ́nis nām

**ਹਉਮੈ ਮਮਤਾ ਮਾਇਆ ਸੰਗਿ** hɔmɛ mamtā māiā sãg

**ਸਹਜੇ** sɛ́je

**ਮਨੁ ਨਿਰਮਲੁ ਸਾਚੁ ਸਮਾਲੇ** man nirmal sāč smāle

**ਸੰਗਮ** sãgam

**ਅਵਗਣ** awgaṇ

**ਆਵਣੁ ਜਾਵਣੁ** āwaṇ jāwaṇ

**ਸਚੁ ਅੰਜਨੋ ਅੰਜਨੁ ਸਾਰਿ** sač ãjano ãjan sār

**ਸਹਜਿ ਮਿਲੈ** sɛ́j milɛ

**ਹਉਮੈ ਮਾਰਿ ਪਤੀਣੇ** hɔmɛ mār ptīṇe

**ਅਗੋਚਰੁ** – ਸਮਝ ਤੋਂ ਪਰ੍ਹੇ, ਜਿਸ ਤਕ ਗਿਆਨ ਇੰਦਰੀਆਂ ਦੀ ਪਹੁੰਚ ਨਾ ਹੋ ਸਕੇ। ਜਿਸ ਨੂੰ ਮਨ ਸਮਝ ਨਾ ਸਕੇ

ਅਤੇ ਬਾਣੀ ਬਿਆਨ ਨਾ ਕਰ ਸਕੇ।

**ਆਦਿ ਜੁਗਾਦੀ** – ਗੁਰੂ ਦੀ ਸ਼ਰਨ ਵਿਚ ਜਾ ਕੇ ਗੁਰੂ ਦੇ ਸ਼ਬਦ ਨਾਲ ਜੁੜ ਕੇ ਮਨ ਉਸ ਪ੍ਰਭੂ ਦੇ ਨਾਮ ਰੰਗ ਵਿਚ ਰੰਗਿਆ ਜਾਂਦਾ ਹੈ ਜੋ ਰਚਨਾ ਤੋਂ ਪਹਿਲਾਂ ਵੀ ਸੀ ਅਤੇ ਜੋ ਸਮੇਂ ਦਾ ਗੇੜ ਸ਼ੁਰੂ ਹੋਣ ਵੇਲੇ ਵੀ ਮੌਜੂਦ ਸੀ।

**ਕਰਮ ਧਰਮ** – ਮਨੁਖ ਦਾ ਮਨ ਸ਼ਾਸਤਰਾਂ ਦੇ ਦੱਸੇ ਹੋਏ ਧਾਰਮਿਕ ਕਰਮ ਕਾਂਡ ਦੀ ਖਬਰ ਨਹੀਂ ਰੱਖਦਾ।

**ਸੁਰਤਿ ਮੁਕਤਿ** – ਨਾ ਹੀ ਮਨੁਖ ਦੇ ਮਨ ਨੂੰ ਇਸ ਗਲ ਦੀ ਸਮਝ ਹੈ ਕਿ ਆਤਮਕ ਜਾਗ ਅਤੇ ਮੁਕਤੀ ਕਿਵੇਂ ਮਿਲਦੀ ਹੈ।

**ਅਹਿਨਿਸਿ ਨਾਮੁ** – ਮਨੁਖ ਦਾ ਮਨ ਤਾਂ ਗੁਰੂ ਦੁਆਰਾ, ਉਸ ਦੀ ਬਾਣੀ ਰਾਹੀਂ ਕੇਵਲ ਇਹ ਗਲ ਜਾਣਦਾ ਹੈ ਕਿ ਦਿਨ ਰਾਤ ਪ੍ਰਭੂ ਦਾ ਨਾਮ ਧਿਆਉਣਾ ਚਾਹੀਦਾ ਹੈ, ਗੁਰੂ ਦੇ ਉਪਦੇਸ਼ ’ਤੇ ਅਮਲ ਕਰਨਾ ਚਾਹੀਦਾ ਹੈ ਅਤੇ ਦਿਨ ਰਾਤ ਸਿਮਰਨ ਕਰਨਾ ਚਾਹੀਦਾ ਹੈ।

**ਹਉਮੈ ਮਮਤਾ ਮਾਇਆ ਸੰਗਿ** – ਗੁਰੂ ਦੀ ਸ਼ਰਨ ਵਿਚ ਜਾ ਕੇ ਹੀ ਇਸ ਗਲ ਦੀ ਸਮਝ ਆਉਂਦੀ ਹੈ ਕਿ ਪਰਮਾਤਮਾ ਦਾ ਨਾਮ ਹੀ ਅਸਲੀ ਸਾਥੀ ਹੈ। ਮਾਇਆ ਦੀ ਮਮਤਾ ਅਤੇ ਹਉਮੈ ਮਨੁਖ ਦੇ ਨਾਲ ਨਹੀਂ ਜਾਂਦੇ।

**ਸਹਜੇ** – ਗੁਰੂ ਦੇ ਸ਼ਬਦ ਦੀ ਵਿਚਾਰ ਦੀ ਬਰਕਤ ਨਾਲ ਹੀ ਮਾਇਆ ਦਾ ਤਿਆਗ ਕੀਤਾ ਜਾ ਸਕਦਾ ਹੈ, ਤਾਂ ਹੀ ਜਿੱਧਰ ਦੇਖੋ ਪਰਮਾਤਮਾ ਹੀ ਦਿਸਦਾ ਹੈ ਅਤੇ ਉਸ ਦੀ ਭਗਤੀ ਕਰਦਿਆਂ ਇਸ ਗਲ ਦਾ ਯਕੀਨ ਹੋ ਜਾਂਦਾ ਹੈ ਕਿ ਜਗਤ ਵਿਚ ਜੋ ਕੁਝ ਵੀ ਹੋ ਰਿਹਾ ਹੈ, ਸੁਤੇ-ਸਿਧ ਹੀ ਪਰਮਾਤਮਾ ਦੀ ਰਜ਼ਾ ਵਿਚ ਹੋ ਰਿਹਾ ਹੈ।

**ਮਨੁ ਨਿਰਮਲੁ ਸਾਚੁ ਸਮਾਲੇ** – ਸਦਾ ਥਿਰ ਰਹਿਣ ਵਾਲੇ ਪਰਮਾਤਮਾ ਦਾ ਨਾਮ ਹਿਰਦੇ ਵਿਚ ਸੰਭਾਲ ਕੇ, ਉਸ ਦਾ ਨਾਮ ਸਿਮਰ ਸਿਮਰ ਕੇ ਮਨ ਪਵਿੱਤਰ ਹੋ ਜਾਂਦਾ ਹੈ।

**ਸੰਗਮ** – ਪਰਮਾਤਮਾ ਦੇ ਨਾਮ ਸਿਮਰਨ ਨਾਲ ਹੀ ਆਪਣੇ ਅੰਦਰਲੇ ਔਗੁਣ ਦੂਰ ਹੁੰਦੇ ਹਨ ਕਿਉਂਕਿ ਇਸ ਦੇ ਨਾਲ ਹੀ ਗੁਣਾਂ ਦਾ ਸੰਗਮ (ਤ੍ਰਿਵੇਣੀ ਨਦੀ) ਹੈ ਭਾਵ ਮਨ ਦੇ ਅੰਦਰ ਹਰੀ ਨਾਮ ਦੀ ਮੌਜੂਦਗੀ ਇਕ ਤੀਰਥ ਹੈ।

**ਅਵਗਣ** – ਅੰਦਰਲੇ ਤੀਰਥ ਦੇ ਕਾਰਣ ਹੀ ਨਿਤ ਦੇ ਔਗੁਣ ਧੋਤੇ ਜਾਂਦੇ ਹਨ, ਅੰਦਰਲੇ ਔਗੁਣ ਦੂਰ ਹੋ ਜਾਂਦੇ ਹਨ ਅਤੇ ਗੁਣਾਂ ਨਾਲ ਸਾਥ ਹੋ ਜਾਂਦਾ ਹੈ।

**ਆਵਣੁ ਜਾਵਣੁ** – ਜੋ ਮਨੁਖ ਨਾਮ ਸਿਮਰਨ ਰਾਹੀਂ ਔਗੁਣ ਤਿਆਗ ਕੇ ਸ੍ਰੇਸ਼ਟ ਕਰਨੀ ਕਰਦਾ ਹੈ, ਉਹ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਦੇ ਦਰ

'ਤੇ ਸੱਚਾ ਮੰਨਿਆ ਜਾਂਦਾ ਹੈ ਅਤੇ ਉਹੀ ਮਨੁਖ ਆਪਣੇ ਜਨਮ ਮਰਨ ਦਾ ਗੇੜ ਮੁਕਾ ਲੈਂਦਾ ਹੈ ਅਤੇ ਉਹੀ ਮਨੁਖ ਜਗਤ ਦੇ ਮੂਲ ਪਰਮਾਤਮਾ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾ ਕੇ ਰੱਖਦਾ ਹੈ।

**ਸਚੁ ਅੰਜਨੋ ਅੰਜਨੁ ਸਾਰਿ** – ਸਚ ਸੁਰਮਾ ਹੈ। ਇਹ ਪ੍ਰਭੂ ਦੇ ਗਿਆਨ ਦਾ ਸੁਰਮਾ ਪਾ ਕੇ ਹੀ ਮਾਇਆ ਤੋਂ ਰਹਿਤ ਅਦਿਖ ਪਰਮਾਤਮਾ ਨੂੰ ਜਾਣਿਆ ਜਾ ਸਕਦਾ ਹੈ ਤਾਂ ਹੀ ਜਗਤ ਦਾ ਜੀਵਨ ਅਤੇ ਸਭ ਦਾਤਾਂ ਦੇਣ ਵਾਲਾ ਪ੍ਰਭੂ ਆਪਣੇ ਹਿਰਦੇ ਵਿਚ ਹਮੇਸ਼ਾ ਮੌਜੂਦ ਰਹਿੰਦਾ ਹੈ।

**ਸਹਜਿ ਮਿਲੈ** – ਗੁਰਮੁਖਾਂ ਦੀ ਸੰਗਤ ਵਿਚ ਰਹਿ ਕੇ ਪਰਮਾਤਮਾ ਦੀ ਮਿਹਰ ਦੀ ਨਿਗਾਹ ਨਾਲ ਸੁਤੇ ਸਿਧ ਹੀ ਆਤਮਕ ਆਨੰਦ ਪ੍ਰਾਪਤ ਹੋ ਜਾਂਦਾ ਹੈ।

**ਹਉਮੈ ਮਾਰਿ ਪਤੀਣੇ** – ਜਗਤ ਵਿਚ ਅਜਿਹੇ ਵਿਰਲੇ ਹੀ ਬੰਦੇ ਹਨ ਜੋ ਪਰਮਾਤਮਾ ਦੀ ਭਗਤੀ ਦੇ ਰੰਗ ਵਿਚ ਰੰਗੇ ਜਾਂਦੇ ਹਨ, ਮੋਹ ਤੋਂ ਨਿਰਲੇਪ ਹੋ ਜਾਂਦੇ ਹਨ, ਜਿਨ੍ਹਾਂ ਅੰਦਰੋਂ ਤ੍ਰਿਸ਼ਨਾ ਮੁਕ ਜਾਂਦੀ ਹੈ। ਹਉਮੈ ਨੂੰ ਮਾਰ ਕੇ ਪਰਮਾਤਮਾ ਦੇ ਨਾਮ ਨਾਲ ਸਦਾ ਲਈ ਜੁੜ ਜਾਂਦੇ ਹਨ, ਜਿਨ੍ਹਾਂ ਨੂੰ ਇਹ ਤਸੱਲੀ ਹੋ ਜਾਂਦੀ ਹੈ ਕਿ ਮਾਇਆ ਦੇ ਸੁਖ, ਘਰ ਬਾਰ ਦੇ ਮੋਹ, ਬਲਕਿ ਕਰਮ, ਧਰਮ, ਸੁਰਤ, ਮੁਕਤ ਦੇ ਢੰਗ ਹੁਣ ਹਰੀ ਭਗਤੀ ਦੇ ਸਾਹਮਣੇ ਕੁਝ ਵੀ ਮੁਲ ਨਹੀਂ ਰੱਖਦੇ।

**ਅੰਙਣ** ãŋaṇ
ਨਾਂਵ ਪੁਲਿੰਗ
ਵਿਹੜਾ

**ਅੰਙਣ ਤੇਰੇ ਪਿਪਲੁ ਹੈ**
ãŋaṇ tere pippal hɛ

ਭਾਈ ਸੱਜਣਾ ਤੇਰੇ ਵਿਹੜੇ ਵਿਚ ਪਿੱਪਲ ਦਾ ਦਰਖਤ ਹੈ। ਇਸ ਦੀ ਗੂੜ੍ਹੀ ਅਤੇ ਸੰਘਣੀ ਛਾਂ ਹੈ। ਇਹੋ ਹੀ ਧਰਮਸਾਲ ਹੈ। ਤੇਰੀ ਮਨਸ਼ਾ (ਨੀਅਤ) ਭਲੀ ਨਹੀਂ ਜਿਵੇਂ ਖੋਟਾ ਰੁਪਈਆ ਹੁੰਦਾ ਹੈ ਅਤੇ ਕਿਧਰੇ ਚਲਦਾ ਨਹੀਂ।

ਭਾਈ ਸਜਣਾ **ਅੰਙਣ ਤੇਰੇ ਪਿਪਲੁ ਹੈ**। ਇਹ **ਗੂੜੀ ਸੰਘਣੀ ਸੀਤਲ ਛਾਇਆ ਹੈ**। ਅਰੁ ਏਹੁ ਧਰਮਸਾਲ ਹੈ। ਪਰ **ਅੰਦਰੁ ਤੇਰੇ ਖੋਟ ਹੈ**। ਤੇਰੀ ਮਨਸਾ ਭਲੀ ਨਾਹੀ। ਜੈਸਾ ਖੋਟਾ ਰੁਪਯਾ ਹੋਤਾ ਹੈ। ਅਰੁ **ਸਿਞਤਾ ਕਿਸੇ ਥਾਉ ਨਹੀ**।

ਭਾਈ ਬਾਲਾ ਜਨਮ ਸਾਖੀ, ੧੧੮

ਅੰਙਣ ãŋaṇ

ਅੰਙਣ ਤੇਰੇ ਪਿਪਲੁ ਹੈ
ãŋaṇ tere pippal hɛ

ਗੂੜੀ ਸੰਘਣੀ ਸੀਤਲ ਛਾਇਆ ਹੈ
gū́ṛī sə́gṇī sītal čhāiā hɛ

ਅੰਦਰੁ ਤੇਰੇ ਖੋਟ ਹੈ
ãdar tere khoṭ hɛ

ਸਿਞਤਾ ਕਿਸੇ ਥਾਉ ਨਹੀ

síjtā kise thāo nahī

**ਅੰਙਣਾ** ãŋṇā
ਨਾਂਵ ਪੁਲਿੰਗ
ਆਂਗਣ, ਵਿਹੜਾ

**ਵੇ ਬੰਨਾ ਅੰਙਣਾ ! ਵੇ ਸੋਨੇ ਦਿਆਂ ਕੰਙਣਾਂ ਵਾਲਿਆ**
we bãnā ãŋṇā we sone diā̃ kãŋṇā wāḷiā

ਦੂਹਲਾ (ਬੰਨਾ) ਸੋਨੇ ਦੇ ਕੜੇ ਵਾਂਗ ਸੁਹਣਾ ਹੈ।ਦਾਦੇ ਦਾ ਪੋਤਾ ਉਸ ਦੀ ਪਹਿਚਾਣ ਹੈ, ਕਿਉਕਿ ਦਾਦੇ ਦੀ ਆਰਥਿਕਤਾ ਨਾਲ ਹੀ ਉਸ ਦੀ ਟੌਹਰ ਭਾਵ ਇਜਤ ਹੈ। ਉਹ ਦਦਿਆਉਰੇ ਭਾਵ ਵਹੁਟੀ ਦੇ ਬਾਬੇ ਦੇ ਸੱਦਣ ਤੇ ਹੀ ਆਇਆ ਹੈ।

> **ਵੇ ਬੰਨਾ ਅੰਙਣਾ।**
> **ਵੇ ਸੋਨੇ ਦਿਆ ਕੰਙਣਾਂ ਵਾਲਿਆ,**
> ਵੇ ਬੰਨਾ ਅੰਙਣਾ !
> ਵੇ ਸੋਨੇ ਦਿਆ ਕੰਙਣਾਂ ਵਾਲਿਆ,
> **ਵੇ ਤੂੰ ਕਿਹਦਾ ਪੋਤਾ** ਵੇ
> **ਤੂੰ ਕਿਹਦੇ ਸੱਦਿਆ ਆ ਗਿਆ,**
> ਵੇ ਤੂੰ ਕਿਹਦਾ ਪੋਤਾ ਵੇ
> ਤੂੰ ਕਿਹਦੇ ਸੱਦਿਆ ਆਗਿਆ,
> **ਨੀ ਮੈਂ ਬਾਬੇ ਦਾ ਪੋਤਾ,**
> ਨੀ **ਦਦਿਆਉਰੇ ਸੱਦਿਆਂ ਆ ਗਿਆ,**
> ਨੀ ਮੈਂ ਬਾਬੇ ਦਾ ਪੋਤਾ,
> ਨੀ ਦਦਿਆਉਰੇ ਸੱਦਿਆਂ ਆ ਗਿਆ।

ਬੋਲ ਪੰਜਾਬਣ ਦੇ, 1, ੧੨੬

ਅੰਙਣਾ ãŋṇā

ਵੇ ਬੰਨਾ ਅੰਙਣਾ ਵੇ ਸੋਨੇ ਦਿਆਂ ਕੰਙਣਾਂ ਵਾਲਿਆ
we bãnā ãŋṇā we sone diā̃ kãŋṇā̃ wāḷiā

ਵੇ ਤੂੰ ਕਿਹਦਾ ਪੋਤਾ we tū̃ kédā potā

ਕਿਹਦੇ ਸੱਦਿਆ ਆ ਗਿਆ
kéde saddiā ā giā

ਨੀ ਮੈਂ ਬਾਬੇ ਦਾ ਪੋਤਾ
nī mɛ̃ bābe dā potā

ਦਦਿਆਉਰੇ ਸੱਦਿਆਂ ਆ ਗਿਆ
dadiɔre saddiā̃ ā giā

**ਅਘ** ág
ਨਾਂਵ ਪੁਲਿੰਗ
ਪਾਪ

**ਸੁਨਤ ਜਸੋ ਕੋਟਿ ਅਘ ਖਏ**
sunt jaso koṭ ág khae

ਵਾਹਿਗੁਰੂ ਦੇ ਜਸ ਨੂੰ ਸੁਣ ਕੇ ਗੁਰਮੁਖ ਦੇ ਸਭ ਪਾਪ, ਅਘ ਦੂਰ ਹੋ ਜਾਂਦੇ ਹਨ। ਕਰਤਾਰ ਦੀ ਕਿਰਪਾ ਨਾਲ ਮਾਇਆ ਦੇ ਜਾਲ ਤੋਂ ਬਚ ਜਾਂਦਾ ਹੈ। ਅਕਾਲ ਪੁਰਖ, ਕਰਤਾਰ ਅਗਾਧਿ ਬੋਧ ਹੈ। ਸਭ ਹੱਦਾਂ, ਸਭ ਸੀਮਾ ਤੋਂ ਪਰ੍ਹੇ ਹੈ।

ਗਉੜੀ ਮਹਲਾ ੫ ॥ **ਚਿੰਤਾਮਣਿ ਕਰੁਣਾ ਮਏ** ॥ ੧ ॥ ਰਹਾਉ ॥ ਦੀਨ ਦਇਆਲਾ ਪਾਰਬ੍ਰਹਮ ॥

ਜਾ ਕੈ ਸਿਮਰਣਿ ਸੁਖ ਭਏ ॥ ੧ ॥ ਅਕਾਲ ਪੁਰਖ **ਅਗਾਧਿ ਬੋਧ** ॥ **ਸੁਨਤ ਜਸੋ ਕੋਟਿ ਅਘ ਖਏ** ॥ ੨ ॥ **ਕਿਰਪਾ ਨਿਧਿ** ਪ੍ਰਭ ਮਇਆ ਧਾਰਿ ॥ ਨਾਨਕ ਹਰਿ ਹਰਿ ਨਾਮ ਲਏ ॥ ੩ ॥ ੧੩॥੧੫੧॥

ਅ.ਗ.ਮ.ਪ, ੨੧੨

ਅਘ ág

ਚਿੰਤਾਮਣਿ ਕਰੁਣਾ ਮਏ
čĩtāmaṇ kruṇā mae

ਅਗਾਧਿ ਬੋਧ agā̀d bód

ਕਿਰਪਾ ਨਿਧਿ kirpā níd

**ਅਘ** – ਪਾਪ।

**ਚਿੰਤਾਮਣਿ ਕਰੁਣਾ ਮਏ** – ਚਿੰਤਾਮਣਿ ਉਹ ਮਣੀ (ਰਤਨ) ਹੈ ਜੋ ਸਾਰੇ ਮਨ-ਚਿਤਵੇ ਪਦਾਰਥ ਦਿੰਦੀ ਹੈ। ਹੇ ਦਇਆ ਦੇ ਸਰੂਪ ਵਾਹਿਗੁਰੂ ! ਤੂੰ ਹੀ ਐਸਾ ਰਤਨ ਹੈਂ ਜੋ ਸਭ ਜੀਵਾਂ ਦੀਆਂ ਚਿਤਵੀਆਂ ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈਂ।

**ਅਗਾਧਿ ਬੋਧ** – ਹੇ ਅਕਾਲ ਪੁਰਖ ! ਤੇਰੇ ਸਰੂਪ ਦੀ ਸਮਝ ਜੀਵਾਂ ਦੀ ਅਕਲ ਤੋਂ ਪਰ੍ਹੇ ਹੈ, ਉਸ ਦਾ ਬੋਧ (ਗਿਆਨ) ਅਥਾਹ ਹੈ।

**ਅਘ ਖਏ** – ਪਰਮਾਤਮਾ ਦਾ ਜਸ ਸੁਣ ਕੇ, ਸਿਫਤ ਸਾਲਾਹ ਸੁਣਦਿਆਂ ਕਰੋੜਾਂ ਪਾਪ ਦੂਰ ਹੋ ਜਾਂਦੇ ਹਨ।

**ਕਿਰਪਾ ਨਿਧਿ** – ਹੇ ਮਿਹਰ ਦੇ ਖਜ਼ਾਨੇ ਪ੍ਰਭੂ ! ਮੇਰੇ ਉਪਰ ਕਿਰਪਾ ਕਰ ਕਿ ਮੈਂ ਤੇਰਾ ਨਾਮ ਸਦਾ ਸਿਮਰਦਾ ਰਹਾਂ।

**ਅਘਾਇ** agā̀e
ਕਿਰਿਆ ਵਿਸ਼ੇਸ਼ਣ
ਰਜ ਕੇ, ਪੂਰਨ ਤੌਰ ਤੇ

**ਤ੍ਰਿਪਤਿ ਅਘਾਇ** tript agā̀e

ਗੁਰਮੁਖ ਨੇ ਜੋ ਲੋੜੀਂਦਾ ਸੀ ਸੋ ਪਾਇਆ। ਉਸ ਦੀ ਤ੍ਰਿਪਤ ਅਘਾਈ ਗਈ, ਪੂਰੀ ਹੋਈ। ਉਸ ਨੂੰ ਅਨਭਉ ਪੁਰਖੁ ਦੇ ਦਰਸ਼ਨ ਹੋਏ। ਉਹ ਕਰਤਾਰ ਆਪ ਹੀ ਰਾਜਨ ਹੈ ਅਤੇ ਆਪ ਹੀ ਲੋਗ ਹੈ। ਆਪ ਹੀ ਨਿਰਬਾਣੀ ਹੈ ਅਤੇ ਆਪ ਹੀ ਭਾਗਾ ਹੈ। ਗੁਰੂ ਦੇਵ ਨੇ ਜੇਹਾ ਕਰਤਾਰ ਡਿੱਠਾ ਸੀ ਉਸੇ ਤਰ੍ਹਾਂ ਹੀ ਕਹਿਆ। ਜਿਸ ਦੇ ਵਾਕ ਵਿਚ ਸਾਰੇ ਦੈਵੀ ਭੇਦ ਉਜਾਗਰ ਹੋ ਗਏ।

**ਅਨਹਦੁ ਵਾਜੈ ਸਹਜਿ ਸੁਹੇਲਾ** ॥ ਸਬਦਿ ਅਨੰਦ ਕਰੇ ਸਦ ਕੇਲਾ ॥ ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ ॥ ੧ ॥ ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ ॥ **ਜੋ ਲੋੜੀਦਾ ਸੋਈ ਪਾਇਆ** ॥ **ਤ੍ਰਿਪਤਿ ਅਘਾਇ** ਰਹਿਆ ਹੈ ਸੰਤਹੁ **ਗੁਰਿ ਅਨਭਉ ਪੁਰਖੁ ਦਿਖਾਰਿਆ** ਜੀਉ ॥ ੨ ॥ **ਆਪੇ ਰਾਜਨੁ**

**ਆਪੇ ਲੋਗਾ** ॥ **ਆਪਿ ਨਿਰਬਾਣੀ ਆਪੇ ਭੋਗਾ** ॥ ਆਪੇ ਤਖਤਿ ਬਹੈ ਸਚੁ ਨਿਆਈ ਸਭ ਚੂਕੀ ਕੂਕ ਪੁਕਾਰਿਆ ਜੀਉ ॥ ੩ ॥ **ਜੇਹਾ ਡਿਠਾ ਮੈ ਤੇਹੋ ਕਹਿਆ** ॥ ਤਿਸੁ ਰਸੁ ਆਇਆ **ਜਿਨਿ ਭੇਦੁ ਲਹਿਆ** ॥ ਜੋਤੀ ਜੋਤਿ ਮਿਲੀ ਸੁਖੁ ਪਾਇਆ ਜਨ ਨਾਨਕ ਇਕੁ ਪਸਾਰਿਆ ਜੀਉ ॥੪॥

ਅ.ਗ.ਮ.੫, ੯੭

ਅਘਾਇ agā̀e

ਅਨਹਦੁ ਵਾਜੈ anhad wājɛ

ਸਹਜਿ ਸੁਹੇਲਾ sɛ́j suhelā

ਜੋ ਲੋੜੀਦਾ jo loṛīdā

ਸੋਈ ਪਾਇਆ soī pāiā

ਗੁਰਿ ਅਨਭਉ gur anpò

ਪੁਰਖੁ ਦਿਖਾਰਿਆ purkh dikhāriā

ਆਪੇ ਰਾਜਨੁ āpe rājan

ਆਪੇ ਲੋਗਾ āpe logā

ਆਪਿ ਨਿਰਬਾਣੀ āp nirbāṇī

ਆਪੇ ਭੋਗਾ āpe pògā

ਜੇਹਾ ਡਿਠਾ ਮੈ jehā ḍiṭṭhā mɛ

ਤੇਹੋ ਕਹਿਆ teho kahiā

ਜਿਨਿ ਭੇਦੁ ਲਹਿਆ jin pèd lahiā

**ਅਘਾਇ** – ਰਜ ਕੇ, ਪੂਰਨ ਤੌਰ ਤੇ।

**ਅਨਹਦੁ ਵਾਜੈ ਸਹਜਿ ਸੁਹੇਲਾ** – ਗੁਰੂ ਦੀ ਕਿਰਪਾ ਨਾਲ ਮੇਰੇ ਅੰਦਰ ਹੁਣ ਆਪਣੇ ਆਪ ਮੋਖ ਨਾਲ ਅਨਹਦ ਸ਼ਬਦ ਪਰਗਟ ਹੋਇਆ ਹੈ, ਆਤਮਕ ਆਨੰਦ ਪ੍ਰਾਪਤ ਹੋਇਆ ਹੈ।

**ਜੋ ਲੋੜੀਦਾ ਸੋਈ ਪਾਇਆ** – ਸਭ ਪਾਸੇ ਵਿਆਪਕ ਪਰਮਾਤਮਾ ਦੇ ਦਰਸ਼ਨ ਕਰਕੇ ਹੀ ਜਿਹੜੀ ਆਤਮਕ ਸ਼ਾਂਤੀ ਜੀਵ ਨੂੰ ਚਾਹੀਦੀ ਹੈ, ਉਹ ਹਾਸਲ ਕੀਤੀ ਜਾ ਸਕਦੀ ਹੈ।

**ਗੁਰਿ ਅਨਭਉ ਪੁਰਖੁ ਦਿਖਾਰਿਆ** – ਗੁਰੂ ਨੇ ਗਿਆਨ ਸਰੂਪ ਵਾਹਿਗੁਰੂ ਨੂੰ ਦਿਖਾਇਆ ਹੈ, ਪਰਮਾਤਮਾ ਦਾ ਦਰਸ਼ਨ ਕਰਾਇਆ ਹੈ, ਜਿਸ ਨਾਲ ਮੇਰਾ ਮਨ ਦੁਨਿਆਵੀ ਵਾਸ਼ਨਾਵਾਂ ਵਲੋਂ ਪੂਰੀ ਤਰ੍ਹਾਂ ਰਜ ਕੇ ਤ੍ਰਿਪਤ ਹੋ ਗਿਆ ਹੈ।

**ਆਪੇ ਰਾਜਨੁ ਆਪੇ ਲੋਗਾ** – ਪਰਮਾਤਮਾ ਆਪ ਹੀ ਰਾਜਾ ਹੈ ਅਤੇ ਆਪ ਹੀ ਪਰਜਾ ਹੈ।

**ਆਪਿ ਨਿਰਬਾਣੀ ਆਪੇ ਭੋਗਾ** – ਪਰਮਾਤਮਾ ਆਪ ਹੀ ਤਿਆਗੀ ਹੈ, ਵਾਸਨਾ ਰਹਿਤ ਹੈ ਅਤੇ ਆਪ ਹੀ ਸਭ ਜੀਵਾਂ ਵਿਚ ਵਿਆਪਕ ਹੋਣ ਕਰਕੇ ਭੋਗੀ ਹੈ, ਸਾਰੇ ਪਦਾਰਥਾਂ ਨੂੰ ਭੋਗ ਰਿਹਾ ਹੈ।

**ਜੇਹਾ ਡਿਠਾ ਮੈ ਤੇਹੋ ਕਹਿਆ** – ਗੁਰੂ ਦੀ ਮਿਹਰ ਨਾਲ ਮੈਂ ਪਰਮਾਤਮਾ ਨੂੰ ਜਿਸ

ਸਰਬ-ਵਿਆਪਕ ਰੂਪ ਵਿਚ ਵੇਖਿਆ ਹੈ, ਉਹੋ ਜਿਹਾ ਕਹਿ ਦਿੱਤਾ ਹੈ।

**ਜਿਨਿ ਭੇਦੁ ਲਹਿਆ** - ਜਿਸ ਮਨੁਖ ਨੇ ਇਹ ਭੇਦ ਲੱਭਿਆ/ਸਮਝਿਆ ਹੈ ਉਸੇ ਨੇ ਪਰਮਾਤਮਾ ਦੇ ਸੰਜੋਗ ਦਾ ਰਸ ਮਾਣਿਆ ਹੈ, ਉਸੇ ਮਨੁਖ ਦੀ ਸੁਰਤ ਪ੍ਰਭੂ ਦੀ ਜੋਤ ਵਿਚ ਮਿਲੀ ਰਹਿੰਦੀ ਹੈ ਉਸੇ ਨੂੰ ਪਰਮਾਤਮਾ ਸਾਰੇ ਜਗਤ ਵਿਚ ਵਿਆਪਕ ਦਿਸਦਾ ਹੈ।

**ਅਚਰਜ** a'čarj

ਵਿਸ਼ੇਸ਼ਣ
ਅਨੋਖਾ, ਹੈਰਾਨੀ ਭਰਪੂਰ, ਅਚੰਭੇ ਵਾਲਾ

### ਲਖ ਅਚਰਜ ਅਚਰਜ ਹੋਇ ਅਚਰਜ ਹੈਰਾਣਾ

lakh a'čarj a'čarj hoe a'čarj hɛrāṇā

ਕਰਤਾਰ ਦੀ ਕੁਦਰਤ ਵਿਚ ਲੱਖਾਂ ਅਚਰਜ ਹੈਰਾਨ ਕਰਨ ਵਾਲੇ ਹਨ। ਵਿਸਮਾਦ ਵਿਚ ਲੱਖਾਂ ਚੋਜ ਹੁੰਦੇ ਹਨ। ਲੱਖਾਂ ਅਦਭੁਤ ਭਾਣੇ ਵਰਤਦੇ ਹਨ। ਪਰਮਾਤਮਾ ਦੇ ਅਵਗਤਿ, ਗਤਿ, ਅਗਾਧ ਬੋਧ ਅਪਰੰਪਰ ਬਾਣੇ ਹਨ। ਉਸ ਦੀ ਕਥਾ ਅਕੱਥ ਹੈ। ਜਾਪ ਅਜੱਪਾ ਹੈ। ਉਹ ਕਰਤਾਰ ਆਦਿ ਪੁਰਖ ਆਦੇਸ ਹੈ। ਕੁਦਰਤ ਉਸ ਤੋਂ ਕੁਰਬਾਣ ਜਾਂਦੀ ਹੈ।

**ਲਖ ਅਚਰਜ ਅਚਰਜ ਹੋਇ ਅਚਰਜ ਹੈਰਾਣਾ॥** ਵਿਸਮ ਹੋਇ **ਵਿਸਮਾਦ** ਲਖ ਲਖ ਚੋਜ ਵਿਡਾਣਾ॥ ਲਖ **ਅਦਭੁਤ** ਪਰਮਦ ਭੁਤੀ ਪਰਮਟ ਭੁਤ ਭਾਣਾ॥ ਅਵਗਤਿ ਗਤਿ ਅਗਾਧ ਬੋਧ **ਅਪਰੰਪਰ** ਬਾਣਾ॥ ਅਕਥ ਕਥਾ **ਅਜਪਾ** ਜਪਣ ਨੇਤਿ ਨੇਤਿ ਵਖਾਣਾ॥ ਆਦਿ ਪੁਰਖ **ਆਦੇਸ** ਹੈ **ਕੁਦਰਤਿ** ਕੁਰਬਾਣਾ ॥੨੪॥

ਵਾਰਾਂ ਭਾਈ ਗੁਰਦਾਸ, ੧੩

**ਅਚਰਜ** a'čarj

**ਵਿਸਮਾਦ** wismād

**ਅਦਭੁਤ** adpùt

**ਅਪਰੰਪਰ** aprãpar

**ਅਜਪਾ** a'japā

**ਆਦੇਸ** ādes

**ਕੁਦਰਤਿ** qudrat

**ਅਚਰਜ** -ਅਨੋਖਾ, ਹੈਰਾਨੀ ਭਰਪੂਰ, ਅਚੰਭੇ ਵਾਲਾ।

**ਵਿਸਮਾਦ** - ਅਸਚਰਜ ਰੂਪ, ਹੈਰਾਨ, ਅਸਚਰਜ, ਉਹ ਅੰਦਰਲੀ ਅਵਸਥਾ ਜਦੋਂ ਕਿਸੇ ਝਲਕਾਰੇ ਜਾਂ ਸਾਧਨ ਹੇਠ ਮਨ ਦੀ ਗਤੀ ਰਹਿ ਜਾਏ ਤੇ ਆਤਮਾ ਆਪੇ ਵਿਚ ਆਪੇ ਦਾ ਰਸ ਲੈ ਆਵੇ। ਲੱਖਾਂ ਹੀ ਆਪ ਅਸਰਚਜਤਾ ਪੈਦਾ ਕਰਨ ਵਾਲੇ, ਪ੍ਰਭੂ ਦੀ ਅਸਚਰਜਤਾ ਦੇਖ ਕੇ ਅਸਚਰਜ ਹੋ ਰਹੇ ਹਨ ਅਤੇ ਲੱਖਾਂ ਵਿਸਮਾਦੀ ਲੋਕ, ਲੱਖਾਂ ਹੀ ਵੱਡੇ ਕੌਤਕਾਂ ਨੂੰ ਕਰਨ ਵਾਲੇ ਪ੍ਰਭੂ ਦੀ ਵਿਸਮਾਦਤਾ ਨੂੰ ਵੇਖ ਵਿਸਮ ਰਹੇ ਹਨ।

**ਅਦਭੁਤ** – ਲੱਖਾਂ ਹੀ ਅਦਭੁਤ ਚਰਿਤਰਾਂ ਵਾਲੇ ਤੇ ਹੋਰਨਾਂ ਨੂੰ ਕੌਤਕਾਂ ਨਾਲ ਅਸਚਰਜਤਾ ਫੈਲਾਉਣ ਵਾਲੇ ਆਪ ਪਰਮੇਸ਼ਵਰ ਦੇ ਅਸਚਰਜ ਭਾਣੇ ਨੂੰ ਤਕ ਕੇ ਅਸਚਰਜ ਹੋ ਰਹੇ ਹਨ।

**ਅਪਰੰਪਰ** – ਉਸ ਪਰਮਾਤਮਾ ਦੀ ਹਾਲਤ ਨਾ ਕਹੀ ਜਾਣ ਵਾਲੀ ਹੈ, ਉਹ ਪ੍ਰਭੂ ਸਮਝ ਦੇ ਘੇਰੇ ਤੋਂ ਪਾਰ ਹੈ।

**ਅਜਪਾ** – ਉਸ ਦੀ ਕਥਾ ਵੀ ਕਥਨ ਵਿਚ ਨਾ ਆਉਣ ਵਾਲੀ ਹੈ ਤੇ ਜਪਣ ਤੋਂ ਵੀ ਪਰ੍ਹੇ ਅਜਪਾ ਹੈ।

**ਆਦੇਸ** – ਪ੍ਰਣਾਮ।

**ਕੁਦਰਤਿ** – ਇਸੇ ਲਈ ਉਸ ਪ੍ਰਭੂ ਨੂੰ ਸਭ ਸਿਆਣੇ ਤੇ ਬੇਦ ਕਤੇਬਾਂ ਬੇਅੰਤ ਹੈ, ਬੇਅੰਤ ਹੈ ਆਖਦੇ ਹਨ। ਆਦਿ ਪੁਰਖ ਪਰਮੇਸ਼ਵਰ ਨੂੰ ਪ੍ਰਣਾਮ ਹੈ ਤੇ ਉਸ ਦੀ ਰਚਨਾ ਤੋਂ ਬਲਿਹਾਰੇ ਤੇ ਕੁਰਬਾਨ ਹਾਂ।

**ਅਚਰਜ ਤਾ ਕੇ ਸ੍ਵਾਦ** ačarj tā ke swād

ਗੁਰਮੁਖ ਗੁਰ ਸ਼ਬਦਿ ਦੇ ਸਿਮਰਨ ਨਾਲ ਬਿਸਮਾਦ ਵਿਚ ਆਉਂਦਾ ਹੈ। ਇਸ ਬਿਸਮਾਦ ਦੇ ਅਚਰਜ ਸੁਆਦ ਹਨ। ਇਕ ਕਰਤਾਰ ਦੀ ਆਰਾਧਨਾ ਨਾਲ ਗੁਰਮੁਖ ਫਿਰ ਜੂਨਾਂ ਵਿਚ ਨਹੀਂ ਭ੍ਰਮਦਾ।

ਸਾਰਗ ਮਹਲਾ ੫ ॥ ਮਾਈ ਰੀ ਪੇਖਿ ਰਹੀ ਬਿਸਮਾਦ ॥ **ਅਨਹਦ ਧੁਨੀ** ਮੇਰਾ ਮਨੁ ਮੋਹਿਓ **ਅਚਰਜ ਤਾ ਕੇ ਸ੍ਵਾਦ** ॥ ੧ ॥ ਰਹਾਉ ॥ ਮਾਤ ਪਿਤਾ ਬੰਧਪ ਹੈ ਸੋਈ ਮਨਿ **ਹਰਿ ਕੋ ਅਹਿਲਾਦ** ॥ ਸਾਧਸੰਗਿ ਗਾਏ ਗੁਨ ਗੋਬਿੰਦ ਬਿਨਸਿਓ ਸਭੁ ਪਰਮਾਦ ॥ ੧ ॥ ਡੋਰੀ ਲਪਟਿ ਰਹੀ ਚਰਨਹ ਸੰਗਿ **ਭ੍ਰਮ ਭੈ ਸਗਲੇ ਖਾਦ** ॥ ਏਕੁ ਅਧਾਰੁ ਨਾਨਕ ਜਨ ਕੀਆ ਬਹੁਰਿ ਨ ਜੋਨਿ ਭ੍ਰਮਾਦ ॥ ੨ ॥ ੯੪ ॥੧੧੭॥

ਅ.ਗ.ਮ.ਪ, ੧੨੨੬

**ਅਚਰਜ** a'čarj

**ਅਨਹਦ ਧੁਨੀ** anhad tùnī

**ਹਰਿ ਕੋ ਅਹਿਲਾਦ** har ko ɛ́lād

**ਭ੍ਰਮ ਭੈ ਸਗਲੇ ਖਾਦ**

pràm pɛ̀ sagle khād

**ਅਚਰਜ** – ਅਨੋਖਾ, ਹੈਰਾਨੀ ਭਰਿਆ।

**ਅਨਹਦ ਧੁਨੀ** – ਉਹ ਧੁਨੀ ਜੋ ਗਲ ਜਾਂ ਕਿਸੇ ਵਾਜੇ ਆਦਿ ਸਥੂਲ ਪਦਾਰਥ ਤੋਂ ਨਾ ਉਚਾਰੀ ਹੋਵੇ ਤੇ ਨਾ ਹੀ ਸਥੂਲ ਕੰਨਾਂ ਦਾ ਵਿਸ਼ਾ ਹੋਵੇ। ਇਹ ਬ੍ਰਹਮੰਡ ਦਾ ਸ਼ਬਦ ਹੈ।

**ਅਚਰਜ ਤਾ ਕੇ ਸ੍ਵਾਦ** – ਅਨਹਦ ਧੁਨੀ ਨੇ ਮੇਰਾ ਮਨ ਮੋਹ ਲਿਆ ਹੈ ਤੇ ਉਸ ਧੁਨੀ ਦਾ ਸਵਾਦ ਵੀ ਅਸਚਰਜ ਹੈ।

**ਹਰਿ ਕੋ ਅਹਿਲਾਦ** – ਉਹ ਪਰਮਾਤਮਾ ਹੀ ਸਭ ਜੀਵਾਂ ਦਾ ਮਾਤਾ, ਪਿਤਾ, ਸਬੰਧੀ ਹੈ ਅਤੇ ਮੇਰੇ ਮਨ ਨੂੰ ਹਰੀ

ਆਨੰਦ ਦੀ ਪ੍ਰਾਪਤੀ ਹੋਈ ਹੈ।

**ਭ੍ਰਮ ਭੈ ਸਗਲੇ ਖਾਦ** – ਜਦ ਹਰੀ ਦੇ ਦਰਸ਼ਨ ਹੁੰਦੇ ਹਨ ਤਾਂ ਐਸਾ ਸੁਆਦ ਆਉਂਦਾ ਹੈ ਕਿ ਉਸ ਦੇ ਮੁਕਾਬਲੇ ਤੇ ਹੋਰ ਸਭ ਸੁਆਦ ਤੇ ਮਸਤੀਆਂ ਭੁਲ ਜਾਂਦੀਆਂ ਹਨ ਤੇ ਕੋਈ ਭਰਮ ਜਾਂ ਡਰ ਨਹੀਂ ਰਹਿੰਦਾ। ਪ੍ਰਭੂ ਦੇ ਚਰਨਾਂ ਨਾਲ ਜੁੜੇ ਰਹਿਣ ਨਾਲ ਸਾਰੇ ਭਰਮ, ਸਾਰੇ ਡਰ ਮੁਕ ਜਾਂਦੇ ਹਨ।

**ਅਚਲ** a'čal

ਵਿਸ਼ੇਸ਼ਣ

ਨਾ ਚਲਣ ਵਾਲਾ, ਇਕ ਰਸ ਰਹਿਣ ਵਾਲਾ, ਪਰਮਾਤਮਾ

**ਅਚਲ ਨ ਚਲਿਆ** a'čal na čaliā

ਗੁਰਮੁਖ ਪ੍ਰਾਣੀ, ਦੁਖ, ਸੁਖ ਸਭ ਕੁਝ ਸਹਿੰਦਾ ਹੈ ਪਰ ਅਚੱਲ ਨਹੀਂ ਚਲਦਾ। ਆਪਣੀ ਤੋਰੇ ਤੁਰਿਆ ਰਹਿੰਦਾ ਹੈ। ਬੁਰੇ ਬੁਰਿਆਈਆਂ ਕਰਦੇ ਹਨ ਪਰ ਗੁਰਮੁਖ ਆਪਣੇ ਭਲੇ ਕੰਮਾਂ ਵਿਚ ਰੁੱਝਿਆ ਰਹਿੰਦਾ ਹੈ।

ਸਿਰ ਤਲਵਾਯਾ ਜੰਮਿਆ ਹੋਇ **ਅਚਲ ਨ ਚਲਿਆ**॥ ਪਾਣੀ ਪਾਲਾ ਧੁਪ ਸਹਿ ਓਹ **ਤਪਹੁੰ ਨ ਟਲਿਆ**॥ ਸਫਲਜੋ ਬਿਰਖ ਸੁਹਾਵੜਾ ਫਲ **ਸੁਫਲਜੋ ਫਲਿਆ**॥ ਫਲ ਦੇਇ ਵਟ ਗਵਾਈਐ **ਕਰ ਵਤ ਨ ਹਲਿਆ**॥ ਬੁਰੇ ਕਰਨ ਬੁਰਿਆਈਆਂ **ਭਲਿਆਈ ਭਲਿਆ**॥ ਅਵਗੁਣ ਕੀਤੇ ਗੁਣ ਕਰਨ ਜਗ **ਸਾਧ ਵਿਰਲਿਆ**॥ ਅਉਸਰ ਆਪ ਛਲਾਇੰਦੇ ਤਿਨ **ਅਉਸਰ ਛਲਿਆ** ॥੨੧॥

ਵਾਰਾਂ ਭਾਈ ਗੁਰਦਾਸ, ੯

**ਅਚਲ** a'čal

**ਤਪਹੁੰ ਨ ਟਲਿਆ** taphũ na ṭaliā

**ਸੁਫਲਜੋ ਫਲਿਆ** sufalio phaliā

**ਕਰ ਵਤ ਨ ਹਲਿਆ** kar wat na haliā

**ਭਲਿਆਈ ਭਲਿਆ** pàliāī pàliā

**ਸਾਧ ਵਿਰਲਿਆ** sá̄d wirliā

**ਅਉਸਰ ਛਲਿਆ** ɔsar čhaliā

**ਅਚਲ** – ਨਾ ਚਲਣ ਵਾਲਾ, ਇਕ ਰਸ ਰਹਿਣ ਵਾਲਾ, ਪਰਮਾਤਮਾ।

**ਤਪਹੁੰ ਨ ਟਲਿਆ** – ਸਾਧੂਆਂ ਦਾ ਜੀਵਨ ਵੀ ਇਕ ਦਰਖਤ ਵਾਂਗ ਨਿਰਲੇਪ ਹੋਇਆ ਕਰਦਾ ਹੈ, ਜਿਵੇਂ ਦਰਖਤ ਸਿਰ ਨੀਵਾਂ ਅਤੇ ਲੱਤਾਂ ਉੱਤੇ ਕਰਕੇ ਜੰਮਿਆ ਹੈ ਪਰ ਫਿਰ ਵੀ ਉਹ ਅਚਲ ਰਹਿੰਦਾ ਹੈ, ਚਲਾਏਮਾਨ ਨਹੀਂ ਹੁੰਦਾ। ਦਰਖਤ ਮੀਂਹ, ਧੁਪ, ਸਰਦੀ ਅਤੇ ਗਰਮੀ ਸਹਿ ਕੇ ਵੀ ਆਪਣੀ ਤਪੱਸਿਆ ਕਰਨ ਤੋਂ ਟਲਦਾ ਨਹੀਂ।

**ਸੁਫਲਜੋ ਫਲਿਆ** – ਦਰਖਤ ਚੰਗੇ ਫਲਾਂ ਨਾਲ ਫਲਦਾਰ ਹੁੰਦਾ ਹੈ ਅਤੇ ਫਲਾਂ ਨਾਲ ਭਰਿਆ ਬ੍ਰਿਛ ਸੁਹਾਵਣਾ ਹੁੰਦਾ ਹੈ।

**ਕਰ ਵਤ ਨ ਹਲਿਆ** – ਫਲਾਂ ਨੂੰ ਲਾਹੁਣ ਲਈ ਵਜਦੀਆਂ ਵੱਟੇ ਢੀਮਾਂ ਨੂੰ ਸਹਾਰਦਾ ਹੈ, ਪਿਠ ਨਹੀਂ ਮੋੜਦਾ। ਤਰਖਾਣ ਆਰੇ ਨਾਲ ਵੱਢਦਾ ਹੈ ਤਾਂ ਵੀ ਆਪਣੇ ਬਚਾਓ ਲਈ ਹਿਲਦਾ ਤਕ ਨਹੀਂ।

**ਭਲਿਆਈ ਭਲਿਆ** – ਸੰਸਾਰ ਵਿਚ ਬੁਰਿਆਂ ਨੇ ਬੁਰਾਈ ਹੀ ਕਰਨੀ ਹੈ ਅਤੇ ਭਲਿਆਂ ਨੇ ਭਲਾਈ ਹੀ ਕਰਨੀ ਹੁੰਦੀ ਹੈ।

**ਸਾਧ ਵਿਰਲਿਆ** – ਬੁਰਾਈ ਕਰਨ ਵਾਲਿਆਂ ਨਾਲ ਭਲੇ ਪੁਰਸ਼ ਭਲਾਈ ਹੀ ਕਰਦੇ ਹਨ ਪਰ ਅਜਿਹੇ ਸਾਧੂ ਪੁਰਸ਼ ਜਗ ਵਿਚ ਬਹੁਤ ਵਿਰਲੇ ਹੀ ਹਨ।

**ਅਉਸਰ ਛਲਿਆ** – ਸਾਧੂ ਜਨਾਂ ਨੇ ਪ੍ਰਗਟ ਤੌਰ ਉੱਤੇ ਆਪਣੇ ਆਪ ਨੂੰ ਸਮੇਂ ਤੋਂ ਠਗਾ ਲਿਆ ਹੈ ਪਰ ਅੰਤ, ਸਮੇਂ ਨੂੰ ਉਹਨਾਂ ਨੇ ਠਗ ਲਿਆ ਹੈ, ਆਪਣਾ ਸਮਾਂ ਸਿਮਰਨ ਕਰਕੇ ਸਫਲ ਕਰ ਲਿਆ ਹੈ।

**ਅਚਲ ਵਟਾਲੇ** a'čal wṭāle
ਨਾਂਵ ਪੁਲਿੰਗ

ਜ਼ਿਲ੍ਹਾ ਗੁਰਦਾਸਪੁਰ ਵਿਚ ਵਟਾਲੇ ਤੋਂ ਦੋ ਕੋਹ ਦੱਖਣ ਵਲ ਮਹਾਂਦੇਵ ਦਾ 'ਅਚਲ' ਨਾਮੀ ਮੰਦਰ ਹੈ। ਇਸ ਤੋਂ ਇਸ ਪਿੰਡ ਦਾ ਨਾਮ ਵੀ 'ਅਚਲ' ਪੈ ਗਿਆ। ਵਟਾਲੇ ਨਾਲ ਮਿਲ ਕੇ 'ਅਚਲ ਵਟਾਲਾ' ਹੋ ਗਿਆ।

ਇਥੇ ਗੁਰੂ ਨਾਨਕ ਦੇਵ ਜੀ ਦੀ ਗੋਰਖ ਪੰਥੀਆਂ ਨਾਲ ਚਰਚਾ ਹੋਈ, ਜਿਸ ਦਾ ਪੂਰਾ ਵਰਣਨ 'ਸਿਧ ਗੋਸਟਿ' ਵਿਚ ਹੈ।

**ਮੇਲਾ ਸੁਣ ਸ਼ਿਵਰਾਤ ਦਾ ਬਾਬਾ ਅਚਲ ਵਟਾਲੇ ਆਈ**

melā suṇ šivrāt dā bābā ačal wṭāle āī

ਅਚਲ ਵਟਾਲੇ ਸ਼ਿਵਰਾਤ ਦੇ ਮੇਲੇ ਉੱਤੇ ਯੋਗੀ ਰਿੱਧੀਆਂ ਸਿੱਧੀਆਂ ਵਿਚ ਜਕੜੇ ਸਨ। ਕਈ ਚਲਿਤ੍ਰ ਕਰਦੇ ਸਨ। ਕਦੀ ਲੋਟਾ ਲੁਕਾ ਦਿੱਤਾ, ਕਦੀ ਕੁਝ ਪਾਖੰਡ ਕੀਤਾ। ਬਾਬੇ ਨਾਨਕ ਨੇ ਉਹਨਾਂ ਨੂੰ ਪ੍ਰਭੂ ਭਗਤੀ ਦਾ ਸੰਦੇਸ਼ ਦਿੱਤਾ। ਵਾਹਿਗੁਰੂ ਨਾਲ ਸੁਰਤ ਲਾਉਣ ਦਾ ਉਪਦੇਸ਼ ਦਿੱਤਾ।

**ਮੇਲਾ ਸੁਣ ਸ਼ਿਵਰਾਤ ਦਾ ਬਾਬਾ ਅਚਲ ਵਟਾਲੇ** ਆਈ॥ ਦਰਸ਼ਨ ਵੇਖਣ ਕਾਰਨੇ ਸਗਲੀ ਉਲਟ ਪਈ ਲੋਕਾਈ॥ ਲਗੀ ਬਰਸਨ ਲਛਮੀ **ਰਿਧ ਸਿਧ ਨਉ ਨਿਧਿ ਸਵਾਈ**॥ ਜੋਗੀ ਵੇਖ **ਚਲਿਤ੍ਰ** ਨੋਂ **ਮਨ ਵਿਚ** ਰਿਸ਼ਕ ਘਨੇਰੀ ਖਾਈ॥ ਭਗਤੀਆਂ ਪਾਈ ਭਗਤ ਆਨ **ਲੋਟਾ ਜੋਗੀ ਲਇਆ ਛਪਾਈ**॥ ਭਗਤੀਆਂ ਗਈ ਭਗਤ ਬੂਲ ਲੋਟੇ ਅੰਦਰ ਸੁਰਤ ਭੁਲਾਈ॥ ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾਂ ਲੁਕਾਈ॥ ਵੇਖ ਚਲਿਤ੍ਰ ਜੋਗੀ ਖੁਣਸਾਈ ॥੩੯॥

ਵਾਰਾਂ ਭਾਈ ਗੁਰਦਾਸ, ੧

ਅਚਲ ਵਟਾਲੇ a'čal wṭāle

ਸ਼ਿਵਰਾਤ šivrāt

ਰਿਧ ਸਿਧ ríd síd

**ਨਉ ਨਿਧਿ ਸਵਾਈ** nɔ níd swāī

**ਚਲਿਤ੍ਰ** čalitr

**ਮਨ ਵਿਚ** man wič

**ਲੋਟਾ ਜੋਗੀ ਲਇਆ ਛਪਾਈ**
loṭā yogī lɛā čhapāī

**ਅਚਲ ਵਟਾਲੇ** – ਜ਼ਿਲ੍ਹਾ ਗੁਰਦਾਸਪੁਰ ਵਿਚ ਵਟਾਲੇ ਤੋਂ ਦੋ ਕੋਹ ਦੱਖਣ ਵਲ ਮਹਾਂਦੇਵ ਦਾ 'ਅਚਲ' ਨਾਮੀ ਮੰਦਰ ਹੈ। ਇਸ ਤੋਂ ਇਸ ਪਿੰਡ ਦਾ ਨਾਮ ਵੀ 'ਅਚਲ' ਪੈ ਗਿਆ। ਵਟਾਲੇ ਨਾਲ ਮਿਲ ਕੇ 'ਅਚਲ ਵਟਾਲਾ' ਹੋ ਗਿਆ। ਇੱਥੇ ਗੁਰੂ ਨਾਨਕ ਦੇਵ ਜੀ ਦੀ ਗੋਰਖ ਪੰਥੀਆਂ ਨਾਲ ਚਰਚਾ ਹੋਈ, ਜਿਸ ਦਾ ਪੂਰਾ ਵਰਣਨ 'ਸਿਧ ਗੋਸਟਿ' ਵਿਚ ਹੈ।

**ਸ਼ਿਵਰਾਤ** – ਪੁਰਾਣਾਂ ਅਨੁਸਾਰ ਸ਼ਿਵ ਦੀ ਪਿਆਰੀ ਦੁਰਗਾ ਦੀ ਮੰਗਲਮਯ ਰਾਤ ਫੱਗਣ ਬਦੀ 14 ਹੈ। ਸ਼ਿਵ ਨੂੰ ਪ੍ਰਧਾਨ ਦੇਵਤਾ ਮੰਨਣ ਵਾਲੇ ਇਸ ਦਿਨ ਨੂੰ ਉਤਸਵ ਵਜੋਂ ਮਨਾਉਂਦੇ ਹਨ।

**ਰਿਧ ਸਿਧ** – ਉਹ ਸ਼ਕਤੀਆਂ ਜੋ ਯੋਗੀਆਂ ਨੂੰ ਪ੍ਰਾਪਤ ਹੁੰਦੀਆਂ ਹਨ।

**ਨਉ ਨਿਧਿ ਸਵਾਈ** – ਜਦੋਂ ਗੁਰੂ ਨਾਨਕ ਸ਼ਿਵਰਾਤ ਦੇ ਮੇਲੇ ਬਾਰੇ ਸੁਣ ਕੇ ਆਪਣੇ ਸੱਚੇ ਪ੍ਰਚਾਰ ਲਈ ਅਚਲ ਵਟਾਲੇ ਪੁੱਜੇ ਤਾਂ ਗੁਰੂ ਦੇ ਦਰਸ਼ਨਾਂ ਲਈ ਦੁਨੀਆਂ ਗੁਰੂ ਵਲ ਉਲਟ ਪਈ ਅਤੇ ਐਨੀ ਮਾਇਆ ਇਕੱਠੀ ਹੋ ਗਈ ਜਿਵੇਂ ਰਿੱਧੀਆਂ– ਸਿੱਧੀਆਂ ਅਤੇ ਨਉ ਨਿਧੀਆਂ ਗੁਰੂ ਜੀ ਦੇ ਹਜ਼ੂਰ ਆ ਗਈਆਂ ਹੋਣ।

**ਚਲਿਤ੍ਰ** – ਕੌਤਕ।

**ਮਨ ਵਿਚ** – ਜੋਗੀ ਇਸ ਕੌਤਕ ਨੂੰ ਵੇਖ ਕੇ ਮਨ ਹੀ ਮਨ ਖਾਰ ਖਾਣ ਲੱਗੇ।

**ਲੋਟਾ ਜੋਗੀ ਲਇਆ ਛਪਾਈ** – ਜਦੋਂ ਰਾਸਧਾਰੀਏ ਰਾਸ ਪਾ ਪਾ ਕੇ ਆਪਣੇ ਕਰਤਵਾਂ ਨਾਲ ਲੋਟਾ ਅੱਗੇ ਰਖ ਪੈਸੇ ਉਗਰਾਹ ਰਹੇ ਸਨ ਤਾਂ ਜੋਗੀਆਂ ਨੇ ਲੋਟਾ ਲੁਕਾ ਦਿੱਤਾ। ਜਾਣੀ ਜਾਣ ਬਾਬੇ ਨਾਨਕ ਨੇ, ਜਿੱਥੇ ਜੋਗੀਆਂ ਨੇ ਲੋਟਾ ਲੁਕਾਇਆ ਸੀ, ਲਭਾ ਦਿੱਤਾ। ਜੋਗੀਆਂ ਨੂੰ ਇਸ ਗਲ ਤੋਂ ਬੜੀ ਤਮਕ ਲੱਗੀ ਅਤੇ ਉਹ ਗੁੱਸੇ ਵਿਚ ਆ ਗਏ। ਕਰਾਮਾਤ ਦੀ ਹਉਮੈ ਨੇ ਉਹਨਾਂ ਨੂੰ ਲਾਂਬੂ ਲਾ ਦਿੱਤੇ।
ਗੁਰੂ ਨਾਨਕ ਜੀ ਅਚਲ ਵਟਾਲੇ ਜਾ ਪਹੁੰਚੇ। ਉਥੇ ਇਕ ਪਿੱਪਲ ਸੀ। ਉਸ ਪਿੱਪਲ ਹੇਠ ਇਕ ਥੜਾ ਬਣਿਆ ਸੀ। ਉਸ ਥੜੇ ਉਤੇ ਦੋਵੇਂ ਜਾ ਬੈਠੇ। ਸਿਧ ਆ ਕੇ ਉਹਨਾਂ ਨੂੰ ਦੇਖ ਕੇ ਹੈਰਾਨ ਹੋਏ ਕਿ ਨਾਨਕ ਤਾਂ ਪਹਿਲਾਂ ਹੀ ਪਹੁੰਚਿਆ ਬੈਠਾ ਹੈ। ਗੋਰਖ ਨਾਥ ਨੇ ਕਿਹਾ, ਨਾਨਕ ਜੀ ਆਦੇਸ। ਗੁਰੂ ਨਾਨਕ ਜੀ ਨੇ ਕਿਹਾ, ਆਦੇਸ ਏਕੰਕਾਰ ਨੂੰ ਆਦੇਸੇ। ਗੋਰਖ ਆਓ। ਭਰਥਰੀ ਹਰੀ ਨੇ ਕਿਹਾ ਨਾਨਕ ਜੀ ਤੂੰ ਵੀ ਕੋਈ ਦੇਵਤਾ (ਵਿਸੁਰ) ਹੈਂ।

**ਅਚਲ ਵਟਾਲੇ ਵਿਚ ਹਿਕ ਪਲਕੁ ਜਾਇ ਪਹੁਤੇ**। ਹਿਕ ਪਿਪਲ ਆਹਾ

ਉਸ ਹੇਠ **ਹਿਕ ਥੜਾ ਆਹਾ** ਉਸ ਊਪਰ ਦੋਇ ਜਾਇ ਬੈਠੇ। ਤਾਂ ਸਿਧ ਆਏ ਤਾਂ ਕਿਆ ਦੇਖਨ ਜੋ **ਨਾਨਕ ਤਪਾ ਅਗੇ ਹੀ ਬੈਠਾ ਹੈ**। ਤਾਂ ਗੋਰਖ ਨਾਥ ਕਹਿਆ ਆਦੇਸ ਹੋ ਨਾਨਕ ਤਪਾ। ਤਾਂ ਗੁਰੂ ਨਾਨਕ ਜੀ ਕਹਿਆ **ਆਦੇਸ ਏਕੰਕਾਰ ਕੋ ਆਦੇਸੁ**। ਗੋਰਖ ਆਉ। ਤਾਂ ਭਰਥਰੀ ਕਹਿਆ ਅਰੇ ਨਾਨਕ ਤਪਾ **ਤੂੰ ਭੀ ਕੁਛ ਇਸਟੀ ਹੈ**।

ਭਾਈ ਬਾਲਾ ਜਨਮ ਸਾਖੀ, ੨੬੦

ਅਚਲ ਵਟਾਲੇ a'čal wṭāle

ਅਚਲ ਵਟਾਲੇ ਵਿਚ ਹਿਕ ਪਲਕੁ ਜਾਇ ਪਹੁਤੇ

a'čal wṭāle wič hik palk jāe pɔ́te

ਹਿਕ ਥੜਾ ਆਹਾ hik thaṛā āhā

ਨਾਨਕ ਤਪਾ ਅਗੇ ਹੀ ਬੈਠਾ ਹੈ
nānak tapā agge hī bɛṭhā hɛ

ਆਦੇਸ ਏਕੰਕਾਰ ਕੋ ਆਦੇਸੁ
ādes ekãkār ko ādes

ਤੂੰ ਭੀ ਕੁਛ ਇਸਟੀ ਹੈ
tū̃ pī kuč isṭī hɛ

**ਅਚਿੰਤ** a'čĩt
ਵਿਸ਼ੇਸ਼ਣ
ਆਪਣੇ ਆਪ, ਸੁਤੇ ਸਿਧ ਹੀ, ਅਚਨਚੇਤ

**ਅਚਿੰਤ ਹਮਾਰੈ ਮਨੁ ਪਤੀਆਨਾ**
a'čĩt hmārɛ man patīānā

ਪ੍ਰਭੂ ਦਾ ਮੇਲ ਸਹਿਜ ਅਵੱਸਥਾ ਵਿਚ ਅਚਿੰਤ ਹੀ ਹੋ ਜਾਂਦਾ ਹੈ। ਅਚਿੰਤ ਹੀ ਗੁਰਮੁਖ ਦਾ ਮਨ ਪਤਿਆ ਜਾਂਦਾ ਹੈ। ਅਚਿੰਤ ਹੀ ਸਾਰੀ ਚਿੰਤਾ ਦੂਰ ਹੋ ਜਾਂਦੀ ਹੈ। ਸਭ ਵੈਰ ਵਿਰੋਧ ਦੂਰ ਹੋ ਜਾਂਦੇ ਹਨ। ਗੁਰੂ ਮੰਤ੍ਰ ਦੀ ਦੀਖਿਆ ਨਾਲ ਸਾਰੇ ਅੰਧੇਰੇ ਮਿਟ ਜਾਂਦੇ ਹਨ। ਅਚਿੰਤ ਹੀ ਵਾਹਿਗੁਰੂ ਦਾ ਵਾਸਾ ਹੁੰਦਾ ਹੈ, ਗੁਰਮੁਖ ਦੇ ਮਨ ਅੰਤਰ ਅਨਹਦ ਨਾਦ ਵਜਦਾ ਹੈ। ਸਾਰੀ ਚਿੰਤਾ ਦੂਰ ਹੋ ਜਾਂਦੀ ਹੈ। ਅਚਿੰਤ ਹੀ ਪ੍ਰਭੂ ਠਾਕੁਰ ਦਾ ਮੇਲ ਹੋ ਜਾਂਦਾ ਹੈ।

ਭੈਰਉ ਮਹਲਾ ੫ ॥ ਸਤਿਗੁਰਿ ਮੋ ਕਉ ਕੀਨੋ ਦਾਨੁ ॥ ਅਮੋਲ ਰਤਨੁ ਹਰਿ ਦੀਨੋ ਨਾਮੁ ॥ **ਸਹਜ ਬਿਨੋਦ ਚੋਜ ਆਨੰਤਾ** ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ ॥ ੧ ॥ ਕਹੁ ਨਾਨਕ ਕੀਰਤਿ ਹਰਿ ਸਾਚੀ ॥ ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ ॥ ੧ ॥ ਰਹਾਉ ॥ ਅਚਿੰਤ ਹਮਾਰੈ ਭੋਜਨ ਭਾਉ ॥ ਅਚਿੰਤ ਹਮਾਰੈ ਲੀਚੈ ਨਾਉ ॥ ਅਚਿੰਤ ਹਮਾਰੈ ਸਬਦਿ ਉਧਾਰ ॥ ਅਚਿੰਤ ਹਮਾਰੈ ਭਰੇ ਭੰਡਾਰ ॥ ੨ ॥ ਅਚਿੰਤ ਹਮਾਰੈ ਕਾਰਜ ਪੂਰੇ ॥ **ਅਚਿੰਤ ਹਮਾਰੈ ਲਥੇ ਵਿਸੂਰੇ** ॥ ਅਚਿੰਤ ਹਮਾਰੈ **ਬੈਰੀ ਮੀਤਾ** ॥ ਅਚਿੰਤੋ ਹੀ **ਇਹੁ ਮਨੁ ਵਸਿ ਕੀਤਾ** ॥ ੩ ॥ ਅਚਿੰਤ ਪ੍ਰਭੂ ਹਮ ਕੀਆ ਦਿਲਾਸਾ ॥ ਅਚਿੰਤ ਹਮਾਰੀ ਪੂਰਨ ਆਸਾ ॥ **ਅਚਿੰਤ ਹਮ੍ਾ ਕਉ ਸਗਲ ਸਿਧਾਂਤੁ** ॥ ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ ॥ ੪ ॥ ਅਚਿੰਤ ਹਮਾਰੇ ਬਿਨਸੇ

ਬੈਰ ॥ ਅਚਿੰਤ ਹਮਾਰੇ ਮਿਟੇ ਅੰਧੇਰ ॥ ਅਚਿੰਤੋ ਹੀ ਮਨਿ ਕੀਰਤਨੁ ਮੀਠਾ ॥ ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ ॥ ੫ ॥ ਅਚਿੰਤ ਮਿਟਿਓ ਹੈ ਸਗਲੋ ਭਰਮਾ ॥ ਅਚਿੰਤ ਵਸਿਓ ਮਨਿ ਸੁਖ ਬਿਸ੍ਰਾਮਾ ॥ ਅਚਿੰਤ ਹਮਾਰੈ ਅਨਹਤ ਵਾਜੈ ॥ ਅਚਿੰਤ ਹਮਾਰੈ ਗੋਬਿੰਦੁ ਗਾਜੈ ॥ ੬ ॥ **ਅਚਿੰਤ ਹਮਾਰੈ ਮਨੁ ਪਤੀਆਨਾ** ॥ **ਨਿਹਚਲ ਧਨੀ ਅਚਿੰਤੁ ਪਛਾਨਾ** ॥ **ਅਚਿੰਤੋ ਉਪਜਿਓ ਸਗਲ ਬਿਬੇਕਾ** ॥ **ਅਚਿੰਤ ਚਰੀ ਹਥਿ ਹਰਿ ਹਰਿ ਟੇਕਾ** ॥ ੭ ॥ ਅਚਿੰਤ ਪ੍ਰਭੂ ਧੁਰਿ ਲਿਖਿਆ ਲੇਖੁ ॥ ਅਚਿੰਤ ਮਿਲਿਓ ਪ੍ਰਭੁ ਠਾਕੁਰੁ ਏਕੁ ॥ **ਚਿੰਤ ਅਚਿੰਤਾ ਸਗਲੀ ਗਈ** ॥ ਪ੍ਰਭ ਨਾਨਕ ਨਾਨਕ ਨਾਨਕ ਮਈ ॥ ੮ ॥ ੩ ॥ ੬ ॥

ਅ.ਗ.ਮ.੫, ੧੧੫੭

ਅਚਿੰਤ ā'čĩt

ਸਹਜ ਬਿਨੋਦ sɛ́j binod

ਚੋਜ ਆਨੰਤਾ čoj ānãtā

ਅਚਿੰਤ ਹਮਾਰੈ a'čĩt hmārɛ

ਲਥੇ ਵਿਸੂਰੇ lathe wisūre

ਬੈਰੀ ਮੀਤਾ bɛrī mītā

ਇਹੁ ਮਨੁ ਵਸਿ ਕੀਤਾ é man was kītā

ਅਚਿੰਤ ਹਮ੍ਾ a'čĩt hamā

ਕਉ ਸਗਲ ਸਿਧਾਂਤੁ kɔ sagal sidā̃t

ਮਨੁ ਪਤੀਆਨਾ man patīānā

ਨਿਹਚਲ ਧਨੀ níčal tànī

ਅਚਿੰਤੁ ਪਛਾਨਾ a'čĩt pčhānā

ਅਚਿੰਤੋ ਉਪਜਿਓ a'čĩto upjio

ਸਗਲ ਬਿਬੇਕਾ sagal bibekā

ਅਚਿੰਤ ਚਰੀ ā'čĩt čarī

ਹਥਿ ਹਰਿ ਹਰਿ ਟੇਕਾ
hath har har ṭekā

ਚਿੰਤ ਅਚਿੰਤਾ ਸਗਲੀ ਗਈ
čĩt a'čĩtā saglī gaī

**ਅਚਿੰਤ** – ਆਪਣੇ ਆਪ, ਸੁਤੇ ਸਿਧ ਹੀ, ਅਚਨਚੇਤ।

**ਸਹਜ ਬਿਨੋਦ ਚੋਜ ਆਨੰਤਾ** – ਗੁਰੂ ਦੀ ਕਿਰਪਾ ਨਾਲ ਹੀ ਐਸਾ ਹਰੀ ਸੁਤੇ-ਸਿਧ ਹੀ ਸਾਨੂੰ ਅਨੁਭਵ ਹੁੰਦਾ ਹੈ ਅਤੇ ਸਾਡੇ ਆਮ ਜੀਵਨ ਵਿਚ ਅੰਗ ਸੰਗ ਰਹਿੰਦਾ ਹੋਇਆ ਆਪਣੇ ਨਾਲ ਇਕ ਕਰ ਦਿੰਦਾ ਹੈ ਅਤੇ ਗੁਰੂ ਦੀ ਕਿਰਪਾ ਨਾਲ ਸਹਿਜ ਆਨੰਦ ਅਤੇ ਬੇਅੰਤ ਉਹ ਖੁਸ਼ੀਆਂ ਤਮਾਸ਼ੇ ਮਿਲਦੇ ਹਨ ਜੋ ਮਨ ਨੂੰ ਅਡੋਲ ਰਖਣ।

**ਅਚਿੰਤ ਹਮਾਰੈ ਲਥੇ ਵਿਸੂਰੇ** – ਆਪਣੇ ਆਪ ਹੀ, ਸੁਭਾਵਿਕ ਹੀ ਸਾਡੇ ਦੁਖ, ਝੋਰੇ, ਗਮ ਦੂਰ ਹੋ ਜਾਂਦੇ ਹਨ।

**ਬੈਰੀ ਮੀਤਾ** – ਸੁਤੇ ਸਿਧ ਹੀ ਸਾਡੇ ਵੈਰੀ, ਮਿੱਤਰ ਹੋ ਜਾਂਦੇ ਹਨ।

**ਇਹੁ ਮਨੁ ਵਸਿ ਕੀਤਾ** – ਸੁਭਾਵਕ ਹੀ ਚਿੰਤਾ ਦੂਰ ਕਰਨ ਵਾਲੇ ਹਰੀ ਦਾ ਨਾਮ ਲੈ ਕੇ ਮੈਂ ਆਪਣਾ ਮਨ ਵਸ ਵਿਚ ਕਰ ਲਿਆ ਹੈ।

**ਅਚਿੰਤ ਹਮ੍ਾ ਕਉ ਸਗਲ ਸਿਧਾਂਤੁ** – ਚਿੰਤਾ ਦੂਰ ਕਰਨ ਵਾਲੇ ਪ੍ਰਭੂ ਦਾ ਨਾਮ ਜਪਣਾ ਹੀ ਸਾਰੇ ਧਰਮਾਂ ਦਾ ਨਿਚੋੜ ਹੈ। ਸਾਨੂੰ ਉਸ ਮੂਲ ਤਤ ਦੀ ਪਛਾਣ ਹੋ ਗਈ ਹੈ।

**ਮਨੁ ਪਤੀਆਨਾ** – ਸੁਭਾਵਿਕ ਹੀ ਮੇਰਾ ਮਨ ਪਤੀਜ ਗਿਆ ਤੇ ਭਟਕਣਾ ਖਤਮ ਹੋ ਗਈ।

**ਨਿਹਚਲ ਧਨੀ ਅਚਿੰਤੁ ਪਛਾਨਾ** – ਸੁਭਾਵਿਕ ਹੀ ਮੈਂ ਸਦਾ ਸਦੀਵੀ ਪ੍ਰਭੂ ਨੂੰ ਪਛਾਣ ਲਿਆ ਤੇ ਉਸ ਨਾਲ ਸਾਂਝ ਪਾ ਲਈ, ਲੜ ਲਗ ਗਿਆ।

**ਅਚਿੰਤੋ ਉਪਜਿਓ ਸਗਲ ਬਿਬੇਕਾ** – ਸਹਿਜੇ ਹੀ ਮੇਰੇ ਅੰਦਰ ਨਿਰਣਾ ਲੈਣ ਦੀ ਸ਼ਕਤੀ ਪੈਦਾ ਹੋ ਗਈ, ਸਭ ਤਰ੍ਹਾਂ ਦਾ ਵਿਵੇਕ ਪੈਦਾ ਹੋ ਗਿਆ।

**ਅਚਿੰਤ ਚਰੀ ਹਥਿ ਹਰਿ ਹਰਿ ਟੇਕਾ** – ਸਹਿਜੇ ਹੀ ਮੇਰੇ ਹਥ ਹਰੀ ਦੀ ਟੇਕ ਲੱਗੀ ਹੈ, ਹਰੀ ਦੀ ਟੇਕ ਮਿਲ ਗਈ ਹੈ।

**ਚਿੰਤ ਅਚਿੰਤਾ ਸਗਲੀ ਗਈ** – ਜਿਸ ਨੂੰ ਪਰਮਾਤਮਾ ਮਿਲ ਜਾਵੇ, ਉਸ ਦੀ ਚਿੰਤਾ ਤੇ ਅਚਿੰਤਾ ਦੋਵੇਂ ਪਖ ਚਲੇ ਜਾਂਦੇ ਹਨ ਅਤੇ ਪ੍ਰਭੂ ਨਾਨਕ ਦਾ ਰੂਪ ਅਤੇ ਨਾਨਕ ਪ੍ਰਭੂ ਦਾ ਰੂਪ ਹੋ ਜਾਂਦਾ ਹੈ।

**ਅਚਿੰਤਾ** a'čĩtā
ਨਾਂਵ ਇਸਤਰੀਲਿੰਗ
ਬੇਫਿਕਰ

**ਸੋਇ ਅਚਿੰਤਾ ਜਾਗਿ ਅਚਿੰਤਾ**
soe a'čĩtā jāg a'čĩtā

ਗੁਰਮੁਖ ਗੁਰੂ ਦੇ ਮੰਤ੍ਰ ਨੂੰ ਸਿਮਰਦਾ ਹੈ ਤੇ ਸੁੱਤਿਆਂ, ਜਾਗਦਿਆਂ ਸਦਾ ਅਚਿੰਤ ਰਹਿੰਦਾ ਹੈ।

ਭੈਰਉ ਮਹਲਾ ੫ ॥ **ਊਠਤ ਸੁਖੀਆ ਬੈਠਤ ਸੁਖੀਆ** ॥ **ਭਉ ਨਹੀ ਲਾਗੈ ਜਾਂ ਐਸੇ ਬੁਝੀਆ** ॥੧॥ ਰਾਖਾ ਏਕੁ ਹਮਾਰਾ **ਸੁਆਮੀ** ॥ **ਸਗਲ** ਘਟਾ ਕਾ ਅੰਤਰਜਾਮੀ ॥੧॥ ਰਹਾਉ ॥ **ਸੋਇ ਅਚਿੰਤਾ ਜਾਗਿ ਅਚਿੰਤਾ** ॥ ਜਹ ਕਹਾਂ **ਪ੍ਰਭੁ ਤੂੰ ਵਰਤੰਤਾ** ॥੨॥ **ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ** ॥ ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੩॥੨॥

ਅ.ਗ.ਮ.ਪ, ੧੧੩੬

**ਅਚਿੰਤਾ** a'čĩtā

**ਊਠਤ ਸੁਖੀਆ** ūṭhat sukhīā

**ਬੈਠਤ ਸੁਖੀਆ** bɛṭhat sukhīā

ਭਉ ਨਹੀ ਲਾਗੈ pɔ̀ nahī lāgɛ

**ਜਾਂ ਐਸੇ ਬੁਝੀਆ** jā̃ ɛse búјīā

**ਜਾਗਿ ਅਚਿੰਤਾ** jāg a'cĭ̃tā

**ਪ੍ਰਭੁ ਤੂੰ ਵਰਤੰਤਾ** práb tū̃ wartā̃tā

**ਘਰਿ ਸੁਖਿ ਵਸਿਆ** kàr sukh wassiā

**ਬਾਹਰਿ ਸੁਖੁ ਪਾਇਆ**
bāhar sukh pāiā

**ਅਚਿੰਤਾ** – ਬੇਫਿਕਰ।

**ਊਠਤ ਸੁਖੀਆ ਬੈਠਤ ਸੁਖੀਆ** – ਜਦੋਂ ਕੋਈ ਮਨੁਖ ਇਹ ਸਮਝ ਲੈਂਦਾ ਹੈ ਕਿ ਪਰਮਾਤਮਾ ਹੀ ਸਭ ਦਾ ਰਾਖਾ ਹੈ, ਫਿਰ ਉਹ ਹਰ ਵੇਲੇ ਉਠਦਾ ਬੈਠਦਾ ਹਰ ਸਮੇਂ ਆਤਮਕ ਆਨੰਦ ਮਾਣਦਾ ਹੈ।

**ਭਉ ਨਹੀ ਲਾਗੈ ਜਾਂ ਐਸੇ ਬੁਝੀਆ** – ਜਦੋਂ ਇਸ ਗਲ ਦੀ ਸਮਝ ਆ ਜਾਵੇ ਕਿ ਪਰਮਾਤਮਾ ਹਰ ਥਾਂ ਸਮਾ ਰਿਹਾ ਹੈ, ਫਿਰ ਮਨੁਖ ਨੂੰ ਕਿਸੇ ਕਿਸਮ ਦਾ ਡਰ ਨਹੀਂ ਲਗਦਾ।

**ਸੋਇ ਅਚਿੰਤਾ ਜਾਗਿ ਅਚਿੰਤਾ** – ਜਦੋਂ ਮਨੁਖ ਇਹ ਜਾਣ ਲੈਂਦਾ ਹੈ ਕਿ ਪ੍ਰਭੂ ਹੀ ਸਭ ਜੀਵਾਂ ਦਾ ਰਾਖਾ ਹੈ ਤਾਂ ਮਨੁਖ ਨਿਸਚਿੰਤ ਹੋ ਕੇ ਸੌਂਦਾ ਹੈ ਤੇ ਨਿਸਚਿੰਤ ਜਾਗਦਾ ਹੈ।

**ਪ੍ਰਭੁ ਤੂੰ ਵਰਤੰਤਾ** – ਪਰਮਾਤਮਾ ਸਭ ਜੀਵਾਂ ਦਾ ਰਾਖਾ ਹੈ ਤੇ ਹਰ ਥਾਂ ਮੌਜੂਦ ਹੈ। ਸਭ ਸਰੀਰਾਂ ਵਿਚ ਵਿਆਪਕ ਹੈ।

**ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ** – ਗੁਰੂ ਨੇ ਜਿਸ ਦੇ ਹਿਰਦੇ ਵਿਚ ਇਹ ਉਪਦੇਸ਼ ਪੱਕਾ ਕਰ ਦਿੱਤਾ ਹੈ ਕਿ ਪਰਮਾਤਮਾ ਸਭ ਦਾ ਰਾਖਾ ਹੈ। ਉਹ ਘਰ ਵਿਚ ਵੀ ਸੁਖੀ ਵਸਦਾ ਹੈ ਤੇ ਘਰੋਂ ਬਾਹਰ ਜਾ ਕੇ ਵੀ ਆਨੰਦ ਮਾਣਦਾ ਹੈ। ਸੁਖੀ ਉਹ ਹੀ ਹਨ ਜੋ ਪਰਮਾਤਮਾ ਨੂੰ ਘਟ ਘਟ ਵਿਚ ਵਸਣ ਵਾਲਾ ਨਿਰਾਕਾਰ ਹਰੀ ਕਰ ਕੇ ਸਿਮਰਦੇ ਹਨ।

**ਅਚਿੰਤੁ** a'cĭ̃t
ਵਿਸ਼ੇਸ਼ਣ
ਸੁਭਾਵਿਕ ਹੀ, ਸੁਤੇ ਸਿਧ, ਅਚਨਚੇਤ

**ਅਚਿੰਤੁ ਵਸੈ ਮਨਿ ਆਈ**
a'cĭ̃t wasɛ man āī

ਸਤਿਗੁਰ ਦੀ ਸੇਵਾ ਨਾਲ ਮਨ ਅਚਿੰਤ ਹੋ ਜਾਂਦਾ ਹੈ। ਇਹ ਮਨ ਆਰਸੀ ਹੈ ਪਰ ਇਸ ਨੂੰ ਕੋਈ ਗੁਰਮੁਖ ਹੀ ਦੇਖ ਸਕਦਾ ਹੈ। ਅਨਹਤ ਬਾਣੀ ਦੇ ਨਿਰਮਲ ਸ਼ਬਦ ਦੀ ਆਰਾਧਨਾ ਨਾਲ ਸਚੁ ਦਾ ਪਰਗਾਸ ਹੁੰਦਾ ਹੈ। ਗੁਰੂ ਸ਼ਬਦ ਸਭ ਦੂਜੇ ਭਰਮ ਚੁਕਾ ਦਿੰਦਾ ਹੈ। ਗੁਰਮੁਖ ਕਾਇਆ ਅੰਦਰ ਵਣਜ ਕਰਦਾ ਹੈ ਅਤੇ ਇਸ ਵਾਪਾਰ ਵਿਚ ਨਾਮ ਨਿਧਾਨ ਆਉਂਦਾ ਹੈ।

ਮਾਝ ਮਹਲਾ ੩ ॥ ਸਤਿਗੁਰੁ ਸੇਵਿਐ ਵਡੀ ਵਡਿਆਈ ॥ ਹਰਿ ਜੀ **ਅਚਿੰਤੁ ਵਸੈ ਮਨਿ ਆਈ** ॥ ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥ ੧ ॥ ਹਉ ਵਾਰੀ ਜੀਉ

ਵਾਰੀ **ਸਚੁ ਸੰਗਤਿ** ਮੇਲਿ ਮਿਲਾਵਣਿਆ ॥ ਹਰਿ ਸਤਸੰਗਤਿ ਆਪੇ ਮੇਲੈ ਗੁਰ ਸਬਦੀ ਹਰਿ ਗੁਣ ਗਾਵਣਿਆ ॥ ੧ ॥ ਰਹਾਉ ॥ ਸਤਿਗੁਰੁ ਸੇਵੀ **ਸਬਦਿ ਸੁਹਾਇਆ** ॥ ਜਿਨਿ ਹਰਿ ਕਾ ਨਾਮੁ ਮੰਨਿ ਵਸਾਇਆ ॥ ਹਰਿ ਨਿਰਮਲੁ ਹਉਮੈ ਮੈਲੁ ਗਵਾਏ ਦਰਿ ਸਚੈ ਸੋਭਾ ਪਾਵਣਿਆ ॥ ੨ ॥ ਬਿਨੁ ਗੁਰ ਨਾਮੁ ਨ ਪਾਇਆ ਜਾਇ ॥ **ਸਿਧ ਸਾਧਿਕ ਰਹੇ ਬਿਲਲਾਇ** ॥ ਬਿਨੁ ਗੁਰ ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ ॥ ੩ ॥ **ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ** ॥ ਮੋਰਚਾ ਨ ਲਾਗੈ ਜਾ **ਹਉਮੈ ਸੋਖੈ** ॥ ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ ॥ ੪ ॥ ਬਿਨੁ ਸਤਿਗੁਰ ਕਿਹੁ ਨ ਦੇਖਿਆ ਜਾਇ ॥ ਗੁਰਿ ਕਿਰਪਾ ਕਰਿ ਆਪੁ ਦਿਤਾ ਦਿਖਾਇ ॥ ਆਪੇ ਆਪਿ ਆਪਿ ਮਿਲਿ ਰਹਿਆ **ਸਹਜੇ ਸਹਜਿ ਸਮਾਵਣਿਆ** ॥ ੫ ॥ ਗੁਰਮੁਖਿ ਹੋਵੈ ਸੁ ਇਕਸੁ ਸਿਉ ਲਿਵ ਲਾਏ ॥ **ਦੂਜਾ ਭਰਮੁ ਗੁਰ ਸਬਦਿ ਜਲਾਏ** ॥ **ਕਾਇਆ ਅੰਦਰਿ ਵਣਜੁ ਕਰੇ ਵਾਪਾਰਾ ਨਾਮੁ ਨਿਧਾਨੁ ਸਚੁ ਪਾਵਣਿਆ** ॥ ੬ ॥ **ਗੁਰਮੁਖਿ ਕਰਣੀ ਹਰਿ ਕੀਰਤਿ ਸਾਰੁ** ॥ ਗੁਰਮੁਖਿ ਪਾਏ ਮੋਖ ਦੁਆਰੁ ॥ ਅਨਦਿਨੁ ਰੰਗਿ ਰਤਾ ਗੁਣ ਗਾਵੈ ਅੰਦਰਿ ਮਹਲਿ ਬੁਲਾਵਣਿਆ ॥ ੭ ॥ ਸਤਿਗੁਰੁ ਦਾਤਾ ਮਿਲੈ ਮਿਲਾਇਆ ॥ ਪੂਰੈ ਭਾਗਿ ਮਨਿ ਸਬਦੁ ਵਸਾਇਆ ॥ ਨਾਨਕ ਨਾਮੁ ਮਿਲੈ ਵਡਿਆਈ ਹਰਿ ਸਚੇ ਕੇ ਗੁਣ ਗਾਵਣਿਆ ॥ ੮ ॥ ੯ ॥ ੧੦ ॥

ਅ.ਗ.ਮ.੩, ੧੧੪

ਅਚਿੰਤੁ a'čĩt

ਸਚੁ ਸੰਗਤਿ sač sãgat

ਸਬਦਿ ਸੁਹਾਇਆ sabad suhāiā

ਸਿਧ ਸਾਧਿਕ síd sắdik

ਰਹੇ ਬਿਲਲਾਇ rahe bil'lāe

ਇਹੁ ਮਨੁ ਆਰਸੀ é man ārsī

ਕੋਈ ਗੁਰਮੁਖਿ ਵੇਖੈ
koī gurmukh wekhɛ

ਹਉਮੈ ਸੋਖੈ hɔmɛ sokhɛ

ਸਹਜੇ ਸਹਜਿ ਸਮਾਵਣਿਆ
sɛ́je sɛ́j smāwṇiā

ਦੂਜਾ ਭਰਮੁ dūjā pàrm

ਗੁਰ ਸਬਦਿ ਜਲਾਏ gur sabad jlāe

ਕਾਇਆ ਅੰਦਰਿ ਵਣਜੁ ਕਰੇ ਵਾਪਾਰਾ
kāiā ãdar waṇj kare wāpārā

ਨਾਮੁ ਨਿਧਾਨੁ ਸਚੁ ਪਾਵਣਿਆ
nām nidàn sač pāwaṇiā

ਗੁਰਮੁਖਿ ਕਰਣੀ gurmukh karṇī

ਹਰਿ ਕੀਰਤਿ ਸਾਰੁ har kīrat sār

**ਅਚਿੰਤੁ** – ਸੁਭਾਵਿਕ ਹੀ, ਸੁਤੇ ਸਿਧ, ਅਚਨਚੇਤ।

**ਸਚੁ ਸੰਗਤਿ** – ਸਦਾ ਥਿਰ ਰਹਿਣ ਵਾਲਾ ਪਰਮਾਤਮਾ ਸੇਵਕ ਨੂੰ ਸਾਧ ਸੰਗਤ ਵਿਚ ਮਿਲਾ ਕੇ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ। ਪਰਮਾਤਮਾ ਆਪ ਹੀ ਸਾਧ ਸੰਗਤ ਦਾ ਮੇਲ ਕਰਦਾ ਹੈ।

**ਸਬਦਿ ਸੁਹਾਇਆ** – ਜੀਵ ਨੂੰ ਉਸ ਸਤਿਗੁਰ ਦੀ ਸੇਵਾ ਕਰਨੀ ਚਾਹੀਦੀ ਹੈ ਜਿਸ ਨੇ ਹਰੀ ਨਾਮ ਮਨ ਵਿਚ ਵਸਾਇਆ ਹੈ। ਜਿਸ ਨੇ ਆਪਣੇ ਸ਼ਬਦ ਦੇ ਰਾਹੀਂ ਮਨੁਖ ਦਾ ਜੀਵਨ ਸੰਵਾਰ ਦਿੱਤਾ ਹੈ। ਮਨੁਖ ਦਾ ਜੀਵਨ ਸਤਿਗੁਰ ਸ਼ਬਦ ਦੇ ਕਾਰਣ ਸੋਹਣਾ ਹੈ।

**ਸਿਧ ਸਾਧਿਕ ਰਹੇ ਬਿਲਲਾਇ** – ਜੋਗੀਆਂ ਦੇ ਗੁਰੂ ਗੋਰਖ ਆਦਿ, ਸਾਧਨਾ ਕਰਨ ਵਾਲੇ ਵਿਲਕ ਰਹੇ ਹਨ ਪਰ ਗੁਰੂ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ। ਗੁਰੂ ਦੀ ਸੇਵਾ ਤੋਂ ਬਿਨਾਂ ਆਤਮਕ ਸੁਖ ਹਾਸਲ ਨਹੀਂ ਹੁੰਦਾ ਅਤੇ ਚੰਗੇ ਭਾਗਾਂ ਨਾਲ ਹੀ ਗੁਰੂ ਪਾਇਆ ਜਾ ਸਕਦਾ ਹੈ।

**ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ** – ਇਹ ਮਨ ਸ਼ੀਸ਼ਾ ਹੈ, ਜਿਸ ਵਿੱਚੋਂ ਹਰ ਇਕ ਮਨੁਖ ਆਪਣਾ ਆਪ ਵੇਖ ਸਕਦਾ ਹੈ ਪਰ ਵੇਖਦਾ ਕੋਈ ਵਿਰਲਾ ਹੀ ਹੈ। ਕਈ ਵਾਰੀ ਮਨ ਨੂੰ ਹਉਮੈ ਦੀ ਸਿਲ੍ਹ ਚੜ੍ਹ ਜਾਂਦੀ ਹੈ, ਜਿਸ ਨਾਲ ਸ਼ੀਸ਼ਾ ਜੰਗਾਲਿਆ ਜਾਂਦਾ ਹੈ ਅਤੇ ਵਿਚੋਂ ਕੁਝ ਨਹੀਂ ਦਿਸਦਾ, ਭਾਵ ਹਉਮੈ ਕਰਕੇ ਮਨੁਖ ਆਪਣੇ ਗੁਣ ਔਗੁਣ ਨਹੀਂ ਦੇਖ ਸਕਦਾ।

**ਹਉਮੈ ਸੋਖੈ** – ਪਰ ਜੇ ਇਸ ਹਉਮੈ ਦੀ ਸਿਲ੍ਹ ਸੁਕਾ ਦਿੱਤੀ ਜਾਵੇ ਭਾਵ ਖਤਮ ਕਰ ਦਿੱਤੀ ਜਾਵੇ ਤਾਂ ਜੰਗਾਲ ਨਹੀਂ ਲੱਗਦਾ, ਮਨ ਸਾਫ਼ ਰਹਿੰਦਾ ਹੈ ਅਤੇ ਇਸ ਵਿਚ ਗੁਰੂ ਦੀ ਮੈਲ-ਰਹਿਤ ਬਾਣੀ ਅਗੰਮੀ ਨਾਦ ਵਜਾਉਂਦੀ ਹੈ। ਇਸ ਤਰ੍ਹਾਂ ਨਾਲ ਮਨੁਖ ਗੁਰਬਾਣੀ ਦੁਆਰਾ ਸਚ ਸਰੂਪ ਵਾਹਿਗੁਰੂ ਵਿਚ ਲੀਨ ਹੋ ਜਾਂਦਾ ਹੈ।

**ਸਹਜੇ ਸਹਜਿ ਸਮਾਵਣਿਆ** – ਪਰਮਾਤਮਾ ਆਪ ਹੀ ਆਪ ਹੈ। ਸਭ ਜੀਵਾਂ ਵਿਚ ਵਿਆਪਕ ਹੋ ਰਿਹਾ ਹੈ। ਗੁਰੂ ਨੇ ਕਿਰਪਾ ਕਰਕੇ ਜਿਸ ਮਨੁਖ ਨੂੰ ਆਪਣਾ ਆਪ ਵਿਖਾ ਦਿੱਤਾ ਹੈ ਉਹ ਮਨੁਖ ਪੂਰਨ ਅਡੋਲਤਾ ਅਤੇ ਸ਼ਾਂਤੀ ਵਾਲੀ ਅਵਸਥਾ ਵਿਚ ਟਿਕਿਆ ਰਹਿੰਦਾ ਹੈ।

**ਦੂਜਾ ਭਰਮੁ ਗੁਰ ਸਬਦਿ ਜਲਾਏ** – ਜਿਹੜਾ ਮਨੁਖ ਗੁਰੂ ਦੇ ਸਨਮੁਖ ਹੁੰਦਾ ਹੈ, ਉਹ ਸਿਰਫ਼ ਪਰਮਾਤਮਾ ਨਾਲ ਹੀ ਪ੍ਰੇਮ ਪਾਈ ਰੱਖਦਾ ਹੈ। ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਪਣੇ ਅੰਦਰੋਂ ਮਾਇਆ ਦੀ ਭਟਕਣਾ ਦੂਰ ਕਰ ਲੈਂਦਾ ਹੈ।

**ਕਾਇਆ ਅੰਦਰਿ ਵਣਜੁ ਕਰੇ ਵਾਪਾਰਾ ਨਾਮੁ ਨਿਧਾਨੁ ਸਚੁ ਪਾਵਣਿਆ** – ਉਹ ਆਪਣੇ ਸਰੀਰ ਦੇ ਵਿਚ ਹੀ ਰਹਿ ਕੇ, ਮਨ ਨੂੰ ਬਾਹਰ ਭਟਕਣੋਂ ਰੋਕ ਕੇ ਪ੍ਰਭੂ ਨਾਮ ਦਾ ਵਣਜ ਕਰਦਾ ਹੈ, ਗੁਣਾਂ ਦਾ ਵਪਾਰ ਕਰਦਾ ਹੈ ਅਤੇ ਪ੍ਰਭੂ ਦਾ ਸਦਾ ਥਿਰ ਰਹਿਣ ਵਾਲਾ ਨਾਮ ਖਜ਼ਾਨਾ ਪ੍ਰਾਪਤ

ਕਰਦਾ ਹੈ।

**ਗੁਰਮੁਖਿ ਕਰਣੀ ਹਰਿ ਕੀਰਤਿ ਸਾਰੁ** – ਹਰੀ ਦਾ ਜਸ ਗੁਰਮੁਖ ਦੀ ਸਰੇਸ਼ਟ ਕਰਣੀ ਹੈ। ਗੁਰਮੁਖ ਸਿਫਤ ਸਾਲਾਹ ਦੇ ਨਾਲ ਵਿਕਾਰਾਂ ਤੋਂ ਮੁਕਤੀ ਦਾ ਦੁਆਰ ਪ੍ਰਾਪਤ ਕਰਦਾ ਹੈ, ਭਵ ਬੰਧਨ ਤੋਂ ਛੁਟ ਜਾਂਦਾ ਹੈ।

**ਅਚੁਤ** a'čut

ਵਿਸ਼ੇਸ਼ਣ

ਅਟੱਲ, ਕਦੇ ਨਾ ਡਿਗਣ ਵਾਲਾ, ਕਦੇ ਨਾ ਨਾਸ ਹੋਣ ਵਾਲਾ

**ਗੁਨ ਗਾਵਤ ਅਚੁਤ ਅਬਿਨਾਸੀ**

gun gāwat a'čut abināsī

ਵਾਹਿਗੁਰੂ ਦੇ ਗੁਣ ਗਾਉਂਦਾ ਗੁਰਮੁਖ ਕਾਮ ਕ੍ਰੋਧ ਤੋਂ ਉਪਰ ਉਠ ਕੇ ਅਚੁਤ ਅਬਿਨਾਸੀ, ਸਭ ਤੋਂ ਵੱਡੇ ਪਰਮਾਤਮਾ ਦੇ ਨਾਲ ਜੁੜਦਾ ਹੈ। ਸਚੁ ਵਿਚ ਰੱਤਿਆ ਜਨਮ/ਮਰਨ ਦੇ ਦੁਵੰਦ ਨੂੰ ਪਾਰ ਕਰ ਲੈਂਦਾ ਹੈ।

ਟੋਡੀ ਮਹਲਾ ੫ ॥ ਮਾਈ ਚਰਨ ਗੁਰ ਮੀਠੇ ॥ ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥ ਰਹਾਉ ॥ **ਗੁਨ ਗਾਵਤ ਅਚੁਤ ਅਬਿਨਾਸੀ** ਕਾਮ ਕ੍ਰੋਧ ਬਿਨਸੇ ਮਦ ਢੀਠੇ ॥ **ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ** ॥ ੧ ॥ ਬਿਨੁ ਹਰਿ ਭਜਨ ਰੰਗ ਰਸ ਜੇਤੇ ਸੰਤ ਦਇਆਲ ਜਾਨੇ ਸਭਿ ਝੂਠੇ ॥ ਨਾਮ ਰਤਨੁ ਪਾਇਓ ਜਨ ਨਾਨਕ **ਨਾਮ ਬਿਹੂਨ ਚਲੇ ਸਭਿ ਮੂਠੇ** ॥ ੨ ॥ ੮ ॥ ੨੭ ॥ ਟੋਡੀ ਮਹਲਾ ੫ ॥ ਸਾਧਸੰਗਿ ਹਰਿ ਹਰਿ ਨਾਮੁ ਚਿਤਾਰਾ ॥ **ਸਹਜਿ ਅਨੰਦੁ ਹੋਵੈ** ਦਿਨੁ ਰਾਤੀ **ਅੰਕੁਰੁ ਭਲੋ ਹਮਾਰਾ** ॥ ਰਹਾਉ ॥ ਗੁਰੁ ਪੂਰਾ ਭੇਟਿਓ ਬਡਭਾਗੀ ਜਾ ਕੋ ਅੰਤੁ ਨ ਪਾਰਾਵਾਰਾ ॥ **ਕਰੁ ਗਹਿ ਕਾਢਿ ਲੀਓ** ਜਨੁ ਅਪੁਨਾ ਬਿਖੁ ਸਾਗਰ ਸੰਸਾਰਾ ॥ ੧ ॥ ਜਨਮ ਮਰਨ ਕਾਟੇ ਗੁਰ ਬਚਨੀ **ਬਹੁੜਿ ਨ ਸੰਕਟ ਦੁਆਰਾ** ॥ ਨਾਨਕ ਸਰਨਿ ਗਹੀ ਸੁਆਮੀ ਕੀ **ਪੁਨਹ ਪੁਨਹ ਨਮਸਕਾਰਾ** ॥ ੨ ॥ ੯ ॥੨੮ ॥

ਅ.ਗ.ਮ.੫, ੭੧੨

**ਅਚੁਤ** a'čut

**ਅਸਥਿਰ ਭਏ** asthir paè

**ਸਾਚ ਰੰਗਿ ਰਾਤੇ** sāč rãg rāte

**ਜਨਮ ਮਰਨ ਬਾਹੁਰਿ ਨਹੀ ਪੀਠੇ**
janm marn bāhur nahī pīṭhe

**ਨਾਮ ਬਿਹੂਨ** nām bihūn

**ਚਲੇ ਸਭਿ ਮੂਠੇ** čale sáb mūṭhe

**ਸਹਜਿ ਅਨੰਦੁ ਹੋਵੈ** sέj anãd howɛ

**ਅੰਕੁਰੁ ਭਲੋ ਹਮਾਰਾ** ãkur pàlo hmārā

**ਕਰੁ ਗਹਿ ਕਾਢਿ ਲੀਓ** kar gέ kā́ḍ līo

**ਬਿਖੁ ਸਾਗਰ ਸੰਸਾਰਾ** bikh sāgar sãsārā

ਬਹੁੜਿ ਨ ਸੰਕਟ ਦੁਆਰਾ
bóṛ na sãkaṭ duārā

ਪੁਨਹ ਪੁਨਹ ਨਮਸਕਾਰਾ
punɛ́ punɛ́ namaskārā

**ਅਚੁਤ** – ਅਟਲ, ਕਦੇ ਨਾ ਡਿਗਣ ਵਾਲਾ, ਕਦੇ ਨਾ ਨਾਸ ਹੋਣ ਵਾਲਾ।

**ਅਚੁਤ ਅਬਿਨਾਸੀ** – ਅਟਲ ਅਬਿਨਾਸੀ ਪਰਮਾਤਮਾ ਦੇ ਗੁਣ ਗਾਉਂਦਿਆਂ ਗਾਉਂਦਿਆਂ ਕਾਮ, ਕਰੋਧ, ਹੰਕਾਰ ਆਦਿ ਵਿਕਾਰ ਨਾਸ ਹੋ ਜਾਂਦੇ ਹਨ।

**ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ** – ਜੋ ਮਨੁਖ ਸੱਚੇ ਹਰੀ ਦੇ ਪ੍ਰੇਮ ਵਿਚ ਰੰਗੇ ਗਏ, ਉਹ ਅਮਰ ਹੋ ਗਏ, ਉਹਨਾਂ ਨੂੰ ਮੁੜ ਕੇ ਜਨਮ ਮਰਨ ਨੇ ਦੁਖ ਨਹੀਂ ਦਿੱਤਾ।

**ਨਾਮ ਬਿਹੂਨ ਚਲੇ ਸਭਿ ਮੂਠੇ** – ਨਾਮ ਤੋਂ ਵਿਹੂਣੇ ਵਿਅਕਤੀ ਠੱਗੇ ਹੋਏ ਇਸ ਸੰਸਾਰ ਤੋਂ ਜਾਂਦੇ ਹਨ। ਗੁਰੂ ਨੂੰ ਪਿਆਰ ਕਰ ਕੇ ਹਰੀ ਦੇ ਗੁਣ ਗਾਉਣ ਨਾਲ ਮਨ ਟਿਕਦਾ ਹੈ ਅਤੇ ਹਰੀ ਦਾ ਪਿਆਰ ਪੈਦਾ ਹੁੰਦਾ ਹੈ, ਨਹੀਂ ਤਾਂ ਮਨੁਖ ਧੋਖੇ ਵਿਚ ਹੀ ਰਹਿੰਦਾ ਹੈ।

**ਸਹਜਿ ਅਨੰਦੁ ਹੋਵੈ** – ਗੁਰੂ ਦੀ ਸੰਗਤ ਵਿਚ ਨਾਮ ਚੇਤੇ ਆਉਂਦਾ ਹੈ। ਗੁਰਮਤ ਵਿਚ ਹੋਰਨਾਂ ਸੁੱਖਾਂ ਦੇ ਮੁਕਾਬਲੇ ਸਹਿਜ ਸੁਖ ਜਾਂ ਸਹਿਜ ਆਨੰਦ ਆਉਂਦਾ ਹੈ ਜੋ ਅਸਲੀ ਸੁਖ ਹੈ ਤੇ ਮਨ ਨੂੰ ਟਿਕਾ ਕੇ ਰੱਖਦਾ ਹੈ।

**ਅੰਕੁਰੁ ਭਲੋ ਹਮਾਰਾ** – ਜਿਹੜੇ ਜੀਵਾਂ ਦਾ ਕੋਈ ਪਿਛਲੇ ਕਰਮਾਂ ਦਾ ਭਲਾ ਅੰਗੂਰ ਫੁਟ ਪੈਂਦਾ ਹੈ, ਉਹਨਾਂ ਦਾ ਕੋਈ ਕਰਮ ਫਲ, ਚੰਗਾ ਭਾਗ ਹੁੰਦਾ ਹੈ ਜੋ ਨਾਮ ਸਿਮਰਨ ਕਾਰਨ ਦਿਨ ਰਾਤ, ਹਰ ਵੇਲੇ ਆਨੰਦ ਬਣਿਆ ਰਹਿੰਦਾ ਹੈ।

**ਕਰੁ ਗਹਿ ਕਾਢਿ ਲੀਓ** – ਪਰਮਾਤਮਾ ਆਪਣੇ ਸੇਵਕ ਦਾ ਹਥ ਫੜ ਕੇ ਵਿਹੁਲੇ ਸੰਸਾਰ ਸਮੁੰਦਰ ਵਿਚੋਂ ਬਾਹਰ ਕਢ ਲੈਂਦਾ ਹੈ। ਜਿਸ ਸੇਵਕ ਨੂੰ ਵੱਡੇ ਭਾਗਾਂ ਕਾਰਣ ਗੁਰੂ ਮਿਲ ਪੈਂਦਾ ਹੈ।

**ਬਹੁੜਿ ਨ ਸੰਕਟ ਦੁਆਰਾ** – ਗੁਰੂ ਦੇ ਬਚਨਾਂ ਉਤੇ ਤੁਰਿਆਂ ਜਨਮ ਮਰਨ ਚੱਕਰ ਕੱਟੇ ਜਾਂਦੇ ਹਨ, ਫਿਰ ਮੁੜ ਕੇ ਦੁਖ ਦੇ ਦੁਆਰੇ ਨਹੀਂ ਆਉਣਾ ਪੈਂਦਾ।

**ਪੁਨਹ ਪੁਨਹ ਨਮਸਕਾਰਾ** – ਮੈਂ ਪ੍ਰਭੂ ਦੀ ਸ਼ਰਨ ਪਕੜੀ ਹੈ, ਮੈਂ ਮੁੜ ਮੁੜ ਕੇ ਪ੍ਰਭੂ ਨੂੰ ਨਮਸਕਾਰ, ਪ੍ਰਣਾਮ ਕਰਦਾ ਹਾਂ।

**ਗੁਣ ਗਾਉ ਮਨਾ ਅਚੁਤ ਅਬਿਨਾਸੀ**
guṇ gāo manā a'čut abināsī

ਵਾਹਿਗੁਰੂ ਕਰਤਾਰ ਸਭ ਤੋਂ ਉੱਚਾ, ਦਇਆਲ ਅਤੇ ਅਚੁਤ ਅਬਿਨਾਸੀ ਹੈ। ਸਦਾ ਕਾਇਮ ਰਹਿਣ ਵਾਲਾ ਹੈ। ਉਸ ਦੇ ਸਿਮਰਨ ਨਾਲ ਕਾਲ, ਕੰਟਕ, ਲੋਭ, ਮੋਹ ਸਭ ਚਲੇ ਜਾਂਦੇ ਹਨ ਅਤੇ ਮਨ ਅੰਦਰ ਪ੍ਰਭੂ ਦਾ ਵਾਸਾ ਹੋ ਜਾਂਦਾ ਹੈ। ਉਸ ਦਾ ਨਾਮ ਜਪਣ ਨਾਲ ਸਭ ਇੱਛਾਂ ਪੂਰੀਆਂ ਹੋ

ਜਾਂਦੀਆਂ ਹਨ।

**ਗੁਣ ਗਾਉ ਮਨਾ ਅਚੁਤ ਅਬਿਨਾਸੀ** ਸਭ ਤੇ ਊਚ ਦਇਆਲਾ ॥ **ਬਿਸੰਭਰੁ ਦੇਵਨ ਕਉ ਏਕੈ** ਸਰਬ ਕਰੈ ਪ੍ਰਤਿਪਾਲਾ ॥ ਪ੍ਰਤਿਪਾਲ ਮਹਾ ਦਇਆਲ ਦਾਨਾ ਦਇਆ ਧਾਰੇ ਸਭ ਕਿਸੈ ॥ **ਕਾਲੁ ਕੰਟਕੁ ਲੋਭੁ ਮੋਹੁ ਨਾਸੈ** ਜੀਅ ਜਾ ਕੈ ਪ੍ਰਭੁ ਬਸੈ ॥ ਸੁਪ੍ਰਸੰਨ ਦੇਵਾ ਸਫਲ ਸੇਵਾ ਭਈ ਪੂਰਨ ਘਾਲਾ ॥ ਬਿਨਵੰਤਿ ਨਾਨਕ ਇਛ ਪੁਨੀ ਜਪਤ ਦੀਨ ਦੈਆਲਾ ॥ ੪ ॥ ੩ ॥

ਅ.ਗ.ਮ.ਪ, ੨੪੯

**ਅਚੁਤ** a'čut

**ਬਿਸੰਭਰੁ ਦੇਵਨ ਕਉ ਏਕੈ**
bisắbar dewan kɔ ekɛ

**ਕਾਲੁ ਕੰਟਕੁ** kāl kã̄ṭak

**ਲੋਭੁ ਮੋਹੁ ਨਾਸੈ** lób mó nāsɛ

**ਅਚੁਤ** – ਅਟਲ, ਹਮੇਸ਼ਾ ਕਾਇਮ ਰਹਿਣ ਵਾਲਾ।

**ਅਚੁਤ ਅਬਿਨਾਸੀ** – ਹੇ ਮਨ ! ਉਸ ਪ੍ਰਭੂ ਦੇ ਗੁਣਾਂ ਦਾ ਗਾਇਨ ਕਰ, ਜੋ ਸਦਾ ਥਿਰ ਰਹਿਣ ਵਾਲਾ ਹੈ, ਹਮੇਸ਼ਾ ਕਾਇਮ ਹੈ, ਸਭ ਤੋਂ ਸ਼੍ਰੇਸਠ ਹੈ, ਦਿਆਲੂ ਹੈ।

**ਬਿਸੰਭਰੁ ਦੇਵਨ ਕਉ ਏਕੈ** – ਪਰਮਾਤਮਾ ਸਾਰੀ ਸ੍ਰਿਸ਼ਟੀ ਨੂੰ ਦੇਣ ਵਾਲਾ ਹੈ ਅਤੇ ਸਾਰੇ ਸੰਸਾਰ ਨੂੰ ਪਾਲਣ ਵਾਲਾ ਹੈ।

**ਕਾਲੁ ਕੰਟਕੁ ਲੋਭੁ ਮੋਹੁ ਨਾਸੈ** – ਪਰਮਾਤਮਾ ਸਭ ਉੱਤੇ ਦਇਆ ਕਰਨ ਵਾਲਾ ਹੈ, ਜਿਸ ਦੇ ਹਿਰਦੇ ਵਿਚ ਪ੍ਰਭੂ ਵਸਦਾ ਹੈ, ਉਸ ਦਾ ਕੰਡੇ ਜਿੰਨਾ ਵੀ ਦੁਖਦਾਈ ਕਾਲ, ਲੋਭ ਅਤੇ ਮੋਹ ਨਸ਼ਟ ਹੋ ਜਾਂਦੇ ਹਨ।

**ਅਚੇਤ** a'čet
ਵਿਸ਼ੇਸ਼ਣ
ਗਿਆਨਹੀਣ, ਚੇਤਨਾ ਬਿਨਾਂ, ਮੂਰਖ

### ਮਨਮੁਖ ਮਾਨਸ ਦੇਹ ਤੈ ਪਸੂ ਪਰੇਤ ਅਚੇਤ ਚੰਗੇਰੇ

manmukh mānas dé tɛ pasū pret a'čet čãgere

ਮਨਮੁਖ ਮਾਨਸ ਦੇਹ ਵਿਚ ਵੀ ਪਸ਼ੂ ਪਰੇਤਾਂ ਵਾਂਗ ਅਚੇਤ ਹੀ ਰਹਿੰਦਾ ਹੈ। ਗੁਰਮੁਖ ਸੁਚੇਤ ਹੋ ਕੇ ਇਸ ਅਦੁੱਤੀ ਮਾਨਸ ਜਨਮ ਵਿਚ ਵਾਹਿਗੁਰੂ ਦਾ ਸਿਮਰਨ ਕਰਦਾ ਹੈ। ਮਨ, ਬਚ, ਕਰਮ ਨਾਲ ਇਸ ਭਵਜਲ ਵਿੱਚੋਂ ਪਾਰ ਲੰਘਦਾ ਹੈ। ਜੇ ਰਾਜੇ ਤੇ ਪਰਜਾ ਦੇ ਸੁਖ ਦਾ ਸੰਤੁਲਨ ਹੋਵੇ ਤਾਂ ਸੁਖ ਹੀ ਸੁਖ ਹੈ, ਨਹੀਂ ਤਾਂ ਮਨੁਖਤਾ ਦੁੱਖਾਂ ਵਿਚ ਪੀੜੀ ਜਾਂਦੀ ਹੈ। ਜੇ ਕੁੱਤੇ ਨੂੰ ਰਾਜ ਮਿਲ ਜਾਵੇ ਤਾਂ ਉਹ ਚੱਕੀ ਹੀ ਚਟਦਾ ਹੈ। ਕੋਈ ਸਵਾਰਥ ਦਾ ਕੰਮ ਨਹੀਂ ਕਰਦਾ। ਉਸਦੇ ਕੁਕਰਮਾਂ ਨਾਲ ਚਾਰ ਚੁਫੇਰੇ ਹਨ੍ਹੇਰਾ ਹੋ ਜਾਂਦਾ ਹੈ।

**ਮਨਮੁਖ ਮਾਨਸ ਦੇਹ ਤੈ ਪਸੂ ਪਰੇਤ ਅਚੇਤ ਚੰਗੇਰੇ**॥ ਹੋਇ ਸੁਚੇਤ ਅਚੇਤ ਹੋਇ ਮਾਣਸ ਮਾਣਸ ਦੇਵਲ ਹੇਰੇ॥ ਪਸੂ ਨ ਮੰਗੇ ਪਸੂ ਤੇ ਪੰਖੇਰੂ ਪੰਖੇਰੂ ਗੇਰੇ॥ **ਚਉਰਾਸੀ**

**ਲਖ ਜੂਨ** ਵਿਚ ਉਤਮ ਮਾਣਸ ਜੂਨਿ ਭਲੇਰੇ॥ ਉਤਮ ਮਨ ਬਚ ਕਰਮ ਕਰ ਜਨਮ ਮਰਣ **ਭਵਜਲ** ਲਖ ਫੇਰੇ॥ ਰਾਜਾ ਪਰਜਾ ਹੋਇ ਸੁਖ **ਸੁਖ** ਵਿਚ ਦੁਖ ਹੋਇ ਭਲੇ ਭਲੇਰੇ॥ **ਕੁਤਾ** ਰਾਜ ਬਹਾਲੀਐ ਚਕੀ ਚਟਣ ਜਾਹਿ ਅਨ੍ਹੇਰੇ॥ ਹੁਰ ਪੂਰੇ ਵਿਣ ਗਰਭ ਵਸੇਰੇ ॥੧੯॥

ਵਾਰਾਂ ਭਾਈ ਗੁਰਦਾਸ, ੧੫

**ਅਚੇਤ** a'čet

**ਮਨਮੁਖ ਮਾਨਸ ਦੇਹ ਤੈ**
manmukh mānas dé tɛ

**ਚਉਰਾਸੀ ਲਖ ਜੂਨ** čɔrāsī lakh jūn

**ਭਵਜਲ** pàwjal

**ਸੁਖ** sukh

**ਕੁਤਾ** kuttā

**ਅਚੇਤ** – ਗਿਆਨਹੀਣ, ਚੇਤਨਾ ਬਿਨਾਂ, ਮੂਰਖ।

**ਮਨਮੁਖ ਮਾਨਸ ਦੇਹ ਤੈ** – ਮਨਮੁਖ ਦੀ ਮਨੁੱਖਾ ਦੇਹੀ ਹੈ, ਪਰ ਇਸ ਮਨੁੱਖਾ ਦੇਹ ਨਾਲੋਂ ਪਸ਼ੂ ਤੇ ਪਰੇਤ ਚੰਗੇ ਹਨ ਕਿਉਂਕਿ ਮਨੁਖ ਚੰਗਾ ਭਲਾ ਸਿਆਣਾ ਹੁੰਦਾ ਹੋਇਆ ਵੀ ਮਨਮੁਖ ਗਿਆਨਹੀਣਾਂ ਵਾਂਗ ਅਚੇਤ ਹੋ ਜਾਂਦਾ ਹੈ। ਉਹ ਮਨੁਖ ਹੋ ਕੇ ਆਪਣੇ ਵਰਗੇ ਮਨੁਖ ਵਲ ਹੀ ਦੇਖਦਾ ਹੈ। ਪ੍ਰਭੂ ਦੀ ਟੇਕ ਛਡ ਕੇ ਮਨੁਖ ਉਤੇ ਆਸ ਰਖਦਾ ਹੈ।

**ਚਉਰਾਸੀ ਲਖ ਜੂਨ** – ਚੌਰਾਸੀ ਲਖ ਜੂਨੀਆਂ ਵਿਚ ਮਨੁਖ ਜੂਨੀ ਸਭ ਤੋਂ ਉਤਮ ਤੇ ਭਲੀ ਹੈ, ਚੰਗੀ ਹੈ।

**ਭਵਜਲ** – ਮਨ, ਬਚਨ ਤੇ ਕਰਮਾ ਕਰਕੇ ਹੀ ਮਨੁਖ ਉਤਮ ਹੈ, ਪਰ ਮਨਮੁਖ ਬਣ ਕੇ, ਮਨੁੱਖਾ ਦੇਹੀ ਵਿਚ ਵੀ ਜਨਮ ਮਰਨ ਵਾਲੇ ਸੰਸਾਰ ਭਵਜਲ ਵਿਚ ਲੱਖਾਂ ਚੱਕਰਾਂ ਵਿਚ ਪੈ ਜਾਂਦਾ ਹੈ।

**ਸੁਖ** – ਰਾਜਾ ਵੱਡਾ ਹੋਵੇ, ਤਦ ਵੀ ਤੇ ਜੇ ਪਰਜਾ ਛੋਟੀ ਜਾਂ ਗਰੀਬ ਹੋਵੇ, ਤਦ ਵੀ ਉਹ ਸੁੱਖਾਂ ਵਿਚ ਵੱਡੇ ਤੋਂ ਵੱਡਾ ਦੁਖ ਪਾਉਂਦਾ ਹੈ।

**ਕੁਤਾ** – ਮਨਮੁਖ ਦੀ ਇਹ ਦਸ਼ਾ ਹੈ ਕਿ ਜਿਵੇਂ ਕੁੱਤੇ ਨੂੰ ਰਾਜ ਤੇ ਬਿਠਾ ਦੇਈਏ, ਉਹ ਫਿਰ ਵੀ ਰਾਤ ਨੂੰ ਚੱਕੀ ਚੱਟਣ ਲਈ ਜਾਂਦਾ ਹੈ, ਉਵੇਂ ਮਨਮੁਖ ਉਤਮ ਰੱਬੀ ਦਾਤਾਂ ਨੂੰ ਛਡ ਕੇ ਵਿਸ਼ੇ ਵਿਕਾਰਾਂ ਮਗਰ ਦੌੜਦਾ ਹੈ। ਪੂਰੇ ਗੁਰੂ ਤੋਂ ਬਿਨਾਂ ਆਖਰ ਗਰਭ ਵਿਚ ਹੀ ਵਾਸਾ ਹੁੰਦਾ ਹੈ।

## ਹੋਇ ਸੁਚੇਤ ਅਚੇਤ ਇਵ ਅਖੀਂ ਹੋਂਦੀ ਅੰਨ੍ਹਾ ਹੋਆ

hoe sučet a'čet iv akkhī̃ hõdī ánnā hoā

ਮਨਮੁਖ ਸੁਚੇਤ ਹੁੰਦਿਆਂ ਵੀ ਅਚੇਤ ਰਹਿੰਦਾ ਹੈ ਤੇ ਅੱਖਾਂ ਵਾਲਾ ਹੋ ਕੇ ਵੀ ਅੰਨ੍ਹਾ ਹੋ ਜਾਂਦਾ ਹੈ। ਉਸ ਨੂੰ ਵੈਰੀ/ਮਿਤ ਵਿਚ ਕੋਈ ਭੇਦ ਨਹੀਂ ਨਜ਼ਰ ਆਉਂਦਾ। ਬੋਲਾ, ਗੂੰਗਾ

ਬਣਿਆ ਰਹਿੰਦਾ ਹੈ। ਅੰਮ੍ਰਿਤ/ਵਿਹੁ ਦੇ ਦੁਵੰਦ ਨੂੰ ਵੀ ਨਹੀਂ ਨਿਖੇੜਦਾ।

**ਹੋਇ ਸੁਚੇਤ ਅਚੇਤ ਇਵ ਅਖੀਂ ਹੋਂਦੀ ਅੰਨ੍ਹਾ ਹੋਆ॥** **ਵੈਰੀ ਮਿਤੁ ਨ ਜਾਣਦਾ ਡਾਇਣੁ ਮਾਉ ਸੁਭਾਉ ਸਮੋਆ॥** ਬੋਲਾ ਕੰਨੀਂ ਹੋਂਵਦਾ **ਜਸੁ ਅਪਜਸੁ ਮੋਹੁ ਧੋਹੁ ਨ ਸੋਆ॥ ਗੁੰਗਾ ਜੀਭੈ ਹੁੰਦੀਐ** ਦੁਧੁ ਵਿਚਿ ਵਿਸੁ **ਘੋਲਿ ਮੁਹਿ ਚੋਆ॥ ਵਿਹੁ ਅੰਮ੍ਰਿਤ ਸਮਸਰ ਪੀਐ** ਮਰਨ ਜੀਵਨ **ਆਸ ਤ੍ਰਾਸ ਨ ਢੋਆ॥ ਸਰਪੁ ਅਗਨਿ ਵਲਿ ਹਥੁ ਪਾਇ** ਕਰੈ ਮਨੋਰਥ ਪਕੜਿ ਖਲੋਆ॥ ਸਮਝੈ ਨਾਹੀ ਟਿਬਾ ਟੋਆ ॥੮॥

ਵਾਰਾਂ ਭਾਈ ਗੁਰਦਾਸ, ੩੭

**ਅਚੇਤ** a'čet

**ਅੰਨ੍ਹਾ ਹੋਆ** ắnnā hoā

**ਡਾਇਣੁ ਮਾਉ** ḍāiṇ māo

**ਸੁਭਾਉ ਸਮੋਆ** subāo smoā

**ਜਸੁ ਅਪਜਸ** jas apjas

**ਮੋਹੁ ਧੋਹੁ ਨ ਸੋਆ** mó tò na soā

**ਗੁੰਗਾ ਜੀਭੈ ਹੁੰਦੀਐ** gũgā jíbɛ hũdīɛ

**ਘੋਲਿ ਮੁਹਿ ਚੋਆ** kòl muhe čoā

**ਵਿਹੁ ਅੰਮ੍ਰਿਤ ਸਮਸਰ ਪੀਐ**
wihu ãmrit samsar pīɛ

**ਆਸ ਤ੍ਰਾਸ ਨ ਢੋਆ** ās trās na ṭòā

**ਸਰਪੁ ਅਗਨਿ ਵਲਿ ਹਥੁ ਪਾਇ**
sarp agan wal hath pāe

**ਅਚੇਤ** – ਚੇਤਨਾ ਤੋਂ ਬਿਨਾਂ, ਗਿਆਨਹੀਣ, ਜੜ੍ਹਮਤਿ।

**ਅੰਨ੍ਹਾ ਹੋਆ** – ਅਚੇਤ ਬੁੱਧੀ ਵਾਲਾ ਬਾਲਕ ਸਮਝਦਾਰ ਹੁੰਦਾ ਹੋਇਆ ਵੀ ਬੇਸਮਝ ਹੈ ਤੇ ਅੱਖਾਂ ਦੇ ਹੁੰਦਿਆਂ ਅੰਨ੍ਹਾ ਹੋ ਰਿਹਾ।

**ਡਾਇਣੁ ਮਾਉ ਸੁਭਾਉ ਸਮੋਆ** – ਬੇਸਮਝੀ ਕਰਕੇ ਇਹ ਵੈਰੀ ਤੇ ਮਿੱਤਰ ਨੂੰ ਨਹੀਂ ਜਾਣਦਾ ਤੇ ਡੈਣ ਤੇ ਮਾਂ ਦੇ ਸੁਭਾਅ ਨੂੰ ਇੱਕੋ ਜਿਹਾ ਜਾਣਦਾ ਹੈ।

**ਜਸੁ ਅਪਜਸੁ ਮੋਹੁ ਧੋਹੁ ਨ ਸੋਆ** – ਕੰਨਾਂ ਦੇ ਹੁੰਦਿਆਂ ਬੋਲਾ ਹੋਇਆ ਫਿਰਦਾ ਹੈ। ਜਸ ਤੇ ਅਪਜਸ, ਪਿਆਰ ਤੇ ਵੈਰ ਦੀ ਕਨਸੋਅ ਨੂੰ ਨਹੀਂ ਪਰਖਦਾ।

**ਗੁੰਗਾ ਜੀਭੈ ਹੁੰਦੀਐ** – ਗੂੰਗਾ ਜੀਭ ਦੇ ਹੁੰਦਿਆਂ ਬੋਲ ਨਹੀਂ ਸਕਦਾ।

**ਘੋਲਿ ਮੁਹਿ ਚੋਆ** – ਜੇ ਕੋਈ ਦੁਧ ਵਿਚ ਜ਼ਹਿਰ ਘੋਲ ਕੇ ਮੂੰਹ ਵਿਚ ਪਾ ਦੇਵੇ ਤਾਂ ਪੀ ਜਾਂਦਾ ਹੈ।

**ਵਿਹੁ ਅੰਮ੍ਰਿਤ ਸਮਸਰ ਪੀਐ** – ਜ਼ਹਿਰ ਤੇ ਅੰਮ੍ਰਿਤ ਨੂੰ ਇੱਕੋ ਜਿਹਾ ਜਾਣ ਕੇ ਪੀ ਜਾਂਦਾ ਹੈ।

**ਆਸ ਤ੍ਰਾਸ ਨ ਢੋਆ** – ਇਸ ਨੂੰ ਜਿਉਣ ਦੀ ਆਸ ਤੇ ਮਰਨ ਦੀ ਕੋਈ ਚਿੰਤਾ

ਨਹੀਂ।

**ਸਰਪੁ ਅਗਨਿ ਵਲਿ ਹਥੁ ਪਾਇ** – ਸਪ ਤੇ ਅਗ ਨੂੰ ਫੜਨ ਦੇ ਮਨੋਰਥ ਨਾਲ ਹਥ ਵਧਾ ਕੇ ਉਠ ਖੜੋਂਦਾ ਹੈ ਅਤੇ ਅੱਗੇ ਆਏ ਟੋਏ ਟਿੱਬੇ ਨੂੰ ਨਹੀਂ ਪਛਾਣਦਾ।

**ਅਚੇਤ ਇਆਣਿਆ** a'čet iāṇiā̃

ਗੁਰਮੁਖ ਏਕੰਕਾਰ ਨੂੰ ਸਿਮਰਦਾ ਹੈ। ਉਹ ਸੱਚੇ ਕਰਤਾਰ ਦੀ ਆਰਾਧਨਾ ਕਰਦਾ ਹੈ ਜਿਸ ਨੇ ਇਹ ਸਾਰਾ ਜਗਤ ਉਪਾਇਆ ਹੈ। ਪਉਣ, ਪਾਣੀ, ਅਗਨੀ ਬਣ ਕੇ ਇਸ ਜਗਤ ਦਾ ਖੇਲੁ ਦਿਖਾਇਆ ਹੈ। ਅਚੇਤ, ਇਆਣਾ ਮਨ ਇਸ ਰਹਸ ਨੂੰ ਸਮਝਣ ਦਾ ਯਤਨ ਕਰਦਾ ਹੈ। ਗੁਰਮੁਖ ਮਾਇਆ ਦੇ ਜੰਜਾਲ ਵਿੱਚੋਂ ਨਿਕਲ ਕੇ ਵਾਹਿਗੁਰੂ ਦੀ ਆਰਾਧਣਾ ਕਰਦਾ ਹੈ। ਕਰਤਾਰ ਦੇ ਗੁਣ ਗਾਉਂਦਾ ਹੈ। ਉਹ ਸਾਰੇ ਦੀਪਾਂ ਵਿਚ, ਸਾਰੇ ਖੰਡਾਂ ਵਿਚ ਵਾਹਿਗੁਰੂ ਦੇ ਸਿਮਰਨ ਦੀ, ਵਾਹਿਗੁਰੂ ਦੇ ਸਚੁ ਦੀ ਲੋਅ ਜਗਾਉਂਦਾ ਹੈ। ਗੁਰ ਸ਼ਬਦ ਨਾਲ ਸੁਰਤਿ ਜੋੜਦਾ ਹੈ।

ਤੁਖਾਰੀ ਮਹਲਾ ੧ ॥ ਏ ਮਨ ਮੇਰਿਆ ਤੂ ਸਮਝੁ **ਅਚੇਤ ਇਆਣਿਆ** ਰਾਮ ॥ ਏ ਮਨ ਮੇਰਿਆ ਛਡਿ **ਅਵਗਣ ਗੁਣੀ** ਸਮਾਣਿਆ ਰਾਮ ॥ ਬਹੁ ਸਾਦ ਲੁਭਾਣੇ **ਕਿਰਤ ਕਮਾਣੇ** ਵਿਛੁੜਿਆ ਨਹੀ ਮੇਲਾ ॥ **ਕਿਉ ਦੁਤਰੁ ਤਰੀਐ** ਜਮ ਡਰਿ ਮਰੀਐ **ਜਮ ਕਾ ਪੰਥੁ ਦੁਹੇਲਾ** ॥ ਮਨਿ ਰਾਮੁ ਨਹੀ ਜਾਤਾ ਸਾਝ ਪ੍ਰਭਾਤਾ **ਅਵਘਟਿ ਰੁਧਾ ਕਿਆ ਕਰੇ** ॥ ਬੰਧਨਿ ਬਾਧਿਆ ਇਨ ਬਿਧਿ ਛੂਟੈ **ਗੁਰਮੁਖਿ ਸੇਵੈ ਨਰਹਰੇ** ॥ ੧ ॥ ਏ ਮਨ ਮੇਰਿਆ ਤੂ ਛੋਡਿ ਆਲ ਜੰਜਾਲਾ ਰਾਮ ॥ ਏ ਮਨ ਮੇਰਿਆ ਹਰਿ ਸੇਵਹੁ ਪੁਰਖੁ ਨਿਰਾਲਾ ਰਾਮ ॥ ਹਰਿ ਸਿਮਰਿ ਏਕੰਕਾਰੁ ਸਾਚਾ ਸਭੁ ਜਗਤੁ ਜਿੰਨਿ ਉਪਾਇਆ ॥ ਪਉਣੁ ਪਾਣੀ ਅਗਨਿ ਬਾਧੇ ਗੁਰਿ ਖੇਲੁ ਜਗਤਿ ਦਿਖਾਇਆ ॥ **ਆਚਾਰਿ ਤੂ ਵੀਚਾਰਿ ਆਪੇ ਹਰਿ ਨਾਮੁ ਸੰਜਮ ਜਪ ਤਪੋ** ॥ ਸਖਾ ਸੈਨੁ ਪਿਆਰੁ ਪ੍ਰੀਤਮੁ ਨਾਮੁ ਹਰਿ ਕਾ ਜਪੁ ਜਪੋ ॥ ੨ ॥ ਏ ਮਨ ਮੇਰਿਆ ਤੂ ਥਿਰੁ ਰਹੁ ਚੋਟ ਨ ਖਾਵਹੀ ਰਾਮ ॥ ਏ ਮਨ ਮੇਰਿਆ ਗੁਣ ਗਾਵਹਿ ਸਹਜਿ ਸਮਾਵਹੀ ਰਾਮ ॥ ਗੁਣ ਗਾਇ ਰਾਮ ਰਸਾਇ ਰਸੀਅਹਿ **ਗੁਰ ਗਿਆਨ ਅੰਜਨੁ** ਸਾਰਹੇ ॥ **ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ** ॥ **ਭੈ ਕਾਟਿ ਨਿਰਭਉ ਤਰਹਿ ਦੁਤਰੁ ਗੁਰਿ ਮਿਲਿਐ** ਕਾਰਜ ਸਾਰਏ ॥ ਰੂਪੁ ਰੰਗੁ ਪਿਆਰੁ ਹਰਿ ਸਿਉ ਹਰਿ ਆਪਿ ਕਿਰਪਾ ਧਾਰਏ ॥ ੩ ॥ ਏ ਮਨ ਮੇਰਿਆ **ਤੂ ਕਿਆ ਲੈ ਆਇਆ ਕਿਆ ਲੈ ਜਾਇਸੀ** ਰਾਮ ॥ ਏ ਮਨ ਮੇਰਿਆ ਤਾ ਛੁਟਸੀ ਜਾ ਭਰਮੁ ਚੁਕਾਇਸੀ ਰਾਮ ॥ ਧਨੁ ਸੰਚਿ ਹਰਿ ਹਰਿ ਨਾਮ ਵਖਰੁ ਗੁਰ ਸਬਦਿ ਭਾਉ ਪਛਾਣਹੇ ॥ ਮੈਲੁ ਪਰਹਰਿ ਸਬਦਿ ਨਿਰਮਲੁ ਮਹਲੁ ਘਰੁ ਸਚੁ ਜਾਣਹੇ ॥ ਪਤਿ ਨਾਮੁ ਪਾਵਹਿ ਘਰਿ ਸਿਧਾਵਹਿ **ਝੋਲਿ ਅੰਮ੍ਰਿਤ ਪੀ ਰਸੋ** ॥ ਹਰਿ ਨਾਮੁ

ਧਿਆਈਐ ਸਬਦਿ ਰਸੁ ਪਾਈਐ **ਵਡਭਾਗਿ ਜਪੀਐ ਹਰਿ ਜਸੋ** ॥ ੪ ॥ ਏ ਮਨੁ ਮੇਰਿਆ ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ ॥ ਏ ਮਨ ਮੇਰਿਆ **ਬਿਨੁ ਬੇੜੀ ਪਾਰਿ ਨ ਅੰਬੜੈ** ਰਾਮ ॥ ਪਾਰਿ ਸਾਜਨੁ ਅਪਾਰੁ ਪ੍ਰੀਤਮੁ **ਗੁਰ ਸਬਦ ਸੁਰਤਿ ਲੰਘਾਵਏ** ॥ ਮਿਲਿ ਸਾਧਸੰਗਤਿ ਕਰਹਿ ਰਲੀਆ ਫਿਰਿ ਨ ਪਛੋਤਾਵਏ ॥ ਕਰਿ ਦਇਆ ਦਾਨੁ ਦਇਆਲ ਸਾਚਾ ਹਰਿ ਨਾਮ ਸੰਗਤਿ ਪਾਵਓ ॥ ਨਾਨਕੁ **ਪਇਅੰਪੈ** ਸੁਣਹੁ ਪ੍ਰੀਤਮ ਗੁਰ ਸਬਦਿ ਮਨੁ ਸਮਝਾਵਓ ॥ ੫ ॥ ੬ ॥

ਅ.ਗ.ਮ.੧, ੧੧੧੨

ਅਚੇਤ a'čet

ਅਵਗਣ ਗੁਣੀ awgaṇ guṇī

ਕਿਰਤ ਕਮਾਣੇ kirt kmāṇe

ਕਿਉ ਦੁਤਰੁ ਤਰੀਐ kio dutar tarīɛ

ਜਮ ਕਾ ਪੰਥੁ ਦੁਹੇਲਾ
jam kā pãth duhelā

ਅਵਘਟਿ ਰੁਧਾ ਕਿਆ ਕਰੇ
awkàṭ rúdā kiā kare

ਗੁਰਮੁਖਿ ਸੇਵੈ ਨਰਹਰੇ
gurmukh sewɛ narhare

ਆਚਾਰਿ ਤੂ āčār tū

ਵੀਚਾਰਿ ਆਪੇ wīčār āpe

ਹਰਿ ਨਾਮੁ ਸੰਜਮ har nām sãjam

ਜਪ ਤਪੋ jap tapo

ਸਖਾ ਸੈਨੁ sakhā sɛn

ਗੁਰ ਗਿਆਨ ਅੰਜਨੁ gur giān ãjan

ਤ੍ਰੈ ਲੋਕ ਦੀਪਕੁ trɛ lok dīpak

ਸਬਦਿ ਚਾਨਣੁ sabad čānaṇ

ਪੰਚ ਦੂਤ ਸੰਘਾਰਹੇ pãč dūt sãgàre

ਭੈ ਕਾਟਿ pɛ̀ kāṭ

ਨਿਰਭਉ ਤਰਹਿ nirpò tarɛ

ਦੁਤਰੁ ਗੁਰਿ ਮਿਲਿਐ dutar gur miliɛ

ਤੂ ਕਿਆ ਲੈ ਆਇਆ tū kiā lɛ āiā

ਕਿਆ ਲੈ ਜਾਇਸੀ kiā lɛ jāisī

ਝੋਲਿ ਅੰਮ੍ਰਿਤ čòl ãmrit

ਪੀ ਰਸੋ pī raso

ਵਡਭਾਗਿ ਜਪੀਐ ਹਰਿ ਜਸੋ
waḍpàg japīɛ har jaso

ਬਿਨੁ ਬੇੜੀ bin beṛī

ਪਾਰਿ ਨ ਅੰਬੜੈ pār na ãbṛɛ

ਗੁਰ ਸਬਦ ਸੁਰਤਿ ਲੰਘਾਵਏ
gur sabad surt lãgàwae

ਪਇਅੰਪੈ pɛãpɛ

**ਅਚੇਤ** – ਮੂਰਖ, ਚੇਤਨਾ ਤੋਂ ਬਿਨਾ, ਨਾ

ਸਮਝ।

**ਅਚੇਤ ਇਆਣਿਆ** – ਹੇ ਮੇਰੇ ਮੂਰਖ ਤੇ ਨਾ ਸਮਝ ਮਨ! ਤੂੰ ਹੋਸ਼ ਕਰ, ਸਮਝ ਜਾ।

**ਅਵਗਣ ਗੁਣੀ** – ਔਗੁਣਾਂ ਨੂੰ ਛਡ ਕੇ ਗੁਣਾਂ ਵਿਚ ਸਮਾ ਜਾ, ਅਵਗੁਣ ਛਡ ਕੇ ਹਰੀ ਦੇ ਗੁਣ ਯਾਦ ਕਰ।

**ਕਿਰਤ ਕਮਾਣੇ** – ਜੋ ਵਿਅਕਤੀ ਪਦਾਰਥਾਂ ਦੇ ਸੁਆਦਾਂ ਵਿਚ ਫਸੇ ਰਹਿੰਦੇ ਹਨ ਉਹ ਪੂਰਬਲੇ ਸੰਸਕਾਰਾਂ ਅਨੁਸਾਰ ਕਿਰਤ ਕਰ ਰਹੇ ਹਨ। ਉਹਨਾਂ ਵਿਛੜੇ ਹੋਇਆਂ ਦਾ ਪ੍ਰਭੂ ਨਾਲ ਮੇਲ ਨਹੀਂ ਹੁੰਦਾ।

**ਕਿਉ ਦੁਤਰੁ ਤਰੀਐ** – ਹੇ ਮੇਰੇ ਮਨ! ਔਖਾ ਤਰਿਆ ਜਾਣ ਵਾਲਾ ਸੰਸਾਰ ਸਾਗਰ ਲੰਘਣਾ ਬਹੁਤ ਔਖਾ ਹੈ। ਆਪਣੇ ਹੀ ਉੱਦਮ ਨਾਲ ਪਾਰ ਨਹੀਂ ਲੰਘ ਸਕੀਦਾ।

**ਜਮ ਕਾ ਪੰਥੁ ਦੁਹੇਲਾ** – ਜਮਾਂ ਦੇ ਡਰ ਨਾਲ ਮਰਦੇ ਰਹੀਦਾ ਹੈ। ਜਮ ਦਾ ਰਸਤਾ ਬੜਾ ਔਖਾ, ਬਿਖੜਾ ਤੇ ਦੁਖਦਾਈ ਹੈ।

**ਅਵਘਟਿ ਰੁਧਾ ਕਿਆ ਕਰੇ** – ਜਿਸ ਮਨੁਖ ਨੇ ਪਰਮਾਤਮਾ ਦਾ ਸਿਮਰਨ ਨਹੀਂ ਕੀਤਾ, ਉਹ ਔਖੇ ਰਸਤੇ ਵਿਚ ਫਸ ਜਾਂਦਾ ਹੈ ਤੇ ਉਹ ਕੁਝ ਵੀ ਨਹੀਂ ਕਰ ਸਕਦਾ।

**ਗੁਰਮੁਖਿ ਸੇਵੈ ਨਰਹਰੇ** – ਮਾਇਆ ਦੇ ਬੰਧਨ ਵਿਚ ਬੰਨ੍ਹਿਆ ਹੋਇਆ ਮਨੁਖ ਗੁਰੂ ਦੁਆਰਾ ਹਰੀ ਸੇਵਾ ਭਗਤੀ ਰਾਹੀਂ ਹੀ ਬਾਹਰ ਨਿਕਲ ਸਕਦਾ ਹੈ। ਹੇ ਮਨ! ਅਵਗੁਣ ਛਡ ਕੇ ਹਰੀ ਦੇ ਗੁਣ ਯਾਦ ਕਰਕੇ ਹੀ ਸੰਸਾਰ ਦੇ ਬੰਧਨ ਤੋੜ ਕੇ ਵਿਛੋੜਾ ਦੂਰ ਹੁੰਦਾ ਹੈ ਤੇ ਆਪਣੇ ਮਾਲਕ ਦੇ ਸੱਚੇ ਮਹਿਲ ਵਿਚ ਵਾਸਾ ਮਿਲਦਾ ਹੈ। ਉਸ ਮਹਿਲ ਤਕ ਪਹੁੰਚਣ ਲਈ ਗੁਰੂ ਹੀ ਪੌੜੀ ਹੈ। ਉਸ ਦੀ ਸੰਗਤ ਵਿਚ ਸ਼ਬਦ ਨੂੰ ਸੁਣਨ ਨਾਲ ਅਤੇ ਹਰੀ ਦਾ ਜਸ ਕਰਨ ਨਾਲ ਉਸ ਅਪਾਰ ਸਜਣ ਨਾਲ ਇਕ ਮਿਕ ਹੋਇਆ ਜਾ ਸਕਦਾ ਹੈ।

**ਆਚਾਰਿ ਤੂ ਵੀਚਾਰਿ ਆਪੇ ਹਰਿ ਨਾਮੁ ਸੰਜਮ ਜਪ ਤਪੋ** – ਹੇ ਮਨ! ਜੇ ਤੂੰ ਹਰੀ ਨਾਮ ਨੂੰ ਸੰਜਮ ਜਪ ਤਪ ਬਣਾਵੇਂ ਤਾਂ ਤੂੰ ਆਚਾਰੀ ਤੇ ਵਿਚਾਰੀ ਹੈਂ ਤਾਂ ਹੀ ਵਿਚਾਰਵਾਨ ਤੇ ਗਿਆਨੀ ਹੈਂ।

**ਗੁਰ ਗਿਆਨ ਅੰਜਨੁ** – ਹੇ ਮਨ! ਪ੍ਰਭੂ ਦੇ ਗੁਣਾਂ ਨੂੰ ਪ੍ਰੇਮ ਨਾਲ ਗਾਇਆਂ ਹੀ ਪ੍ਰਭੂ ਦੇ ਪ੍ਰੇਮ ਰਸ ਵਿਚ ਰਸ ਜਾਵੇਂਗਾ ਤੇ ਗੁਰੂ ਦੇ ਗਿਆਨ ਦਾ ਸੁਰਮਾ ਪ੍ਰਾਪਤ ਕਰ ਲਵੇਂਗਾ।

**ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ** – ਗੁਰੂ ਦੇ ਗਿਆਨ ਦਾ ਸੁਰਮਾ ਪਾ ਕੇ ਹੀ ਤਿੰਨਾਂ ਲੋਕਾਂ ਦੇ ਦੀਪਕ ਰੂਪ ਸ਼ਬਦ ਦਾ ਪ੍ਰਕਾਸ਼ ਪ੍ਰਾਪਤ ਹੁੰਦਾ ਹੈ ਜਿਸ ਨਾਲ ਪੰਜ ਵੈਰੀ ਅਰਥਾਤ ਪੰਜੇ ਵਿਕਾਰਾਂ

ਨੂੰ ਮਾਰਿਆ ਜਾ ਸਕਦਾ ਹੈ।

**ਭੈ ਕਾਟਿ ਨਿਰਭਉ ਤਰਹਿ ਦੁਤਰੁ ਗੁਰਿ ਮਿਲਿਐ** – ਜੇ ਮਨ ਪਰਮਾਤਮਾ ਦੇ ਗੁਣ ਗਾਉਂਦਾ ਰਹੇ ਤਾਂ ਆਪਣੇ ਅੰਦਰੋਂ ਦੁਨੀਆਂ ਦੇ ਸਾਰੇ ਡਰ ਕਟ ਕੇ ਨਿਰਭਉ ਹੋ ਜਾਵੇਗਾ ਤੇ ਇਸ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਵੇਗਾ, ਜਿਸ ਨੂੰ ਤਰਨਾ ਸੌਖਾ ਨਹੀਂ ਹੈ, ਔਖਾ ਤਰਿਆ ਜਾਣ ਵਾਲਾ ਰਸਤਾ ਹੈ।

**ਤੂ ਕਿਆ ਲੈ ਆਇਆ ਕਿਆ ਲੈ ਜਾਇਸੀ** – ਹੇ ਮੇਰੇ ਮਨ! ਨਾ ਹੀ ਤੂੰ ਜਨਮ ਵੇਲੇ ਆਪਣੇ ਨਾਲ ਕੁਝ ਲੈ ਕੇ ਆਇਆ ਸੀ ਤੇ ਨਾ ਹੀ ਇੱਥੋਂ ਤੁਰਨ ਵੇਲੇ ਕੁਝ ਨਾਲ ਲੈ ਕੇ ਜਾਵੇਂਗਾ। ਤੂੰ ਵਿਅਰਥ ਹੀ ਮਾਇਆ ਦੇ ਮੋਹ ਵਿਚ ਫਸ ਰਿਹਾ ਹੈਂ।

**ਝੋਲਿ ਅੰਮ੍ਰਿਤ ਪੀ ਰਸੋ** – ਹੇ ਮਨ! ਤੂੰ ਨਾਮ ਰੂਪ ਸ਼ੋਭਾ ਲੈ ਕੇ ਘਰ ਵਾਪਿਸ ਜਾਹ ਅਤੇ ਅੰਮ੍ਰਿਤ ਰਸ ਝੋਲ ਕੇ (ਖੁੱਲ੍ਹੇ ਬੁੱਕੀਂ) ਪੀ।

**ਵਡਭਾਗਿ ਜਪੀਐ ਹਰਿ ਜਸੋ** – ਹਰੀ ਦਾ ਨਾਮ ਸਦਾ ਸਿਮਰਨ ਕਰਨਾ ਚਾਹੀਦਾ ਹੈ। ਸ਼ਬਦ ਦੁਆਰਾ ਅੰਮ੍ਰਿਤ ਰਸ ਪੀਤਾ ਜਾ ਸਕਦਾ ਹੈ ਅਤੇ ਵੱਡੇ ਭਾਗਾਂ ਨਾਲ ਹੀ ਹਰੀ ਜਸ ਜਪਿਆ ਜਾਂਦਾ ਹੈ।

**ਬਿਨੁ ਬੇੜੀ ਪਾਰਿ ਨ ਅੰਬੜੈ** – ਜਿਵੇਂ ਪੌੜੀ ਤੋਂ ਬਿਨਾ ਛਤ ਉਪਰ ਨਹੀਂ ਚੜ੍ਹਿਆ ਜਾ ਸਕਦਾ, ਉਵੇਂ ਹੀ ਮਨੁਖ ਬੇੜੀ ਤੋਂ ਬਿਨਾ ਨਦੀ ਦੇ ਦੂਸਰੇ ਪਾਸੇ ਨਹੀਂ ਅਪੜ ਸਕਦਾ, ਪਹੁੰਚ ਸਕਦਾ।

**ਗੁਰ ਸਬਦ ਸੁਰਤਿ ਲੰਘਾਵਏ** – ਬੇਅੰਤ ਪ੍ਰਭੂ ਵਿਕਾਰਾਂ ਦੀਆਂ ਲਹਿਰਾਂ ਨਾਲ ਭਰਪੂਰ ਸੰਸਾਰ ਸਮੁੰਦਰ ਦੇ ਪਰਲੇ ਪਾਸੇ ਵੱਸਦਾ ਹੈ ਤੇ ਇਸ ਸੰਸਾਰ ਸਮੁੰਦਰ ਤੋਂ ਗੁਰੂ ਦੇ ਸ਼ਬਦ ਦੀ ਸੋਝੀ ਹੀ ਪਾਰ ਲੰਘਾ ਸਕਦੀ ਹੈ।

**ਪਇਅੰਪੈ** – ਹੇ ਪ੍ਰਭੂ! ਮੈਂ ਬੇਨਤੀ ਕਰਦਾ ਹਾਂ ਕਿ ਮੇਰੇ ਉਪਰ ਮਿਹਰ ਕਰ। ਮੈਨੂੰ ਆਪਣੇ ਸਦਾ-ਥਿਰ ਨਾਮ ਦਾ ਦਾਨ ਦੇ। ਮੈਂ ਗੁਰੂ ਦੇ ਸ਼ਬਦ ਰਾਹੀਂ ਆਪਣੇ ਮਨ ਨੂੰ ਸੂਝ ਦਿੰਦਾ ਰਹਾਂ। ਗੁਰੂ ਦੇ ਗਿਆਨ ਦਾ ਸੁਰਮਾ ਪਾ ਕੇ ਹੀ ਸਾਰੇ ਜਹਾਨ ਦਾ ਜੋ ਦੀਵਾ (ਹਰੀ) ਹੈ, ਉਸ ਦਾ ਚਾਨਣ ਸ਼ਬਦ ਰਾਹੀਂ ਹੀ ਮਿਲ ਸਕਦਾ ਹੈ।

**ਅਚੇਤੀ** a'četī

ਵਿਸ਼ੇਸ਼ਣ

ਮੂਰਖ, ਲਾਪਰਵਾਹ, ਗਾਫਿਲ

**ਜਾਗੁ ਅਚੇਤੀ ਰਾਮ** jāg ačetī rām

ਅਚੇਤ ਹੀ ਜ਼ਿੰਦਗੀ ਦਾ ਦੂਜਾ ਪਹਿਰ ਆ ਜਾਂਦਾ ਹੈ ਤੇ ਮਨਮੁਖ ਹਰ ਕੰਮ ਵੱਲੋਂ ਅਵੇਸਲਾ ਹੋ ਜਾਂਦਾ ਹੈ। ਗੁਰਮੁਖ ਗੁਰਮਤ ਵਿਚ ਰਵਿ ਸਸਿ ਦੀਪਕ ਦੇ ਸੰਪਰਕ ਵਿਚ ਸਚੁ ਦੀ ਆਰਾਧਨਾ ਕਰਦਾ ਹੈ ਤੇ ਦੈਵੀ ਸੁਖ ਪਾਉਂਦਾ ਹੈ।

**ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ ॥ ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ**

॥ ਰਾਖਹੁ ਖੇਤੀ **ਹਰਿ ਗੁਰ ਹੇਤੀ ਜਾਗਤ ਚੋਰੁ ਨ ਲਾਗੈ** ॥ ਜਮ ਮਗਿ ਨ ਜਾਵਹੁ ਨਾ ਦੁਖੁ ਪਾਵਹੁ ਜਮ ਕਾ ਡਰੁ ਭਉ ਭਾਗੈ ॥ **ਰਵਿ ਸਸਿ ਦੀਪਕ** ਗੁਰਮਤਿ ਦੁਆਰੈ ਮਨਿ ਸਾਚਾ ਮੁਖਿ ਧਿਆਵਏ ॥ **ਨਾਨਕ ਮੂਰਖੁ ਅਜਹੁ ਨ ਚੇਤੈ** ਕਿਵ ਦੂਜੈ ਸੁਖੁ ਪਾਵਏ ॥ ੨ ॥

ਅ.ਗ.ਮ.੧, ੧੧੧੦

ਅਚੇਤੀ a'četī

ਖਾਜੈ khājɛ

ਖੇਤੀ ਰਾਮ khetī rām

ਹਰਿ ਗੁਰ ਹੇਤੀ har gur hetī

ਜਾਗਤ ਚੋਰੁ ਨ ਲਾਗੈ jāgat čor na lāgɛ

ਰਵਿ ਸਸਿ ਦੀਪਕ rav sas dīpak

ਨਾਨਕ ਮੂਰਖੁ ਅਜਹੁ ਨ ਚੇਤੈ
nānak mūrakh ajó na četɛ

**ਅਚੇਤੀ** – ਮੂਰਖ, ਲਾਪਰਵਾਹ, ਗਾਫਿਲ।

**ਜਾਗੁ ਅਚੇਤੀ ਰਾਮ** – ਹੇ ਮੂਰਖ ਜੀਵ ਇਸਤਰੀਏ! ਤੇਰੀ ਜੀਵਨ ਰੂਪ ਰਾਤ ਦਾ ਦੂਜਾ ਪਹਿਰ ਹੋ ਗਿਆ ਹੈ ਇਸ ਲਈ ਸੁਚੇਤ ਹੋ ਜਾ। ਹੁਣ ਤਾਂ ਮਾਇਆ ਦੇ ਮੋਹ ਦੀ ਨੀਂਦ ਵਿੱਚੋਂ ਜਾਗ।

**ਖਾਜੈ ਖੇਤੀ ਰਾਮ** – ਆਪਣੇ ਆਤਮਕ ਜੀਵਨ ਦਾ ਸੌਦਾ ਸਾਂਭ ਕੇ ਰਖ। ਤੇਰੇ ਆਤਮਕ ਗੁਣਾਂ ਵਾਲੀ ਫਸਲ ਵਿਕਾਰਾਂ ਦੇ ਮੂੰਹ ਆ ਕੇ ਖਾਧੀ ਜਾ ਰਹੀ ਹੈ।

**ਹਰਿ ਗੁਰ ਹੇਤੀ ਜਾਗਤ ਚੋਰੁ ਨ ਲਾਗੈ** – ਹਰੀ ਗੁਰੂ ਨਾਲ ਪਿਆਰ ਪਾ ਕੇ ਹੇ ਜੀਵ ਇਸਤਰੀ ਤੂੰ ਆਪਣੀ ਫਸਲ ਬਚਾ ਲੈ। ਸੁਚੇਤ ਅਵਸਥਾ ਵਿਚ ਚੋਰ ਨਹੀਂ ਲੱਗਦੇ। ਜਿਵੇਂ ਬੇਸੁਰਤ ਹੋ ਕੇ ਰਾਤ ਲੰਘਾਉਣ ਵਾਲਿਆਂ ਦੇ ਘਰ ਚੋਰ ਪੈਂਦੇ ਹਨ, ਤਿਵੇਂ ਹਰੀ ਨੂੰ ਵਿਸਾਰ ਕੇ ਜਿਉਣ ਵਾਲਿਆਂ ਦੇ ਗੁਣ ਲੁੱਟੇ ਜਾਂਦੇ ਹਨ।

**ਰਵਿ ਸਸਿ ਦੀਪਕ** – ਜੋ ਮਨੁਖ ਆਪਣੇ ਮੂੰਹੋਂ ਪਰਮਾਤਮਾ ਦਾ ਨਾਮ ਸਿਮਰਨ ਕਰਦਾ ਹੈ ਉਸ ਦੇ ਹਿਰਦੇ ਵਿਚ ਸੂਰਜ ਤੇ ਚੰਨ, ਭਾਵ ਗਿਆਨ ਤੇ ਸ਼ੀਤਲਤਾ ਦੇ ਦੀਵੇ ਜਗ ਪੈਂਦੇ ਹਨ।

**ਨਾਨਕ ਮੂਰਖੁ ਅਜਹੁ ਨ ਚੇਤੈ** – ਮੂਰਖ ਮਨੁਖ ਅਜੇ ਵੀ ਪਰਮਾਤਮਾ ਨੂੰ ਚੇਤੇ ਨਹੀਂ ਕਰਦਾ, ਜਦੋਂ ਕਿ ਉਸ ਦੀ ਜਿੰਦਗੀ ਦੀ ਰਾਤ ਦਾ ਦੂਜਾ ਪਹਿਰ ਬੀਤ ਰਿਹਾ ਹੈ। ਪਰਮਾਤਮਾ ਨੂੰ ਭੁਲਾ ਕੇ, ਮੋਹ ਮਾਇਆ ਵਿਚ ਪੈ ਕੇ ਕਿਵੇਂ ਆਤਮਕ ਆਨੰਦ ਮਿਲ ਸਕਦਾ ਹੈ।

**ਅਜਬ** ajab
ਵਿਸ਼ੇਸ਼ਣ
ਅਜੀਬ, ਨਿਰਾਲਾ, ਵਿਲੱਖਣ, ਅਦਭੁਤ

**ਅਜਬ ਥੀਂ ਅਜਬ ਹੈ ਖ਼ੂ ਉਸਦੀ**
ajab thī̃ ajab hɛ khū usdī

ਰਬ ਦਾ ਸੁਭਾਅ ਅਥਵਾ ਪ੍ਰਕਿਰਤੀ ਵੀ ਅਨੋਖੀ ਅਤੇ ਨਿਰਾਲੀ ਹੈ। ਉਹ ਮਨੁਖ ਦੇ ਨਾਲ ਵੀ ਹੈ ਅਤੇ ਨਹੀਂ ਵੀ। ਮੈਂ ਉਸ ਪ੍ਰਤੀ ਕਿਸੇ ਵੈਦ ਕੋਲ ਜਾ ਕੇ ਸ਼ਿਕਵਾ ਕਿਉਂ ਕਰਾਂ? ਉਸ ਪਰਮਾਤਮਾ ਨੂੰ ਕਿਸੇ ਦੀ ਚਾਹਤ ਨਹੀਂ ਪਰ ਇਸਦੇ ਨਾਲ ਹੀ ਉਹ ਮਨੁਖ ਨੂੰ ਚਾਹੁੰਦਾ ਵੀ ਹੈ। ਤੂੰ ਰਬ ਦੇ ਦੋ ਰੰਗਾਂ ਵਾਲੇ ਰੁਖ ਵਲ ਵੇਖ, ਉਸ ਨੇ ਕਿਸੇ ਦੀ ਕਿਸਮਤ ਸੁਰਖ ਲਿਖੀ ਹੈ ਅਤੇ ਕਿਸੇ ਦੀ ਸਿਆਹ (ਕਾਲੀ)। ਪਿਆਰੇ ਦੀਆਂ ਕਾਲੀਆਂ ਜ਼ੁਲਫਾਂ (ਵਾਲਾਂ) ਵਿਚ ਉਸਦਾ ਚਿਹਰਾ ਆਫਤਾਬ (ਸੂਰਜ) ਵਾਂਗ ਚਮਕ ਰਿਹਾ ਹੈ। ਉਹ ਸਵੇਰ ਵੀ ਹੈ ਅਤੇ ਸ਼ਾਮ ਵੀ। ਇਥੇ ਖ਼ੂ ਤੋਂ ਭਾਵ ਹੈ ਆਦਤ, ਪ੍ਰਕਿਰਤੀ। ਹਮਰਾਤ ਦਾ ਅਰਥ ਹੈ ਨਾਲ, ਸਾਥ। ਬਖਤ ਤੋਂ ਭਾਵ ਅਰਥ ਹੈ ਭਾਗ, ਕਿਸਮਤ ਅਤੇ ਪਗਾਹ ਤੋਂ ਇਥੇ ਭਾਵ ਸੁਬ੍ਹਾ ਅਥਵਾ ਸਵੇਰ ਹੈ।

> **ਐਨ ਅਜਬ ਥੀਂ ਅਜਬ ਹੈ ਖ਼ੂ ਉਸਦੀ**,
> **ਨਾ ਹਮਰਾਹ ਭੀ ਹੈ** ਤੇ ਹਮਰਾਹ ਭੀ ਹੈ।
> **ਸ਼ਿਕਵਾ ਕਰਾਂ** ਕਿਉਂ ਉਸ ਦਾ ਚਾ ਵੈਦਾਂ,
> ਨਹੀਂ ਉਹ **ਬੇਚਾਹ** ਭੀ ਉਸਨੂੰ **ਚਾਹ ਭੀ ਹੈ**।
> **ਰੁਖ ਦੇਖ ਦੋ ਰੰਗੀਆਂ ਓਸ ਦੀਆਂ ਦਾ**,
> **ਬਖਤ ਸੁਰਖ ਭੀ ਏ ਤੇ ਸਿਆਹ ਭੀ ਹੈ**।
> **ਜ਼ੁਲਫ਼ਾਂ ਕਾਲੀਆਂ ਰੁਖ ਆਫ਼ਤਾਬ ਚਮਕੇ**,
> **ਗਾਮੂੰ ਸ਼ਾਮ ਭੀ ਏ ਤੇ ਪਗਾਹ ਭੀ ਹੈ**।

ਗਾਮੂ ਖਾਂ, ਸੀਹਰਫੀ, ੪੪੦

ਅਜਬ ajab

ਐਨ ਅਜਬ ਥੀਂ ਅਜਬ ਹੈ ਖ਼ੂ ਉਸਦੀ
ɛn ajab thī̃ ajab hɛ khū usdī

ਨਾ ਹਮਰਾਹ ਭੀ ਹੈ nā hamrá pì hɛ

ਸ਼ਿਕਵਾ ਕਰਾਂ šikwā karā̃

ਬੇਚਾਹ bečá

ਚਾਹ ਭੀ ਹੈ čá pì hɛ

ਰੁਖ ਦੇਖ ਦੋ ਰੰਗੀਆਂ ਓਸ ਦੀਆਂ ਦਾ
rukh dekh do rãgīā̃ os dīā̃ dā

ਬਖਤ ਸੁਰਖ ਭੀ ਏ ਤੇ ਸਿਆਹ ਭੀ ਹੈ
bakht surkh pì e te siá pì hɛ

ਜ਼ੁਲਫ਼ਾਂ ਕਾਲੀਆਂ ਰੁਖ ਆਫ਼ਤਾਬ ਚਮਕੇ
zulfā̃ kalīā̃ rukh āftāb čamke

ਗਾਮੂੰ ਸ਼ਾਮ ਭੀ ਏ ਤੇ ਪਗਾਹ ਭੀ ਹੈ
gāmū̃ šām pì e te pagá pì hɛ

**ਅਜਰਾਵਰੁ** ajrāwar
ਵਿਸ਼ੇਸ਼ਣ
ਜਿਸ ਨੂੰ ਜਰ (ਬੁਢੇਪਾ) ਨਹੀਂ ਆਉਂਦਾ

**ਅਜਰਾਵਰੁ ਅਮਰੁ** ajrāwar amar

ਵਾਹਿਗੁਰੂ ਅਜਰਾਵਰ ਹੈ, ਅਮਰ ਹੈ, ਸਦੀਵੀ ਹੈ। ਹੋਰ ਸਭ ਚਾਲਣਹਾਰ ਹੈ। ਗੁਰਮੁਖ ਗੁਰਮਤ ਰਾਹੀਂ ਨਾਮ ਦਾ ਸਿਮਰਨ ਕਰਦਾ ਹੈ। ਆਰਾਧਨਾ ਕਰਦਾ ਹੈ। ਅੰਮ੍ਰਿਤ ਨਾਲ ਸਿੰਜਿਆ ਜਾਂਦਾ ਹੈ। ਉਸ ਦੀ ਹਉਮੈ ਮਰ ਜਾਂਦੀ ਹੈ। ਉਹ ਜੰਮਣ ਮਰਨ ਤੋਂ ਮੁਕਤ ਹੋ ਜਾਂਦਾ ਹੈ। ਉਹ ਸੱਚੇ ਵਖਰ ਦਾ ਵਣਜਾਰਾ ਬਣਦਾ ਹੈ। ਸਚ ਦਾ ਵਾਪਾਰ ਕਰਦਾ ਹੈ। ਉਸ ਅਗਮ ਅਗੋਚਰ, ਅਵਿਗਤ ਅਪਾਰ ਦਾ ਸਿਮਰਨ ਕਰਦਾ ਹੈ।

ਤੂ **ਅਜਰਾਵਰੁ ਅਮਰੁ** ਤੂ ਸਭ **ਚਾਲਣਹਾਰੀ** ॥ **ਨਾਮੁ ਰਸਾਇਣੁ** ਭਾਇ ਲੈ ਪਰਹਰਿ ਦੁਖੁ ਭਾਰੀ ॥ ੧ ॥ ਰਹਾਉ ॥ **ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ ਉਧਾਰਾ** ॥ ਗੁਰਿ ਪੂਰੈ ਪੂਰੀ ਮਤਿ ਹੈ ਪੂਰੈ **ਸਬਦਿ ਬੀਚਾਰਾ** ॥ ਅਠਸਠਿ ਤੀਰਥ ਹਰਿ ਨਾਮੁ ਹੈ **ਕਿਲਵਿਖ ਕਾਟਣਹਾਰਾ** ॥ ੨ ॥ **ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ** ॥ **ਗੁਰਮਤੀ ਦਧਿ ਮਥੀਐ** ਅੰਮ੍ਰਿਤੁ ਪਾਈਐ ਨਾਮੁ ਨਿਧਾਨਾ ॥ ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ ॥ ੩ ॥ **ਹਉਮੈ ਮੇਰਾ ਮਰੀ ਮਰੁ ਮਰਿ ਜੰਮੈ ਵਾਰੋ ਵਾਰ** ॥ ਗੁਰ ਕੈ ਸਬਦੇ ਜੇ ਮਰੈ ਫਿਰਿ ਮਰੈ ਨ ਦੂਜੀ ਵਾਰ ॥ **ਗੁਰਮਤੀ ਜਗਜੀਵਨੁ ਮਨਿ ਵਸੈ ਸਭਿ ਕੁਲ ਉਧਾਰਣਹਾਰ** ॥ ੪ ॥ **ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ** ॥ ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ ॥ **ਦੂਜੈ ਭਾਇ** ਕਾਰ ਕਮਾਵਣੀ ਨਿਤ ਤੋਟਾ ਸੈਸਾਰਾ ॥ ੫ ॥ **ਸਾਚੀ ਸੰਗਤਿ ਥਾਨੁ ਸਚੁ ਸਚੇ ਘਰ ਬਾਰਾ** ॥ **ਸਚਾ ਭੋਜਨੁ ਭਾਉ ਸਚੁ ਸਚੁ ਨਾਮੁ ਅਧਾਰਾ** ॥ **ਸਚੀ ਬਾਣੀ ਸੰਤੋਖਿਆ ਸਚਾ ਸਬਦੁ ਵੀਚਾਰਾ** ॥ ੬ ॥ ਰਸ ਭੋਗਣ ਪਾਤਿਸਾਹੀਆ **ਦੁਖ ਸੁਖ ਸੰਘਾਰਾ** ॥ ਮੋਟਾ ਨਾਉ ਧਰਾਈਐ ਗਲਿ ਅਉਗਣ ਭਾਰਾ ॥ ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ ॥ ੭ ॥ **ਅਗਮ ਅਗੋਚਰੁ ਤੂ ਧਣੀ ਅਵਿਗਤੁ ਅਪਾਰਾ** ॥ ਗੁਰ ਸਬਦੀ **ਦਰੁ ਜੋਈਐ** ਮੁਕਤੇ ਭੰਡਾਰਾ ॥ ਨਾਨਕ ਮੇਲੁ ਨ ਚੂਕਈ ਸਾਚੇ ਵਾਪਾਰਾ ॥ ੮ ॥ ੧ ॥

ਅ.ਗ.ਮ.੧, ੧੦੦੯

ਅਜਰਾਵਰੁ ajrāwar

ਚਾਲਣਹਾਰੀ čālaṇhārī

ਨਾਮੁ ਰਸਾਇਣੁ nām rsāiṇ

ਹਰਿ ਪੜੀਐ har páṛīɛ

ਹਰਿ ਬੁਝੀਐ har bújīɛ

**ਗੁਰਮਤੀ ਨਾਮਿ ਉਧਾਰਾ** gurmatī nām udā̀rā

**ਸਬਦਿ ਬੀਚਾਰਾ** sabad bīčārā

**ਕਿਲਵਿਖ ਕਾਟਣਹਾਰਾ** kilwikh kāṭaṇhārā

**ਜਲੁ ਬਿਲੋਵੈ** jal bilowɛ

**ਜਲੁ ਮਥੈ** jal mathɛ

**ਤਤੁ ਲੋੜੈ** tat loṛɛ

**ਅੰਧੁ ਅਗਿਆਨਾ** ā́d agiānā

**ਗੁਰਮਤੀ ਦਧਿ ਮਥੀਐ** gurmatī dád mathīɛ

**ਹਉਮੈ ਮੇਰਾ ਮਰੀ ਮਰੁ** hɔmɛ merā marī mar

**ਮਰਿ ਜੰਮੈ ਵਾਰੋ ਵਾਰ** mar jãmɛ wāro wār

**ਗੁਰਮਤੀ ਜਗਜੀਵਨੁ** gurmatī jagjīwan

**ਉਧਾਰਣਹਾਰ** udā̀raṇhār

**ਸਚਾ ਵਖਰੁ** saččā wakkhar

**ਸਚਾ ਵਾਪਾਰਾ** saččā wāpārā

**ਦੂਜੈ ਭਾਇ** dūjɛ pā̀e

**ਸਾਚੀ ਸੰਗਤਿ** sāčī sãgat

**ਥਾਨੁ ਸਚੁ** thān sač

**ਸਚੇ ਘਰ ਬਾਰਾ** sačče kàr bārā

**ਸਚਾ ਭੋਜਨੁ** saččā pòjan

**ਭਾਉ ਸਚੁ** pā̀o sač

**ਸਚੁ ਨਾਮੁ ਅਧਾਰਾ** sač nām adā̀rā

**ਸਚੀ ਬਾਣੀ** saččī bāṇī

**ਸਚਾ ਸਬਦੁ** saččā sabad

**ਦੁਖ ਸੁਖ ਸੰਘਾਰਾ** dukh sukh sãgā̀rā

**ਅਗਮ ਅਗੋਚਰੁ** a'gam a'gočar

**ਅਵਿਗਤੁ ਅਪਾਰਾ** awigat apārā

**ਦਰੁ ਜੋਈਐ** dar joīɛ

**ਅਜਰਾਵਰੁ** – ਜਿਸ ਨੂੰ ਜਰ (ਬੁਢੇਪਾ) ਨਹੀਂ ਆਉਂਦਾ।

**ਚਾਲਣਹਾਰੀ** – ਹੇ ਪ੍ਰਭੂ! ਸਾਰੀ ਸ੍ਰਿਸ਼ਟੀ ਨਾਸ਼ਵੰਤ ਹੈ, ਪਰ ਤੂੰ ਉਹ ਸ੍ਰੇਸ਼ਟ ਪੁਰਸ਼ ਹੈਂ ਜਿਸ ਨੂੰ ਕਦੇ ਜਰ ਨਹੀਂ ਆਉਂਦਾ। ਤੂੰ ਅਤ ਸ੍ਰੇਸ਼ਠ ਹੈਂ ਅਤੇ ਮੌਤ ਤੋਂ ਰਹਿਤ ਹੈਂ।

**ਨਾਮੁ ਰਸਾਇਣੁ** – ਤੇਰਾ ਨਾਮ ਸਾਰੇ ਰਸਾਂ ਦਾ ਸੋਮਾ, ਰਸਾਂ ਦਾ ਘਰ ਹੈ ਅਤੇ ਜਿਹੜਾ ਜੀਵ ਤੇਰਾ ਨਾਮ ਪ੍ਰੇਮ ਨਾਲ ਜਪਦਾ ਹੈ, ਉਹ ਆਪਣਾ ਵੱਡੇ ਤੋਂ ਵੱਡਾ ਦੁਖ ਦੂਰ ਕਰ ਲੈਂਦਾ ਹੈ।

**ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ ਉਧਾਰਾ**– ਪਰਮਾਤਮਾ ਦਾ ਨਾਮ ਹੀ

ਪੜ੍ਹਨਾ ਚਾਹੀਦਾ ਹੈ, ਨਾਮ ਹੀ ਸਮਝਣਾ ਚਾਹੀਦਾ ਹੈ ਅਤੇ ਗੁਰੂ ਦੀ ਸਿਖਿਆ ਲੈ ਕੇ ਪ੍ਰਭੂ ਦੇ ਨਾਮ ਰਾਹੀਂ ਹੀ ਪਾਪਾਂ ਤੋਂ ਬਚਾਅ ਹੁੰਦਾ ਹੈ।

**ਸਬਦਿ ਬੀਚਾਰਾ** – ਇਹ ਮਤ ਤੇ ਸ੍ਰੇਸ਼ਟ ਵਿਚਾਰ ਪੂਰੇ ਗੁਰੂ ਦੇ ਰਾਹੀਂ ਪੂਰੇ ਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ ਮਿਲਦੇ ਹਨ।

**ਕਿਲਵਿਖ ਕਾਟਣਹਾਰਾ** – ਪਰਮਾਤਮਾ ਦਾ ਨਾਮ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ ਤੇ ਸਾਰੇ ਪਾਪ ਨਾਸ ਕਰਨ ਦੇ ਸਮਰਥ ਹੈ।

**ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ** – ਜੋ ਮਨੁਖ ਪਾਣੀ ਰਿੜਕਦਾ ਹੈ, ਪਾਣੀ ਨੂੰ ਮਥਦਾ ਹੈ ਅਤੇ ਉਹ ਮੂਰਖ ਅਗਿਆਨੀ ਹੈ ਜੋ ਤਤ ਭਾਵ ਮਖਣ ਕੱਢਣਾ ਚਾਹੁੰਦਾ ਹੈ।

**ਗੁਰਮਤੀ ਦਧਿ ਮਥੀਐ** – ਜੇ ਗੁਰੂ ਉਪਦੇਸ਼ ਦੁਆਰਾ ਦਹੀਂ ਭਾਵ ਸ਼ਬਦ ਰਿੜਕੀਏ ਤਾਂ ਨਾਮ-ਨਿਧਾਨ ਰੂਪ ਮਖਣ ਨਿਕਲਦਾ ਹੈ। ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁਖ ਇਸ ਭੇਦ ਨੂੰ ਨਹੀਂ ਸਮਝਦੇ। ਉਹ ਪਸ਼ੂ ਬਿਰਤੀ ਵਿਚ ਟਿਕੇ ਰਹਿੰਦੇ ਹਨ।

**ਹਉਮੈ ਮੇਰਾ ਮਰੀ ਮਰੁ ਮਰਿ ਜੰਮੈ ਵਾਰੋ ਵਾਰ** – ਜੋ ਮਨੁਖ ਹਉਮੈ ਦੀ ਮੌਤ ਮਰਦਾ ਹੈ, ਉਹ ਮੁੜ ਮੁੜ ਜੰਮਦਾ ਮਰਦਾ ਰਹਿੰਦਾ ਹੈ।

**ਗੁਰਮਤੀ ਜਗਜੀਵਨੁ ਮਨਿ ਵਸੈ ਸਭਿ ਕੁਲ ਉਧਾਰਣਹਾਰ** – ਗੁਰੂ ਦੀ ਸਿੱਖਿਆ ਨਾਲ ਜਿਸ ਮਨੁਖ ਦੇ ਮਨ ਵਿਚ ਜਗਤ ਦਾ ਜੀਵਨ ਪਰਮਾਤਮਾ ਵਸ ਪੈਂਦਾ ਹੈ, ਉਹ ਆਪ ਤਾਂ ਤਰਦਾ ਹੀ ਹੈ, ਆਪਣੀਆਂ ਸਾਰੀਆਂ ਕੁਲਾਂ ਨੂੰ ਤਾਰਨ ਵਾਲਾ ਬਣ ਜਾਂਦਾ ਹੈ।

**ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ** – ਸਦਾ ਕਾਇਮ ਰਹਿਣ ਵਾਲਾ, ਕਦੇ ਨਾ ਨਾਸ ਹੋਣ ਵਾਲਾ ਸੌਦਾ ਪਰਮਾਤਮਾ ਦਾ ਨਾਮ ਹੀ ਹੈ। ਇਹੋ ਐਸਾ ਵਪਾਰ ਹੈ ਜੋ ਸਦਾ ਥਿਰ ਰਹਿੰਦਾ ਹੈ। ਜਿਸ ਮਨੁਖ ਨੂੰ ਗੁਰੂ ਦੀ ਮਤ ਲੈ ਕੇ ਇਹ ਸੂਝ ਆ ਜਾਂਦੀ ਹੈ ਉਹ ਜਗਤ ਵਿਚ ਨਾਮ ਦੀ ਖੱਟੀ ਖੱਟਦਾ ਹੈ।

**ਦੂਜੈ ਭਾਇ** – ਇਕ ਹਰੀ ਨੂੰ ਛਡ ਕੇ ਕਿਸੇ ਹੋਰ ਲਗਨ ਦੁਆਰਾ ਕੰਮ ਕਰਨ ਨਾਲ ਸੰਸਾਰ ਵਿਚ ਨਿਤ ਘਾਟਾ ਹੀ ਰਹਿੰਦਾ ਹੈ।

**ਸਾਚੀ ਸੰਗਤਿ ਥਾਨੁ ਸਚੁ ਸਚੇ ਘਰ ਬਾਰਾ** – ਸੱਚੀ ਕਾਰ ਕਰਨ ਵਾਲਿਆਂ ਦੀ ਸੰਗਤ ਸੱਚੀ ਹੈ। ਉਹਨਾਂ ਦਾ ਠਿਕਾਣਾ ਸੱਚਾ ਹੈ ਅਤੇ ਉਹਨਾਂ ਦੇ ਘਰ ਬਾਰ ਵੀ ਸੱਚੇ ਹਨ।

**ਸਚਾ ਭੋਜਨੁ ਭਾਉ ਸਚੁ ਸਚੁ ਨਾਮੁ ਅਧਾਰਾ –** ਉਹਨਾਂ ਦਾ ਭੋਜਨ ਸੱਚਾ ਹੈ, ਪ੍ਰੇਮ ਸੱਚਾ ਹੈ ਅਤੇ ਸੱਚਾ ਨਾਮ ਹੀ ਉਹਨਾਂ ਦਾ ਆਧਾਰ ਹੈ।

**ਸਚੀ ਬਾਣੀ ਸੰਤੋਖਿਆ ਸਚਾ ਸਬਦੁ ਵੀਚਾਰਾ** – ਸੱਚੀ ਬਾਣੀ ਕਰਕੇ ਉਹ ਸੰਤੁਸ਼ਟ ਹੋ ਗਏ, ਕਿਉਂਕਿ ਉਹਨਾਂ ਨੇ ਸੱਚੇ ਸ਼ਬਦ ਦਾ ਵਿਚਾਰ ਕੀਤਾ ਹੈ।

**ਦੁਖ ਸੁਖ ਸੰਘਾਰਾ** – ਦੁਨੀਆਂ ਦੇ ਰਸ ਮਾਨਣ ਨਾਲ, ਦੁਨੀਆਂ ਦੀਆਂ ਪਾਤਸ਼ਾਹੀਆਂ ਨਾਲ ਮਨੁਖ ਨੂੰ ਦੁਖ ਸੁਖ ਵਿਆਪਦੇ ਰਹਿੰਦੇ ਹਨ।

**ਅਗਮ ਅਗੋਚਰੁ ਤੂ ਧਣੀ ਅਵਿਗਤੁ ਅਪਾਰਾ** – ਹੇ ਪ੍ਰਭੂ! ਤੂੰ ਅਗਮ ਹੈਂ। ਗਿਆਨ ਇੰਦਰੀਆਂ ਦੀ ਤੇਰੇ ਤਕ ਪਹੁੰਚ ਨਹੀਂ ਹੋ ਸਕਦੀ। ਤੂੰ ਸਭ ਪਦਾਰਥਾਂ ਦਾ ਮਾਲਕ ਹੈਂ। ਤੂੰ ਅਦ੍ਰਿਸ਼ਟ ਤੇ ਬੇਅੰਤ ਹੈਂ।

**ਦਰੁ ਜੋਈਐ** – ਜੇ ਗੁਰੂ ਸ਼ਬਦ ਵਿਚ ਜੁੜ ਕੇ, ਗੁਰ-ਸ਼ਬਦ ਦੁਆਰਾ ਹਰੀ ਦਾ ਦਰ ਭਾਲੀਏ, ਤਾਂ ਉਸ ਦੇ ਦਰ ਤੋਂ ਉਹ ਨਾਮ ਖਜਾਨਾ ਮਿਲ ਜਾਂਦਾ ਹੈ, ਮੁਕਤੀ ਦਾ ਭੰਡਾਰ ਮਿਲ ਜਾਂਦਾ ਹੈ।

**ਅਜੜ** ajaṛ
ਨਾਂਵ ਪੁਲਿੰਗ
ਭੇਡਾਂ/ਬੱਕਰੀਆਂ ਦਾ ਇਕੱਠ, ਇੱਜੜ

**ਅਜੜ ਚਾਰਨਾ ਕੰਮ ਪੈਗੰਬਰਾਂ ਦਾ**
ajaṛ čārnā kām pɛgãbrā̃ dā

ਅਯਾਲੀ ਦੀਆਂ ਤੋਹਮਤਾਂ ਕਿ ਰਾਂਝਾ ਜੋਗੀ ਨਹੀਂ ਸਗੋਂ ਹੀਰ ਨੂੰ ਪਾਉਣ ਦੇ ਮਕਸਦ ਨਾਲ ਇੱਥੇ ਆਇਆ ਹੈ, ਦੇ ਜਵਾਬ ਵਿਚ ਰਾਂਝਾ ਗੁੱਸੇ ਵਿਚ ਕਹਿੰਦਾ ਹੈ ਕਿ ਭੇਡਾਂ ਬੱਕਰੀਆਂ ਚਾਰਨਾ ਪੈਗੰਬਰਾਂ ਦਾ ਕੰਮ ਹੈ ਕਿਉਂਕਿ ਇਹ ਪਰਿਵਾਰ ਦੀ ਪਾਲਣਾ ਕਰਨ ਵਰਗਾ ਕੰਮ ਹੈ ਅਤੇ ਇਹ ਸ਼ੈਤਾਨ ਦਾ ਅਮਲ ਨਹੀਂ। ਤੈਨੂੰ ਫਕੀਰ ਉਤੇ ਗਜ਼ਬ ਭਾਵ ਗੁੱਸਾ ਨਹੀਂ ਕੱਢਣਾ ਚਾਹੀਦਾ।

> **ਅਜੜ ਚਾਰਨਾ ਕੰਮ ਪੈਗੰਬਰਾਂ ਦਾ**,
> ਕੇਹਾ ਅਮਲ ਸ਼ੈਤਾਨ ਦਾ ਟੋਲਿਓ ਈ!
> ਭੇਡਾਂ ਚਾਰ ਕੇ ਤੁਹਮਤਾਂ ਜੋੜਨਾ ਏਂ,
> ਕਿਉਂ ਗ਼ਜ਼ਬ ਫ਼ਕੀਰ ਤੇ ਤੋਲਿਓ ਈ?
> **ਢਾਕਾਂ ਫੇਰ ਕੇ ਟਿਚਕਰਾਂ ਕਰੇਂ ਏਵੇਂ**,
> **ਐਡਾ ਝੂਠ ਅਪਰਾਧ ਕਿਉਂ ਬੋਲਿਓ ਈ**?
> **ਅਸੀਂ ਫ਼ਕਰ ਅਲਾਹ ਦੇ ਨਾਗ ਕਾਲੇ**,
> **ਅਸਾਂ ਨਾਲ ਕੀ ਘੋਲਣਾ ਘੋਲਿਓ ਈ**!

ਹੀਰ ਵਾਰਿਸ, ੧੫੪

ਅਜੜ ajaṛ

ਅਜੜ ਚਾਰਨਾ ਕੰਮ ਪੈਗੰਬਰਾਂ ਦਾ
ajaṛ čārnā kām pɛgãbrā̃ dā

ਢਾਕਾਂ ਫੇਰ ਕੇ ਟਿਚਕਰਾਂ ਕਰੇਂ ਏਵੇਂ
ṭākā̃ pher ke ṭičkrā̃ karẽ ewẽ

ਐਡਾ ਝੂਠ ਅਪਰਾਧ ਕਿਉਂ ਬੋਲਿਓ ਈ
ɛḍā čū̃ṭh aprād kiõ bolio ī

ਅਸੀਂ ਫ਼ਕਰ ਅਲਾਹ ਦੇ ਨਾਗ ਕਾਲੇ
asī̃ fakar alá de nāg kāle
ਅਸਾਂ ਨਾਲ ਕੀ ਘੋਲਣਾ ਘੋਲਿਓ ਈ
asā̃ nāl kī kòlṇā kòlio ī

**ਅੰਜੜਾ** ãjṛā
ਨਾਂਵ ਪੁਲਿੰਗ
ਪੱਲਾ, ਪਰਨਾ, ਅੰਜਲਾ (ਲਹਿੰ)

**ਅੰਜੜੇ ਲਗੜੀ ਭੈਣਾਂ** ãjṛe lagṛī pɛ̀ṇā

ਅੰਜੜੇ ਦਾ ਭਾਵ ਉਹ ਪੱਲਾ ਹੈ ਜੋ ਲਾੜ੍ਹਾ ਆਪਣੇ ਮੋਢਿਆਂ ਤੇ ਸੁੱਟ ਕੇ ਬਰਾਤ ਚੜ੍ਹਦਾ ਹੈ ਅਤੇ ਇਸੇ ਪੱਲੇ ਦਾ ਹੀ ਇੱਕ ਲੜ ਅਨੰਦ ਕਾਰਜ ਭਾਵ ਫੇਰਿਆਂ ਵੇਲੇ ਵਹੁਟੀ ਫੜ ਕੇ ਪਿੱਛੇ ਤੁਰਦੀ ਲਾਂਵਾਂ ਲੈਂਦੀ ਹੈ। ਇਸ ਨੂੰ ਅੰਜੜਾ ਫੜਨਾ ਵੀ ਕਿਹਾ ਜਾਂਦਾ ਹੈ। ਜੰਞ ਚੜ੍ਹਣ ਲੱਗਾ ਵੀਰ ਸ਼ਗਨ ਦੇ ਕੇ ਭੈਣਾਂ ਤੋਂ ਅੰਜੜਾ ਛੁਡਾਓਂਦਾ ਹੈ।

ਨਹਾਇ ਧੋਇ **ਵੀਰਾ ਘੋੜੀ ਚੜ੍ਹਿਆ**,
ਅੰਜੜੇ ਲੱਗੜੀ ਭੈਣਾਂ,
**ਅੰਜੜੇ ਲਗੜੀ ਭੈਣਾਂ** ਰਜਾਦਾ!
**ਛੋੜ ਛੋੜ ਮੇਰਾ ਅੰਜੜਾ ਭੈਣੇ,**
ਮੈਂ ਘਰ ਸਹੁਰੜੇ ਜਾਊਂ,
ਮੈਂ ਘਰ ਸਹੁਰੜੇ ਜਾਊ ਰਜਾਦਾ!
ਮੈਂ ਘਰ ਸਹੁਰੜੇ ਜਾਊਂ।

ਬੋਲ ਪੰਜਾਬਣ ਦੇ, 1, ੧੦੯

ਅੰਜੜਾ ãjṛā

**ਅੰਜੜੇ ਲਗੜੀ ਭੈਣਾਂ** ãjṛe lagṛī pɛ̀ṇā

**ਵੀਰਾ ਘੋੜੀ ਚੜ੍ਹਿਆ** wīṛā kòṛī čáṛiā

**ਛੋੜ ਛੋੜ ਮੇਰਾ ਅੰਜੜਾ ਭੈਣੇ**
čhoṛ čhoṛ merā ãjṛā pɛ̀ṇe

**ਅਜਾਈਂ ਜਾਣਾ** ajāĩ jāṇā
ਕਿਰਿਆ
ਵਿਅਰਥ ਜਾਣਾ, ਅਕਾਰਥ ਚਲੇ ਜਾਣਾ

**ਅਜਾਈਂ ਜਾਣ ਨਾਲੋਂ** ajāĩ jāṇ nālõ

ਚੰਗੇ ਸੁਥਰੇ ਕਪੜੇ ਪਹਿਨਣਾ ਕੋਈ ਬੁਰਾਈ ਨਹੀਂ ਪਰ ਫਜ਼ੂਲਖਰਚੀ ਦਾ ਪ੍ਰਭਾਵ ਬੁਰਾ ਹੈ। ਹਕ ਹਲਾਲ ਦੀ ਕਮਾਈ ਤੇ ਸੰਤੋਖ ਨਾ ਕਰਕੇ ਆਦਮੀ ਵਧ ਪੈਸੇ ਕਮਾਉਣ ਦੀ ਰੁਚੀ ਅਧੀਨ ਚੋਰੀ, ਧੱਕਾ ਵਰਗੇ ਗੈਰ ਕਨੂੰਨੀ ਕੰਮ ਅਤੇ ਕਈ ਫਰੇਬ ਕਰਦਾ ਹੈ, ਜਿਸ ਨਾਲ ਤਨ ਮਨ ਉੱਤੇ ਮਾੜਾ ਪ੍ਰਭਾਵ ਪੈਂਦਾ ਹੈ। ਆਦਮੀ ਆਪਣੀ ਮਿਹਨਤ ਨਾਲ ਕੀਤਾ ਕਮਾਈ ਵਿਚ ਵਾਧਾ ਐਵੇਂ ਹੀ ਫਜ਼ੂਲ ਥਾਵਾਂ ਤੇ ਨਹੀਂ ਖਰਚਦਾ ਸਗੋਂ ਪਰਿਵਾਰ ਅਥਵਾ ਬੱਚਿਆਂ ਦੀ ਦੇਖ ਭਾਲ ਉੱਤੇ ਖਰਚਦਾ ਹੈ। ਜੇ ਕਮਾਈ ਕੁਝ ਵਧ ਜਾਵੇ ਤਾਂ ਦੂਜਿਆਂ ਦੀ ਮਦਦ ਤੇ ਖਰਚਿਆਂ ਪੈਸਾ ਬਹੁਤ ਮਾਨਸਿਕ ਅਨੰਦ ਦਿੰਦਾ ਹੈ ਜੋ ਆਮ ਭੋਗਣ ਦੇ ਕਾਰਜ ਤੋਂ ਵਖਰਾ ਤੇ ਉੱਚਾ ਹੁੰਦਾ ਹੈ। ਮੇਰਾ ਇਹ ਮਤਲਬ ਨਹੀਂ ਕਿ ਤੁਸੀਂ ਸੁਥਰੇ ਤੇ ਚੰਗੇ ਕਪੜੇ ਨਾ ਪਹਿਨੋ, ਪਰ ਇਹ ਕਿ ਇਨ੍ਹਾਂ ਚੀਜ਼ਾਂ ਪਰ ਘੱਟ ਖਰਚ ਹੋਣ ਕਰਕੇ ਤੁਸੀਂ ਹੱਕ ਹਲਾਲ ਦੀ ਕਮਾਈ ਤੇ ਸੰਤੋਖ ਕਰੋਗੇ ਅਰ ਕਦੇ ਚੋਰੀ ਕਿ ਧੱਕੇ ਨਾਲ ਪੈਸਾ ਲੈਣ ਦਾ

ਜਤਨ ਨਹੀਂ ਕਰੋਗੇ ਅਰ ਉਨ੍ਹਾਂ ਸਾਰੇ ਦੁੱਖਾਂ ਤੋਂ, ਜੋ ਚੋਰੀ, ਠੱਗੀ, ਧੱਕਾ ਕਰਨ ਯਾ ਵਿਹਾਰਕ ਫਰੇਬ ਕਰਨ ਨਾਲ ਮਨ ਤੇ ਸਰੀਰ ਨੂੰ ਹੁੰਦੇ ਹਨ, ਬਚ ਜਾਓਗੇ ਜੋ ਚਾਰ ਪੈਸੇ ਕਮਾਈ ਦੇ ਵਧਾਓਗੇ, ਓਹ **ਅਜਾਈਂ ਜਾਣ ਨਾਲੋਂ** ਨੇਕੀ ਥਾਂਈ ਖਰਚ ਹੋਣਗੇ; ਬਾਲਾਂ ਦੀ ਚੰਗੀ ਪਰਵਰਸ਼ ਉਤੇ ਉਹ ਕਮਾਈ ਖਰਚ ਹੋਕੇ ਉਲਾਦ ਸੁਖੀ, ਤੰਦਰੁਸਤ, ਨੇਕ ਤੇ ਵਿਦਯਾ ਵਾਲੀ ਹੋ ਜਾਏਗੀ, ਜਿਸ ਕਰਕੇ ਉਲਾਦ ਵੱਲੋਂ ਦੁਖ ਨਾ ਦੇਖੋਗੇ। ਕੁਛ ਹੋਰ ਬਚੇਗਾ ਤਦ ਦੁਖੀ; ਲੋੜਵੰਦ ਸਾਕ, ਸੈਨ, ਸੱਜਣ ਤੇ ਹਮਸਾਏ ਦਾ ਦੁਖ ਵੰਡਾਓਗੇ।ਉਸ ਦਾ **ਦਰਦ ਵੰਡਾਕੇ ਤੁਹਾਨੂੰ ਇਕ ਰਸ ਆਵੇਗਾ** ਜੋ ਰਸ ਕਿ ਕਿਸੇ ਤਰ੍ਹਾਂ ਦੇ **ਭੋਗ ਵਿਚ ਪ੍ਰਾਪਤ ਨਹੀਂ ਹੋ ਸਕਦਾ।**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ,੩੮੮-੩੮੯

ਅਜਾਈਂ ਜਾਣਾ ajā̃ī jāṇā

ਅਜਾਈਂ ਜਾਣ ਨਾਲੋਂ ajā̃ī jāṇ nālõ

ਦਰਦ ਵੰਡਾਕੇ ਤੁਹਾਨੂੰ ਇਕ ਰਸ ਆਵੇਗਾ
dard wā̃ḍāke tuhānū̃ ik ras āwegā

ਭੋਗ ਵਿਚ ਪ੍ਰਾਪਤ ਨਹੀਂ ਹੋ ਸਕਦਾ
pòg wič prāpat nahī̃ ho sakdā

**ਅਜਾਣੰਤਾ** ajāṇā̃tā
ਨਾਂਵ ਪੁਲਿੰਗ
ਜੋ ਨਹੀਂ ਜਾਣਦਾ, ਅਬੂਝ, ਜੋ ਕੁਝ ਸਮਝਦਾ ਨਹੀਂ

**ਪੂਕਾਰੰਤਾ ਅਜਾਣੰਤਾ** pūkārā̃tā ajāṇā̃tā

ਨਾਮ ਨਿਰੰਜਨ ਅਲੱਖ ਹੈ। ਉਸ ਦਾ ਲੇਖਾ ਨਹੀਂ ਹੋ ਸਕਦਾ। ਮਨਮੁਖ ਅਜਾਣੰਤਾ ਹੈ, ਗਿਆਨਹੀਣ ਹੈ। ਉਸ ਕਾਦਰ ਦੀ ਅਗੰਮ ਅਗਾਧਿ, ਅਕੱਥ ਕਥਾ ਨੂੰ ਨਹੀਂ ਸਮਝ ਸਕਦਾ।

ਸਾਸਤ੍ਰ ਬੇਦ ਪੁਰਾਣ ਪੜ੍ਹੰਤਾ ॥ **ਪੂਕਾਰੰਤਾ ਅਜਾਣੰਤਾ** ॥ **ਜਾਂ ਬੂਝੈ ਤਾਂ ਸੂਝੈ** ਸੋਈ ॥ ਨਾਨਕੁ ਆਖੈ **ਕੂਕ ਨ ਹੋਈ** ॥ ੧ ॥ ਮਃ ੧ ॥ ਜਾਂ ਹਉ ਤੇਰਾ ਤਾਂ ਸਭੁ ਕਿਛੁ ਮੇਰਾ ਹਉ ਨਾਹੀ ਤੂ ਹੋਵਹਿ ॥ **ਆਪੇ ਸਕਤਾ ਆਪੇ ਸੁਰਤਾ ਸਕਤੀ ਜਗਤੁ ਪਰੋਵਹਿ** ॥ **ਆਪੇ ਭੇਜੇ ਆਪੇ ਸਦੇ ਰਚਨਾ ਰਚਿ ਰਚਿ ਵੇਖੈ** ॥ ਨਾਨਕ ਸਚਾ ਸਚੀ ਨਾਂਈ **ਸਚੁ ਪਵੈ ਧੁਰਿ ਲੇਖੈ** ॥ ੨ ॥ ਪਉੜੀ ॥ **ਨਾਮੁ ਨਿਰੰਜਨ ਅਲਖੁ ਹੈ** ਕਿਉ ਲਖਿਆ ਜਾਈ ॥ ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ ॥ ਨਾਮੁ ਨਿਰੰਜਨ ਵਰਤਦਾ **ਰਵਿਆ ਸਭ ਠਾਂਈ** ॥ ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ ॥ ਨਾਨਕ ਨਦਰੀ ਕਰਮੁ ਹੋਇ ਗੁਰ ਮਿਲੀਐ ਭਾਈ ॥ ੧੩ ॥

ਅ.ਗ.ਮ.੧, ੧੨੪੨

**ਅਜਾਣੰਤਾ** ajāṇãtā

**ਜਾਂ ਬੂਝੈ** jã bū́jɛ

**ਤਾਂ ਸੂਝੈ** tã sū́jɛ

**ਕੂਕ ਨ ਹੋਈ** kūk na hoī

**ਆਪੇ ਸਕਤਾ** āpe saktā

**ਆਪੇ ਸੁਰਤਾ** āpe surtā

**ਸਕਤੀ ਜਗਤੁ ਪਰੋਵਹਿ** saktī jagt prowɛ́

**ਆਪੇ ਭੇਜੇ** āpe pèje

**ਆਪੇ ਸਦੇ** āpe sadde

**ਰਚਨਾ ਰਚਿ ਰਚਿ ਵੇਖੈ** račnā rač rač wekhɛ

**ਸਚੁ ਪਵੈ** sač pawɛ

**ਧੁਰਿ ਲੇਖੈ** tùr lekhɛ

**ਨਾਮੁ ਨਿਰੰਜਨ ਅਲਖੁ ਹੈ** nām nirãjan a'lakh hɛ

**ਰਵਿਆ ਸਭ ਠਾਂਈ** rawiā sáb ṭhãĩ

**ਅਜਾਣੰਤਾ** – ਜੋ ਨਹੀਂ ਜਾਣਦਾ, ਅਬੂਝ, ਜੋ ਕੁਝ ਸਮਝਦਾ ਨਹੀਂ।।

**ਜਾਂ ਬੂਝੈ ਤਾਂ ਸੂਝੈ** – ਜਦ ਤਕ ਮਨੁਖ ਅਬੂਝ ਰਹਿੰਦਾ ਹੈ, ਤਦ ਤਕ ਪੜ੍ਹਦਾ ਹੋਇਆ ਵੀ ਐਵੇਂ ਪਿਆ ਬੋਲਦਾ ਹੈ ਪਰ ਜਦ ਸਮਝ ਪੈਂਦੀ ਹੈ ਤਾਂ ਚੁੱਪ ਹੋ ਜਾਂਦਾ ਹੈ। ਸਮਝ ਉਸ ਨੂੰ ਇਹ ਆਉਂਦੀ ਹੈ ਕਿ ਉਹ ਕੁਝ ਨਹੀਂ, ਹਰੀ ਹੀ ਸਭ ਕੁਝ ਹੈ।

**ਕੂਕ ਨ ਹੋਈ** – ਜਦ ਸਮਝ ਆ ਜਾਂਦੀ ਹੈ ਫਿਰ ਮਨੁਖ ਟਾਹਰਾਂ ਨਹੀਂ ਮਾਰਦਾ। ਗਿਆਨ ਅਵਸਥਾ ਵਿਚ ਬੋਲਣ ਦੀ ਲੋੜ ਨਹੀਂ ਰਹਿੰਦੀ।

**ਆਪੇ ਸਕਤਾ ਆਪੇ ਸੁਰਤਾ ਸਕਤੀ ਜਗਤੁ ਪਰੋਵਹਿ** – ਪਰਮਾਤਮਾ ਆਪ ਹੀ ਬਲ ਵਾਲਾ ਹੈ। ਜੋਰ ਵਾਲਾ ਹੈ, ਜੋਰ ਦਾ ਮਾਲਕ ਹੈ। ਆਪ ਹੀ ਸੁਰਤ ਦਾ ਮਾਲਕ ਹੈ ਅਤੇ ਆਪ ਹੀ ਜਗਤ ਨੂੰ ਆਪਣੀ ਸੱਤਿਆ ਦੇ ਧਾਗੇ ਵਿਚ ਪਰੋਣ ਵਾਲਾ ਹੈ।

**ਆਪੇ ਭੇਜੇ ਆਪੇ ਸਦੇ ਰਚਨਾ ਰਚਿ ਰਚਿ ਵੇਖੈ** – ਪਰਮਾਤਮਾ ਆਪ ਹੀ ਜੀਵਾਂ ਨੂੰ ਇੱਥੇ ਭੇਜਦਾ ਹੈ। ਆਪ ਹੀ ਇੱਥੋਂ ਵਾਪਿਸ ਬੁਲਾ ਲੈਂਦਾ ਹੈ। ਸ੍ਰਿਸ਼ਟੀ ਪੈਦਾ ਕਰਕੇ ਆਪ ਹੀ ਉਸ ਦੀ ਸੰਭਾਲ ਵੀ ਕਰ ਰਿਹਾ ਹੈ।

**ਸਚੁ ਪਵੈ ਧੁਰਿ ਲੇਖੈ** – ਉਹ ਸਦਾ ਥਿਰ ਰਹਿਣ ਵਾਲਾ ਹੈ। ਉਸ ਦੀ ਵਡਿਆਈ ਸਦਾ ਕਾਇਮ ਰਹਿਣ ਵਾਲੀ ਹੈ। ਉਸ ਦੇ ਨਾਮ ਦਾ ਸਿਮਰਨ ਹੀ ਉਸ ਦੀ ਹਜ਼ੂਰੀ ਵਿਚ ਕਬੂਲ ਹੁੰਦਾ ਹੈ।

**ਨਾਮੁ ਨਿਰੰਜਨ ਅਲਖੁ ਹੈ** – ਮਾਇਆ ਰਹਿਤ ਹਰੀ ਦਾ ਨਾਮ ਐਸਾ ਹੈ ਜਿਸ ਦਾ ਕੋਈ ਖਾਸ ਚਿੰਨ੍ਹ ਨਹੀਂ ਦਿਸਦਾ। ਉਸਨੂੰ ਕਿਵੇਂ ਬਿਆਨ ਕੀਤਾ ਜਾਵੇ।

**ਰਵਿਆ ਸਭ ਠਾਂਈ** - ਉਹ ਹਰੀ, ਪਰਮਾਤਮਾ ਨਾਮ ਦੇ ਰੂਪ ਵਿਚ ਸਾਰੇ ਥਾਂ ਵਿਆਪਕ ਹੈ ਅਤੇ ਸਾਡੇ ਨਾਲ ਹੈ। ਗੁਰੂ ਸਾਡੇ ਅੰਦਰ ਵਸਦਾ ਦਿਖਾਈ ਦਿੰਦਾ ਹੈ।

**ਅਜਾਣੁ** ajāṇ
ਵਿਸ਼ੇਸ਼ਣ
ਬੇਸਮਝ, ਅਣਜਾਣ, ਭੋਲਾ-ਭਾਲਾ

**ਜੇ ਕੋਈ ਅਜਾਣੁ ਹੋਵੈ ਤਾਂ ਆਖੀਐ**
je koī ajāṇ howɛ tā̃ ākhīɛ

ਜੇਕਰ ਕੋਈ ਅਣਜਾਣ (ਬੇਸਮਝ) ਹੋਵੇ ਤਾਂ ਕੁਝ ਆਖੀਏ। ਲਾਲੋ ਨੇ ਕਿਹਾ ਜੀ ਕਰਤਾਰ (ਰੱਬ) ਦੀਆਂ ਕਰਤਾਰ ਹੀ ਜਾਣੇ। ਪਰ ਉਹ ਜੋ ਨਾਨਕ ਸਾਧ ਪ੍ਰਗਟ ਹੋਇਆ ਹੈ ਸੋ ਡਿੱਠਾ (ਦੇਖਿਆ) ਨਹੀਂ। ਪਰ ਮੈਨੂੰ ਉਹੋ ਜਿਹਾ ਹੀ ਲੱਗਦਾ ਹੈ। ਗੁਰੂ ਨਾਨਕ ਨੇ ਕਿਹਾ ਭਾਈ ਲਾਲੋ ਇਹ ਗੱਲ ਪੁੱਛਦਾ ਕਿਉਂ ਹੈਂ? ਲਾਲੋ ਕਹਿਣ ਲੱਗਾ ਜੀ ਸਾਡੀ ਕੱਚੀ (ਬੇਸਮਝ) ਮਤ ਹੈ। ਅਸੀਂ ਕੀ ਜਾਣਦੇ ਹਾਂ। ਗੁਰੂ ਨਾਨਕ ਨੇ ਕਿਹਾ ਪਰ ਭਾਈ ਲਾਲੋ ਕੱਚੀ ਮਤ ਵਾਲੇ ਤਾਂ ਅਜਿਹੀਆਂ ਗੱਲਾਂ ਨਹੀਂ ਕਰਦੇ।

**ਜੇ ਕੋਈ ਅਜਾਣੁ ਹੋਵੈ ਤਾਂ ਆਖੀਐ**। ਤਾਂ ਲਾਲੋ ਆਖਿਆ ! ਜੀ **ਕਰਤਾਰੁ ਦੀ ਕਰਤਾਰੁ ਜਾਣੈ**। ਪਰ ਉਹ ਜੋ ਨਾਨਕ ਸਾਧ ਪ੍ਰਗਟ ਹੋਇਆ ਹੈ **ਸੋ ਡਿਠਾ ਨਾਹੀ**। ਪਰ ਮੈਨੂ **ਓਹੋ ਜੇਹਾ ਨਜਰੁ ਆਵਨਾ ਹੈ**। ਤਾਂ ਗੁਰੂ ਨਾਨਕ ਕਹਿਆ ਭਾਈ ਲਾਲੋ ਪੁਛਦਾ ਕਿਉਂ ਹੈ। ਤਾਂ ਲਾਲੋ ਆਖਿਆ ਅਜੀ **ਅਸਾਡੀ ਕਚੀ ਮਤੁ ਹੈ**। **ਅਸੀ ਕੀ ਜਾਣਦੇ ਹਾਂ**। ਤਾਂ ਗੁਰੂ ਨਾਨਕ ਕਹਿਆ ਭਾਈ ਲਾਲੋ ਇਹ ਕਚੀਆਂ ਮਤੀ ਵਾਲੇ ਨਹੀਂ ਆਖਦੇ।

ਭਾਈ ਬਾਲਾ ਜਨਮ ਸਾਖੀ, ੧੦੨

ਅਜਾਣੁ ajāṇ

ਜੇ ਕੋਈ ਅਜਾਣੁ ਹੋਵੈ ਤਾਂ ਆਖੀਐ
je koī ajāṇ howɛ tā̃ ākhīɛ

ਕਰਤਾਰੁ ਦੀ ਕਰਤਾਰੁ ਜਾਣੈ
kartār dī kartār jāṇɛ

ਸੋ ਡਿਠਾ ਨਾਹੀ so ḍiṭṭhā nāhī

ਓਹੋ ਜੇਹਾ ਨਜਰੁ ਆਵਨਾ ਹੈ
oho jehā nazar āwnā hɛ

ਅਸਾਡੀ ਕਚੀ ਮਤੁ ਹੈ
asāḍī kaččī mat hɛ

ਅਸੀ ਕੀ ਜਾਣਦੇ ਹਾਂ asī̃ kī jāṇde hā̃

**ਅਜਾਰ ਵੰਦੁ** ajār wā̃d
ਨਾਂਵ ਪੁਲਿੰਗ
ਦੁਖ, ਰੋਗ, ਬੀਮਾਰੀ

ਤਦ ਇਕ ਪਠਾਣ ਆਇਆ। ਮਲਕ ਮੁਸਾਹਿਬ ਨੇ ਉਸ ਅੱਗੇ ਗਲ ਕੀਤੀ। ਖਾਨ ਦਾ ਪੁੱਤਰ ਬਹੁਤ ਬੀਮਾਰ ਰਹਿੰਦਾ ਸੀ। ਉਸ

ਪਠਾਣ ਨੇ ਕਿਹਾ : ਮਲਕ ਜੀ, ਮੈਂ ਹੁਣ ਕੀ ਕਰਾਂ। ਮੇਰਾ ਜੁਆਨ ਪੁਤਰ ਤੰਦਰੁਸਤ ਨਹੀਂ ਹੋ ਰਿਹਾ। ਮੈਂ ਬਹੁਤ ਦੁਖੀ (ਪਰੇਸ਼ਾਨ) ਹਾਂ। ਖਾਨ ਨੂੰ ਮਲਿਕ ਨੇ ਕਿਹਾ ਕੋਈ ਫ਼ਕੀਰ ਕਾਮਲ ਲੱਭੋ (ਬੁਲਾਓ) ਤਾਂ ਤੁਹਾਡਾ ਪੁਤਰ ਠੀਕ ਹੋਵੇਗਾ। ਖਾਨ ਨੇ ਕਿਹਾ ਕਿ ਮੈਨੂੰ ਕੀ ਪਤਾ ਹੈ, ਕਾਮਲ ਫ਼ਕੀਰ ਕੌਣ ਹੈ।

ਤਾ ਇਕ ਪਠਾਣ ਆਹਾ, ਉਸ ਅੱਗੇ **ਮਲਕ ਮੁਸਾਹਿਬੁ ਆਹਾ**। ਅਤੇ ਖਾਨ ਦਾ ਪੁਤ੍ਰ ਬਹੁਤੁ **ਅਜਾਰ ਵੰਦੁ ਰਹਦਾ ਆਹਾ**। **ਦਾਰੂ ਬਹੁਤੁ ਕਰ ਰਹੇ ਆਹੇ ਲਗਦਾ ਕੋਈ ਨਾਹੀ ਆਹਾ**। ਤਾ ਉਸ ਪਠਾਣ ਕਹਿਆ ਏ ਮਲਕ ਜੀ ਮੈ ਕਿਆ ਕਰੋ। ਮੇਰਾ ਬੇਟਾ ਜੁਆਨ ਚੰਗਾ ਨਹੀਂ ਹੋਂਦਾ ਮੈਂ ਬਹੁਤੁ ਦੁਖੀ ਹੋਂ। ਤਾਂ ਮਲਕ ਕਹਿਆ ਖਾਨ ਨੂ ਜੀ **ਕੋਈ ਫਕੀਰ ਕਾਮਲ ਪਕੜੋ** ਤਾ ਤੁਸਾਡਾ ਬੇਟਾ ਚੰਗਾ ਹੋਵੇ। ਖਾਨ ਕਹਿਆ **ਮੈ ਕਿਆ ਜਾਣੋ** ਕਾਮਲ ਕਉਣ ਹੈ ਅਤੇ ਨਾ ਕਾਮਲ ਕਉਣ ਹੈ।

ਭਾਈ ਬਾਲਾ ਜਨਮ ਸਾਖੀ, ੧੦੬

ਅਜਾਰ ਵੰਦੁ ajār wãd

ਮਲਕ ਮੁਸਾਹਿਬੁ ਆਹਾ
malak musāhib āhā

ਰਹਦਾ ਆਹਾ rέdā āhā

ਦਾਰੂ ਬਹੁਤੁ ਕਰ ਰਹੇ ਆਹੇ
dārū bót kar rahe āhe

ਲਗਦਾ ਕੋਈ ਨਾਹੀ ਆਹਾ
lagdā koī nāhī āhā

ਕੋਈ ਫ਼ਕੀਰ ਕਾਮਲ ਪਕੜੋ
koī faqīr kāmal pakṛo

ਮੈ ਕਿਆ ਜਾਣੋ mɛ kiā jāṇo

**ਅਜੋੜਨਾ** ajoṛnā
ਕਿਰਿਆ
ਰਿਸ਼ਤਾ ਨਾਤਾ ਤੋੜਨਾ

**ਕਾਹੇ ਅਸਾਂ ਦੇ ਨਾਲ ਅਜੋੜਨਾ ਏਂ**
kāhe asā̃ de nāl ajoṛnā ẽ

ਰਾਂਝੇ ਵਾਸਤੇ ਹੀਰ ਦੀ ਲਿਆਂਦੀ ਚੂਰੀ ਨੂੰ ਕੈਦੋਂ ਮੰਗਤਾ ਸਾਧੂ ਬਣ ਕੇ ਪ੍ਰਾਪਤ ਕਰ ਲੈਂਦਾ ਹੈ। ਉਹ ਇਸ ਚੂਰੀ ਨੂੰ ਚੂਚਕ ਨੂੰ ਵਿਖਾ ਕੇ ਹੀਰ-ਰਾਂਝੇ ਦੇ ਸੰਬੰਧਾਂ ਦੀ ਸ਼ਿਕਾਇਤ ਦੇ ਸਬੂਤ ਵਜੋਂ ਪੇਸ਼ ਕਰਨਾ ਚਾਹੁੰਦਾ ਹੈ। ਇਸ ਗੱਲ ਦਾ ਜਦੋਂ ਹੀਰ ਨੂੰ ਪਤਾ ਲੱਗਦਾ ਹੈ ਤਾਂ ਉਹ ਕੈਦੋਂ ਨੂੰ ਰਸਤੇ ਵਿਚ ਘੇਰ ਲੈਂਦੀ ਹੈ, ਕੁੱਟਣ ਮਾਰਨ ਦਾ ਡਰਾਵਾ ਵੀ ਦਿੰਦੀ ਹੈ ਅਤੇ ਨਾਲ ਇਸ ਗਲ ਦੀ ਵੀ ਤਾੜਨਾ ਕਰਦੀ ਹੈ ਕਿ ਉਹ ਉਸ ਨਾਲ ਅਜੋੜਾ ਨਾ ਹੋਵੇ ਭਾਵ ਉਸਦੇ ਖ਼ਿਲਾਫ ਨਾ ਜਾਵੇ।

**ਹੀਰ ਢਾਹ ਕੇ ਆਖਿਆ, ਮੀਆਂ ਚਾਚਾ**,
**ਚੂਰੀ ਦੇਹ ਜੇ ਜੀਉਣਾ ਲੋੜਨਾ ਏਂ**।
ਨਹੀਂ ਤਾਂ ਮਾਰ ਕੇ ਜਿੰਦ ਗਵਾਇ ਦੇਸਾਂ,

ਮੈਨੂੰ ਕਿਸੇ ਨਾ ਹਟਕਣਾ ਹੋੜਨਾ ਏਂ।
ਬੰਨ੍ਹ ਹੱਥ ਤੇ ਪੈਰ ਲਟਕਾਇ ਦੇਸਾਂ,
ਲੜ ਲੜਕੀਆਂ ਨਾਲ ਕੀ ਜੋੜਨਾ ਏਂ।
**ਚੂਰੀ ਦੇਹ ਖਾਂ ਨਾਲ ਹਯਾ ਆਪੇ**,
**ਕਾਹੇ ਅਸਾਂ ਦੇ ਨਾਲ ਅਜੋੜਨਾ ਏਂ**।

ਹੀਰ ਵਾਰਿਸ, ੬੧

ਅਜੋੜਨਾ ajoṛnā

ਹੀਰ ਢਾਹ ਕੇ ਆਖਿਆ, ਮੀਆਂ ਚਾਚਾ
hīr ṭā̀ ke ākhiā mīā̃ čāčā

ਚੂਰੀ ਦੇਹ ਜੇ ਜੀਉਣਾ ਲੋੜਨਾ ਏਂ
čūrī dé je jionā loṛnā ẽ

ਚੂਰੀ ਦੇਹ ਖਾਂ ਨਾਲ ਹਯਾ ਆਪੇ
čūrī dé khā̃ nāl hayā āpe

ਕਾਹੇ ਅਸਾਂ ਦੇ ਨਾਲ ਅਜੋੜਨਾ ਏਂ
kāhe asā̃ de nāl ajoṛnā ẽ

**ਅਜ਼ਗੈਬ** azgɛb

ਵਿਸ਼ੇਸ਼ਣ

ਅਣਦੇਖਿਆ, ਅਣਦੇਖੇ ਥਾਂ ਤੋਂ, ਅਚਿੰਤਾ

**ਖੇੜਾ ਪਿਆ ਅਜ਼ਗੈਬ ਦੀ ਆਣ ਬਿੱਲੀ**

kheṛā piā azgɛb dī āṇ billī

ਖੇੜੇ ਹੀਰ ਅਤੇ ਰਾਂਝੇ ਦੇ ਪਿਆਰ ਉਤੇ ਬਿੱਲੀ ਬਣ ਕੇ ਝਪਟ ਪਏ। ਕਵੀ ਰਾਂਝੇ ਨੂੰ ਉਤਸ਼ਾਹ ਅਤੇ ਹੱਲਾਸ਼ੇਰੀ ਦਿੰਦਿਆਂ ਆਖਦਾ ਹੈ ਕਿ ਤੂੰ ਹਿੰਮਤ ਨਾ ਹਾਰ, ਹੌਂਸਲੇ ਤੋਂ ਕੰਮ ਲੈ ਕਿਉਂਕਿ ਹੀਰ ਤੈਨੂੰ ਬੇਹੱਦ ਪਿਆਰ ਕਰਦੀ ਹੈ। ਤੂੰ ਕਿਸੇ ਕਾਮਿਲ, ਸੰਪੂਰਨ ਦਰਵੇਸ਼ ਕੋਲ ਜਾ ਕੇ ਆਪਣੀ ਅਰਜ਼ ਪੇਸ਼ ਕਰ ਕਿਉਂਕਿ ਦਰਵੇਸ਼ਾਂ ਦੇ ਦਿਲ ਵਿੱਚੋਂ ਨਿਕਲੀ ਦੁਆ ਸਦਕਾ ਅੱਲਾਹ ਤਕਦੀਰਾਂ ਨੂੰ ਵੀ ਬਦਲ ਦਿੰਦਾ ਹੈ।

ਕਦੋਂ ਆਬ ਖ਼ੁਰ ਦੀ ਖਿਚੇ ਵਾਂਗ ਕਿਸਮਤ,
ਕੋਇਲ ਲੰਕਾ ਦੇ ਬਾਗ਼ ਦੀ ਗਈ ਦਿੱਲੀ।
**ਮੈਨਾ ਲਈ ਬੰਗਾਲਿਓਂ ਚਾਕ ਕਮਲੇ**,
**ਖੇੜਾ ਪਿਆ ਅਜ਼ਗੈਬ ਦੀ ਆਣ ਬਿੱਲੀ**।
ਚੁਸਤੀ ਆਪਣੀ ਪਕੜ, ਨਾ ਹਾਰ ਹਿੰਮਤ,
ਹੀਰ ਨਾਂਹੀਓਂ ਇਸ਼ਕ ਦੇ ਵਿਚ ਢਿੱਲੀ।
**ਕੋਈ ਜਾਇ ਕੇ ਪਕੜ ਫਕੀਰ ਕਾਮਿਲ**,
**ਫ਼ਕਰ ਮਾਰਦੇ ਵਿਚ ਰਜ਼ਾ ਕਿੱਲੀ**।
ਵਾਰਿਸ ਸ਼ਾਹ, ਮਸਤਾਨੜਾ ਹੋ ਲੱਲ੍ਹੀ,
ਸੇਲ੍ਹੀ ਗੋਦੜੀ ਪਹਿਨ ਹੋ ਸ਼ੇਖ਼ ਚਿਲੀ।

ਹੀਰ ਵਾਰਿਸ, ੧੨੮

ਅਜ਼ਗੈਬ azgɛb

ਮੈਨਾ ਲਈ ਬੰਗਲਿਓਂ ਚਾਕ ਕਮਲੇ
mɛnā laī bā̃gliõ čāk kamle

ਖੇੜਾ ਪਿਆ ਅਜ਼ਗੈਬ ਦੀ ਆਣ ਬਿੱਲੀ
kheṛā piā azgɛb dī āṇ billī

ਕੋਈ ਜਾਇ ਕੇ ਪਕੜ ਫਕੀਰ ਕਾਮਿਲ
koī jāe ke pakaṛ faqīr kāmil

ਫ਼ਕਰ ਮਾਰਦੇ ਵਿਚ ਰਜ਼ਾ ਕਿੱਲੀ
fakar mārde wič razā killī

**ਅਜ਼ਮਤ** azmat
ਨਾਂਵ ਇਸਤਰੀਲਿੰਗ
ਪ੍ਰਤਾਪ, ਵਡਿਆਈ; ਨਿਸ਼ਚਾ, ਨਿਹਚਾ

**ਤੇਰੀਆਂ ਪੀਰੀਆਂ ਅਜ਼ਮਤਾਂ ਵੇਖ ਕੇ ਮੈਂ**
terīā̃ pīrīā̃ azmatā̃ wekh ke mɛ̃

ਸਹਿਤੀ ਜਦੋਂ ਰਾਂਝੇ ਦੀ ਮੁਰੀਦ ਬਣ ਜਾਂਦੀ ਹੈ ਤਾਂ ਉਸਦੀਆਂ ਅਜ਼ਮਤਾਂ ਭਾਵ ਪ੍ਰਤਾਪ ਦੇ ਗੁਣ ਗਾਉਂਦੀ ਹੈ। ਆਪਣੇ ਪਿਆਰੇ ਬਲੋਚ ਦੇ ਮੇਲ ਦੀ ਮੁਰਾਦ ਮੰਗਦੀ ਹੈ। ਆਪਣੀ ਖ਼ੁਦੀ ਨੂੰ, ਆਪਣੀਆਂ ਬੁਰਿਆਈਆਂ ਨੂੰ ਛੱਡਣ ਦਾ ਨਿਸ਼ਚਾ ਕਰਦੀ ਅੱਲਾਹ ਦਾ ਦਰਬਾਰ ਮੱਲਣ ਦਾ ਇਕਰਾਰ ਕਰਦੀ ਹੈ ਭਾਵ ਰਬ ਦੀ ਬੰਦੀ ਬਣਨ ਦਾ ਵਾਅਦਾ ਕਰਦੀ ਹੈ।

ਲੈ ਵੇ ਸੋਹਣੀ ਮੋਹਣੀ, ਹੰਸ ਰਾਣੀ,
ਮਿਰਗ ਨੈਣੀ ਨੂੰ ਗਾ ਕੇ ਘੱਲਨੀ ਆਂ।
**ਤੇਰੀਆਂ ਪੀਰੀਆਂ ਅਜ਼ਮਤਾਂ ਵੇਖ ਕੇ ਮੈਂ**,
**ਬਾਂਦੀ ਹੋਇਕੇ ਘਰਾਂ ਨੂੰ ਚਲਨੀ ਆਂ**।
ਪੀਰੀ ਪੀਰ ਦੀ ਵੇਖ ਕੇ ਮੁਰੀਦ ਹੋਈ,
ਤੇਰੀਆਂ ਜੁਤੀਆਂ ਸਿਰੇ ਤੇ ਝੱਲਨੀ ਆਂ।
ਮੈਨੂੰ ਮੇਲ ਮੁਰਾਦ ਬਲੋਚ, ਸਾਈਆਂ,
ਤੇਰੇ ਪੈਰ ਮੈਂ ਆਣ ਕੇ ਮੱਲਨੀ ਆਂ।
**ਵਾਰਿਸ ਸ਼ਾਹ, ਕਰ ਤਰਕ ਬੁਰਿਆਈਆਂ ਨੂੰ**,
**ਦਰਬਾਨੀ ਅਲਾਹ ਦੀ ਮਲਨੀ ਆਂ**।

ਹੀਰ ਵਾਰਿਸ, ੨੬੭

ਅਜ਼ਮਤ azmat

ਤੇਰੀਆਂ ਪੀਰੀਆਂ ਅਜ਼ਮਤਾਂ ਵੇਖ ਕੇ ਮੈਂ
terīā̃ pīrīā̃ azmatā̃ wekh ke mɛ̃

ਬਾਂਦੀ ਹੋਇਕੇ ਘਰਾਂ ਨੂੰ ਚਲਨੀ ਆਂ
bā̃dī hoeke kàrā̃ nū̃ čalnī ā̃

ਵਾਰਿਸ ਸ਼ਾਹ, ਕਰ ਤਰਕ ਬੁਰਿਆਈਆਂ ਨੂੰ
wāris šā́ kar tark buriāīā̃ nū̃

ਦਰਬਾਨੀ ਅਲਾਹ ਦੀ ਮਲਨੀ ਆਂ
darbānī alā́ dī̃ malnī ā̃

**ਅਜ਼ਮਤੀ** azmatī
ਵਿਸ਼ੇਸ਼ਣ
ਮਹਾਨ, ਵੱਡਾ

**ਜ਼ਾਹਿਰਾ ਅਜ਼ਮਤੀ ਪੀਰ ਮੀਰਾਂ**
zāhirā azmatī pīr mīrā̃

ਹਜ਼ਰਤ ਮੁਹੀ-ਉੱਦ-ਦੀਨ ਅਬਦੁਲ ਕਾਦਿਰ ਜੀਲਾਨੀ ਪ੍ਰਤੱਖ ਰੂਪ ਵਿਚ ਉੱਚੇ ਮਰਤਬੇ ਵਾਲਾ ਪੀਰ, ਅਧਿਆਤਮਕ ਗੁਰੂ ਹੈ ਜਿਸ ਨੇ ਮੈਨੂੰ ਰਬ ਦਾ ਰਾਹ ਦਿਖਾਇਆ ਹੈ। ਜੇਕਰ ਮੈਂ ਉਸ ਨੂੰ ਛਡ ਦੇਵਾਂ ਤਾਂ ਮੈਨੂੰ ਰਬ ਦੀ ਦਰਗਾਹ ਵਿਚ ਕੋਈ ਆਸਰਾ ਨਹੀਂ ਮਿਲਣਾ। ਮੈਨੂੰ ਆਪਣੇ ਪੀਰ ਦੇ ਬਦਲੇ ਦੁਨਿਆਵੀ ਧਨ ਦੌਲਤ ਦੀ ਕੋਈ ਪਰਵਾਹ ਨਹੀਂ ਹੈ। ਮੇਰੀ ਜ਼ਿੰਦਗੀ ਗੁਨਾਹਾਂ ਭਰੀ ਸੀ ਪਰ ਪੀਰ ਦੀ ਮਿਹਰ ਭਰੀ ਨਜ਼ਰ ਨੇ ਮੈਨੂੰ ਪਵਿਤਰ ਕਰ ਦਿੱਤਾ ਹੈ। ਜ਼ਾਹਿਰਾ ਅਜ਼ਮਤੀ ਤੋਂ ਭਾਵ ਪ੍ਰਤਖ ਰੂਪ ਵਿਚ ਅਜ਼ਮਤ ਵਾਲਾ ਅਥਵਾ ਮਹਾਨ ਹੈ। ਗੁਨਾਹ ਤੋਂ ਭਾਵ ਉਸ ਕਾਰਜ ਤੋਂ ਹੈ ਜੋ ਇਸਲਾਮੀ ਸ਼ਰੀਅਤ ਅਨੁਸਾਰ ਵਰਜਿਤ ਹੋਵੇ। ਦਸਤਗੀਰ ਦਾ ਅਰਥ ਮਦਦ ਕਰਨ ਵਾਲਾ ਹੈ।

> **ਜ਼ੋਏ ਜ਼ਾਹਿਰਾ ਅਜ਼ਮਤੀ ਪੀਰ ਮੀਰਾਂ,**
> **ਜਿਸ ਨੇ ਦੱਸਿਆ ਰੱਬ ਦਾ ਰਾਹ ਮੈਨੂੰ**।
> ਜੇ ਮੈਂ ਛੋੜਸਾਂ ਮਹੀਉੱਦੀਨ ਨੂੰ ਜੀ,
> **ਢੋਈ ਮਿਲੇ ਨਾ ਵਿਚ ਦਰਗਾਹ** ਮੈਨੂੰ।
> **ਸਦਕਾ** ਸ਼ਾਹ ਜੀਲਾਨੀ ਦਾ ਮੁਲ ਨਾਹੀ,
> ਧਨ ਮਾਲ ਦੀ ਕੁਝ **ਪਰਵਾਹ** ਮੈਨੂੰ।
> **ਮੁਕਬਲ ਲੱਖ ਗੁਨਾਹ ਥੀ ਪਾਕ ਕੀਤਾ,**
> **ਦਸਤਗੀਰ ਦੀ ਇਕ ਨਿਗਾਹ ਮੈਨੂੰ**।

ਮੁਕਬਲ, ਸੀਹਰਫੀ, ੮੫

ਅਜ਼ਮਤੀ azmatī

ਜ਼ੋਏ ਜ਼ਾਹਿਰਾ ਅਜ਼ਮਤੀ ਪੀਰ ਮੀਰਾਂ
zoe zāhirā azmatī pīr mīrā̃

ਜਿਸ ਨੇ ਦੱਸਿਆ ਰਬ ਦਾ ਰਾਹ ਮੈਨੂੰ
jis ne dassiā rab da rā́ mɛnū̃

ਦਰਗਾਹ ਵਿਚ ਢੋਈ ਨਾ ਮਿਲਨਾ
dargā́ wič ṭòī nā milnā

ਮੁਕਬਲ ਲੱਖ ਗੁਨਾਹ ਥੀ ਪਾਕ ਕੀਤਾ
mukbal lakh gunā́ thī pāk kītā

ਦਸਤਗੀਰ ਦੀ ਇਕ ਨਿਗਾਹ ਮੈਨੂੰ
dastgīr dī ik nigā́ mɛnū

**ਅਜ਼ਮਾਤ** azmāt
ਵਿਸ਼ੇਸ਼ਣ
ਅਜ਼ਮ, ਇਰਾਦਾ ਦਾ ਬਹੁਵਚਨ, ਨਿਸ਼ਚੈ

**ਪੜ੍ਹ ਫੂਕੀਏ ਇਕ ਅਜ਼ਮਾਤ ਸੈਫ਼ੀ**
pá̱ṛ phūkīe ik azmāt sɛfī

ਰਾਂਝਾ ਸਹਿਤੀ ਅੱਗੇ ਆਪਣੇ ਵੈਦਗੀ ਅਤੇ ਗੈਬ ਦੀਆਂ ਤਾਕਤਾਂ ਦੀਆਂ ਸਿਫਤਾਂ/ਫੜ੍ਹਾਂ

ਮਾਰਦਾ ਕਹਿੰਦਾ ਹੈ ਕਿ ਜਿਨ੍ਹਾਂ ਵਿਅਕਤੀਆਂ ਨੂੰ ਮਿਹਰ ਦਾ ਝਾੜਾ ਕਰ ਦਿੰਦੇ ਹਾਂ ਉਨ੍ਹਾਂ ਨੂੰ ਭੋਰਾ ਵੀ ਦੁਖ ਦਰਦ ਨਹੀਂ ਰਹਿੰਦਾ। ਇਸੇ ਤਰ੍ਹਾਂ ਪੱਕੇ ਇਰਾਦੇ ਨਾਲ ਮੰਤਰ ਪੜ੍ਹ ਕੇ ਫੂਕ ਮਾਰ ਦੇਈਏ ਤਾਂ ਜਿੰਨ-ਭੂਤ ਦੀ ਜੜ੍ਹ ਪੁਟ ਦਿੰਦੇ ਹਾਂ। ਸੈਫੀ ਤੋਂ ਭਾਵ ਉਸ ਮੰਤਰ ਤੋਂ ਹੈ ਜੋ ਨੰਗੀ ਤਲਵਾਰ ਨਾਲ ਦੁਸ਼ਮਣ ਉਤੇ 70 ਵਾਰ ਪੜ੍ਹ ਕੇ ਫੂਕਿਆ ਜਾਂਦਾ ਹੈ ਅਤੇ ਇਹ ਸਮਝਿਆ ਜਾਂਦਾ ਹੈ ਕਿ ਇਸ ਤਲਵਾਰ ਨਾਲ ਦੁਸ਼ਮਣ ਦੀ ਮੌਤ ਹੋ ਜਾਵੇਗੀ। ਸੈਫ ਦਾ ਅਰਥ ਤਲਵਾਰ ਹੈ।

> **ਕੋਈ ਦੁਖ ਤੇ ਦਰਦ ਨਾ ਰਹੇ ਭੋਰਾ**,
> **ਝਾੜਾ ਮਿਹਰ ਦਾ** ਜਿਨ੍ਹਾਂ ਨੂੰ ਘੱਤੀਏ ਨੀ।
> **ਪੜ੍ਹ ਫੂਕੀਏ ਇਕ ਅਜ਼ਮਾਤ ਸੈਫ਼ੀ**,
> **ਜੜ੍ਹ ਜਿੰਨ ਤੇ ਭੂਤ ਦੀ ਪੱਟੀਏ ਨੀ**।ਤੇਰੀ ਭਾਬੀ ਦੇ ਦੁਖੜੇ ਦੂਰ ਹੋਵਣ,
> ਅਸੀਂ ਸਿਹਰ ਜੇ ਚਾਇ ਪਲੱਟੀਏ ਨੀ।
> ਮੂੰਹੋਂ ਮਿਠੜੀ ਬੋਲ ਤੇ ਮੋਮ ਹੋ ਜਾ,
> ਤ੍ਰਿਖਾ ਬੋਲ ਨਾ, ਕਮਲੀਏ ਜੱਟੀਏ ਨੀ।**ਜਾਂਦੇ ਸਭ ਆਜ਼ਾਰ ਯਕੀਨ ਕਰਕੇ**,
> **ਐਸ ਫ਼ਕਰ ਦੇ ਕਦਮ ਜੇ ਚੱਟੀਏ ਨੀ**।
>
> ਹੀਰ ਵਾਰਿਸ, ੧੯੯-੨੦੦

ਅਜ਼ਮਾਤ azmāt

ਕੋਈ ਦੋਖ ਤੇ ਦਰਦ ਨਾ ਰਹੇ ਭੋਰਾ
koī dokh te dard nā rahe pòrā

ਝਾੜਾ ਮਿਹਰ ਦਾ čā̀ṛā mér dā

ਪੜ੍ਹ ਫੂਕੀਏ ਇਕ ਅਜ਼ਮਾਤ ਸੈਫ਼ੀ
páṛ phūkīe ik azmāt sɛfī

ਜੜ੍ਹ ਜਿੰਨ ਤੇ ਭੂਤ ਦੀ ਪੱਟੀਏ ਨੀ
jaṛ jĩn te pū̀t dī paṭṭīe nī

ਜਾਂਦੇ ਸਭ ਆਜ਼ਾਰ ਯਕੀਨ ਕਰਕੇ
jā̃de sáb āzār yaqīn karke

ਐਸ ਫ਼ਕਰ ਦੇ ਕਦਮ ਜੇ ਚੱਟੀਏ ਨੀ
ɛs fakkar de kadam je čaṭṭīe nī

**ਅਜ਼ਾਦੀ** azādī
ਨਾਂਵ ਪੁਲਿੰਗ
ਆਪਣੀ ਮਰਜ਼ੀ ਨਾਲ ਕੁਝ ਵੀ ਕਰਨ ਦੀ ਖੁੱਲ੍ਹ, ਸੁਤੰਤਰਤਾ

**ਇਹ ਅਜ਼ਾਦੀ ਆਈ ਕਿ ਬਰਬਾਦੀ**
é azādī āī ke barbādī

ਪੁਰਾਣੇ ਸਮਿਆਂ ਵਿਚ ਬੱਚਿਆਂ ਖਾਸ ਕਰਕੇ ਲੜਕੀਆਂ ਨੂੰ ਖੁੱਲ੍ਹਾਂ ਮਾਨਣ ਦੀ ਬਹੁਤੀ ਇਜਾਜ਼ਤ ਨਹੀਂ ਸੀ ਹੁੰਦੀ ਅਤੇ ਨਾ ਹੀ ਲੜਕਿਆਂ ਵਾਂਗੂ ਲੜਕੀਆਂ ਨੂੰ ਖਾਣ ਲਈ ਦੁਧ, ਮਖਣ ਆਦਿ ਦਿੱਤਾ ਜਾਂਦਾ ਸੀ। ਪਰ ਨਵੇਂ ਜਮਾਨੇ ਦੇ ਆਉਣ ਨਾਲ ਲੜਕੀਆਂ ਨੂੰ ਵੀ ਕਾਫੀ ਖੁਲ੍ਹ ਮਿਲ ਗਈ। ਪਰ ਪੁਰਾਣੇ ਬਜ਼ੁਰਗ ਇਸ ਆਜਾਦੀ ਨੂੰ ਬਰਬਾਦੀ ਹੀ ਮੰਨਦੇ ਹਨ। ਇੱਥੇ ਸਿਟ-ਪਰਸਿਟ ਦਾ ਅਰਥ

ਹੈ ਖਾਣ ਪੀਣ ਵਾਲੀਆਂ ਚੀਜ਼ਾਂ ਦੀ ਰਹਿੰਦ-ਖੂੰਹਦ ਭਾਵ ਟਬਰ ਦੀਆਂ ਬਚੀਆਂ ਖੁਚੀਆਂ ਰੋਟੀਆਂ।

ਜੇ ਕੋਈ ਰੱਬ ਸਬੱਬੀ ਬਚ ਰਹਿੰਦੀ ਤਾਂ ਸਿਟ-ਪਰਸਿਟ ਜੂਠੇ ਟੁਕੜੇ ਖਾ ਖਾ ਕੇ ਪਾਟਿਆਂ ਪੁਰਾਣਿਆਂ ਵਿਚ ਪਲਦੀ ਰਹਿੰਦੀ ਸੀ। **ਅੱਜ ਕੱਲ੍ਹ ਵਾਂਗੂ ਕੁੜੀਆਂ ਮੁੰਡਿਆਂ ਦੇ ਬਰਾਬਰ 'ਦਹੀਂ' ਤੇ 'ਮੱਖਣੀ' ਨਹੀਂ ਸੀ ਮੰਗਦੀਆਂ। ਇਹ ਰੋਸੇ ਤਾਂ ਆਹ ਨਵੇਂ ਜ਼ਮਾਨੇ ਦੀ ਹਵਾ ਨੇ ਸਿਖਾਏ ਨੇ।** ਹੋਰ ਪਤਾ ਨੀ ਇਸ ਜ਼ਮਾਨੇ ਨੇ ਹਾਲਾਂ ਕੀ ਕਾਰੇ ਕਰਨੇ ਨੇ।ਕਹਿੰਦੇ ਸੀ ਅਜ਼ਾਦੀ ਲਿਆਉਣੀ ਐ। **ਇਹ ਅਜ਼ਾਦੀ ਆਈ ਕਿ ਬਰਬਾਦੀ**। ਇਸਦਾ ਹਾਲੇ ਤਾਂ ਹੋਰ ਪਤਾ ਲਗਣਾ ਹੈ।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੧੫੭

ਅਜ਼ਾਦੀ azādī

ਇਹ ਅਜ਼ਾਦੀ ਆਈ ਕਿ ਬਰਬਾਦੀ
é azādī āī ke barbādī

ਰੱਬ ਸਬੱਬੀ rab sababbī

ਸਿਟ ਪਰਸਿਟ siṭ-parsīṭ

ਜੂਠੇ ਟੁਕੜੇ jūṭhe ṭukṛe

ਅਜ ਕਲ੍ਹ ਵਾਗੂੰ aj kál wā̃gū̃

ਕੁੜੀਆਂ ਮੁੰਡਿਆਂ ਦੇ ਬਰਾਬਰ
kuṛīā̃ mū̃ḍiā̃ de brābar

'ਦਹੀ' ਤੇ 'ਮੱਖਣ' ਨਹੀਂ ਸੀ ਮੰਗਦੀਆਂ
dahī̃ te makkhaṇ nahī̃ si mā̃gdīā̃

ਇਹ ਰੋਸੇ é rose

ਨਵੇਂ ਜ਼ਮਾਨੇ ਨੇ ਸਿਖਾਏ ਨੇ
nawẽ zmāne ne sikhāe ne

**ਅਟਕ** aṭak
ਨਾਂਵ ਇਸਤਰੀਲਿੰਗ
ਠਹਿਰ, ਟਿਕਾਣਾ

**ਅਟਕ ਤਾਂ ਕੋਈ ਨਾਹੀ**
aṭak tā̃ koī nāhī

ਗੁਰੂ ਨਾਨਕ ਜੀ ਨੇ ਕਿਹਾ ਸੁਣ ਭਾਈ ਬਾਲਿਆ, ਜੋ ਕੰਮ ਕਰਤਾਰ (ਪਰਮਾਤਮਾ) ਨੇ ਕਰਨੇ ਹਨ, ਸੋਈ ਕਰੇਗਾ। ਬਾਲੇ ਨੇ ਕਿਹਾ ਇਥੇ ਹੁਣ ਆਪਣੀ ਅਟਕ (ਟਿਕਾਣਾ) ਨਹੀਂ। ਸੋ ਆਪਾਂ ਇਥੋਂ ਉਠ ਚਲੀਏ। ਗੁਰੂ ਨਾਨਕ ਜੀ ਨੇ ਕਿਹਾ ਸੁਣ ਭਾਈ ਬਾਲਿਆ, ਸਾਨੂੰ ਕਰਤਾਰ ਦਾ ਹੁਕਮ ਇਵੇਂ ਹੀ ਹੈ। ਜੋ ਇਨ੍ਹਾਂ ਦੀ ਸਫ਼ਾ ਉਠਾਏਗਾ (ਕੂਚ ਕਰਾਏਗਾ) ਤਾਂ ਅਸੀਂ ਇਥੋਂ ਉਠਾਂਗੇ। ਬਾਲੇ ਨੇ ਕਿਹਾ ਜੀ ਇਨ੍ਹਾਂ ਦੀ ਸਫ਼ਾ ਕਦੋਂ ਉਠੇਗੀ।

ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਬਾਲਾ **ਜੋ ਕੰਮ ਕਰਤਾਰ ਕਰਨੇ ਹੈਨ ਸੋਈ ਕਰੇਗਾ**। ਤਾਂ ਬਾਲੇ ਆਖਿਆ ਹੁਣ ਤਾਂ ਤੁਸੀਂ ਇਥੋਂ ਉਠੋ। **ਅਟਕ ਤਾਂ ਕੋਈ ਨਾਹੀ**। ਤਾਂ ਗੁਰੂ ਨਾਨਕ ਜੀ

ਕਹਿਆ ਸੁਣ ਭਾਈ ਬਾਲਾ **ਸਾਨੂੰ ਕਰਤਾਰ ਦਾ ਹੁਕਮ ਈਵੈਂ ਹੈ**। ਜੋ **ਇਨਾਂ ਦੀ ਸਫਾ ਉਠਾਈਏਗੇ**। ਤਾਂ ਅਸੀਂ ਇਥੋਂ ਉਠਾਂਗੇ। ਤਾਂ ਬਾਲੇ ਆਖਿਆ ਜੀ ਇਨਾਂ ਦੀ ਸਫਾ ਕਦੋਂ ਉਠੇਗੀ।

ਭਾਈ ਬਾਲਾ ਜਨਮ ਸਾਖੀ, ੨੮੧

ਅਟਕ aṭak

ਜੋ ਕੰਮ ਕਰਤਾਰ ਕਰਨੇ ਹੈਨ ਸੋਈ ਕਰੇਗਾ
jo kãm kartār karne hɛn soī karegā

ਅਟਕ ਤਾਂ ਕੋਈ ਨਾਹੀ
aṭak tā̃ koī nāhī

ਸਾਨੂੰ ਕਰਤਾਰ ਦਾ ਹੁਕਮ ਈਵੈਂ ਹੈ
sānū̃ kartār dā hukam īwɛ̃ hɛ

ਇਨਾਂ ਦੀ ਸਫਾ ਉਠਾਈਏਗੇ
inā̃ dī safā uṭhāīege

**ਸਿੰਘ ਅਟਕਾਂ ਤੋਂ ਤੁਰਿਆ**
sĩg aṭakā̃ tõ turiā

ਪਤਨੀ ਦਾ ਪਤੀ ਲੜਾਈ ਦਾ ਮੈਦਾਨ ਮਾਰ ਕੇ ਵਾਪਸ ਘਰ ਪਰਤ ਰਿਹਾ ਹੈ। ਉਸ ਦਾ ਕਤਣ ਵਿਚ ਧਿਆਨ ਨਹੀਂ ਰਹਿੰਦਾ। ਤੰਦ ਟੁਟ ਟੁਟ ਜਾਂਦੀ ਹੈ। ਪਤੀ ਦੀ ਉਡੀਕ ਵਿਚ ਉਹ ਐਨੀ ਉਤਸੁਕ ਹੈ ਕਿ ਉਸ ਨੂੰ ਯਾਦ ਕਰਕੇ ਉਸ ਦੇ ਅੰਗ ਅੰਗ ਫਰਕਦੇ ਹਨ ਕਿਉਂਕਿ ਉਸ ਦਾ ਮਾਹੀ ਅਟਕਾਂ ਤੋਂ ਵਾਪਸ ਆ ਰਿਹਾ ਹੈ।

ਕੱਤਦੀ ਕੱਤਦੀ ਭੈਣੋ!
ਮੇਰੀ ਬੇਸੁਰ ਹਿੱਲੀ,
ਮੈਨੂੰ ਦਿਉ ਨੀ ਵਧਾਈ!
ਸਿੰਘਾਂ ਮਲ ਲਈ ਦਿੱਲੀ।
ਕੱਤਦੀ ਕੱਤਦੀ ਭੈਣੋ!
ਮੇਰੀ ਚੂੰਹਦੀ ਛੁੱਟੀ
**ਮੈਨੂੰ ਦਿਓ ਨੀ ਵਧਾਈ!**
**ਸਿੰਘਾਂ ਦਿੱਲੀ ਲੁੱਟੀ।**
ਕੱਤਦੀ ਕੱਤਦੀ ਭੈਣੋ!
ਮੇਰਾ ਮੋਢਾ ਫੁਰਿਆ,
**ਮੈਨੂੰ ਦਿਓ ਨੀ ਵਧਾਈ,**
**ਸਿੰਘ ਅਟਕਾਂ ਤੋਂ ਤੁਰਿਆ।**

ਬੋਲ ਪੰਜਾਬਣ ਦੇ, II, ੧੮੪

**ਅਟਕ** aṭak

**ਸਿੰਘ ਅਟਕ ਤੋਂ ਤੁਰਿਆ** sĩg aṭak tõ turiā

**ਸਿੰਘਾਂ ਦਿੱਲੀ ਲੁੱਟੀ** sĩgā̃ dillī luṭṭī

**ਅਟਕਲ ਪੱਚੂ** aṭkal paččū
ਨਾਂਵ ਪੁਲਿੰਗ
ਅੰਦਾਜ਼ਾ, ਅਨੁਮਾਨ

**ਅਟਕਲ ਪੱਚੂ ਜਿਹਾ ਕੋਈ ਜਵਾਬ**
aṭkal paččū jihā koī jwāb

ਵਿਆਹੁਣ ਆਏ ਜਾਂਞੀਆਂ ਨੂੰ ਮੇਲਣਾ ਗੀਤਾਂ ਰਾਹੀਂ ਬਹੁਤ ਕੁਝ ਕਹਿ ਜਾਂਦੀਆਂ ਹਨ।

ਜਨਾਨੀਆਂ ਅਕਲ ਦਾ ਇਮਤਿਹਾਨ ਲੈਣ ਲਈ ਗੀਤਾਂ ਰਾਹੀਂ ਸਵਾਲ ਪਾ ਕੇ ਉੱਤਰ ਮੰਗਦੀਆਂ ਹਨ। ਲਾੜੇ ਦੇ ਪਿਤਾ ਭਾਵ ਕੁੜਮ ਨੂੰ ਸੰਬੋਧਨ ਕਰਕੇ ਪ੍ਰਸ਼ਨ ਪਾਉਂਦੀਆਂ ਹਨ ਕਿ ਅਠ ਖੂਹ ਹਨ, ਨੌਂ ਪਾੜਛੇ ਹਨ, ਪਾਣੀ ਘੁੰਮਣ-ਘੇਰ ਵਿਚ ਪਿਆ ਹੈ ਤਾਂ ਦਸ ਕਿ ਖੂਹ ਵਿਚ ਕਿੰਨੇ ਸੇਰ ਪਾਣੀ ਹੈ। ਪਰ ਕੁੜਮ ਅਟਕਲ ਪੱਚੂ (ਅੰਦਾਜਾ) ਜਿਹਾ ਲਗਣ ਵਾਲਾ ਬੜਾ ਚਲਾਕੀ ਭਰਿਆ ਉੱਤਰ ਦਿੰਦਾ ਹੈ ਕਿ ਅਠ ਖੂਹ ਅਤੇ ਨੌਂ ਪਾੜਛਿਆਂ ਨਾਲ ਪਾਣੀ ਘੁੰਮਣ-ਘੇਰ ਵਿਚ ਪਿਆ ਹੈ ਤਾਂ ਜਿੰਨੇ ਜੰਗਲ ਦੇ ਪੱਤੇ ਹਨ, ਉਨੇ ਹੀ ਸੇਰ ਖੂਹ ਵਿਚ ਪਾਣੀ ਹੈ।

ਅਠ ਕੂਏਂ ਨੌਂ ਪਾੜਛੇ ਵੇ ਕੁੜਮਾਂ,
ਤੇ ਪਾਣੀ ਘੁੰਮਣ ਘੇਰ,
**ਜੇ ਤੂੰ ਚਤਰ ਸੁਜਾਨ,**
**ਤਾਂ ਦਸ ਪਾਣੀ ਕਿਤਨੇ ਸੇਰ।**

ਇਹੋ ਜਿਹੇ ਸਮਿਆਂ ਵੇਲੇ ਕੰਮ ਆਉਣ ਲਈ ਲਿਆਂਦੇ ਜਾਂਞੀਆਂ ਵਲ ਜਿਉਂ ਹੀ ਕੁੜਮ ਸਾਹਿਬ ਇਸ਼ਾਰਾ ਕਰਦੇ ਹਨ ਤਾਂ ਉਹ ਆਪਣਾ ਆਇਆ ਸਫਲ ਬਣਾਉਣ ਲਈ ਕੰਨਾਂ ਵਿਚ ਉਂਗਲੀ ਦੇ ਕੇ ਇਹੋ ਜਿਹੇ **ਅਟਕਲ ਪੱਚੂ ਜਿਹਾ ਕੋਈ ਜਵਾਬ** ਦੇ ਛੱਡਦਾ ਹੈ:-

ਨਾ ਅੱਠ ਕੂਏਂ ਨਾ ਨੌਂ ਪਾੜਛੇ-ਨੀ ਚਤਰੇ।
ਤੇ ਪਾਣੀ ਘੁੰਮਣ ਘੇਰ,
**ਜਿੰਨੇ ਪੱਤੇ ਬਣਵਾਸ ਦੇ ਉੱਨੇ ਪਾਣੀ ਸੇਰ।**

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੪੧੯

**ਅਟਕਲ ਪੱਚੂ** aṭkal paččū

**ਅਟਕਲ ਪੱਚੂ ਜਿਹਾ ਕੋਈ ਜਵਾਬ**
aṭkal paččū jihā koī jwāb

**ਜੇ ਤੂੰ ਚਤਰ ਸੁਜਾਨ ਤਾਂ ਦਸ ਪਾਣੀ ਕਿਤਨੇ ਸੇਰ**
je tū̃ čatar sujān tā̃ das pāṇī kitne ser

**ਜਿੰਨੇ ਪੱਤੇ ਬਣਵਾਸ ਦੇ ਉੱਨੇ ਪਾਣੀ ਸੇਰ**
jīnne patte baṇwās de unne pāṇī ser

**ਅਟਲ** a'ṭal
ਵਿਸ਼ੇਸ਼ਣ
ਕਦੇ ਨਾ ਟਲਣ ਵਾਲਾ

**ਅਟਲ ਬਚਨ** a'ṭal bačan

ਸਤਿਗੁਰੂ ਦੇ ਅਟੱਲ ਬਚਨਾਂ ਨਾਲ ਸਾਧ ਸੰਗਤ ਹੈ। ਗੁਰੂ ਦੀ ਪਰਤੀਤੀ ਹੈ, ਸੁਖ ਹੈ। ਵਾਹਿਗੁਰੂ ਆਪਣੇ ਗੁਰਮੁਖ ਦੀ ਰੱਖਿਆ ਕਰਦਾ ਹੈ। ਸਤਿਗੁਰੂ ਅੰਤਰਜਾਮੀ ਹੈ। ਸਭ ਕੁਝ ਉਸ ਦੇ ਹੁਕਮ ਵਿਚ ਹੁੰਦਾ ਹੈ। ਮਨੁਮਖ ਭੁੱਲਾਂ ਵਿਚ ਫਸਿਆ ਰਹਿੰਦਾ ਹੈ ਤੇ ਮਾਇਆ ਵਿਚ ਭਰਮ ਜਾਂਦਾ ਹੈ।

ਬਿਲਾਵਲੁ ਮਹਲਾ ੫ ॥ **ਅਟਲ ਬਚਨ** ਸਾਧੂ ਜਨਾ ਸਭ ਮਹਿ ਪ੍ਰਗਟਾਇਆ ॥ ਜਿਸੁ ਜਨ ਹੋਆ **ਸਾਧਸੰਗੁ ਤਿਸੁ ਭੇਟੈ ਹਰਿ ਰਾਇਆ** ॥ ੧ ॥ ਇਹ **ਪਰਤੀਤਿ** ਗੋਵਿੰਦ ਕੀ ਜਪਿ ਹਰਿ ਸੁਖੁ ਪਾਇਆ ॥ ਅਨਿਕ ਬਾਤਾ ਸਭਿ ਕਰਿ ਰਹੇ ਗੁਰੁ ਘਰਿ ਲੈ ਆਇਆ ॥ ੧ ॥ ਰਹਾਉ ॥ **ਸਰਣਿ** ਪਰੇ ਕੀ ਰਾਖਤਾ ਨਾਹੀ **ਸਹਸਾਇਆ** ॥

**ਕਰਮ ਭੂਮਿ ਹਰਿ ਨਾਮੁ ਬੋਇ ਅਉਸਰੁ ਦੁਲਭਾਇਆ** ॥ ੨ ॥ **ਅੰਤਰਜਾਮੀ** ਆਪਿ ਪ੍ਰਭੁ ਸਭ ਕਰੇ ਕਰਾਇਆ ॥ **ਪਤਿਤ ਪੁਨੀਤ** ਘਣੇ ਕਰੇ **ਠਾਕੁਰ ਬਿਰਦਾਇਆ** ॥ ੩ ॥ ਮਤ ਭੂਲਹੁ ਮਾਨੁਖ ਜਨ **ਮਾਇਆ ਭਰਮਾਇਆ** ॥ ਨਾਨਕ ਤਿਸੁ ਪਤਿ ਰਾਖਸੀ ਜੋ ਪ੍ਰਭਿ ਪਹਿਰਾਇਆ ॥ ੪ ॥ ੧੬ ॥ ੪੬ ॥

ਅ.ਗ.ਮ.ਪ, ੮੧੨

ਅਟਲ a'ṭal

ਸਾਧਸੰਗੁ sā̃dsãg

ਹਰਿ ਰਾਇਆ har rāiā

ਪਰਤੀਤਿ partīt

ਸਰਣਿ sarṇ

ਸਹਸਾਇਆ sɛ́sāiā

ਕਰਮ ਭੂਮਿ karm pū̃m

ਅਉਸਰੁ ਦੁਲਭਾਇਆ ɔsar dulpā̃iā

ਅੰਤਰਜਾਮੀ ãtarjāmī

ਪਤਿਤ ਪੁਨੀਤ patit punīt

ਠਾਕੁਰ ਬਿਰਦਾਇਆ ṭhākur birdāiā

ਮਾਇਆ ਭਰਮਾਇਆ māiā parmā̃iā

**ਅਟਲ** – ਕਦੇ ਨਾ ਟਲਣ ਵਾਲੇ।

**ਅਟਲ ਬਚਨ** – ਇਹ ਗਲ ਸਭ ਲੋਕਾਂ ਵਿਚ ਜ਼ਾਹਿਰ ਹੋ ਗਈ ਹੈ ਕਿ ਸਾਧ ਜਨਾਂ ਦੇ ਕਹੇ ਹੋਏ ਵਚਨ ਕਦੇ ਨਹੀਂ ਟਲਦੇ।

**ਸਾਧਸੰਗੁ ਤਿਸੁ ਭੇਟੈ ਹਰਿ ਰਾਇਆ** – ਜਿਸ ਨੂੰ ਹਰੀ ਦੀ ਸੰਗਤ ਪ੍ਰਾਪਤ ਹੋ ਜਾਏ, ਉਸ ਨੂੰ ਹਰੀ-ਰਾਜਾ ਮਿਲ ਪੈਂਦਾ ਹੈ। ਗੁਰੂ ਦੇ ਮੇਲ ਤੋਂ ਹੀ ਹਰੀ ਦਾ ਮੇਲ ਹੁੰਦਾ ਹੈ।

**ਪਰਤੀਤਿ** – ਜਿਸ ਜੀਵ ਨੂੰ ਹਰੀ ਦੇ ਮਿਲਣ ਦਾ ਨਿਸਚਾ, ਯਕੀਨ ਹੋ ਗਿਆ, ਉਹਨਾਂ ਨੇ ਹਰੀ ਨੂੰ ਜਪ ਕੇ ਸੁਖ ਮਾਣਿਆ ਹੈ।

**ਸਰਣਿ** – ਪਰਮਾਤਮਾ ਉਸ ਮਨੁਖ ਦੀ ਇਜਤ ਰਖ ਲੈਂਦਾ ਹੈ, ਜੋ ਉਸ ਦੀ ਸ਼ਰਨ ਆ ਪੈਂਦਾ ਹੈ।

**ਸਹਸਾਇਆ** – ਇਸ ਵਿਚ ਰਤਾ ਵੀ ਸ਼ਕ ਨਹੀਂ ਹੈ।

**ਕਰਮ ਭੂਮਿ ਹਰਿ ਨਾਮੁ ਬੋਇ ਅਉਸਰੁ ਦੁਲਭਾਇਆ**– ਕਰਮਾਂ ਦੀ ਧਰਤੀ ਤੋਂ ਭਾਵ ਮਨੁੱਖਾ ਸਰੀਰ ਜਾਂ ਮਨੁੱਖਾ ਜਨਮ ਹੈ। ਇਸ ਜਿੰਦਗੀ ਵਿਚ ਹਰੀ ਦਾ ਨਾਮ ਬੀਜੋ, ਇਹ ਮੌਕਾ, ਇਹ ਮਨੁੱਖਾ ਜਨਮ ਦੁਰਲਭ ਹੈ।

**ਅੰਤਰਜਾਮੀ** – ਪਰਮਾਤਮਾ ਆਪ ਹਰ ਇਕ ਦੇ ਦਿਲ ਦੀਆਂ ਜਾਨਣ ਵਾਲਾ ਹੈ, ਸਾਰੀ ਸ੍ਰਿਸ਼ਟੀ ਉਵੇਂ ਹੀ ਕਰਦੀ ਹੈ, ਜਿਵੇਂ ਪਰਮਾਤਮਾ ਪ੍ਰੇਰਦਾ ਹੈ।

**ਪਤਿਤ ਪੁਨੀਤ** – ਪਰਮਾਤਮਾ ਵਿਕਾਰੀਆਂ ਨੂੰ, ਡਿਗਿਆਂ ਹੋਇਆਂ ਨੂੰ ਪਵਿਤਰ ਕਰ ਦਿੰਦਾ ਹੈ।

**ਠਾਕੁਰ ਬਿਰਦਾਇਆ** – ਕਿਉਂਕਿ ਇਹ ਪਰਮਾਤਮਾ ਦਾ ਨਿਤ ਕਰਮ ਹੈ, ਮੁਢ ਕਦੀਮ ਦਾ ਸੁਭਾਅ ਹੈ।

**ਮਾਇਆ ਭਰਮਾਇਆ** – ਹੇ ਮਨੁਖ ਜਨੋ! ਮਾਇਆ ਦੇ ਭਰਮਾਏ ਇਹ ਨਾ ਭੁੱਲੋ ਕਿ ਜਿਸ ਮਨੁਖ ਨੂੰ ਪ੍ਰਭੂ ਨੇ ਆਪ ਵਡਿਆਈ ਬਖਸ਼ੀ ਹੈ, ਉਸ ਦੀ ਉਹ ਜਰੂਰ ਇਜਤ ਰਖ ਲੈਂਦਾ ਹੈ।

**ਅਟਿਆ** aṭṭiā
ਵਿਸ਼ੇਸ਼ਣ
ਲਿਬੜਿਆ, ਭਰਿਆ

**ਅਟਿਆ ਮਨਮੁਖਿ** aṭṭiā manmukh

ਮਨਮੁਖ ਲਾਲਚ ਵਿਚ ਅੱਟੇ ਰਹਿੰਦੇ ਹਨ। ਰਾਤੀਂ ਦਿਨੇ ਉਹਨਾਂ ਨੂੰ ਚੈਨ ਨਹੀਂ ਆਉਂਦਾ। ਉਹਨਾਂ ਦਾ ਮਨ ਦੁਬਿਧਾ ਵਿਚ ਜਕੜਿਆ ਰਹਿੰਦਾ ਹੈ। ਦੂਸਰੇ ਪਾਸੇ ਜਿਹੜੇ ਗੁਰਮੁਖ ਸਤਿਗੁਰੂ ਦੇ ਆਖੇ ਚਲਦੇ ਹਨ, ਉਹਨਾਂ ਨੂੰ ਵਾਹਿਗੁਰੂ ਸਤਿ ਦੀ ਦਾਤ ਦਿੰਦਾ ਹੈ।

ਸਾਰਾ ਦਿਨੁ ਲਾਲਚਿ **ਅਟਿਆ ਮਨਮੁਖਿ ਹੋਰੇ ਗਲਾ** ॥ **ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ** ॥ ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ ॥ **ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ** ॥ **ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ** ॥ ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ ॥ ਜੋਰਾ ਪੁਰਖ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ ॥ ਸਭ ਤੇਰੀ ਬਣਤ ਬਣਾਵਣੀ ਨਾਨਕ ਭਲ ਭਲਾ ॥ ੨ ॥

ਅ.ਗ.ਮ.੪, ੩੦੪

**ਅਟਿਆ** aṭṭiā

**ਮਨਮੁਖਿ ਹੋਰੇ ਗਲਾ**
manmukh hore gallā

**ਰਾਤੀ ਊਘੈ ਦਬਿਆ** rātī ū́gɛ dabiā

**ਨਵੇ ਸੋਤ** nawe sot

**ਸਭਿ ਢਿਲਾ** sáb ṭillā

**ਜੋਰਾ ਦਾ ਆਖਿਆ** jorā dā ākhiā

**ਪੁਰਖ ਕਮਾਵਦੇ** purkh kmāwde

**ਸੇ ਅਪਵਿਤ** se apwit

**ਅਮੇਧ ਖਲਾ** améd khalā

**ਕਾਮਿ ਵਿਆਪੇ** kām wiāpe

**ਕੁਸੁਧ ਨਰ** kusúd nar

**ਸੇ ਜੋਰਾ** se jorā

**ਪੁਛਿ ਚਲਾ** puč̌h čalā

**ਅਟਿਆ** – ਲਿਬੜਿਆ, ਭਰਿਆ।

**ਅਟਿਆ ਮਨਮੁਖਿ ਹੋਰੇ ਗਲਾ** – ਮਨ ਦੇ ਅਧੀਨ ਹੋਇਆ ਮਨੁਖ ਸਾਰਾ ਦਿਨ ਲਾਲਚ ਵਿਚ ਲਿਬੜਿਆ ਹੋਇਆ ਨਾਮ ਤੋਂ ਛੁਟ ਹੋਰ ਹੋਰ ਗੱਲਾਂ ਕਰਦਾ ਫਿਰਦਾ ਹੈ।

**ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ** – ਦਿਨ ਦੀ ਕਿਰਤ ਕਾਰ ਕਰਕੇ ਥੱਕੇ ਹੋਏ ਮਨੁਖ ਨੂੰ ਰਾਤ ਨੂੰ ਨੀਂਦ ਨੇ ਦਬਾਇਆ ਹੈ ਅਤੇ ਉਸ ਦੇ ਨੌਂ ਦੇ ਨੌਂ ਸੋਤਰ, ਨੌਂ ਗੋਲਕਾਂ, ਨੌਂ ਇੰਦਰੀਆਂ (ਦੋ ਕੰਨ, ਦੋ ਅੱਖਾਂ, ਦੋ ਨਾਸਿਕਾ, ਮੂੰਹ, ਗੁਦਾ ਤੇ ਲਿੰਗ) ਢਿੱਲੇ ਹੋ ਜਾਂਦੇ ਹਨ।

**ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ** – ਜੋ ਪੁਰਸ਼ ਇਸਤਰੀਆਂ ਦਾ ਕਿਹਾ ਮੰਨਦੇ ਹਨ, ਉਹ ਮਲੀਨ-ਮਤ, ਬੁੱਧਹੀਨ ਅਤੇ ਮੂਰਖ ਹਨ।

**ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ** – ਕਾਮ ਦੇ ਵਸ ਹੋਏ ਉਹ ਗੰਦੇ ਮਰਦ ਇਸਤਰੀਆਂ ਨੂੰ ਪੁੱਛ ਕੇ ਚਲਦੇ ਹਨ ਅਰਥਾਤ ਉਹਨਾਂ ਅਨੁਸਾਰੀ ਕੰਮ ਕਰਦੇ ਹਨ। ਜੋ ਸਤਿਗੁਰੂ ਦੇ ਆਖੇ ਅਨੁਸਾਰ ਚਲਦਾ ਹੈ, ਉਹ ਸਤਿ ਪੁਰਸ਼ ਚੰਗੇ ਤੋਂ ਚੰਗਾ ਹੈ।

## ਅਟਿਕ a'ṭik

ਨਾਮ ਵਿਸ਼ੇਸ਼ਣ

ਅਟਕ ਦਰਿਆ; ਜੋ ਟਿਕ ਨਾ ਬੈਠੇ, ਜੋ ਕਿਤੇ ਰੁਕੇ ਨਾ

### ਨਾਮ ਹੈ 'ਅਟਿਕ' ਮੇਰਾ

nām hɛ aṭik merā

'ਅਟਕ' ਜਾਂ 'ਅਟਿਕ' ਸ਼ਬਦਾਂ ਨੂੰ ਕੇਂਦਰ ਵਿਚ ਰਖ ਕੇ ਦਰਿਆ ਨਾਲ ਵਾਰਤਾਲਾਪ ਸਿਰਜਦਿਆਂ ਦੋ ਵਿਚਾਰਧਾਰਾਵਾਂ ਦੀ ਦਵੈਤਤਾ ਨੂੰ ਪੇਸ਼ ਕੀਤਾ ਹੈ। ਇਕ ਦਾ ਭਾਵ ਅਟਕਣਾ ਜਾਂ ਅਟਕਾਉਣ ਤੋਂ ਹੈ ਤੇ ਦੂਸਰੇ ਦਾ ਭਾਵ ਹੈ ਕਦੇ ਵੀ ਨਾ ਟਿਕਣਾ, ਕਦੇ ਵੀ ਨਾ ਅਟਕਣਾ। ਉਸੇ ਤਰ੍ਹਾਂ ਜਿਵੇ ਚੰਦ, ਸੂਰਜ, ਤਾਰੇ, ਗ੍ਰਹਿ, ਬਨਸਪਤੀ ਜੀਵ ਜੰਤੂ ਭਾਵ ਬ੍ਰਹਿਮੰਡ ਦੇ ਸਾਰੇ ਅੰਗ ਇਕ ਸਦੀਵੀ ਚਾਲ ਵਿਚ ਪਏ ਹੋਏ ਹਨ। ਇਸੇ ਤਰ੍ਹਾਂ ਉਮਰ, ਕਾਲ ਹਮੇਸ਼ਾਂ ਹੀ ਤੁਰੀ ਜਾਣ ਦਾ ਨਾਮ ਹੈ ਅਤੇ ਇਹ ਹਮੇਸ਼ਾਂ ਤੁਰੇ ਰਹਿਣ ਵਾਲੇ ਵਹਿਣ ਵਿਚ ਹੀ ਤਾਣ ਭਾਵ ਸ਼ਕਤੀ ਹੈ। ਅਟਕਣ ਜਾਂ ਖਲੋ ਜਾਣ ਨਾਲ ਤਾਂ ਨਿਰਜਿੰਦ ਹੋ ਜਾਈਦਾ ਹੈ।

ਦੇਖ ਖਾਂ ਤੂੰ ਅਖ ਉਘਾੜ,
ਸੂਰਜ ਚੰਦ ਤਾਰੇ ਗ੍ਰੈਹ
ਲਗਾਤਾਰ ਤੁਰੇ ਜਾਣ, –
ਕਦੇ ਕੋਈ ਅਟਕਿਆ ਹੈ?
ਧਰਤੀ ਨਖ਼ਤ੍ਰ ਚਲੇ,
ਰੈਣ ਦਿਨ, ਬਨਸਪਤੀ,
ਜੀਵ, ਜੰਤੂ ਸੱਭ ਟਰੇ,–
**ਅਟਕਣਾ ਸੋ ਫਟਕਣਾ ਹੈ।**
ਉਮਰਾ ਹੈ ਤਾਂ ਤੁਰੀ ਜਾਏ,
**ਕਾਲ ਹੈ ਤਾਂ ਲਗਾ ਜਾਏ,**
ਜਿੰਦ ਹੈ ਤਾਂ ਚਲੀ ਚਲੇ,
**ਕਦੇ ਕੌਣ ਹਟਕਣਾ ਹੈ?**
ਦਿੱਸਦਾ ਸੰਸਾਰ ਸਾਰਾ,
ਸਦਾ ਸਦਾ ਟੁਰਨਹਾਰਾ,

ਅਟਕੇ ਜੇ ਇਹ ਨਜ਼ਾਰਾ,
ਤਦੋਂ ਜਾਣ ਪਟਕਜਾ ਹੈ।
**ਨਾਮ ਹੈ 'ਅਟਿਕ' ਮੇਰਾ,**
**'ਅਟਕ' ਹੈ ਭੁਲ ਤੁਹਾਡੀ,**
ਅਟਕੇ ਬਿਨ ਟੁਰੀ ਜਾਣਾ,-
**ਵਹਿਣ ਦਾ ਹੈ ਕੰਮ ਇਹੀ।**
ਅਟਕ ਹੀਨ ਕਿਵੇਂ ਸਕੇ
ਅਕਲ ਵਾਲੇ ਅਟਕ ਪਾ !
ਅਟਕ ਪਾਉਣੀ ਆਦਮੀ ਨੂੰ
ਸਾਡੀ ਸਮਰੱਥ ਨਹੀਂ !
ਤੁਹਾਡੇ ਵਿਚ ਅਕਲ ਵੱਸੇ,
ਅਟਕ ਪਾਣੀ ਕੰਮ ਤੁਹਾਡਾ
**'ਮੇਲ, ਬਲ, ਸਾਹਸ' ਦਾ**
**ਅਟਕ ਪਾਣਾ ਫਲ ਹਈ।**
ਅਟਕ ਵਧਾਵਣੇ ਤੋਂ,
ਤੁਸੀਂ ਸਾਰੇ ਅਟਕ ਖਲੇ,
ਅਟਕਿਆ ਸੁ ਹਟਿਆ ਪਿੱਛੇ,
ਤਾਨ ਨਿੱਘਰਦੀ ਗਈ।

ਭਾਈ ਵੀਰ ਸਿੰਘ, ਬਿਜਲੀਆਂ ਦੇ ਹਾਰ, ੯੫

ਅਟਿਕ a'ṭik

ਨਾਮ ਹੈ 'ਅਟਿਕ' ਮੇਰਾ
nām hɛ aṭik merā

'ਅਟਕ' ਹੈ ਭੁਲ ਤੁਹਾਡੀ
aṭik hɛ pùl tuhāḍī

ਅਟਕਜਾ ਸੋ ਫਟਕਜਾ ਹੈ
aṭakiā so phaṭakiā hɛ

ਕਾਲ ਹੈ ਤਾਂ ਲਗਾ ਜਾਏ
kāl hɛ tā̃ lagā jāe

ਕਦੇ ਕੌਣ ਹਟਕਜਾ ਹੈ
kade kɔṇ haṭakiā hɛ

ਵਹਿਣ ਦਾ ਹੈ ਕੰਮ ਇਹੀ
wέṇ dā hɛ kãm ehī

'ਮੇਲ, ਬਲ, ਸਾਹਸ' ਦਾ
mel bal sā́s dā

ਅਟਕ ਪਾਣਾ ਫਲ ਹਈ
aṭak pāṇā phal haī

**ਅਟਿਕ ਨੈਣ** a'ṭik nɛṇ
ਨਾਂਵ ਪੁਲਿੰਗ
ਨਾ ਟਿਕਣ ਵਾਲੇ ਨੈਣ, ਹਮੇਸ਼ਾਂ ਦਰਸ਼ਨ ਦੀਦਾਰ ਦੀ ਆਸ ਵਿਚ ਬੇਚੈਨ ਅੱਖਾਂ

**ਰਹੇ ਅਟਿਕ ਜੋ ਨੈਣ ਰਾਤ ਭਰ**
rahe a'ṭik jo nɛṇ rāt pàr

ਰਾਤ ਭਾਵ ਲੰਮੇ ਸਮੇਂ ਅਥਵਾ ਉਮਰ ਭਰ ਉਡੀਕਾਂ ਕਰਦਿਆਂ ਗੁਜਾਰੀ। ਸਿਕ ਕਰਦਿਆਂ, ਇੱਛਾ ਕਰਦਿਆਂ ਸਾਰੀ ਰਾਤ ਲੰਘੀ। ਹਰ ਪਲ ਗਿਣ ਗਿਣ ਕੇ ਲੰਘਾਇਆ ਭਾਵ ਬਹੁਤ ਹੀ ਬੇਚੈਨੀ ਅਤੇ ਤੀਬਰ ਇੱਛਾ ਨਾਲ ਉਡੀਕ ਕੀਤੀ। ਪਰ ਕਿਸਮਤ ਦੇ ਆਪਣੇ ਨਿਆਰੇ ਭਾਵ ਅਲਗ ਹੀ ਰੰਗ ਹਨ। ਉਹ ਸਾਈਂ ਜਿਸ ਨੂੰ ਕੂਕਦਿਆਂ ਉਡੀਕਦਿਆਂ ਉਮਰ ਲੰਘੀ ਜਦੋਂ ਉਹਨਾਂ ਦੀ ਪ੍ਰਾਪਤੀ ਦਾ ਸੰਯੋਗ/ ਮਿਲਾਪ ਦਾ ਸਮਾਂ ਆਇਆ ਤਾਂ ਅਟਿਕ ਨੈਣ ਟਿਕ ਗਏ ਭਾਵ ਬੰਦ ਹੋ ਗਏ ਅਥਵਾ ਹਯਾਤੀ ਹੀ ਪੂਰੀ ਹੋ

ਗਈ।

**ਤੜਪ ਤੜਪ ਕੇ ਰਾਤ ਗੁਜ਼ਾਰੀ,**
ਵਿੱਚ ਉਡੀਕਾਂ ਸਿਕ ਸਿਕ,
**'ਸਾਂਈਆਂ ਸਾਂਈਆਂ ਕੂਕਾਂ ਦੇਂਦਿਆਂ**
ਗਿਣ ਗਿਣ ਪਲ ਪਲ ਇਕ ਇਕ।
ਭੋਰ ਭਈ ਤੁਸੀਂ ਆ ਗਏ ਸਚ, ਪਰ
ਭਾਗ ਬਦੀ ਦੇ ਨਜ਼ਾਰੇ,
**ਰਹੇ ਅਟਿਕ ਜੋ ਨੈਣ ਰਾਤ ਭਰ**
**ਟਿਕ ਗਏ ਤਕਦੇ ਟੱਕ**

ਭਾਈ ਵੀਰ ਸਿੰਘ, ਮੇਰੇ ਸਾਈਆਂ ਜੀਓ, ੨੦੧

ਅਟਿਕ a'ṭik

ਰਹੇ ਅਟਿਕ ਜੋ ਨੈਣ ਰਾਤ ਭਰ
rahe a'ṭik jo nɛṇ rāt pàr

ਤੜਪ ਤੜਪ ਕੇ ਰਾਤ ਗੁਜ਼ਾਰੀ
tarap taṛp ke rāt guzārī

'ਸਾਂਈਆਂ ਸਾਂਈਆਂ ਕੂਕਾਂ ਦੇਂਦਿਆਂ
sā̃īā̃ sā̃īā̃ kūkā̃ dẽdiā̃

ਟਿਕ ਗਏ ਤਕਦੇ ਟੱਕ ਟੱਕ
ṭik gae takde ṭak ṭak

**ਅੱਟੀ** aṭṭī
ਨਾਂਵ ਇਸਤਰੀਲਿੰਗ
ਕੱਤੇ ਹੋਏ ਸੂਤ ਦੀ ਛੋਟੀ ਗੁੱਛੀ

**ਖੱਟ ਕੇ ਲਿਆਂਦੀ ਸੂਤ ਦੀ ਅੱਟੀ**
khaṭ ke liā̃dī sūt dī aṭṭī

ਕੋਈ ਸ਼ਰੀਕ ਭਾਵ ਦਿਉਰ ਜਾਂ ਜੇਠ ਜਦੋਂ ਪਤਨੀ ਨੂੰ ਮਾਰਦਾ ਹੈ ਪਰ ਪਤੀ ਖੜ੍ਹਾ ਦੇਖਦਾ ਰਹਿੰਦਾ ਹੈ। ਸ਼ਰੀਕ ਦਾ ਮਾਰਨਾ ਪਤਨੀ ਨੂੰ ਹੋਰ ਵੀ ਦੁੱਖਦਾਈ ਜਾਪਦਾ ਹੈ।

ਖੱਟਣ ਗਿਆ ਸੀ।
ਕੀ ਖੱਟ ਲਿਆਇਆ,
**ਖੱਟ ਕੇ ਲਿਆਦੀ ਸੂਤ ਦੀ ਅੱਟੀ,**
**ਮੇਰੇ ਕੋਲ ਤੂੰ ਖੜਾ ਵੇ ਮੈਂ ਸ਼ਰੀਕ ਨੇ ਕੁੱਟੀ।**
ਇਕ ਤੇਲ ਦੀ ਕੁੱਪੀ ਇਕ ਲੂਣ ਦੀ ਕੁੱਪੀ,
**ਸੱਚ ਦੱਸ ਗੋਰੀਏ ਕਿਹੜੀ ਗੱਲ ਤੋਂ ਕੁੱਟੀ।**
ਇਕ ਤੇਲ ਦੀ ਕੁੱਪੀ ਇਕ ਲੂਣ ਦੀ ਕੁੱਪੀ,
ਸੱਚ ਦੱਸਾਂ ਵੈਰੀਆਂ! ਮੈਥੋਂ ਤੌੜੀ ਸੀ ਟੁੱਟੀ।

ਬੋਲ ਪੰਜਾਬਣ ਦੇ, III, ੧੨੮

ਅੱਟੀ aṭṭī

ਖੱਟ ਕੇ ਲਿਆਂਦੀ ਸੂਤ ਦੀ ਅੱਟੀ
khaṭ ke liā̃dī sūt dī aṭṭī

ਮੇਰੇ ਕੋਲ ਤੂੰ ਖੜ੍ਹਾ ਵੇ ਮੈਂ ਸ਼ਰੀਕ ਨੇ ਕੁੱਟੀ
mere koḷ tū̃ kháṛā we mɛ̃ ṣrīk ne kuṭṭī

ਸੱਚ ਦੱਸਾਂ ਵੈਰੀਆ ਮੈਥੋਂ ਤੌੜੀ ਸੀ ਟੁੱਟੀ
sac dassā̃ wɛrīā mɛthõ tɔṛī sī ṭuṭṭī

**ਅਟੁੱਟ ਮੇਲ** a'ṭuṭ mel

ਵਿਸ਼ੇਸ਼ਣ

ਕਦੀ ਨਾ ਟੁਟਣ ਵਾਲਾ ਮੇਲ, ਅਟੁੱਟ ਰਿਸ਼ਤਾ

**ਪਿਆਰੇ ਵਾਹਿਗੁਰੂ ਨਾਲ ਅਟੁਟ ਮੇਲ**

piāre waheguru̅ nāl a'ṭuṭ mel

ਗੁਰੂ ਦੀ ਬਾਣੀ ਨਾਲ ਜੁੜਿਆਂ ਨਿਰਮਲ ਭਉ ਅਰਥਾਤ ਡਰ ਦਾ ਭਾਵ ਪੈਂਦਾ ਹੁੰਦਾ ਹੈ ਜਿਸ ਨਾਲ ਸੰਜਮ, ਸਵੈ-ਕਾਬੂ ਪੈਦਾ ਹੁੰਦਾ ਹੈ। ਇਸ ਭਾਵ ਵਿਚ ਵੈਰਾਗ ਵਾਲਾ ਚਾਅ, ਸੱਚਾ ਉਤਸ਼ਾਹ ਦ੍ਰਿੜ ਹੁੰਦਾ ਹੈ। ਇਹ ਚਾਅ ਨੇਕੀ ਭਾਵ ਸ਼ੁਭ ਅਮਲਾਂ ਦੇ ਸੋਮੇ, ਸਰੋਤ ਵਾਹਿਗੁਰੂ ਨਾਲ ਜੋੜਦਾ ਹੈ। ਇਸ ਦੀ ਪਕਿਆਈ ਬੁੱਧੀ ਨੂੰ ਨਿਰਮਲ ਕਰ ਦਿੰਦੀ ਹੈ ਤੇ ਨਾਮ ਦੀ ਧੁਨੀ ਪੈਦਾ ਹੁੰਦੀ ਹੈ ਜੋ ਸਹਜ ਪਦ ਭਾਵ ਸਹਜ ਅਵਸਥਾ ਵਿਚ ਲੈ ਜਾਂਦੀ ਹੈ। ਇਥੇ ਹੀ ਵਾਹਿਗੁਰੂ ਨਾਲ ਅਟੁੱਟ ਰਿਸ਼ਤਾ ਕਾਇਮ ਹੁੰਦਾ ਹੈ।

**ਬਾਣੀ ਪਹਿਲੇ ਨਿਰਮਲ ਭਉ ਪਾਉਂਦੀ ਹੈ।** ਇਸ ਭਉ ਨਾਲ ਸੰਜਮ ਕਾਇਮ ਹੁੰਦਾ ਹੈ। ਜਦ ਸੰਜਮ ਕਾਇਮ ਹੋ ਜਾਂਦਾ ਹੈ ਤਦ ਵੈਰਾਗ ਵਾਲਾ ਚਾਉ ਅੰਦਰੋਂ ਉਗਮ ਕੇ ਦ੍ਰਿੜ੍ਹ ਹੋ ਜਾਂਦਾ ਹੈ। ਇਸੇ ਨੂੰ ਸਚਾ ਉਤਸਾਹ ਕਹਿੰਦੇ ਹਨ, ਏਹੋ ਸਾਰੀ ਬਦੀ ਤੋਂ ਰੋਕਦਾ ਹੈ ਅਰ ਨੇਕੀ ਤੇ ਨੇਕੀ ਦੇ ਸੋਮੇਂ ਵਾਹਿਗੁਰੂ ਵੱਲ ਲੈ ਜਾਂਦਾ ਹੈ। ਇਸੇ ਦੀ ਪਕਿਆਈ ਹੋ ਗਿਆਂ ਫੇਰ **ਬਾਣੀ ਬੁੱਧਿ ਨੂੰ ਨਿਰਮਲ ਕਰ ਦੇਂਦੀ ਹੈ।** ਜਦ ਬੁੱਧਿ ਨਿਰਮਲ ਹੋ ਜਾਂਦੀ ਹੈ ਤਦ ਵਾਹਿਗੁਰੂ ਨਾਮ ਦੀ ਧੁਨਿ ਉਪਜਦੀ ਹੈ। ਇਹ ਧੁਨਿ ਸਹਜ ਪਦ ਵਿਚ ਲੈ ਜਾਂਦੀ ਹੈ, ਜਿੱਥੇ **ਪਿਆਰੇ ਵਾਹਿਗੁਰੂ ਨਾਲ ਅਟੁੱਟ ਮੇਲ** ਹੋ ਜਾਂਦਾ ਹੈ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੪੦੬

ਅਟੁੱਟ ਮੇਲ a'ṭuṭ mel

ਪਿਆਰੇ ਵਾਹਿਗੁਰੂ ਨਾਲ ਅਟੁਟ ਮੇਲ

piāre waheguru̅ nāl a'ṭuṭ mel

ਬਾਣੀ ਪਹਿਲੇ ਨਿਰਮਲ ਭਉ ਪਾਉਂਦੀ ਹੈ

baṇī pɛ́le nirmal pə̀ pāõdī hɛ

ਬਾਣੀ ਬੁੱਧਿ ਨੂੰ ਨਿਰਮਲ ਕਰ ਦੇਂਦੀ ਹੈ

bāṇī búd nū̃ nirmal kar dẽdī hɛ

**ਅਟੇਰਨਾ** aṭernā

ਕਿਰਿਆ

ਸੂਤ ਕੱਤ ਕੇ, ਗਲੋਟਿਆਂ ਦੀ ਅਟੇਰਨ ਨਾਲ ਅੱਟੀ ਬਣਾਉਣਾ

**ਰਾਤੀ ਕੱਤੇ ਰਾਤੀ ਅਟੇਰੇ**

rātī kattẽ rātī aṭere

ਸੂਫੀ ਕਵੀਆਂ ਨੇ ਆਮ ਜਿੰਦਗੀ ਵਿੱਚੋਂ ਸ਼ਬਦ ਚਿੰਨ੍ਹ ਲੈ ਕੇ ਜੀਵਨ ਦੇ ਵਿਹਾਰ ਨੂੰ ਬਿਆਨ ਕੀਤਾ ਹੈ। ਪੂਣੀਆਂ ਕੱਤ ਕੇ, ਗਲੋਟੇ ਬਣਾ ਕੇ ਅਟੇਰਨ ਨਾਲ ਗਲੋਟਿਆਂ ਦੀਆਂ ਅੱਟੀਆਂ ਬਣਾਈਆਂ ਜਾਂਦੀਆਂ ਹਨ। ਮਨੁੱਖ ਨੂੰ ਸੰਬੋਧਨ ਕਰ ਕੇ ਕਿਹਾ ਗਿਆ ਹੈ ਕਿ ਆਪਣੇ ਪੂਣੀਆਂ ਰੂਪੀ ਕੰਮਾਂ-ਕਾਰਾਂ ਨੂੰ ਨਿਪਟਾ ਲਏ ਤਾਂ ਜੋ ਤਾਣਾ ਨਾ ਖੁੰਝ ਜਾਏ। ਹਰ ਇਕ ਜੀਵਨ ਤੰਦ

ਨੂੰ ਸਾਵਧਾਨੀ ਨਾਲ ਕਤਣ ਦਾ ਸੰਕੇਤ ਕੀਤਾ ਜਾਂਦਾ ਹੈ। ਜਿਸ ਤਰ੍ਹਾਂ ਸੂਤ ਕਤ ਕੇ ਹੀ ਪਹਿਨਣ ਲਈ ਕਪੜੇ ਬਣਨਗੇ ਅਤੇ ਜਿੰਦਗੀਆਂ ਦੀਆਂ ਲੋੜਾਂ ਪੂਰੀਆਂ ਹੋਣਗੀਆਂ। ਇਸੇ ਤਰ੍ਹਾਂ ਚੰਗੇ ਅਮਲ ਕਰਨ ਨਾਲ ਹੀ ਮਾਣ ਸਤਿਕਾਰ ਮਿਲੇਗਾ।

ਪੰਜਾਬ ਦੇ ਰਹੱਸਵਾਦੀ ਸੂਫੀ ਕਵੀ ਆਪਣੀ ਅਧਿਆਤਮਕ ਸਾਧਨਾ ਨੂੰ ਨਿੱਕਾ ਤੇ ਸੋਹਣਾ ਸੂਤ ਕੱਤਣ ਦੀ ਉਪਮਾ ਦੇਂਦੇ ਹਨ। ਨਾਲੋ ਨਾਲ ਗੁੱਝੀਆਂ ਰਮਜਾਂ ਭੀ ਸੁੱਟਦੇ ਰਹੇ ਹਨ ਕਿ ਤੇਰੇ ਜੀਵਨ ਦੇ 'ਦਿਨ ਚਾਰ, ਮੁੜਕੇ ਨਹੀਂ ਆਉਣੇ। ਛੇਤੀ ਛੇਤੀ ਆਪਣੀਆਂ ਪੂਣੀਆਂ ਕੱਤ ਲੈ। ਬੀਤਿਆ ਵਕਤ ਮੁੜ ਨਹੀਂ ਆਉਂਦਾ ਹੁੰਦਾ। ਆਪਣੇ ਸ਼ੁਭ ਕੰਮਾਂ ਦੀ ਤਾਣੀ ਛੇਤੀ ਤਣ ਲਓ। ਆਪਣੇ ਆਪੇ ਨੂੰ ਕੱਜਣ ਦਾ ਏਹੋ ਹੀ ਵੇਲਾ ਹੈ:-

**ਰਾਤੀ ਕੱਤੇ ਰਾਤੀ ਅਟੇਰੇ,**
ਗੋਸ਼ੇ ਲਾਇਉ ਖੂੰਜੇ ਤਾਣਾ।
**ਇਕ ਜੁ ਤੰਦ ਅਵੱਲਾ ਪੈ ਗਿਆ,**
**ਸਾਹਿਬ ਮੂਲ ਨਾ ਭਾਣਾ।**
ਕੁਝ ਕਤ ਕੁੜੇ, ਕੁਝ ਵਟ ਕੁੜੇ,
**ਛਲੀ ਲਾਹ ਭਰੋਟੇ ਅਟ ਕੁੜੇ।**
**ਜੇ ਪੂਣੀ ਪੂਣੀ ਕੱਤੇਂਗੀ,**
**ਤਾਂ ਨੰਗੀ ਮੂਲ ਨਾ ਵੱਤੇਂਗੀ।**

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੨੪੧

ਅਟੇਰਨਾ aṭernā

ਰਾਤੀ ਕੱਤੇ ਰਾਤੀ ਅਟੇਰੇ
rātī katte rātī aṭere
ਇਕ ਜੁ ਤੰਦ ਅਵੱਲਾ ਪੈ ਗਿਆ
ik jo tā̃d awallā pɛ giā
ਸਾਹਿਬ ਮੂਲ ਨਾ ਭਾਣਾ
sāhib mūl nā pā̀ṇā
ਛਲੀ ਲਾਹ ਭਰੋਟੇ ਅਟ ਕੁੜੇ
čhallī lā́ prò̀ṭe aṭ kuṛe
ਜੇ ਪੂਣੀ ਪੂਣੀ ਕੱਤੇਂਗੀ
je pūṇī pūṇī kattẽgī
ਤਾਂ ਨੰਗੀ ਮੂਲ ਨਾ ਵੱਤੇਂਗੀ
tā̃ nā̃gī mūl nā wattẽgī

**ਅਠ** aṭh
ਵਿਸ਼ੇਸ਼ਣ
ਸਤ ਜਮ੍ਹਾਂ ਇਕ; ਅਠ ਸਿਧੀਆਂ, ਅਠ ਪਹਿਰ, ਅਸ਼ਟਾਂਗ ਯੋਗ, ਅਸ਼ਟ ਧਾਤਾਂ

**ਅਠ ਪਹਿਰ ਅਸਟਾਂਗ** aṭh pɛ́r asṭā̃g

ਗੁਰਮੁਖ ਨੂੰ ਆਪਣੇ ਜੀਵਨ ਦੀ ਸਾਧਨਾ ਵਿਚ ਕਈ ਤਰ੍ਹਾਂ ਦੇ ਅਠ ਸਾਧਨ ਕਰਨੇ ਪੈਂਦੇ ਹਨ। ਅਠ ਸਿੱਧੀਆਂ, ਅਸ਼ਟ, ਅਠ, ਕੁਲੀ ਬਿਖ ਸਾਧਨਾ, ਅਠ ਪੈਂਸੇਰੀਆਂ, ਚਰਖੇ ਨਾਲ ਅਠ ਖੰਭੀਆਂ ਨੂੰ ਇੱਕੋ ਸੂਤ ਵਿਚ ਲਿਆਉਣਾ, ਅੱਠੇ ਪਹਿਰ ਸਿਮਰਨ ਕਰਨਾ, ਅਸ਼ਟ ਧਾਂਤ ਨੂੰ ਸ਼ੁਧ ਕਰਨਾ। ਸਭ ਇਸ ਮਨੁਖੀ ਜੀਵਨ ਦੇ ਰਾਹ ਵਿਚ ਕਦੀ ਸਿੱਧੇ, ਕਦੀ ਪੁੱਠੇ ਹੋ ਕੇ ਔਕੜਾਂ ਬਣ ਜਾਂਦੇ ਹਨ। ਗੁਰਮੁਖ ਸਾਧ ਸੰਗਤ ਵਿਚ ਗੁਰੂ

ਸ਼ਬਦ ਦੀ ਆਰਾਧਨਾ ਨਾਲ ਇਹ ਭਵਜਲ ਪਾਰ ਕਰ ਲੈਂਦਾ ਹੈ।

ਅਠੈ ਸਿਧੀ ਸਾਧਕੈ ਸਾਧਕ ਸਿਧ ਸਮਾਧਿ ਫਲਾਈ॥ ਅਸ਼ਟ ਕੁਲੀ ਬਿਖ **ਸਾਧਨਾ ਸਿਮਰਣ** ਸ਼ੇਖ ਨ ਕੀਮਤ ਪਾਈ॥ ਮਣ ਹੋਇ **ਅਠ** ਪੈਂਸੇਰੀਆਂ ਪੰਜੂ ਅਠੇ ਚਾਲੀ ਭਾਈ॥ ਜਿਉਂ ਚਰਖਾ **ਅਠ ਖੰਭੀਆ** ਇਕਤ ਸੂਤ ਰਹੇ ਲਿਵਲਾਈ॥ **ਅਠ ਪਹਿਰ ਅਸਟਾਂਗ** ਜੋ ਚਾਵਲ ਰੱਤੀ ਮਾਸਾ ਰਾਈ॥ **ਅਠਕਾਠਾ** ਮਨ ਵਸਕਰ ਅਸਟਧਾਂਤ ਕਰਾਈ॥ ਸਾਧ ਸੰਗਤਿ ਵਡੀ ਵਡਿਆਈ ॥੮॥

ਵਾਰਾਂ ਭਾਈ ਗੁਰਦਾਸ, *੭*

**ਅਠ** aṭh

**ਸਾਧਨਾ ਸਿਮਰਣ** sā́dnā simraṇ

**ਅਠ ਖੰਭੀਆ** aṭh khā́bīā

**ਅਠ ਪਹਿਰ** aṭh pɛ́r

**ਅਠਕਾਠਾ** aṭhkāṭhā

**ਅਠ** – ਸਤ ਜਮ੍ਹਾਂ ਇਕ; ਅਠ ਸਿਧੀਆਂ, ਅਠ ਪਹਿਰ, ਅਸ਼ਟਾਂਗ ਯੋਗ, ਅਸ਼ਟ ਧਾਤਾਂ।

**ਸਾਧਨਾ ਸਿਮਰਣ** – ਅਠ ਸਿਧੀਆਂ ਨੂੰ ਪ੍ਰਾਪਤ ਕਰਕੇ, ਕਮਾਈਆਂ ਕਰਨ ਵਾਲੇ ਸਿੱਧਾਂ ਨੇ ਸਮਾਧੀਆਂ ਫੈਲਾਈਆਂ ਭਾਵ ਸਾਰਾ ਜ਼ੋਰ ਲਾਇਆ ਪਰ ਅੰਤ ਨਾ ਪਾ ਸਕੇ। ਸ਼ੇਸ਼ ਨਾਗ ਨੇ ਸੱਪਾਂ ਦੀਆਂ ਅਠ ਕੁਲਾਂ ਨੂੰ ਹੀ ਜਿਤ ਲਿਆ, ਪਰ ਸਿਮਰਣ ਕਰਕੇ ਉਹ ਵੀ ਪਰਮਾਤਮਾ ਦਾ ਅੰਤ ਨਹੀਂ ਪਾ ਸਕਿਆ।

**ਅਠ ਖੰਭੀਆ** – ਜਿਵੇਂ ਚਰਖਾ ਅਠ ਖੰਭੀਆਂ ਦਾ ਹੁੰਦਾ ਹੈ, ਪਰ ਸੂਤ ਇੱਕੋ ਨਾਲ ਹੀ ਉਹ ਲਿਵ ਲਾਉਂਦਾ ਹੈ। ਇਕੋ ਮਾਲ੍ਹ ਦੇ ਧਾਗੇ ਨਾਲ ਭਉਂਦਾ ਹੈ। ਇਸੇ ਤਰ੍ਹਾਂ ਮਨ ਵੀ ਪ੍ਰਭੂ ਸੱਤਾ ਨਾਲ ਹੀ ਕੰਮ ਕਰਦਾ ਹੈ।

**ਅਠ ਪਹਿਰ** – ਜਿਵੇਂ ਅੱਠਾਂ ਪਹਿਰਾਂ ਦਾ ਦਿਨ ਅਤੇ ਰਾਤ ਹੈ, ਅਠ ਹੀ ਯੋਗ ਦੇ ਅੰਗ ਹਨ (ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਨਾ, ਧਿਆਨ, ਸਮਾਧੀ), ਇਵੇਂ ਹੀ ਅਠ ਰਾਈ ਦਾ ਇਕ ਚੌਲ, ਅੱਠਾਂ ਚੌਲਾਂ ਦੀ ਇਕ ਰੱਤੀ, ਅਠ ਰੱਤੀਆਂ ਦਾ ਇਕ ਮਾਸਾ ਅਤੇ ਸਰੀਰ ਵੀ ਅਠ ਧਾਤਾਂ ਦਾ ਹੈ। (ਰਸ, ਰੁਧਿਰ, ਮਾਸ, ਚਰਬੀ, ਹੱਡੀ, ਮਿਝ, ਵੀਰਜ ਅਤੇ ਬਲ)।

**ਅਠਕਾਠਾ** – ਕਠੋਰ ਮਨ ਨੂੰ ਗੁਰਮੁਖਾਂ ਨੇ ਵਸ ਵਿਚ ਕਰਕੇ ਅਠ ਧਾਤਾਂ ਦੀ ਇਕ ਧਾਤ ਕਰ ਦਿੱਤੀ ਭਾਵ ਪਰਮਾਤਮਾ ਨਾਲ ਲਿਵ ਲਾ ਕੇ ਮਨ ਨੂੰ ਇਕ ਧਾਤ ਜਿਹਾ ਕਰ ਦਿੱਤਾ। ਸਾਧ-ਸੰਗਤ ਦੀ ਵਡਿਆਈ ਕਥਨ ਤੋਂ ਬਾਹਰ ਹੈ।

## ਅਠ ਖੰਡਿ aṭh khā̃ḍ

ਵਿਸ਼ੇਸ਼ਣ

ਅਠ ਹਿੱਸੇ, ਅਠ ਟੁਕੜੇ, ਅਠ ਵਿਕਾਰਾਂ ਦਾ ਖੰਡਨ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਮਾਇਆ ਦੇ ਤਿੰਨ ਗੁਣ), ਵਰਣਾਸ਼੍ਰਮ ਦੇ ਅਠ ਵਿਭਾਗ

## ਅਠ ਖੰਡਿ ਪਾਖੰਡ ਮਤਿ ਗੁਰਮਤਿ ਇਕ ਮਨਿ ਇਕ ਧਿਆਇਆ

aṭh khā̃ḍ pākhā̃ḍ mat gurmat ik man ik tiā̀iā

ਸਾਧ ਸੰਗਤ ਵਿਚ ਹੀ ਮਨ ਵਸ ਆਉਂਦਾ ਹੈ। ਗੁਰਮੁਖ ਗੁਰ ਦੇ ਸ਼ਬਦ ਵਿਚ ਸੁਰਤਿ ਲਾ ਕੇ ਸਭ ਰਿੱਧੀਆਂ ਸਿੱਧੀਆਂ ਪ੍ਰਾਪਤ ਕਰ ਲੈਂਦਾ ਹੈ ਉਸ ਨੂੰ ਕਿਸੇ ਵਿਸ਼ੇਸ਼ ਯੋਗ, ਸਾਧਨਾ ਦੀ ਲੋੜ ਨਹੀਂ ਹੁੰਦੀ। ਗੁਰ ਸ਼ਬਦ ਦੀ ਆਰਾਧਨਾ ਨਾਲ ਗੁਰਮੁਖ ਦੇ ਮਨ ਤਨ ਵਿਚ ਕੰਚਨ ਜੋਤ ਜਗ ਜਾਂਦੀ ਹੈ।

**ਅਠ ਖੰਡਿ** ਪਾਖੰਡ ਮਤਿ **ਗੁਰਮਤਿ** ਇਕ ਮਨਿ ਇਕ ਧਿਆਇਆ॥ **ਅਸਟ ਧਾਤੁ ਪਾਰਸ ਮਿਲੀ ਗੁਰਮੁਖਿ ਕੰਚਨੁ ਜੋਤਿ ਜਗਾਇਆ॥ ਰਿਧਿ ਸਿਧਿ ਸਿਧ ਸਾਧਿਕਾਂ ਆਦਿ ਪੁਰਖ ਆਦੇਸੁ ਕਰਾਇਆ॥ ਅਠੈ ਪਹਰ** ਅਰਾਧੀਐ ਸਬਦ ਸੁਰਤਿ ਲਿਵ ਅਲਖੁ ਲਖਾਇਆ॥ **ਅਸਟ ਕੁਲੀ** ਵਿਹੁ ਉਤਰੀ ਸਤਿਗੁਰ ਮਤਿ ਨ ਮੋਹੇ ਮਾਇਆ॥ ਮਨੁ ਅਸਾਧੁ ਨ ਸਾਧੀਐ ਗੁਰਮੁਖਿ ਸੁਖ ਫਲੁ ਸਾਧਿ ਸਧਾਇਆ॥ ਸਾਧਸੰਗਤਿ ਮਿਲਿ ਮਨ ਵਸਿ ਆਇਆ ॥੯॥

ਵਾਰਾਂ ਭਾਈ ਗੁਰਦਾਸ, ੨੯

ਅਠ ਖੰਡਿ aṭh khā̃ḍ

ਗੁਰਮਤਿ gurmat

ਅਸਟ ਧਾਤੁ asṭ tā̀t

ਕੰਚਨੁ ਜੋਤਿ kā̃čan jot

ਰਿਧਿ ਸਿਧਿ ríd síd

ਸਿਧ ਸਾਧਿਕਾਂ síd sā́dikā̃

ਆਦਿ ਪੁਰਖ ād purkh

ਅਠੈ ਪਹਰ aṭṭhɛ pér

ਅਸਟ ਕੁਲੀ asṭ kulī

**ਅਠ ਖੰਡਿ** – ਅਠ ਹਿੱਸੇ, ਅਠ ਟੁਕੜੇ, ਅਠ ਵਿਕਾਰਾਂ ਦਾ ਖੰਡਨ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਮਾਇਆ ਦੇ ਤਿੰਨ ਗੁਣ), ਵਰਣਾਸ਼੍ਰਮ ਦੇ ਅਠ ਵਿਭਾਗ।

**ਗੁਰਮਤਿ** – ਸੰਸਾਰ ਦੇ ਅਠ ਹਿੱਸੇ (ਚਾਰ ਵਰਣ ਤੇ ਚਾਰ ਆਸ਼ਰਮ) ਪਾਖੰਡਾਂ ਵਿਚ ਫਸੇ ਹੋਏ ਹਨ ਪਰ ਗੁਰਸਿਖਾਂ ਨੇ ਗੁਰੂ ਦੀ ਸਿੱਖਿਆ ਦੁਆਰਾ ਇਕ ਪ੍ਰਭੂ ਨੂੰ ਇਕ ਮਨ ਹੋ ਕੇ ਆਰਾਧਿਆ ਹੈ।

**ਅਸਟ ਧਾਤੁ ਪਾਰਸ ਮਿਲੀ ਗੁਰਮੁਖਿ ਕੰਚਨੁ ਜੋਤਿ ਜਗਾਇਆ** – ਅਠ ਧਾਤਾਂ (ਚਾਰ ਵਰਣ ਤੇ ਚਾਰ ਆਸ਼ਰਮ) ਗੁਰੂ ਰੂਪ ਪਾਰਸ ਨਾਲ ਮਿਲੀਆਂ ਤਾਂ ਸੁਨਹਿਰੀ ਜੋਤ ਪ੍ਰਗਟ ਹੋਈ। ਗੁਰਮੁਖਾਂ ਦੇ ਪੰਥ ਦਾ ਪ੍ਰਕਾਸ਼ ਹੋਇਆ।

**ਰਿਧਿ ਸਿਧਿ ਸਿਧ ਸਾਧਿਕਾਂ ਆਦਿ ਪੁਰਖ ਆਦੇਸੁ ਕਰਾਇਆ** – ਸਤਿਗੁਰਾਂ ਨੇ

ਰਿੱਧੀਆਂ ਸਿੱਧੀਆਂ ਵਾਲੇ ਸਿਧ ਸਾਧਕਾਂ ਨੂੰ ਅਕਾਲ ਪੁਰਖ ਦੇ ਨਮਸਕਾਰ ਕਰਨ ਵਾਲੇ ਸੇਵਕ ਬਣਾ ਦਿਤਾ।

**ਅਠੈ ਪਹਰ** – ਗੁਰਸਿੱਖਾਂ ਨੂੰ ਅੱਠੇ ਪਹਿਰ ਪ੍ਰਭੂ ਦੀ ਆਰਾਧਨਾ ਕਰਕੇ ਤੇ ਸ਼ਬਦ ਵਿਚ ਲਿਵ ਲਾ ਕੇ ਅਲਖ ਪ੍ਰਭੂ ਦੀ ਲਖਤਾ ਹੋ ਗਈ।

**ਅਸਟ ਕੁਲੀ** – ਉਹਨਾਂ ਦੀ ਅਠ ਕੁਲੀ ਸੱਪਾਂ ਦੀ ਜ਼ਹਿਰ ਉਤਰ ਗਈ ਹੈ ਤੇ ਸਤਿਗੁਰਾਂ ਦੀ ਸਿੱਖਿਆ ਦੇ ਪ੍ਰਤਾਪ ਨਾਲ ਹੁਣ ਉਹਨਾਂ ਦਾ ਮਨ ਮਾਇਆ ਦੇ ਪਦਾਰਥਾਂ ਵਿਚ ਮੋਹਿਤ ਨਹੀਂ ਹੁੰਦਾ। ਮਨ ਨੂੰ ਬੁਰਾਈਆਂ ਵੱਲੋਂ ਮੋੜਨ ਲਈ ਸਾਧ ਸੰਗਤ ਹੀ ਸ਼੍ਰੇਸਠ ਸਾਧਨ ਹੈ। ਸਾਧ ਸੰਗਤ ਵਿਚ ਮਿਲਣ ਨਾਲ ਮਨ ਕਾਬੂ ਵਿਚ ਆ ਜਾਂਦਾ ਹੈ।

**ਅਠਰਾਹ** aṭhrā́

ਨਾਂਵ ਪੁਲਿੰਗ
ਅੱਠਵੇਂ ਮਹੀਨੇ ਪੈਦਾ ਹੋਇਆ ਬੱਚਾ

**ਅਠਰਾਹ ਹੋਣ ਦੀ ਉਪਾਧੀ**
aṭhrā́ hoṇ dī upā́dī

**ਸਮੇਂ ਤੋਂ ਪਹਿਲਾਂ ਅਰਥਾਤ ਅੱਠਵੇਂ ਮਹੀਨੇ ਮਾਂ ਦੇ ਗਰਭ ਵਿਚ ਪਲ ਕੇ ਜਨਮ ਲੈਣ ਵਾਲਾ ਬੱਚਾ ਜਿਸ ਨੂੰ ਚੰਗਾ ਸ਼ਗਨ ਨਹੀਂ ਸਮਝਿਆ ਜਾਂਦਾ ਹੈ। ਇਸ ਨੂੰ ਅਠਰਾਹਾ ਕਿਹਾ ਜਾਂਦਾ ਹੈ।**

ਅੱਠਵੇਂ ਮਹੀਨੇ ਜੰਮੇ ਬੱਚੇ ਨੂੰ '**ਅਠਰਾਹ' ਹੋਣ ਦੀ ਉਪਾਧੀ** ਦਿੱਤੀ ਗਈ ਹੈ। ਅੱਵਲ ਤਾਂ ਕਹਿੰਦੇ ਅਠਰਾਹਾ ਬੱਚਾ ਬਚਦਾ ਨਹੀਂ ਹੁੰਦਾ ਪਰ ਜੇ ਬਚ ਰਹੇ ਤਾਂ ਮਾਪਿਆਂ ਵਿਚੋਂ ਜ਼ਰੂਰ **ਇਕ ਅੱਧੇ ਜੀਅ ਦੀ ਭੇਟਾ ਲੈਂਦਾ ਹੈ।** ਅੱਠਵੇਂ, ਅਠ੍ਹਾਰਵੇਂ ਦਿਨ ਤੇ ਇਉਂ ਅਠਾਰਾਂ ਵਰ੍ਹਿਆਂ ਤਕ **ਉਸ ਦੀ ਇਹਤਿਆਤ ਰੱਖੀ ਜਾਂਦੀ ਹੈ।**

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੧੩੯

ਅਠਰਾਹ aṭhrā́

ਅਠਰਾਹ ਹੋਣ ਦੀ ਉਪਾਧੀ
aṭhrā́ hoṇ dī upā́dī

ਇਕ ਅੱਧੇ ਜੀਅ ਦੀ ਭੇਟਾ ਲੈਂਦਾ ਹੈ
ik ádde jī dī pèṭā lẽdā hɛ

ਉਸ ਦੀ ਇਹਤਿਆਤ ਰੱਖੀ ਜਾਂਦੀ ਹੈ
us dī étiāt rakkhī jā̃dī hɛ

**ਅਠੇ ਪਹਰ** aṭṭhe pɛ́r

ਵਿਸ਼ੇਸ਼ਣ
ਦਿਨ ਰਾਤ, ਚੌਵੀ ਘੰਟੇ

**ਅਠੇ ਪਹਰ ਲਗੰਨਿ** aṭṭhe pɛ́r lagã̄n

ਗੁਰਮੁਖ ਦੀ ਵਾਹਿਗੁਰੂ ਨਾਲ ਲਗਨ ਅੱਠੇ ਪਹਿਰ ਰਹਿੰਦੀ ਹੈ। ਉਹ ਕਰਤਾਰ ਅਭੁਲ ਹੈ। ਗੁਰੂ ਸ਼ਬਦ ਨੇ ਇਹ ਸੋਝੀ ਦਿੱਤੀ ਹੈ ਕਿ ਜੋ ਉਹ ਕਰਦਾ ਹੈ, ਸਚੁ ਹੈ, ਭਲਾ ਹੈ। ਗੁਰੂ ਦੀ ਕਿਰਪਾ ਨਾਲ ਵਾਹਿਗੁਰੂ ਨਾਲ ਮੇਲ ਹੁੰਦਾ ਹੈ, ਦੈਵੀ ਸਚੁ ਦੇ ਕਪਾਟ ਖੁੱਲ੍ਹਦੇ ਹਨ।

ਉਹ ਕਰਤਾਰ ਆਪ ਜਾਣੀ ਜਾਣ ਹੈ।

ਸਲੋਕ ਮਃ ੪ ॥ ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ **ਅਠੇ ਪਹਰ ਲਗੰਨਿ** ॥ ਜਨ ਨਾਨਕ ਕਿਰਪਾ ਧਾਰਿ ਪ੍ਰਭ ਸਤਿਗੁਰ ਸੁਖਿ ਵਸੰਨਿ ॥ ੧ ॥ ਮਃ ੪ ॥ ਜਿਨ ਅੰਦਰਿ ਪ੍ਰੀਤਿ ਪਿਰੰਮ ਕੀ **ਜਿਉ ਬੋਲਨਿ ਤਿਵੈ ਸੋਹੰਨਿ** ॥ ਨਾਨਕ ਹਰਿ ਆਪੇ ਜਾਣਦਾ ਜਿਨਿ ਲਾਈ ਪ੍ਰੀਤਿ ਪਿਰੰਨਿ ॥ ੨ ॥ ਪਉੜੀ ॥ **ਤੂ ਕਰਤਾ ਆਪਿ ਅਭੁਲੁ ਹੈ ਭੁਲਣ ਵਿਚਿ ਨਾਹੀ** ॥ **ਤੂ ਕਰਹਿ ਸੁ ਸਚੇ ਭਲਾ ਹੈ ਗੁਰ ਸਬਦਿ ਬੁਝਾਹੀ** ॥ ਤੂ ਕਰਣ ਕਾਰਣ ਸਮਰਥੁ ਹੈ ਦੂਜਾ ਕੋ ਨਾਹੀ ॥ ਤੂ ਸਾਹਿਬੁ ਅਗਮੁ ਦਇਆਲੁ ਹੈ ਸਭਿ ਤੁਧੁ ਧਿਆਹੀ ॥ ਸਭਿ ਜੀਅ ਤੇਰੇ ਤੂ ਸਭਸ ਦਾ ਤੂ ਸਭ ਛਡਾਹੀ ॥ ੪ ॥ ਸਲੋਕ ਮਃ ੪ ॥ **ਸੁਣਿ ਸਾਜਨ ਪ੍ਰੇਮ ਸੰਦੇਸਰਾ ਅਖੀ ਤਾਰ ਲਗੰਨਿ** ॥ ਗੁਰਿ ਤੁਠੈ ਸਜਣੁ ਮੇਲਿਆ ਜਨ ਨਾਨਕ ਸੁਖਿ ਸਵੰਨਿ ॥ ੧ ॥ ਮਃ ੪ ॥ ਸਤਿਗੁਰੁ ਦਾਤਾ ਦਇਆਲੁ ਹੈ ਜਿਸ ਨੋ ਦਇਆ ਸਦਾ ਹੋਇ ॥ ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ ॥ **ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ ਤਿਨ ਵਿਚਹੁ ਤਿਸਟਿਆ** ਨ ਕੋਇ ॥ ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ ॥ ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ ॥ ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨ ਹੋਇ ॥ ੨ ॥

ਅ.ਗ.ਮ.੪, ੩੦੧

**ਅਠੇ ਪਹਰ** aṭṭhe pɛ́r

**ਜਿਉ ਬੋਲਨਿ** jio bolan

**ਤਿਵੈ ਸੋਹੰਨਿ** tiwɛ sohãn

**ਤੂ ਕਰਤਾ** tū kartā

**ਆਪਿ ਅਭੁਲੁ ਹੈ** āp apùl hɛ

**ਭੁਲਣ ਵਿਚਿ ਨਾਹੀ** pùlaṇ wič nāhī

**ਤੂ ਕਰਹਿ** ťū karɛ

**ਸੁ ਸਚੇ ਭਲਾ ਹੈ** so sačče pàlā hɛ

**ਗੁਰ ਸਬਦਿ ਬੁਝਾਹੀ** gur sabad bujā̀hī

**ਸੁਣਿ ਸਾਜਨ** suṇ sājan

**ਪ੍ਰੇਮ ਸੰਦੇਸਰਾ** prem sãdesrā

**ਅਖੀ ਤਾਰ ਲਗੰਨਿ** akkhī tār lagãn

**ਨਿਰਵੈਰਾ ਨਾਲਿ** nirwɛrā nāl

**ਜਿ ਵੈਰੁ ਚਲਾਇਦੇ** je wɛr člāide

**ਤਿਨ ਵਿਚਹੁ ਤਿਸਟਿਆ** tin wiččɔ tisṭiā

**ਅਠੇ ਪਹਰ** – ਦਿਨ ਰਾਤ, ਚੌਵੀ ਘੰਟੇ।

**ਅਠੇ ਪਹਰ ਲਗੰਨਿ** – ਅੱਠੇ ਪਹਿਰ ਮੇਰਾ ਤਨ ਅਤੇ ਮਨ ਪਰਮਾਤਮਾ ਵਾਲੇ ਪਾਸੇ ਹੀ ਲੱਗੇ ਰਹਿੰਦੇ ਹਨ। ਹੇ ਪ੍ਰਭੂ ! ਮੇਰੇ ਉਤੇ ਕਿਰਪਾ ਕਰ ਕਿ ਮੈਂ ਸਤਿਗੁਰੂ ਦੇ ਬਖਸ਼ੇ

ਹੋਏ ਸੁਖ ਵਿਚ ਵਸਦਾ ਰਹਾਂ।

**ਜਿਉ ਬੋਲਨਿ ਤਿਵੈ ਸੋਹੰਨਿ** – ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦਾ ਪਿਆਰ ਹੈ, ਉਹ ਜਿਵੇਂ ਬੋਲਦੇ ਹਨ ਤਿਵੇਂ ਹੀ ਚੰਗੇ ਲਗਦੇ ਹਨ, ਭਾਵ ਆਪਣਾ ਖਿਆਲ ਚੰਗੀ ਤਰ੍ਹਾਂ ਜ਼ਾਹਰ ਕਰ ਸਕਣ ਜਾਂ ਨਾ ਕਰ ਸਕਣ, ਟੁੱਟੇ ਫੁੱਟੇ ਲਫ਼ਜ਼ ਬੋਲਣ ਤਾਂ ਵੀ ਉਹਨਾਂ ਦਾ ਬੋਲਣਾ ਸੋਹਣਾ ਹੀ ਲੱਗਦਾ ਹੈ। ਰਬ ਉਹਨਾਂ ਦਾ ਭਾਵ ਆਪੇ ਸਮਝ ਲੈਂਦਾ ਹੈ।

**ਤੂ ਕਰਤਾ ਆਪਿ ਅਭੁਲੁ ਹੈ ਭੁਲਣ ਵਿਚਿ ਨਾਹੀ** – ਹੇ ਸ੍ਰਿਸ਼ਟੀ ਦੇ ਰਚਨਹਾਰ ! ਤੂੰ ਅਭੁਲ ਹੈਂ, ਭੁਲਣ ਵਿਚ ਨਹੀਂ ਆਉਂਦਾ।

**ਤੂ ਕਰਹਿ ਸੁ ਸਚੇ ਭਲਾ ਹੈ ਗੁਰ ਸਬਦਿ ਬੁਝਾਹੀ** – ਸਤਿਗੁਰੂ ਦੇ ਸ਼ਬਦ ਰਾਹੀਂ ਪਰਮਾਤਮਾ ਇਹ ਸਮਝਾਉਂਦਾ ਹੈ ਕਿ ਜੋ ਉਹ ਕਰਦਾ ਹੈ ਸੋ ਚੰਗਾ ਕਰਦਾ ਹੈ। ਜਗਤ ਦੇ ਸਾਰੇ ਪਰਪੰਚ ਦਾ ਮੂਲ ਉਹ ਆਪ ਹੀ ਹੈ ਤੇ ਸਮਰੱਥਾ ਵਾਲਾ ਹੈ, ਦਇਆਵਾਨ ਹੈ।

**ਸੁਣਿ ਸਾਜਨ ਪ੍ਰੇਮ ਸੰਦੇਸਰਾ ਅਖੀ ਤਾਰ ਲਗੰਨਿ** – ਸਜਣ ਦਾ ਪਿਆਰ ਸੁਨੇਹਾ ਸੁਣ ਕੇ ਅੱਖਾਂ ਦੀ ਨੀਝ ਉਡੀਕ ਵਿਚ ਲਗ ਜਾਂਦੀ ਹੈ। ਗੁਰੂ ਨੇ ਪ੍ਰਸੰਨਤਾ ਪੂਰਵਕ ਪ੍ਰਭੂ ਮਿਲਾ ਦਿੱਤਾ ਹੈ। ਹੁਣ ਉਹ ਸੁਖ ਨਾਲ ਸੌਂਦੇ ਹਨ।

**ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ ਤਿਨ ਵਿਚਹੁ ਤਿਸਟਿਆ** – ਸਤਿਗੁਰੂ ਧੁਰ ਅੰਦਰੋਂ ਨਿਰਵੈਰ ਹੈ। ਸਭ ਨੂੰ ਇਕ ਕਰਕੇ ਵੇਖਦਾ ਹੈ। ਨਿਰਵੈਰ ਸਤਿਗੁਰੂ ਨਾਲ ਜੋ ਵੈਰ ਕਮਾਉਂਦੇ ਹਨ ਉਹਨਾਂ ਵਿੱਚੋਂ ਕੋਈ ਵੀ ਇਸ ਸੰਸਾਰ ਵਿਚ ਠਹਿਰ ਨਹੀਂ ਸਕਿਆ, ਸ਼ਾਂਤ ਚਿਤ ਨਹੀਂ ਰਿਹਾ।

**ਅੰਡਜ** ãḍaj
ਨਾਂਵ ਪੁਲਿੰਗ
ਅੰਡੇ ਤੋਂ ਪੈਦਾ ਹੋਣ ਵਾਲੇ ਜੀਵ, ਸਪ, ਮਛਲੀ

**ਅੰਡਜ ਜੇਰਜ ਸਾਧਕੈ ਸੇਤਜ ਉਤਭੁਜ ਖਾਣੀ ਬਾਣੀ**
ãḍaj jeraj sā́dkɛ setaj utpùj khāṇī bāṇī

ਇਸ ਬ੍ਰਹਮੰਡ ਦੀ ਸਥਾਪਨਾ ਲਈ ਕਰਤਾਰ ਨੇ ਅੰਡਜ, ਜੇਰਜ, ਸੇਤਜ ਤੋਂ ਸਾਰੀ ਉਤਪਤੀ ਕੀਤੀ। ਚਾਰੇ ਕੰਦਾਂ, ਚਾਰ ਯੁਗ ਬਣਾਏ, ਚਾਰ ਆਸ਼ਰਮ ਨੀਅਤ ਕੀਤੇ। ਗੁਰਮੁਖ ਸਾਧ ਸੰਗਤ ਵਿਚ ਵਾਹਿਗੁਰੂ ਦੀ ਕੁਦਰਤ ਨੂੰ ਸਮਝਦਾ, ਪੜਚੋਲਦਾ ਹੈ।

**ਅੰਡਜ ਜੇਰਜ** ਸਾਧਕੈ **ਸੇਤਜ ਉਤਭੁਜ** ਖਾਣੀ ਬਾਣੀ॥ **ਚਾਰੇ ਕੰਦਾਂ ਚਾਰ ਜੁਗ ਚਾਰ ਵਰਣ ਚਾਰ ਵੇਦ** ਵਖਾਣੀ॥ **ਧਰਮ ਅਰਥ ਕਾਮ ਮੋਖ** ਜਿਣ ਰਜ ਤਮ ਸਤ ਗੁਨ ਤੁਰੀਆਰਾਣੀ॥ ਸਨਕਾਦਿਕ ਆਸ਼੍ਰਮ ਉਲੰਘ **ਚਾਰ ਵੀਰ** ਵਸਗਤਿ ਕਰਆਣੀ॥ ਚਉਪੜ ਜਿਉਂ ਚਉਸਾਰ ਮਾਰ ਜੋੜਾ ਹੋਇ ਨ ਕੋਇ ਰਿਵਾਣੀ॥ ਰੰਗ ਬਰੰਗ ਤੰਬੋਲ ਰਸ

ਬਹੁ ਰੰਗੀ ਇਕ ਰੰਗ ਨਿਸਾਣੀ॥ ਗੁਰਮੁਖ ਸਾਧ ਸੰਗਤ ਨਿਰਬਾਣੀ ॥੪॥

ਵਾਰਾਂ ਭਾਈ ਗੁਰਦਾਸ, ੭

**ਅੰਡਜ** ãḍaj

**ਸੇਤਜ** setaj

**ਉਤਭੁਜ** utpùj

**ਚਾਰੇ ਕੰਦਾਂ** čāre kãdā̃

**ਚਾਰ ਜੁਗ** čār yug

**ਚਾਰ ਵਰਣ** čār warṇ

**ਚਾਰ ਵੇਦ** čār ved

**ਧਰਮ ਅਰਥ ਕਾਮ ਮੋਖ**
tàrm arth kām mokh

**ਚਾਰ ਵੀਰ** čār wīr

**ਅੰਡਜ** – ਅੰਡੇ ਤੋਂ ਪੈਦਾ ਹੋਣ ਵਾਲੇ ਜੀਵ, ਸਪ, ਮਛਲੀ ਆਦਿ।

**ਸੇਤਜ** – ਹਵਾੜ, ਹੁਸੜ ਜਾਂ ਪਸੀਨੇ ਆਦਿ ਗਰਮ ਸਥਾਨ ਵਿਚ ਉਪਜਣ ਵਾਲੇ ਜੰਤੂ। ਕੀੜੇ-ਮਕੌੜੇ, ਜੂੰਆਂ ਆਦਿ ਦੀ ਜੀਵ ਸ੍ਰਿਸ਼ਟੀ।

**ਉਤਭੁਜ** – ਜ਼ਮੀਨ ਨੂੰ ਪਾੜ ਕੇ ਜਿਸ ਦਾ ਅੰਕੁਰ ਨਿਕਲੇ। ਬਨਸਪਤੀ, ਬ੍ਰਿਛ, ਬੂਟੇ ਆਦਿ।

**ਚਾਰੇ ਕੰਦਾਂ** – ਚਾਰ ਦਿਸ਼ਾਵਾਂ – ਉਤਰ, ਦਖਣ, ਪੂਰਬ, ਪਛਮ।

**ਚਾਰ ਜੁਗ** – ਸਤਿਯੁਗ, ਤ੍ਰੇਤਾ, ਦੁਆਪਰ, ਕਲਯੁਗ।

**ਚਾਰ ਵਰਣ** – ਚਾਰ ਜਾਤੀਆਂ – ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ।

**ਚਾਰ ਵੇਦ** – ਰਿਗ ਵੇਦ, ਸਾਮ ਵੇਦ, ਯਜੁਰ ਵੇਦ, ਅਥਰਵ ਵੇਦ।

**ਧਰਮ ਅਰਥ ਕਾਮ ਮੋਖ** – ਚਾਰ ਪਦਾਰਥਾਂ ਨੂੰ ਜਿਤ ਕੇ ਰਜੋ, ਸਤੋ, ਤਮੋ ਤੇ ਤੁਰੀਆ ਅਵਸਥਾ ਨੂੰ ਵੀ ਗੁਰਮੁਖ ਨੇ ਜਿਤ ਲਿਆ ਹੈ।

**ਚਾਰ ਵੀਰ** – ਹਨੂੰਮਾਨ, ਨਰਸਿੰਘ, ਲੰਕੜਾ ਤੇ ਭੈਰੋ ਵੀਰਾਂ ਨੂੰ ਗੁਰਮੁਖ ਵਸ ਕਰ ਲੈਂਦੇ ਹਨ। ਜਦੋਂ ਗੁਰਮੁਖ ਅਤੇ ਪ੍ਰਭੂ ਦੋਵੇਂ ਇਕੱਠੇ ਹੋ ਜਾਂਦੇ ਹਨ ਤਾਂ ਉਹਨਾਂ ਨੂੰ ਨਾ ਕੋਈ ਜਿਤ ਸਕਦਾ ਹੈ ਅਤੇ ਨਾ ਹੀ ਮਾਰ ਸਕਦਾ ਹੈ।

## ਅਡਰਾਪਨ adṛāpan

ਨਾਂਵ ਪੁਲਿੰਗ
ਵਖਰਾਪਣ, ਵਿਭਿੰਨ ਹੋਣ ਦਾ ਭਾਵ; ਜੁਦਾ ਹੋਣ ਦਾ ਭਾਵ

### ਦੂਸਰਾ ਅਡਰਾਪਨ ਜਗਤ ਨਾਲ
dūsrā adṛāpan jagt nāl

ਸਾਂਈ ਭਾਵ ਸ਼੍ਰਿਸਟੀ ਦੇ ਕਰਤਾ ਮਾਲਕ ਤੋਂ ਜੁਦਾ ਹੋਣ ਨਾਲ ਲਬ, ਲਾਲਚ ਵਧਦਾ ਹੈ ਜਿਸ ਨਾਲ ਅਤ੍ਰਿਪਤੀ ਭਾਵ ਅਸੰਤੁਸ਼ਟੀ ਵਧਦੀ ਹੈ ਬੇਚੈਨੀ ਵਿਚ ਕੀਤੇ ਵਖ ਵਖ ਭੋਗ ਰੋਗ ਉਪਜਦੇ ਹਨ। ਲੋਕਾਂ ਵਿਚ ਬਦਨਾਮੀ ਅਤੇ

ਰਾਜ ਵਿਵਸਥਾ ਵਲੋਂ ਢੰਡ ਦਾ ਭਾਗੀ ਬਣਨਾ ਪੈਂਦਾ ਹੈ।

ਅਡਰਾਪਨ ਦੋ ਪ੍ਰਕਾਰ ਦਾ ਹੈ। ਇਕ ਸਾਈਂ ਨਾਲੋਂ, ਇਕ ਸ੍ਰਿਸ਼ਟੀ ਨਾਲੋਂ। **ਸਾਈਂ ਤੋਂ ਦੂਰ ਦੂਰ ਹੋਇਆਂ ਮਨ ਦਾ ਸੁਭਾਵ ਲੈਣ ਦਾ ਵਧਦਾ ਹੈ,** ਅਤ੍ਰਿਪਤੀ ਵਧਦੀ ਹੈ, ਭੋਗਾਂ ਵੱਲ ਰੁਚੀ ਵਧਦੀ ਹੈ ਤੇ ਮਨ ਵਿਚ ਟਿਕਾਉ ਤੇ ਸੁਖ ਨਹੀਂ ਰਹਿੰਦਾ। **ਸਰੀਰ ਨੂੰ ਭੋਗਾਂ ਦਾ ਫਲ ਰੋਗ ਹੁੰਦਾ ਹੈ** ਤੇ ਦੁੱਖ ਦੇਣ ਦਾ ਫਲ ਬਦਨਾਮੀ ਤੇ ਰਾਜ ਦੰਡ ਸਰੀਰ ਨੂੰ ਮਿਲਦੇ ਹਨ। **ਦੂਸਰਾ ਅੱਡਰਾਪਨ ਜਗਤ ਨਾਲ** ਹੁੰਦਾ ਹੈ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੯੭

ਅਡਰਾਪਨ aḍrāpan

ਦੂਸਰਾ ਅਡਰਾਪਨ ਜਗਤ ਨਾਲ
dūsrā aḍrāpan jagt nāl

ਸਾਈਂ ਤੋਂ ਦੂਰ ਦੂਰ ਹੋਇਆਂ
sā̃ī tõ dūr dūr hoiā̃

ਮਨ ਦਾ ਸੁਭਾਵ ਲੈਣ ਦਾ ਵਧਦਾ ਹੈ
man dā subā̀v lɛṇ dā wáddā hɛ

ਸਰੀਰ ਨੂੰ ਭੋਗਾਂ ਦਾ ਫਲ ਰੋਗ ਹੁੰਦਾ ਹੈ
srīr nū̃ pògā̃ dā phal rog hũdā hɛ

**ਅੱਡੀ** aḍḍī
ਨਾਂਵ ਇਸਤਰੀਲਿੰਗ
ਪੈਰ ਦਾ ਪਿਛਲਾ ਗੋਲ ਹਿੱਸਾ

**ਨੱਚਨ ਵਾਲੇ ਦੀ ਅੱਡੀ**
naččaṇ wāḷe dī aḍḍī

ਬੋਲਣ ਵਾਲੇ ਤੋਂ ਚੁੱਪ ਨਹੀਂ ਰਿਹਾ ਜਾਂਦਾ ਇਸੇ ਤਰ੍ਹਾਂ ਨਚਣ ਵਾਲੇ ਦੀ ਅੱਡੀ ਵੀ ਨਾਚ ਸ਼ੁਰੂ ਹੁੰਦਿਆਂ ਆਪਣੇ ਆਪ ਹੀ ਵੱਜਣ ਲਗ ਪੈਂਦੀ ਹੈ। ਮਾਹੀ ਨਾਲ ਗਿਲਾ ਹੈ ਕਿ ਵਿਆਹ ਹੁੰਦਿਆਂ ਸਾਰ ਉਹ ਨਾਰ ਨੂੰ ਛਡ ਕੇ ਤੁਰ ਗਿਆ। ਭੰਗੜੇ ਦੀ ਰੁਤ ਆਉਣ ਦਾ ਭਾਵ ਨਚਣ ਗਾਉਣ ਮੌਜ ਮਸਤੀ ਕਰਨਾ ਹੈ।

> **ਬੋਲਣ ਵਾਲੇ ਦਾ ਬੋਲ ਨਾ ਰਹਿੰਦਾ,**
> **ਨੱਚਣ ਵਾਲੇ ਦੀ ਅੱਡੀ,**
> **ਜ਼ਾਲਮਾਂ ਕਦ ਵਿਆਹੀ ਕਦ ਛੱਡੀ।**
> ਸੁਣ ਵੇ ਮੁੰਡਿਆ ਘੋੜੀ ਵਾਲਿਆ,
> ਕਾਠੀ ਕਿੱਥੋਂ ਮੰਗਾਈ,
> ਵੇ **ਤੂੰ ਪਾ ਭੰਗੜਾ,**
> **ਰੁੱਤ ਭੰਗੜੇ ਦੀ ਆਈ।**

ਬੋਲ ਪੰਜਾਬਣ ਦੇ, III, ੮

ਅੱਡੀ aḍḍī

ਨੱਚਣ ਵਾਲੇ ਦੀ ਅੱਡੀ
naččaṇ wāḷe dī aḍḍī

ਬੋਲਣ ਵਾਲੇ ਦਾ ਬੋਲ ਨਾ ਰਹਿੰਦਾ
bolaṇ wāḷe dā bol nā rɛ́dā

ਤੂੰ ਪਾ ਭੰਗੜਾ tū̃ pā pā̀gṛā

ਰੁੱਤ ਭੰਗੜੇ ਦੀ ਆਈ rut pãgṛe dī āī

ਜਾਲਮਾਂ ਕਦ ਵਿਆਹੀ ਕਦ ਛੱਡੀ
jalmā̃ kad wiāhī kad čhaḍḍī

**ਅੱਡੀ ਉਠਣਾ** aḍḍī uṭhṇā
ਨਾਂਵ ਪੁਲਿੰਗ
ਨੱਚਣਾ, ਉਠ ਉਠ ਪੈਣਾ

**ਅੱਡੀ ਉੱਠੇ ਤਾਂ ਧਮਕਾਂ ਪੈਣਗੀਆਂ**
aḍḍī uṭṭhe tā̃ tàmkā̃ pɛṇgīā̃

ਨੱਚਦੀ ਮੁਟਿਆਰ ਦੀ ਜੱਟਾਂ ਦਾ ਗਭਰੂ ਪੁਤ ਸਿਫਤ ਕਰਦਾ ਹੈ ਕਿ ਨੱਚਦੀ ਦੀ ਗੁਤ ਸੱਪਣੀ ਵਾਂਗ ਮੇਲ੍ਹਦੀ ਹੈ, ਹੁਲਾਰੇ ਖਾਂਦੀ ਹੈ ਅਤੇ ਕੰਨਾਂ ਦੀਆਂ ਡੰਡੀਆਂ ਹੁਲਾਰੇ ਲੈਂਦੀਆਂ ਹਨ। ਨੱਚਦੀ ਮੁਟਿਆਰ ਦੀ ਅੱਡੀ ਇਉਂ ਉੱਠਦੀ ਹੈ ਜਿਵੇਂ ਧਰਤੀ ਤੇ ਧਮਕਾਂ ਪੈ ਰਹੀਆਂ ਹੋਣ।

ਨੱਚ ਨੱਚ ਨੀ ਤੂੰ ਹੌਲੀ ਹੌਲੀ ਨੱਚ,
ਪੁੱਤ ਗਭਰੂ ਜੱਟਾਂ ਦਾ,
ਤੇਰੀ ਸਿਫਤ ਕਰੇ।
**ਗੁੱਤ ਨਾਗਣੀ ਗਿੱਧੇ ਦੇ,**
**ਵਿਚ** ਮੇਲ੍ਹਦੀ ਫਿਰੇ।
ਵੇ ਮੈਂ ਨੱਚਾਂ ਨੱਚਾਂ ਵੇ,
ਮੈਂ ਨੱਚਦੀ ਨਾ ਥੱਕਾਂ।
ਮੇਰੀਆਂ ਡੰਡੀਆਂ ਹੁਲਾਰੇ ਲੈਣਗੀਆਂ,
ਵੇ **ਅੱਡੀ ਉੱਠੇ ਤਾਂ ਧਮਕਾਂ ਪੈਣਗੀਆਂ**।

ਬੋਲ ਪੰਜਾਬਣ ਦੇ, III, ੧੯

ਅੱਡੀ ਉਠਣਾ aḍḍī uṭhṇā

ਅੱਡੀ ਉੱਠੇ ਤਾਂ ਧਮਕਾਂ ਪੈਣਗੀਆਂ
aḍḍī uṭṭhe tā̃ tàmkā̃ pɛṇgīā̃

ਗੁੱਤ ਨਾਗਣੀ gut nāgṇī

ਗਿੱਧੇ ਦੇ ਵਿਚ ਮੇਲ੍ਹਦੀ ਫਿਰੇ
gídde de wič méldī phire

**ਅੱਡੀਆਂ ਚੁਕ ਚੁਕ ਦੇਖਣਾ**
aḍḍīā̃ čuk čuk dekhṇā

ਮੁਹਾਵਰਾ
ਬੇਸਬਰੀ ਨਾਲ ਇੰਤਜਾਰ ਕਰਨਾ, ਉਡੀਕਣਾ

**ਅੱਡੀਆਂ ਚੁਕ ਚੁਕ ਦੇਖਦੀ**
aḍḍīā̃ čuk čuk dekhdī

ਭਰਾ ਦੀ ਮੌਤ ਤੋਂ ਪਿੱਛੋ ਭੈਣ ਰੋਂਦੀ ਹੋਈ ਵੈਣ ਪਾਉਂਦੀ ਹੈ ਕਿ ਉਸ ਦੀ ਮੌਤ ਪਿੱਛੋਂ ਉਸ ਦਾ ਸਰਵਣ ਵੀਰ ਉਸ ਨੂੰ ਮਿਲਣ ਨਹੀਂ ਆਵੇਗਾ। ਉਹ ਉਤਸੁਕਤਾ ਨਾਲ ਉਹਦੇ ਰਾਹਾਂ ਵਲ ਅੱਡੀਆਂ ਚੁਕ ਚੁਕ ਕੇ ਝਾਕਦੀ ਰਹੇਗੀ। ਜਿਨ੍ਹਾਂ ਰਾਹਾਂ ਤੋਂ ਉਸ ਦਾ ਭਰਾ ਆਉਂਦਾ ਸੀ ਉਹ ਰਾਹ ਹੁਣ ਸੁੰਨ-ਮਸਾਨ ਹੋ ਜਾਣਗੇ ਅਤੇ ਭਰਾ ਦੇ ਦੂਰੋਂ ਆਉਂਦੇ ਦੇ ਉਸ ਨੂੰ ਭੁਲੇਖੇ ਪੈਂਦੇ ਰਹਿਣਗੇ।

**ਅੱਡੀਆਂ ਚੁਕ ਚੁਕ ਦੇਖਦੀ** ਵੇ,
ਮੇਰਿਆ ਸਰਵਣ ਵੀਰਾ।
**ਰਾਹ 'ਚੋ ਸੁੰਨ ਕਿਉਂ ਪਾ ਗਿਆ** ਵੇ,
**ਤੇਰੀਆਂ ਤੋਰਾਂ ਦੇ ਮੈਨੂੰ ਪੈਣ ਭੁਲੇਖੇ।**

ਬੋਲ ਪੰਜਾਬਣ ਦੇ, III, ੨੦

**ਅੱਡੀਆਂ ਚੁਕ ਚੁਕ ਦੇਖਣਾ**
aḍḍīā̃ čuk čuk dekhṇā

**ਅੱਡੀਆਂ ਚੁੱਕ ਚੁੱਕ ਦੇਖਦੀ**
aḍḍīā̃ čuk čuk dekhdī

**ਰਾਹ 'ਚੋ ਸੁੰਨ ਕਿਉਂ ਪਾ ਗਿਆ**
rā́ čõ sũn kiõ pā giā

**ਤੇਰੀਆਂ ਤੋਰਾਂ ਦੇ ਮੈਨੂੰ ਪੈਣ ਭੁਲੇਖੇ**
teriā̃ torā̃ de mɛnũ pɛṇ pulèkhe

**ਅਣਹੋਣੀ** aṇhoṇi
ਨਾਂਵ ਇਸਤਰੀਲਿੰਗ
ਜਿਸ ਦੀ ਹੋਂਦ ਨਹੀਂ; ਨਾ ਹੋ ਸਕਣ ਵਾਲੀ ਗਲ, ਆਸ ਦੇ ਉਲਟ ਹੋਈ ਗਲ

**ਜੇ ਅਣਹੋਣੀ ਹੋਇ ਛੁੱਟਾਂ ਹੋਣ ਤੋਂ**
je aṇhoṇi hoe čhuṭṭā̃ hoṇ tõ

ਜ਼ਿੰਦਗੀ ਦੇ ਦੁਖ ਸੁਖ ਜ਼ਿੰਦਗੀ ਦੀ ਹੋਂਦ ਨਾਲ ਜੁੜੇ ਹੋਏ ਹਨ। ਅਤਿ ਦੁਖੀ ਮਨ ਆਪਣੇ ਦੁੱਖਾਂ ਤੋਂ ਛੁਟਕਾਰਾ ਪਾਉਣ ਲਈ ਆਪਣੀ ਹੋਂਦ ਤੋਂ ਹੀ ਛੁਟਕਾਰਾ ਲੋਚਣ ਲਗ ਜਾਂਦਾ ਹੈ। ਮਨ ਸੋਚਦਾ ਹੈ ਕਿ ਲੋਕ ਹੋਣਾ ਭਾਵ ਜਿਉਣਾ ਮੰਗਦੇ ਹਨ ਪਰ ਹੋਣ ਦੇ ਦੁਖ ਸਪ ਦੇ ਤਿੱਖੇ ਡੰਗਾਂ ਤੋਂ ਵੀ ਵਧ ਹਨ। ਜੇ ਅਣਹੋਣੀ ਭਾਵ ਅਣਹੋਂਦ ਹੋਵੇਗੀ ਤਾਂ ਹੋਂਦ ਦੇ ਦੁੱਖਾਂ ਤੋਂ ਵੀ ਛੁਟਕਾਰਾ ਮਿਲ ਜਾਏਗਾ। ਇਸ ਲਈ ਇਸ ਹੋਂਦ ਤੋਂ ਹੀ ਛੁਟਕਾਰਾ ਮਿਲਣ ਦਾ ਕੋਈ ਰਸਤਾ ਲੱਭਣਾ ਚਾਹੀਦਾ ਹੈ।

'ਜਾਂ ਜਾਵਾਂ ਮੂਲੁ ਹੋਵਾਂ ਮੂਲੁ ਨਾ,
'ਅਨਹੋਈ ਹੋ ਨਿੱਤ ਦੁੱਖਾਂ ਤੋਂ ਛੁਟਾਂ
'ਹੋਇਆਂ ਘੇਰਨ ਜੋਇ ਦੁੱਖ ਡਰਾਵਣੇ।
**''ਹੋਣਾ' ਲੱਭਣ ਲੋਕ, ਮੰਗਣ 'ਹੋਵਣਾ',**
**'ਪਰ 'ਹੋਣੇ' ਦੇ ਡੰਗ ਤਿੱਖੇ ਸੱਪ ਤੋਂ।**
**'ਜੇ 'ਅਣਹੋਣੀ' ਹੋਇ ਛੁੱਟਾਂ 'ਹੋਣ' ਤੋਂ,**
'ਖ਼ਬਰੇ ਇਸਦੇ ਡੰਗ ਲੱਗਣ ਫੇਰ ਨਾ।
'ਕਿਸ ਬਿਧ ਹੋ ਛੁਟਕਾਰ ਮੇਰਾ 'ਹੋਂਦ' ਤੋਂ?
'ਰਸਤਾ ਕੋਈ ਨਾਹਿੰ, ਫਸੀ ਕੁਥਾਂਉਂ ਹਾਂ।
'ਮੈਂ ਹੋਈਆਂ ਅਣਚਾਹ ਇਸ ਹੁਣ 'ਹੋਣ' ਤੋਂ।

ਭਾਈ ਵੀਰ ਸਿੰਘ,ਰਾਣਾ ਸੂਰਤ ਸਿੰਘ, ੯੫

ਅਣਹੋਣੀ aṇhoṇi

ਜੇ 'ਅਣਹੋਣੀ' ਹੋਇ ਛੁੱਟਾਂ 'ਹੋਣ' ਤੋਂ
je aṇhoṇi hoe čhuṭṭā̃ hoṇ tõ

'ਹੋਣਾ' ਲੱਭਣ ਲੋਕ, ਮੰਗਣ 'ਹੋਵਣਾ'
hoṇā lábbaṇ lok mãgan howṇā

ਪਰ 'ਹੋਣੇ' ਦੇ ਡੰਗ ਤਿੱਖੇ ਸੱਪ ਤੋਂ
par hoṇe de ḍãg tikkhe sap tõ

**ਅਣ-ਛੇੜ** aṇ čheṛ
**ਵਿਸ਼ੇਸ਼ਣ**
**ਜਿਸ ਨੂੰ ਛੂਹਿਆ ਨਾ ਗਿਆ ਹੋਵੇ; ਦਬੀ ਹੋਈ ਗਲ ਜਾਂ ਵਾਰਤਾ**

**ਦੁੱਖਾਂ ਦੀਆਂ ਪੂਣੀਆਂ ਅਣ-ਛੇੜ ਪਈਆਂ**
dukkhā̃ dīā̃ pūṇīā̃ aṇčheṛ paīā̃

ਜਿੰਦਗੀ ਵਿਚ ਪੂਣੀਆਂ ਰੂਪੀ ਦੁੱਖਾਂ ਦੀ ਕਹਾਣੀ ਜਦੋਂ ਸ਼ੁਰੂ ਹੋ ਜਾਵੇ ਤਾਂ ਚੁਪ ਦੇ ਬੋਲਾਂ ਰਾਹੀਂ ਬੋਲ ਪੈਂਦੀ ਹੈ। ਜੀਵਨ ਵਿਚ ਸੁਖ ਉਂਗਲੀਆਂ ਤੇ ਗਿਣੇ ਜਾਣ ਯੋਗ, ਮਸਾਂ ਹੁੰਦੇ ਹਨ ਪਰ ਦੁਖ ਅਨੇਕ ਆਉਂਦੇ ਹਨ। ਇਹਨਾਂ ਦਾ ਲੇਖਾ-ਜੋਖਾ ਕਰਨਾ ਬੜਾ ਮੁਸ਼ਕਿਲ ਹੁੰਦਾ ਹੈ।

**ਦੁੱਖਾਂ ਦੀਆਂ ਪੂਣੀਆਂ ਅਣ-ਛੇੜ ਪਈਆਂ** ਰਤਾ ਕੁ ਹਥ ਲੱਗਣ ਤੋਂ ਚੁਪ ਦੇ ਬੋਲਾਂ ਵਿਚ ਬੋਲ ਪੈਂਦੀਆਂ ਹਨ। ਇਸ ਜਗ ਵਿਚ ਜੋ **ਸੁਖ** ਮਿਲਦੇ ਹਨ ਜਦੋਂ ਚਾਹੋ **ਉਂਗਲੀਆਂ ਤੇ ਗਿਣ ਲਵੋ**, ਪਰ **ਦੁੱਖਾਂ ਦਾ ਕਿਸੇ ਕੀ ਪਾਰਾਵਾਰ ਲੈਣਾ** ਹੋਇਆ?

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੪੫੩

ਅਣ-ਛੇੜ aṇ čheṛ

ਦੁੱਖਾਂ ਦੀਆਂ ਪੂਣੀਆਂ ਅਣ-ਛੇੜ ਪਈਆਂ
dukkhā̃ dīā̃ pūṇīā̃ aṇčheṛ paīā̃

ਸੁਖ ਉਂਗਲੀਆਂ ਤੇ ਗਿਣ ਲਵੋ
sukh ũgaḷīā̃ te giṇ lawo

ਦੁੱਖਾਂ ਦਾ ਕਿਸੇ ਕੀ ਪਾਰਾਵਾਰ ਲੈਣਾ
dukkhā̃ dā kise kī pārāwār lɛṇā

**ਅਣਜਾਣ** aṇjāṇ
ਵਿਸ਼ੇਸ਼ਣ
ਨਿਆਣਾ; ਬੇਸਮਝ, ਕਮ-ਅਕਲ

**ਪੜ੍ਹ ਮੁੰਡਿਆ ਅਣਜਾਣਾ**
páṛ mũḍiā aṇjāṇā

ਪਰਦੇਸ ਗਏ ਮਾਹੀ ਨੂੰ ਇੱਕਲੀ ਉਦਾਸ ਹੋਈ ਪਤਨੀ ਕੋਰੇ ਕਾਗਜ਼ ਤੇ ਕਾਲੀ ਸਿਆਹੀ ਨਾਲ ਚਿੱਠੀਆਂ ਲਿਖਦੀ ਹੈ। ਪਰ ਉਹ ਉਸ ਦੇ ਉਦਰੇਵੇਂ ਤੋਂ ਬੇਸਮਝ ਹੈ ਅਤੇ ਉਸ ਦੇ ਦਰਦ ਨੂੰ ਸਮਝਦਾ ਹੀ ਨਹੀਂ। ਉਸ ਦਾ ਗੋਰਾ ਰੰਗ ਗੁਲਾਕਾਰੀ ਹੋ ਗਿਆ ਹੈ। ਅਖੀਰ ਮਾਹੀ ਨੂੰ ਤਰਲਾ ਕਰਦੀ ਕਹਿੰਦੀ ਹੈ ਕਿ ਨਾਰਾਜ਼ ਨਾ ਹੋ ਅਤੇ ਚਿੱਠੀਆਂ ਦਾ ਜਵਾਬ ਦੇ।

ਕੋਰਾ ਕਾਗਜ਼ ਕਾਲੀ ਸ਼ਾਹੀ,
ਲਿਖ ਲਿਖ **ਚਿੱਠੀਆਂ ਪਾਵਾਂ**।
ਵੇ ਤੂੰ ਤਾਂ ਮੈਨੂੰ **ਯਾਦ ਨਾ ਕਰਦਾ**,
**ਮੈਂ ਨਾ ਦਿੱਲੋਂ ਭੁਲਾਵਾਂ ਚਿੱਠੀਆਂ**
**ਦਰਦ ਦੀਆਂ ਪੜ੍ਹ ਮੁੰਡਿਆ ਅਣਜਾਣਾ**।
ਗੋਰਾ ਗੋਰਾ ਰੰਗ ਗੁਲਾਨਾਰੀ
ਕਾਹਤੋਂ ਹੋ ਗਿਆ,
ਪਾ ਦੇ ਚਿੱਠੀ ਵੇ
**ਸਿੰਘਾ ਗੁੱਸੇ ਕਾਹਤੋਂ ਹੋ ਗਿਆ**।

ਬੋਲ ਪੰਜਾਬਣ ਦੇ, III, ੧੪੩

ਅਣਜਾਣ aṇjāṇ

ਪੜ੍ਹ ਮੁੰਡਿਆਂ ਅਣਜਾਣਾ
páṛ mũḍiā aṇjāṇā

ਚਿੱਠੀਆਂ ਦਰਦ ਦੀਆਂ
čiṭṭhīā̃ dard dīā̃

ਚਿੱਠੀਆਂ ਪਾਵਾਂ čiṭṭhīā̃ pāwā̃

ਯਾਦ ਨਾ ਕਰਦਾ yād nā kardā

ਮੈਂ ਨਾ ਦਿਲੋਂ ਭੁਲਾਵਾਂ
mɛ nā dilõ pulàwā̃

ਸਿੰਘਾ ਗੁੱਸੇ ਕਾਹਤੋਂ ਹੋ ਗਿਆ
sı́gā gusse kā́tõ ho giā

**ਅਣ** aṇ
ਅਗੇਤਰ
ਬਿਨਾਂ, ਬਗੈਰ

**ਰਸ ਭਰਿਆ ਰਸ ਰਖਦਾ ਬੋਲਣ ਅਣ ਬੋਲਣ ਅਭਰਿਠਾ**
ras pàriā ras rakhdā bolaṇ aṇ bolaṇ ábriṭhā

ਗੁਰਮੁਖ ਅਣ ਬੋਲਣ, ਅਣ ਸੁਨਣ ਵਿਚ ਨਿਸ਼ਠਾ ਰਖਦਾ ਅਤੇ ਅਣਡਿਠੇ ਉੱਤੇ ਵਿਚਾਰ ਕਰਦਾ ਹੈ। ਗੰਨੇ ਦੀ ਮਿਠਾਸ ਉਸ ਦੇ ਕਟਣ ਅਤੇ ਪੀੜਣ ਵਿਚ ਹੈ। ਗੁਰਮੁਖ ਦੀ ਮਿਠਾਸ ਵੀ ਉਸੇ ਤਰ੍ਹਾਂ ਗੁਰ ਨਿਯਮ ਵਿਚ ਰਹਿਣ ਨਾਲ ਆਉਂਦੀ ਹੈ।

**ਰਸ ਭਰਿਆ ਰਸ ਰਖਦਾ ਬੋਲਣ ਅਣ ਬੋਲਣ ਅਭਰਿਠਾ॥** ਸੁਣਿਆ ਅਣ ਸੁਣਿਆ ਕਰੈ ਕਰੇ ਵੀਚਾਰ **ਡਿਠਾ ਅਣਡਿਠਾ॥ ਅਖੀਂ ਧੂੜ ਅਟਾਈਆ** ਅਖੀ ਵਿਚ **ਅੰਗੂਰ** ਬਹਿਠਾ॥ ਇਕਦੂੰ ਬਾਹਲੇ ਬੂਟ ਹੋਇ ਸਿਰ ਤਲਵਾਯਾ ਇਠਹੁ ਇਠਾ॥ **ਦੋਹ ਖੂੰਡ ਵਿਚ ਪੀੜੀਐ ਟੋਟੇ ਲਾਹੇ ਇਤ ਗੁਣ ਮਿਠਾ॥** ਵੀਹ ਇਕੀਹ ਵਰਤਦਾ ਅਵਗੁਣਿਆਰੇ ਵਣਿਠਾ॥ ਮੰਨੈ ਗੰਨੈ ਵਾਂਗ ਸੁਧਿਠਾ ॥੧੪॥

ਵਾਰਾਂ ਭਾਈ ਗੁਰਦਾਸ, ੪

**ਅਣ** aṇ

**ਭਰਿਆ** pàriā

**ਡਿਠਾ ਅਣਡਿਠਾ** ḍiṭṭhā aṇḍiṭṭhā

**ਅਖੀਂ ਧੂੜ ਅਟਾਈਆ** akkhī̃ tū̀ṛ aṭāīā

**ਅੰਗੂਰ** ã̄gūr

**ਦੋਹ ਖੂੰਡ ਵਿਚ ਪੀੜੀਐ ਟੋਟੇ ਲਾਹੇ ਇਤ ਗੁਣ ਮਿਠਾ**

dó khū̃ḍ wič pīṛīɛ ṭoṭe lāhe it guṇ miṭṭhā

**ਅਣ** – ਬਿਨਾਂ, ਬਗੈਰ

**ਭਰਿਆ** – ਰਸ ਦਾ ਭਰਿਆ ਹੋਇਆ ਗੰਨਾ, ਨਿਮਰਤਾ ਧਾਰਨ ਕਰਨ ਵਾਲਾ। ਗੰਨਾ ਰਸ ਦਾ ਭਰਿਆ ਆਪਣੇ ਆਪ ਵਿਚ ਰਸ ਰਖਦਾ ਹੈ, ਬੋਲਣ ਜਾਂ ਨਾ ਬੋਲਣ ਦੋਹਾਂ ਹਾਲਤਾਂ ਵਿਚ ਮਿੱਠਾ ਹੈ। ਕਿਸੇ ਵੀ ਤਰ੍ਹਾਂ ਰਸ ਕੱਢੋ, ਉਹ ਮਿੱਠਾ ਹੀ ਰਹਿੰਦਾ ਹੈ।

**ਡਿਠਾ ਅਣਡਿਠਾ** – ਸੰਘਣੀ ਗੰਨਿਆਂ ਦੀ ਖੇਤੀ ਵਿੱਚੋਂ ਆਵਾਜ਼ ਨਹੀਂ ਸੁਣੀ ਜਾ ਸਕਦੀ ਅਤੇ ਨਾ ਹੀ ਲੁਕਿਆ ਕੋਈ ਦਿਸਦਾ ਹੈ। ਸੋ ਸੁਣੇ ਨੂੰ ਅਣਸੁਣਿਆ

ਅਤੇ ਡਿੱਠੇ ਨੂੰ ਅਣਡਿਠਿਆਂ ਕਰਨ ਦੀਆਂ ਸਿਫ਼ਤਾਂ ਵਾਲਾ ਕਮਾਦ ਦਾ ਖੇਤ ਹੈ।

**ਅਖੀਂ ਧੂੜ ਅਟਾਈਆ** – ਜਦੋਂ ਗੰਨੇ ਦੀਆਂ ਅੱਖਾਂ (ਗੰਢਾਂ) ਬੀਜ ਰੂਪ ਬਣਾ ਕੇ ਧਰਤੀ ਵਿਚ ਬੀਜੀਆਂ ਜਾਂਦੀਆਂ ਹਨ ਤਾਂ ਅੱਖਾਂ ਵਿੱਚੋਂ ਹੀ ਕਰੂੰਬਲਾਂ ਪੈਦਾ ਹੁੰਦੀਆਂ ਹਨ।

**ਅੰਗੂਰ** – ਕਰੂੰਮਲ, ਕਰੂੰਬਲ।

**ਦੋਹ ਖੂੰਡ ਵਿਚ ਪੀੜੀਐ ਟੋਟੇ ਲਾਹੇ ਇਤ ਗੁਣ ਮਿਠਾ** – ਜਦੋਂ ਗੰਨਾ ਵੇਲਣੇ ਵਿਚ ਪੀੜਿਆ ਜਾਂਦਾ ਹੈ ਅਤੇ ਟੋਟੇ ਟੋਟੇ ਕਰ ਦਿੱਤਾ ਜਾਂਦਾ ਹੈ ਤਾਂ ਵੀ ਹਰ ਹਾਲਤ ਵਿਚ ਇਹ ਮਿੱਠਾ ਹੈ। ਸੰਸਾਰ ਤੋਂ ਤੁਰਨ ਲਈ ਗੰਨੇ ਦੀ ਮਿਠਾਸ ਦੇ ਗੁਣ ਤੋਂ ਸਿੱਖਿਆ ਲੈ ਕੇ ਮਿੱਠੇ ਸੁਭਾਅ ਵਾਲੇ ਬਣ ਕੇ ਭਲੇ ਕੰਮ ਕਰਨੇ ਚਾਹੀਦੇ ਹਨ।

## ਅਣਾਈ aṇāī

ਨਾਂਵ ਇਸਤਰੀਲਿੰਗ
ਔੜ, ਲੰਬੇ ਸਮੇਂ ਤੋਂ ਮੀਂਹ ਨਾ ਪੈਣ ਦਾ ਭਾਵ, ਕਾਲ

## ਜਦ ਅਣਾਈ ਪੈ ਜਾਂਦੀ ਹੈ

jad aṇāī pɛ jā̃dī hɛ

ਦੁਧ ਘਿਉ ਪੰਜਾਬੀਆਂ ਦੀ ਖੁਰਾਕ ਦਾ ਮੁਖ ਹਿੱਸਾ ਹੈ। ਅਣਾਈ ਦੇ ਵਧਣ ਦੇ ਨਾਲ ਨਾਲ ਮਹਿੰਗਾਈ ਵੀ ਬਹੁਤ ਵਧ ਗਈ। ਇਹਨਾਂ ਦੇ ਕਾਰਨ ਲਵੇਰੇ ਪਸ਼ੂ ਮਹਿੰਗੇ ਹੋ ਗਏ ਹਨ ਅਤੇ ਆਮ ਜਨਤਾ ਦੀ ਪਹੁੰਚ ਤੋਂ ਪਰੇਰੇ ਹੋ ਗਏ ਹਨ। ਗਊਆਂ ਮਹੀਆਂ ਦੀ ਨਸਲ ਵਧਾ ਕੇ ਇਸ ਲੋੜ ਦੀ ਪੂਰਤੀ ਦੇ ਉਪਰਾਲੇ ਵੀ ਘਟ ਹੋਏ ਹਨ ਅਤੇ ਉਦੋਂ ਜਦੋਂ ਅਣਾਈ ਪਈ ਹੋਵੇ, ਚਰਾਂਦਾ ਸੁਕ ਜਾਣ, ਘਾਹ ਪੱਠਾ ਘਟ ਜਾਵੇ ਤਾਂ ਪਸ਼ੂਆਂ ਦੇ ਵਾਧੇ ਤੇ ਵੀ ਅਸਰ ਪੈਂਦਾ ਹੈ। ਪਸ਼ੂ-ਕਮਜ਼ੋਰ ਵੀ ਹੋ ਜਾਂਦੇ ਹਨ, ਦੁਧ ਵੀ ਘਟ ਜਾਂਦਾ ਹੈ ਅਤੇ ਮਹਿੰਗਾਈ ਵੀ ਵਧ ਜਾਂਦੀ ਹੈ।

ਮੇਰੀ ਸੰਭਾਲ ਵਿਚ ਜੋ ਗਾਂ ੩੦ ਨੂੰ ਆਉਂਦੀ ਸੀ ਹੁਣ ਇਕ ਸੌ ਨੂੰ ਨਹੀਂ ਮਿਲਦੀ। ਜੋ ਮਹਿੰ ਸੱਠਾਂ ਨੂੰ ਲੱਭਦੀ ਸੀ ਹੁਣ ਦੋ ਸੌ ਨੂੰ ਨਹੀਂ ਮਿਲਦੀ। ਫੇਰ **ਜਦ ਅਣਾਈ ਪੈ ਜਾਂਦੀ ਹੈ ਤਦੋਂ ਪਸ਼ੂ ਬੜੇ ਹੀ ਘਟ ਜਾਂਦੇ ਹਨ**, ਪਰ ਕੋਈ ਉਪਰਾਲਾ ਤੁਹਾਡੇ ਜੈਸੇ ਦਾਨਿਆਂ ਨੇ ਐਸਾ ਨਹੀਂ ਬਣਾਇਆ ਜਿਸ ਨਾਲ ਗਊਆਂ ਮਹੀਆਂ ਦੀ ਨਸਲ ਵਧੇ ਤੇ ਲਵੇਰੇ ਸਸਤੇ ਮਿਲਣ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੩੩

ਅਣਾਈ aṇāī

ਜਦ ਅਣਾਈ ਪੈ ਜਾਂਦੀ ਹੈ
jad aṇāī pɛ jā̃dī hɛ

ਤਦੋਂ ਪਸ਼ੂ ਬੜੇ ਹੀ ਘਟ ਜਾਂਦੇ ਹਨ
tadõ paṣū baṛe hī kàṭ jā̃de han

**ਅੰਤ** ãt
ਨਾਂਵ ਪੁਲਿੰਗ
ਅਖੀਰ, ਓੜਕ, ਸਿਰਾ

### ਅੰਤ ਨਾ ਰੱਬ ਦਾ ਆਂਵਦਾ ਏ

ãt nā rab dā ā̃wdā e

ਰੱਬ ਦੀ ਜ਼ਾਤ ਬੇਅੰਤ ਅਤੇ ਅਸੀਮਤ ਹੈ। ਮਨੁੱਖੀ ਅਕਲ ਉਸਦਾ ਥਾਹ ਨਹੀਂ ਪਾ ਸਕਦੀ। ਜਿਵੇਂ ਪੱਖੇ ਵਿਚ ਹੀ ਪੌਣ/ਹਵਾ ਹੁੰਦੀ ਹੈ ਉਸੇ ਤਰ੍ਹਾਂ ਰਬ ਵੀ ਮਨੁਖ ਦੇ ਦਿਲ ਵਿਚ ਹੀ ਨਿਵਾਸ ਕਰਦਾ ਹੈ। ਇਸ ਲਈ ਜੋ ਮਨੁਖ ਆਪੇ ਨੂੰ ਨਹੀਂ ਪਛਾਣਦਾ ਉਸਦੀ ਜ਼ਿੰਦਗੀ ਵਿਅਰਥ ਹੀ ਬਤੀਤ ਹੋ ਜਾਂਦੀ ਹੈ। ਜੋ ਲੋਕ ਰਬ ਨੂੰ ਆਪਣੇ ਆਪ ਤੋਂ ਬਾਹਰ ਤਲਾਸ਼ ਕਰਦੇ ਹਨ ਉਨ੍ਹਾਂ ਨੂੰ ਵਿਛੋੜੇ ਕਾਰਨ ਦੁਖ ਦਰਦ ਤਾਂ ਸਹਿਣਾ ਪੈਂਦਾ ਹੈ ਪਰ ਰਬ ਦੀ ਪ੍ਰਾਪਤੀ ਨਹੀਂ ਹੁੰਦੀ।

> **ਅਲਿਫ਼ ਅੰਤ ਨਾ ਰੱਬ ਦਾ ਆਂਵਦਾ ਏ,**
> **ਪਾਏ ਰੱਬ ਦੇ ਭੇਤ ਨੂੰ ਕੌਣ ਯਾਰਾ।**
> **ਰੱਬ ਆਪ ਮੌਜੂਦ ਏ ਕੋਲ ਸਾਡੇ,**
> **ਪਖੇ ਵਿਚ ਜਿਉਂ ਹੋਂਵਦੀ ਏ ਪੌਣ ਯਾਰਾ।**
> ਬਾਝ **ਆਪਣਾ ਆਪ ਪਛਾਣਿਆਂ** ਦੇ,
> ਜਾਏ ਉਮਰ ਸਾਰੀ **ਆਵਾਗੌਣ** ਯਾਰਾ।
> ਅਬਦੀ ਰੱਬ ਨੂੰ ਭਾਲਿਆ ਜਿਨ੍ਹਾਂ ਬਾਹਰ,
> ਦੇਂਦਾ ਉਹਨਾਂ ਨੂੰ **ਹਿਜਰ** ਨਾ ਸੌਣ ਯਾਰਾ।

ਅਜ਼ ਅਬਦੀ ਕਾਦਰੀ, ਸੀਹਰਫੀ, ੨੮੫

ਅੰਤ ãt

ਅਲਿਫ਼ ਅੰਤ ਨਾ ਰੱਬ ਦਾ ਆਂਵਦਾ ਏ
alif ãt nā rab dā ā̃wdā e

ਪਾਏ ਰੱਬ ਦੇ ਭੇਤ ਨੂੰ ਕੌਣ ਯਾਰਾ
pāe rab de pèt nū kɔṇ yārā

ਰੱਬ ਆਪ ਮੌਜੂਦ ਏ ਕੋਲ ਸਾਡੇ
rab āp mɔjūd e kol sāḍe

ਪਖੇ ਵਿਚ ਜਿਉਂ ਹੋਂਵਦੀ ਏ ਪੌਣ ਯਾਰਾ
pakkhe wič jio hõwdī e pɔṇ yārā

ਆਪਣਾ ਆਪ ਪਛਾਨਣਾ
āpṇā āp pačhānṇā

ਆਵਾਗੌਣ āwāgɔn

ਹਿਜਰ hizar

### ਸਭੇ ਕਿਬਰ ਹੰਕਾਰ ਗੁਮਾਨ ਲੱਦੇ, ਆਬ ਵਿਚ ਇਹ ਅੰਤ ਨੂੰ ਵਹਿਣਗੇ ਨੀ

sábe kibar hãkār gumān ladde
āb wič é ãt nũ wéṇge nī

ਜਦੋਂ ਤਕ ਇਹ ਦੁਨੀਆਂ ਕਾਇਮ ਹੈ, ਮਨੁੱਖੀ ਜੀਵਨ ਦਾ ਇਹ ਵਰਤਾਰਾ ਚਲਦਾ ਰਹਿਣਾ ਹੈ। ਜਿਨ੍ਹਾਂ ਲੋਕਾਂ ਦੇ ਦਿਲਾਂ ਵਿਚ ਅਤਿਅੰਤ ਹੰਕਾਰ ਹੈ, ਉਨ੍ਹਾਂ ਸਭਨਾਂ ਨੇ

ਆਖ਼ਿਰਕਾਰ ਖ਼ਤਮ ਹੋ ਜਾਣਾ ਹੈ। ਜਦੋਂ ਅਸਰਾਫ਼ੀਲ (ਇਸਰਾਫ਼ੀਲ) ਫ਼ਰਿਸ਼ਤਾ ਕਿਆਮਤ ਦੇ ਦਿਨ ਸੂਰ ਫੂਕੇਗਾ ਤਾਂ ਇਸ ਸ੍ਰਿਸ਼ਟੀ ਦਾ ਨਾਸ ਹੋ ਜਾਵੇਗਾ। ਫਿਰ ਗੁਨਾਹਗਾਰ ਰੂਹਾਂ ਨੂੰ ਨਰਕ ਦੀ ਅਗ ਵਿਚ ਸੜਨਾ ਪਵੇਗਾ। ਇਥੇ ਕਿਬਰ ਤੋਂ ਭਾਵ ਹੰਕਾਰ ਅਤੇ ਗੁਮਾਨ ਤੋਂ ਭਾਵ ਵਹਿਮ, ਭਰਮ ਹੈ। ਕੁਰਸੀ ਅਰਸ਼ ਤੋਂ ਭਾਵ ਇਲਾਹੀ ਤਖ਼ਤ ਤੋਂ ਹੈ। ਲੋਹ ਕਲਮ ਤੋਂ ਭਾਵ ਇਲਾਹੀ ਕਲਮ ਹੈ। ਕੁਰਆ ਸੁੱਟਣਾ ਤੋਂ ਭਾਵ ਕਿਸੇ ਦੇ ਨਾਂ ਦੀ ਪਰਚੀ ਆਦਿ ਕੱਢਣਾ ਹੈ। ਪੱਤਰੀ ਖੋਲ੍ਹ ਕੇ ਫ਼ਾਲ ਘਤਾਂ ਤੋਂ ਭਾਵ ਕਿਤਾਬ ਖੋਲ੍ਹ ਕੇ ਆਉਣ ਵਾਲੇ ਜੀਵਨ ਸੰਬੰਧੀ ਪੇਸ਼ੀਨਗੋਈ ਭਾਵ ਭਵਿੱਖਬਾਣੀ ਕਰਨਾ ਹੈ।

**ਜਦੋਂ ਤੀਕ ਜ਼ਿਮੀਂ ਅਸਮਾਨ ਕਾਇਮ**,
**ਤਦੋਂ ਤੀਕ ਇਹ ਵਾਹ ਸਭ ਵਹਿਣਗੇ ਨੀ**।
**ਸਭੇ ਕਿਬਰ ਹੰਕਾਰ ਗੁਮਾਨ ਲੱਦੇ**,
**ਆਬ ਵਿਚ ਇਹ ਅੰਤ ਨੂੰ ਵਹਿਣਗੇ ਨੀ**।
**ਅਸਰਾਫ਼ੀਲ ਜਾਂ ਸੂਰ ਕਰਨਾਇ ਫੂਕੇ**,
**ਤਦੋਂ ਜ਼ਿਮੀਂ ਅਸਮਾਨ ਸਭ ਢਹਿਣਗੇ ਨੀ**।
ਕੁਰਸੀ ਅਰਸ਼ ਤੇ ਲੋਹ ਕਲਮ ਜੰਨਤ,
ਰੂਹ ਦੋਜ਼ਖਾਂ ਸੱਤ ਏਹ ਰਹਿਣਗੇ ਨੀ।
ਕੁਰਆ ਸੁਟਕੇ ਪ੍ਰਸ਼ਨ ਮੈਂ ਲਾਵਨਾ ਹਾਂ,
ਦੱਸਾਂ ਓਨ੍ਹਾਂ ਜੋ ਉਠਕੇ ਬਹਿਣਗੇ ਨੀ।
**ਨਾਲੇ ਪੱਤਰੀ ਖੋਲ੍ਹ ਕੇ ਫ਼ਾਲ ਘਤਾਂ**,
**ਵਾਰਿਸ ਸ਼ਾਹ, ਹੋਰੀਂ ਸੱਚ ਕਹਿਣਗੇ ਨੀ**।

ਹੀਰ ਵਾਰਿਸ, ੨੧੧

ਅੰਤ ãt

ਜਦੋਂ ਤੀਕ ਜ਼ਿਮੀਂ ਅਸਮਾਨ ਕਾਇਮ
jadõ tīk zimī asmān kāim
ਤਦੋਂ ਤੀਕ ਇਹ ਵਾਹ ਸਭ ਵਹਿਣਗੇ ਨੀ
tadõ tīk é wā́ sáb wɛ́ṇge nī
ਸਭੇ ਕਿਬਰ ਹੰਕਾਰ ਗੁਮਾਨ ਲੱਦੇ
sábe kibar hãkār gumān ladde
ਆਬ ਵਿਚ ਇਹ ਅੰਤ ਨੂੰ ਵਹਿਣਗੇ ਨੀ
āb wič é ãt nū̃ wɛ́ṇge nī
ਅਸਰਾਫ਼ੀਲ ਜਾਂ ਸੂਰ ਕਰਨਾਇ ਫੂਕੇ
asrāfil jā̃ sūr karnāe phūke
ਤਦੋਂ ਜ਼ਿਮੀਂ ਅਸਮਾਨ ਸਭ ਢਹਿਣਗੇ ਨੀ
tadõ zimī̃ asmān sáb ṭɛ̀ṇge nī
ਨਾਲੇ ਪੱਤਰੀ ਖੋਲ੍ਹ ਕੇ ਫ਼ਾਲ ਘਤਾਂ
nāle patrī khól ke phāl kàttā̃

ਵਾਰਿਸ ਸ਼ਾਹ, ਹੋਰੀਂ ਸੱਚ ਕਹਿਣਗੇ ਨੀ
wāris šā́ horī̃ sač kέṇge nī

**ਅਤ ਚੁਕਣਾ** at čukṇa
ਮੁਹਾਵਰਾ
ਜਿਆਦਤੀ ਕਰਨਾ, ਧੱਕਾ ਕਰਨਾ

**ਬਾਣੀਏ ਨੇ ਅਤ ਚੁਕ ਲਈ**
bāṇīe ne at čuk laī

ਪਿੰਡਾਂ ਵਿਚ ਦੁਕਾਨਦਾਰ ਆਮ ਤੌਰ ਤੇ ਬਾਣੀਆ ਜਾਤੀ ਦੇ ਹੁੰਦੇ ਹਨ। ਪੇਂਡੂਆਂ ਨੂੰ ਭੋਲੇ ਭਾਲੇ ਸਮਝ ਕੇ ਹਰ ਚੀਜ਼ ਦਾ ਵਧ ਭਾਅ ਲਾਉਂਦੇ ਹਨ। ਬਾਣੀਏ ਨੇ ਇਸ ਕੰਮ ਵਿਚ ਅਤ ਚੁੱਕ ਲਈ ਹੈ ਤੇ ਇਸ ਦੇ ਸਿੱਟੇ ਵਜੋਂ ਜਟ ਕਰਜ਼ਾਈ ਹੋ ਗਏ ਹਨ। ਬੱਚੇ ਗੁੜ ਦੇ ਪੂੜੇ ਖਾਣ ਲਈ ਜਿਦ ਕਰਦੇ ਹਨ ਪਰ ਬਾਣੀਆ ਵਸਤਾਂ ਦਾ ਵਧ ਭਾਅ ਲਾਉਂਦਾ ਹੈ। ਇਹਨਾਂ ਸਤਰਾਂ ਵਿਚ ਬਾਣੀਏ ਨੂੰ ਤਰਸ ਕਰਨ ਨੂੰ ਕਿਹਾ ਹੈ ਕਿ ਭਾਅ ਘਟ ਲਾਵੇ।

ਬੱਲੇ ਬੱਲੇ ਵੇ
**ਬਾਣੀਏ ਨੇ ਅਤ ਚੁਕ ਲਈ,**
**ਸਾਰੇ ਜੱਟ ਕਰਜਾਈ ਕੀਤੇ**
ਵੇ ਬਾਣੀਏ ਨੇ ਅੱਤ ਚੁਕ ਲਈ।
ਸਾਉਣ ਮਹੀਨੇ **ਲੁੱਟਦੇ ਬਾਣੀਏ,**
**ਨਵੀਆਂ ਹੱਟੀਆਂ ਪਾ ਕੇ,**
ਵੇ ਅੱਗੇ ਤਾਂ ਗੁੜ ਪਾਈਏ ਵਿਕਦਾ
ਹੁਣ ਤਾਂ ਦੇਣ ਘਟਾਕੇ।
ਨਿੱਕੇ ਨਿਆਣੇ ਜਿਦ ਪਏ ਕਰਦੇ,
ਪੂੜੇ ਦਿਉ ਪਕਾ ਕੇ,
ਬਾਣੀਓ ਤਰਸ ਕਰੋ,
ਗੁੜ ਵੇਚੋ ਕਿਸੇ ਭਾਅ ਤੇ।

ਬੋਲ ਪੰਜਾਬਣ ਦੇ, III, ੧੩੨

ਅਤ ਚੁਕਣਾ at čukṇa

ਬਾਣੀਏ ਨੇ ਅਤ ਚੁਕ ਲਈ
bāṇīe ne at čuk laī

ਸਾਰੇ ਜਟ ਕਰਜਾਈ ਕੀਤੇ
sare jaṭ karjāī kīte

ਲੁਟਦੇ ਬਾਣੀਏ
luṭde bāṇīe

ਨਵੀਆਂ ਹੱਟੀਆਂ ਪਾ ਕੇ
nawīā̃ haṭṭīā̃ pā ke

ਗੁੜ ਵੇਚੋ ਕਿਸੇ ਭਾਅ ਤੇ
guṛ wečo kise pā̀ te

**ਅਤਣ** attaṇ
ਨਾਂਵ ਪੁਲਿੰਗ
ਤ੍ਰਿਝਣ; ਇਹ ਸੰਸਾਰ

**ਅਤਣ ਮੈਂ ਕਿਉਂ ਆਈ ਸਾ**
attaṇ mɛ̃ kiõ āī sā

ਜੀਵ ਦਾ ਇਸ ਅਤਣ ਭਾਵ ਸੰਸਾਰ ਵਿਚ ਆਉਣ ਦਾ ਕੋਈ ਅਰਥ ਨਹੀਂ, ਜੇ ਉਸ ਨੇ ਕੋਈ ਤੰਦ ਹੀ ਨਹੀਂ ਪਾਈ ਭਾਵ ਉਸ ਨੇ ਕੋਈ ਨੇਕ ਕੰਮ ਹੀ ਨਹੀਂ ਕੀਤਾ ਇਹ ਜੀਵ ਆਉਂਦਿਆਂ ਹੀ ਦੁਨਿਆਵੀ ਖੇਢਾਂ ਖੇਢਣ ਲਗ ਜਾਂਦਾ ਹੈ ਅਤੇ ਨੇਕ ਕਮਾਈ ਵਾਲਾ ਚਰਖਾ ਚੁਕ

ਦਿੰਦਾ ਹੈ। ਉਹ ਨੇਕੀ ਦੇ ਰਸਤੇ ਤੇ ਨਹੀਂ ਤੁਰਦਾ। ਜਿਨ੍ਹਾਂ ਜੀਵਾਂ ਨੇ ਨੇਕ

ਕਮਾਈ ਕੀਤੀ ਹੈ ਉਹ ਆਪਣੇ ਸ਼ਹੁ/ਪ੍ਰੀਤਮ ਦੇ ਗਲ ਲਗ ਜਾਣਗੇ ਪਰ ਜਿਸ ਜੀਵ ਦੀ ਕੋਈ ਨੇਕ ਕਮਾਈ ਨਹੀਂ ਉਹ ਇਸ ਸੰਸਾਰ ਤੋਂ ਜਾਂਦਿਆਂ ਕਿਸੇ ਵੀ ਗਲ ਦਾ ਦਾਅਵਾ ਨਹੀਂ ਕਰ ਸਕੇਗਾ। ਚਰਖਾ ਚੁਕ ਦੇਣ ਦਾ ਭਾਵ ਕੰਮ ਕਾਰ ਭਾਵ ਨੇਕ ਅਮਲ ਛਡ ਦੇਣਾ ਹੈ।

**ਅੱਤਣ ਮੈਂ ਕਿਉਂ ਆਈ ਸਾ,**
**ਮੇਰੀ ਤੰਦ ਨਾ ਪਈਆ ਕਾਇ।**
**ਆਉਂਦਿਆਂ ਉਠ ਖੇਢਣ ਲੱਗੀ,**
**ਚਰਖਾ ਛੱਡਿਆ ਚਾਇ।**
**ਕੱਤਣ ਕਾਰਣ ਗੋਹੜੇ ਆਂਦੇ,**
**ਗਇਆ ਬਲੇਦਾ ਖਾਇ।**
**ਹੋਰਨਾਂ ਦੀਆਂ ਅੜੀ ਅੱਟੀਆਂ,**
**ਨਿਮਾਣੀ ਦੀ ਅੜੀ ਕਪਾਹਿ।**
ਹੋਰਨਾਂ ਕੱਤੀਆਂ ਪੰਜ ਸੱਤ ਪੂਣੀਆਂ,
ਮੈਂ ਕੀ ਆਖਾਂਗੀ ਜਾਇ।
**ਕਹੇ ਹੁਸੈਨ ਸੁਚੱਜੀਆਂ ਨਾਰੀ,**
**ਲੈਸਨ ਸ਼ਹੁ ਗਲ ਲਾਇ।**

ਸ਼ਾਹ ਹੁਸੈਨ, ੭੬

ਅਤਣ attaṇ

ਅਤਣ ਮੈਂ ਕਿਉਂ ਆਈ ਸਾ
attaṇ mẽ kiõ āī sā

ਮੇਰੀ ਤੰਦ ਨਾ ਪਈਆ ਕਾਇ
merī tãd nā paīā kāe

ਆਉਂਦਿਆਂ ਉਠ ਖੇਢਣ ਲੱਗੀ
āõdiā̃ uṭh khéḍaṇ laggī

ਚਰਖਾ ਛੱਡਿਆ ਚਾਇ
čarkhā čhaḍḍiā čāe

ਕਤਣ ਕਾਰਣ ਗੋਹੜੇ ਆਂਦੇ
kattaṇ kāraṇ góṛe ãde

ਗਇਆ ਬਲੇਦਾ ਖਾਇ gɛā bledā khāe

ਹੋਰਨਾਂ ਦੀਆਂ ਅੜੀ ਅੱਟੀਆਂ
hornā̃ dīā̃ aṛī aṭṭīā̃

ਨਿਮਾਣੀ ਦੀ ਅੜੀ ਕਪਾਹਿ
nīmāṇī dī aṛī kapáe

ਕਹੇ ਹੁਸੈਨ ਸੁਚੱਜੀਆਂ ਨਾਰੀ
kahe husɛn sučajjīā̃ nārī
ਲੈਸਨ ਸ਼ਹੁ ਗਲ ਲਾਇ
lɛsan šɔ́ gal lāe

**ਅਤਰ** atar
ਨਾਂਵ ਪੁਲਿੰਗ
ਖ਼ੁਸ਼ਬੂਦਾਰ ਤੇਲ

**ਤੇਰੇ ਚੀਰੇ ਨੂੰ ਅਤਰ ਲਗਾ ਦਿੰਦੀਆਂ**
tere čīre nū̃ atar lagā dĩdīā̃

ਵਿਆਹ ਸਮੇਂ ਭੈਣਾਂ ਵੀਰ ਦੇ ਚੀਰੇ ਭਾਵ ਪਗੜੀ ਨੂੰ ਸਿਹਰਾ ਬੰਨ੍ਹਦੀਆਂ ਹਨ ਅਤੇ ਉਸ ਤੇ ਅਤਰ ਲਾਉਂਦੀਆਂ ਹਨ। ਗੀਤਾਂ ਰਾਹੀਂ ਉਸਨੂੰ ਰਾਜੇ ਦਾ ਪੁਤਰ ਅਤੇ ਬੇਗਮ ਮਾਂ ਦਾ ਜਾਇਆ

ਕਹਿੰਦੀਆਂ ਹਨ। ਲਾੜੇ ਦੀਆਂ ਭਾਬੀਆਂ ਹਰੀ ਮੰਗਲ ਗਾਉਂਦੀਆਂ ਹਨ ਅਤੇ ਘੋੜੀ ਚੜ੍ਹਦੇ ਦਿਉਰ ਦੇ ਸੁਰਮਾ ਪਾਉਂਦੀਆਂ ਹਨ। ਇੱਥੇ ਅਤਰ ਲਾਉਣ ਦਾ ਭਾਵ ਖੁਸ਼ੀ ਭਰੇ ਮੌਕੇ ਤੇ ਹੋਣ ਵਾਲੀ ਤਿਆਰੀ ਸ਼ੁਰੂ ਕਰਨ ਤੋਂ ਵੀ ਹੈ।

> **ਤੇਰੇ ਚੀਰੇ** ਨੂੰ **ਅਤਰ ਲਗਾ** ਦਿੰਦੀ ਆਂ,
> ਚੀਰੇ ਵਾਲੇ ਨੂੰ ਅਤਰ ਲਗਾ ਦਿੰਦੀ ਆਂ,
> ਚੰਦਾ ਤੂੰ ਬੰਨ੍ਹ ਵੇ! ਸੋਹਣਿਆ ਤੂੰ ਬੰਨ੍ਹ ਵੇ।
> ਰਾਣੀ ਬੇਗਮ ਦਿਆ ਜਾਇਆ!
> **ਚੰਦਾ ਤੇਰਾ ਰਾਜ ਸਵਾਇਆ।**
> **ਵੀਰਾ ਮੈਂ ਤੇਰੇ ਸ਼ਗਨ ਮਨਾਉਂਦੀਆਂ**,
> ਤੇਰੀਆਂ **ਭਾਬੀਆਂ**
> **ਹਰੀ ਮੰਗਲ ਗਾਉਂਦੀਆਂ,**
> ਘੋੜੀ ਚੜ੍ਹਦੇ ਦੇ **ਸੁਰਮਾ ਪਾਉਂਦੀਆਂ।**
>
> ਬੋਲ ਪੰਜਾਬਣ ਦੇ, 1, ੧੧੯

ਅਤਰ atar

ਤੇਰੇ ਚੀਰੇ ਨੂੰ ਅਤਰ ਲਗਾ ਦਿੰਦੀ ਆਂ
tere čīre nū̃ atar lagā dīdīā̃

ਚੰਦਾ ਤੇਰਾ ਰਾਜ ਸਵਾਇਆ
čā̃dā terā rāj swāiā

ਵੀਰਾ ਮੈਂ ਤੇਰੇ ਸ਼ਗਨ ਮਨਾਉਂਦੀ ਆਂ
wīrā mɛ̃ tere šagan manāõdī ā̃

ਭਾਬੀਆਂ ਹਰੀ ਮੰਗਲ ਗਾਉਂਦੀਆਂ
pàbīā̃ harī mā̃gal gāõdīā̃

ਘੋੜੀ ਚੜ੍ਹਦੇ ਦੇ ਸੁਰਮਾ ਪਾਉਂਦੀਆਂ
kòṛī čáṛde de surmā paõdīā̃

**ਅੰਤਰ** ãtar

ਕਿਰਿਆ ਵਿਸ਼ੇਸ਼ਣ
ਅੰਦਰ, ਮਨ, ਅੰਤਹਕਰਣ

**ਅੰਤਰ ਕੀ ਗਤਿ** ãtar kī gat

ਮਨੁਖ ਦੇ ਅੰਤਰ ਦੀ ਗਤਿ ਕੇਵਲ ਪ੍ਰਭੂ ਹੀ ਜਾਣ ਸਕਦਾ ਹੈ ਅਤੇ ਉਹ ਹੀ ਇਸ ਸੰਸਾਰ ਦੇ ਝਮੇਲਿਆਂ ਦਾ ਨਿਬੇੜਾ ਕਰਦਾ ਹੈ।

ਸੋਰਠਿ ਮਹਲਾ ੫ ॥ **ਅੰਤਰ ਕੀ ਗਤਿ** ਤੁਮ ਹੀ ਜਾਨੀ ਤੁਝ ਹੀ ਪਾਹਿ ਨਿਬੇਰੋ ॥ ਬਖਸਿ ਲੈਹੁ ਸਾਹਿਬ ਪ੍ਰਭ ਅਪਨੇ **ਲਾਖ ਖਤੇ ਕਰਿ ਫੇਰੋ** ॥ ੧ ॥ ਪ੍ਰਭ ਜੀ ਤੂ ਮੇਰੋ ਠਾਕੁਰੁ ਨੇਰੋ ॥ **ਹਰਿ ਚਰਣ ਸਰਣ ਮੋਹਿ ਚੇਰੋ** ॥ ੧ ॥ ਰਹਾਉ ॥ ਬੇਸੁਮਾਰ ਬੇਅੰਤ ਸੁਆਮੀ **ਊਚੋ ਗੁਨੀ ਗਹੇਰੋ** ॥ **ਕਾਟਿ ਸਿਲਕ** ਕੀਨੋ ਅਪੁਨੋ ਦਾਸਰੋ **ਤਉ ਨਾਨਕ ਕਹਾ ਨਿਹੋਰੋ** ॥ ੨ ॥ ੭ ॥ ੩੫ ॥

ਅ.ਗ.ਮ.੫, ੬੧੮

ਅੰਤਰ ãtar

ਅੰਤਰ ਕੀ ਗਤਿ ãtar kī gat

ਲਾਖ ਖਤੇ ਕਰਿ ਫੇਰੋ
lākh khate kar phero

ਹਰਿ ਚਰਣ ਸਰਣ har čarṇ sarṇ

ਮੋਹਿ ਚੇਰੋ mohe čero

ਊਚੋ ਗੁਨੀ ਗਹੇਰੋ ūčo gunī gahero

ਕਾਟਿ ਸਿਲਕ kāṭ silk

ਤਉ ਨਾਨਕ ਕਹਾ ਨਿਹੋਰੋ
tɔ nānak kahā nihoro

**ਅੰਤਰ** – ਅੰਦਰ, ਮਨ, ਅੰਤਹਕਰਣ।

**ਅੰਤਰ ਕੀ ਗਤਿ** – ਹੇ ਹਰੀ ! ਮੇਰੇ ਮਨ ਦੀ ਹਾਲਤ ਤੂੰ ਹੀ ਜਾਣਦਾ ਹੈਂ ਅਤੇ ਅੰਤਿਮ ਫੈਸਲਾ ਵੀ ਤੇਰੇ ਹੀ ਵਸ ਹੈ।

**ਲਾਖ ਖਤੇ ਕਰਿ ਫੇਰੋ** – ਹੇ ਪ੍ਰਭੂ ! ਮੈਂ ਲੱਖਾਂ ਗਲਤੀਆਂ, ਭੁੱਲਾਂ ਕੀਤੀਆਂ ਹਨ। ਹੇ ਮੇਰੇ ਮਾਲਕ! ਮੈਨੂੰ ਬਖਸ਼ ਲੈ।

**ਹਰਿ ਚਰਣ ਸਰਣ ਮੋਹਿ ਚੇਰੋ** – ਹੇ ਪ੍ਰਭੂ ! ਤੂੰ ਮੇਰਾ ਪਾਲਣਹਾਰ ਮਾਲਕ ਹੈਂ। ਮੇਰੇ ਅੰਗ ਸੰਗ ਵਸਦਾ ਹੈਂ। ਤੂੰ ਮੈਨੂੰ ਆਪਣੇ ਚਰਨਾਂ ਦੀ ਸ਼ਰਨ ਵਿਚ ਰਖ ਕੇ ਆਪਣਾ ਦਾਸ ਬਣਾਈ ਰਖ।

**ਊਚੋ ਗੁਨੀ ਗਹੇਰੋ** – ਪਰਮਾਤਮਾ ਜੋ ਬੇਸ਼ੁਮਾਰ ਹੈ, ਬੇਅੰਤ ਹੈ। ਉੱਚੀ ਆਤਮਕ ਅਵਸਥਾ ਵਾਲਾ ਹੈ। ਆਪਣੇ ਗੁਣਾਂ ਕਰਕੇ ਡੂੰਘਾ, ਡੂੰਘੇ ਗੁਣਾਂ ਵਾਲਾ ਹੈ।

**ਕਾਟਿ ਸਿਲਕ** – ਹਰੀ ਬਖਸ਼ਿੰਦ ਹੈ, ਜੋ ਪਾਪਾਂ ਦੀ ਫਾਹੀ ਕਟ ਕੇ, ਰੱਸੀ ਕਟ ਕੇ ਆਪਣਾ ਸੇਵਕ ਬਣਾ ਲੈਂਦਾ ਹੈ।

**ਤਉ ਨਾਨਕ ਕਹਾ ਨਿਹੋਰੋ** – ਜਦੋਂ ਪਰਮਾਤਮਾ ਵਿਕਾਰਾਂ ਅਤੇ ਪਾਪਾਂ ਦੀ ਫਾਹੀ ਕਟ ਕੇ ਆਪਣਾ ਦਾਸ ਬਣਾ ਲੈਂਦਾ ਹੈ ਫਿਰ ਕਿਸੇ ਕਿਸਮ ਦੀ ਮੁਥਾਜੀ ਨਹੀਂ ਰਹਿ ਜਾਂਦੀ।

**ਅੰਤਰ ਗਤ** ãtar gat

ਕਿਰਿਆ ਵਿਸ਼ੇਸ਼ਣ
ਅੰਤਰਮੁਖੀ, ਵਿਸ਼ੇ ਵਿਕਾਰਾਂ ਤੋਂ ਹਟ ਕੇ ਮਨ ਦੇ ਟਿਕਾਅ ਵਿਚ ਹੋਣ ਦੀ ਕਿਰਿਆ

**ਸਬਦ ਸੁਰਤ ਲਿਵਲੀਣ ਹੋਇ ਅੰਤਰ ਗਤ ਪੇਖੈ**

sabad surt livlīṇ hoe ãtar gat pekhɛ

ਗੁਰਮੁਖ ਸਤਿਗੁਰੂ ਵਿਚ ਪਰਮਾਤਮਾ ਦੇਖਦਾ ਹੈ। ਸ਼ਬਦ ਸੁਰਤ ਵਿਚ ਲੀਣ ਅੰਤਰਗਤ ਹੋ ਕੇ ਵਿਸਮਾਦ ਵਿਚ ਰਹਿੰਦਾ ਹੈ। ਗੁਰਮਤਿ ਅਨੁਸਾਰ ਉਸ ਪਰਮਾਤਮਾ ਦਾ ਕੋਈ ਰੂਪ ਨਹੀਂ, ਕੋਈ ਰੇਖ ਨਹੀਂ। ਸਾਧ ਸੰਗਤ ਵਿਚ ਹੀ ਸਚਖੰਡ ਹੈ, ਅਲੱਖ ਅਲੇਖ ਹੈ।

ਸਤਗੁਰ ਦਰਸਨ ਦੇਖਦੇ ਪਰਮਾਤਮ ਦੇਖੈ॥ **ਸਬਦ ਸੁਰਤ ਲਿਵਲੀਣ ਹੋਇ ਅੰਤਰ ਗਤ ਪੇਖੈ॥** ਚਰਨ ਕਵਲ ਦੀ ਵਾਸ਼ਨਾ ਹੋਇ ਚੰਦਨ ਭੇਖੈ॥ ਚਰਣੋਦਕ ਮਕਰੰਦ ਰਸ **ਵਿਸਮਾਦ** ਵਿਸੇਖੈ॥ ਗੁਰਮਤਿ ਨਿਹਚਲ

ਚਿਤ ਕਰ ਵਿਚ **ਰੂਪ ਨ ਰੇਖੈ**॥ ਸਾਧ ਸੰਗਤਿ ਸਚਖੰਡ ਜਾਇ ਹੋਇ ਅਲਖ ਅਲੇਖੈ ॥੧੦॥

ਵਾਰਾਂ ਭਾਈ ਗੁਰਦਾਸ, ੯

**ਅੰਤਰ ਗਤ** ãtar gat

**ਸਤਗੁਰ ਦਰਸਨ** satgur darsan

**ਸਬਦ ਸੁਰਤ** sabad surt

**ਵਿਸਮਾਦ** wismād

**ਰੂਪ ਨ ਰੇਖੈ** rūp na rekhɛ

**ਅੰਤਰ ਗਤ** – ਅੰਤਰਮੁਖੀ, ਵਿਸ਼ੇ ਵਿਕਾਰਾਂ ਤੋਂ ਹਟ ਕੇ ਮਨ ਦੇ ਟਿਕਾਅ ਵਿਚ ਹੋਣ ਦੀ ਕਿਰਿਆ।

**ਸਤਗੁਰ ਦਰਸਨ** – ਸਤਗੁਰੂ ਦੇ ਦਰਸ਼ਨ ਕਰਦਿਆਂ ਹੀ ਪਰਮਾਤਮਾ ਦੇ ਦਰਸ਼ਨ ਹੋ ਜਾਂਦੇ ਹਨ।

**ਸਬਦ ਸੁਰਤ** – ਸ਼ਬਦ ਵਿਚ ਸੁਰਤ ਮਗਨ ਹੋ ਜਾਂਦੀ ਹੈ ਤਾਂ ਸਰੀਰ ਦੇ ਅੰਦਰ ਦੀ ਹਾਲਤ ਸਮਝ ਆ ਜਾਂਦੀ ਹੈ।

**ਵਿਸਮਾਦ** – ਗੁਰੂ ਜੀ ਦੇ ਚਰਨ ਕਮਲਾਂ ਦਾ ਕਾਲ ਅਸਚਰਜ ਅਤੇ ਵਿਸ਼ੇਸ਼ ਹੈ।

**ਰੂਪ ਨ ਰੇਖੈ** – ਜਿਸ ਨੇ ਗੁਰੂ ਦੀ ਸਿੱਖਿਆ ਨਾਲ ਚਿਤ ਨੂੰ ਅਡੋਲ ਕਰ ਲਿਆ ਹੈ, ਉਹ ਰੂਪ ਰੇਖ ਦਾ ਹਦ ਬੰਨਾ ਟਪ ਕੇ ਸਾਧ ਸੰਗਤ ਰੂਪ ਸਚਖੰਡ ਵਿਚ ਜਾ ਕੇ ਨਾ ਲਖੇ ਜਾਣ ਵਾਲੇ ਪਰਮਾਤਮਾ ਵਿਚ ਅਭੇਦ ਹੋ ਕੇ ਪ੍ਰਭੂ ਵਰਗਾ ਹੋ ਜਾਂਦਾ ਹੈ।

## ਅੰਤਰਜਾਮੀ ãtarjāmī

ਵਿਸ਼ੇਸ਼ਣ
ਸਭ ਦੇ ਦਿਲ ਦੀਆਂ ਜਾਨਣ ਵਾਲਾ

### ਅੰਤਰਜਾਮੀ ਸੁਘੜ ਸੁਜਾਨ

ãtarjāmī súgaṛ sujān

ਵਾਹਿਗੁਰੂ ਅੰਤਰਜਾਮੀ ਸੁਘੜ ਸੁਜਾਨ ਹੈ। ਕੋਟਿ ਰਾਜ, ਨਾਮ ਧਨ ਇਕ ਅੰਮ੍ਰਿਤ ਦ੍ਰਿਸ਼ਟੀ ਦੇ ਸਮਾਨ ਨਹੀਂ। ਵਾਹਿਗੁਰੂ ਦਾ ਜਸੁ ਦਸਾਂ ਦਿਸ਼ਾਵਾਂ ਵਿਚ ਰਵਿ ਰਹਿਆ ਹੈ। ਉਹ ਅੰਤਰਜਾਮੀ ਸਦਾ ਹਜ਼ੂਰ ਹੈ। ਗੁਰਮੁਖ ਵਾਹਿਗੁਰੂ ਦੀ ਸ਼ਰਣ ਵਿਚ ਕਾਦਰ ਦੇ ਗੁਣ ਗਾਉਂਦਾ ਹੈ। ਮਾਇਆ ਦੇ ਸਾਰੇ ਧੰਦਿਆਂ ਤੋਂ ਮੁਕਤ ਹੋ ਕੇ ਸਾਧ ਸੰਗਤ ਵਿਚ ਸਤਿਗੁਰ ਦਾ ਸਿਮਰਨ ਕਰਦਾ ਹੈ।

ਟੋਡੀ ਮਹਲਾ ੫ ॥ ਪ੍ਰਭ ਜੀ ਮਿਲੁ ਮੇਰੇ ਪ੍ਰਾਨ ॥ ਬਿਸਰੁ ਨਹੀ ਨਿਮਖ ਹੀਅਰੇ ਤੇ ਅਪਨੇ ਭਗਤ ਕਉ ਪੂਰਨ ਦਾਨ ॥ ਰਹਾਉ ॥ ਖੋਵਹੁ ਭਰਮੁ ਰਾਖੁ ਮੇਰੇ ਪ੍ਰੀਤਮ **ਅੰਤਰਜਾਮੀ ਸੁਘੜ ਸੁਜਾਨ** ॥ ਕੋਟਿ ਰਾਜ ਨਾਮ ਧਨੁ ਮੇਰੈ ਅੰਮ੍ਰਿਤ **ਦ੍ਰਿਸਟਿ ਧਾਰਹੁ ਪ੍ਰਭ ਮਾਨ** ॥ ੧ ॥ **ਆਠ ਪਹਰ ਰਸਨਾ ਗੁਨ ਗਾਵੈ ਜਸੁ ਪੂਰਿ ਅਘਾਵਹਿ** ਸਮਰਥ ਕਾਨ ॥ ਤੇਰੀ ਸਰਣਿ ਜੀਅਨ ਕੇ ਦਾਤੇ ਸਦਾ ਸਦਾ ਨਾਨਕ ਕੁਰਬਾਨ ॥ ੨ ॥ ੩ ॥੨੨॥ ਟੋਡੀ ਮਹਲਾ ੫ ॥ ਪ੍ਰਭ ਤੇਰੇ **ਪਗ ਕੀ ਧੂਰਿ** ॥

ਦੀਨ ਦਇਆਲ ਪ੍ਰੀਤਮ ਮਨਮੋਹਨ ਕਰਿ ਕਿਰਪਾ ਮੇਰੀ ਲੋਚਾ ਪੂਰਿ ॥ ਰਹਾਉ ॥ **ਦਹ ਦਿਸ ਰਵਿ ਰਹਿਆ** ਜਸੁ ਤੁਮਾਰਾ **ਅੰਤਰਜਾਮੀ ਸਦਾ ਹਜੂਰਿ** ॥ ਜੋ ਤੁਮਰਾ ਜਸੁ ਗਾਵਹਿ ਕਰਤੇ ਸੇ ਜਨ ਕਬਹੁ ਨ ਮਰਤੇ ਝੂਰਿ ॥ ੧ ॥ **ਧੰਧ ਬੰਧ ਬਿਨਸੇ ਮਾਇਆ ਕੇ ਸਾਧੂ ਸੰਗਤਿ ਮਿਟੇ ਬਿਸੂਰ** ॥ **ਸੁਖ ਸੰਪਤਿ ਭੋਗ** ਇਸੁ ਜੀਅ ਕੇ ਬਿਨੁ ਹਰਿ ਨਾਨਕ ਜਾਨੇ ਕੂਰ ॥ ੨ ॥ ੪ ॥ ੨੩ ॥

ਅ.ਗ.ਮ.ਪ, ੭੧੬

ਅੰਤਰਜਾਮੀ ãtarjāmī

ਦ੍ਰਿਸਟਿ ਧਾਰਹੁ ਪ੍ਰਭ ਮਾਨ
drisṭ tā̀ro práb mān

ਆਠ ਪਹਰ ਰਸਨਾ ਗੁਨ ਗਾਵੈ
āṭh pέr rasnā gun gāwɛ

ਜਸੁ ਪੂਰਿ ਅਘਾਵਹਿ jas pūr agā̀wɛ

ਪਗ ਕੀ ਧੂਰਿ pag kī tū̀r

ਦਹ ਦਿਸ ਰਵਿ ਰਹਿਆ
dέ dis rav rahiā

ਅੰਤਰਜਾਮੀ ਸਦਾ ਹਜੂਰਿ
ãtarjāmī sadā hazūr

ਧੰਧ ਬੰਧ ਬਿਨਸੇ tā́d bā́d binse

ਸਾਧੂ ਸੰਗਤਿ ਮਿਟੇ ਬਿਸੂਰ
sā́dū sãgat miṭe bisūr

ਸੁਖ ਸੰਪਤਿ ਭੋਗ sukh sãpat pòg

**ਅੰਤਰਜਾਮੀ** – ਸਭ ਦੇ ਦਿਲ ਦੀਆਂ ਜਾਨਣ ਵਾਲਾ।

**ਅੰਤਰਜਾਮੀ ਸੁਘੜ ਸੁਜਾਨ** – ਮੇਰੇ ਦਿਲ ਦੀਆਂ ਜਾਨਣ ਵਾਲੇ ਸੁਚੱਜੇ ਤੇ ਸਿਆਣੇ ਪ੍ਰੀਤਮ ਮੇਰਾ ਅਗਿਆਨ ਦੂਰ ਕਰੋ ਅਤੇ ਮੈਨੂੰ ਬਚਾ ਲਵੋ।

**ਦ੍ਰਿਸਟਿ ਧਾਰਹੁ ਪ੍ਰਭ ਮਾਨ** – ਮੇਰੇ ਲਈ ਨਾਮ ਧਨ ਕਰੋੜਾਂ ਪਾਤਸ਼ਾਹੀਆਂ ਦੇ ਬਰਾਬਰ ਹੈ ਕਿਉਂਕਿ ਇਸੇ ਨਾਲ ਪੂਰਨ ਸੰਤੋਖ ਮਿਲਦਾ ਹੈ। ਹੇ ਮੇਰੇ ਮਾਣ ਪ੍ਰਭੂ ! ਅੰਮ੍ਰਿਤ ਵਰਗੀ ਮਿੱਠੀ ਨਜ਼ਰ ਮੇਰੇ ਵਲ ਕਰੋ।

**ਆਠ ਪਹਰ ਰਸਨਾ ਗੁਨ ਗਾਵੈ ਜਸੁ ਪੂਰਿ ਅਘਾਵਹਿ** – ਸਭ ਤਾਕਤਾਂ ਦੇ ਮਾਲਕ !

ਮਿਹਰ ਕਰ। ਮੇਰੀ ਜੀਭ ਅੱਠੇ ਪਹਿਰ ਤੇਰੇ ਗੁਣ ਗਾਉਂਦੀ ਹੈ। ਹੇ ਸਮਰਥ ਪ੍ਰਭੂ ! ਮੇਰੇ ਕੰਨ ਆਪ ਦੀ ਸਿਫਤ ਸੁਣ ਕੇ ਰਜ ਜਾਂਦੇ ਹਨ।

**ਪਗ ਕੀ ਧੂਰਿ** – ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ! ਮਿਹਰ ਕਰ, ਮੇਰੀ ਤਾਂਘ ਪੂਰੀ ਕਰ, ਮੈਨੂੰ ਤੇਰੇ ਚਰਨਾਂ ਦੀ ਧੂੜ ਮਿਲਦੀ ਰਹੇ।

**ਦਹ ਦਿਸ ਰਵਿ ਰਹਿਆ** – ਹੇ ਪ੍ਰਭੂ! ਤੇਰਾ ਜਸ ਦਸਾਂ ਦਿਸ਼ਾਵਾਂ ਵਿਚ ਵਿਆਪਕ ਹੋ ਰਿਹਾ ਹੈ। ਸਾਰੇ ਪਾਸੇ ਤੇਰੀ ਸ਼ੋਭਾ ਸਮਾਈ ਹੋਈ ਹੈ।

**ਅੰਤਰਜਾਮੀ ਸਦਾ ਹਜੂਰਿ** - ਹੇ ਅੰਤਰਜਾਮੀ! ਹਰੇਕ ਦੇ ਦਿਲ ਦੀ ਜਾਨਣ ਵਾਲੇ! ਤੂੰ ਸਭ ਜੀਵਾਂ ਦੇ ਅੰਗ ਸੰਗ ਰਹਿੰਦਾ ਹੈਂ। ਤੂੰ ਸਦਾ ਹੀ ਸਭ ਥਾਂ ਹਾਜਰ ਨਾਜ਼ਰ ਹੈਂ।

**ਧੰਧ ਬੰਧ ਬਿਨਸੇ ਮਾਇਆ ਕੇ ਸਾਧੂ ਸੰਗਤਿ ਮਿਟੇ ਬਿਸੂਰ** - ਗੁਰੂ ਦੀ ਸੰਗਤ ਕਰਨ ਨਾਲ ਮਾਇਆ ਦੇ ਧੰਦੇ ਤੇ ਉਲਝਣਾਂ ਦੂਰ ਹੋ ਜਾਂਦੀਆ ਹਨ ਅਤੇ ਝੋਰੇ ਮਿਟ ਜਾਂਦੇ ਹਨ।

**ਸੁਖ ਸੰਪਤਿ ਭੋਗ** - ਮਾਲ ਧਨ ਦੇ ਸੁਖ ਅਤੇ ਇਸ ਮਨ ਦੀਆਂ ਮੌਜਾਂ- ਇਹ ਸਭ ਹਰੀ ਤੋਂ ਬਿਨਾ ਕੂੜੇ ਸਮਝੋ। ਹਰੀ ਦਾ ਜਸ ਗਾਉਣ ਨਾਲ ਸਾਰੇ ਸੰਸਾਰੀ ਸੁਖ ਤੁਛ ਮਾਲੂਮ ਹੁੰਦੇ ਹਨ, ਇਸ ਦੇ ਨਾਲ ਸਾਰੇ ਝੋਰੇ ਮੁਕ ਜਾਂਦੇ ਹਨ।

## ਅੰਤਰਜਾਮੀ ਕਰਣੈਹਾਰਾ

ãtarjāmī karṇɛhārā

ਗੁਰਮੁਖ ਦਾ ਖਸਮ, ਮਾਲਿਕ ਅੰਤਰਜਾਮੀ ਕਰਣੇਹਾਰਾ ਹੈ। ਉਹ ਅਕਾਲ ਮੂਰਤਿ ਹੈ। ਉਸ ਦੇ ਸਿਮਰਨ ਨਾਲ ਮਨ ਵਿਚ ਪਰਗਾਸ ਹੁੰਦਾ ਹੈ। ਗੁਰਮੁਖ ਨੂੰ ਵਾਹਿਗੁਰੂ ਆਪਣੇ ਕੰਠ ਨਾਲ ਲਾਉਂਦਾ ਹੈ। ਵੱਡੀ ਵਡਿਆਈ ਵਿਚ ਗੁਰਮੁਖ ਆਪਣਾ ਸਭ ਕੁਝ, ਆਪਣਾ ਮਨ, ਤਨ ਗੁਰੂ ਨੂੰ ਭੇਟਾ ਕਰ ਦਿੰਦਾ ਹੈ।

ਸੋਰਠਿ ਮਹਲਾ ੫ ॥ ਗੁਰੁ ਪੂਰਾ ਭੇਟਿਓ ਵਡਭਾਗੀ **ਮਨਹਿ ਭਇਆ ਪਰਗਾਸਾ** ॥ ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥ ੧ ॥ ਅਪੁਨੇ ਸਤਿਗੁਰ ਕੈ ਬਲਿਹਾਰੈ ॥ ਆਗੈ ਸੁਖੁ ਪਾਛੈ **ਸੁਖ ਸਹਜਾ ਘਰਿ ਆਨੰਦੁ ਹਮਾਰੈ** ॥ ਰਹਾਉ ॥ **ਅੰਤਰਜਾਮੀ ਕਰਣੈਹਾਰਾ** ਸੋਈ ਖਸਮੁ ਹਮਾਰਾ ॥ ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ ॥ ੨ ॥ **ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ** ॥ ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥ ੩ ॥ ਵਡੀ ਵਡਿਆਈ **ਅਚਰਜ ਸੋਭਾ ਕਾਰਜੁ ਆਇਆ ਰਾਸੇ** ॥ ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ ॥ ੪ ॥ ੫ ॥

ਅ.ਗ.ਮ.੫, ੬੦੯

ਅੰਤਰਜਾਮੀ ãtarjāmī

ਮਨਹਿ ਭਇਆ ਪਰਗਾਸਾ
manɛ pɛā pargāsā

ਸੁਖ ਸਹਜਾ sukh sɛ́jā

ਘਰਿ ਆਨੰਦੁ ਹਮਾਰੈ kàr ānãd hmārɛ

ਸਫਲ ਦਰਸਨੁ safal darsan

ਅਕਾਲ ਮੂਰਤਿ akāl mūrat

ਪ੍ਰਭੁ ਹੈ ਭੀ ਹੋਵਨਹਾਰਾ
práb hɛ pì howanhārā

ਅਚਰਜ ਸੋਭਾ a'craj sóbā

**ਕਾਰਜੁ ਆਇਆ ਰਾਸੇ** kāraj āiā rāse

**ਅੰਤਰਜਾਮੀ** – ਸਭ ਦੇ ਦਿਲ ਦੀ ਜਾਣਨ ਵਾਲਾ।

**ਮਨਹਿ ਭਇਆ ਪਰਗਾਸਾ** – ਵੱਡੇ ਭਾਗਾਂ ਕਰਕੇ ਪੂਰਾ ਗੁਰੂ ਮਿਲਦਾ ਹੈ ਅਤੇ ਮਨ ਵਿਚ ਗਿਆਨ ਦਾ ਚਾਨਣਾ ਹੋ ਜਾਂਦਾ ਹੈ।

**ਸੁਖ ਸਹਜਾ ਘਰਿ ਆਨੰਦੁ ਹਮਾਰੈ** – ਗੁਰੂ ਦੀ ਕਿਰਪਾ ਨਾਲ ਜੀਵ ਦੇ ਹਿਰਦੇ ਘਰ ਵਿਚ ਆਨੰਦ ਬਣਿਆ ਰਹਿੰਦਾ ਹੈ ਅਤੇ ਸਹਿਜ ਸੁਖ ਦੀ ਅਵਸਥਾ ਬਣੀ ਰਹਿੰਦੀ ਹੈ। ਗੁਰਬਾਣੀ ਵਿਚ ਹੋਰਨਾਂ ਸੁੱਖਾਂ ਦੇ ਮੁਕਾਬਲੇ ਸਹਿਜ ਸੁਖ ਆਉਂਦਾ ਹੈ, ਜੋ ਅਸਲੀ ਸੁਖ ਹੈ ਅਤੇ ਮਨ ਨੂੰ ਟਿਕਾਣੇ ਰੱਖਦਾ ਹੈ।

**ਅੰਤਰਜਾਮੀ ਕਰਣੈਹਾਰਾ** – ਪਰਮਾਤਮਾ ਸਭ ਦੇ ਮਨ ਦੀਆਂ ਜਾਣਨ ਵਾਲਾ ਹੈ ਅਤੇ ਸਭ ਕੁਝ ਕਰਨ ਵਾਲਾ ਹੈ। ਉਹੀ ਸਭ ਦਾ ਰਾਖਾ ਹੈ। ਜਿਸ ਨੂੰ ਉਸ ਦੇ ਨਾਮ ਦਾ ਆਸਰਾ ਹੋ ਜਾਵੇ, ਫਿਰ ਕੋਈ ਡਰ ਕਿਸੇ ਨੂੰ ਪੋਹ ਨਹੀਂ ਸਕਦਾ।

**ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ** – ਉਹ ਅਕਾਲ ਮੂਰਤ ਪ੍ਰਭੂ ਜਿਸ ਦੇ ਦਰਸ਼ਨ ਤੋਂ ਹੀ ਸਭ ਫਲ, ਮੁਰਾਦਾਂ ਪ੍ਰਾਪਤ ਹੋ ਜਾਂਦੀਆਂ ਹਨ, ਉਹ ਪ੍ਰਭੂ ਹੁਣ ਹੈ, ਭੂਤ ਵਿਚ ਸੀ ਅਤੇ ਭਵਿਖ ਵਿਚ ਵੀ ਹੋਣ ਵਾਲਾ ਹੈ। 'ਅਮੋਘ ਦਰਸਨ' ਵੀ ਇਸੇ ਨੂੰ ਕਹਿੰਦੇ ਹਨ। ਅਮੋਘ ਦਰਸ਼ਨ – ਜਿਸ ਦਾ ਦਰਸ਼ਨ ਸਫਲ ਹੈ।

**ਅਚਰਜ ਸੋਭਾ ਕਾਰਜੁ ਆਇਆ ਰਾਸੇ** – ਗੁਰੂ ਦੀ ਵੱਡੀ ਵਡਿਆਈ ਹੈ ਅਤੇ ਅਸਚਰਜਮਈ ਸੋਭਾ ਹੈ, ਉਸ ਕਾਰਣ ਮੇਰਾ ਜੀਵਨ ਰੂਪ ਕਾਰਜ ਸਫਲ ਹੋ ਗਿਆ ਅਤੇ ਮੇਰੇ ਸਾਰੇ ਦੁਖ ਦੂਰ ਹੋ ਗਏ। ਉਸ ਦੀ ਸ਼ਰਨ ਪਿਆਂ ਜ਼ਿੰਦਗੀ ਦਾ ਮਨੋਰਥ ਪ੍ਰਾਪਤ ਹੋ ਜਾਂਦਾ ਹੈ।

**ਅੰਤਰਜਾਮੀ ਜਾਨੈ** ātarjāmī jānɛ

ਪ੍ਰਭੂ ਅੰਤਰਜਾਮੀ ਸਭ ਕੁਝ ਜਾਣਦਾ ਹੈ। ਮਨਮੁਖ ਪਾਪ ਕਰਦਾ, ਮੁਕਰਦਾ ਹੈ ਅਤੇ ਭੇਖਾਂ ਵਿਚ ਰੁਲਦਾ ਹੈ। ਜਿੰਨੀ ਦੇਰ ਭਰਮ ਭੁਲੇਖੇ ਦੂਰ ਨਹੀਂ ਹੁੰਦੇ, ਹਉਮੈ ਦੀ ਕੰਧ ਟੁਟਦੀ ਨਹੀਂ, ਓਨੀ ਦੇਰ ਮਨੁਖ ਦੀ ਮੁਕਤੀ ਨਹੀਂ ਹੁੰਦੀ। ਜਦੋਂ ਸਤਿਗੁਰੂ ਦਇਆਲ ਹੁੰਦਾ ਹੈ ਤਾਂ ਗੁਰਮੁਖ ਦੇ ਸਾਰੇ ਕਰਮ, ਧਰਮ ਸੰਪੂਰਨ ਹੋ ਜਾਂਦੇ ਹਨ।

ਧਨਾਸਰੀ ਮਹਲਾ ੫ ॥ ਜਤਨ ਕਰੈ ਮਾਨੁਖ ਡਹਕਾਵੈ ਓਹੁ **ਅੰਤਰਜਾਮੀ ਜਾਨੈ** ॥ **ਪਾਪ ਕਰੇ ਕਰਿ ਮੂਕਰਿ ਪਾਵੈ ਭੇਖ ਕਰੈ ਨਿਰਬਾਨੈ** ॥੧॥ ਜਾਨਤ ਦੂਰਿ ਤੁਮਹਿ ਪ੍ਰਭ ਨੇਰਿ ॥ **ਉਤ ਤਾਕੈ ਉਤ ਤੇ ਉਤ ਪੇਖੈ ਆਵੈ ਲੋਭੀ ਫੇਰਿ** ॥ ਰਹਾਉ ॥ **ਜਬ ਲਗੁ ਤੁਟੈ ਨਾਹੀ ਮਨ ਭਰਮਾ ਤਬ ਲਗੁ ਮੁਕਤੁ ਨ ਕੋਈ** ॥ ਕਹੁ ਨਾਨਕ ਦਇਆਲ ਸੁਆਮੀ ਸੰਤੁ ਭਗਤੁ ਜਨੁ ਸੋਈ ॥੨॥੫॥੩੬॥

ਅ.ਗ.ਮ.ਪ, ੬੮੦

**ਅੰਤਰਜਾਮੀ** ãtarjāmī

**ਪਾਪ ਕਰੇ** pāp kare

**ਕਰਿ ਮੂਕਰਿ ਪਾਵੈ** kar mūkar pāwɛ

**ਭੇਖ ਕਰੈ ਨਿਰਬਾਨੈ** pèkh karɛ nirbānɛ

**ਉਤ ਤਾਕੈ** ut tākɛ

**ਉਤ ਤੇ ਉਤ ਪੇਖੈ** ut te ut pekhɛ

**ਆਵੈ ਲੋਭੀ ਫੇਰਿ** āwɛ lóbī pher

**ਜਬ ਲਗੁ ਤੁਟੈ ਨਾਹੀ** jab lag tuṭɛ nāhī

**ਮਨ ਭਰਮਾ** man pàrmā

**ਤਬ ਲਗੁ ਮੁਕਤੁ ਨ ਕੋਈ**
tab lag mukt na koī

**ਅੰਤਰਜਾਮੀ** – ਸਭ ਦੇ ਦਿਲ ਦੀ ਜਾਨਣ ਵਾਲਾ।

**ਪਾਪ ਕਰੇ ਕਰਿ ਮੂਕਰਿ ਪਾਵੈ ਭੇਖ ਕਰੈ ਨਿਰਬਾਨੈ** – ਮਨੁਖ ਯਤਨ ਕਰਦਾ ਹੈ ਕਿ ਹੋਰਨਾਂ ਨੂੰ ਧੋਖਾ ਦੇਵਾਂ ਪਰ ਉਹ ਮਨ ਦੀ ਸਭ ਗਲ ਜਾਨਣ ਵਾਲਾ ਹਰੀ ਸਭ ਕੁਝ ਦੇਖਦਾ ਹੈ। ਮਨੁਖ ਪਾਪ ਕਰਦਾ ਹੈ ਫਿਰ ਉਹਨਾਂ ਪਾਪਾਂ ਤੋਂ ਮੁਕਰ ਜਾਂਦਾ ਹੈ ਅਤੇ ਮਾਇਆ ਤੋਂ ਮੁਕਤ ਹੋਏ ਪੁਰਸ਼ਾਂ ਵਾਲੇ ਭੇਖ ਕਰਕੇ ਵਿਖਾਉਂਦਾ ਹੈ।

**ਉਤ ਤਾਕੈ ਉਤ ਤੇ ਉਤ ਪੇਖੈ ਆਵੈ ਲੋਭੀ ਫੇਰਿ** – ਪਰਮਾਤਮਾ ਸਭ ਜੀਵਾਂ ਦੇ ਨੇੜੇ ਵਸਦਾ ਹੈ ਪਰ ਲੋਭੀ ਮਨੁਖ ਪਰਮਾਤਮਾ ਨੂੰ ਦੂਰ ਸਮਝਦਾ ਹੈ। ਲਾਲਚੀ ਮਨੁਖ ਇਧਰ ਉਧਰ ਦੇਖਦਾ ਹੈ ਅਤੇ ਇਹ ਲਾਲਚੀ ਮੁੜ ਮੁੜ ਮਾਇਆ ਵਲ ਆਉਂਦਾ ਹੈ।

**ਜਬ ਲਗੁ ਤੁਟੈ ਨਾਹੀ ਮਨ ਭਰਮਾ ਤਬ ਲਗੁ ਮੁਕਤੁ ਨ ਕੋਈ** – ਜਦੋਂ ਤਕ ਮਨ ਦਾ ਭਰਮ ਨਹੀਂ ਟੁੱਟਦਾ ਉਦੋਂ ਤਕ ਮਨੁਖ ਮਾਇਆ ਦੇ ਪੰਜੇ ਤੋਂ ਆਜ਼ਾਦ ਨਹੀਂ ਹੋ ਸਕਦਾ। ਜਿਸ ਮਨੁਖ ਦੇ ਉਪਰ ਪ੍ਰਭੂ ਦਿਆਲੂ ਹੁੰਦਾ ਹੈ, ਉਸ ਨੂੰ ਨਾਮ ਦੀ ਦਾਤ ਦਿੰਦਾ ਹੈ ਅਤੇ ਉਹੀ ਮਨੁਖ ਸੰਤ ਹੈ, ਭਗਤ ਹੈ।

**ਪ੍ਰਭੁ ਅੰਤਰਜਾਮੀ** práb ãtarjāmī

ਕਰਣ ਕਰਾਵਣਹਾਰ ਪ੍ਰਭੂ ਦਾਤਾ ਅੰਤਰਜਾਮੀ ਹੈ। ਉਹ ਸੁਖ ਸਹਿਜ ਆਨੰਦ ਮੰਗਲ ਵਿਚ ਵਿਚਰਦਾ ਗੁਰਮੁਖ ਨੂੰ ਦੈਵੀ ਰਾਹ ਅਤੇ ਸਚੁ ਦੇ ਰਾਹ ਤੇ ਪਾਉਂਦਾ ਹੈ। ਸਾਧ ਸੰਗਤ ਵਿਚ ਵਾਹਿਗੁਰੂ ਦੀ ਉਸਤਤਿ ਕਰਦਾ ਹੈ। ਅੰਤਰਜਾਮੀ ਕਰਤਾਰ ਦੀ ਰਜ਼ਾਅ ਵਿਚ ਰਹਿੰਦਾ ਹੈ। ਉਸ ਦੇ ਕਪਾਟ ਖੁਲ੍ਹ ਜਾਂਦੇ ਹਨ ਅਤੇ ਉਸ ਨੂੰ ਗੋਸਟਿ, ਗਿਆਨ ਆ ਜਾਂਦੇ ਹਨ।

**ਸੋਰਠਿ ਮਹਲਾ ੫ ॥ ਕਰਣ ਕਰਾਵਣਹਾਰ ਪ੍ਰਭੁ ਦਾਤਾ ਪਾਰਬ੍ਰਹਮ ਪ੍ਰਭੁ ਸੁਆਮੀ ॥ ਸਗਲੇ ਜੀਅ ਕੀਏ ਦਇਆਲਾ ਸੋ ਪ੍ਰਭੁ ਅੰਤਰਜਾਮੀ ॥੧॥ ਮੇਰਾ ਗੁਰੁ ਹੋਆ ਆਪਿ ਸਹਾਈ ॥ ਸੂਖ ਸਹਜ ਆਨੰਦ ਮੰਗਲ ਰਸ ਅਚਰਜ ਭਈ ਬਡਾਈ ॥**

ਰਹਾਉ ॥ ਗੁਰ ਕੀ ਸਰਣਿ ਪਏ ਭੈ ਨਾਸੇ ਸਾਚੀ ਦਰਗਹ ਮਾਨੇ ॥ ਗੁਣ ਗਾਵਤ ਆਰਾਧਿ ਨਾਮੁ ਹਰਿ **ਆਏ ਅਪੁਨੈ ਥਾਨੇ** ॥ ੨ ॥ ਜੈ ਜੈ ਕਾਰੁ ਕਰੈ ਸਭ ਉਸਤਤਿ ਸੰਗਤਿ ਸਾਧ ਪਿਆਰੀ ॥ ਸਦ ਬਲਿਹਾਰਿ ਜਾਉ ਪ੍ਰਭ ਅਪੁਨੇ **ਜਿਨਿ ਪੂਰਨ ਪੈਜ ਸਵਾਰੀ** ॥ ੩ ॥ **ਗੋਸਟਿ ਗਿਆਨੁ ਨਾਮੁ ਸੁਣਿ ਉਧਰੇ** ਜਿਨਿ ਜਿਨਿ ਦਰਸਨੁ ਪਾਇਆ ॥ ਭਇਓ ਕ੍ਰਿਪਾਲੁ ਨਾਨਕ ਪ੍ਰਭੁ ਅਪੁਨਾ ਅਨਦ ਸੇਤੀ ਘਰਿ ਆਇਆ ॥ ੪ ॥ ੧੩ ॥ ੨੪ ॥

ਅ.ਗ.ਮ.੫, ੬੧੫

ਅੰਤਰਜਾਮੀ ãtarjāmī

ਸੂਖ ਸਹਜ sūkh sɛ́j

ਆਨੰਦ ਮੰਗਲ ānād mãgal

ਰਸ ਅਚਰਜ ras a'čarj

ਭਈ ਬਡਾਈ pàī baḍāī

ਆਏ ਅਪੁਨੈ ਥਾਨੇ āe apnɛ thāne

ਜਿਨਿ ਪੂਰਨ ਪੈਜ ਸਵਾਰੀ
jin pūran pɛj swārī

ਗੋਸਟਿ ਗਿਆਨੁ gosṭ giān

ਨਾਮੁ ਸੁਣਿ ਉਧਰੇ nām suṇ údre

**ਅੰਤਰਜਾਮੀ** – ਹਰੇਕ ਦੇ ਦਿਲ ਦੀ ਜਾਨਣ ਵਾਲਾ।

**ਪ੍ਰਭੁ ਅੰਤਰਜਾਮੀ** – ਪਰਮਾਤਮਾ ਸਭ ਕੁਝ ਕਰਨ ਵਾਲਾ ਹੈ, ਜੀਵਾਂ ਪਾਸੋਂ ਸਭ ਕੁਝ ਕਰਾਉਣ ਵਾਲਾ ਹੈ, ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਸਭ ਦਾ ਮਾਲਕ ਹੈ, ਉਹ ਹਰੇਕ ਦੇ ਦਿਲ ਦੀਆਂ ਜਾਨਣ ਵਾਲਾ ਹੈ।

**ਸੂਖ ਸਹਜ ਆਨੰਦ ਮੰਗਲ ਰਸ ਅਚਰਜ ਭਈ ਬਡਾਈ** – ਗੁਰੂ ਜਿਸ ਮਨੁਖ ਦਾ ਮਦਦਗਾਰ ਆਪ ਬਣਦਾ ਹੈ, ਉਸ ਦੇ ਅੰਦਰ ਆਤਮ ਗਿਆਨ ਅਤੇ ਪ੍ਰੇਮ ਦੀ ਕੁਦਰਤੀ ਅਵਸਥਾ ਦੇ ਸੁਖ ਉਘੜ ਪੈਂਦੇ ਹਨ। ਉਸ ਮਨੁਖ ਨੂੰ ਲੋਕ–ਪਰਲੋਕ ਵਿਚ ਐਸੀ ਇੱਜ਼ਤ ਮਿਲਦੀ ਹੈ ਕਿ ਹੈਰਾਨ ਹੋ ਜਾਈਦਾ ਹੈ।

**ਆਏ ਅਪੁਨੈ ਥਾਨੇ** – ਪਰਮਾਤਮਾ ਦੀ ਸਿਫਤ ਸਾਲਾਹ ਦੇ ਗੀਤ ਗਾ ਕੇ, ਪਰਮਾਤਮਾ ਦਾ ਨਾਮ ਸਿਮਰ ਕੇ ਉਹ ਆਪਣੇ ਹਿਰਦੇ ਥਾਂ ਵਿਚ ਆ ਟਿਕਦੇ ਹਨ, ਆਪਣੇ ਟਿਕਾਣੇ ਉਤੇ ਆ ਜਾਂਦੇ ਹਨ, ਨਿਜ ਸਰੂਪ ਦੀ ਸਮਝ ਆ ਜਾਂਦੀ ਹੈ।

**ਜਿਨਿ ਪੂਰਨ ਪੈਜ ਸਵਾਰੀ** – ਮੈਂ ਆਪਣੇ ਪ੍ਰਭੂ ਤੋਂ ਸਦਾ ਕੁਰਬਾਨ ਜਾਂਦਾ ਹਾਂ ਜਿਸ ਨੇ ਪੂਰੀ ਤਰ੍ਹਾਂ ਮੇਰੀ ਲਾਜ, ਇੱਜ਼ਤ ਰਖ ਲਈ।

**ਗੋਸਟਿ ਗਿਆਨੁ ਨਾਮੁ ਸੁਣਿ ਉਧਰੇ** – ਜਿਨ੍ਹਾਂ ਨੇ ਵੀ ਗੁਰੂ ਦਾ ਦਰਸ਼ਨ ਪ੍ਰਾਪਤ ਕੀਤਾ ਹੈ ਉਹ ਹਰੀ ਦੀ ਚਰਚਾ, ਗਲ

ਬਾਤ ਅਤੇ ਨਾਮ ਦੀ ਵਡਿਆਈ ਸੁਣ ਕੇ ਤਰ ਗਏ। ਨਾਮ ਸਿਮਰਨ ਨਾਲ ਹੀ ਸਭ ਸੁਖ ਮਿਲਦੇ ਹਨ।

**ਅੰਤਰਾ** ãtrā

ਨਾਂਵ ਪੁਲਿੰਗ
ਟੇਕ ਜਾਂ ਰਹਾਓ ਵਾਲੀਆਂ ਤੁਕਾਂ ਤੋਂ ਗੀਤ ਦਾ ਅਗਲਾ ਹਿੱਸਾ, ਟੇਕ ਨੂੰ ਛੱਡ ਕੇ ਗੀਤ ਦਾ ਬਾਕੀ ਸਾਰਾ ਭਾਗ

**ਨਿਆਰਾ ਅੰਤਰਾ ਇਸ਼ਕ ਦੇ ਗੀਤ ਦਾ ਏ**

niārā ãtrā išq de gīt dā e

ਵਾਰਿਸਸ਼ਾਹ ਦੇ ਨਿਰਣੇ ਮੁਤਾਬਕ ਇਹ ਰਾਂਝਾ ਪ੍ਰੇਮ ਦੀ ਨਿਆਰੀ ਹੀ ਜ਼ੀਲ ਭਾਵ ਸਾਜ਼ ਹੈ ਅਤੇ ਇਸ਼ਕ ਦੇ ਗੀਤ ਦਾ ਨਿਆਰਾ, ਨਿਵੇਕਲਾ ਹੀ ਅੰਤਰਾ ਹੈ। ਇਹ ਕੋਈ ਮੂਰਖ ਜਾਂ ਕਿਸੇ ਵੈਰਾਗੀ ਦਾ ਚੇਲਾ ਨਹੀਂ ਸਗੋਂ ਇਹ ਇਸ਼ਕ ਦਾ ਵਿਲੱਖਣ ਗੀਤ ਅਤੇ ਸਾਜ ਹੈ ਭਾਵ ਨਿਆਰਾ ਹੀ ਆਸ਼ਕ ਹੈ।

ਨੈਣ ਹੀਰ ਦੇ ਵੇਖ ਕੇ ਆਹ ਭਰਦਾ,
ਵਾਂਗ ਆਸ਼ਿਕਾਂ ਅਖੀਆਂ ਮੀਟਦਾ ਏ।
ਜਿਵੇਂ ਖ਼ਸਮ ਕੁਪੱਤੜਾ ਰੰਨ ਭੰਡੇ,
ਕੀਤੀ ਗੱਲ ਨੂੰ ਪਿਆ ਘਸੀਟਦਾ ਏ।
ਰੰਨਾ ਗੁੰਡੀਆਂ ਵਾਂਗ ਫਰਫੇਜ ਕਰਦਾ,
ਤੋੜਨ-ਹਾਰੜਾ ਲੱਗੜੀ ਪ੍ਰੀਤ ਦਾ ਏ।
ਘੱਤ ਘੱਗਰੀ ਬਹੇ ਏਹ ਵਿਚ ਰੰਨਾਂ,
ਉਸਤਾਦੜਾ ਕਿਸੇ ਮਸੀਤ ਦਾ ਏ।
ਵਢ ਚੂੰਢੀਆਂ ਵਖੀਆਂ ਵਿਚ ਲੈਂਦਾ,
ਪਿਛੋਂ ਆਪਣੀ ਵਾਰ ਏਹ ਚੀਕਦਾ ਏ।
**ਇਕੋ ਖ਼ੈਰ-ਹੱਥਾ ਨਹੀਂ ਏਹੁ ਰਾਵਲ,**
**ਇਕੋ ਚੇਲੜਾ ਕਿਸੇ ਪਲੀਤ ਦਾ ਏ।**
ਨਾ ਏਹ ਜਿੰਨ ਨਾ ਭੂਤ ਨਾ ਰਿੱਛ ਬਾਂਦਰ,
ਨਾ ਏਹ ਮੁੰਨਿਆਂ ਕਿਸੇ ਅਤੀਤ ਦਾ ਏ।
**ਵਾਰਿਸ ਸ਼ਾਹ, ਪ੍ਰੇਮ ਦੀ ਜ਼ੀਲ ਨਿਆਰੀ,**
**ਨਿਆਰਾ ਅੰਤਰਾ ਇਸ਼ਕ ਦੇ ਗੀਤ ਦਾ ਏ।**

ਹੀਰ ਵਾਰਿਸ, ੧੯੨

ਅੰਤਰਾ ãtrā

ਇਕੋ ਖ਼ੈਰ-ਹੱਥਾ ਨਹੀਂ ਏਹੁ ਰਾਵਲ
ikko ḳhɛr hatthā nahī̃ éo rāwal

ਇਕੋ ਚੇਲੜਾ ਕਿਸੇ ਪਲੀਤ ਦਾ ਏ
ikko čelṛā kise palīt dā e

ਵਾਰਿਸ ਸ਼ਾਹ, ਪ੍ਰੇਮ ਦੀ ਜ਼ੀਲ ਨਿਆਰੀ
wāris šắ, prem dī zīl niārī

ਨਿਆਰਾ ਅੰਤਰਾ ਇਸ਼ਕ ਦੇ ਗੀਤ ਦਾ ਏ
niārā ãtrā išq de gīt dā e

**ਅੰਤਰਿ** ãtar

ਵਿਸ਼ੇਸ਼ਣ
ਅੰਦਰ

**ਅੰਤਰਿ ਕਪਟ ਖੁਲਾਹੀ**

ãtar kapṭ khulāhī

ਅੰਦਰ/ਬਾਹਰ ਦੇ ਵਿਰੋਧ ਵਿਚ ਬ੍ਰਹਿਮੰਡ ਦੀ ਵਿਆਖਿਆ ਹੈ। ਅੰਤਰਿ ਨਾਮ ਨਿਧਾਨ ਹੈ। ਅੰਦਰ ਦਿਬ ਦ੍ਰਿਸਟ ਹੈ, ਮੁਕਤੀ ਹੈ। ਅੰਦਰ ਅਮੁਲ ਨਾਮ ਪਦਾਰਥ ਹੈ। ਬਾਹਰ ਦੀ ਖੋਜ ਵਿਅਰਥ ਹੈ। ਅੰਦਰ/ਬਾਹਰ, ਗੁਰਮੁਖ/ਮਨਮੁਖ ਦੇ ਵਿਰੋਧ ਨਾਲ ਵੀ ਮਿਲਦੇ ਹਨ।

**ਘਰੈ ਅੰਦਰਿ** ਸਭੁ ਵਥੁ ਹੈ ਬਾਹਰਿ ਕਿਛੁ ਨਾਹੀ ॥ ਗੁਰ ਪਰਸਾਦੀ ਪਾਈਐ **ਅੰਤਰਿ ਕਪਟ ਖੁਲਾਹੀ** ॥੧॥ ਸਤਿਗੁਰ ਤੇ ਹਰਿ ਪਾਈਐ ਭਾਈ ॥ **ਅੰਤਰਿ ਨਾਮੁ ਨਿਧਾਨੁ** ਹੈ ਪੂਰੈ ਸਤਿਗੁਰਿ ਦੀਆ ਦਿਖਾਈ ॥੧॥ ਰਹਾਉ ॥ ਹਰਿ ਕਾ ਗਾਹਕੁ ਹੋਵੈ ਸੋ ਲਏ ਪਾਏ ਰਤਨੁ ਵੀਚਾਰਾ ॥ **ਅੰਦਰੁ ਖੋਲੈ ਦਿਬ ਦਿਸਟਿ** ਦੇਖੈ ਮੁਕਤਿ ਭੰਡਾਰਾ ॥੨॥ **ਅੰਦਰਿ ਮਹਲ ਅਨੇਕ ਹਹਿ** ਜੀਉ ਕਰੇ ਵਸੇਰਾ ॥ ਮਨ ਚਿੰਦਿਆ ਫਲੁ ਪਾਇਸੀ ਫਿਰਿ ਹੋਇ ਨ ਫੇਰਾ ॥੩॥ ਪਾਰਖੀਆ ਵਥੁ ਸਮਾਲਿ ਲਈ **ਗੁਰ ਸੋਝੀ ਹੋਈ** ॥ ਨਾਮੁ ਪਦਾਰਥੁ ਅਮੁਲੁ ਸਾ ਗੁਰਮੁਖਿ ਪਾਵੈ ਕੋਈ ॥੪॥ **ਬਾਹਰੁ ਭਾਲੇ ਸੁ ਕਿਆ** ਲਹੈ ਵਥੁ ਘਰੈ ਅੰਦਰਿ ਭਾਈ ॥ **ਭਰਮੇ ਭੂਲਾ ਸਭੁ ਜਗੁ ਫਿਰੈ ਮਨਮੁਖਿ ਪਤਿ ਗਵਾਈ** ॥੫॥ **ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ ਜਾਈ** ॥ ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ ॥੬॥

ਅ. ਗ. ਮ. ੩, ੪੨੫

**ਅੰਤਰਿ** ãtar

**ਘਰੈ ਅੰਦਰਿ** kàrɛ ãdar

**ਅੰਤਰਿ ਨਾਮੁ ਨਿਧਾਨੁ** ãtar nām nidā̀n

**ਅੰਦਰੁ ਖੋਲੈ ਦਿਬ ਦਿਸਟਿ**
ãtar khólɛ dib disṭ

**ਅੰਦਰਿ ਮਹਲ ਅਨੇਕ ਹਹਿ**
ãdar mɛ́l anek hɛ

**ਗੁਰ ਸੋਝੀ ਹੋਈ** gur sójī hoī

**ਬਾਹਰੁ ਭਾਲੇ ਸੁ ਕਿਆ**
bāhar pā̀le so kiā

**ਭਰਮੇ ਭੂਲਾ ਸਭੁ ਜਗੁ ਫਿਰੈ**
pàrme pū̀lā sáb jag phirɛ

**ਮਨਮੁਖਿ ਪਤਿ ਗਵਾਈ**
manmukh pat gwāī

**ਘਰੁ ਦਰੁ ਛੋਡੇ ਆਪਣਾ**
kàr dar čhoḍe āpṇā

**ਪਰ ਘਰਿ ਝੂਠਾ ਜਾਈ**
par kàr čū̀ṭhā jāī

**ਅੰਤਰਿ** – ਅੰਦਰ।

**ਘਰੈ ਅੰਦਰਿ** – ਪਰਮਾਤਮਾ ਦੇ ਨਾਮ ਦਾ ਖਜ਼ਾਨਾ ਮਨੁਖ ਦੇ ਅੰਦਰ ਹੀ ਹੈ। ਇਹ ਨਾਮ ਭਰਮ ਵਿਚ ਪੈ ਕੇ ਬਾਹਰ ਲਭਣ ਨਾਲ ਨਹੀਂ ਮਿਲਦਾ।

**ਅੰਤਰਿ ਨਾਮੁ ਨਿਧਾਨੁ** – ਪਰ ਇਹ ਮਿਲਦਾ ਗੁਰੂ ਦੀ ਕਿਰਪਾ ਨਾਲ ਹੈ। ਜਿਸ ਨੂੰ ਗੁਰੂ ਮਿਲ ਜਾਵੇ ਉਸ ਦੇ

ਅੰਦਰਲੇ ਸਾਰੇ ਦਰਵਾਜੇ (ਜੋ ਮਾਇਆ ਦੇ ਕਾਰਣ ਬੰਦ ਪਏ ਹਨ) ਖੁੱਲ੍ਹ ਜਾਂਦੇ ਹਨ।

**ਅੰਦਰੁ ਖੋਲੈ ਦਿਬ ਦਿਸਟਿ** – ਜੋ ਮਨੁਖ ਪ੍ਰਭੂ ਨਾਮ ਦਾ ਸਿਮਰਨ ਕਰਦਾ ਹੈ ਉਹ ਮਾਇਆ ਦੇ ਮੋਹ ਦੇ ਜੰਦਰੇ ਨਾਲ ਬੰਦ ਹੋਇਆ ਆਪਣਾ ਹਿਰਦਾ ਗੁਰੂ ਦੀ ਕਿਰਪਾ ਨਾਲ ਖੋਲ੍ਹ ਲੈਂਦਾ ਹੈ। ਆਤਮ ਦ੍ਰਿਸ਼ਟੀ ਨਾਲ ਦੇਖਦਾ ਹੈ ਕਿ ਮਾਇਆ ਦੇ ਮੋਹ ਤੋਂ ਖਲਾਸੀ ਦਿਵਾਉਣ ਵਾਲੇ ਨਾਮ ਧਨ ਦੇ ਖਜ਼ਾਨੇ ਭਰੇ ਪਏ ਹਨ। ਗਿਆਨ ਦੀ ਨਜ਼ਰ ਨਾਲ ਮੁਕਤੀ ਦੇ ਭੰਡਾਰੇ ਦੇਖਦਾ ਹੈ।

**ਅੰਦਰਿ ਮਹਲ ਅਨੇਕ ਹਹਿ** – ਮਨੁਖ ਦੇ ਹਿਰਦੇ ਵਿਚ ਨਾਮ ਧਨ ਦੇ ਅਨੇਕਾਂ ਹੀ ਖਜ਼ਾਨੇ ਮੌਜੂਦ ਹਨ, ਅਨੇਕਾਂ ਹੀ ਰਤਨ ਹਨ, ਜੀਵਾਤਮਾ ਵੀ ਅੰਦਰ ਹੀ ਵਸਦੀ ਹੈ।

**ਗੁਰ ਸੋਝੀ ਹੋਈ** – ਜਦੋਂ ਗੁਰੂ ਦੀ ਮਿਹਰ ਨਾਲ ਸਮਝ ਪੈਂਦੀ ਹੈ ਤਾਂ ਮਨ ਇਛਿਤ ਫ਼ਲ ਹਾਸਲ ਹੁੰਦਾ ਹੈ ਤੇ ਮੁੜ ਇਸ ਨੂੰ ਜਨਮ ਮਰਨ ਦਾ ਗੇੜ ਨਹੀਂ ਰਹਿੰਦਾ। ਗੁਰੂ ਦੀ ਸਹਾਇਤਾ ਨਾਲ ਹੀ ਭਰਮ ਦੇ ਤਖਤੇ ਟੁੱਟਦੇ ਅਤੇ ਅੰਦਰੋਂ ਹੀ ਨਾਮ ਪ੍ਰਾਪਤ ਹੁੰਦਾ ਹੈ।

**ਬਾਹਰੁ ਭਾਲੇ ਸੁ ਕਿਆ** – ਜਿਨ੍ਹਾਂ ਨੂੰ ਗੁਰੂ ਦੀ ਦਿੱਤੀ ਹੋਈ ਸੂਝ ਮਿਲ ਗਈ, ਉਹਨਾਂ ਆਤਮਕ ਜੀਵਨ ਦੀ ਪਰਖ ਕਰਨ ਵਾਲਿਆਂ ਨੇ ਨਾਮ ਦਾ ਖਜ਼ਾਨਾ ਆਪਣੇ ਅੰਦਰ ਸਾਂਭ ਲਿਆ। ਪ੍ਰਭੂ ਦਾ ਨਾਮ ਖਜ਼ਾਨਾ ਕਿਸੇ ਦੁਨਿਆਵੀ ਕੀਮਤ ਤੇ ਨਹੀਂ ਮਿਲ ਸਕਦਾ ਜੋ ਗੁਰੂ ਦੀ ਸ਼ਰਨ ਪੈ ਕੇ ਹੀ ਮਨੁਖ ਲਭ ਸਕਦਾ ਹੈ।

**ਭਰਮੇ ਭੂਲਾ ਸਭੁ ਜਗੁ ਫਿਰੈ** – ਨਾਮ ਰੂਪੀ ਖਜ਼ਾਨਾ ਤਾਂ ਮਨੁਖ ਦੇ ਅੰਦਰ ਆਪਣੇ ਹਿਰਦੇ ਵਿਚ ਹੀ ਹੈ। ਜੋ ਬਾਹਰ ਜੰਗਲਾਂ ਵਿਚ ਲੱਭਦਾ ਫ਼ਿਰਦਾ ਹੈ ਉਸ ਨੂੰ ਕੁਝ ਨਹੀਂ ਲੱਭਦਾ।

**ਮਨਮੁਖਿ ਪਤਿ ਗਵਾਈ** – ਉਹ ਅਧਰਮੀ ਮਨੁਖ ਜੋ ਗੁਰੂ ਤੋਂ ਬੇਮੁਖ ਹੋਇਆ ਹੈ, ਆਪ ਹੁਦਰਾ ਹੈ, ਉਹ ਆਪਣੀ ਸਮਝ ਦੇ ਭੁਲੇਖੇ ਵਿਚ ਕੁਰਾਹੇ ਪਿਆ ਹੋਇਆ ਹੈ। ਸਾਰਾ ਜਗਤ ਭਾਲਦਾ ਫ਼ਿਰਦਾ ਹੈ ਤੇ ਆਪਣੀ ਇੱਜਤ ਗਵਾ ਲੈਂਦਾ ਹੈ।

**ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ ਜਾਈ** – ਜਿਵੇਂ ਮਨੁਖ ਆਪਣਾ ਘਰ (ਅਸਲੀ ਘਰ) ਛਡ ਕੇ ਬਿਗਾਨੇ ਘਰ (ਭਾਵ ਦੂਜੇ ਵਿਚ) ਜਾਂਦਾ ਹੈ। ਧਨ ਦੀ ਖਾਤਰ ਜੋ ਮਨੁਖ ਪਰਾਏ ਘਰ ਵਿਚ ਜਾਂਦਾ ਹੈ ਤੇ ਉਹ ਚੋਰਾਂ ਵਾਂਗ ਫ਼ੜਿਆ ਜਾਂਦਾ ਹੈ, ਇਸੇ ਤਰ੍ਹਾਂ ਪਰਮਾਤਮਾ ਦੇ ਨਾਮ ਤੋਂ ਖੁੰਝ ਕੇ ਮਨੁਖ (ਲੋਕ–ਪਰਲੋਕ ਵਿਚ) ਸੱਟਾਂ ਖਾਂਦਾ ਹੈ।

**ਅਤਯਾਚਾਰ** atyāčār
ਨਾਂਵ, ਪੁਲਿੰਗ
ਅਤਿਆਚਾਰ ਕਰਨਾ, ਜ਼ੁਲਮ ਕਰਨਾ, ਧੱਕਾ ਕਰਨਾ, ਕਸ਼ਟ ਦੇਣਾ

### ਗੁਸੇ ਵਿਚ ਆਕੇ ਅਤਯਾਚਾਰ

gusse wič āke atyāčār

ਕਿਸੇ ਵੀ ਬਾਦਸ਼ਾਹ ਦਾ ਰਾਜ ਓਨਾ ਚਿਰ ਹੀ ਚਲ ਸਕਦਾ ਹੈ ਜਿੰਨਾ ਚਿਰ ਪਰਜਾ ਉਸ ਤੋਂ ਦੁਖੀ ਨਹੀਂ ਹੁੰਦੀ। ਸੁਣੀਆਂ ਸੁਣਾਈਆਂ ਗੱਲਾਂ ਉੱਤੇ ਇਤਬਾਰ, ਯਕੀਨ ਕਰਕੇ ਗੁੱਸੇ ਵਿਚ ਆ ਜਾਣਾ ਅਤੇ ਪਰਜਾ ਉਤੇ ਅੱਤਿਆਚਾਰ ਕਰਨ ਲਗ ਜਾਣਾ ਜ਼ਾਲਮ ਬਾਦਸ਼ਾਹਾਂ ਦਾ ਕੰਮ ਹੁੰਦਾ ਹੈ। ਜ਼ੁਲਮ ਤੋਂ ਤੰਗ ਪਰਜਾ ਦਾ ਬਾਦਸ਼ਾਹ ਬਹੁਤਾ ਚਿਰ ਨਹੀਂ ਟਿਕਦਾ। ਸੋ ਬਾਦਸ਼ਾਹ ਨੂੰ ਤਅਸਬ ਭਾਵ ਪੱਖਪਾਤ ਨਹੀਂ ਕਰਨਾ ਚਾਹੀਦਾ।

ਪਾਤਸ਼ਾਹਾਂ ਦੇ ਦਿਲ ਵਿਚ ਤਅੱਸਬ ਨਹੀਂ ਚਾਹੀਦਾ, ਨਾ ਸੁਣੀ ਸੁਣਾਈ ਉਤੇ ਇਤਬਾਰ ਤੇ **ਗੁੱਸੇ ਵਿਚ ਆ ਕੇ ਅਤਯਾਚਾਰ** (ਅੱਤਿਆਚਾਰ) ਕਰਨਾ ਚਾਹੀਦਾ ਹੈ। **ਜੋ ਪੂਰੀ ਤਰ੍ਹਾਂ ਨਿਆਂ ਨਹੀਂ ਕਰਦਾ ਉਹ ਪਾਤਸ਼ਾਹ ਜ਼ਾਲਮ** ਹੈ। ਸੋ ਜ਼ੁਲਮ ਕਰਦਾ ਹੈ, ਪਰਜਾ ਉਸ ਤੋਂ ਦੁਖੀ ਹੋ ਜਾਂਦੀ ਹੈ।**ਜਦ ਪਰਜਾ ਦੁੱਖ ਉਠਾਂਦੀ ਹੈ ਤਦ ਰਾਜ ਕਦੇ ਛੇਤੀ ਕਦੇ ਚਿਰਕਾ ਨਸ਼ਟ ਹੋ ਜਾਂਦਾ ਹੈ।**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੯੧

ਅਤਯਾਚਾਰ atyāčār

ਗੁਸੇ ਵਿਚ ਆਕੇ ਅਤਯਾਚਾਰ
gusse wič āke atyāčār

ਜੋ ਪੂਰੀ ਤਰ੍ਹਾਂ ਨਿਆਂ ਨਹੀਂ ਕਰਦਾ
jo pūrī tarā̃ niā̃ naī̃ kardā

ਉਹ ਪਾਤਸ਼ਾਹ ਜ਼ਾਲਮ ó pātšā́ zālam

ਜਦ ਪਰਜਾ ਦੁੱਖ ਉਠਾਂਦੀ ਹੈ
jad parjā dukh uṭhā̃dī hɛ

ਤਦ ਰਾਜ ਕਦੇ ਛੇਤੀ ਕਦੇ ਚਿਰਕਾ ਨਸ਼ਟ ਹੋ ਜਾਂਦਾ ਹੈ
tad rāj kade čhetī kade čirkā naṣṭ ho jā̃dā hɛ

### ਅੰਤਰਿ ātar

ਕਿਰਿਆ ਵਿਸ਼ੇਸ਼ਣ
ਅੰਦਰ, ਹਿਰਦੇ ਵਿਚ

### ਅੰਤਰਿ ਅਗਿਆਨੁ ਅੰਧੇਰੁ ਹੈ

ātar agiān ādèr hɛ

ਮਨਮੁਖ ਦੇ ਅੰਦਰ ਅਗਿਆਨ ਅੰਧੇਰ ਹੈ। ਉਸ ਨੂੰ ਕੋਈ ਸੁਧ ਨਹੀਂ। ਉਸ ਨੇ ਗੁਰੂ ਨਾਮ ਵਿਸਾਰ ਦਿੱਤਾ ਹੈ ਅਤੇ ਉਹ ਦੂਜੇ ਭਾਇ ਲੱਗਾ ਹੋਇਆ ਹੈ। ਗੁਰਮੁਖ ਦੈਵੀ ਅੰਮ੍ਰਿਤ ਦਾ ਸਵਾਦ ਚਖਦਾ ਹੈ ਉਸ ਦਾ ਮਨ ਤ੍ਰਿਪਤ ਰਹਿੰਦਾ ਹੈ।

ਮਨਮੁਖ ਹਰਿ ਨਾਮੁ ਨ ਸੇਵਿਆ ਦੁਖੁ ਲਗਾ ਬਹੁਤਾ ਆਇ ॥ **ਅੰਤਰਿ ਅਗਿਆਨੁ ਅੰਧੇਰੁ ਹੈ ਸੁਧਿ ਨ ਕਾਈ ਪਾਇ** ॥ **ਮਨਹਠਿ ਸਹਜਿ ਨ ਬੀਜਿਓ** ਭੁਖਾ ਕਿ ਅਗੈ ਖਾਇ ॥ **ਨਾਮੁ ਨਿਧਾਨੁ ਵਿਸਾਰਿਆ ਦੂਜੈ ਲਗਾ ਜਾਇ** ॥ ਨਾਨਕ ਗੁਰਮੁਖਿ ਮਿਲਹਿ ਵਡਿਆਈਆ ਜੇ ਆਪੇ ਮੇਲਿ

ਮਿਲਾਇ ॥ ੨ ॥ ਪਉੜੀ ॥ ਹਰਿ ਰਸਨਾ ਹਰਿ ਜਸੁ ਗਾਵੈ **ਖਰੀ ਸੁਹਾਵਣੀ** ॥ ਜੋ ਮਨਿ ਤਨਿ ਮੁਖਿ ਹਰਿ ਬੋਲੈ ਸਾ ਹਰਿ ਭਾਵਣੀ ॥ **ਜੋ ਗੁਰਮੁਖਿ ਚਖੈ ਸਾਦੁ ਸਾ ਤ੍ਰਿਪਤਾਵਣੀ** ॥ ਗੁਣ ਗਾਵੈ ਪਿਆਰੇ ਨਿਤ ਗੁਣ ਗਾਇ ਗੁਣੀ ਸਮਝਾਵਣੀ ॥ ਜਿਸੁ ਹੋਵੈ ਆਪਿ ਦਇਆਲੁ ਸਾ ਸਤਿਗੁਰੂ ਗੁਰੂ ਬੁਲਾਵਣੀ ॥ ੧੩ ॥

ਅ.ਗ.ਮ.੩, ੬੪੭

ਅੰਤਰਿ ãtar

ਸੁਧਿ ਨ ਕਾਈ ਪਾਇ súd na kāī pāe

ਮਨਹਠਿ ਸਹਜਿ ਨ ਬੀਜਿਓ

manhaṭh séj na bījio

ਨਾਮੁ ਨਿਧਾਨੁ ਵਿਸਾਰਿਆ

nām nidàn wisāriā

ਦੂਜੈ ਲਗਾ ਜਾਇ dūjɛ laggā jāe

ਖਰੀ ਸੁਹਾਵਣੀ kharī suhāwaṇī

ਜੋ ਗੁਰਮੁਖਿ ਚਖੈ ਸਾਦੁ
jo gurmukh čakkhɛ sād

ਸਾ ਤ੍ਰਿਪਤਾਵਣੀ sā triptāwaṇī

**ਅੰਤਰਿ** – ਅੰਦਰ, ਹਿਰਦੇ ਵਿਚ।

**ਅੰਤਰਿ ਅਗਿਆਨੁ ਅੰਧੇਰੁ ਹੈ ਸੁਧਿ ਨ ਕਾਈ ਪਾਇ**– ਮਨਮੁਖ ਹਰੀ ਦਾ ਨਾਮ ਨਹੀਂ ਸਿਮਰਦਾ, ਇਸ ਲਈ ਬਹੁਤਾ ਦੁਖ ਪਾਉਂਦਾ ਹੈ। ਉਸ ਦੇ ਹਿਰਦੇ ਅੰਦਰ ਅਗਿਆਨ-ਰੂਪ ਹਨ੍ਹੇਰਾ ਹੁੰਦਾ ਹੈ, ਇਸ ਲਈ ਉਸ ਨੂੰ ਕੋਈ ਸੋਝੀ ਨਹੀਂ ਹੁੰਦੀ।

**ਮਨਹਠਿ ਸਹਜਿ ਨ ਬੀਜਿਓ** – ਜੋ ਜੀਵ ਮਨ ਦੇ ਹਠ ਨਾਲ ਕਰਮ, ਧਰਮ, ਪੂਜਾ, ਤਪ ਕਰਦੇ ਰਹੇ, ਪਰ ਸੁਭਾਵਕ ਕੁਦਰਤੀ ਪ੍ਰੇਮ ਨਾਲ ਨਾਮ ਦਾ ਬੀਜ ਨਾ ਬੀਜਿਆ, ਹਰੀ ਦਾ ਨਾਮ ਨਹੀਂ ਜਪਿਆ। ਅਗਲੇ ਜਹਾਨ ਵਿਚ ਉਹ ਆਤਮਕ ਤੌਰ ਉਤੇ ਭੁੱਖਾ ਜੀਵ ਕੀ ਖਾਵੇਗਾ।

**ਨਾਮੁ ਨਿਧਾਨੁ ਵਿਸਾਰਿਆ ਦੂਜੈ ਲਗਾ ਜਾਇ** – ਮਨਮੁਖ ਸਭ ਸੁਖਾਂ ਦਾ ਘਰ, ਖਜ਼ਾਨਾ, ਨਾਮ ਰੂਪ ਖਜ਼ਾਨਾ ਭੁਲ ਕੇ ਦਵੈਤ ਭਾਵ ਵਿਚ, ਮੋਹ ਮਾਇਆ ਵਿਚ ਜਾ ਲੱਗਾ ਹੈ।

**ਖਰੀ ਸੁਹਾਵਣੀ** – ਜੋ ਜੀਭ ਹਰੀ ਦਾ ਜਸ ਗਾਉਂਦੀ ਹੈ, ਉਹ ਬਹੁਤ ਸੋਹਣੀ ਹੈ, ਅਸਲ ਸੋਹਣੀ ਹੈ। ਗੁਰਮੁਖ ਹੋ ਕੇ ਜਸ ਗਾਉਣ ਨਾਲ ਹੀ ਹਰੀ ਨੂੰ ਭਾ ਸਕਦੇ ਹਾਂ।

**ਜੋ ਗੁਰਮੁਖਿ ਚਖੈ ਸਾਦੁ ਸਾ ਤ੍ਰਿਪਤਾਵਣੀ** – ਜਿਹੜੀ ਜੀਭ ਗੁਰੂ ਦੁਆਰਾ ਨਾਮ-ਅੰਮ੍ਰਿਤ ਦਾ ਸੁਆਦ ਚਖਦੀ ਹੈ, ਉਹ ਤ੍ਰਿਪਤ ਹੋ ਜਾਂਦੀ ਹੈ। ਉਹ ਜੀਭ ਨਿਤ ਹਰੀ ਦੇ ਗੁਣ ਗਾਉਂਦੀ ਹੈ ਅਤੇ ਗੁਣ ਗਾ ਗਾ ਕੇ ਗੁਣਾਂ ਦੇ ਸੁਆਮੀ ਬਾਰੇ

ਹੋਰਾਂ ਨੂੰ ਸਮਝਾਉਂਦੀ ਹੈ। ਜਿਸ ਜੀਭ ਉਪਰ ਹਰੀ ਆਪ ਦਿਆਲੂ ਹੁੰਦਾ ਹੈ ਉਹੀ ਜੀਭ ਗੁਰੂ ਸਤਿਗੁਰੂ ਨੂੰ ਜਪਦੀ ਹੈ।

### ਅੰਤਰਿ ਜੋਤਿ ਪ੍ਰਗਾਸੀਆ

ãtar jot pragāsīā

ਗੁਰਮੁਖ ਦੇ ਅੰਤਰਿ, ਅੰਦਰ ਜੋਤ ਦਾ ਪ੍ਰਗਾਸ ਹੁੰਦਾ ਹੈ। ਇੰਝ ਕਰਤਾਰ ਨਾਲ ਲਿਵ ਲਗਦੀ ਹੈ। ਗੁਰ ਸ਼ਬਦਿ ਦੇ ਸਿਮਰਨ ਨਾਲ ਸੁਖ ਹੁੰਦਾ ਹੈ। ਅੰਤਰਜਾਮੀ ਸਦਾ ਸੰਗ ਰਹਿੰਦਾ ਹੈ। ਗੁਰੂ ਦੀ ਕਿਰਪਾ ਨਾਲ, ਪਰਸਾਦ ਨਾਲ ਗੁਰਮੁਖ ਦਾ ਮੁਖ ਉਜਲਾ ਹੁੰਦਾ ਹੈ। ਜਪ, ਤਪ, ਨਾਮ, ਦਾਨ, ਇਸਨਾਨ ਦੇ ਗੁਣ ਮਿਲਦੇ ਹਨ। ਅਭਿਮਾਨ ਤਜ ਕੇ ਗੁਰਮੁਖ ਵਾਹਿਗੁਰੂ ਦੀ ਸ਼ਰਣ ਲੈਂਦਾ ਹੈ।

ਸਿਰੀਰਾਗੁ ਮਹਲਾ ੫ ॥ ਮਿਲਿ ਸਤਿਗੁਰ ਸਭੁ ਦੁਖੁ ਗਇਆ ਹਰਿ ਸੁਖੁ ਵਸਿਆ ਮਨਿ ਆਇ ॥ **ਅੰਤਰਿ ਜੋਤਿ ਪ੍ਰਗਾਸੀਆ ਏਕਸੁ ਸਿਉ ਲਿਵ ਲਾਇ** ॥ ਮਿਲਿ ਸਾਧੂ **ਮੁਖੁ ਊਜਲਾ ਪੂਰਬਿ ਲਿਖਿਆ ਪਾਇ** ॥ ਗੁਣ ਗੋਵਿੰਦ ਨਿਤ ਗਾਵਣੇ **ਨਿਰਮਲ ਸਾਚੈ ਨਾਇ** ॥ ੧ ॥ ਮੇਰੇ ਮਨ ਗੁਰ ਸਬਦੀ ਸੁਖੁ ਹੋਇ ॥ ਗੁਰ ਪੂਰੇ ਕੀ ਚਾਕਰੀ **ਬਿਰਥਾ ਜਾਇ ਨ ਕੋਇ** ॥ ੧ ॥ ਰਹਾਉ ॥ ਮਨ ਕੀਆ ਇਛਾਂ ਪੂਰੀਆ **ਪਾਇਆ ਨਾਮੁ ਨਿਧਾਨੁ** ॥ **ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ** ॥ **ਗੁਰ ਪਰਸਾਦੀ ਮੁਖੁ ਊਜਲਾ ਜਪਿ ਨਾਮੁ ਦਾਨੁ ਇਸਨਾਨੁ** ॥ **ਕਾਮੁ ਕ੍ਰੋਧੁ ਲੋਭੁ ਬਿਨਸਿਆ ਤਜਿਆ ਸਭੁ ਅਭਿਮਾਨੁ** ॥ ੨ ॥ ਪਾਇਆ ਲਾਹਾ ਲਾਭੁ ਨਾਮੁ ਪੂਰਨ ਹੋਏ ਕਾਮ ॥ ਕਰਿ ਕਿਰਪਾ ਪ੍ਰਭਿ ਮੇਲਿਆ ਦੀਆ ਅਪਣਾ ਨਾਮੁ ॥ ਆਵਣ ਜਾਣਾ ਰਹਿ ਗਇਆ ਆਪਿ ਹੋਆ ਮਿਹਰਵਾਨੁ ॥ ਸਚੁ ਮਹਲੁ ਘਰੁ ਪਾਇਆ **ਗੁਰ ਕਾ ਸਬਦੁ ਪਛਾਨੁ** ॥ ੩ ॥ ਭਗਤ ਜਨਾ ਕਉ ਰਾਖਦਾ ਆਪਣੀ ਕਿਰਪਾ ਧਾਰਿ॥ **ਹਲਤਿ ਪਲਤਿ ਮੁਖ ਊਜਲੇ** ਸਾਚੇ ਕੇ ਗੁਣ ਸਾਰਿ ॥ ਆਠ ਪਹਰ ਗੁਣ ਸਾਰਦੇ **ਰਤੇ ਰੰਗਿ ਅਪਾਰ**॥ ਪਾਰਬ੍ਰਹਮੁ ਸੁਖ ਸਾਗਰੋ ਨਾਨਕ ਸਦ ਬਲਿਹਾਰ ॥ ੪ ॥ ੧੧ ॥

ਅ.ਗ.ਮ.ਪ, ੪੬

ਅੰਤਰਿ ãtar

ਜੋਤਿ ਪ੍ਰਗਾਸੀਆ jot pragāsīā

ਏਕਸੁ ਸਿਉ ਲਿਵ ਲਾਇ
ekas sio liv lāe

ਮੁਖੁ ਊਜਲਾ mukh ūjlā

ਪੂਰਬਿ ਲਿਖਿਆ ਪਾਇ pūrab likhiā pāe

ਨਿਰਮਲ ਸਾਚੈ ਨਾਇ nirmal sāčɛ nāe

ਬਿਰਥਾ ਜਾਇ ਨ ਕੋਇ
birthā jāe na koe

**ਪਾਇਆ ਨਾਮੁ ਨਿਧਾਨੁ**
pāiā nām nidàn

**ਅੰਤਰਜਾਮੀ ਸਦਾ ਸੰਗਿ**
ãtarjāmī sadā sãg

**ਕਰਣੈਹਾਰੁ ਪਛਾਨੁ** karṇɛhār pačhān

**ਗੁਰ ਪਰਸਾਦੀ ਮੁਖੁ ਊਜਲਾ**
gur parsādī mukh ūjlā

**ਜਪਿ ਨਾਮੁ ਦਾਨੁ ਇਸਨਾਨੁ**
jap nām dān isnān

**ਕਾਮੁ ਕ੍ਰੋਧੁ ਲੋਭੁ ਬਿਨਸਿਆ**
kām kród lób binsiā

**ਤਜਿਆ ਸਭੁ ਅਭਿਮਾਨੁ**
tajiā sáb ábimān

**ਗੁਰ ਕਾ ਸਬਦੁ ਪਛਾਨੁ**
gur kā sabad pčhān

**ਹਲਤਿ ਪਲਤਿ ਮੁਖ ਊਜਲੇ**
halt palt mukh ūjle

**ਰਤੇ ਰੰਗਿ ਅਪਾਰ** ratte rãg apār

**ਅੰਤਰਿ** – ਅੰਦਰ, ਹਿਰਦੇ ਵਿਚ, ਮਨ ਵਿਚ।

**ਅੰਤਰਿ ਜੋਤਿ ਪ੍ਰਗਾਸੀਆ ਏਕਸੁ ਸਿਉ ਲਿਵ ਲਾਇ**– ਪਰਮਾਤਮਾ ਨਾਲ ਲਿਵ ਲਗਾਉਣ ਨਾਲ, ਹਿਰਦੇ ਅੰਦਰ ਬ੍ਰਹਮੀ ਜੋਤ ਦਾ ਪ੍ਰਕਾਸ਼ ਹੋ ਜਾਂਦਾ ਹੈ। ਇੱਕੋ ਵਾਹਿਗੁਰੂ ਨਾਲ ਸੁਰਤ ਜੋੜਨ ਨਾਲ ਅੰਦਰ ਆਤਮਕ ਚਾਨਣਾ ਜਾਗ ਪੈਂਦਾ ਹੈ।

**ਮੁਖੁ ਊਜਲਾ ਪੂਰਬਿ ਲਿਖਿਆ ਪਾਇ** – ਗੁਰੂ ਨੂੰ ਮਿਲ ਕੇ ਅਸੀਂ ਸੁਰਖਰੂ ਹੋਏ। ਅਸਾਂ ਆਪਣੇ ਭਾਗਾਂ ਵਿਚ ਜੋ ਲਿਖਿਆ ਸੀ ਉਹ ਪਾ ਲਿਆ ਹੈ।

**ਨਿਰਮਲ ਸਾਚੈ ਨਾਇ** – ਹੁਣ ਨਿਤ ਹਰੀ ਦੇ ਗੁਣ ਗਾਉਣੇ ਹਨ। ਸੱਚੇ ਨਾਮ ਕਰਕੇ ਮੈਲ ਤੋਂ ਰਹਿਤ ਹੋ ਗਏ ਹਾਂ।

**ਬਿਰਥਾ ਜਾਇ ਨ ਕੋਇ** – ਪੂਰੇ ਗੁਰੂ ਦੀ ਸੇਵਾ ਕਦੇ ਵਿਅਰਥ ਨਹੀਂ ਜਾਂਦੀ। ਇਸੇ ਲਈ ਗੁਰੂ ਦੀ ਸੇਵਾ ਕਰ। ਉਸ ਦੀ ਸੇਵਾ ਕਰਕੇ ਕਦੇ ਕੋਈ ਲਾਹੇ ਵਲੋਂ ਖਾਲੀ ਨਹੀਂ ਰਿਹਾ। ਉਸ ਦੇ ਉਪਦੇਸ਼ ਨਾਲ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਪਾਇਆ ਨਾਮੁ ਨਿਧਾਨੁ** – ਜਦੋਂ ਮਨੁਖ ਨੂੰ ਨਾਮ ਰੂਪੀ ਖਜ਼ਾਨਾ ਮਿਲ ਗਿਆ ਤਾਂ ਸਮਝੋ ਸਾਰੀਆਂ ਮਨੋ–ਕਾਮਨਾਵਾਂ ਪੂਰੀਆਂ ਹੋ ਗਈਆਂ।

**ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ** – ਜਦੋਂ ਮਨ ਦੁਨਿਆਵੀ ਵਾਸਨਾ ਪਿੱਛੇ ਦੌੜਨੋਂ ਹਟ ਜਾਂਦਾ ਹੈ ਤਾਂ ਅੰਦਰ ਦੀ ਜਾਨਣ ਵਾਲਾ ਕਰਤਾਰ ਸਦਾ ਆਪਣੇ ਅੰਗ–ਸੰਗ ਦਿਸਦਾ ਹੈ।

**ਗੁਰ ਪਰਸਾਦੀ ਮੁਖੁ ਊਜਲਾ ਜਪਿ ਨਾਮੁ ਦਾਨੁ ਇਸਨਾਨੁ** – ਗੁਰੂ ਦੀ ਕਿਰਪਾ ਨਾਲ ਨਾਮ ਜਪ ਕੇ ਅਤੇ ਦਾਨ ਦੇ ਕੇ ਅਤੇ ਪਵਿੱਤਰ ਰਹਿ ਕੇ ਆਪਣੀ ਸੁਰਖਰੂਈ

ਹਾਸਿਲ ਕੀਤੀ ਜਾ ਸਕਦੀ ਅਤੇ ਜਨਮ ਸਫਲ ਕੀਤਾ ਜਾ ਸਕਦਾ ਹੈ।

**ਕਾਮੁ ਕ੍ਰੋਧੁ ਲੋਭੁ ਬਿਨਸਿਆ ਤਜਿਆ ਸਭੁ ਅਭਿਮਾਨੁ**– ਕਾਮ, ਕਰੋਧ, ਲੋਭ ਦੂਰ ਹੋ ਜਾਂਦੇ ਹਨ ਅਤੇ ਸਾਰਾ ਹੰਕਾਰ ਛੱਡਿਆ ਜਾਂਦਾ ਹੈ।

**ਗੁਰ ਕਾ ਸਬਦੁ ਪਛਾਨੁ** – ਗੁਰੂ ਦੇ ਸ਼ਬਦ ਨੂੰ ਪਛਾਨਣ ਕਰਕੇ ਹੀ ਮਨੁਖ ਨੂੰ ਵਾਹਿਗੁਰੂ ਦੀ ਹਜ਼ੂਰੀ ਰਹਿਣ ਲਈ ਘਰ ਮਿਲਦਾ ਹੈ, ਸੱਚਾ ਮਹਿਲ ਮਿਲਦਾ ਹੈ।

**ਹਲਤਿ ਪਲਤਿ ਮੁਖ ਊਜਲੇ** – ਲੋਕ ਪਰਲੋਕ ਵਿਚ ਉਹਨਾਂ ਦੇ ਮੂੰਹ ਉਜਲੇ ਹੁੰਦੇ ਹਨ। ਉਹ ਸੁਰਖਰੂ ਹੁੰਦੇ ਹਨ ਜੋ ਸੱਚੇ ਵਾਹਿਗੁਰੂ ਦੇ ਗੁਣ ਚੇਤੇ ਕਰਦੇ ਹਨ।

**ਰਤੇ ਰੰਗਿ ਅਪਾਰ** – ਜਿਨ੍ਹਾਂ ਭਗਤ ਜਨਾਂ ਦੀ ਪਰਮਾਤਮਾ ਆਪ ਰੱਖਿਆ ਕਰਦਾ ਹੈ ਉਹ ਦਿਨ-ਰਾਤ ਹਰੀ ਦੇ ਗੁਣ ਯਾਦ ਕਰਦੇ ਰਹਿੰਦੇ ਹਨ। ਅਪਾਰ (ਬੇਹੱਦ ਵਾਹਿਗੁਰੂ) ਦੇ ਪਿਆਰ ਵਿਚ ਰੰਗੇ ਹੋਏ ਪਰਮਾਤਮਾ ਦੇ ਗੁਣ ਆਪਣੇ ਹਿਰਦੇ ਵਿਚ ਸਮਾਉਂਦੇ ਹਨ ਜੋ ਸਾਰੇ ਸੁੱਖਾਂ ਦਾ ਸਮੁੰਦਰ ਦਿਸਦਾ ਹੈ।

**ਅੰਤਰਿ ਗਿਆਨੁ** ātar giān

ਮਨਮੁਖ ਨੂੰ ਅੰਤਰ ਗਿਆਨ ਨਹੀਂ ਹੁੰਦਾ। ਅੰਧਾ ਅੰਧ ਕਮਾਉਂਦਾ ਰਹਿੰਦਾ ਹੈ। ਗੁਰਮੁਖ ਸੱਚਾ ਸਉਦਾ ਖਟਦਾ ਹੈ, ਉਸ ਦੇ ਵਿਖ ਵਿਚ ਅੰਮ੍ਰਿਤ ਪ੍ਰਗਟਦਾ ਹੈ। ਉਹ ਸਚ ਬੋਲਦਾ ਹੈ ਅਤੇ ਉਸ ਦਾ ਕੂੜ ਜਲ ਜਾਂਦਾ ਹੈ।

ਸਲੋਕ ਮਃ ੩ ॥ **ਅੰਤਰਿ ਗਿਆਨੁ** ਨ ਆਇਓ ਜਿਤੁ ਕਿਛੁ ਸੋਝੀ ਪਾਇ ॥ ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ ਕਮਾਇ ॥ ਨਾਨਕ ਸਬਦੁ ਪਛਾਣੀਐ ਨਾਮੁ ਵਸੈ ਮਨਿ ਆਇ ॥੧॥ ਮਃ ੩ ॥ **ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ** ॥ **ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ** ॥ ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ ॥ ਸਚਾ ਸਉਦਾ ਲਾਭੁ ਸਦਾ ਖਟਿਆ ਨਾਮੁ ਅਪਾਰੁ ॥ **ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ ਕਰਮਿ ਪੀਆਵਣਹਾਰੁ** ॥ ਨਾਨਕ ਸਚੁ ਸਲਾਹੀਐ ਧੰਨੁ ਸਵਾਰਣਹਾਰੁ ॥੨॥ ਪਉੜੀ ॥ **ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ ॥ ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ** ॥ ਕੂੜਿਆਰੀ ਰਜੈ ਕੂੜਿ ਜਿਉ ਵਿਸਟਾ ਕਾਗੁ ਖਾਵਈ ॥ ਜਿਸੁ ਹਰਿ ਹੋਇ ਕ੍ਰਿਪਾਲੁ ਸੋ ਨਾਮੁ ਧਿਆਵਈ ॥ ਹਰਿ ਗੁਰਮੁਖਿ ਨਾਮੁ ਅਰਾਧਿ ਕੂੜੁ ਪਾਪੁ ਲਹਿ ਜਾਵਈ ॥੧੦॥

ਅ.ਗ.ਮ.੩, ੬੪੬

ਅੰਤਰਿ ātar

ਇਕਾ ਬਾਣੀ ikkā bāṇī

ਇਕੁ ਗੁਰੁ ik gur

**ਇਕੋ ਸਬਦੁ ਵੀਚਾਰਿ** ikko sabad wīčār

**ਸਚਾ ਸਉਦਾ** saččā sɔdā

**ਹਟੁ ਸਚੁ** haṭ sač

**ਰਤਨੀ ਭਰੇ ਭੰਡਾਰ** ratnī pàre pãḍār

**ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ** wikh wič ãmrit pragtiā

**ਕਰਮਿ ਪੀਆਵਣਹਾਰੁ** karm pīāwaṇhār

**ਜਿਨਾ ਅੰਦਰਿ ਕੂੜੁ ਵਰਤੈ** jínā ãdar kūṛ wartɛ

**ਸਚੁ ਨ ਭਾਵਈ** sač na pàwaī

**ਜੇ ਕੋ ਬੋਲੈ ਸਚੁ** je ko bolɛ sač

**ਕੂੜਾ ਜਲਿ ਜਾਵਈ** kūṛā jal jāwaī

**ਅੰਤਰਿ** – ਅੰਦਰ।

**ਅੰਤਰਿ ਗਿਆਨੁ** – ਜਿਸ ਗਿਆਨ ਨਾਲ ਕੁਝ ਸਮਝ ਪੈਣੀ ਸੀ, ਉਹ ਗਿਆਨ ਤਾਂ ਅੰਦਰ ਪ੍ਰਗਟ ਨਹੀਂ ਹੋਇਆ, ਫਿਰ ਜਿਸ ਹਰੀ ਨੂੰ ਵੇਖਿਆ ਨਹੀਂ, ਉਸ ਦੀ ਉਸਤਤਿ ਕਿਵੇਂ ਹੋ ਸਕੇ। ਗਿਆਨ–ਹੀਣ ਮਨੁਖ ਅਗਿਆਨਤਾ ਦੀ ਕਮਾਈ ਹੀ ਕਰਦਾ ਹੈ। ਜੇ ਸਤਿਗੁਰੂ ਦੇ ਸ਼ਬਦ ਨੂੰ ਪਛਾਣੀਏ ਤਾਂ ਹਰੀ ਦਾ ਨਾਮ ਮਨ ਵਿਚ ਆ ਵਸਦਾ ਹੈ।

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ** – ਗੁਰ–ਸ਼ਬਦ ਦੇ ਵਿਚਾਰ ਤੋਂ ਅਗਿਆਨਤਾ ਦਾ ਹਨੇਰਾ ਦੂਰ ਹੋ ਕੇ ਮਨ ਵਿਚ ਨਾਮ ਆ ਵਸਦਾ ਹੈ। ਗੁਰ–ਸ਼ਬਦ ਇਕ ਹੈ, ਗੁਰੂ ਵੀ ਇਕ ਹੈ ਅਤੇ ਇੱਕੋ ਸ਼ਬਦ ਨੂੰ ਵਿਚਾਰਨਾ ਹੈ। ਇਹ ਹਰੀ ਕਿਰਪਾ ਨਾਲ ਪ੍ਰਾਪਤ ਹੋਵੇ ਤਾਂ ਮਾਇਆ ਦੇ ਜ਼ਹਿਰ ਵਿਚੋਂ ਹੀ ਹਰੀ–ਨਾਮ ਰੂਪ ਅੰਮ੍ਰਿਤ ਪ੍ਰਗਟ ਹੋ ਜਾਂਦਾ ਹੈ।

**ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ** – ਗੁਰੂ ਦੀ ਇਸ ਸੱਚੀ ਦੁਕਾਨ ਵਿਚ ਸਚ ਦਾ ਸੌਦਾ ਹੁੰਦਾ ਹੈ ਅਤੇ ਸ਼੍ਰੇਸਠ ਵਿਚਾਰ ਰੂਪ ਰਤਨਾਂ ਨਾਲ ਭੰਡਾਰ ਭਰੇ ਰਹਿੰਦੇ ਹਨ।

**ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ ਕਰਮਿ ਪੀਆਵਣਹਾਰੁ** – ਮਾਇਆਵੀ ਜ਼ਹਿਰ ਵਿੱਚੋਂ ਨਾਮ ਰੂਪ ਅੰਮ੍ਰਿਤ ਨਿਕਲਦਾ ਹੈ, ਇਸੇ ਮਾਇਕ ਸੰਸਾਰ ਵਿਚ ਹੀ ਨਾਮ ਪ੍ਰਾਪਤ ਹੁੰਦਾ ਹੈ। ਪਰ ਪ੍ਰਭੂ ਦੀ ਮਿਹਰ, ਬਖਸ਼ਿਸ਼ ਦੁਆਰਾ ਹੀ ਪੀਣਾ ਮਿਲਦਾ ਹੈ।

**ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ** – ਜਿਨ੍ਹਾਂ ਵਿਅਕਤੀਆਂ ਦੇ ਮਨ ਅੰਦਰ ਝੂਠ ਵਰਤਦਾ ਹੈ, ਉਹਨਾਂ ਨੂੰ ਸਚ ਨਹੀਂ ਭਾਉਂਦਾ। ਕੂੜ ਵਾਲੀ ਜ਼ਿੰਦਗੀ ਹੋਵੇ ਤਾਂ ਸੱਚਾ ਨਾਮ ਚੰਗਾ ਹੀ ਨਹੀਂ ਲਗਦਾ। ਪਰ ਜਦੋਂ ਗੁਰੂ ਮਿਲੇ ਤਾਂ ਕੂੜ ਦੂਰ ਹੋ ਕੇ ਸਤਿਨਾਮ ਦਾ ਪਿਆਰ ਲਗ ਜਾਂਦਾ ਹੈ।

**ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ** – ਜੇ

ਕੋਈ ਵਿਅਕਤੀ ਸਚ ਬੋਲੇ ਤਾਂ ਝੂਠਾ ਵਿਅਕਤੀ ਸੜ ਜਾਂਦਾ ਹੈ। ਝੂਠੇ ਮਨੁਖ ਝੂਠ ਨਾਲ ਹੀ ਖੁਸ਼ ਹੁੰਦੇ ਹਨ, ਜਿਵੇਂ ਕਾਂ ਗੰਦਗੀ ਖਾ ਕੇ ਖੁਸ਼ ਹੁੰਦਾ ਹੈ। ਜਿਸ ਵਿਅਕਤੀ ਉਪਰ ਹਰੀ ਕਿਰਪਾਲੂ ਹੁੰਦਾ ਹੈ ਉਹ ਨਾਮ ਦੀ ਆਰਾਧਨਾ ਕਰਦਾ ਹੈ, ਜੋ ਗੁਰੂ ਦੁਆਰਾ ਹਰਿ ਨਾਮ ਦਾ ਸਿਮਰਨ ਕਰਦਾ ਹੈ, ਉਸ ਦੇ ਮਨ ਉੱਤੋਂ ਝੂਠ ਅਤੇ ਪਾਪ ਦੀ ਮੈਲ ਉਤਰ ਜਾਂਦੀ ਹੈ।

**ਅੰਤਰਿ ਨਾਮੁ ਸਮਾਲੇ** ãtar nām smāle

ਗੁਰਮੁਖ ਹਰੀ ਦੇ ਨਾਮ ਵਿਚ ਰੱਤਿਆ ਸਦਾ ਲਿਵ ਲਾਈ ਰਖਦਾ ਹੈ। ਉਸ ਦੇ ਅੰਦਰ ਪਰਗਾਸ ਹੈ। ਗੁਰਬਾਣੀ ਵਿਚ ਸਚੁ ਹੈ, ਸਹਿਜ ਹੈ, ਸੁਖ ਹੈ। ਗੁਰ ਸ਼ਬਦ ਵਿਚ ਲੀਨ ਹੋਇਆ ਗੁਰਮੁਖ ਆਪਣੇ ਕਰਤਾ ਨਾਲ ਮਿਲਦਾ ਹੈ, ਕਾਦਰ ਦੀ ਕੁਦਰਤ ਨਾਲ ਜੁੜਿਆ ਰਹਿੰਦਾ ਹੈ।

ਧਨਾਸਰੀ ਮਹਲਾ ੩ ॥ ਸਦਾ ਧਨੁ **ਅੰਤਰਿ ਨਾਮੁ ਸਮਾਲੇ** ॥ ਜੀਅ ਜੰਤ ਜਿਨਹਿ ਪ੍ਰਤਿਪਾਲੇ ॥ ਮੁਕਤਿ ਪਦਾਰਥੁ ਤਿਨ ਕਉ ਪਾਏ ॥ **ਹਰਿ ਕੈ ਨਾਮਿ ਰਤੇ ਲਿਵ ਲਾਏ** ॥ ੧ ॥ ਗੁਰ ਸੇਵਾ ਤੇ ਹਰਿ ਨਾਮੁ ਧਨੁ ਪਾਵੈ ॥ ਅੰਤਰਿ ਪਰਗਾਸੁ ਹਰਿ ਨਾਮੁ ਧਿਆਵੈ ॥ ਰਹਾਉ ॥ **ਇਹੁ ਹਰਿ ਰੰਗੁ ਗੂੜਾ ਧਨ ਪਿਰ ਹੋਇ** ॥ ਸਾਂਤਿ ਸੀਗਾਰੁ ਰਾਵੇ ਪ੍ਰਭੁ ਸੋਇ ॥ ਹਉਮੈ ਵਿਚਿ ਪ੍ਰਭੁ ਕੋਇ ਨ ਪਾਏ ॥ **ਮੂਲਹੁ ਭੁਲਾ ਜਨਮੁ ਗਵਾਏ** ॥ ੨ ॥ **ਗੁਰ ਤੇ ਸਾਤਿ ਸਹਜ ਸੁਖੁ ਬਾਣੀ** ॥ **ਸੇਵਾ ਸਾਚੀ ਨਾਮਿ ਸਮਾਣੀ** ॥ ਸਬਦਿ ਮਿਲੈ ਪ੍ਰੀਤਮੁ ਸਦਾ ਧਿਆਏ ॥ ਸਾਚ ਨਾਮਿ ਵਡਿਆਈ ਪਾਏ ॥ ੩ ॥ **ਆਪੇ ਕਰਤਾ ਜੁਗਿ ਜੁਗਿ ਸੋਇ** ॥ **ਨਦਰਿ ਕਰੇ ਮੇਲਾਵਾ ਹੋਇ** ॥ ਗੁਰਬਾਣੀ ਤੇ ਹਰਿ ਮੰਨਿ ਵਸਾਏ ॥ ਨਾਨਕ ਸਾਚਿ ਰਤੇ ਪ੍ਰਭਿ ਆਪਿ ਮਿਲਾਏ ॥ ੪ ॥ ੩ ॥

ਅ.ਗ.ਮ.੩, ੬੬੪

ਅੰਤਰਿ ãtar

ਹਰਿ ਕੈ ਨਾਮਿ ਰਤੇ har kɛ nām ratte

ਲਿਵ ਲਾਏ liv lāe

ਇਹੁ ਹਰਿ ਰੰਗੁ ਗੂੜਾ é har rãg gū́ṛā

ਧਨ ਪਿਰ ਹੋਇ tàn pir hoe

ਮੂਲਹੁ ਭੁਲਾ mūlo pùlā

ਜਨਮੁ ਗਵਾਏ janm gwāe

ਗੁਰ ਤੇ ਸਾਤਿ gur te sāt

ਸਹਜ ਸੁਖੁ ਬਾਣੀ sɛ́j sukh bāṇī

ਸੇਵਾ ਸਾਚੀ sewā sāčī

ਨਾਮਿ ਸਮਾਣੀ nām smāṇī

ਆਪੇ ਕਰਤਾ āpe kartā

ਜੁਗਿ ਜੁਗਿ ਸੋਇ yug yug soe

ਨਦਰਿ ਕਰੇ nadar kare

ਮੇਲਾਵਾ ਹੋਇ melāwā hoe

**ਅੰਤਰਿ** – ਮਨ ਵਿਚ, ਹਿਰਦੇ ਅੰਦਰ।

**ਅੰਤਰਿ ਨਾਮੁ ਸਮਾਲੇ** – ਮਨੁਖ ਸਦਾ ਆਪਣੇ ਮਨ ਵਿਚ ਉਸ ਹਰੀ ਦੇ ਨਾਮ ਧਨ ਨੂੰ ਸਾਂਭ ਕੇ ਰੱਖੇ, ਜਿਸ ਹਰੀ ਨੇ ਮਨੁਖ ਅਤੇ ਪਸ਼ੂ ਸਭ ਦੀ ਪਾਲਣਾ ਕੀਤੀ ਹੈ।

**ਹਰਿ ਕੈ ਨਾਮਿ ਰਤੇ ਲਿਵ ਲਾਏ** – ਨਾਮ ਧਨ ਉਹਨਾਂ ਮਨੁਖਾਂ ਨੂੰ ਮਿਲਦਾ ਹੈ, ਜਿਹੜੇ ਪ੍ਰੇਮ ਭਰੇ ਅਤੁਟ ਧਿਆਨ ਨਾਲ ਪਰਮਾਤਮਾ ਦੇ ਨਾਮ ਰੰਗ ਵਿਚ ਰੰਗੇ ਹੋਏ ਹਨ।

**ਇਹੁ ਹਰਿ ਰੰਗੁ ਗੂੜਾ ਧਨ ਪਿਰ ਹੋਇ** – ਇਹ ਹਰੀ ਦਾ ਗੂੜ੍ਹਾ ਪ੍ਰੇਮ ਇਸਤਰੀ ਲਈ ਪਤੀ ਵਰਗਾ ਹੁੰਦਾ ਹੈ। ਜਿਹੜੀ ਇਸਤਰੀ ਸ਼ਾਂਤੀ ਅਤੇ ਨਿਮਰਤਾ ਦਾ ਸ਼ਿੰਗਾਰ ਕਰਦੀ ਹੈ, ਉਹ ਪ੍ਰਭੂ ਦੇ ਮੇਲ ਦਾ ਆਨੰਦ ਮਾਣਦੀ ਹੈ।

**ਮੂਲਹੁ ਭੁਲਾ ਜਨਮੁ ਗਵਾਏ** – ਹੰਕਾਰ ਨਾਲ ਪ੍ਰਭੂ ਨੂੰ ਕੋਈ ਨਹੀਂ ਪਾ ਸਕਦਾ। ਉਹ ਅਸਲੋਂ ਭੁਲਿਆ ਰਹਿੰਦਾ ਹੈ ਅਤੇ ਆਪਣਾ ਜੀਵਨ ਜ਼ਾਇਆ ਕਰਦਾ ਹੈ।

**ਗੁਰ ਤੇ ਸਾਤਿ ਸਹਜ ਸੁਖੁ ਬਾਣੀ** – ਗੁਰੂ ਤੋਂ ਸ਼ਾਂਤੀ, ਸਹਿਜ ਅਵਸਥਾ ਦਾ ਸੁਖ ਅਤੇ ਬਾਣੀ ਭਾਵ ਸ਼ੁਭ ਉਪਦੇਸ਼ ਮਿਲਦਾ ਹੈ।

**ਸੇਵਾ ਸਾਚੀ ਨਾਮਿ ਸਮਾਣੀ** – ਗੁਰੂ ਦੀ ਦੱਸੀ ਸੇਵਾ ਸਦਾ ਨਾਲ ਨਿਭਣ ਵਾਲੀ ਚੀਜ਼ ਹੈ। ਇਸ ਦੇ ਨਾਲ ਪਰਮਾਤਮਾ ਦੇ ਨਾਮ ਵਿਚ ਲੀਨਤਾ ਹੋ ਜਾਂਦੀ ਹੈ।

**ਆਪੇ ਕਰਤਾ ਜੁਗਿ ਜੁਗਿ ਸੋਇ** – ਪਰਮਾਤਮਾ ਹਰ ਜੁਗ ਵਿਚ ਆਪ ਕਰਤਾ ਹੈ, ਆਪ ਮੌਜੂਦ ਚਲਿਆ ਆ ਰਿਹਾ ਹੈ।

**ਨਦਰਿ ਕਰੇ ਮੇਲਾਵਾ ਹੋਇ** – ਜਿਸ ਮਨੁਖ ਉਤੇ ਪਰਮਾਤਮਾ ਮਿਹਰ ਦੀ ਨਜ਼ਰ ਕਰਦਾ ਹੈ ਉਸ ਮਨੁਖ ਨਾਲ ਉਸ ਦਾ ਮਿਲਾਪ ਹੋ ਜਾਂਦਾ ਹੈ। ਉਹ ਮਨੁਖ ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾ ਲੈਂਦਾ ਹੈ।

### ਅੰਤਰਿ ਬ੍ਰਹਮੁ ਨ ਚੀਨਈ

ãtar brám na čīnaī

ਮਾਇਆ ਦੇ ਮੋਹ ਵਿਚ ਪੰਡਿਤ ਪੜਿ ਪੜਿ ਉੱਚਾ ਕੂਕਦਾ ਹੈ ਪਰ ਅੰਦਰ ਬ੍ਰਹਮ ਨੂੰ ਨਹੀਂ ਚੀਨਦਾ। ਦੂਜੈ ਭਾਇ ਵਿਚ ਸਾਰਾ ਜਗਤ ਫਸਿਆ ਹੋਇਆ ਹੈ। ਜਿਨ੍ਹਾਂ ਨੇ ਸਤਿਗੁਰੂ ਸੇਵਿਆ ਹੈ ਉਹ ਨਿਰਮਲ ਹੁੰਦੇ ਹਨ, ਗੁਰ ਸ਼ਬਦਿ ਨਾਲ ਰੱਤੇ ਜਾਂਦੇ ਹਨ।

**ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ ॥ ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ ॥ ਦੂਜੈ ਭਾਇ ਜਗਤੁ ਪਰਬੋਧਦਾ** ਨਾ ਬੂਝੈ **ਬੀਚਾਰੁ ॥ ਬਿਰਥਾ ਜਨਮੁ ਗਵਾਇਆ**

**ਮਰਿ ਜੰਮੈ ਵਾਰੋ ਵਾਰ** ॥ ੧ ॥ ਮਃ ੩ ॥ ਜਿਨੀ ਸਤਿਗੁਰੁ ਸੇਵਿਆ ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ ॥ ਸਦਾ ਸਾਂਤਿ ਸੁਖੁ ਮਨਿ ਵਸੈ **ਚੂਕੈ ਕੂਕ ਪੁਕਾਰ** ॥ ਆਪੈ ਨੋ ਆਪੁ ਖਾਇ ਮਨੁ ਨਿਰਮਲੁ ਹੋਵੈ **ਗੁਰ ਸਬਦੀ ਵੀਚਾਰੁ** ॥ **ਨਾਨਕ ਸਬਦਿ ਰਤੇ ਸੇ ਮੁਕਤੁ** ਹੈ ਹਰਿ ਜੀਉ ਹੇਤਿ ਪਿਆਰੁ ॥ ੨ ॥

ਅ.ਗ.ਮ.੩, ੮੬

ਅੰਤਰਿ ãtar

ਉਚਾ ਕੂਕਦਾ uččā kūkdā

ਮਾਇਆ ਮੋਹਿ ਪਿਆਰੁ māiā mó piār

ਮਨਿ ਮੂਰਖੁ ਗਾਵਾਰੁ

man mūrakh gāwār

ਦੂਜੈ ਭਾਇ dūjɛ pāe

ਜਗਤੁ ਪਰਬੋਧਦਾ jagt parbódadā

ਬਿਰਥਾ ਜਨਮੁ ਗਵਾਇਆ
birthā janm gwāiā

ਮਰਿ ਜੰਮੈ ਵਾਰੋ ਵਾਰ
mar jãmɛ wāro wār

ਚੂਕੈ ਕੂਕ ਪੁਕਾਰ čūkɛ kūk pukār

ਗੁਰ ਸਬਦੀ ਵੀਚਾਰੁ gur sabdī wīčār

ਨਾਨਕ ਸਬਦਿ ਰਤੇ nānak sabad ratte

ਸੇ ਮੁਕਤੁ se mukt

**ਅੰਤਰਿ** – ਆਪਣੇ ਅੰਦਰ।

**ਉਚਾ ਕੂਕਦਾ ਮਾਇਆ ਮੋਹਿ ਪਿਆਰੁ** – ਜੋ ਪੰਡਤ ਵੇਦਾਂ ਨੂੰ ਪੜ੍ਹ ਪੜ੍ਹ ਕੇ ਉੱਚੀ ਸੁਰ ਵਿਚ ਅਲਾਪਦਾ ਹੈ, ਉਹ ਇਹ ਸਭ ਕੁਝ ਸੱਚੇ ਦਿਲੋਂ ਨਹੀਂ ਬਲਕਿ ਮਾਇਆ ਦੇ ਮੋਹ ਅਤੇ ਪਿਆਰ ਕਰਕੇ ਕਰਦਾ ਹੈ।

**ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ** – ਉਹ ਮੂਰਖ ਅਤੇ ਗੰਵਾਰ ਮਨ ਆਪਣੇ ਅੰਦਰ ਬ੍ਰਹਮ ਦੀ ਪਛਾਣ ਨਹੀਂ ਕਰਦਾ।

**ਦੂਜੈ ਭਾਇ ਜਗਤੁ ਪਰਬੋਧਦਾ** – ਉਹ ਦਵੈਤ ਭਾਵ ਵਿਚ ਜਗਤ ਨੂੰ ਸਿੱਖਿਆ ਦਿੰਦਾ ਹੈ, ਵਿਚਾਰ ਨੂੰ ਨਹੀਂ ਸਮਝਦਾ।

**ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ** – ਅਜਿਹਾ ਵਿਅਕਤੀ ਵਿਅਰਥ ਵਿਚ ਆਪਣਾ ਜਨਮ ਨਸ਼ਟ ਕਰ ਲੈਂਦਾ ਹੈ ਅਤੇ ਬਾਰ ਬਾਰ ਜੰਮਦਾ ਅਤੇ ਮਰਦਾ ਹੈ। ਆਵਾਗਵਣ ਦੇ ਚਕਰ ਵਿਚ ਪਿਆ ਰਹਿੰਦਾ ਹੈ।

**ਚੂਕੈ ਕੂਕ ਪੁਕਾਰ** – ਨਾਮ ਦੇ ਪ੍ਰਾਪਤ ਹੋ ਜਾਣ ਨਾਲ ਮਨ ਵਿਚ ਸਦਾ ਸ਼ਾਂਤੀ ਅਤੇ ਸੁਖ ਵਸਦਾ ਹੈ ਅਤੇ ਕੂਕ-ਪੁਕਾਰ ਭਾਵ ਕਲਪਨਾ ਖਤਮ ਹੋ ਜਾਂਦੀ ਹੈ।

**ਗੁਰ ਸਬਦੀ ਵੀਚਾਰੁ** – ਗੁਰੂ ਦੇ ਸ਼ਬਦ ਉਪਰ ਵੀਚਾਰ ਕਰਨ ਨਾਲ ਮਨ ਨਿਰਮਲ ਹੋ ਜਾਂਦਾ ਹੈ। ਆਪਾ ਭਾਵ

(ਹੰਕਾਰ) ਨੂੰ ਸਵੈ-ਰੂਪ ਖਾਂਦਾ ਹੈ ਭਾਵ ਜਦੋਂ ਆਪਣੇ ਅਸਲੇ ਦੀ ਪਛਾਣ ਹੋ ਜਾਂਦੀ ਹੈ ਤਾਂ ਹੰਕਾਰ ਮੁਕ ਜਾਂਦਾ ਹੈ।

**ਨਾਨਕ ਸਬਦਿ ਰਤੇ ਸੇ ਮੁਕਤੁ** - ਜੋ ਗੁਰੂ ਦੀ ਬਾਣੀ ਵਿਚ ਰੰਗੇ ਗਏ, ਉਹ ਛੁਟ ਗਏ ਕਿਉਂਕਿ ਉਹਨਾਂ ਨੇ ਹਰੀ ਦੀ ਪ੍ਰਾਪਤੀ ਲਈ ਪਿਆਰ ਕੀਤਾ ਹੈ।

**ਅਤਲਸ** atlas
ਨਾਂਵ ਇਸਤਰੀਲਿੰਗ
ਇਕ ਪ੍ਰਕਾਰ ਦਾ ਕੀਮਤੀ ਰੇਸ਼ਮੀ ਕੱਪੜਾ

**ਅਤਲਸਾਂ ਪਾੜ ਦੇਣੀਆਂ**
atlasā̃ pāṛ deṇīā̃

ਭਾਰਤ ਦੀ ਅਜ਼ਾਦੀ ਦੀ ਲੜਾਈ ਸਮੇਂ ਅੰਗਰੇਜ਼ਾਂ ਨਾਲ ਨਾਮਿਲਵਰਤਨ ਦੀ ਲਹਿਰ ਜ਼ੋਰ ਫੜ ਗਈ ਸੀ। ਨਾਮਧਾਰੀ ਮਤ ਦੇ ਅਨੁਯਾਈ ਵਿਦੇਸ਼ੀ ਵਸਤਾਂ ਦਾ ਡਟ ਕੇ ਵਿਰੋਧ ਕਰਦੇ ਸਨ। ਸੋ ਹੋਰ ਵਸਤਾਂ ਦੇ ਨਾਲ ਨਾਲ ਉਹ ਕੱਪੜੇ ਵੀ ਘਰ ਬੁਣੇ ਖੱਦਰ ਦੇ ਪਾਉਂਦੇ ਸਨ ਅਤੇ ਵਿਦੇਸ਼ੀ ਕੱਪੜੇ ਦਾ ਵਿਰੋਧ ਕਰਦੇ ਸਨ। ਇੱਥੇ ਅਤਲਸ ਤੋਂ ਭਾਵ ਵਿਦੇਸ਼ੀ ਅਤੇ ਰੇਸ਼ਮੀ ਕੀਮਤੀ ਕੱਪੜਿਆਂ ਤੋਂ ਹੈ ਅਤੇ ਅਲਤਸਾਂ ਪਾੜ ਦੇਣੀਆਂ ਦਾ ਭਾਵ ਨਾਮਿਲਵਰਤਨ ਦਾ ਸੰਦੇਸ਼ ਦੇਣ ਵਾਲਾ ਨਾਹਰਾ ਹੈ।ਇਕ ਇਕ ਧਾਰਨਾ ਉੱਤੇ ਛਾਲਾਂ ਮਾਰ ਮਾਰ ਕੇ,ਉਨ੍ਹਾਂ ਇਸ ਤਰ੍ਹਾਂ ਧੱਮਾ-ਚੌਕੜੀ ਚੁੱਕੀ, ਜਿਵੇਂ ਫਰੰਗੀ ਨੂੰ ਕੱਢ ਕੇ ਹੀ ਰਾਤ ਨੂੰ ਸੌਣਾ ਹੁੰਦਾ ਹੈ, ਵਿੱਚੋਂ ਦੀ ਹੀ ਜੱਥੇ ਨੇ, ਆਪਣੇ ਮਨੋਂ-ਭਾਵ ਪ੍ਰਗਟ ਕਰਨੇ ਸ਼ੁਰੂ ਕਰ ਦਿੱਤੇ:-

**ਓਏ ਨਹੀਂ ਖੱਦਰ ਬਿਨਾਂ ਹੱਥ ਲਾਉਣਾ,**
**'ਅਤਲਸਾਂ ਪਾੜ ਦੇਣੀਆਂ,**
**ਰਾਜ ਅੰਗ੍ਰੇਜਾਂ ਦਾ ਓ,**
**ਵਈ ਚੰਦ ਰੋਜ਼ ਦਾ ਚਾਲਾ।'**

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੯੮

ਅਤਲਸ atlas

ਅਤਲਸਾਂ ਪਾੜ ਦੇਣੀਆਂ atlasā̃ pāṛ deṇīā̃

ਓਏ ਨਹੀਂ ਖੱਦਰ ਬਿਨਾਂ ਹੱਥ ਲਾਉਣਾ
oe nahī̃ khaddar bīnā̃ hath lāoṇā

ਰਾਜ ਅੰਗ੍ਰੇਜਾਂ ਦਾ ਓ rāj ãgrezā̃ dā o

ਵਈ ਚੰਦ ਰੋਜ ਦਾ ਚਾਲਾ
waī čãd roz dā čālā

**ਅਤਿ** at
ਵਿਸ਼ੇਸ਼ਣ
ਬਹੁਤ ਜ਼ਿਆਦਾ

**ਅਤਿ ਅਪਾਰਾ** at apārā

ਹਰੀ ਦਾ ਨਾਮ ਨਿਰਮਲ ਹੈ, ਅਤਿ ਅਪਾਰਾ ਹੈ। ਉਸ ਦੀ ਕੋਈ ਥਾਹ ਨਹੀਂ। ਨਾਮ ਧਨ ਬਿਨਾਂ ਹੋਰ ਸਭ ਕੁਝ ਬਿਖ ਹੈ। ਗੁਰਮੁਖ ਗੁਰ ਸ਼ਬਦ ਵਿਚ ਰਵਿਆ ਨਿਰਮਲ ਹੁੰਦਾ ਹੈ। ਉਸ ਦੀ ਹਉਮੈ ਮਰ ਜਾਂਦੀ ਹੈ। ਉਸ ਨੂੰ ਕਦੀ ਕੋਈ ਹਰਖ, ਸੋਖ ਨਹੀਂ ਲਗਦਾ।

ਧਨਾਸਰੀ ਮਹਲਾ ੩ ॥ ਹਰਿ ਨਾਮੁ ਧਨੁ ਨਿਰਮਲੁ **ਅਤਿ ਅਪਾਰਾ** ॥ ਗੁਰ ਕੈ ਸਬਦਿ ਭਰੇ ਭੰਡਾਰਾ ॥ **ਨਾਮ ਧਨ ਬਿਨੁ ਹੋਰ ਸਭ ਬਿਖੁ ਜਾਣੁ** ॥ **ਮਾਇਆ ਮੋਹਿ ਜਲੈ ਅਭਿਮਾਨੁ** ॥ ੧ ॥ ਗੁਰਮੁਖਿ ਹਰਿ ਰਸੁ ਚਾਖੈ ਕੋਇ ॥ ਤਿਸੁ ਸਦਾ ਅਨੰਦੁ ਹੋਵੈ ਦਿਨੁ ਰਾਤੀ ਪੂਰੈ ਭਾਗਿ ਪਰਾਪਤਿ ਹੋਇ ॥ ਰਹਾਉ ॥ **ਸਬਦੁ ਦੀਪਕੁ ਵਰਤੈ ਤਿਹੁ ਲੋਇ** ॥ **ਜੋ ਚਾਖੈ ਸੋ ਨਿਰਮਲੁ ਹੋਇ** ॥ **ਨਿਰਮਲ ਨਾਮਿ ਹਉਮੈ ਮਲੁ ਧੋਇ** ॥ ਸਾਚੀ ਭਗਤਿ ਸਦਾ ਸੁਖੁ ਹੋਇ ॥ ੨ ॥ ਜਿਨਿ ਹਰਿ ਰਸੁ ਚਾਖਿਆ **ਸੋ ਹਰਿ ਜਨੁ ਲੋਗੁ** ॥ **ਤਿਸੁ ਸਦਾ ਹਰਖੁ ਨਾਹੀ ਕਦੇ ਸੋਗੁ**॥ ਆਪਿ ਮੁਕਤੁ ਅਵਰਾ ਮੁਕਤੁ ਕਰਾਵੈ ॥ ਹਰਿ ਨਾਮੁ ਜਪੈ ਹਰਿ ਤੇ ਸੁਖੁ ਪਾਵੈ ॥ ੩ ॥ ਬਿਨੁ ਸਤਿਗੁਰ **ਸਭ ਮੁਈ ਬਿਲਲਾਇ** ॥ **ਅਨਦਿਨੁ ਦਾਝਹਿ ਸਾਤਿ ਨ ਪਾਇ** ॥ ਸਤਿਗੁਰੁ ਮਿਲੈ ਸਭੁ ਤ੍ਰਿਸਨ ਬੁਝਾਏ ॥ ਨਾਨਕ ਨਾਮਿ ਸਾਂਤਿ ਸੁਖੁ ਪਾਏ ॥ ੪ ॥ ੨ ॥

ਅ.ਗ.ਮ.੩, ੬੬੪

ਅਤਿ at

ਨਾਮ ਧਨ ਬਿਨੁ nām tàn bin

ਹੋਰ ਸਭ ਬਿਖੁ ਜਾਣੁ hor sáb bikh jāṇ

ਮਾਇਆ ਮੋਹਿ māiā mó

ਜਲੈ ਅਭਿਮਾਨੁ jalɛ ábimān

ਸਬਦੁ ਦੀਪਕੁ ਵਰਤੈ sabad dīpak wartɛ

ਤਿਹੁ ਲੋਇ teho loe

ਜੋ ਚਾਖੈ jo čākhɛ

ਸੋ ਨਿਰਮਲੁ ਹੋਇ so nirmal hoe

ਨਿਰਮਲ ਨਾਮਿ nirmal nām

ਹਉਮੈ ਮਲੁ ਧੋਇ hɔmɛ mal tòe

ਸੋ ਹਰਿ ਜਨੁ ਲੋਗੁ so har jan log

ਤਿਸੁ ਸਦਾ ਹਰਖੁ tis sadā harkh

ਨਾਹੀ ਕਦੇ ਸੋਗੁ nāhī kade sog

ਸਭ ਮੁਈ ਬਿਲ ਲਾਇ sáb muī bil lāe

ਅਨਦਿਨੁ ਦਾਝਹਿ andin dā́jɛ

ਸਾਤਿ ਨ ਪਾਇ sāt na pāe

**ਅਤਿ** – ਬਹੁਤ ਜ਼ਿਆਦਾ।

**ਅਤਿ ਅਪਾਰਾ** – ਪਰਮਾਤਮਾ ਦਾ ਨਾਮ ਪਵਿੱਤਰ ਧਨ ਹੈ। ਗੁਰੂ ਦੇ ਸ਼ਬਦ ਵਿਚ ਜੁੜਿਆਂ ਮਨੁਖ ਦੇ ਅੰਦਰ ਇਸ ਧਨ ਦੇ ਖਜ਼ਾਨੇ ਭਰ ਜਾਂਦੇ ਹਨ।

**ਨਾਮ ਧਨ ਬਿਨੁ ਹੋਰ ਸਭ ਬਿਖੁ ਜਾਣੁ** – ਹਰੀ ਨਾਮ ਧਨ ਤੋਂ ਬਿਨਾਂ ਹੋਰ ਦੁਨਿਆਵੀ ਧਨ ਜ਼ਹਿਰ ਸਮਾਨ ਹੈ ਜੋ ਆਤਮਕ ਜੀਵਨ ਨੂੰ ਮਾਰ ਦਿੰਦਾ ਹੈ।

**ਮਾਇਆ ਮੋਹਿ ਜਲੈ ਅਭਿਮਾਨੁ** – ਨਾਮ ਦੇ ਮੁਕਾਬਲੇ, ਹੰਕਾਰੀ ਭਾਵ ਅਭਿਮਾਨੀ ਮਨੁਖ ਮਾਇਆ ਦੇ ਮੋਹ ਵਿਚ ਸੜਦਾ ਹੈ।

**ਸਬਦੁ ਦੀਪਕੁ ਵਰਤੈ ਤਿਹੁ ਲੋਇ** – ਨਾਮ ਰੂਪੀ ਦੀਵੇ ਦਾ ਚਾਨਣਾ ਤਿੰਨਾਂ ਲੋਕਾਂ ਵਿਚ ਫੈਲ ਰਿਹਾ ਹੈ। ਤਿੰਨ ਲੋਕ ਆਸਮਾਨ, ਧਰਤੀ ਅਤੇ ਪਾਤਾਲ।

**ਜੋ ਚਾਖੈ ਸੋ ਨਿਰਮਲੁ ਹੋਇ** – ਜਿਹੜਾ ਮਨੁਖ ਗੁਰੂ ਦੇ ਸ਼ਬਦ ਨੂੰ ਚਖਦਾ ਹੈ, ਉਸ ਦਾ ਆਨੰਦ ਲੈਂਦਾ ਹੈ, ਉਹ ਪਵਿੱਤਰ ਜੀਵਨ ਵਾਲਾ ਹੋ ਜਾਂਦਾ ਹੈ।

**ਨਿਰਮਲ ਨਾਮਿ ਹਉਮੈ ਮਲੁ ਧੋਇ** – ਗੁਰੂ ਦੇ ਸ਼ਬਦ ਰਾਹੀਂ ਪਵਿੱਤਰ ਹਰੀ ਨਾਮ ਵਿਚ ਜੁੜ ਕੇ ਮਨੁਖ ਆਪਣੇ ਅੰਦਰੋਂ ਹਉਮੈ ਦੀ ਮੈਲ ਧੋ ਲੈਂਦਾ ਹੈ।

**ਸੋ ਹਰਿ ਜਨੁ ਲੋਗੁ** – ਜਿਸ ਮਨੁਖ ਨੇ ਪਰਮਾਤਮਾ ਦਾ ਨਾਮ-ਰਸ ਚਖ ਲਿਆ, ਉਹ ਪਰਮਾਤਮਾ ਦਾ ਦਾਸ ਬਣ ਗਿਆ। ਉਸ ਨੂੰ ਸਦਾ ਆਨੰਦ ਪ੍ਰਾਪਤ ਹੁੰਦਾ ਹੈ।

**ਤਿਸੁ ਸਦਾ ਹਰਖੁ ਨਾਹੀ ਕਦੇ ਸੋਗੁ** – ਉਸ ਮਨੁਖ ਨੂੰ ਕੋਈ ਗਮ ਨਹੀਂ ਵਿਆਪਦਾ। ਉਹ ਮਨੁਖ ਆਪ ਦੁੱਖਾਂ, ਵਿਕਾਰਾਂ ਤੋਂ ਬਚਿਆ ਰਹਿੰਦਾ ਹੈ ਅਤੇ ਹੋਰਨਾਂ ਨੂੰ ਵੀ ਬਚਾਉਂਦਾ ਹੈ।

**ਸਭ ਮੁਈ ਬਿਲਲਾਇ** – ਗੁਰੂ ਦੀ ਸ਼ਰਨ ਪੈਣ ਤੋਂ ਬਿਨਾਂ ਸਾਰੀ ਸ੍ਰਿਸ਼ਟੀ ਰੋਂਦੀ ਚੀਕਦੀ ਮਰ ਜਾਂਦੀ ਹੈ।

**ਅਨਦਿਨੁ ਦਾਝਹਿ ਸਾਤਿ ਨ ਪਾਇ** – ਗੁਰੂ ਤੋਂ ਵਿਛੜ ਕੇ ਮਨੁਖ ਹਰ ਵੇਲੇ, ਹਰ ਰੋਜ਼ ਮਾਇਆ ਦੇ ਮੋਹ ਵਿਚ ਸੜਦੇ ਰਹਿੰਦੇ ਹਨ, ਉਹਨਾਂ ਨੂੰ ਕਦੇ ਸ਼ਾਂਤੀ ਨਹੀਂ ਮਿਲਦੀ।

## ਅਤਿ ਲੁਬਧ at lúbd

ਵਿਸ਼ੇਸ਼ਣ

ਬਹੁਤ ਲਲਚਾਇਆ ਹੋਇਆ, ਲੋਭ ਗ੍ਰਸਤ, ਬਹੁਤ ਲਾਲਚੀ ਹੋਇਆ ਮਨ

## ਅਤਿ ਲੁਬਧ ਲੁਭਾਨਉ ਬਿਖਮ ਮਾਇ

at lúbd lubā̀nɔ bikhm māe

ਮਨਮੁਖ ਭਰਮਾਂ ਵਿਚ ਭੁੱਲਿਆ ਹੋਇਆ ਅਤਿ ਲੁਬਧ ਹੁੰਦਾ ਹੈ। ਉਸ ਨੂੰ ਦੈਵੀ ਸਚੁ ਦੀ ਸੋਝੀ ਨਹੀਂ ਹੁੰਦੀ। ਭਗਤਿਹੀਨ ਦਰਿ ਭ੍ਰਸਟ ਸਰਾਪਿਆ ਜਾਂਦਾ ਹੈ। ਗੁਰਮੁਖ ਉਸ ਕਰਤਾਰ ਦੇ ਹੁਕਮ ਵਿਚ ਰਹਿੰਦਾ ਹੈ। ਉਸ ਵਾਸਤੇ ਦੁਖ/ਸੁਖ ਉਸ ਦੀ ਰਜ਼ਾਅ ਵਿਚ ਹੁੰਦੇ ਹਨ। ਗੁਰ ਸ਼ਬਦ ਵਿਚ ਰੱਤਿਆ ਗੁਰਮੁਖ ਕਾਦਰ ਦੀ ਕੁਦਰਤ ਦੇ ਨਿਯਮਾਂ ਦੇ ਰਹੱਸ ਨੂੰ ਪਹਿਚਾਣਦਾ ਹੈ। ਹਉਮੈ ਨੂੰ ਦੂਰ ਕਰਕੇ ਉਸ ਦਾ ਮਨ ਨਿਰਮਲ ਹੋ ਜਾਂਦਾ ਹੈ। ਉਹ ਸਦਾ ਲਈ ਮੁਕਤ ਹੋ ਜਾਂਦਾ ਹੈ।

**ਬਸੰਤੁ ਮਹਲਾ ੧ ॥ ਮਨੁ ਭੂਲਉ ਭਰਮਸਿ ਆਇ ਜਾਇ ॥ ਅਤਿ ਲੁਬਧ ਲੁਭਾਨਉ ਬਿਖਮ ਮਾਇ ॥ ਨਹ ਅਸਥਿਰੁ ਦੀਸੈ ਏਕ ਭਾਇ ॥ ਜਿਉ ਮੀਨ ਕੁੰਡਲੀਆ ਕੰਠਿ**

ਪਾਇ ॥ ੧ ॥ **ਮਨੁ ਭੂਲਉ ਸਮਝਸਿ ਸਾਚਿ ਨਾਇ** ॥ ਗੁਰ ਸਬਦੁ ਬੀਚਾਰੇ ਸਹਜ ਭਾਇ ॥ ੧ ॥ ਰਹਾਉ ॥ ਮਨੁ ਭੂਲਉ **ਭਰਮਸਿ ਭਵਰ ਤਾਰ** ॥ ਬਿਲ ਬਿਰਥੇ ਚਾਹੈ ਬਹੁ ਬਿਕਾਰ ॥ **ਮੈਗਲ ਜਿਉ ਫਾਸਸਿ ਕਾਮਹਾਰ** ॥ **ਕੜਿ ਬੰਧਨਿ ਬਾਧਿਓ ਸੀਸ ਮਾਰ** ॥ ੨ ॥ **ਮਨੁ ਮੁਗਧੌ** ਦਾਦਰੁ ਭਗਤਿਹੀਨੁ ॥ **ਦਰਿ ਭ੍ਰਸਟ** ਸਰਾਪੀ ਨਾਮ ਬੀਨੁ ॥ ਤਾ ਕੈ ਜਾਤਿ ਨ ਪਾਤੀ ਨਾਮ ਲੀਨ ॥ ਸਭਿ ਦੂਖ ਸਖਾਈ ਗੁਣਹ ਬੀਨ ॥ ੩ ॥ ਮਨੁ ਚਲੈ ਨ ਜਾਈ ਠਾਕਿ ਰਾਖੁ ॥ ਬਿਨੁ ਹਰਿ ਰਸ ਰਾਤੇ ਪਤਿ ਨ ਸਾਖੁ ॥ **ਤੂ ਆਪੇ ਸੁਰਤਾ ਆਪਿ ਰਾਖੁ** ॥ **ਧਰਿ ਧਾਰਣ ਦੇਖੈ ਜਾਣੈ ਆਪਿ** ॥ ੪ ॥ ਆਪਿ ਭੁਲਾਏ ਕਿਸੁ ਕਹਉ ਜਾਇ ॥ ਗੁਰੁ ਮੇਲੇ ਬਿਰਥਾ ਕਹਉ ਮਾਇ ॥ ਅਵਗਣ ਛੋਡਉ ਗੁਣ ਕਮਾਇ ॥ **ਗੁਰ ਸਬਦੀ ਰਾਤਾ ਸਚਿ ਸਮਾਇ** ॥ ੫ ॥ ਸਤਿਗੁਰ ਮਿਲਿਐ ਮਤਿ ਊਤਮ ਹੋਇ ॥ ਮਨੁ ਨਿਰਮਲੁ ਹਉਮੈ ਕਢੈ ਧੋਇ ॥ ਸਦਾ ਮੁਕਤੁ ਬੰਧਿ ਨ ਸਕੈ ਕੋਇ ॥ **ਸਦਾ ਨਾਮੁ ਵਖਾਣੈ** ਅਉਰੁ ਨ ਕੋਇ ॥ ੬ ॥ ਮਨੁ ਹਰਿ ਕੈ ਭਾਣੈ ਆਵੈ ਜਾਇ ॥ ਸਭ ਮਹਿ ਏਕੋ ਕਿਛੁ ਕਹਣੁ ਨ ਜਾਇ ॥ **ਸਭੁ ਹੁਕਮੋ ਵਰਤੈ ਹੁਕਮਿ ਸਮਾਇ** ॥ **ਦੂਖ ਸੂਖ ਸਭ ਤਿਸੁ ਰਜਾਇ** ॥ ੭ ॥ ਤੂ ਅਭੁਲੁ ਨ ਭੂਲੌ ਕਦੇ ਨਾਹਿ ॥ ਗੁਰ ਸਬਦੁ ਸੁਣਾਏ **ਮਤਿ ਅਗਾਹਿ** ॥ ਤੂ ਮੋਟਉ ਠਾਕੁਰੁ ਸਬਦ ਮਾਹਿ ॥ ਮਨੁ ਨਾਨਕ ਮਾਨਿਆ ਸਚੁ ਸਲਾਹਿ ॥ ੮ ॥ ੨ ॥

ਅ.ਗ.ਮ.੧, ੧੧੮੭

ਅਤਿ ਲੁਬਧ at lúbd

ਬਿਖਮ ਮਾਇ bikhm māe

ਮਨੁ ਭੂਲਉ man pȕlo

ਸਮਝਸਿ ਸਾਚਿ ਨਾਇ sámjas sāč nāe

ਭਰਮਸਿ ਭਵਰ ਤਾਰ pàrmas pàwar tār

ਮੈਗਲ mɛgal

ਜਿਉ ਫਾਸਸਿ ਕਾਮਹਾਰ
jio fāsas kāmhār

ਕੜਿ ਬੰਧਨਿ kaṛ bə́dan

ਬਾਧਿਓ ਸੀਸ ਮਾਰ bə́dio sīs mār

ਮਨੁ ਮੁਗਧੌ man múgdɔ

ਦਰਿ ਭ੍ਰਸਟ dar pràsṭ

ਤੂ ਆਪੇ ਸੁਰਤਾ tū āpe surtā

ਆਪਿ ਰਾਖੁ āp rākh

ਧਰਿ ਧਾਰਣ tàr tāraṇ

ਦੇਖੈ ਜਾਣੈ ਆਪਿ dekhɛ jāṇɛ āp

ਗੁਰ ਸਬਦੀ ਰਾਤਾ gur sabdī rātā

**ਸਚਿ ਸਮਾਇ** sač smāe

**ਸਦਾ ਨਾਮੁ ਵਖਾਣੈ** sadā nām wkhāṇɛ

**ਸਭੁ ਹੁਕਮੋ ਵਰਤੈ** sáb hukmo wartɛ

**ਹੁਕਮਿ ਸਮਾਇ** hukam smāe

**ਦੂਖ ਸੂਖ** dūkh sūkh

**ਤਿਸੁ ਰਜਾਇ** tis razāe

**ਮਤਿ ਅਗਾਹਿ** mat agāhe

**ਅਤਿ ਲੁਬਧ** – ਬਹੁਤ ਲਲਚਾਇਆ ਹੋਇਆ, ਲੋਭ ਗ੍ਰਸਤ, ਬਹੁਤ ਲਾਲਚੀ ਹੋਇਆ ਮਨ।

**ਬਿਖਮ ਮਾਇ** – ਮਾਇਆ ਦੇ ਮੋਹ ਦੇ ਕਾਰਨ ਕਰਾਹੇ ਪਿਆ ਮਨ ਲਾਲਚ ਵਿਚ ਫਸਿਆ ਹੈ ਜਿਸ ਦੀ ਫਾਹੀ ਵਿੱਚੋਂ ਨਿਕਲਣਾ ਬਹੁਤ ਮੁਸ਼ਕਿਲ ਹੈ।

**ਮਨੁ ਭੂਲਉ ਸਮਝਸਿ ਸਾਚਿ ਨਾਇ** – ਮਨੁਖ ਦਾ ਭੁੱਲਿਆ ਹੋਇਆ ਮਨ ਸੱਚੇ ਨਾਮ ਨਾਲ ਸਮਝਦਾਰ ਹੋ ਸਕਦਾ ਹੈ।

**ਭਰਮਸਿ ਭਵਰ ਤਾਰ** – ਭੁੱਲਿਆ ਹੋਇਆ ਅਤੇ ਕੁਰਾਹੇ ਪਿਆ ਹੋਇਆ ਮਨ ਭੌਰੇ ਦੀ ਤਰ੍ਹਾਂ ਭਟਕਦਾ ਹੈ।

**ਮੈਗਲ ਜਿਉ ਫਾਸਸਿ ਕਾਮਹਾਰ** – ਮਨ ਇੰਦਰੀਆਂ ਦੇ ਰਾਹੀਂ ਬਹੁਤੇ ਵਿਅਰਥ ਵਿਕਾਰ ਕਰਨੇ ਚਾਹੁੰਦਾ ਹੈ ਪਰ ਇਹ ਮਨ ਹਾਥੀ ਵਾਂਗ ਕਾਮ ਵਿਚ ਮਸਤ ਹੋ ਕੇ ਫਸਦਾ ਹੈ, ਰੱਸੇ/ਸੰਗਲ ਨਾਲ ਬੰਨ੍ਹਿਆ ਜਾਂਦਾ ਹੈ ਤੇ ਸਿਰ ਉੱਪਰ ਅੰਕੁਸ਼ ਦੀ ਮਾਰ ਸਹਿੰਦਾ ਹੈ।

**ਮਨੁ ਮੁਗਧੌ** – ਮੂਰਖ ਮਨ ਭਗਤੀ ਤੋਂ ਵਾਂਝਾ ਰਹਿੰਦਾ ਹੈ। ਇਹ ਮਨ ਡੱਡੂ ਦੀ ਤਰ੍ਹਾਂ ਹੈ ਜੋ ਨੇੜੇ ਉੱਗੇ ਕੌਲ ਫੁਲ ਦੀ ਕਦਰ ਨਹੀਂ ਜਾਣਦਾ।

**ਦਰਿ ਭ੍ਰਸਟ** – ਕੁਰਾਹੇ ਪਏ ਮਨ ਹਰੀ ਦੇ ਦਰ ਤੋਂ ਭ੍ਰਿਸ਼ਟੇ ਹਨ। ਸਰਾਪੇ ਹਨ। ਨਾਮ ਤੋਂ ਬਿਨਾਂ ਹਨ। ਉਹਨਾਂ ਦੀ ਨਾ ਜਾਤ ਹੈ, ਨਾ ਪਤ ਹੈ ਤੇ ਨਾ ਹੀ ਉਹਨਾਂ ਦਾ ਕੋਈ ਨਾਮ ਲੈਂਦਾ ਹੈ। ਗੁਣਾਂ ਤੋਂ ਬਿਨਾ ਹੋਣ ਕਰਕੇ ਉਹਨਾਂ ਦੇ ਦੁਖ ਹੀ ਸਾਥੀ ਬਣਦੇ ਹਨ।

**ਤੂ ਆਪੇ ਸੁਰਤਾ ਆਪਿ ਰਾਖੁ** – ਪਰਮਾਤਮਾ ਆਪ ਹੀ ਸਾਡੀਆਂ ਬੇਨਤੀਆਂ ਸੁਣਦਾ ਹੈ ਤੇ ਆਪ ਹੀ ਰੱਖਿਆ ਕਰਦਾ ਹੈ।

**ਧਰਿ ਧਾਰਣ ਦੇਖੈ ਜਾਣੈ ਆਪਿ** – ਧਰਤੀ ਨੂੰ ਧਾਰਣ ਕਰਕੇ, ਸ੍ਰਿਸ਼ਟੀ ਨੂੰ ਧਰ ਕੇ ਆਪ ਹੀ ਦੇਖਦਾ ਹੈ ਅਤੇ ਜਾਣਦਾ ਹੈ।

**ਗੁਰ ਸਬਦੀ ਰਾਤਾ ਸਚਿ ਸਮਾਇ** – ਜੋ ਗੁਰੂ ਦੇ ਸ਼ਬਦ ਵਿਚ ਰੰਗਿਆ ਜਾਂਦਾ ਹੈ ਉਹ ਸਚ ਵਿਚ ਸਮਾ ਜਾਂਦਾ ਹੈ।

**ਸਦਾ ਨਾਮੁ ਵਖਾਣੈ** – ਜੇ ਗੁਰੂ ਮਿਲ ਪਏ ਤਾਂ ਮਨੁਖ ਦੀ ਮਤ ਸ੍ਰੇਸ਼ਟ ਹੋ ਜਾਂਦੀ ਹੈ। ਮਨ ਪਵਿੱਤਰ ਹੋ ਜਾਂਦਾ ਹੈ। ਉਸ ਦੇ ਅੰਦਰੋਂ ਹਉਮੈ ਦੀ ਮੈਲ ਧੋਤੀ ਜਾਂਦੀ ਹੈ

ਤੇ ਉਹ ਸਦਾ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ। ਉਹ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਹੈ। ਹੋਰ ਕੋਈ ਵਿਅਰਥ ਕੰਮ ਨਹੀਂ ਕਰਦਾ।

**ਸਭੁ ਹੁਕਮੋ ਵਰਤੈ ਹੁਕਮਿ ਸਮਾਇ** – ਸਭ ਪਾਸੇ ਉਸ ਪ੍ਰਭੂ ਦਾ ਹੁਕਮ ਵਰਤ ਰਿਹਾ ਹੈ। ਸਾਰੀ ਸ੍ਰਿਸ਼ਟੀ ਹੁਕਮ ਵਿਚ ਸਮਾਈ ਹੋਈ ਹੈ।

**ਦੂਖ ਸੂਖ ਸਭ ਤਿਸੁ ਰਜਾਇ** – ਜੀਵਾਂ ਨੂੰ ਵਾਪਰਦੇ ਸਭ ਦੁਖ ਸੁਖ ਉਸ ਪਰਮਾਤਮਾ ਦੀ ਰਜ਼ਾ ਅਨੁਸਾਰ ਹੀ ਹਨ।

**ਮਤਿ ਅਗਾਹਿ** – ਜਿਸ ਨੂੰ ਗੁਰੂ ਦਾ ਸ਼ਬਦ ਸੁਣਾਈ ਦੇ ਦਿੰਦਾ ਹੈ। ਉਸ ਦੀ ਮਤ ਅਗਾਧ ਹੋ ਜਾਂਦੀ ਹੈ। ਉਹ ਡੂੰਘੀ ਸਮਝ ਵਾਲਾ ਹੋ ਜਾਂਦਾ ਹੈ।

## ਅਤੀਤ atīt

ਨਾਂਵ ਪੁਲਿੰਗ
ਵਿਰੱਕਤ, ਨਿਰਲੇਪ

## ਅਤੀਤ ਸਚੇ ਸਰਣਾਈ

atīt sačče sarṇāī

ਗੁਰਮੁਖ ਉਸ ਸਚੁ ਦੇ ਕਰਤਾਰ ਦੀ ਸ਼ਰਣ ਵਿਚ ਰਹਿੰਦੇ ਹਨ। ਸਚੁ ਦੇ ਵਾਸੇ ਨਾਲ, ਸਚੁ ਦੇ ਸਿਮਰਨ ਨਾਲ ਕਾਲ ਨੇੜੇ ਨਹੀਂ ਛੋਂਹਦਾ। ਗੁਰਮੁਖ ਅੰਮ੍ਰਿਤ ਪੀਂਦਾ ਹੈ ਅਤੇ ਸਹਿਜ ਅਵਸਥਾ ਵਿਚ ਰਹਿੰਦਾ ਹੈ। ਉਹ ਕਰਤਾਰ ਪਰਮ ਹੰਸ ਸਚੁ ਦੀ ਜੋਤ ਹੈ। ਸਚ ਦੇ ਮਹਿਲ ਵਿਚ ਗੁਰੂ ਨੇ ਅਲਖੁ ਲਖਾਇਆ ਹੈ ਅਤੇ ਸਭ ਭਰਮ ਚੁਕਾਅ ਦਿੱਤੇ ਹਨ।

ਗਉੜੀ ਮਹਲਾ ੧ ॥ ਬੋਲਹਿ ਸਾਚੁ ਮਿਥਿਆ ਨਹੀ ਰਾਈ ॥ **ਚਾਲਹਿ ਗੁਰਮੁਖਿ ਹੁਕਮਿ ਰਜਾਈ** ॥ ਰਹਹਿ **ਅਤੀਤ ਸਚੇ ਸਰਣਾਈ** ॥੧॥ **ਸਚ ਘਰਿ ਬੈਸੈ ਕਾਲੁ ਨ ਜੋਹੈ** ॥ ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ ॥੧॥ ਰਹਾਉ ॥ **ਅਪਿਉ ਪੀਅਉ ਅਕਥੁ ਕਥਿ ਰਹੀਐ** ॥ ਨਿਜ ਘਰਿ ਬੈਸਿ **ਸਹਜ ਘਰੁ ਲਹੀਐ** ॥ ਹਰਿ ਰਸਿ ਮਾਤੇ ਇਹੁ ਸੁਖੁ ਕਹੀਐ ॥੨॥ **ਗੁਰਮਤਿ ਚਾਲ ਨਿਹਚਲ ਨਹੀ ਡੋਲੈ** ॥ ਗੁਰਮਤਿ ਸਾਚਿ ਸਹਜਿ ਹਰਿ ਬੋਲੈ ॥ **ਪੀਵੈ ਅੰਮ੍ਰਿਤੁ ਤਤੁ ਵਿਰੋਲੈ** ॥੩॥ ਸਤਿਗੁਰੁ ਦੇਖਿਆ **ਦੀਖਿਆ ਲੀਨੀ** ॥ ਮਨੁ ਤਨੁ ਅਰਪਿਓ **ਅੰਤਰ ਗਤਿ ਕੀਨੀ** ॥ **ਗਤਿ ਮਿਤਿ ਪਾਈ ਆਤਮੁ ਚੀਨੀ** ॥੪॥ **ਭੋਜਨੁ ਨਾਮੁ ਨਿਰੰਜਨ ਸਾਰੁ** ॥ **ਪਰਮ ਹੰਸੁ ਸਚੁ ਜੋਤਿ ਅਪਾਰ** ॥ ਜਹ ਦੇਖਉ ਤਹ ਏਕੰਕਾਰੁ ॥੫॥ ਰਹੈ ਨਿਰਾਲਮੁ **ਏਕਾ ਸਚੁ ਕਰਣੀ** ॥ ਪਰਮ ਪਦੁ ਪਾਇਆ ਸੇਵਾ ਗੁਰ ਚਰਣੀ ॥ ਮਨ ਤੇ ਮਨੁ ਮਾਨਿਆ **ਚੂਕੀ ਅਹੰ ਭ੍ਰਮਣੀ** ॥੬॥ ਇਨ ਬਿਧਿ ਕਉਣੁ ਕਉਣੁ ਨਹੀ ਤਾਰਿਆ ॥ ਹਰਿ ਜਸਿ ਸੰਤ ਭਗਤ ਨਿਸਤਾਰਿਆ ॥ ਪ੍ਰਭ ਪਾਏ ਹਮ ਅਵਰੁ ਨ ਭਾਰਿਆ ॥੭॥ ਸਾਚ ਮਹਲਿ **ਗੁਰਿ ਅਲਖੁ ਲਖਾਇਆ** ॥ ਨਿਹਚਲ ਮਹਲੁ ਨਹੀ ਛਾਇਆ ਮਾਇਆ ॥ **ਸਾਚਿ ਸੰਤੋਖੇ**

**ਭਰਮੁ ਚੁਕਾਇਆ** ॥ ੮ ॥ ਜਿਨ ਕੈ ਮਨਿ ਵਸਿਆ ਸਚੁ ਸੋਈ ॥ ਤਿਨ ਕੀ ਸੰਗਤਿ ਗੁਰਮੁਖਿ ਹੋਈ ॥ ਨਾਨਕ ਸਾਚਿ ਨਾਮਿ ਮਲੁ ਖੋਈ ॥ ੯ ॥ ੧੫ ॥

ਅ.ਗ.ਮ.੧, ੨੨੭

**ਅਤੀਤ** atīt

**ਚਾਲਹਿ ਗੁਰਮੁਖਿ** čālɛ gurmukh

**ਹੁਕਮਿ ਰਜਾਈ** hukam razāī

**ਸਚ ਘਰਿ ਬੈਸੈ** sač kàr bɛsɛ

**ਕਾਲੁ ਨ ਜੋਹੈ** kāl na johɛ

**ਅਪਿਉ ਪੀਅਉ** apio pīo

**ਅਕਥੁ ਕਥਿ ਰਹੀਐ** a'kath kath ráīɛ

**ਸਹਜ ਘਰੁ ਲਹੀਐ** sɛ́j kàr láīɛ

**ਗੁਰਮਤਿ ਚਾਲ** gurmat čāl

**ਨਿਹਚਲ ਨਹੀ ਡੋਲੈ** néčal nahī ḍolɛ

**ਪੀਵੈ ਅੰਮ੍ਰਿਤੁ** pīwɛ ãmrit

**ਤਤੁ ਵਿਰੋਲੈ** tat wirolɛ

**ਦੀਖਿਆ ਲੀਨੀ** dīkhiā līnī

**ਅੰਤਰ ਗਤਿ ਕੀਨੀ** ãtar gat kīnī

**ਗਤਿ ਮਿਤਿ ਪਾਈ** gat mit pāī

**ਆਤਮੁ ਚੀਨੀ** ātam čīnī

**ਭੋਜਨੁ ਨਾਮੁ** pòjan nām

**ਨਿਰੰਜਨ ਸਾਰੁ** nirãjan sār

**ਪਰਮ ਹੰਸੁ** parm hãs

**ਸਚੁ ਜੋਤਿ ਅਪਾਰ** sač jot apār

**ਏਕਾ ਸਚੁ ਕਰਣੀ** ekā sač karṇī

**ਚੂਕੀ ਅਹੰ ਭ੍ਰਮਣੀ** čūkī ahã pràmṇī

**ਗੁਰਿ ਅਲਖੁ ਲਖਾਇਆ**
gur a'lakh lakhāiā

**ਸਾਚਿ ਸੰਤੋਖੇ** sāč sãtokhe

**ਭਰਮੁ ਚੁਕਾਇਆ** pàrm čukāiā

**ਅਤੀਤ** – ਵਿਰੱਕਤ, ਨਿਰਲੇਪ।

**ਚਾਲਹਿ ਗੁਰਮੁਖਿ ਹੁਕਮਿ ਰਜਾਈ** – ਉਹ ਧਰਮੀ ਪੁਰਸ਼ ਜੋ ਗੁਰੂ ਵਲ ਮੂੰਹ ਕਰਕੇ ਚਲਦਾ ਹੈ ਭਾਵ ਆਪਣੀ ਜ਼ਿੰਦਗੀ ਦੀ ਡੋਰ ਗੁਰੂ ਦੇ ਹਥ ਫੜਾ ਕੇ ਚਲਦਾ ਹੈ, ਗੁਰਮੁਖ ਕਹਾਉਂਦਾ ਹੈ। ਗੁਰਮੁਖ ਵਿਅਕਤੀ ਪ੍ਰਭੂ ਦੇ ਹੁਕਮ ਅਤੇ ਰਜ਼ਾ ਵਿਚ ਚਲਦੇ ਹਨ।

**ਅਤੀਤ ਸਚੇ ਸਰਣਾਈ** – ਉਹ ਸਚ ਬੋਲਦੇ ਹਨ। ਰਤਾ ਜਿੰਨਾ ਝੂਠ ਨਹੀਂ ਬੋਲਦੇ। ਉਹ ਮਾਇਆ ਦੇ ਪ੍ਰਭਾਵ ਤੋਂ ਪਰੇ ਸੱਚੇ ਪ੍ਰਭੂ ਦੀ ਸ਼ਾਨ ਵਿਚ ਰਹਿੰਦੇ ਹਨ।

**ਸਚ ਘਰਿ ਬੈਸੈ ਕਾਲੁ ਨ ਜੋਹੈ** – ਗੁਰਮੁਖ ਸਦਾ ਸੱਚੇ ਘਰ ਵਿਚ ਰਹਿੰਦਾ ਹੈ ਅਤੇ ਕਾਲ ਉਸ ਨੂੰ ਵੇਖ ਤਕ ਨਹੀਂ ਸਕਦਾ।

ਪਰ ਜੋ ਮਨਮੁਖ ਹੈ, ਅਪਰਾਧੀ ਪੁਰਸ਼ ਹੈ, ਜੋ ਆਪਣੇ ਮਨ ਵਲ ਮੂੰਹ ਕਰਕੇ ਚਲਦਾ ਹੈ, ਗੁਰੂ ਤੋਂ ਬੇਮੁਖ, ਆਪ-ਹੁਦਰਾ ਹੈ, ਉਹ ਮੋਹ ਦੇ ਕਾਰਣ ਦੁਖੀ ਹੈ ਅਤੇ ਆਉਂਦਾ ਜਾਂਦਾ ਹੈ, ਜੰਮਦਾ-ਮਰਦਾ ਹੈ।

**ਅਪਿਉ ਪੀਅਉ ਅਕਥੁ ਕਥਿ ਰਹੀਐ** - ਅੰਮ੍ਰਿਤ ਪੀਵੀਐ ਅਤੇ ਅਕਥ ਹਰੀ ਨੂੰ ਕਥਦੇ ਰਹੀਐ, ਅਕਥ ਪ੍ਰਭੂ ਦਾ ਕਥਨ ਕਰਦੇ ਰਹੀਏ।

**ਸਹਜ ਘਰੁ ਲਹੀਐ** - ਆਪਣੇ ਸਰੂਪ ਵਿਚ ਬੈਠ ਕੇ ਭਾਵ ਅਸਲੇ ਦੀ ਪਛਾਣ ਕਰਕੇ, ਸਹਿਜ ਅਵਸਥਾ ਨੂੰ ਪ੍ਰਾਪਤ ਕਰੀਏ। ਹਰੀ ਜਸ ਵਿਚ ਮੱਤੇ ਹੋਣ ਦਾ ਇਹ ਸੁਖ ਕਹੀਦਾ ਹੈ।

**ਗੁਰਮਤਿ ਚਾਲ ਨਿਹਚਲ ਨਹੀ ਡੋਲੈ** - ਗੁਰਮਤਿ ਜੀਵਨ ਜੁਗਤ ਐਸੀ ਹੈ ਕਿ ਮਾਇਆ ਦਾ ਮੋਹ ਇਸ ਨੂੰ ਹਿਲਾ ਨਹੀਂ ਸਕਦਾ। ਗੁਰਮਤਿ ਜੀਵਨ ਜ਼ਿੰਦਗੀ ਦਾ ਐਸਾ ਵਤਤਰਤਾਰਾ ਹੈ ਕਿ ਇਹ ਮਾਇਆ ਦੇ ਮੋਹ ਵਿਚ ਡੋਲ ਨਹੀਂ ਸਕਦਾ।

**ਪੀਵੈ ਅੰਮ੍ਰਿਤੁ ਤਤੁ ਵਿਰੋਲੈ** - ਗੁਰੂ ਦੀ ਮਤ ਦੁਆਰਾ ਸੱਚੇ ਪ੍ਰਭੂ ਵਿਚ ਸਥਿਤ ਹੋ ਕੇ ਗੁਰਮੁਖ ਸਾਧਕ ਸਹਿਜ ਢੰਗ ਨਾਲ ਹਰੀ ਦਾ ਸਿਮਰਨ ਕਰਦਾ ਹੈ ਅਤੇ ਗਿਆਨ ਨੂੰ, ਤਤ ਨੂੰ ਰਿੜਕਦਾ ਹੋਇਆ ਹਰੀ ਨਾਮ ਰੂਪ ਅੰਮ੍ਰਿਤ ਦਾ ਪਾਨ ਕਰਦਾ ਹੈ।

**ਦੀਖਿਆ ਲੀਨੀ** - ਜਿਸ ਮਨੁਖ ਨੇ ਪੂਰੇ ਗੁਰੂ ਦਾ ਦਰਸ਼ਨ ਕਰ ਲਿਆ ਹੈ ਅਤੇ ਗੁਰੂ ਦੀ ਸਿੱਖਿਆ ਗ੍ਰਹਿਣ ਕਰ ਲਈ ਹੈ।

**ਅੰਤਰ ਗਤਿ ਕੀਨੀ** - ਗੁਰੂ ਦੀ ਸਿੱਖਿਆ ਜਿਸ ਮਨੁਖ ਨੇ ਆਪਣੇ ਅੰਦਰ ਵਸਾ ਕਰ ਲਈ ਹੈ, ਗੁਰੂ ਦੀ ਸਿੱਖਿਆ ਖਾਤਰ ਆਪਣਾ ਤਨ, ਮਨ ਭੇਂਟ ਕਰ ਦਿੱਤਾ।

**ਗਤਿ ਮਿਤਿ ਪਾਈ ਆਤਮੁ ਚੀਨੀ** - ਉਸ ਮਨੁਖ ਨੇ ਆਪਣੇ ਅਸਲੇ ਨੂੰ ਪਛਾਣ ਲਿਆ ਹੈ। ਉਸ ਨੇ ਆਪਣੀ ਆਤਮਾ ਨੂੰ ਖੋਜਿਆ ਹੈ ਅਤੇ ਉਸ ਦੀ ਪਹੁੰਚ ਦਾ ਮਾਪ ਪਾ ਲਿਆ ਹੈ।

**ਭੋਜਨੁ ਨਾਮੁ ਨਿਰੰਜਨ ਸਾਰੁ** - ਵਾਹਿਗੁਰੂ ਦਾ ਪਵਿਤਰ ਨਾਮ ਹੀ ਉਤਮ ਭੋਜਨ ਹੈ।

**ਪਰਮ ਹੰਸੁ ਸਚੁ ਜੋਤਿ ਅਪਾਰ** - ਗੁਰਮੁਖ ਰੂਪ ਪਰਮ ਹੰਸ ਨੂੰ ਉਸ ਸੱਚੇ ਹਰੀ ਦੀ ਜੋਤ ਦਿਸਦੀ ਹੈ।

**ਏਕਾ ਸਚੁ ਕਰਣੀ** - ਉਹ ਗੁਰਮੁਖ ਨਿਰਲੇਪ ਰਹਿੰਦਾ ਹੈ ਅਤੇ ਕੇਵਲ ਇਕ ਸਚ ਹੀ ਉਸ ਦੀ ਕਰਣੀ ਹੈ।

**ਚੂਕੀ ਅਹੰ ਭ੍ਰਮਣੀ** - ਗੁਰੂ ਦੀ ਦੱਸੀ ਸੇਵਾ ਕਰਕੇ, ਗੁਰਮੁਖ ਗੁਰੂ ਦੇ ਚਰਨਾਂ ਵਿਚ ਟਿਕਿਆ ਰਹਿ ਕੇ ਉੱਚੀ ਤੋਂ ਉੱਚੀ ਗਤੀ ਪ੍ਰਾਪਤ ਕਰਦਾ ਹੈ ਅਤੇ ਮਨ

ਪਤੀਜ ਜਾਂਦਾ ਹੈ ਭਾਵ ਅੰਦਰੋਂ ਤਸੱਲੀ ਹੋ ਜਾਂਦੀ ਹੈ ਅਤੇ ਹੰਕਾਰ ਕਰਕੇ ਜੋ ਭਟਕਣ ਲੱਗੀ ਸੀ, ਉਹ ਦੂਰ ਹੋ ਜਾਂਦੀ ਹੈ।

**ਗੁਰਿ ਅਲਖੁ ਲਖਾਇਆ** – ਗੁਰੂ ਨੇ ਸੱਚੇ ਮਹਿਲ ਦੁਆਰਾ ਸਵੈ ਸਚ-ਸਰੂਪ ਵਿਚ ਨਾ ਸਮਝ ਆਉਣ ਵਾਲੇ ਹਰੀ ਨੂੰ ਲਖਾ ਦਿੱਤਾ। ਪ੍ਰਭੂ ਦਾ ਸਰੂਪ ਹਿਰਦੇ ਵਿਚ ਪ੍ਰਤੱਖ ਕਰ ਦਿੱਤਾ।

**ਸਾਚਿ ਸੰਤੋਖੇ ਭਰਮੁ ਚੁਕਾਇਆ** – ਸੱਚੇ ਪ੍ਰਭੂ ਵਿਚ ਸੰਤੁਸ਼ਟ ਹੋ ਜਾਣ ਨਾਲ ਭਰਮ ਦੂਰ ਕਰ ਦਿੱਤਾ ਗਿਆ ਹੈ। ਇਹ ਅਡੋਲ ਟਿਕਾਣਾ ਹੈ। ਇਸ ਵਿਚ ਮਾਇਆ ਦਾ ਅਸਰ ਨਹੀਂ ਹੁੰਦਾ।

**ਅਤੀਤੁ ਆਇ ਬੈਠਾ** atīt āe bɛṭhā

ਜਦੋਂ ਗੁਰੂ ਨਾਨਕ ਵੀਹ ਸਾਲ ਦਾ ਹੋਇਆ ਤਾਂ ਇਕ ਦਿਨ ਸ਼ਹਿਰੋਂ ਬਾਹਰ ਇਕ ਤਿਆਗੀ ਸਾਧੂ ਆ ਬੈਠਾ ਤਾਂ ਨਾਨਕ ਵੀ ਉਸ ਦੇ ਪਾਸ ਜਾ ਬੈਠਾ। ਨਾਨਕ ਦੇ ਹਥ ਵਿਚ ਇਕ ਗੜਵਾ ਹੈ ਅਤੇ ਇਕ ਛਾਪ ਹੈ। ਉਸ ਤਿਆਗੀ ਨੇ ਕਿਹਾ : ਮੁੰਡਿਆ, ਤੂੰ ਕੌਣ ਹੈਂ? ਤੇਰਾ ਨਾਂ ਕੀ ਹੈ? ਨਾਨਕ ਨੇ ਕਿਹਾ : ਮੇਰਾ ਨਾਮ ਨਾਨਕ ਨਿਰੰਕਾਰੀ ਹੈ ਅਤੇ ਮੈਂ ਖੱਤਰੀ ਹਾਂ। ਸਾਧੂ (ਤਿਆਗੀ) ਨੇ ਪੁੱਛਿਆ : ਬਾਲਕਾ ਦੱਸ ਮੈਂ ਕਿਸ ਦਾ (ਕੌਣ) ਹਾਂ? ਨਾਨਕ ਨੇ ਉੱਤਰ ਦਿੱਤਾ, ਤੁਸੀਂ ਵੀ ਨਿਰੰਕਾਰ ਦੇ ਹੋ। ਤਾਂ ਵੈਰਾਗੀ ਸਾਧੂ ਨੇ ਕਿਹਾ ਤੂੰ ਵੀ ਨਿਰੰਕਾਰੀ ਹੈਂ ਅਤੇ ਮੈਂ ਵੀ ਨਿਰੰਕਾਰੀ ਹਾਂ। ਤੇਰੇ ਅਤੇ ਮੇਰੇ ਵਿਚ ਭੇਦ (ਫ਼ਰਕ) ਕੀ ਹੈ?

ਜਾਂ ਫਿਰ ਗੁਰੂ ਨਾਨਕ ਵਰਿਆ ਵੀਹਾ ਕਾ ਹੋਇਆ ਤਾਂ ਇਕ ਦਿਨ ਇਕ **ਅਤੀਤੁ ਆਇ ਬੈਠਾ**। ਪਰ ਸਹਿਰੋ ਬਾਹਰਵਾਰ। ਤਾਂ ਉਸ ਪਾਸ ਨਾਨਕ **ਸਹਿਜੇ ਜਾਇ ਬੈਠਾ**। ਨਾਨਕ ਦੇ ਹਥ ਵਿਚਿ ਇਕ ਗਡਵਾ ਹੈ। ਅਤੇ ਇਕ ਛਾਪ ਹੈ। ਤਾਂ ਉਸ ਅਤੀਤੁ ਕਹਿਆ ਅਰੇ ਬਾਲਕੇ **ਤੂੰ ਕਉਣ ਹੋਤਾ ਹੈ**। ਅਤੇ ਤੇਰਾ ਨਾਉ ਕਿਆ ਹੈ। ਤਾਂ ਨਾਨਕ ਕਹਿਆ ਮੇਰਾ ਨਾਉ ਨਾਨਕ ਨਿਰੰਕਾਰੀ ਹੈ। ਅਤੇ ਖੱਤ੍ਰੀ ਹਾਂ। ਫੇਰਿ ਅਤੀਤੁ ਕਹਿਆ ਅਰੇ ਬਾਲਕੇ ਹਮ ਕਿਸਕੇ ਹਾਂ। ਨਾਨਕ ਕਹਿਆ ਤੁਸੀ ਭੀ ਨਿਰੰਕਾਰ ਕੇ ਹੋ। ਤਾਂ ਉਸ ਅਤੀਤੁ ਕਹਿਆ ਤੁਮ ਭੀ ਨਿਰੰਕਾਰੀ ਹਮ ਭੀ ਨਿਰੰਕਾਰੀ। **ਹਮ ਤੁਮ ਮੈ ਭੇਦ ਕਿਆ ਹੈ**।

ਭਾਈ ਬਾਲਾ ਜਨਮ ਸਾਖੀ, ੬੪

ਅਤੀਤੁ atīt

ਆਇ ਬੈਠਾ āe bɛṭhā

ਸਹਿਜੇ ਜਾਇ ਬੈਠਾ sɛ́je jāe bɛṭhā

ਤੂੰ ਕਉਣ ਹੋਤਾ ਹੈ tū̃ kɔṇ hotā hɛ

ਹਮ ਤੁਮ ਮੈ ਭੇਦ ਕਿਆ ਹੈ
ham tum mɛ pèd kiā hɛ

**ਅੰਤੁ** ãt
ਨਾਂਵ ਪੁਲਿੰਗ
ਅਖੀਰ, ਸੀਮਾ, ਹਦ, ਓੜਕ

## ਤੇਰਾ ਅੰਤੁ ਨ ਪਾਇਆ

terā ãt na pāiā

ਉਸ ਗੁਰ ਕਰਤਾਰ ਦਾ ਕੋਈ ਅੰਤ ਨਹੀਂ ਪਾ ਸਕਦਾ। ਉਹ ਯੋਗੀਆਂ ਦਾ ਯੋਗੀ ਹੈ, ਭੋਗੀਆਂ ਦਾ ਭੋਗੀ ਹੈ। ਜਿਸ ਅੰਮ੍ਰਿਤ ਨੂੰ, ਜਿਸ ਸਚੁ ਨੂੰ ਸੁਰ, ਨਰ, ਮੁਨਿ ਜਨ ਲੋਚਦੇ ਹਨ, ਉਹ ਸਤਿਗੁਰ ਦੀ ਕਿਰਪਾ ਨਾਲ ਸਹਿਜੇ ਹੀ ਗੁਰਮੁਖ ਨੂੰ ਪ੍ਰਾਪਤ ਹੋ ਜਾਂਦੇ ਹਨ। ਜਿਸ ਕਰਤਾਰ ਨੇ ਇਹ ਸੰਸਾਰ ਉਪਾਇਆ ਹੈ, ਸਭ ਜੀਆਂ ਨੂੰ ਧੰਦੇ ਲਾਇਆ ਹੈ, ਉਹ ਗੁਰਮੁਖ ਦੇ ਨਾਮ ਸਿਮਰਨ ਨੂੰ ਪਰਵਾਨ ਕਰਦਾ ਹੈ। ਉਸ ਦੀ ਪਰਮਗਤਿ ਹੋ ਜਾਂਦੀ ਹੈ। ਉਸ ਦਾ ਅਹੰਕਰਣ ਚੁੱਕਿਆ ਜਾਂਦਾ ਹੈ। ਉਸ ਦੀ ਦੁਰਮਤਿ ਕੱਟੀ ਜਾਂਦੀ ਹੈ। ਸਾਰੇ ਭਰਮ ਭੁਲ ਜਾਂਦੇ ਹਨ ਤੇ ਗੁਰਮੁਖ ਸਤਿਗੁਰ ਦੇ ਦੈਵੀ ਮਾਰਗ 'ਤੇ ਪੈ ਜਾਂਦਾ ਹੈ। ਨਿਰੰਕਾਰ ਦੀ ਇਲਾਹੀ ਲੋਅ ਵਿਚ ਉਸ ਦੀ ਦ੍ਰਿਸ਼ਟੀ ਨਿਰਮਲ ਹੋ ਜਾਂਦੀ ਹੈ।

ਸਿਰੀਰਾਗੁ ਮਹਲਾ ੧ ਘਰੁ ੩ ॥ **ਜੋਗੀ ਅੰਦਰਿ ਜੋਗੀਆ** ॥ **ਤੂੰ ਭੋਗੀ ਅੰਦਰਿ ਭੋਗੀਆ** ॥ **ਤੇਰਾ ਅੰਤੁ ਨ ਪਾਇਆ** ਸੁਰਗਿ ਮਛਿ ਪਇਆਲਿ ਜੀਉ ॥ ੧ ॥ **ਹਉ ਵਾਰੀ ਹਉ ਵਾਰਣੈ** ਕੁਰਬਾਣੁ ਤੇਰੇ ਨਾਵ ਨੋ ॥ ੧ ॥ ਰਹਾਉ ॥ ਤੁਧੁ ਸੰਸਾਰੁ ਉਪਾਇਆ ॥ **ਸਿਰੇ ਸਿਰਿ ਧੰਧੇ ਲਾਇਆ** ॥ ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ ਢਾਲਿ ਜੀਉ ॥ ੨ ॥ ਪਰਗਟਿ ਪਾਹਾਰੈ ਜਾਪਦਾ ॥ ਸਭੁ ਨਾਵੈ ਨੋ ਪਰਤਾਪਦਾ ॥ ਸਤਿਗੁਰ ਬਾਝੁ ਨ ਪਾਇਓ **ਸਭ ਮੋਹੀ ਮਾਇਆ ਜਾਲਿ ਜੀਉ** ॥ ੩ ॥ ਸਤਿਗੁਰ ਕਉ ਬਲਿ ਜਾਈਐ ॥ ਜਿਤੁ ਮਿਲਿਐ ਪਰਮ ਗਤਿ ਪਾਈਐ ॥ **ਸੁਰਿ ਨਰ ਮੁਨਿ ਜਨ ਲੋਚਦੇ** ਸੋ ਸਤਿਗੁਰਿ ਦੀਆ ਬੁਝਾਇ ਜੀਉ ॥ ੪ ॥ ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥ ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥ ੫ ॥ ਇਹੁ ਜਗਤੁ ਭਰਮਿ ਭੁਲਾਇਆ ॥

ਆਪਹੁ ਤੁਧੁ ਖੁਆਇਆ ॥ ਪਰਤਾਪੁ ਲਗਾ ਦੋਹਾਗਣੀ ਭਾਗ ਜਿਨਾ ਕੇ ਨਾਹਿ ਜੀਉ ॥ ੬ ॥ **ਦੋਹਾਗਣੀ ਕਿਆ ਨੀਸਾਣੀਆ** ॥ **ਖਸਮਹੁ ਘੁਥੀਆ ਫਿਰਹਿ ਨਿਮਾਣੀਆ** ॥ ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ॥ ੭ ॥ ਸੋਹਾਗਣੀ ਕਿਆ ਕਰਮੁ ਕਮਾਇਆ ॥ **ਪੂਰਬਿ ਲਿਖਿਆ ਫਲੁ ਪਾਇਆ** ॥ ਨਦਰਿ ਕਰੇ ਕੈ ਆਪਣੀ ਆਪੇ ਲਏ ਮਿਲਾਇ ਜੀਉ ॥ ੮ ॥ ਹੁਕਮੁ ਜਿਨਾ ਨੋ ਮਨਾਇਆ ॥ ਤਿਨ ਅੰਤਰਿ ਸਬਦੁ ਵਸਾਇਆ ॥ **ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ** ॥ ੯ ॥ ਜਿਨਾ ਭਾਣੇ ਕਾ ਰਸੁ ਆਇਆ ॥ ਤਿਨ ਵਿਚਹੁ ਭਰਮੁ ਚੁਕਾਇਆ ॥ ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥ ੧੦ ॥ ਸਤਿਗੁਰਿ ਮਿਲਿਐ ਫਲੁ ਪਾਇਆ ॥ ਜਿਨਿ ਵਿਚਹੁ **ਅਹਕਰਣੁ ਚੁਕਾਇਆ** ॥ ਦੁਰਮਤਿ ਕਾ

ਦੁਖੁ ਕਟਿਆ ਭਾਗੁ ਬੈਠਾ ਮਸਤਕਿ ਆਇ ਜੀਉ ॥ ੧੧ ॥ **ਅੰਮ੍ਰਿਤੁ ਤੇਰੀ ਬਾਣੀਆ** ॥ ਤੇਰਿਆ ਭਗਤਾ ਰਿਦੈ ਸਮਾਣੀਆ ॥ ਸੁਖ ਸੇਵਾ ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ ਜੀਉ ॥ ੧੨ ॥ ਸਤਿਗੁਰੁ ਮਿਲਿਆ ਜਾਣੀਐ ॥ ਜਿਤੁ ਮਿਲਿਐ **ਨਾਮੁ ਵਖਾਣੀਐ** ॥ ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ ॥ ੧੩ ॥ ਹਉ ਸਤਿਗੁਰ ਵਿਟਹੁ ਘੁਮਾਇਆ ॥ ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥ ਨਦਰਿ ਕਰੇ ਜੇ ਆਪਣੀ ਆਪੇ ਲਏ ਰਲਾਇ ਜੀਉ ॥ ੧੪ ॥ਤੂੰ ਸਭਨਾ ਮਾਹਿ ਸਮਾਇਆ ॥ **ਤਿਨਿ ਕਰਤੈ ਆਪੁ ਲੁਕਾਇਆ** ॥ ਨਾਨਕ ਗੁਰਮੁਖਿ ਪਰਗਟੁ ਹੋਇਆ ਜਾ ਕਉ ਜੋਤਿ ਧਰੀ ਕਰਤਾਰਿ ਜੀਉ ॥੧੫॥ **ਆਪੇ ਖਸਮਿ ਨਿਵਾਜਿਆ** ॥ **ਜੀਉ ਪਿੰਡੁ ਦੇ ਸਾਜਿਆ** ॥ ਆਪਣੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ ॥ ੧੬ ॥ ਸਭਿ **ਸੰਜਮ ਰਹੇ ਸਿਆਣਪਾ** ॥ ਮੇਰਾ ਪ੍ਰਭੁ ਸਭੁ ਕਿਛੁ ਜਾਣਦਾ ॥

ਪ੍ਰਗਟ ਪ੍ਰਤਾਪੁ ਵਰਤਾਇਓ ਸਭੁ ਲੋਕੁ ਕਰੈ ਜੈਕਾਰੁ ਜੀਉ ॥ ੧੭ ॥

ਅ.ਗ.ਮ.੧, ੭੧

ਅੰਤ ãt

ਜੋਗੀ ਅੰਦਰਿ ਜੋਗੀਆ

yogī ãdar yogīā

ਭੋਗੀ ਅੰਦਰਿ ਭੋਗੀਆ

pògī ãdar pògīā

ਹਉ ਵਾਰੀ ਹਉ ਵਾਰਣੈ

hɔ wārī hɔ wārṇɛ

ਸਿਰੇ ਸਿਰਿ ਧੰਧੇ ਲਾਇਆ

sire sir tä̀de lāiā

ਸਭ ਮੋਹੀ sáb mohī

ਮਾਇਆ ਜਾਲਿ ਜੀਉ māiā jāl jīo

ਸੁਰਿ ਨਰ ਮੁਨਿ ਜਨ ਲੋਚਦੇ

sur nar mun janločde

ਦੋਹਾਗਣੀ ਕਿਆ ਨੀਸਾਣੀਆ

dohāgaṇī kiā nīsāṇīā

ਖਸਮਹੁ ਘੁਥੀਆ ਫਿਰਹਿ ਨਿਮਾਣੀਆ

khasmɔ kùthīā phirɛ nimāṇīā

ਪੂਰਬਿ ਲਿਖਿਆ pūrab likhiā

ਫਲੁ ਪਾਇਆ phal pāiā

ਸਹੀਆ ਸੇ ਸੋਹਾਗਣੀ

sáīā se sohāgaṇī

ਜਿਨ ਸਹ ਨਾਲਿ ਪਿਆਰੁ ਜੀਉ

jin sɛ́ nāl piār jīo

**ਅਹਕਰਣੁ ਚੁਕਾਇਆ** ɛ́karṇ čukāiā

**ਅੰਮ੍ਰਿਤੁ ਤੇਰੀ ਬਾਣੀਆ**
ãmrit terī bāṇīā

**ਨਾਮੁ ਵਖਾਣੀਐ** nām wakhāṇīɛ

**ਤਿਨਿ ਕਰਤੈ** tin kartɛ

**ਆਪੁ ਲੁਕਾਇਆ** āp lukāiā

**ਆਪੇ ਖਸਮਿ ਨਿਵਾਜਿਆ**
āpe khasm niwājiā

**ਜੀਉ ਪਿੰਡੁ ਦੇ ਸਾਜਿਆ**
jīo pĩḍ de sājiā

**ਸੰਜਮ ਰਹੇ ਸਿਆਣਪਾ**
sãjam rahe siāṇpā

**ਅੰਤੁ** – ਅਖੀਰ, ਸੀਮਾ, ਹਦ, ਓੜਕ।

**ਜੋਗੀ ਅੰਦਰਿ ਜੋਗੀਆ** – ਪਰਮਾਤਮਾ ਆਪ ਹੀ ਵਿਆਪਕ ਹੋ ਕੇ ਜੋਗੀਆਂ ਦੇ ਅੰਦਰ ਜੋਗ ਕਮਾ ਰਿਹਾ ਹੈ।

**ਭੋਗੀ ਅੰਦਰਿ ਭੋਗੀਆ** – ਆਪ ਹੀ ਮਾਇਆ ਦੇ ਭੋਗ ਭੋਗਣ ਵਾਲਿਆਂ ਦੇ ਅੰਦਰ ਪਦਾਰਥ ਭੋਗ ਰਿਹਾ ਹੈ।

**ਤੇਰਾ ਅੰਤੁ ਨ ਪਾਇਆ** – ਸਰਵਗ ਲੋਕ, ਮਾਤ ਲੋਕ ਵਿਚ, ਪਾਤਾਲ ਵਿਚ, ਤਿੰਨਾਂ ਲੋਕਾਂ ਵਿਚ ਪਰਮਾਤਮਾ ਦਾ ਅੰਤ ਕਿਸੇ ਨੇ ਨਹੀਂ ਪਾਇਆ।

**ਹਉ ਵਾਰੀ ਹਉ ਵਾਰਣੈ** – ਮੈਂ ਤੇਰੇ ਨਾਮ ਤੋਂ ਸਦਕੇ ਅਤੇ ਕੁਰਬਾਨ ਜਾਂਦਾ ਹਾਂ।

**ਸਿਰੇ ਸਿਰਿ ਧੰਧੇ ਲਾਇਆ** – ਪਰਮਾਤਮਾ ਨੇ ਆਪ ਹੀ ਜਗਤ ਪੈਦਾ ਕਰਕੇ ਹਰੇਕ ਜੀਵ ਦੇ ਸਿਰ ਉੱਤੇ ਉਸ ਦੇ ਕੀਤੇ ਕਰਮਾਂ ਦੇ ਲੇਖ ਲਿਖ ਕੇ ਜੀਵਾਂ ਨੂੰ ਮਾਇਆ ਦੇ ਧੰਦਿਆਂ ਵਿਚ ਫਸਾਇਆ ਹੋਇਆ ਹੈ।

**ਸਭ ਮੋਹੀ ਮਾਇਆ ਜਾਲਿ ਜੀਉ** – ਸਾਰੀ ਸ੍ਰਿਸ਼ਟੀ ਮਾਇਆ ਦੇ ਜਾਲ ਵਿਚ ਫਸੀ ਹੋਈ ਹੈ।

**ਸੁਰਿ ਨਰ ਮੁਨਿ ਜਨ ਲੋਚਦੇ** – ਜਿਸ ਪਦਾਰਥ ਨੂੰ ਦੈਵੀ ਗੁਣਾਂ ਵਾਲੇ ਪੁਰਸ਼, ਚੰਗੇ ਲੋਕ ਲੋਚ ਰਹੇ ਹਨ ਉਸ ਦੀ ਸੋਝੀ ਸਤਿਗੁਰੂ ਨੇ ਹੀ ਕਰਾਈ ਹੈ।

**ਦੋਹਾਗਣੀ ਕਿਆ ਨੀਸਾਣੀਆ** – ਮੰਦਭਾਗਣਾਂ, ਇਸਤਰੀਆਂ ਦੀਆਂ ਕੀ ਨਿਸ਼ਾਨੀਆਂ, ਲੱਛਣ ਹਨ।

**ਖਸਮਹੁ ਘੁਥੀਆ ਫਿਰਹਿ ਨਿਮਾਣੀਆ** – ਜਿਹੜੀਆਂ ਪ੍ਰਭੂ ਰੂਪ ਪਤੀ ਤੋਂ ਵਿਛੁੰਨੀਆਂ, ਨਿਮਾਣਿਆਂ ਵਾਂਗ ਭਟਕਦੀਆਂ ਫਿਰਦੀਆਂ ਹਨ। ਪਰਮੇਸ਼ਰ ਤੋਂ ਭੁੱਲਿਆਂ ਨੂੰ ਸਤਿਸੰਗ ਦਾ ਆਦਰ ਮਾਣ, ਪਿਆਰ, ਆਸਰਾ ਨਹੀਂ ਮਿਲਦਾ।

**ਪੂਰਬਿ ਲਿਖਿਆ ਫਲੁ ਪਾਇਆ** – ਜਿਹੜੀਆਂ ਜੀਵ ਇਸਤਰੀਆਂ ਚੰਗੇ ਭਾਗਾਂ ਵਾਲੀਆਂ ਅਖਵਾਉਂਦੀਆਂ ਹਨ ਉਹਨਾਂ ਨੇ ਪਿਛਲੇ ਜਨਮ ਵਿਚ ਕੀਤੀ ਨੇਕ ਕਮਾਈ ਦਾ ਨਾਮ ਫਲ ਪ੍ਰਾਪਤ ਕਰ ਲਿਆ ਹੈ।

**ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ** – ਉਹ ਜੀਵ ਸਹੇਲੀਆਂ (ਗੁਰਮੁਖ ਵਿਅਕਤੀ) ਭਾਗਾਂ ਵਾਲੀਆਂ ਹੁੰਦੀਆਂ ਹਨ ਜਿਨ੍ਹਾਂ ਦਾ ਆਪਣੇ ਪਤੀ ਪ੍ਰਭੂ ਨਾਲ ਪਿਆਰ ਬਣਿਆ ਰਹਿੰਦਾ ਹੈ।

**ਅਹਕਰਣੁ ਚੁਕਾਇਆ** – ਸਤਿਗੁਰ ਦਾ ਮਿਲਣਾ ਮਨੁਖ ਦੇ ਅੰਦਰੋਂ ਹੰਕਾਰ ਦੂਰ ਕਰ ਦਿੰਦਾ ਹੈ।

**ਅੰਮ੍ਰਿਤੁ ਤੇਰੀ ਬਾਣੀਆ** – ਤੇਰੀ ਬਾਣੀ ਅਮਰ ਕਰਨ ਵਾਲੀ ਹੈ ਅਤੇ ਤੇਰਿਆਂ ਭਗਤਾਂ ਦੇ ਦਿਲਾਂ ਵਿਚ ਵਸਦੀ ਹੈ।

**ਨਾਮੁ ਵਖਾਣੀਐ** – ਜਿਸ ਦੇ ਮਿਲਣ ਨਾਲ ਨਾਮ ਜਪਣ ਦੀ ਦਾਤ ਪ੍ਰਾਪਤ ਹੋ ਜਾਵੇ, ਉਦੋਂ ਸਮਝ ਲੈਣਾ ਚਾਹੀਦਾ ਹੈ ਕਿ ਪੂਰਾ ਗੁਰੂ ਮਿਲ ਗਿਆ ਹੈ।

**ਤਿਨਿ ਕਰਤੈ ਆਪੁ ਲੁਕਾਇਆ** – ਪਰਮਾਤਮਾ ਨੇ ਸਾਰੇ ਜੀਵਾਂ ਵਿਚ ਵਿਆਪਕ ਹੁੰਦਿਆਂ ਹੋਇਆਂ ਵੀ ਆਪਣੇ ਆਪ ਨੂੰ ਗੁਪਤ ਰੱਖਿਆ ਹੋਇਆ ਹੈ।

**ਆਪੇ ਖਸਮਿ ਨਿਵਾਜਿਆ** – ਪ੍ਰਭੂ ਪਤੀ ਨੇ ਆਪਣੇ ਸੇਵਕ ਨੂੰ ਆਪ ਹੀ ਵਡਿਆਈ ਦਿੱਤੀ ਹੈ।

**ਜੀਉ ਪਿੰਡੁ ਦੇ ਸਾਜਿਆ** – ਜਿੰਦ ਅਤੇ ਸਰੀਰ ਦੇ ਕੇ ਆਪ ਹੀ ਉਸ ਨੂੰ ਪੈਦਾ ਕੀਤਾ ਹੈ।

**ਸੰਜਮ ਰਹੇ ਸਿਆਣਪਾ** – ਪਰਮਾਤਮਾ ਦੀ ਕਿਰਪਾ ਨਾਲ ਇੰਦਰੀਆਂ ਨੂੰ ਵਸ ਕਰਨ ਦੇ ਸਾਰੇ ਯਤਨ ਅਤੇ ਇਹੋ ਜਿਹੀਆਂ ਹੋਰ ਸਾਰੀਆਂ ਸਿਆਣਪਾਂ ਸੇਵਕ ਨੂੰ ਕਰਨ ਦੀ ਲੋੜ ਨਹੀਂ ਪੈਂਦੀ ਕਿਉਂਕਿ ਪ੍ਰਭੂ ਸੇਵਕ ਦੀ ਹਰੇਕ ਲੋੜ ਨੂੰ ਆਪ ਜਾਣਦਾ ਹੈ। ਪਰਮਾਤਮਾ ਆਪਣਾ ਤੇਜ ਪ੍ਰਤਾਪ ਪ੍ਰਗਟ ਕਰ ਦਿੰਦਾ ਹੈ ਜਿਸ ਕਾਰਨ ਸਾਰਾ ਜਗਤ ਉਸ ਦੀ ਸੋਭਾ ਕਰਦਾ ਹੈ।

**ਅਤੁਲੁ** a'tul

ਵਿਸ਼ੇਸ਼ਣ

ਅਤੋਲ, ਤੋਲਿਆ ਨਾ ਜਾ ਸਕਣ ਵਾਲਾ, ਅਨੂਪਮ, ਜਿਸ ਦੇ ਬਰਾਬਰ ਕੋਈ ਹੋਰ ਨਾ ਹੋਵੇ, ਲਾਸਾਨੀ

**ਹਰਿ ਆਪਿ ਤੁਲਾਏ ਅਤੁਲੁ ਤੋਲਿ**

har āp tulāe atul tol

ਉਹ ਕਰਤਾਰ ਅਗਮ ਅਗੋਚਰ ਹੈ, ਅਤੁਲ ਤੋਲ ਹੈ। ਉਹ ਆਪ ਹੀ ਕੁਦਰਤ ਨੂੰ ਸਾਜਦਾ ਹੈ ਤੇ ਆਪ ਹੀ ਸਚੁ ਦੀ ਤਕੜੀ ਨਾਲ ਸਭ ਦਾ ਨਿਬੇੜਾ ਕਰਦਾ ਹੈ। ਸਤਿਗੁਰ ਦੀ ਸੇਵਾ ਵਿਚ ਗੁਰਮੁਖ ਦਾ ਮਨ ਨਿੰਦਾ, ਲੋਭ, ਅਹੰਕਾਰ ਤੋਂ ਬਚਿਆ ਰਹਿੰਦਾ ਹੈ। ਸਤਿਗੁਰ ਪ੍ਰਸੰਨ ਹੁੰਦਾ ਹੈ ਤੇ ਗੁਰਮੁਖ ਹਰੀ ਦੇ ਮਹਲ ਵਿਚ ਵਾਸਾ ਕਰਦਾ ਹੈ। ਦਿਨਸ ਰਾਤ ਕਰਤਾਰ ਦੇ ਸਿਮਰਨ ਨਾਲ ਗੁਰਮੁਖ ਨੂੰ ਉਸ ਅਪਰੰਪਰ, ਅਗੋਚਰ ਕਰਣਹਾਰ ਦੀ ਸੋਝੀ ਆਉਂਦੀ ਹੈ।

**ਬਸੰਤੁ ਮਹਲਾ ੧ ॥ ਆਪੇ ਕੁਦਰਤਿ ਕਰੇ ਸਾਜਿ ॥ ਸਚੁ ਆਪਿ ਨਿਬੇੜੇ ਰਾਜੁ ਰਾਜਿ**

॥ ਗੁਰਮਤਿ ਊਤਮ ਸੰਗਿ ਸਾਥਿ ॥ ਹਰਿ ਨਾਮੁ ਰਸਾਇਣੁ ਸਹਜਿ ਆਥਿ ॥ ੧ ॥ ਮਤ ਬਿਸਰਸਿ ਰੇ ਮਨ ਰਾਮ ਬੋਲਿ ॥ **ਅਪਰੰਪਰੁ ਅਗਮ ਅਗੋਚਰੁ** ਗੁਰਮੁਖਿ **ਹਰਿ ਆਪਿ ਤੁਲਾਏ ਅਤੁਲੁ ਤੋਲਿ** ॥ ੧ ॥ ਰਹਾਉ ॥ ਗੁਰ ਚਰਨ ਸਰੇਵਹਿ ਗੁਰਸਿਖ ਤੋਰ ॥ ਗੁਰ ਸੇਵ ਤਰੇ ਤਜਿ ਮੇਰ ਤੋਰ ॥ **ਨਰ ਨਿੰਦਕ ਲੋਭੀ ਮਨਿ ਕਠੋਰ** ॥ ਗੁਰ ਸੇਵ ਨ ਭਾਈ ਸਿ ਚੋਰ ਚੋਰ ॥ ੨ ॥ ਗੁਰੁ ਤੁਠਾ ਬਖਸੇ ਭਗਤਿ ਭਾਉ ॥ ਗੁਰਿ ਤੁਠੈ ਪਾਈਐ **ਹਰਿ ਮਹਲਿ ਠਾਉ** ॥ ਪਰਹਰਿ ਨਿੰਦਾ ਹਰਿ ਭਗਤਿ ਜਾਗੁ ॥ ਹਰਿ ਭਗਤਿ ਸੁਹਾਵੀ ਕਰਮਿ ਭਾਗੁ ॥ ੩ ॥ ਗੁਰੁ ਮੇਲਿ ਮਿਲਾਵੈ ਕਰੇ ਦਾਤਿ ॥ ਗੁਰਸਿਖ ਪਿਆਰੇ ਦਿਨਸੁ ਰਾਤਿ ॥ ਫਲੁ ਨਾਮੁ ਪਰਾਪਤਿ ਗੁਰੁ ਤੁਸਿ ਦੇਇ ॥ ਕਹੁ ਨਾਨਕ ਪਾਵਹਿ ਵਿਰਲੇ ਕੇਇ ॥ ੪ ॥ ੭ ॥

ਅ.ਗ.ਮ.੧, ੧੧੭੦

ਅਤੁਲੁ a'tul

ਸਚੁ ਆਪਿ ਨਿਬੇੜੇ sač āp nibeṛe

ਰਾਜੁ ਰਾਜਿ rāj rāj

ਅਪਰੰਪਰੁ ਅਗਮ ਅਗੋਚਰੁ
aprãpar a'gam agočar

ਹਰਿ ਆਪਿ ਤੁਲਾਏ har āp tulāe

ਨਰ ਨਿੰਦਕ ਲੋਭੀ nar nĩdak lóbī

ਮਨਿ ਕਠੋਰ man kaṭhor

ਹਰਿ ਮਹਲਿ ਠਾਉ har mɛhal ṭhāo

**ਅਤੁਲੁ** – ਅਤੋਲ, ਤੋਲਿਆ ਨਾ ਜਾ ਸਕਣ ਵਾਲਾ, ਅਨੂਪਮ, ਜਿਸ ਦੇ ਬਰਾਬਰ ਕੋਈ ਹੋਰ ਨਾ ਹੋਵੇ, ਲਾਸਾਨੀ।

**ਸਚੁ ਆਪਿ ਨਿਬੇੜੇ ਰਾਜੁ ਰਾਜਿ** – ਪ੍ਰਭੂ ਆਪਣਾ ਰਾਜ ਕਰ ਕੇ, ਹੁਕਮ ਚਲਾ ਕੇ, ਹੁਕਮ ਦਾ ਪ੍ਰਕਾਸ਼ ਕਰਕੇ ਸਚ ਨਿਬੇੜਦਾ ਹੈ ਤੇ ਉੱਤਮ ਗੁਰਮਤ ਦੁਆਰਾ ਅੰਗ ਸੰਗ ਦਿਸਦਾ ਹੈ।

**ਅਪਰੰਪਰੁ ਅਗਮ ਅਗੋਚਰੁ** – ਪਰਮਾਤਮਾ ਪਰੇ ਤੋਂ ਪਰੇ, ਅਪਹੁੰਚ ਅਤੇ ਮਨ ਬਾਣੀ ਤੋਂ ਪਰੇ ਹੈ।

**ਹਰਿ ਆਪਿ ਤੁਲਾਏ ਅਤੁਲੁ ਤੋਲਿ** – ਪਰਮਾਤਮਾ ਜੋ ਮਨ ਇੰਦਰੀਆਂ ਦਾ ਵਿਸ਼ਾ ਨਹੀਂ ਹੈ, ਆਪ ਹੀ ਗੁਰੂ ਦੇ ਰਾਹੀਂ ਅੰਦਾਜ਼ੇ ਤੋਂ ਪਰੇ ਹੁੰਦਾ ਹੋਇਆ ਵੀ ਆਪਦਾ ਅੰਦਾਜ਼ਾ ਕਰਾ ਦਿੰਦਾ ਹੈ।

**ਨਰ ਨਿੰਦਕ ਲੋਭੀ ਮਨਿ ਕਠੋਰ** – ਦੂਜਿਆਂ ਦੀ ਨਿੰਦਾ ਕਰਨ ਵਾਲੇ ਲੋਭੀ ਵਿਅਕਤੀ ਮਾਇਆ ਦੇ ਲੋਭ ਵਿਚ ਫਸੇ ਰਹਿੰਦੇ ਹਨ ਤੇ ਮਨ ਦੇ ਕਠੋਰ ਹੁੰਦੇ ਹਨ।

**ਹਰਿ ਮਹਲਿ ਠਾਉ** – ਹਰੀ ਅਗੰਮ ਅਗੋਚਰ ਹੈ, ਪਰ ਸਾਡੇ ਮਹਿਦੂਦ ਦਿਲਾਂ ਵਿਚ ਵੀ ਆਪਣੀ ਸੋਝੀ ਲਿਆ ਦਿੰਦਾ ਹੈ। ਗੁਰੂ ਦੇ ਰਾਹੀਂ, ਮਨੁਖ ਦੇ ਨਿੰਦਕ ਤੇ ਕਠੋਰ ਦਿਲ ਵਿਚ ਭਗਤੀ ਦੀ ਜਾਗਰਤੀ

ਪੈਦਾ ਕਰਦਾ ਹੈ। ਗੁਰੂ ਦੇ ਪ੍ਰਸੰਨ ਹੋਣ ਨਾਲ ਹੀ ਹਰੀ ਦੇ ਮਹਿਲ ਵਿਚ ਟਿਕਾਣਾ ਮਿਲਦਾ ਹੈ।

**ਅਦਬ** adab
ਨਾਂਵ ਪੁਲਿੰਗ
ਸਤਿਕਾਰ, ਮਾਣ; ਅਕਲ, ਸ਼ਹੂਰ

**ਬੇ ਬੇ-ਅਦਬਾਂ ਨਾ ਸਾਰ ਅਦਬ ਦੀ**
be be adbā̃ nā sār adab dī

ਜਿਨ੍ਹਾਂ ਬੇਅਦਬਾਂ ਭਾਵ ਬੇਅਕਲਾਂ ਨੂੰ ਅਕਲ ਦੀ ਸਾਰ ਨਹੀਂ ਉਹ ਜਹਾਨ ਤੋਂ ਬੇਅਦਬੇ ਹੀ, ਇੱਜ਼ਤਮਾਨ ਤੋਂ ਖਾਲੀ ਹੀ ਚਲੇ ਜਾਂਦੇ ਹਨ। ਜਿਹੜੇ ਮੁੱਢੋਂ ਹੀ ਖੇੜੇ ਹਨ, ਵਿਰੋਧੀ ਹਨ, ਉਹ ਰਾਂਝੇ ਨਹੀਂ ਬਣ ਸਕਦੇ, ਪਿਆਰੇ ਨਹੀਂ ਬਣ ਸਕਦੇ। ਹਜ਼ੂਰ ਤੋਂ ਬਿਨਾਂ ਪ੍ਰੀਤਮ ਪਿਆਰੇ ਤੋਂ ਬਿਨਾਂ ਮਨੁਖ ਦੋਹੀਂ ਜਹਾਨੀਂ ਖਾਲੀ ਹੱਥੀਂ ਰਹਿ ਜਾਂਦਾ ਹੈ।

**ਬੇ ਬੇ-ਅਦਬਾਂ ਨਾ ਸਾਰ ਅਦਬ ਦੀ,**
**ਗਏ ਅਦਬ ਥੀਂ ਵਾਂਜੇ ਹੂ।**
**ਜੇਹੜੇ ਥਾਂ ਮਣੀ ਦੇ ਭਾਂਡੇ,**
**ਕਦੇ ਨ ਹੋਂਦੇ ਕਾਂਜੇ ਹੂ।**
**ਜੇ ਮੁਢ ਕਦੀਮ ਦੇ ਖੇੜੇ ਆਹੇ,**
**ਕਦੇ ਨਾ ਹੁੰਦੇ ਰਾਂਝੇ ਹੂ।**
**ਜੇ ਦਿਲ ਹਜ਼ੂਰ ਨਾ ਮੰਗਿਆ ਬਾਹੂ,**
**ਗਏ ਦੋਹੀਂ ਜਹਾਨੀ ਵਾਂਜੇ ਹੂ।**

ਸੁਲਤਾਨ ਬਾਹੂ, ਸੀਹਰਫੀ, ੬

ਅਦਬ adab

ਬੇ-ਅਦਬਾਂ ਨਾ ਸਾਰ ਅਦਬ ਦੀ
be adbā̃ nā sār adab dī

ਗਏ ਅਦਬ ਥੀਂ ਵਾਂਜੇ ਹੂ
gae adab thī̃ wā̃je hū

ਜੇਹੜੇ ਥਾਂ ਮਣੀ ਦੇ ਭਾਂਡੇ
jéṛe thā̃ maṇī de pā̃de

ਕਦੇ ਨ ਹੋਂਦੇ ਕਾਂਜੇ ਹੂ
kade na hõde kā̃je hū

ਜੇ ਮੁਢ ਕਦੀਮ ਦੇ ਖੇੜੇ ਆਹੇ
je múḍ qdīm de kheṛe āhe

ਕਦੇ ਨਾ ਹੁੰਦੇ ਰਾਂਝੇ ਹੂ
kade nā hũde rā̃je hū

ਜੇ ਦਿਲ ਹਜ਼ੂਰ ਨਾ ਮੰਗਿਆ ਬਾਹੂ
je dil hazūr nā mãgiā bāhū

ਗਏ ਦੋਹੀਂ ਜਹਾਨੀ ਵਾਂਜੇ ਹੂ
gae dohī̃ jahānī wā̃je hū

**ਅੰਦਰ** ãdar
ਨਾਂਵ ਪੁਲਿੰਗ
ਵਿੱਚ, ਭੀਤਰ

**ਅਲਫ਼ ਅੰਦਰ ਹੂ ਬਾਹਰ ਹੂ**
alf ãdar hū bāhar hū

ਹੇ ਮਨੁੱਖ, ਅਲਫ਼ ਭਾਵ ਅੱਲਾਹ ਤੇਰੇ ਅੰਦਰ ਵੀ ਵਸਦਾ ਹੈ ਅਤੇ ਬਾਹਰ ਵੀ, ਹਰ ਥਾਂ ਅੱਲਾਹ ਦੀ ਹੀ ਜ਼ਾਤ ਹੈ। ਫਿਰ

ਤੂੰ ਉਸ ਨੂੰ ਹੋਰ ਕਿੱਥੇ ਲਭ ਰਿਹਾ ਹੈਂ। ਇਲਾਹੀ ਇਸ਼ਕ ਦੀ ਅਗ ਮਨੁਖ ਨੂੰ ਹਰ ਪਲ ਸਾੜਦੀ ਹੈ। ਜਿਸ ਮਨੁੱਖ ਦੇ ਦਿਲ ਵਿਚ ਅੱਲਾਹ ਦਾ ਨੂਰ ਪੈਦਾ ਹੋ ਜਾਵੇ, ਹਨੇਰਾ ਉਸ ਤੋਂ ਦੂਰ ਹੋ ਜਾਂਦਾ ਹੈ। ਜਿਸ ਮਨੁੱਖ ਨੂੰ ਇਲਾਹੀ ਗਿਆਨ ਅਤੇ ਰਬ ਦਾ ਮਿਲਾਪ ਹਾਸਲ ਹੋ ਜਾਵੇ ਤਾਂ ਫਿਰ ਇਹ ਦੋਵੇਂ ਜਹਾਨ ਅਰਥਾਤ ਲੋਕ ਅਤੇ ਪਰਲੋਕ ਉਸ ਦਰਵੇਸ਼ ਦੇ ਗ਼ੁਲਾਮ ਹੋ ਜਾਂਦੇ ਹਨ। ਹੂ ਦਾ ਦਾਗ ਮੁਹੱਬਤ ਵਾਲਾ ਤੋਂ ਭਾਵ ਇਸ਼ਕ-ਏ-ਹਕੀਕੀ ਦੀ ਅਗ ਤੋਂ ਹੈ। ਹੂ ਤੋਂ ਭਾਵ ਅੱਲਾਹ ਹੈ। ਹੂ ਨੂੰ ਸਹੀ ਕਰਨ ਤੋਂ ਭਾਵ ਹੈ ਨਫ਼ਸ, ਮਨ ਦੀ ਸਫ਼ਾਈ ਕਰਕੇ ਰੱਬੀ ਗਿਆਨ ਅਤੇ ਮਿਲਾਪ ਪ੍ਰਾਪਤ ਕਰਨਾ।

**ਅਲਫ਼ ਅਲਫ਼ ਅੰਦਰ ਹੂ ਬਾਹਰ ਹੂ,**
**ਵਤ ਬਾਹੂ ਕਿਥੇ ਲਭੇਂਦਾ ਹੂ।**
**ਹੂ ਦਾ ਦਾਗ ਮੁਹੱਬਤ ਵਾਲਾ**
**ਦਮ ਦਮ ਨਾਲ ਸੜੇਂਦਾ ਹੂ।**
**ਜਿਥੇ ਹੂ ਕਰੇ ਰੁਸ਼ਨਾਈ,**
**ਉਥੋਂ ਛੋੜ ਅੰਧੇਰਾ ਵੈਂਦਾ ਹੂ।**
**ਦੋਹੀਂ ਜਹਾਨੀਂ ਗੁਲਾਮ ਉਸ ਬਾਹੂ,**
**ਜੇੜ੍ਹਾ ਹੂ ਨੂੰ ਸਹੀ ਕਰੇਂਦਾ ਹੂ।**

ਸੁਲਤਾਨ ਬਾਹੂ, ਸੀਹਰਫੀ, ੫

ਅੰਦਰ ãdar

ਅਲਫ਼ ਅੰਦਰ ਹੂ ਬਾਹਰ ਹੂ
alf ãdar hū bār̃ hū

ਵਤ ਬਾਹੂ ਕਿਥੇ ਲਭੇਂਦਾ ਹੂ
wat bāhū kitthe labẽdā hū

ਹੂ ਦਾ ਦਾਗ ਮੁਹੱਬਤ ਵਾਲਾ
hū dā dāg muhabbat walā

ਦਮ ਦਮ ਨਾਲ ਸੜੇਂਦਾ ਹੂ
dam dam nāl saṛẽdā hū

ਜਿਥੇ ਹੂ ਕਰੇ ਰੁਸ਼ਨਾਈ
jitthe hū kare rusṇāī

ਉਥੋਂ ਛੋੜ ਅੰਧੇਰਾ ਵੈਂਦਾ ਹੂ
utthõ čhoṛ ãdèrā wɛ̃dā hū

ਦੋਹੀਂ ਜਹਾਨੀਂ ਗੁਲਾਮ ਉਸ ਬਾਹੂ
dohī̃ jahānī̃ gulām us bāhū

ਜੇੜ੍ਹਾ ਹੂ ਨੂੰ ਸਹੀ ਕਰੇਂਦਾ ਹੂ
jéṛā hū nū sahī krẽdā hū

**ਅੰਦਰਹੁ** ãdrɔ
ਕਿਰਿਆ ਵਿਸ਼ੇਸ਼ਣ
ਹਿਰਦੇ ਵਿਚ

**ਅੰਦਰਹੁ ਝੂਠੇ ਪੈਜ** ãdrɔ čũṭhe pɛj

ਅੰਦਰ ਝੂਠ ਤੇ ਬਾਹਰ ਦੁਨੀਆਂ ਦੇ ਦਿਖਾਵੇ ਲਈ ਅਠਸਠਿ ਤੀਰਥਾਂ ਦੀ ਯਾਤਰਾ ਨਾਲ, ਨਹਾਉਣ ਨਾਲ ਅੰਦਰਲੀ ਮੈਲ ਨਹੀਂ ਉਤਰ ਸਕਦੀ। ਜਿਨ੍ਹਾਂ ਨੂੰ ਰਬ ਨਾਲ ਨੇਹੁ ਲੱਗਾ ਹੈ, ਉਹ ਹੀ ਨਿਰਮਲ ਤੇ ਸਵਛ ਹਨ। ਸਾਰਾ

ਜਗਤ ਉਸ ਦੇ ਹੁਕਮ ਵਿਚ ਹੈ। ਜੋ ਆਇਆ ਹੈ, ਉਹ ਚਲਸੀ, ਸਭ ਆਪਣੀ ਆਪਣੀ ਵਾਰੀ ਚਲਾਣਾ ਕਰ ਜਾਂਦੇ ਹਨ।

**ਅੰਦਰਹੁ ਝੂਠੇ ਪੈਜ ਬਾਹਰਿ** ਦੁਨੀਆ ਅੰਦਰਿ ਫੈਲੁ ॥ **ਅਠਸਠਿ ਤੀਰਥ** ਜੇ ਨਾਵਹਿ ਉਤਰੈ ਨਾਹੀ ਮੈਲੁ ॥ **ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ** ਤੇ ਭਲੇ ਸੰਸਾਰਿ ॥ ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ਹੇ ਵੀਚਾਰਿ ॥ **ਰੰਗਿ ਹਸਹਿ ਰੰਗਿ ਰੋਵਹਿ** ਚੁਪ ਭੀ ਕਰਿ ਜਾਹਿ ॥ ਪਰਵਾਹ ਨਾਹੀ ਕਿਸੈ ਕੇਰੀ **ਬਾਝੁ ਸਚੇ ਨਾਹ** ॥ ਦਰਿ ਵਾਟ ਉਪਰਿ ਖਰਚੁ ਮੰਗਾ **ਜਬੈ ਦੇਇ ਤ ਖਾਹਿ** ॥ **ਦੀਬਾਨੁ ਏਕੋ ਕਲਮ ਏਕਾ ਹਮਾ ਤੁਮ੍ਾ ਮੇਲੁ** ॥ **ਦਰਿ ਲਏ ਲੇਖਾ ਪੀੜਿ ਛੁਟੈ** ਨਾਨਕਾ ਜਿਉ ਤੇਲੁ ॥ ੨॥ ਪਉੜੀ ॥ **ਆਪੇ ਹੀ ਕਰਣਾ ਕੀਓ** ਕਲ ਆਪੇ ਹੀ ਤੈ **ਧਾਰੀਐ** ॥ **ਦੇਖਹਿ ਕੀਤਾ ਆਪਣਾ** ਧਰਿ ਕਚੀ ਪਕੀ ਸਾਰੀਐ ॥ ਜੋ **ਆਇਆ** ਸੋ **ਚਲਸੀ** ਸਭੁ ਕੋਈ ਆਈ **ਵਾਰੀਐ** ॥ ਜਿਸ ਕੇ ਜੀਅ **ਪਰਾਣ** ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ ॥ **ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ** ॥੨੦॥

ਅ.ਗ.ਮ.੧, ੪੭੩

ਅੰਦਰਹੁ ãdrɔ

ਪੈਜ ਬਾਹਰਿ pɛj bāhar

ਅਠਸਠਿ ਤੀਰਥ aṭhsaṭh tīrth

ਜਿਨ੍ ਪਟੁ ਅੰਦਰਿ jin paṭ ãdar

ਬਾਹਰਿ ਗੁਦੜੁ bāhar guddaṛ

ਰੰਗਿ ਰੋਵਹਿ rãg rowɛ

ਰੰਗਿ ਹਸਹਿ rãg hasɛ

ਬਾਝੁ ਸਚੇ ਨਾਹ bā́j sačče nā́

ਜਬੈ ਦੇਇ ਤ ਖਾਹਿ jabɛ de ta khāhe

ਦੀਬਾਨੁ ਏਕੋ dībān eko

ਕਲਮ ਏਕਾ kalm ekā

ਹਮਾ ਤੁਮ੍ਾ ਮੇਲੁ hamā tumā mel

ਦਰਿ ਲਏ ਲੇਖਾ dar lae lekhā

ਪੀੜਿ ਛੁਟੈ pīṛ čhuṭɛ

ਆਪੇ ਹੀ ਕਰਣਾ ਕੀਓ
āpe hī karṇā kīo

ਧਾਰੀਐ tā̀rīɛ

ਦੇਖਹਿ ਕੀਤਾ ਆਪਣਾ
dekhɛ kītā āpṇā

ਆਇਆ āiā

ਚਲਸੀ čalsī

ਵਾਰੀਐ wārīɛ

ਪਰਾਣ prāṇ

ਆਪਣ ਹਥੀ ਆਪਣਾ āpaṇ hatthī̃ āpṇā

**ਆਪੇ ਹੀ ਕਾਜੁ ਸਵਾਰੀਐ**
āpe hī kāj swārīɛ

**ਅੰਦਰਹੁ** – ਹਿਰਦੇ ਵਿਚ।

**ਬਾਹਰਿ** – ਜੋ ਮਨੁਖ ਮਨੋਂ ਤਾਂ ਝੂਠੇ ਹਨ ਅਤੇ ਬਾਹਰ ਦਿਖਾਵੇ ਦੀ ਇਜਤ ਬਣਾਈ ਬੈਠੇ ਹਨ, ਉਹ ਭਾਵੇਂ ਅਠਾਹਠ ਤੀਰਥਾਂ ਉਤੇ ਜਾ ਕੇ ਨਹਾਉਣ, ਉਹਨਾਂ ਦੇ ਅੰਦਰ ਦੀ ਮੈਲ ਕਦੇ ਨਹੀਂ ਉਤਰਦੀ।

**ਅਠਸਠਿ ਤੀਰਥ** – ਹਿੰਦੂ ਮਨੌਤ ਅਨੁਸਾਰ ਅਠਾਹਠ ਤੀਰਥਾਂ ਦਾ ਇਸ਼ਨਾਨ ਮੁਕਤੀ ਦਾਤਾ ਮੰਨਿਆ ਗਿਆ ਹੈ। ਕਪਿਲ ਤੰਡ ਅਨੁਸਾਰ ਅਠਾਹਠ ਤੀਰਥ ਇਹ ਹਨ – ਓਅੰਕਾਰ, ਅਯੁੱਧਿਆ, ਅਵੰਤਿਕਾ, ਏਰਾਵਤੀ (ਰਾਵੀ), ਸ਼ਤੁਦ, ਸਰਸਵੀਤ, ਸਰਯੂ, ਸਿੰਧੂ, ਸ਼੍ਰਿਪਾ, ਸ਼ੋਣ, ਸ਼੍ਰੀ ਸ਼ੈਲ, ਸ਼੍ਰੀ ਰੰਗ, ਹਰਿਦਵਾਰ, ਕਪਾਲ ਮੋਚਨ, ਕਪਿਲੋਦਕ, ਕਾਂਸ਼ੀ, ਕਾਂਚੀ, ਕਾਲੰਜਰ, ਕਾਵੇਰੀ, ਕੁਰਖੇਛ, ਕੇਦਾਰਨਾਥ, ਕੌਸ਼ਿਕੀ, ਗਯਾ, ਗੋ-ਕਰਣ, ਗੋਦਾਵਰੀ, ਗੋਮਤੀ, ਗੋਵਰਧਨ, ਗੰਗਾ ਸਾਗਰ, ਗੰਡਕਾ, ਘਰਘਰੀ, ਚਰਮਨਵਤੀ, ਚਿਤ੍ਰਕੂਟ, ਚੰਦ੍ਰਭਾਗਾ, ਜਗਨਨਾਥ, ਜਵਾਲਾਮੁਖੀ, ਤਾਪਤੀ, ਤਾਮ੍ਰਪਰਵੀ, ਤੁੰਗਭਦ੍ਰਾ, ਦਸ਼ਾਸ੍ਵਮੇਧ, ਦ੍ਰਿਸ਼ਦਵਤੀ, ਦਵਾਰਿਕਾ, ਧਾਰਾ, ਨਰਮਦਾ, ਨਾਗਤੀਰਥ, ਨੈਮਿਸ਼, ਪੁਸ਼ਕਰ, ਪ੍ਰਯਾਗ (ਤ੍ਰਿਵੇਣੀ ਸੰਗਮ), ਪ੍ਰਿਥੂਦਕ, ਬਦਰੀ ਨਾਰਾਇਣ, ਭਦ੍ਰੇਸ਼ਵਰ, ਭੀਮੇਸ਼ਵਰ, ਭ੍ਰਿਗ ਤੁੰਗ, ਮਹਾਂਕਾਲ, ਮਹਾਂਬੋਧਿ, ਮਥਰਾ, ਮਾਨਸਰੋਵਰ, ਮਾਯਾਪੁਰੀ, ਮੰਦਾਕਿਨੀ, ਯਮੁਨਾ, ਰਾਮੇਸ਼ਵਰ, ਵਿਤਸਤਾ, ਵਿੰਧਯ, ਵਿਯਾਸ, ਵਿਮਲੇਸ਼ਵਰ, ਵੇਣਾ, ਵੇਤ੍ਰਵਤੀ, ਵੈਸ਼ਨਵੀ ਅਤੇ ਵੈਦਯਨਾਥ।

**ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ** – ਜਿਨ੍ਹਾਂ ਮਨੁੱਖਾਂ ਦੇ ਹਿਰਦੇ ਕੋਮਲ ਹਨ। ਬਾਹਰੋਂ ਰੁੱਖਾਪਨ ਹੈ, ਫਕੀਰਾਨਾ ਭੇਸ ਹੈ ਉਹੀ ਜਗਤ ਵਿਚ ਨੇਕ ਇਨਸਾਨ ਹਨ।

**ਰੰਗਿ ਹਸਹਿ ਰੰਗਿ ਰੋਵਹਿ** – ਪ੍ਰਭੂ ਨੂੰ ਵੇਖਣ ਦੇ ਵਿਚਾਰ ਨਾਲ ਮਨੁਖ ਪ੍ਰਭੂ ਪਿਆਰ ਵਿਚ ਰੱਤੇ ਹੋਏ ਆਪਣੀ ਮੌਜ ਵਿਚ ਕਦੇ ਰੋਂਦੇ ਹਨ ਅਤੇ ਕਦੇ ਹਸਦੇ ਹਨ, ਪ੍ਰੇਮ ਵਿਚ ਹੀ ਮਸਤ ਰਹਿੰਦੇ ਹਨ।

**ਬਾਝੁ ਸਚੇ ਨਾਹ** – ਪ੍ਰੇਮ ਵਿਚ ਮਸਤ ਮਨੁਖ ਦੀ ਸੱਚੇ ਪ੍ਰਭੂ ਪਤੀ ਤੋਂ ਬਿਨਾਂ ਕਿਸੇ ਦੀ ਮੁਥਾਜੀ ਨਹੀਂ ਹੁੰਦੀ।

**ਜਬੈ ਦੇਇ ਤ ਖਾਹਿ** – ਮਨੁਖ ਪ੍ਰਭੂ ਦੇ ਦੁਆਰ ਉਤੇ ਬਹਿ ਕੇ ਨਾਮ ਰੂਪ ਰੋਟੀ/ ਖੁਰਾਕ ਮੰਗਦੇ ਹਨ, ਜਦੋਂ ਉਹ ਦਿੰਦਾ ਹੈ, ਉਦੋਂ ਹੀ ਖਾਂਦੇ ਹਨ।

**ਦੀਬਾਨੁ ਏਕੋ ਕਲਮ ਏਕਾ** – ਮਨੁਖ ਨੂੰ ਪਤਾ ਹੈ ਕਿ ਦਰਬਾਰ ਇਕੋ ਹੀ ਹੈ, ਜਿਥੋਂ ਹੁਕਮ ਨਿਕਲਦਾ ਹੈ ਅਤੇ ਹੁਕਮ ਲਿਖਣ ਵਾਲੀ ਕਲਮ ਵੀ ਇਕੋ ਹੀ ਹੈ।

**ਹਮਾ ਤੁਮ੍ਹਾ ਮੇਲੁ** – ਉਥੇ ਹਮਾ ਤੁਮਾ ਦਾ

ਮੇਲ ਹੈ ਭਾਵ ਉਸ ਦੇ ਦਰ ਉਤੇ ਵੱਡੇ ਛੋਟੇ ਨਾਲ ਇਕੋ ਜਿਹਾ ਵਰਤਾਓ ਹੁੰਦਾ ਹੈ। (ਹਮਾ ਤੁਮਾ – ਅਸੀਂ ਤੁਸੀਂ, ਹਰ ਕੋਈ ਵੱਡਾ ਛੋਟਾ)

**ਦਰਿ ਲਏ ਲੇਖਾ** – ਪ੍ਰਭੂ ਸਭ ਤੋਂ ਕੀਤੇ ਕਰਮਾਂ ਦਾ ਲੇਖਾ ਮੰਗਦਾ ਹੈ।

**ਪੀੜਿ ਛੁਟੈ** – ਮੰਦੇ ਕਰਮੀ ਮਨੁਖ ਨੂੰ ਪ੍ਰਭੂ ਇਉਂ ਪੀੜ ਸੁਟਦਾ ਹੈ ਜਿਵੇਂ ਤਿਲ ਪੀੜੀਦੇ ਹਨ। ਉਹਨਾਂ ਦੇ ਅੰਦਰੋਂ ਮੰਦੇ ਸੰਸਕਾਰ ਕੱਢਣ ਲਈ ਉਹਨਾਂ ਨੂੰ ਦੁੱਖਾਂ ਰੂਪੀ ਕੋਹਲੂ ਵਿਚ ਪਾ ਕੇ ਪੀੜਦਾ ਹੈ।

**ਆਪੇ ਹੀ ਕਰਣਾ ਕੀਓ** – ਪ੍ਰਭੂ ਨੇ ਆਪ ਹੀ ਸਾਰੀ ਸ੍ਰਿਸ਼ਟੀ ਰਚੀ ਹੈ, ਆਪ ਹੀ ਇਸ ਵਿਚ ਜਿੰਦ ਰੂਪ ਸਤਿਆ ਪਾਈ ਹੈ।

**ਧਾਰੀਐ** – ਆਪ ਹੀ ਸਾਰੀ ਸ੍ਰਿਸ਼ਟੀ ਨੂੰ ਧਾਰਿਆ ਹੋਇਆ ਹੈ, ਟਿਕਾਇਆ ਹੋਇਆ ਹੈ।

**ਦੇਖਹਿ ਕੀਤਾ ਆਪਣਾ** – ਪਰਮਾਤਮਾ ਆਪ ਹੀ ਕੱਚੀਆਂ-ਪੱਕੀਆਂ ਨਰਦਾਂ, ਚੰਗੇ-ਮੰਦੇ ਜੀਵਾਂ ਨੂੰ ਪੈਦਾ ਕਰਕੇ, ਆਪ ਹੀ ਉਹਨਾਂ ਦੀ ਸੰਭਾਲ ਕਰ ਰਿਹਾ ਹੈ।

**ਆਇਆ** – ਜੋ ਇਸ ਸੰਸਾਰ ਵਿਚ ਆਇਆ ਹੈ।

**ਚਲਸੀ** – ਉਸ ਨੇ ਜਾਣਾ ਵੀ ਹੈ।

**ਵਾਰੀਐ** – ਆਪੋ ਆਪਣੀ ਵਾਰੀ ਅਨੁਸਾਰ।

**ਪਰਾਣ** – ਜਿਸ ਪ੍ਰਭੂ ਨੇ ਇਹ ਜਿੰਦ ਪ੍ਰਾਣ ਦਿੱਤੇ ਹਨ, ਉਸ ਮਾਲਕ ਨੂੰ ਮਨੋਂ ਕਦੇ ਭੁਲਾਉਣਾ ਨਹੀਂ ਚਾਹੀਦਾ।

**ਆਪਣ ਹਥੀ ਆਪਣਾ** – ਜਿੰਨੀ ਦੇਰ ਇਹ ਜਿੰਦ ਪ੍ਰਾਣ ਮਿਲੇ ਹਨ, ਉਦਮ ਕਰਕੇ ਆਪਣਾ ਕੰਮ ਆਪਣੇ ਹੱਥਾਂ ਨਾਲ ਹੀ ਕਰਨਾ ਚਾਹੀਦਾ ਹੈ।

**ਆਪੇ ਹੀ ਕਾਜੁ ਸਵਾਰੀਐ** – ਆਪਣਾ ਕੰਮ ਆਪ ਹੀ ਕਰਨਾ ਚਾਹੀਦਾ ਹੈ। ਮਨੁੱਖਾ ਜਨਮ ਪਰਮਾਤਮਾ ਦੇ ਸਿਮਰਨ ਨਾਲ ਸਫ਼ਲ ਕਰਨਾ ਚਾਹੀਦਾ ਹੈ।

## ਅੰਦਰਲਾ ãdarlā

ਵਿਸ਼ੇਸ਼ਣ
ਅੰਦਰ ਵਾਲਾ, ਅੰਤਰਵੀ; ਅੰਤਰ ਆਤਮਾ, ਮਨ

## ਜੇ ਅੰਦਰਲਾ ਉੱਚਾ ਸੁੱਚਾ ਨਹੀਂ

je ãdarlā uččā suččā nahī̃

ਬਾਹਰੀ ਯਤਨ ਅਤੇ ਸਿਆਣਪਾਂ ਸਮਝਣੀਆਂ ਅਤੇ ਉਹਨਾਂ ਨੂੰ ਵਰਤਦਿਆਂ ਉਹਨਾਂ ਉੱਤੇ ਟੇਕ ਰੱਖਣੀ ਚਾਹੀਦੀ ਹੈ ਪਰ ਜਿੰਨਾ ਚਿਰ ਅੰਤਰ ਆਤਮਾ ਨੂੰ ਗਿਆਨ ਦੇ ਚਾਨਣ ਨਾਲ ਰੌਸ਼ਨ ਨਹੀਂ ਕੀਤਾ ਜਾਂਦਾ ਭਾਵ ਮਨ ਹਿਰਦਾ ਸਹੀ ਅਤੇ ਤਾਕਤਵਰ ਨਹੀਂ ਕੀਤਾ ਜਾਂਦਾ, ਸੁਖ ਨੂੰ ਮਾਰਿਆ ਨਹੀਂ ਜਾ ਸਕਦਾ। ਮਨ ਦੇ ਵਿਕਾਸ ਤੋਂ ਬਿਨਾਂ ਨਿਰੀ ਬਾਹਰਲੀਆਂ ਵਸਤਾਂ ਦੀ ਜਾਣਕਾਰੀ ਅਧੂਰੀ ਵਿੱਦਿਆ ਹੈ।ਬਹਾਰ ਦੇ ਤ੍ਰੀਕੇ ਤੋਂ ਲੱਭੀਆਂ ਅਕਲਾਂ

ਲਓ, ਪਰ ਅੰਦਰਲੇ ਨੂੰ ਸਾਫ ਸੁਥਰਾ ਚਾਨਣਾ, ਚਰਾਗ ਰੱਖਣ ਦਾ ਗੁਣ ਨਾ ਤਿਆਗੋ। ਜੇ ਅੰਦਰ ਘਟ ਦੀਪ ਨਹੀਂ ਜਗਿਆ; ਜੇ ਅੰਦਰ ਸੋਝੀ ਨਹੀਂ ਆਈ **ਜੇ ਅੰਦਰਲਾ ਉੱਚਾ ਸੁੱਚਾ ਨਹੀਂ** ਹੋ ਗਿਆ ਤਾਂ ਅਸਲ ਸੁਧਰਨ ਯੋਗ ਨਹੀਂ ਸੁਧਰਿਆ ਤੇ ਅਸਲ ਸੁਖੀ ਹੋਣ ਵਾਲਾ ਸੁਖੀ ਨਹੀਂ ਹੋਇਆ।ਜੇ ਅੰਦਰਲਾ ਸੁਖੀ ਹੋ ਜਾਵੇ ਤਾਂ ਬਾਹਰ ਦੇ ਸੁਖ ਭੀ ਸੁਖ ਭਾਸਦੇ ਹਨ, **ਜੇ ਅੰਦਰਲਾ ਮੈਲਾ ਤੇ ਦੁਖੀ ਹੋਵੇ** ਤਾਂ **ਬਾਹਰ ਦੇ ਸੁਖ ਦੁਖ ਰੂਪ ਹੀ ਲੱਗਦੇ** ਹਨ, ਇਸ ਲਈ ਅੰਦਰਲੇ ਨੂੰ ਜਗਾਉਣਾ ਨਾ ਛੱਡੋ। ਜੇ ਕੁਦਰਤ ਨੇ ਤੁਹਾਨੂੰ ਪਹਿਲਾਂ ਬਾਹਰ ਤੋਂ ਵਿਦਯਾ ਦਿੱਤੀ ਹੈ ਤਾਂ ਤੁਸੀਂ ਹੁਣ ਅੰਦਰਲੇ ਦੀ ਵਿਦਯਾ ਪਾਓ, ਨਹੀਂ ਤਾਂ ਸੱਚ ਜਾਣੋਂ ਤੁਹਾਡੀ ਸਾਰੀ ਵਿਦਯਾ ਅਧੂਰੀ ਹੈ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੩੫

ਅੰਦਰਲਾ ãdarlā

ਜੇ ਅੰਦਰਲਾ ਉੱਚਾ ਸੁੱਚਾ ਨਹੀਂ
je ãdarlā uččā suččā nahĩ

ਜੇ ਅੰਦਰਲਾ ਮੈਲਾ ਤੇ ਦੁਖੀ ਹੋਵੇ
je ãdarlā mɛḷā te dukhī howe

ਬਾਹਰ ਦੇ ਸੁਖ ਦੁਖ ਰੂਪ ਹੀ ਲੱਗਦੇ
bāhar de sukh dukh rūp hī lagde

## ਅੰਦਰਲੇ ਦੀ ਉਚਯਾਣ

ãdarle dī učyāṇ

ਜੋ ਵਿਅਕਤੀ ਇਸ ਜੀਵਨ ਤੋਂ ਅਗਲੇ ਜੀਵਨ ਵਿਚ ਭਰੋਸਾ ਰਖਕੇ ਰਬ ਵਿਚ ਸਿਦਕ ਰਖਦੇ ਹਨ ਉਹਨਾਂ ਅੰਦਰ ਵਿਤਕਰੇ ਦੀ ਵਟ ਬੰਨੀ ਨਹੀਂ ਰਹਿੰਦੀ। ਉਹ ਤਾਕਤ ਦੇ ਹੁੰਦਿਆਂ ਹੋਇਆਂ ਵੀ ਸੁਆਰਥੀ ਨਹੀਂ ਬਣਦੇ ਸਗੋਂ ਮੁਆਫ ਕਰ ਦੇਣ ਦੀ ਬਿਰਤੀ ਵਾਲੇ ਹੁੰਦੇ ਹਨ। ਆਪਣੇ ਆਪ ਹੀ ਉਹ ਦੂਜਿਆਂ ਦੀ ਭਲਾਈ ਕਰਦੇ ਰਹਿੰਦੇ ਹਨ ਅਤੇ ਅਪਣੇ ਦੁੱਖਾਂ ਨੂੰ ਭੁਲਾਉਂਦੇ ਹਨ। ਇਹ ਸਾਰਾ ਕੁਝ ਉਹ ਉਚ ਆਤਮਾ ਦੇ ਧਾਰਨੀ ਹੋ ਕੇ ਕਰਦੇ ਹਨ। ਨੇਕੀ ਦਾ ਉਮਾਹ ਅੰਦਰਲੇ ਦੀ ਉਚਿਆਣ ਭਾਵ ਆਤਮਾ ਦਾ ਉਤਮ ਗੁਣ ਹੈ।

ਜਿਨ੍ਹਾਂ ਨੂੰ ਮੌਤ ਦੇ ਮਗਰੋਂ ਜਿਉਂਦੇ ਰਹਿਣ ਦਾ ਭਰੋਸਾ ਹੈ ਤੇ ਇਸ ਕੁਦਰਤ ਦੇ ਕਾਦਰ ਵਿਚ ਸਿਦਕ ਹੈ ਓਹ ਉਸ ਖਿੱਚ ਵਿਚ ਦਿਲੋਂ ਉੱਚੇ ਤੇ ਸੁੱਚੇ ਰਹਿੰਦੇ ਹਨ ਤੇ ਉਹਨਾਂ ਦੇ ਅੰਦਰ ਇਕ ਪਿਆਰ ਆਉਂਦਾ ਹੈ ਜੋ **ਵਿਤਕਰੇ ਦਾ ਹੱਦ ਬੰਨਾ** ਕੱਟ ਦੇਂਦਾ ਹੈ। ਓਹ ਚਾਹੇ ਪੁੱਜਾ ਕੇ, ਜਾਣ ਕੇ, ਜ਼ੋਰ ਧਾਰ ਕੇ ਪਰ ਸੁਆਰਥ ਨਹੀਂ ਕਰਦੇ, ਪਰ ਉਹਨਾਂ ਵਿਚ ੧. ਸੁਤੇ ਖਿਮਾ ਦਾ ਵਾਸ ਹੁੰਦਾ ਹੈ, ੨. ਓਹ ਔਗੁਣ ਨਹੀਂ ਚਿਤਾਰਦੇ, ੩. **ਆਪਣੇ ਦੁਖ ਭੁੱਲਦੇ ਹਨ** ਤੇ **ਦੂਜੇ ਦੇ ਦੁਖ ਹਰਨ ਲਈ** ਸੁਤੇ ਸਿਧ ਭਲਾਈ ਕਰ ਜਾਂਦੇ ਹਨ। ਰਹਿੰਦੇ ਉਹ ਇਕ **ਅੰਦਰਲੇ ਦੀ ਉਚਯਾਣ** ਵਿਚ ਹਨ, ਇਸ ਉਚਯਾਣ ਵਿਚ ਵੱਸਣ

ਕਰਕੇ ਉਨ੍ਹਾਂ ਵਿਚ ਪਿਆਰ ਹੁੰਦਾ ਹੈ ਤੇ ਉਹ ਪਿਆਰ ਉਨ੍ਹਾਂ ਤੋਂ ਸੁਤੇ ਸਿਧ ਨੇਕੀ ਕਰਾਉਂਦਾ ਹੈ, ਨਿਸ਼ਕਾਮ ਨੇਕੀ ਉਨ੍ਹਾਂ ਦਾ ਸੁਭਾਵ ਹੋ ਜਾਂਦਾ ਹੈ, **ਨੇਕੀ ਦਾ ਉਮਾਹ** ਸੁਤੇ ਉਹਨਾਂ ਵਿਚ ਹੁੰਦਾ ਹੈ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੨੬੮

ਅੰਦਰਲਾ ãdarlā

ਅੰਦਰਲੇ ਦੀ ਉਚਯਾਣ
ãdarle dī učyān

ਵਿਤਕਰੇ ਦਾ ਹੱਦ ਬੰਨਾ
witkare dā had bãnnā

ਆਪਣੇ ਦੁਖ ਭੁੱਲਦੇ ਹਨ
āpṇe dukh pùlde han

ਦੂਜੇ ਦੇ ਦੁਖ ਹਰਨ ਲਈ
dūje de dukh harn laī

ਨੇਕੀ ਦਾ ਉਮਾਹ nekī dā umá

**ਅੰਦਰਲਾ ਬਲ** ãdarlā bal
ਵਿਸ਼ੇਸ਼ਣ
ਜਿਸਮ ਦੀ ਅੰਦਰੂਨੀ ਤਾਕਤ, ਰੋਗਾਂ ਲਈ ਪ੍ਰਤੀਰੋਧਕ ਸਮਰੱਥਾ

**ਅੰਦਰਲੇ ਬਲ ਨਾਲ ਬਚ ਸਕਦਾ ਹੈ**
ãdarle bal nāl bač sakdā hɛ

ਰੋਗਾਂ ਤੋਂ ਬਚਣ ਲਈ ਹੋਰ ਦਵਾ ਦਾਰੂਆਂ ਨਾਲੋਂ ਸਰੀਰ ਦੀ ਆਪਣੀ ਸਮਰੱਥਾ ਸਭ ਤੋਂ ਵਧ ਜ਼ਰੂਰੀ ਹੈ। ਬਿਮਾਰੀਆਂ ਦੇ ਖਿਲਾਫ ਪ੍ਰਤੀਰੋਧਕ ਸ਼ਕਤੀ ਵਜੋਂ ਲੜਨ ਲਈ ਅੰਦਰੂਨੀ ਬਲ ਪੈਦਾ ਕਰਨ ਲਈ ਚੰਗੀ ਖੁਰਾਕ ਦੀ ਲੋੜ ਮੁਖ ਹੈ। ਇਸ ਬਲ ਨੂੰ ਬਣਾਈ ਰਖਣ ਲਈ ਪਸ਼ੂਆਂ ਤੋਂ ਪ੍ਰਾਪਤ ਦੁਧ ਘਿਉ ਬਹੁਤ ਉਪਯੋਗੀ ਹੈ ਅਤੇ ਸਦੀਆਂ ਤੋਂ ਸਾਨੂੰ ਇਸ ਦੀ ਆਦਤ ਵੀ ਹੈ। ਇਸ ਲਈ ਲੋੜੀਂਦਾ ਪ੍ਰਬੰਧ ਕਰਨ ਲਈ ਪਸ਼ੂਆਂ ਨੂੰ ਮਾਰਨ ਜਾਂ ਬਾਹਰ ਭੇਜਣ ਦੀ ਥਾਂ ਉਹਨਾਂ ਦਾ ਚੰਗਾ ਪਾਲਣ ਪੋਸਣ ਕਰਕੇ ਉਹਨਾਂ ਦੀ ਚੰਗੀ ਨਸਲ ਨੂੰ ਵਧਾਉਣਾ ਚਾਹੀਦਾ ਹੈ।

ਤੁਸੀਂ ਚਾਹੋ ਰਾਜਾ ਪਰਜਾ ਰਲ ਕੇ, ਕੋਈ ਭਾਰੇ ਪ੍ਰਬੰਧ ਕਰੋ ਕਿ ਲਵੇਰੇ ਬਹੁਤ ਹੋ ਜਾਣ, ਦੇਸੋਂ ਬਾਹਰ ਨਾ ਜਾਣ, ਬਾਹਰੋਂ ਚੰਗੀਆਂ ਨਸਲਾਂ ਦੇ ਆਂਦੇ ਜਾਣ ਤੇ ਮਾਰ ਕੇ ਨਾ ਖਾਧੇ ਜਾਣ, ਤਦ ਦੇਸ਼ ਦੀ ਤਾਕਤ ਬਚ ਸਕਦੀ ਹੈ। ਕਿਉਂਕਿ **ਆਦਮੀ ਰੋਗਾਂ ਤੋਂ ਫੋਕੇ ਜਤਨਾਂ ਨਾਲ ਇੰਨਾਂ ਨਹੀਂ ਬਚ ਸਕਦਾ ਜਿੰਨਾ ਕਿ ਅੰਦਰਲੇ ਬਲ ਨਾਲ ਬਚ ਸਕਦਾ ਹੈ। ਜਿਸ ਦਾ ਸਰੀਰ ਤਕੜਾ ਉਸ ਨੂੰ ਰੋਗ ਕੀ ਆਖਦਾ ਹੈ।**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੩੩

ਅੰਦਰਲਾ ਬਲ ãdarlā bal

ਅੰਦਰਲੇ ਬਲ ਨਾਲ ਬਚ ਸਕਦਾ ਹੈ
ãdarle bal nāl bač sakdā hɛ

ਆਦਮੀ ਰੋਗਾਂ ਤੋਂ ਫੋਕੇ ਜਤਨਾਂ ਨਾਲ
ādmī rogā tõ phoke yatnā̃ nāl

ਇੰਨਾਂ ਨਹੀਂ ਬਚ ਸਕਦਾ
ĩnnā nahĩ bač sakdā
ਜਿਸ ਦਾ ਸਰੀਰ ਤਕੜਾ
jis dā srīr takṛā
ਉਸ ਨੂੰ ਰੋਗ ਕੀ ਆਖਦਾ ਹੈ
us nū rog kī akhdā hɛ

**ਅੰਦਰਲੇ ਨੈਣ** ãdarle
ਨਾਂਵ ਪੁਲਿੰਗ
ਮਨ ਦੀ ਸੋਝੀ, ਮਨ ਦੀ ਨਜ਼ਰ, ਅੰਤਰ ਦ੍ਰਿਸ਼ਟੀ

**ਖੁਹਲ ਦਿਓ ਸੁ ਅੰਦਰਲੇ ਨੈਣ**
khól dio so ãdarle nɛṇ

ਇਨਸਾਨ ਦੀ ਅਖ ਭਾਵ ਉਸ ਦੀ ਆਮ ਨਜ਼ਰ ਆਪਣੇ ਸਾਈਂ ਦੀ ਬਰਕਤ ਨੂੰ ਆਪਣੇ ਅਕਾਲ ਨੂੰ ਪਛਾਣ ਨਹੀਂ ਸਕਦੀ ਕਿਉਂਕਿ ਉਸ ਦੇ ਸਾਹਮਣੇ ਅਕਲ ਇਲਮ ਦੀ ਚੁੰਧਿਆਈ ਉਸਨੂੰ ਉਸ ਵਲ ਵੇਖਣ ਨਹੀਂ ਦਿੰਦੀ। ਸਾਈਂ ਨੂੰ ਹਰ ਰੰਗ ਵਿਚ ਹਰ ਥਾਂ ਵਿਚ ਵੇਖਣ ਲਈ ਉਸਦੀ ਮੇਹਰ ਨਾਲ ਅੰਦਰਲੇ ਨੈਣ ਖੁਲ੍ਹਣੇ ਜ਼ਰੂਰੀ ਹਨ ਭਾਵ ਅੰਤਰ-ਦ੍ਰਿਸ਼ਟੀ ਪ੍ਰਾਪਤ ਹੋਣੀ ਜ਼ਰੂਰੀ ਹੈ।

**ਅੱਖ--ਇਨਸਾਨ ਦੀ ਅੱਖ**
**ਨਹੀਂ ਸਕਦੀ ਸੀ ਤੁਸਾਂ ਨੂੰ ਦੇਖ**
ਮੇਰੇ ਸਾਂਈਆਂ !
ਛਾ ਰਿਹਾ ਸੀ ਘੁੱਪ ਹਨੇਰ
ਇਸ ਦੇ ਇਲਮ ਤੇ ਅਕਲ ਤੇ।
ਸੱਕੇ ਹੁਣ ਬੀ ਤੁਸਾਂਨੂੰ ਨ ਦੇਖ
ਤਿੱਖੇ ਚਾਨਣੇ ਰਹੀ ਚੁੰਧਿਆਇ-
ਹਾਂ, ਚਾਨਣੇ ਇਲਮਾਂ ਦੇ ਤੇਜ।
ਕਰ ਦਿਓ ਇਕ ਨਜ਼ਰ ਸੁਵੱਲੀ
**ਖੁਹਲ ਦਿਓ ਸੁ ਅੰਦਰਲੇ ਨੈਣ,**
**ਤੈਨੂੰ ਲੈਣ ਜੋ ਸਿਆਣ**
ਵਿਚ ਚਾਨਣ ਹਨੇਰ, ਚੁੰਧਿਯਾਨ,
ਤੈਨੂੰ ਮੇਰੇ ਸਾਂਈਆਂ ! ਸਾਂਈਆਂ !
ਹਰ ਜਾ, ਹਰ ਰੰਗੇ, ਹਰ ਸੂ
ਕਰਦਾ ਖੇਲਾਂ ਤੇ ਰਹਿੰਦਾ ਅਸੰਗ
ਸੁਹਣਾ ਸੁੰਦਰਤਾ ਦਾ ਸਰਦਾਰ।

ਭਾਈ ਵੀਰ ਸਿੰਘ, ਮੇਰੇ ਸਾਈਆਂ ਜੀਓ, ੧੯੬

ਅੰਦਰਲੇ ãdarle
ਖੁਹਲ ਦਿਓ ਸੁ ਅੰਦਰਲੇ ਨੈਣ
khól dio so ãdarle nɛṇ
ਤੈਨੂੰ ਲੈਣ ਜੋ ਸਿਆਣ
tɛnū lɛṇ jo siāṇ
ਅੱਖ ਇਨਸਾਨ ਦੀ ਅੱਖ
akh insān dī akh
ਨਹੀਂ ਸਕਦੀ ਸੀ ਤੁਸਾਂ ਨੂੰ ਦੇਖ
nahĩ sakdī sī tusā̃ nū̃ dekh

**ਅੰਦਰਲੀ ਰੁਚੀ** ãdarlī ručī
ਵਿਸ਼ੇਸ਼ਣ
ਧੁਰ ਅੰਦਰਲੀ ਮਨੋ ਬਿਰਤੀ, ਮਨ ਦੀ ਇੱਛਾ

**ਅੰਦਰਲੀ ਰੁਚੀ ਦਾ ਰੂਪ**
ãdarlī ručī dā rūp

ਮਨ ਦੀ ਚਾਹ ਭਾਵ ਇੱਛਾ ਦੀ ਪੂਰਤੀ ਲਈ ਦਿਮਾਗ ਇਦਰੀਆਂ ਨੂੰ ਸਰਗਰਮ ਕਰਦਾ ਹੈ

ਅਤੇ ਮਨੁਖ ਉਹ ਕਾਰਜ ਕਰਦਾ ਹੈ ਜਿਸ ਰਾਹੀ ਸਬੰਧਤ ਇੱਛਾ ਦੀ ਪੂਰਤੀ ਹੁੰਦੀ ਹੈ। ਇਹ ਸਾਰੀ ਪ੍ਰਕਿਰਿਆ ਬਾਰ ਬਾਰ ਕਰਨ ਨਾਲ ਮਨ ਦਾ ਇਕ ਸੁਭਾਅ ਪਕਦਾ ਹੈ ਜਿਸ ਨਾਲ ਮਨ ਦੀ ਧੁਰ ਅੰਦਰਲੀ ਇਕ ਰੁਚੀ ਪਕਦੀ ਹੈ ਭਾਵ ਇਕ ਪੱਕੀ ਆਦਤ ਬਣਦੀ ਹੈ। ਇਸ ਨੂੰ ਪਲਟਣ ਲਈ ਵਧੀਕ ਬਲ ਭਾਵ ਸ਼ਕਤੀ ਦੀ ਜ਼ਰੂਰਤ ਪੈਂਦੀ ਹੈ ਅਤੇ ਹੋਰ ਵਧ ਅਭਿਆਸ ਨਾਲ ਹੀ ਇਸ ਨੂੰ ਪਲਟਣਾ ਸੌਖਾ ਹੁੰਦਾ ਹੈ।ਜਦ ਸਾਡੇ ਅੰਦਰ ਕੋਈ ਚਾਹ ਪੈਦਾ ਹੁੰਦੀ ਹੈ,ਤਦ ਦਿਮਾਗ ਤੋਂ ਇੰਦ੍ਰੀਆਂ ਨੂੰ ਕਿਸੇ ਤਰ੍ਹਾਂ ਨਾਲ ਬਲ ਮਿਲਦਾ ਹੈ ਅਰ ਅਸੀਂ ਉਹ ਕੰਮ ਕਰਦੇ ਹਾਂ। ਉਸ ਕੰਮ ਦੇ ਕਰਨ ਤੋਂ ਬਾਦ ਉਸ ਦਾ ਅਸਰ ਦਿਮਾਗ ਉਤੇ ਉਲਟਵਾਂ ਹੁੰਦਾ ਹੈ, ਜੋ ਬਾਰ ਬਾਰ ਹੋਣ ਨਾਲ ਦਿਮਾਗ ਉਤੇ ਬਾਰ ਬਾਰ ਅਸਰ ਕਰਕੇ ਸਾਡੇ ਮਨ ਵਿਚ ਉਸ ਦਾ ਇਕ ਸੁਭਾਵ ਬਣਾ ਦਿੰਦਾ ਹੈ। ਸੁਭਾਵ ਉਸ ਪਾਸੇ ਵਲ ਨੂੰ **ਅੰਦਰਲੀ ਰੁਚੀ ਦਾ ਰੂਪ** ਲੈ ਲੈਂਦਾ ਹੈ ਤੇ ਬਾਹਰ ਉਸ ਕੰਮ ਵਿਚ ਬੇਵਸੇ ਜਿਹੇ ਹੋ ਕੇ ਲਗ ਪਈਦਾ ਹੈ। ਇਹ ਰੁਚੀ ਯਾ **ਮਨ ਦਾ ਝੁਕਾਉ** ਜੋ ਉਸ ਰੁਖ਼ ਦਾ ਬਣ ਜਾਂਦਾ ਹੈ ਐਸਾ ਪੱਕ ਜਾਂਦਾ ਹੈ ਕਿ ਜਦ ਇਸ ਨੂੰ ਫੇਰ ਪਲਟਣਾ ਚਾਹੋ ਤਦ ਵਸੇ ਵਸੇ ਪਲਟਦਾ ਨਹੀਂ, ਜੇ ਪਲਟੇ ਤਾਂ ਬਲ ਲਗਦਾ ਹੈ ਅਰ ਪਲਟਦਾ ਐਉਂ ਹੈ ਕਿ ਉਸੇ ਤਰ੍ਹਾਂ ਵੀਚਾਰ ਤੇ ਕਰਨੀ ਨਾਲ ਉਸ ਦੇ ਉਲਟ ਬਾਰ ਬਾਰ ਕੰਮ ਕੀਤਿਆਂ, ਜੋ ਮੁੜ ਮੁੜ ਉਲਟ ਉਲਟ ਕੇ ਦਿਮਾਗ ਤੇ ਅਸਰ ਹੋਵੇਗਾ, ਉਸ ਨਾਲ ਉਹ **ਸੁਭਾਉ ਪਲਟ ਜਾਵੇਗਾ।**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੪੨੪

ਅੰਦਰਲੀ ਰੁਚੀ ãdarlī ruč̆ī

ਅੰਦਰਲੀ ਰੁਚੀ ਦਾ ਰੂਪ
ãdarlī ruč̆ī dā rūp

ਮਨ ਦਾ ਝੁਕਾਉ man dā čukāo̐

ਸੁਭਾਓ ਪਲਟ ਜਾਵੇਗਾ
subāo̐ palṭ jāwegā

**ਅੰਦਰ ਵਾਲਾ** ãdar wālā

ਵਿਸ਼ੇਸ਼ਣ
ਜੋ ਅੰਦਰ ਵੱਸਿਆ ਹੋਇਆ ਹੈ, ਮਨ ਵਿਚ ਵੱਸਿਆ ਪ੍ਰੀਤਮ

**ਅੰਦਰ ਵਾਲਿਆ ਬਾਹਰ ਆਵੀਂ**
ãdar wāliā bāhar āwĩ̄

ਜ਼ਾਹਰ ਅਤੇ ਬਾਤਨ ਦੇ ਦਵੰਦ ਵਿਚ ਜੀਵ ਆਤਮਾ ਦੀ ਜਾਨ ਕੁੜਿਕੀ ਵਿਚ ਫਸੀ ਹੋਈ ਹੈ। ਮਨ ਵਿਚ ਵਸਿਆ ਪ੍ਰੀਤਮ ਜੇ ਬਾਹਰ ਦਿਸੇ ਤਾਂ ਫੜਿਆ ਜਾ ਸਕਦਾ ਹੈ। ਪਰ ਜਦੋਂ ਉਹ ਜ਼ਾਹਰ ਹੁੰਦਾ ਹੈ ਭਾਵ ਬਾਹਰ ਆਉਂਦਾ ਹੈ ਜਾਂ ਸਰਗੁਣ ਰੂਪ ਧਾਰਨ ਕਰਦਾ ਹੈ ਤਾਂ ਲੁਕਣ ਛਿਪਣ ਅਤੇ ਮਿਲਣ ਗੁਆਚਣ ਦੀ ਖੇਡ ਸ਼ੁਰੂ ਹੋ ਜਾਂਦੀ ਹੈ ਜਿਵੇਂ ਹਿਰਦੇ ਵਿਚ ਵਸਣ ਵਾਲੇ ਪ੍ਰੀਤਮ ਦੇ ਨੇਹੁੰ ਵਿਚ ਜੁਲੈਖਾਂ ਦੁਖੀ ਹੋਈ ਸੀ ਬੱਸ ਏਵੇਂ ਹੀ ਜਾਨ ਕੁੜਿਕੀ ਵਿਚ ਆ ਜਾਂਦੀ ਹੈ।

**ਅੰਦਰ ਵਾਲਿਆ ਬਾਹਰ ਆਵੀਂ,**
**ਬਾਹੋਂ ਪਕੜ ਖਲੋਵਾਂ,**
**ਜ਼ਾਹਰਾ ਮੈਥੋਂ ਲੁੱਕਣ ਛਿਪਣ,**
**ਬਾਤਨ ਕੋਲੇ ਹੋਵਾਂ,**
**ਐਸੇ ਬਾਤਨ ਫਟੀ ਜੁਲੈਖਾਂ,**
**ਮੈਂ ਬਾਤਨ ਬਿਰਲਾਈ।**
**ਜਿੰਦ ਕੁੜਿਕੀ ਦੇ ਮੂੰਹ ਆਈ।**

ਬੁੱਲੇ ਸ਼ਾਹ, ੬੧

ਅੰਦਰ ਵਾਲਾ ãdar wālā

ਅੰਦਰ ਵਾਲਿਆ ਬਾਹਰ ਆਵੀਂ
ãdar wāliā bāhar āwī̃

ਬਾਹੋਂ ਪਕੜ ਖਲੋਵਾਂ bāhõ pakaṛ khlowā̃

ਜ਼ਾਹਰਾ ਮੈਥੋਂ ਲੁੱਕਣ ਛਿਪਣ ਬਾਤਨ ਕੋਲੇ ਹੋਵਾਂ
zā́rā mɛthõ lukkaṇ čhipaṇ bātan kole howā̃

ਐਸੇ ਬਾਤਨ ਫਟੀ ਜੁਲੈਖਾਂ
ɛse bātan phaṭī julɛkhā̃

ਮੈਂ ਬਾਤਨ ਬਿਰਲਾਈ mɛ bātan birlāī

ਜਿੰਦ ਕੁੜਿਕੀ ਦੇ ਮੂੰਹ ਆਈ
jĩd kuṛikkī de mū̃ āī

**ਅੰਦਰੋਂ** ãdrõ
ਕਿਰਿਆ ਵਿਸ਼ੇਸ਼ਣ
ਵਿੱਚੋਂ, ਮਨੋਂ, ਦਿਲ ਤੋਂ

**ਏਹ ਸ਼ੈਤਾਨ ਨੇ ਅੰਦਰੋਂ ਵਾਦੀਆਂ ਦੇ**
é ṣɛtān ne ãdrõ wādīā̃ de

ਅਦਲੀ ਰਾਜੇ ਦੇ ਪੇਸ਼ ਹੋਏ ਖੇੜੇ ਅਤੇ ਰਾਂਝੇ ਦੇ ਝੇੜੇ ਵਿਚ ਰਾਂਝਾ ਆਪਣੇ ਹਕ ਵਿਚ ਵਕਾਲਤ ਕਰਦਾ ਹੋਇਆ ਖੇੜਿਆ ਬਾਰੇ ਕਹਿੰਦਾ ਹੈ ਕਿ ਇਹਨਾਂ ਦੀਆਂ ਦਾੜ੍ਹੀਆਂ ਪੱਗਾਂ ਵਲ ਵੇਖ ਕੇ ਭੁਲੇਖੇ ਵਿਚ ਨਹੀਂ ਪੈਣਾ ਚਾਹੀਦਾ, ਇਹ ਅੰਦਰੋਂ ਭਾਵ ਜ਼ਿਹਨੋਂ ਸ਼ੈਤਾਨ ਹਨ।

ਖੇੜੇ ਰਾਜੇ ਦੇ ਆਣ ਹਜ਼ੂਰ ਹੋਏ,
ਸੂਰਤ ਬਣੇ ਨੇ ਆਣ ਫਰਯਾਦੀਆਂ ਦੇ।
ਰਾਂਝੇ ਆਖਿਆ, ਖੋਹ ਲੈ ਚਲੇ ਨਢੀ,
ਏਹ ਖੋਹਰੂ ਪਰਹੇ ਬੇਦਾਦੀਆਂ ਦੇ।
ਮੈਥੋਂ ਖੋਹ ਫਕੀਰਨੀ ਉਠ ਨਠੇ,
ਜਿਵੇਂ ਪੈਸਿਆਂ ਨੂੰ ਡੂਮ ਸ਼ਾਦੀਆਂ ਦੇ।
ਮੇਰਾ ਨਿਆਉਂ ਰਾਇ ਸਾਹਿਬ ਤੇਰੇ ਅੱਗੇ,
ਏਹ ਵਡੇ ਦਰਬਾਰ ਨੀ ਆਂਦੀਆਂ ਦੇ।
**ਜੇ ਤੂੰ ਦਾੜ੍ਹੀਆਂ ਪਗੜੀਆਂ ਵੇਖ ਭੁਲੇ,**
**ਏਹ ਸ਼ੈਤਾਨ ਨੇ ਅੰਦਰੋਂ ਵਾਦੀਆਂ ਦੇ।**
**ਵਾਰਿਸ ਬਾਹਰੋਂ ਸੁਫ਼ੈਦ, ਸਿਆਹ ਵਿਚੋਂ,**

**ਤੰਬੂ ਹੋਣ ਜਿਵੇਂ ਮਾਲਜ਼ਾਦੀਆਂ ਦੇ।**

ਹੀਰ ਵਾਰਿਸ, ੩੦੭

ਅੰਦਰੋਂ ãdrõ

ਜੇ ਤੂੰ ਦਾੜ੍ਹੀਆਂ ਪਗੜੀਆਂ ਵੇਖ ਭੁਲੇ
je tũ dāṛīā̃ pagṛīā̃ wekh pùlle

ਏਹ ਸ਼ੈਤਾਨ ਨੇ ਅੰਦਰੋਂ ਵਾਦੀਆਂ ਦੇ
é ṣɛtān ne ãdrõ wādīā̃ de

ਵਾਰਿਸ ਬਾਹਰੋਂ ਸੁਫ਼ੈਦ, ਸਿਆਹ ਵਿਚੋਂ
wāris bā́rõ sufɛd siā́ wiččõ

ਤੰਬੂ ਹੋਣ ਜਿਵੇਂ ਮਾਲਜ਼ਾਦੀਆਂ ਦੇ
tābū hoṇ jiwẽ mālzādīā̃ de

**ਅਦਲ** adal
ਨਾਂਵ ਪੁਲਿੰਗ
ਨਿਆਂ, ਇਨਸਾਫ

**ਅਦਲ ਕਰੀਂ ਜੋ ਉਮਰ ਖ਼ਿਤਾਬ ਕੀਤਾ**
adal karī̃ jo umar khitāb kītā

ਇਹਨਾਂ ਕਾਵਿ ਸਤਰਾਂ ਵਿਚ ਇਸਲਾਮ ਦੇ ਦੂਸਰੇ ਖ਼ਲੀਫ਼ਾ ਹਜ਼ਰਤ ਉਮਰ ਫ਼ਾਰੂਕ ਦੀ ਪ੍ਰਸੰਸਾ ਕੀਤੀ ਹੈ। ਇਸਲਾਮੀ ਸ਼ਰੀਅਤ ’ਤੇ ਆਧਾਰਿਤ ਉਹਨਾਂ ਦਾ ਰਾਜ ਪ੍ਰਬੰਧ ਨਿਆਂ ਭਰਿਆ ਸੀ। ਇਸੇ ਤਰ੍ਹਾਂ ਹੀ ਈਰਾਨ ਦੇ ਪ੍ਰਸਿੱਧ ਬਾਦਸ਼ਾਹ ਨੌਸ਼ੇਰਵਾਂ ਦਾ ਰਾਜ ਵੀ ਇਨਸਾਫ ’ਤੇ ਆਧਾਰਿਤ ਸੀ। ਇਸ ਦੇ ਨਾਲ ਹੀ ਕਵੀ ਨੇ ਪਾਖੰਡੀ ਲੋਕਾਂ ਦਾ ਪਰਦਾ ਫਾਸ਼ ਕੀਤਾ ਹੈ ਜੋ ਆਪਣੇ ਮੰਤਰਾਂ ਦੇ ਨਾਲ ਅਸੰਭਵ ਕੰਮ ਕਰ ਵਿਖਾਉਣ ਦੇ ਦਾਅਵੇ ਕਰਦੇ ਹਨ। ਗ਼ੈਬ ਅਥਵਾ ਭਵਿੱਖ ਦਾ ਜਾਣਨ ਵਾਲਾ ਕੇਵਲ ਰਬ ਹੈ, ਜੋ ਲੋਕ ਬਜ਼ੁਰਗੀ ਦਾ ਰੂਪ ਧਾਰ ਕੇ ਇਸ ਦਾ ਦਾਅਵਾ ਕਰਦੇ ਹਨ, ਉਹ ਝੂਠੇ ਅਤੇ ਪਾਖੰਡੀ ਹਨ। ਇੱਥੇ ਅਦਲ ਤੋਂ ਭਾਵ ਨਿਆਂ ਹੈ। ਔਲੀਆ ਤੋਂ ਭਾਵ ਵਲੀ-ਅੱਲਾਹ, ਸੂਫ਼ੀ ਦਰਵੇਸ਼ ਤੋਂ ਹੈ। ਔਲੀਆ ਵਲੀ ਸ਼ਬਦ ਦਾ ਬਹੁਵਚਨ ਹੈ। ਮਹਰਮ ਤੋਂ ਭਾਵ ਇਥੇ ਵਾਕਫ਼ ਅਥਵਾ ਜਾਣਨ ਵਾਲਾ ਤੋਂ ਹੈ।

**ਅਦਲ ਕਰੀਂ ਜੋ ਉਮਰ ਖ਼ਿਤਾਬ ਕੀਤਾ**,
ਹੱਥ ਵਢਣਾ ਝੂਠਿਆਂ ਰੋਲੀਆਂ ਦਾ।
ਨੌਸ਼ੇਰਵਾਂ ਗਧੇ ਦਾ ਅਦਲ ਕੀਤਾ,
ਅਤੇ ਕੰਜਰੀ ਅਦਲ ਤੰਬੋਲੀਆਂ ਦਾ।
ਨਾਦ ਖਪਰੀ ਠੱਗੀ ਦੀ ਬਾਤ ਸਾਰੀ,
ਚੇਤਾ ਕਰੇਂ ਧਿਆਨ ਤੂੰ ਠੌਲੀਆਂ ਦਾ।
**ਮੰਤਰ ਮਾਰ ਕੇ ਖੰਭ ਦਾ ਕਰੇ ਕੁਕੜ**,
**ਬੇਰ ਨਿੰਮ ਦੀਆਂ ਕਰੇ ਨਿਮੋਲੀਆਂ ਦਾ**।
ਕੰਘੀ ਲੋਹੇ ਦੀ ਤਾਇ ਕੇ ਪਟੇ ਵਾਹੇ,
ਸਰਦਾਰ ਹੈ ਬੜੇ ਕਸਬੋਲੀਆਂ ਦਾ।
**ਅੰਬ ਬੀਜ ਤਨੂਰ ਵਿਚ ਕਰੇ ਹਰਿਆ**,
**ਬਣੇ ਮੱਕਿਓਂ ਬਾਲਕਾ ਔਲੀਆਂ ਦਾ**।
**ਵਾਰਿਸ ਸ਼ਾਹ, ਸਭ ਗ਼ੈਬ ਦਾ ਰੱਬ ਮਹਰਮ**,

**ਐਵੇਂ ਸਾਂਗ ਹੈ ਪਗੜੀਆਂ ਪੋਲੀਆਂ ਦਾ।**

ਹੀਰ ਵਾਰਿਸ, ੩੧੧

ਅਦਲ adal

ਮੰਤਰ ਮਾਰ ਕੇ ਖੰਭ ਦਾ ਕਰੇ ਕੁਕੜ
mãtar mār ke khǻb dā kare kukkaṛ

ਬੇਰ ਨਿੰਮ ਦੀਆਂ ਕਰੇ ਨਿਮੋਲੀਆਂ ਦਾ
ber nĩm dīā̃ kare nimolīā̃ dā

ਅੰਬ ਬੀਜ ਤਨੂਰ ਵਿਚ ਕਰੇ ਹਰਿਆ
ã̄b bīj tanūr wič kare hariā

ਬਣੇ ਮੱਕਿਓਂ ਬਾਲਕਾ ਔਲੀਆਂ ਦਾ
baṇe makkiõ bālkā ɔlīā̃ dā

ਵਾਰਿਸ ਸ਼ਾਹ, ਸਭ ਗ਼ੈਬ ਦਾ ਰੱਬ ਮਹਰਮ
wāris šǻ sáb gɛb dā rab mahram

ਐਵੇਂ ਸਾਂਗ ਹੈ ਪਗੜੀਆਂ ਪੋਲੀਆਂ ਦਾ
ɛwẽ sā̃g hɛ pagṛīā̃ polīā̃ dā

**ਅਦਲ ਬਿਨਾਂ ਸਰਦਾਰ ਹੈ ਰੁਖ ਅਫਲ**
adal binā̃ sardār hɛ rukh afal

ਅਦਲ ਭਾਵ ਨਿਆਂ ਕਰਨ ਦੀ ਸਮਰੱਥਾ ਜਾਂ ਨਿਆਂ ਕਰਨ ਦੀ ਬਿਰਤੀ ਤੋਂ ਬਿਨਾਂ ਸਰਦਾਰ ਭਾਵ ਮੋਹਤਬਰ ਚੌਧਰੀ ਸਮਝੋ ਅਫਲ ਹੈ, ਨਿਸਫਲ ਹੈ। ਇਸ ਤਰ੍ਹਾਂ ਜੇ ਔਰਤ ਆਪਣੇ ਪਤੀ ਲਈ ਵਫਾਦਾਰ ਨਹੀਂ ਤਾਂ ਗਧੀ ਦੇ ਨਿਆਈਂ ਹੈ। ਨਾਜ਼ ਨਖਰੇ ਤੋਂ ਬਿਨਾਂ ਕੰਚਨੀ, ਔਰਤ ਮਝ ਵਰਗੀ ਹੁੰਦੀ ਹੈ ਭਾਵ ਜਿਹੀ ਹੀ ਰਹਿ ਜਾਂਦੀ ਹੈ ਅਤੇ ਅਕਲ ਤੋਂ ਬਿਨਾਂ ਮਰਦ ਗਧਾ ਹੀ ਹੁੰਦਾ ਹੈ।

**ਅਦਲ ਬਿਨਾਂ ਸਰਦਾਰ ਹੈ ਰੁਖ ਅਫਲ,**
**ਰੰਨ ਗਧੀ ਜੇ ਉਹ ਵਫ਼ਾਦਾਰ ਨਾਹੀਂ।**
**ਨਾਜ਼ ਬਿਨਾਂ ਹੈ ਕੰਚਨੀ ਮਹੀਂ ਜੇਹੀ,**
**ਮਰਦ ਗਧਾ ਜੋ ਅਕਲ ਦਾ ਯਾਰ ਨਾਹੀਂ।**
ਬਿਨਾਂ ਆਦਮੀਯਤ ਨਾ ਇਨਸਾਨ ਜਾਵੇ,
ਬਿਨਾਂ ਆਬ ਕਾਤਲ ਤਲਵਾਰ ਨਾਹੀਂ।

ਹੀਰ ਵਾਰਿਸ, ੧੯੪

ਅਦਲ adal

ਅਦਲ ਬਿਨਾਂ ਸਰਦਾਰ ਹੈ ਰੁਖ ਅਫਲ
adal binā̃ sardār hɛ rukh afal

ਰੰਨ ਗਧੀ ਜੇ ਉਹ ਵਫ਼ਾਦਾਰ ਨਾਹੀਂ
rãn gádī je ó wafādār nāhī̃

ਨਾਜ਼ ਬਿਨਾਂ ਹੈ ਕੰਚਨੀ ਮਹੀਂ ਜੇਹੀ
nāz binā̃ hɛ kãčnī mahī̃ jehī

ਮਰਦ ਗਧਾ ਜੋ ਅਕਲ ਦਾ ਯਾਰ ਨਾਹੀਂ
mard gádā jo akal dā yār nāhī̃

**ਜ਼ਾਲ ਜ਼ਿਕਰ ਸੁਣੋ ਜਦੋਂ ਅਦਲ ਹੋਸੀ**
zāl zikar suṇo jadõ adal hosī

ਜਦੋਂ ਅੱਲਾਹ ਵਲੋਂ ਹਸ਼ਰ ਅਥਵਾ ਪੇਸ਼ੀ ਵਾਲੇ ਦਿਨ ਮਾਨਵ ਜਾਤੀ ਤੋਂ ਹਿਸਾਬ ਲਿਆ ਜਾਵੇਗਾ ਤਾਂ ਉਹ ਦਿਨ ਅਦਲ (ਇਨਸਾਫ਼) ਵਾਲਾ ਹੋਵੇਗਾ। ਮਨੁਖ ਦੇ ਚੰਗੇ ਅਤੇ ਮਾੜੇ ਕਰਮਾਂ ਦਾ

ਲੇਖਾ ਜੋਖਾ ਕੀਤਾ ਜਾਵੇਗਾ ਅਤੇ ਗੁਨਾਹਗਾਰ ਲੋਕ ਉਸ ਦਿਨ ਰਬ ਅੱਗੇ ਆਪਣੇ ਮਾੜੇ ਅਮਲਾਂ ਕਾਰਨ ਸ਼ਰਮਸ਼ਾਰ ਹੋਣਗੇ। ਉਹਨਾਂ ਦੇ ਸੰਸਾਰ ਵਿਚ ਕੀਤੇ ਅਮਲਾਂ ਦੀ ਗਵਾਹੀ ਉਹਨਾਂ ਦੇ ਹੱਥਾਂ ਪੈਰਾਂ ਵਲੋਂ ਦਿੱਤੀ ਜਾਵੇਗੀ। ਗੁਨਾਹ ਉਸ ਦਿਨ ਮੇਰੇ ਸਾਹਮਣੇ ਆ ਜਾਣਗੇ ਅਤੇ ਦੋਜ਼ਖ (ਨਰਕ) ਵਿਚ ਜਾਣਾ ਪਵੇਗਾ। ਇੱਥੇ ਰੂਬਕਾਰ ਤੋਂ ਭਾਵ ਹਿਸਾਬ ਵਾਲੇ ਦਿਨ ਦੀ ਪੇਸ਼ੀ ਹੈ। ਨੇਕੀ ਅਤੇ ਬਦੀ ਤੋਂ ਭਾਵ ਚੰਗੇ ਅਤੇ ਮਾੜੇ ਕਰਮਾਂ ਤੋਂ ਹੈ। ਆਸੀ ਦਾ ਅਰਥ ਹੈ ਗੁਨਾਹਗਾਰ, ਪਾਪੀ। ਮੁਖ਼ਾਲਫ਼ੀ ਤੋਂ ਭਾਵ ਵਿਰੋਧ ਅਥਵਾ ਵਿਰੋਧ ਵਿਚ ਹੈ।

**ਜ਼ਾਲ ਜ਼ਿਕਰ ਸੁਣੋ ਜਦੋਂ ਅਦਲ ਹੋਸੀ**,
**ਬਹਿਸੀ ਤਖਤ ਅਲ੍ਹਾ ਰੂਬਕਾਰ ਹੋ ਕੇ**।
**ਨੇਕੀ ਬਦੀ ਦੀ ਜਦੋਂ ਕਿਤਾਬ ਖੋਲ੍ਹੀ**,
**ਅਗੇ ਹੋਣ ਆਸੀ ਸ਼ਰਮਸਾਰ ਹੋ ਕੇ**।
**ਹੱਥ ਪੈਰ ਮੁਖ਼ਾਲਫੀ ਵਿਚ ਬੋਲੇ**,
ਅਗੇ ਰੱਬ ਦੇ ਚਾਰ ਤੱਯਾਰ ਹੋ ਕੇ।
**ਜ਼ਾਹਿਰ ਅਮਲ ਹੋਸੀ** ਤੇਰੀ 'ਫ਼ਕਰਦੀਨਾ',
**ਦੋਜ਼ਖ਼ ਜਾਵਣਾ** ਤੂੰ **ਗੁਨਾਗਾਰ** ਹੋ ਕੇ।

ਮੀਆਂ ਫ਼ਕਰ-ਉੱਦੀਨ, ਸੀਹਰਫੀ, ੫੮੩

ਅਦਲ adal

ਜ਼ਾਲ ਜ਼ਿਕਰ ਸੁਣੋ ਜਦੋਂ ਅਦਲ ਹੋਸੀ
zāl zikar suṇo jadõ adal hosī

ਬਹਿਸੀ ਤਖਤ ਅਲ੍ਹਾ ਰੂਬਕਾਰ ਹੋ ਕੇ
bɛ́sī takht allá rūbkār ho ke

ਨੇਕੀ ਬਦੀ ਦੀ ਜਦੋਂ ਕਿਤਾਬ ਖੋਲ੍ਹੀ
nekī badī dī jadõ kitāb khólī

ਅਗੇ ਹੋਣ ਆਸੀ ਸ਼ਰਮਸਾਰ ਹੋ ਕੇ
agge hoṇ āsī šaramsār ho ke

ਹੱਥ ਪੈਰ ਮੁਖ਼ਾਲਫੀ ਵਿਚ ਬੋਲੇ
hath pɛr mukhālfī wič bole

ਜ਼ਾਹਿਰ ਅਮਲ ਹੋਸੀ zāhir amal hosī

ਦੋਜ਼ਖ਼ ਜਾਵਣਾ dozakh jāwṇā

ਗੁਨਾਗਾਰ gúnāgār

**ਅਦਾਈਂ** adā̃ī̃
ਨਾਂਵ, ਇਸਤਰੀਲਿੰਗ
ਅਦਾਵਾਂ, ਨਾਜ਼, ਨਖਰਾ, ਇਸ਼ਾਰਾ, ਸੈਨਤ

**ਮੈਂ ਨਾਲ ਕਰਦਾ ਕਿਵੇਂ ਅਦਾਈਂ**
mɛ̃ nāḷ kardā kiwẽ adā̃ī̃

ਸੂਫੀ ਸ਼ਾਇਰ ਬੁੱਲ੍ਹੇ ਸ਼ਾਹ ਆਪਣੇ ਪੀਰ ਇਨਾਇਤ ਸ਼ਾਹ ਦੇ ਰੰਗ ਵਿਚ ਰੰਗੇ ਹੋਏ ਬਿਆਨ ਕਰਦੇ ਹਨ ਕਿ ਇਨਾਇਤ ਸ਼ਾਹ ਉਸ ਨਾਲ ਅਦਾਵਾਂ ਕਰ ਰਿਹਾ ਹੈ।ਕਦੇ ਮਿਲਦਾ ਹੈ ਕਦੇ ਨਹੀਂ ਮਿਲਦਾ ਅਤੇ ਇਸ ਤਰ੍ਹਾਂ ਉਸ ਦਾ ਮਨ ਭਟਕਦਾ ਹੈ।ਬੁੱਲ੍ਹੇ ਸ਼ਾਹ ਦੀ ਬੇਨਤੀ ਹੈ ਕਿ ਹੇ ਮੇਰੇ ਮੁਰਸ਼ਦ ਤੂੰ ਅੱਲ੍ਹਾ ਦੇ ਨਾ ਸਦਕਾ

ਪੈਗਾਮ ਸੁਣਾ ਅਤੇ ਦਰਸ਼ਨਾਂ ਨੂੰ ਨਾ ਤਰਸਾ। ਬੁੱਲ੍ਹਾ ਆਪਣੇ ਮੁਰਸ਼ਦਾਂ ਲਈ ਉਹ ਮੁਸੀਬਤਾਂ ਵੀ ਝਲ ਰਿਹਾ ਹੈ ਜਿਨ੍ਹਾਂ ਦੇ ਨਾਂ ਤੋਂ ਵੀ ਲੋਕ ਡਰਦੇ ਹਨ।

**ਵੇਖੋ ਨੀ ਸ਼ਹੁ ਇਨਾਇਤ ਸਾਈਂ।**
**ਮੈਂ ਨਾਲ ਕਰਦਾ ਕਿਵੇਂ ਅਦਾਈਂ।**
**ਕਦੀ ਆਵੇ ਕਦੀ ਆਵੇ ਨਾਹੀਂ,**
**ਤਿਉਂ ਤਿਉਂ ਮੈਨੂੰ ਭੜਕਣ ਭਾਹੀਂ,**
**ਨਾਮ ਅੱਲ੍ਹਾ ਪੈਗਾਮ ਸੁਣਾਈ,**
**ਮੁੱਖ ਵੇਖਣ ਨੂੰ ਨਾ ਤਰਸਾਈਂ।**
ਵੇਖੋ ਨੀ ਸ਼ਹੁ **ਇਨਾਇਤ ਸਾਈਂ।**
ਬੁੱਲ੍ਹਾ ਸ਼ਹੁ ਕੇਹੀ ਆਈ ਮੈਨੂੰ,
**ਰਾਤ ਹਨ੍ਹੇਰ ਉੱਠ ਟੁਰਦੀ ਨੈ ਨੂੰ,**
**ਜਿਸ ਓਹਝਰ ਤੋਂ ਸਭ ਕੋਈ ਡਰਦਾ,**
**ਸੋ ਮੈਂ ਢੂੰਡਾਂ ਚਾਈਂ ਚਾਈਂ।**

ਬੁੱਲੇ ਸ਼ਾਹ, ੧੨੩

ਅਦਾਈਂ adā̃ī

ਮੈਂ ਨਾਲ ਕਰਦਾ ਕਿਵੇਂ ਅਦਾਈਂ
mɛ̃ nāḷ kardā kiwẽ adā̃ī

ਵੇਖੋ ਨੀ ਸ਼ਹੁ ਇਨਾਇਤ ਸਾਈਂ
wekho nī šɔ́ ināiat sā̃ī

ਕਦੀ ਆਵੇ ਕਦੀ ਆਵੇ ਨਾਹੀਂ
kadī āwe kadī āwe nāhī̃

ਤਿਉਂ ਤਿਉਂ ਮੈਨੂੰ ਭੜਕਣ ਭਾਹੀਂ
tiõ tiõ mɛnū̃ pàṛkaṇ pāhī̃

ਨਾਮ ਅੱਲ੍ਹਾ ਪੈਗਾਮ ਸੁਣਾਈ
nām allā́ pɛgām suṇāī

ਮੁੱਖ ਵੇਖਣ ਨੂੰ ਨਾ ਤਰਸਾਈਂ
mukh wekhaṇ nū̃ nā tarsā̃ī

ਇਨਾਇਤ ਸਾਈਂ ināit sā̃ī

ਰਾਤ ਹਨ੍ਹੇਰ ਉੱਠ ਟੁਰਦੀ ਨੈ ਨੂੰ
rāt hanèr uṭh ṭurdī nɛ nū̃

ਜਿਸ ਓਹਝਰ ਤੋਂ ਸਭ ਕੋਈ ਡਰਦਾ
jis ójar tõ sáb koī ḍardā

ਸੋ ਮੈਂ ਢੂੰਡਾਂ ਚਾਈਂ ਚਾਈਂ
so mɛ̃ ṭ̀ū̃ḍā̃ cā̃ī cā̃ī

**ਅਦਿਸਟ** adisṭ
ਵਿਸ਼ੇਸ਼ਣ
ਜੋ ਨਜ਼ਰ ਨਾ ਆਵੇ, ਨਜ਼ਰੋਂ ਦੂਰ

### ਜਿਤਨੀ ਦ੍ਰਿਸਟਿਮਾਨ ਹੈ ਸੋ ਸਭ ਅਦਿਸਟ ਹੈ

jitnī drisṭmān hɛ so sáb adisṭ hɛ

ਸੁਣ ਭਾਈ ਝੰਡਾ, ਜੋ ਦ੍ਰਿਸਟਮਾਨ ਹੈ ਸੋ ਸਭ ਅਦਿਸਟ ਹੈ। ਹੋ ਹੋ ਕੇ ਛੁਪ ਜਾਂਦਾ ਹੈ ਅਤੇ ਇਕੋ ਹੀ ਪਲ ਵਿਚ ਕਈ ਰੰਗ ਤਮਾਸ਼ੇ ਦਿਖਾਉਂਦਾ ਹੈ। ਜੋ ਜਾਹਰਾ (ਸਪਸ਼ਟ) ਦਿਸਦਾ ਹੈ ਸੰਸਾਰ ਉਸਨੂੰ ਅਦਿਸਟ (ਨਾ ਨਜ਼ਰ ਆਉਂਦਾ) ਆਖਦਾ ਹੈ ਅਤੇ ਦੇਖਦਿਆਂ ਹੀ ਅੱਖੀਆਂ ਅੱਗੇ ਆ ਜਾਂਦਾ ਹੈ। ਉਸਨੂੰ ਸੰਸਾਰ ਵਿਚ ਦਿਸਦੀ (ਦਿਸਟ) ਸਮਝਦਾ ਹੈ। ਇਹ ਦਿਸਟਮਾਨ ਹੈ। ਜੇਕਰ ਕੋਈ ਅਜਿਹਾ ਬ੍ਰਹਮ ਵਿਚਾਰ ਕਰੇ ਤਾਂ ਉਸਦੀ ਪਰਮਗਤ ਹੁੰਦੀ ਹੈ।

ਇਹ ਵਿਚਾਰ ਸੁਣ ਕੇ ਝੰਡਾ ਗੁਰੂ ਜੀ ਦੇ ਪੈਰਾਂ ਵਿਚ ਢਹਿ ਪਿਆ। ਉੱਠੇ ਹੀ ਨਾ। ਕਹੇ ਜੀ ਮੈਂ ਭੁਲਿਆ, ਮੈਨੂੰ ਬਖਸ ਦਿਓ। ਮੈਂ ਤੇਰੇ ਨਾਲ ਇਤਨੀਆਂ ਗੱਲਾਂ ਕੀਤੀਆਂ ਹਨ। ਤਾਂ ਇੰਦਰ ਸੈਨ ਨੇ ਕਿਹਾ, ਝੰਡੇ ਭਾਈ ਉਠ ਕੇ ਬੈਠ ਜਾ। ਡਰ ਨਾ। ਨਾਨਕ ਜੀ ਅਸਾਡਾ ਭਲਾ ਕਰਨ ਲਈ ਹੀ ਆਏ ਹਨ। ਝੰਡਾ ਉਠ ਖੜ੍ਹਾ ਹੋਇਆ। ਗੁਰੂ ਨਾਨਕ ਜੀ ਨੇ ਕਿਹਾ, ਲਿਆਓ ਭਾਈ ਪ੍ਰਸਾਦ, ਝੰਡੇ ਲਈ। ਢਾਈ ਪਹਿਰ ਰਹਿੰਦੀ ਰਾਤ ਨੂੰ ਝੰਡੇ ਅੱਗੇ ਪ੍ਰਸਾਦ ਰੱਖਿਆ। ਝੰਡਾ ਪ੍ਰਸਾਦ ਛਕਣ ਲੱਗਾ।

ਸੁਣ ਭਾਈ ਝੰਡਾ **ਜਿਤਨੀ ਦ੍ਰਿਸਟਿਮਾਨ ਹੈ ਸੋ ਸਭ ਅਦਿਸਟ** ਹੈ। **ਹੋਇ ਹੋਇ ਕੇ ਛਪ ਜਾਂਦਾ ਹੈ**। ਅਰੁ ਇਕ ਛਿਨ ਵਿਚਿ ਕਈ ਰੰਗ ਤਮਾਸੇ ਕਰ ਦਿਖਾਉਂਦਾ ਹੈ। ਜੋ **ਜਾਹਿਰ ਨਜਰ ਆਂਵਦਾ ਹੈ**। **ਸੰਸਾਰ ਅਦਿਸਟ ਆਖਦਾ ਹੈ**। ਅਤੇ ਜੋ ਦੇਖਦਿਆਂ ਹੀ ਅਖੀਆਂ ਅਗੇ ਜਾਂਦਾ ਰਹਿੰਦਾ ਹੈ ਤਿਸਨੋ ਸੰਸਾਰ ਆਖਦਾ ਹੈ ਦਿਸ ਆਂਵਦਾ ਹੈ। ਇਹ ਦਿਸਟਮਾਨ ਹੈ। ਜੇ **ਕੋਈ ਅਜੇਹਾ ਬ੍ਰਹਮ ਵਿਚਾਰ ਵਿਚਾਰੇ** ਤਾਂ **ਉਸਕੀ ਪਰਮਗਤਿ ਹੋਵੇ**। ਤਾਂ ਝੰਡਾ ਬਾਡੀ ਪੈਰਾਂ ਉਤੇ ਢਹਿ ਪਇਆ ਉਠੇ ਨਾਹੀ ਆਖੇ ਜੀ ਮੈ ਭੁਲਾ ਹਾਂ ਤੂ ਮੈਨੂ ਬਖਸੁ ਮੈ ਤੇਰੇ ਨਾਲ ਇਤਨੀਆਂ ਗਲਾਂ ਕੀਤੀਆਂ ਹੈਨਿ। ਤਾਂ ਇੰਦ੍ਰ ਸੈਨ ਕਹਿਆ ਉਠ ਭਾਈ ਝੰਡਾ ਡਰੁ ਕੋਈ ਨਾਹੀ। ਨਾਨਕ ਜੀ ਹੋਰੀ ਅਸਾਡੇ ਵਾਸਦੇ ਆਏ ਹੈਨਿ। ਤਾਂ ਝੰਡਾ ਉਠਿ ਖੜਾ ਹੋਇਆ। ਤਾਂ ਫੇਰ ਗੁਰੂ ਨਾਨਕ ਜੀ ਕਹਿਆ ਲਿਆਉ ਭਾਈ ਝੰਡਾ ਪ੍ਰਸਾਦਿ। **ਅਢਾਈ ਪਹਰ ਰਾਤ ਰਹਿੰਦੀ ਆਹੀ** ਤਾਂ ਪ੍ਰਸਾਦੁ ਝੰਡੇ ਅਗੇ ਰਖਿਆ। **ਲਗੇ ਜੇਵਣਿ**।

ਭਾਈ ਬਾਲਾ ਜਨਮ ਸਾਖੀ, ੧੭੪

ਅਦਿਸਟ adisṭ

ਜਿਤਨੀ ਦ੍ਰਿਸਟਿਮਾਨ ਹੈ ਸੋ ਸਭ ਅਦਿਸਟ
jitnī drisṭmān hɛ so sáb adisṭ

ਹੋਇ ਹੋਇ ਕੇ ਛਪ ਜਾਂਦਾ ਹੈ
hoe hoe ke čhap jā̃dā hɛ

ਜਾਹਿਰ ਨਜਰ ਆਂਵਦਾ ਹੈ
jāhr najar ā̃wdā hɛ

ਸੰਸਾਰ ਅਦਿਸਟ ਆਖਦਾ ਹੈ
sansār adisṭ ākhdā hɛ

ਕੋਈ ਅਜੇਹਾ ਬ੍ਰਹਮ ਵਿਚਾਰ ਵਿਚਾਰੇ
koī ajehā brám wičār wičāre

ਉਸਕੀ ਪਰਮਗਤਿ ਹੋਵੇ
uskī parmgat howe

ਅਢਾਈ ਪਹਰ ਰਾਤ ਰਹਿੰਦੀ ਆਹੀ
aḍā̃ī pɛ́r rāt rɛ́dī āhī

ਲਗੇ ਜੇਵਣਿ lage jewaṇ

**ਅਦਿਸਟੁ ਅਗੋਚਰੁ** adisṭ agočar

ਗੁਰ ਬਚਨਿ, ਗੁਰ ਸ਼ਬਦਿ ਦੇ ਸਿਮਰਨ ਨਾਲ, ਉਸ ਕਰਤਾਰ, ਉਸ ਅਦਿਸਟੁ ਅਗੋਚਰ ਪ੍ਰਭੁ ਨਾਲ ਆਤਮਾ ਦਾ ਮੇਲ ਹੁੰਦਾ

ਹੈ। ਮਨਮੁਖ ਗੁਰ ਸ਼ਬਦਿ ਬਿਨਾਂ ਦੁਰਗੰਧ ਵਿਚ ਫਸਦਾ ਹੈ। ਗੁਰਮੁਖਿ ਗੁਰ ਸ਼ਬਦਿ ਦੀ ਕਿਰਪਾ ਨਾਲ ਕੁਸੰਭ ਰੰਗ ਵਿਚ ਰੰਗਿਆ ਜਾਂਦਾ ਹੈ। ਦੁਖ/ਸੁਖ ਦੇ ਦੁਵੰਦ ਵਿੱਚੋਂ ਨਿਕਲ ਜਾਂਦਾ ਹੈ।

**ਅਦਿਸਟੁ ਅਗੋਚਰੁ ਗੁਰ ਬਚਨਿ** ਧਿਆਇਆ ਪਵਿਤ੍ਰ ਪਰਮ ਪਦੁ ਪਾਇਆ ॥ **ਅਨਹਦ ਧੁਨਿ** ਵਾਜਹਿ ਨਿਤ ਵਾਜੇ ਗਾਈ **ਸਤਿਗੁਰ ਬਾਣੀ** ॥ ਨਾਨਕ ਦਾਤਿ ਕਰੀ ਪ੍ਰਭਿ ਦਾਤੈ ਜੋਤੀ ਜੋਤਿ ਸਮਾਣੀ ॥੧॥ ਮਨਮੁਖਾ ਮਨਮੁਖਿ ਮੁਏ ਮੇਰੀ ਕਰਿ ਮਾਇਆ ਰਾਮ ॥ ਖਿਨੁ ਆਵੈ ਖਿਨੁ ਜਾਵੈ ਦੁਰਗੰਧ ਮੜੈ ਚਿਤੁ ਲਾਇਆ ਰਾਮ ॥ ਲਾਇਆ **ਦੁਰਗੰਧ ਮੜੈ ਚਿਤੁ ਲਾਗਾ** ਜਿਉ **ਰੰਗੁ ਕਸੁੰਭ ਦਿਖਾਇਆ** ॥ ਖਿਨੁ ਪੂਰਬਿ ਖਿਨੁ ਪਛਮਿ ਛਾਏ **ਜਿਉ ਚਕੁ ਕੁਮ੍ਹਿਆਰਿ ਭਵਾਇਆ** ॥ ਦੁਖੁ ਖਾਵਹਿ ਦੁਖੁ ਸੰਚਹਿ ਭੋਗਹਿ **ਦੁਖ ਕੀ ਬਿਰਧਿ ਵਧਾਈ** ॥ **ਨਾਨਕ ਬਿਖਮੁ ਸੁਹੇਲਾ ਤਰੀਐ** ਜਾ ਆਵੈ ਗੁਰ ਸਰਣਾਈ ॥੨॥

ਅ.ਗ.ਮ.੪, ੪੪੨

ਅਦਿਸਟੁ adisṭ

ਗੁਰ ਬਚਨਿ gur bačan

ਅਨਹਦ ਧੁਨਿ anhad tùn

ਸਤਿਗੁਰ ਬਾਣੀ satgur bāṇī

ਦੁਰਗੰਧ ਮੜੈ ਚਿਤੁ ਲਾਗਾ

durgā̃d maṛɛ čit lāgā

ਰੰਗੁ ਕਸੁੰਭ ਦਿਖਾਇਆ

rãg kasū̃b dikhāiā

ਜਿਉ ਚਕੁ ਕੁਮ੍ਹਿਆਰਿ ਭਵਾਇਆ

jio čak kumiàr pawàiā

ਦੁਖ ਕੀ ਬਿਰਧਿ ਵਧਾਈ

dukh kī bírd wadàī

ਨਾਨਕ ਬਿਖਮੁ ਸੁਹੇਲਾ ਤਰੀਐ

nānak bikham suhelā tarīɛ

**ਅਦਿਸਟੁ** – ਅਦਿੱਖ, ਨਾ ਦਿਸਣ ਵਾਲਾ।

**ਗੁਰ ਬਚਨਿ** – ਗੁਰੂ ਦੇ ਸ਼ਬਦ ਦੀ ਬਰਕਤ ਨਾਲ ਉਸ ਪਰਮਾਤਮਾ ਨੂੰ ਸਿਮਰਿਆ ਜਾ ਸਕਦਾ ਹੈ, ਜੋ ਇਹਨਾਂ ਅੱਖਾਂ ਨਾਲ ਨਹੀਂ ਦਿਸਦਾ। ਜਿਹੜਾ ਮਨੁੱਖੀ ਗਿਆਨ ਇੰਦਰੀਆਂ ਦੀ ਪਹੁੰਚ ਤੋਂ ਪਰ੍ਹੇ ਹੈ।

**ਅਨਹਦ ਧੁਨਿ** – ਅਨਾਹਦ ਸ਼ਬਦ ਆਤਮ ਮੰਡਲ ਦਾ ਸੰਗੀਤ ਹੈ ਜੋ ਬਿਨਾ ਵਜਾਏ ਵੱਜਦਾ ਹੈ, ਜੋ ਕੰਨਾਂ ਦਾ ਵਿਸ਼ਾ ਨਹੀਂ ਕੇਵਲ ਅੰਦਰ ਦੀ ਇਕਾਗਰਤਾ ਵਿਚ ਅਨੁਭਵ ਕਰੀਦਾ ਹੈ।

**ਸਤਿਗੁਰ ਬਾਣੀ** – ਸਤਿਗੁਰ ਦੀ ਬਾਣੀ ਦੇ ਸਿਮਰਨ ਸਦਕਾ ਹੀ ਸੰਤ ਤੋਂ ਉੱਚਾ ਪਵਿੱਤਰ ਆਤਮਕ ਰੁਤਬਾ ਹਾਸਲ ਹੁੰਦਾ ਹੈ ਅਤੇ ਸਤਿਗੁਰ ਦੀ ਬਾਣੀ ਗਾਉਣ ਨਾਲ ਹੀ ਮਨੁਖ ਦੇ ਅੰਦਰ ਸੰਗੀਤਕ ਸਾਜ਼ ਸਦਾ ਵੱਜਦੇ ਹਨ।

**ਦੁਰਗੰਧ ਮੜੈ ਚਿਤੁ ਲਾਗਾ** – ਮਨਮੁਖ ਹਮੇਸ਼ਾ ਦੁਰਗੰਧ ਭਰੇ ਸਰੀਰ ਦੇ ਮੋਹ ਵਿਚ ਹੀ ਆਪਣੇ ਮਨ ਨੂੰ ਲਗਾਈ ਰੱਖਦੇ ਹਨ। ਉਹਨਾਂ ਦਾ ਹਿਤ ਸਰੀਰਕ ਮੋਹ ਵਿਚ ਲੱਗਾ ਰਹਿੰਦਾ ਹੈ।

**ਰੰਗੁ ਕਸੁੰਭ ਦਿਖਾਇਆ** – ਸਰੀਰਕ ਦੁਖ ਸੁਖ ਤਾਂ ਇਵੇਂ ਹੀ ਹੈ ਜਿਵੇਂ ਕਸੁੰਭੇ ਦੇ ਫੁਲ ਦਾ ਰੰਗ ਦਿਸਦਾ ਹੈ। ਕਸੁੰਭੇ ਦਾ ਫੁਲ ਸੂਹਾ ਅਤੇ ਭੜਕੀਲੇ ਲਾਲ ਰੰਗ ਦਾ ਹੁੰਦਾ ਹੈ ਪਰ ਪਾਣੀ ਜਾਂ ਧੁਪ ਨਾਲ ਛੇਤੀ ਹੀ ਫ਼ਿੱਕਾ ਪੈ ਜਾਂਦਾ ਹੈ।

**ਜਿਉ ਚਕੁ ਕੁਮ੍ਹਿਆਰਿ ਭਵਾਇਆ** – ਇਹ ਮਾਇਕ ਦਿਖਾਵਾ ਤਾਂ ਸੂਰਜ ਦੇ ਭਉਣ ਵਾਂਗ ਹੈ, ਜੋ ਝਟ ਕੁ ਚੜ੍ਹਦੇ ਵਲ ਅਤੇ ਝਟ ਕੁ ਲਹਿੰਦੇ ਵਲ ਪਰਛਾਵਾਂ ਖਿਲਾਰਦਾ ਹੈ, ਇਉਂ ਜਿਵੇਂ ਘੁਮਿਆਰ ਚਕ ਨੂੰ ਘੁਮਾਉਂਦਾ ਹੈ।

**ਦੁਖ ਕੀ ਬਿਰਧਿ ਵਧਾਈ** – ਮਨਮੁਖ ਹਮੇਸ਼ਾ ਦੁਖ ਹੀ ਇਕੱਠਾ ਕਰਦੇ ਹਨ ਅਤੇ ਦੁਖ ਹੀ ਭੋਗਦੇ ਹਨ ਅਤੇ ਉਹਨਾਂ ਨੇ ਆਪਣੇ ਜੀਵਨ ਵਿਚ ਦੁੱਖਾਂ ਨੂੰ ਵਧਾਇਆ ਹੋਇਆ ਹੈ।

**ਨਾਨਕ ਬਿਖਮੁ ਸੁਹੇਲਾ ਤਰੀਐ** – ਜਦੋਂ ਮਨੁਖ ਗੁਰੂ ਦੀ ਸ਼ਰਨ ਆ ਜਾਵੇ ਤਾਂ ਔਖਾ ਤਰਿਆ ਜਾਣ ਵਾਲਾ ਸੰਸਾਰ ਸਾਗਰ ਵੀ ਸੌਖਾ ਹੀ ਤਰਿਆ ਜਾ ਸਕਦਾ ਹੈ। ਗੁਰੂ ਨੂੰ ਪਾਉਣ ਦਾ ਵਸੀਲਾ ਗੁਰੂ ਦੀ ਬਾਣੀ ਹੀ ਹੈ। ਗੁਰੂ ਜੋ ਐਸਾ ਅਮੋਲਕ ਉਪਦੇਸ਼ ਦਿੰਦਾ ਹੈ, ਗੋਬਿੰਦ ਰੂਪ ਹੈ ਅਤੇ ਸਿਖ ਵੀ (ਜੋ ਉਸੇ ਉਪਦੇਸ਼ ਨੂੰ ਪ੍ਰਚਾਰਦਾ ਹੈ) ਗੁਰੂ ਦਾ ਰੂਪ ਹੈ।

**ਅੰਦੇਸਰੋ** ãdesro
ਨਾਂਵ ਇਸਤਰੀਲਿੰਗ
ਚਿੰਤਾ, ਫ਼ਿਕਰ, ਡਰ

**ਬਹੁਤੁ ਅੰਦੇਸਰੋ ਤੇ ਮਿਟੇ ਸਭਿ ਗਇਆ**
bót ãdesro te miṭe sáb gɛā

ਗੁਰ ਸ਼ਬਦ ਨਾਲ ਸਭ ਅੰਦੇਸੇ ਦੂਰ ਹੋ ਜਾਂਦੇ ਹਨ। ਸਹਿਜ ਸੈਨ ਅਤੇ ਸੁਖਮਨ ਵਿਚ ਹਿਰਦੇ ਦੇ ਕਮਲ ਵਿਚ ਪਰਗਾਸ ਹੁੰਦਾ ਹੈ। ਗੁਰ ਅੰਮ੍ਰਿਤ ਦੀ ਇਕ ਬੂੰਦ ਨਾਲ ਅੰਮ੍ਰਿਤ ਜੀਵਨ/ਮੌਤ ਦੇ ਦੁਵੰਦ ਵਿਚ ਨਹੀਂ ਫਸਦਾ।

ਸੋਰਠਿ ਮਹਲਾ ੫ ॥ ਜਿਨਾ ਬਾਤ ਕੋ **ਬਹੁਤੁ ਅੰਦੇਸਰੋ ਤੇ ਮਿਟੇ ਸਭਿ ਗਇਆ** ॥ **ਸਹਜ ਸੈਨ ਅਰੁ ਸੁਖਮਨ ਨਾਰੀ ਊਧ ਕਮਲ ਬਿਗਸਇਆ** ॥ ੧ ॥ **ਦੇਖਹੁ ਅਚਰਜੁ ਭਇਆ** ॥ ਜਿਹ ਠਾਕੁਰ ਕਉ ਸੁਨਤ **ਅਗਾਧਿ ਬੋਧਿ** ਸੋ ਰਿਦੈ ਗੁਰਿ ਦਇਆ ॥ ਰਹਾਉ ॥ ਜੋਇ ਦੂਤ ਮੋਹਿ ਬਹੁਤੁ ਸੰਤਾਵਤ ਤੇ ਭਇਆਨਕ ਭਇਆ ॥ ਕਰਹਿ ਬੇਨਤੀ ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ ॥ ੨ ॥ ਜਹ ਭੰਡਾਰੁ ਗੋਬਿੰਦ ਕਾ ਖੁਲਿਆ ਜਿਹ ਪ੍ਰਾਪਤਿ ਤਿਹ ਲਇਆ ॥ ਏਕੁ ਰਤਨੁ ਮੋ ਕਉ ਗੁਰਿ ਦੀਨਾ **ਮੇਰਾ ਮਨੁ ਤਨੁ ਸੀਤਲੁ**

**ਥਿਆ** ॥ ੩ ॥ ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ **ਅਟਲੁ ਅਮਰੁ ਨ ਮੁਆ** ॥ ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾ ਮੂਲਿ ਨ ਲਇਆ ॥ ੪ ॥ ੩ ॥ ੧੪ ॥

ਅ.ਗ.ਮ.ਪ, ੬੧੨

ਅੰਦੇਸਰੋ ãdesro

ਸਹਜ ਸੈਨ sɛ́j sɛn

ਸੁਖਮਨ ਨਾਰੀ sukhman nārī

ਊਧ ਕਮਲ ਬਿਗਸਇਆ
ū́d kamal bigsiā

ਦੇਖਹੁ ਅਚਰਜੁ ਭਇਆ dekhɔ ačarj pɛ̀ā

ਅਗਾਧਿ ਬੋਧਿ agā́d bód

ਮੇਰਾ ਮਨੁ ਤਨੁ ਸੀਤਲੁ ਥਿਆ
merā man tan sītal thiā

ਅਟਲੁ ਅਮਰੁ ਨ ਮੁਆ
a'ṭal amar na muā

**ਅੰਦੇਸਰੋ** – ਚਿੰਤਾ, ਫ਼ਿਕਰ, ਡਰ।

**ਬਹੁਤੁ ਅੰਦੇਸਰੋ** – ਮੈਨੂੰ ਜਿਨ੍ਹਾਂ ਗੱਲਾਂ ਦਾ ਬਹੁਤ ਫ਼ਿਕਰ ਸੀ, ਗੁਰੂ ਦੀ ਕਿਰਪਾ ਨਾਲ ਉਹ ਸਾਰੇ ਫ਼ਿਕਰ, ਚਿੰਤਾ ਮਿਟ ਗਏ, ਡਰ ਦੂਰ ਹੋ ਗਏ।

**ਸਹਜ ਸੈਨ ਅਰੁ ਸੁਖਮਨ ਨਾਰੀ** – ਮੈਨੂੰ ਆਤਮ ਇਸਥਿਤੀ ਦਾ ਸੌਣਾ ਅਤੇ ਆਤਮ ਆਨੰਦ ਦੀ ਪ੍ਰਾਪਤੀ ਹੋ ਗਈ। ਸੁਖਮਨ ਨਾੜੀ, ਜੋਗੀਆਂ ਦੀ ਮੰਨੀ ਹੋਈ ਸੁਖਮਨਾ ਨਾੜੀ ਹੈ। ਇੜਾ ਅਤੇ ਪਿੰਗਲਾ ਨਾੜੀਆਂ ਦੇ ਵਿਚਕਾਰ, ਜਿਸ ਵਿਚ ਪ੍ਰਾਣ ਚੜ੍ਹਾਉਣ ਨਾਲ ਅਨਹਦ ਸ਼ਬਦ ਪ੍ਰਾਪਤ ਹੁੰਦਾ ਹੈ। ਸੋ ਜੋਗੀਆਂ ਦੀ ਬੋਲੀ ਵਿਚ ਕਹਿੰਦੇ ਹਨ ਕਿ ਪੂਰਨ ਆਨੰਦ ਪ੍ਰਾਪਤ ਹੋਇਆ।

**ਊਧ ਕਮਲ ਬਿਗਸਇਆ** – ਜਿਸ ਕਰਕੇ ਮੇਰੇ ਮਨ ਦਾ ਉਲਟਾ ਕਮਲ ਫੁਲ ਖਿੜ ਪਿਆ, ਸਿੱਧਾ ਹੋ ਗਿਆ, ਮਨ ਸ਼ੁਧ ਹੋ ਗਿਆ।

**ਦੇਖਹੁ ਅਚਰਜੁ ਭਇਆ** – ਦੇਖੋ ਅਨੋਖੀ ਗਲ ਹੋ ਗਈ, ਜਿਸ ਹਰੀ ਨੂੰ ਸੁਣਦੇ ਸਾਂ ਕਿ ਸਮਝ ਦੀ ਪਹੁੰਚ ਤੋਂ ਡੂੰਘਾ ਹੈ, ਉਸ ਨੂੰ ਗੁਰੂ ਨੇ ਮੇਰੇ ਹਿਰਦੇ ਵਿਚ ਵਸਾ ਦਿੱਤਾ।

**ਅਗਾਧਿ ਬੋਧਿ** – ਗੁਰੂ ਅਸਚਰਜ ਗਲ ਕਰ ਵਿਖਾਉਂਦਾ ਹੈ ਕਿ ਜਿਹੜਾ ਹਰੀ ਅਗਮ ਅਗੋਚਰ ਅਖਵਾਉਂਦਾ ਹੈ, ਉਹ ਵੀ ਦਿਲ ਦੇ ਅੰਦਰ ਵਸਦਾ ਅਨੁਭਵ ਕਰਾ ਦਿੰਦਾ ਹੈ ਅਤੇ ਬਦੀਆਂ ਹਟਾ ਕੇ ਭਗਤੀ ਵਿਚ ਲਾ ਦਿੰਦਾ ਹੈ।

**ਮੇਰਾ ਮਨੁ ਤਨੁ ਸੀਤਲੁ ਥਿਆ** – ਗੁਰੂ ਨੇ ਮੈਨੂੰ ਨਾਮ ਰੂਪ ਇਕ ਰਤਨ ਦਿੱਤਾ ਹੈ, ਜਿਸ ਕਰਕੇ ਮੇਰਾ ਤਨ, ਮਨ ਠੰਢਾ, ਸ਼ਾਂਤ ਹੋ ਗਿਆ।

**ਅਟਲੁ ਅਮਰੁ ਨ ਮੁਆ** – ਗੁਰੂ ਨੇ ਜਿਸ

ਜੀਵ ਨੂੰ ਨਾਮ ਰੂਪ ਅੰਮ੍ਰਿਤ ਦੀ ਇਕ ਬੂੰਦ ਦੇ ਦਿੱਤੀ, ਉਸ ਕਰਕੇ ਜੀਵ ਵਿਕਾਰਾਂ ਵਲੋਂ ਅਡੋਲ ਹੋ ਗਿਆ ਅਤੇ ਆਤਮਕ ਮੌਤ ਤੋਂ ਬਚ ਕੇ ਅਮਰ ਹੋ ਗਿਆ।

**ਅੰਧ** ắd

ਵਿਸ਼ੇਸ਼ਣ

ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ

**ਅੰਧ ਗਾਵਾਰ** ắd gāwār

ਮਨਮੁਖ ਭੁੱਲਿਆ ਹੋਇਆ ਹੈ। ਅੰਧ ਗਾਵਾਰ ਹੈ। ਪ੍ਰਭੂ ਦਾ ਸੱਚਾ ਧਨ ਗੁਰਮਤਿ ਰਾਹੀਂ ਮਿਲਦਾ ਹੈ। ਕੱਚਾ ਧਨ ਆਉਂਦਾ ਜਾਂਦਾ ਰਹਿੰਦਾ ਹੈ। ਚਾਰੇ ਯੁਗਾਂ ਵਿਚ ਗੁਰ ਬਾਣੀ ਸੱਚੀ ਹੈ। ਅੰਮ੍ਰਿਤ ਹੈ। ਇਸ ਸਚੁ ਨਾਲ ਉਤਮ ਬ੍ਰਹਮ ਦੀ ਪਛਾਣ ਹੁੰਦੀ ਹੈ।

ਧਨਾਸਰੀ ਮਹਲਾ ੩ ॥ **ਕਾਚਾ ਧਨੁ ਸੰਚਹਿ ਮੂਰਖ ਗਾਵਾਰ** ॥ **ਮਨਮੁਖ ਭੂਲੇ ਅੰਧ ਗਾਵਾਰ** ॥ ਬਿਖਿਆ ਕੈ ਧਨਿ ਸਦਾ ਦੁਖੁ ਹੋਇ ॥ ਨਾ ਸਾਥਿ ਜਾਇ ਨ ਪਰਾਪਤਿ ਹੋਇ ॥ ੧ ॥ **ਸਾਚਾ ਧਨੁ ਗੁਰਮਤੀ ਪਾਏ** ॥ **ਕਾਚਾ ਧਨੁ ਫੁਨਿ ਆਵੈ ਜਾਏ** ॥ ਰਹਾਉ ॥ ਮਨਮੁਖਿ ਭੂਲੇ ਸਭਿ ਮਰਹਿ ਗਵਾਰ ॥ ਭਵਜਲਿ ਡੂਬੇ ਨ ਉਰਵਾਰਿ ਨ ਪਾਰਿ ॥ ਸਤਿਗੁਰੁ ਭੇਟੇ ਪੂਰੈ ਭਾਗਿ ॥ **ਸਾਚਿ ਰਤੇ ਅਹਿਨਿਸਿ ਬੈਰਾਗਿ** ॥ ੨ ॥ **ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ** ॥ **ਪੂਰੈ ਭਾਗਿ ਹਰਿ ਨਾਮਿ ਸਮਾਣੀ** ॥ ਸਿਧ ਸਾਧਿਕ ਤਰਸਹਿ ਸਭਿ ਲੋਇ ॥ ਪੂਰੈ ਭਾਗਿ ਪਰਾਪਤਿ ਹੋਇ ॥ ੩ ॥ ਸਭੁ ਕਿਛੁ ਸਾਚਾ ਸਾਚਾ ਹੈ ਸੋਇ ॥ ਊਤਮ ਬ੍ਰਹਮੁ ਪਛਾਣੈ ਕੋਇ ॥ **ਸਚੁ ਸਾਚਾ ਸਚੁ ਆਪਿ ਦ੍ਰਿੜਾਏ** ॥ **ਨਾਨਕ ਆਪੇ ਵੇਖੈ ਆਪੇ ਸਚਿ ਲਾਏ** ॥ ੪ ॥ ੭ ॥

ਅ.ਗ.ਮ.੩, ੬੬੫

ਅੰਧ ắd

ਕਾਚਾ ਧਨੁ ਸੰਚਹਿ kāčā tàn sãčɛ

ਮੂਰਖ ਗਾਵਾਰ mūrakh gāwār

ਮਨਮੁਖ ਭੂਲੇ manmukh pū̀lɛ

ਸਾਚਾ ਧਨੁ sāčā tàn

ਗੁਰਮਤੀ ਪਾਏ gurmatī pāe

ਕਾਚਾ ਧਨੁ kāčā tàn

ਫੁਨਿ ਆਵੈ ਜਾਏ phun āwɛ jāe

ਸਾਚਿ ਰਤੇ sāč ratte

ਅਹਿਨਿਸਿ ਬੈਰਾਗਿ ɛ́nis bɛrāg

ਚਹੁ ਜੁਗ ਮਹਿ ਅੰਮ੍ਰਿਤੁ čɔ́ yug mɛ́ ãmrit

ਸਾਚੀ ਬਾਣੀ sāčī bāṇī

ਪੂਰੈ ਭਾਗਿ pūrɛ pā̀g

ਹਰਿ ਨਾਮਿ ਸਮਾਣੀ har nām smāṇī

ਸਚੁ ਸਾਚਾ sač sāčā

**ਸਚੁ ਆਪਿ ਦ੍ਰਿੜਾਏ** sač āp driṛāe

**ਨਾਨਕ ਆਪੇ ਵੇਖੈ** nānak āpe wekhɛ

**ਆਪੇ ਸਚਿ ਲਾਏ** āpe sač lāe

**ਅੰਧ** – ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ।

**ਕਾਚਾ ਧਨੁ ਸੰਚਹਿ ਮੂਰਖ ਗਾਵਾਰ** – ਮੂਰਖ ਅਣਜਾਣ, ਗੰਵਾਰ ਲੋਕ ਸਿਰਫ ਦੁਨੀਆਂ ਵਾਲਾ ਕੱਚਾ, ਝੂਠਾ, ਨਾਸ ਹੋ ਜਾਣ ਵਾਲਾ ਧਨ ਹੀ ਜੋੜਦੇ ਰਹਿੰਦੇ ਹਨ, ਇਕੱਠਾ ਕਰਦੇ ਰਹਿੰਦੇ ਹਨ।

**ਮਨਮੁਖ ਭੂਲੇ ਅੰਧ ਗਾਵਾਰ** – ਆਪ ਹੁਦਰੇ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਕੁਰਾਹੇ ਪਏ ਰਹਿੰਦੇ ਹਨ।

**ਸਾਚਾ ਧਨੁ ਗੁਰਮਤੀ ਪਾਏ** – ਜੋ ਮਨੁਖ ਗੁਰੂ ਦੀ ਮਤ ਉੱਤੇ ਤੁਰਦਾ ਹੈ, ਉਹ ਸਦਾ ਕਾਇਮ ਰਹਿਣ ਵਾਲਾ ਹਰੀ ਨਾਮ ਧਨ ਹਾਸਲ ਕਰ ਲੈਂਦਾ ਹੈ।

**ਕਾਚਾ ਧਨੁ ਫੁਨਿ ਆਵੈ ਜਾਏ** – ਪਰ ਦੁਨਿਆਵੀ ਤੇ ਨਾਸਵੰਤ ਧਨ ਕਦੇ ਮਨੁਖ ਨੂੰ ਮਿਲ ਜਾਂਦਾ ਹੈ ਅਤੇ ਕਦੇ ਹੱਥੋਂ ਨਿਕਲ ਜਾਂਦਾ ਹੈ।

**ਸਾਚਿ ਰਤੇ ਅਹਿਨਿਸਿ ਬੈਰਾਗਿ** – ਜਿਨ੍ਹਾਂ ਦੇ ਚੰਗੇ ਭਾਗ ਹਨ, ਉਹ ਸਤਿਗੁਰੂ ਨੂੰ ਮਿਲ ਪੈਂਦੇ ਹਨ ਅਤੇ ਉਹ ਸੱਚੇ ਨਾਮ ਵਿਚ ਰੰਗੇ ਹੋਏ ਦਿਨ ਰਾਤ ਵੈਰਾਗੀ ਹੋਏ, ਦੁਨੀਆਂ ਤੋਂ ਉਪਰਾਮ ਰਹਿੰਦੇ ਹਨ।

**ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ** – ਚਾਰੇ ਜੁਗਾਂ ਵਿਚ ਹਰ ਸਮੇਂ, ਹਮੇਸ਼ਾ ਸੱਚੀ ਬਾਣੀ ਹੀ ਅੰਮ੍ਰਿਤ ਰੂਪ ਹੈ।

**ਪੂਰੈ ਭਾਗਿ ਹਰਿ ਨਾਮਿ ਸਮਾਣੀ** – ਵੱਡੇ ਭਾਗਾਂ ਨਾਲ ਇਹ ਬਾਣੀ ਮਨੁਖ ਨੂੰ ਹਰੀ-ਨਾਮ ਵਿਚ ਜੋੜ ਦਿੰਦੀ ਹੈ।

**ਸਚੁ ਸਾਚਾ ਸਚੁ ਆਪਿ ਦ੍ਰਿੜਾਏ** – ਸਦਾ ਥਿਰ ਰਹਿਣ ਵਾਲਾ ਪਰਮਾਤਮਾ, ਆਪਣਾ ਸਦਾ ਥਿਰ ਨਾਮ ਆਪ ਹੀ ਮਨੁਖ ਦੇ ਹਿਰਦੇ ਵਿਚ ਪੱਕਾ ਕਰਦਾ ਹੈ।

**ਨਾਨਕ ਆਪੇ ਵੇਖੈ ਆਪੇ ਸਚਿ ਲਾਏ** – ਪਰਮਾਤਮਾ ਆਪ ਹੀ ਸਭ ਦੀ ਸੰਭਾਲ ਕਰਦਾ ਹੈ ਅਤੇ ਆਪ ਹੀ ਜੀਵਾਂ ਨੂੰ ਸਦਾ ਆਪਣੇ ਨਾਮ ਨਾਲ ਜੋੜਦਾ ਹੈ, ਰੁਚਿਤ ਕਰਦਾ ਹੈ।

### ਅੰਧ ਧੁੰਦ ā̃d tũd

ਨਾਂਵ ਪੁਲਿੰਗ

ਗੂੜ੍ਹਾ ਹਨੇਰਾ, ਅਨਿਆਂ, ਬੇਇਨਸਾਫੀ, ਅਗਿਆਨ

### ਅੰਧ ਧੁੰਦ ਕਛ ਖਬਰ ਨ ਪਾਈ

ā̃d tũd kač khabar na pāī

ਬ੍ਰਹਮੰਡ ਦੀ ਹੋਂਦ ਤੋਂ ਪਹਿਲਾਂ ਕੇਵਲ ਪਰਮਾਤਮਾ ਦੀ ਹੋਂਦ ਸੀ। ਚਾਰ ਚੁਫੇਰੇ ਅੰਧ ਧੁੰਦ ਸੀ। ਫਿਰ ਰਕਤ ਬਿੰਦ ਨਾਲ

ਮਨੁਖ ਪੈਦਾ ਹੋਇਆ। ਪੌਣ, ਪਾਣੀ, ਬੈਸੰਤ ਹੋਂਦ ਵਿਚ ਆਏ। ਖਾਣੀ, ਬਾਣੀ ਰਚੀ ਅਤੇ ਆਵਾਗਉਣ ਦੀ ਗੋਂਦ ਗੁੰਦੀ ਗਈ।

ਪ੍ਰਥਮੈਂ ਸਾਸ ਨ ਮਾਸ ਸਨ **ਅੰਧ ਧੁੰਦ ਕਛ ਖਬਰ ਨ ਪਾਈ॥ ਰਕਤ ਬਿੰਦ** ਕੀ ਦੇਹ ਰਚ **ਪਾਂਚ ਤਤ** ਕੀ ਜੜਤ ਜੜਾਈ॥ **ਪਉਣ ਪਾਣੀ ਬੈਸੰਤਰੋ** ਚੌਥੀ **ਧਰਤੀ** ਸੰਗ ਮਿਲਾਈ॥ ਪੰਚ ਵਿਚ ਆਕਾਸ ਕਰ ਕਰਤਾ **ਛਟਮ ਅਦਿਸ਼** ਸਮਾਈ॥ **ਪੰਚ ਤੱਤ ਪਚੀਸ ਗੁਣ ਸ਼ਤ੍ਰ ਮਿਤ੍ਰ** ਮਿਲ ਦੇਹ ਬਣਾਈ॥ **ਖਾਣੀ ਬਾਣੀ** ਚਲਿਤ ਕਰ **ਆਵਾਗਉਣ** ਚਰਿਤ ਦਿਖਾਈ॥ ਚੌਰਾਸੀਹ ਲੱਖ ਜੋਨ ਉਪਾਈ ॥੨॥

ਵਾਰਾਂ ਭਾਈ ਗੁਰਦਾਸ, ੧

ਅੰਧ ਧੁੰਦ ə̃d tʊ̃d

ਰਕਤ ਬਿੰਦ rakt bĩd

ਪਾਂਚ ਤਤ pā̃č tat

ਪਉਣ ਪਾਣੀ ਬੈਸੰਤਰੋ pɔṇ pāṇī bɛsãtro

ਧਰਤੀ tàrtī

ਛਟਮ ਅਦਿਸ਼ čhatam adiṣ

ਪੰਚ ਤੱਤ pāč tat

ਪਚੀਸ ਗੁਣ pačīs guṇ

ਸ਼ਤ੍ਰ ਮਿਤ੍ਰ šatr mitr

ਖਾਣੀ ਬਾਣੀ khāṇī bāṇī

ਆਵਾਗਉਣ āwāgɔṇ

**ਅੰਧ ਧੁੰਦ** – ਗੂੜ੍ਹਾ ਹਨੇਰਾ, ਅਨਿਆਂ, ਬੇਇਨਸਾਫੀ, ਅਗਿਆਨ।

**ਰਕਤ ਬਿੰਦ** – ਪਰਮਾਤਮਾ ਨੇ ਮਾਤਾ ਦੇ ਲਹੂ ਅਤੇ ਪਿਤਾ ਦੇ ਵੀਰਜ ਤੋਂ ਇਹ ਦੇਹ ਬਣਾ ਕੇ ਪੰਜ ਤੱਤਾਂ ਦੀ ਜੜਤ ਜੜ ਦਿੱਤੀ।

**ਪਾਂਚ ਤਤ**–ਪ੍ਰਿਥਵੀ, ਪੌਣ, ਪਾਣੀ, ਅਗਨੀ, ਆਕਾਸ਼।

**ਪਉਣ ਪਾਣੀ ਬੈਸੰਤਰੋ** – ਹਵਾ, ਪਾਣੀ, ਅਗ।

**ਧਰਤੀ** – ਪ੍ਰਿਥਵੀ, ਜ਼ਮੀਨ।

**ਛਟਮ ਅਦਿਸ਼** – ਪਰਮਾਤਮਾ ਨੇ ਹਵਾ, ਪਾਣੀ, ਅਗ ਅਤੇ ਚੌਥੀ ਧਰਤੀ ਨੂੰ ਮੇਲ ਦਿੱਤਾ। ਪੰਜਵਾਂ ਆਕਾਸ਼ ਰਚ ਕੇ ਛੇਵਾਂ ਆਪ ਕਰਤਾ ਪੁਰਖ ਗੁਪਤ ਰੂਪ ਵਿਚ ਇਸ ਸਰੀਰ ਨੂੰ ਚਲਾਉਣ ਲਈ ਬੈਠ ਗਿਆ।

**ਪੰਚ ਤੱਤ** – ਪੰਜ ਤਤ – ਪ੍ਰਿਥਵੀ, ਪੌਣ, ਪਾਣੀ, ਅਗਨੀ, ਆਕਾਸ਼।

**ਪਚੀਸ ਗੁਣ** – ਪ੍ਰਕਿਰਤੀ, ਮਹੱਤਵ, ਅਹੰਕਾਰ, ਰੂਪ, ਰਸ, ਗੰਧ, ਸ਼ਬਦ, ਸਪਰਸ਼, ਅੱਖ, ਕੰਨ, ਨਕ, ਰਸਨਾ, ਤੁਚਾ, ਜਿਹਵਾ, ਹੱਥ, ਪੈਰ, ਲਿੰਗ, ਗੁਦਾ, ਮਨ, ਧਰਤੀ, ਪੌਣ, ਪਾਣੀ,

ਅਗਨਿ, ਆਕਾਸ਼ ਅਤੇ ਪੁਰਸ਼। (ਮਹਾਨ ਕੋਸ਼ ਅਨੁਸਾਰ ਚੌਬੀਸ ਗੁਣ - ਰੂਪ, ਰਸ, ਗੰਧ, ਸਪਰਸ਼, ਸੰਖ੍ਯਾ, ਪਰਿਮਾਣ, ਪ੍ਰਥਕਤ੍ਵ, ਸੰਯੋਗ, ਵਿਭਾਗ, ਪਰਤ੍ਵ, ਅਪਰਤ੍ਵ, ਗੁਰੁਤ੍ਵ, ਦ੍ਰਵਤ੍ਵ, ਸਨੇਹ, ਸ਼ਬਦ, ਬੁਧਿ, ਸੁਖ, ਦੁਖ, ਇਛਾ, ਦ੍ਵੈਸ਼, ਪ੍ਰਯਤਨ, ਧਰਮ, ਅਧਰਮ, ਸੰਸਕਾਰ।)

**ਸ਼ਤ੍ਰ ਮਿਤ੍ਰ** - ਪਰਮਾਤਮਾ ਨੇ ਪੰਜ ਤਤ ਅਤੇ ਪੱਚੀ ਪ੍ਰਕਿਰਤੀਆਂ ਜੋ ਆਪੋ ਵਿਚ ਵਿਰੋਧੀ ਸੁਭਾਅ ਵਾਲੀਆਂ ਹਨ, ਦਾ ਮੇਲ ਕਰਕੇ ਇਹ ਸਰੀਰ ਬਣਾ ਦਿੱਤਾ।

**ਖਾਣੀ ਬਾਣੀ** - ਚਾਰ ਖਾਣੀਆਂ - ਅੰਡਜ, ਜੇਰਜ, ਸੇਤਜ, ਉਤਭੁਜ। ਚਾਰ ਬਾਣੀਆਂ - ਪਰਾ, ਪਸਯੰਤੀ, ਮਧਯਮਾ, ਬੈਖਰੀ।

**ਆਵਾਗਉਣ** - ਜਗਤ ਉਤਪਤੀ ਦੇ ਨਾਲ ਹੀ ਜਨਮ ਮਰਨ ਦਾ ਚਕਰ ਰਚਿਆ। ਜਦੋਂ ਤੋਂ ਦੁਨੀਆਂ ਬਣੀ ਹੈ, ਕੋਈ ਜਨਮ ਲੈ ਰਿਹਾ ਹੈ ਅਤੇ ਕੋਈ ਮਰ ਰਿਹਾ ਹੈ। ਇਸੇ ਤਰ੍ਹਾਂ ਪਰਮਾਤਮਾ ਨੇ 84 ਲੱਖ ਜੂਨਾਂ ਦੀ ਰਚਨਾ ਕੀਤੀ।

**ਅਧਮ** ádam

ਵਿਸ਼ੇਸ਼ਣ

ਅਤਿ ਨੀਚ

**ਅਧਮ ਚੰਡਾਲੀ** ádam čãḍālī

ਕਰਤਾਰ ਦੀ ਰਜ਼ਾਅ ਬਿਨਾਂ ਪਾਤਾਲੀਂ, ਆਕਾਸੀਂ ਸਭ ਕੁਝ ਸੱਖਣਾ ਹੈ। ਅਣਜਾਣ ਸਮਝਦਾ ਹੈ ਕਿ ਉਹ ਸਭ ਕੁਝ ਜਾਣਦਾ ਹੈ ਪਰ ਉਸ ਨੂੰ ਕਰਤਾਰ ਦੇ ਬ੍ਰਹਮੰਡ ਦੀ ਸੂਝ ਨਹੀਂ ਹੁੰਦੀ। ਸਭ ਥਾਈਂ ਅਧਮ ਚੰਡਾਲੀ/ਨੀਚ ਹੈ।**ਅਧਮ ਚੰਡਾਲੀ** ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ ॥ **ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ** ॥ ੧ ॥ ਘਰ ਕੀ ਬਿਲਾਈ ਅਵਰ ਸਿਖਾਈ ਮੂਸਾ ਦੇਖਿ ਡਰਾਈ ਰੇ ॥ **ਅਜ ਕੈ ਵਸਿ** ਗੁਰਿ ਕੀਨੋ **ਕੇਹਰਿ ਕੂਕਰ** ਤਿਨਹਿ ਲਗਾਈ ਰੇ ॥ ੧ ॥ ਰਹਾਉ ॥ **ਬਾਝੁ ਥੂਨੀਆ ਛਪਰਾ ਥਾਮ੍ਹਿਆ ਨੀਘਰਿਆ ਘਰੁ ਪਾਇਆ ਰੇ** ॥ ਬਿਨੁ ਜੜੀਏ ਲੈ ਜੜਿਓ ਜੜਾਵਾ ਥੇਵਾ ਅਚਰਜੁ ਲਾਇਆ ਰੇ ॥ ੨ ॥ ਦਾਦੀ ਦਾਦਿ ਨ ਪਹੁਚਨਹਾਰਾ **ਚੂਪੀ ਨਿਰਨਉ ਪਾਇਆ ਰੇ** ॥ **ਮਲਿ ਦੁਲੀਚੈ** ਬੈਠੀ ਲੇ ਮਿਰਤਕੁ **ਨੈਨ ਦਿਖਾਲਨੁ ਧਾਇਆ ਰੇ** ॥ ੩ ॥ ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ ॥ ਕਹੁ ਨਾਨਕ ਗੁਰਿ ਅਮਿਉ ਪੀਆਇਆ ਰਸਕਿ ਰਸਕਿ ਬਿਗਸਾਨਾ ਰੇ ॥ ੪ ॥ ੫ ॥ ੪੪ ॥

ਅ.ਗ.ਮ.੫, ੩੯੧

**ਅਧਮ** ádam

ਪਾਤਾਲੀ ਆਕਾਸੀ ਸਖਨੀ

pātālī ākāsī sakhnī

**ਲਹਬਰ ਬੂਝੀ ਖਾਈ ਰੇ**

lέbar bŭ́jī khāī re

**ਅਜ ਕੈ ਵਸਿ** aj kɛ was

**ਕੇਹਰਿ ਕੂਕਰ** kehar kūkar

**ਬਾਝੁ ਥੂਨੀਆ** bā́j thūnīā

**ਛਪਰਾ ਥਾਮ੍ਹਿਆ** čhaprā thā́miā

**ਨੀਘਰਿਆ ਘਰੁ ਪਾਇਆ ਰੇ**
nī́gariā kàr pāiā re

**ਚੂਪੀ ਨਿਰਨਉ ਪਾਇਆ ਰੇ**
čūpī nirnɔ pāiā re

**ਮਲਿ ਦੁਲੀਚੈ** mal dulīčɛ

**ਨੈਨ ਦਿਖਾਲਨੁ ਧਾਇਆ ਰੇ**
nɛn dikhālan tàiā re

**ਅਧਮ** – ਅਤਿ ਨੀਚ।

**ਅਧਮ ਚੰਡਾਲੀ** – ਨਾਮ ਸਾਧਨਾ ਰਾਹੀਂ ਅਤਿ ਨੀਚ ਚੰਡਾਲਣ ਭਾਵ ਤਮੋਗੁਣੀ ਬਿਰਤੀ ਵਾਲੀ ਬ੍ਰਾਹਮਣੀ ਬਣ ਗਈ ਅਤੇ ਸ਼ੂਦਰਨੀ ਤੋਂ ਉੱਤਮ ਜਾਤ ਵਾਲੀ ਹੋ ਗਈ।

**ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ** – ਜਿਹੜੀ ਤ੍ਰਿਸ਼ਨਾ ਦੀ ਅਗ ਧਰਤੀ ਆਸਮਾਨ ਦੀਆਂ ਚੀਜ਼ਾਂ ਖਾ ਕੇ ਵੀ ਨਹੀਂ ਰੱਜਦੀ ਸੀ ਉਹ ਤ੍ਰਿਸ਼ਨਾ ਦੀ ਅਗ ਦੀ ਲਾਟ ਬੁੱਝ ਗਈ।

**ਅਜ ਕੈ ਵਸਿ** – ਜਿਸ ਮਨੁਖ ਨੂੰ ਗੁਰੂ ਨੇ ਨਾਮ ਅੰਮ੍ਰਿਤ ਪਿਲਾ ਦਿੱਤਾ ਉਸ ਦੀ ਪਹਿਲੀ ਸੰਤੋਖ ਹੀਣ ਬਿਰਤੀ ਹੁਣ ਹੋਰ ਕਿਸਮ ਦੀ ਸਿੱਖਿਆ ਲੈਂਦੀ ਹੈ। ਉਹ ਦੁਨੀਆਂ ਦੇ ਪਦਾਰਥ ਵੇਖ ਕੇ ਲਾਲਚ ਕਰਨੋ ਸੰਗਦੀ ਹੈ। ਗੁਰੂ ਨੇ ਸ਼ੇਰ (ਹੰਕਾਰ) ਨੂੰ ਬੱਕਰੀ (ਵਿਚਾਰ) ਦੇ ਵਸ ਕਰ ਦਿਤਾ।

**ਕੇਹਰਿ ਕੂਕਰ** – ਕੁੱਤੀ (ਖਾਹਸ਼) ਨੂੰ ਘਾਹ ਖਾਣ ਲਾ ਦਿੱਤਾ, ਭਾਵ ਤਮੋਗੁਣ ਵਾਲੀਆਂ ਇੰਦਰੀਆਂ ਨੂੰ ਸਤੋਗੁਣ ਵਾਲਾ ਬਣਾ ਦਿੱਤਾ।**ਬਾਝੁ ਥੂਨੀਆ ਛਪਰਾ ਥਾਮ੍ਹਿਆ ਨੀਘਰਿਆ ਘਰੁ ਪਾਇਆ ਰੇ** – ਜਿਸ ਮਨੁਖ ਨੂੰ ਗੁਰੂ ਨੇ ਨਾਮ ਅੰਮ੍ਰਿਤ ਪਿਲਾ ਦਿੱਤਾ ਹੈ ਉਸ ਦੇ ਇਸ ਸਰੀਰ ਰੂਪੀ ਛਪਰ ਨੂੰ ਆਸ਼ਾ ਅਤੇ ਤ੍ਰਿਸ਼ਨਾ ਦੀਆਂ ਥੰਮ੍ਹੀਆਂ ਤੋਂ ਬਿਨਾਂ ਹੀ ਟਿਕਾ ਰੱਖਿਆ ਹੈ ਅਤੇ ਨਿਘਰੀਆਂ ਭਾਵ ਭਟਕਦੀਆਂ ਇੰਦਰੀਆਂ ਨੂੰ ਇਕ ਟਿਕਾਣਾ ਮਿਲ ਗਿਆ ਹੈ ਭਾਵ ਬਿਰਤੀਆਂ ਨੂੰ ਇਕ ਪਾਸੇ ਦੀ ਲਗਨ ਮਿਲ ਗਈ ਹੈ।

**ਚੂਪੀ ਨਿਰਨਉ ਪਾਇਆ ਰੇ** – ਫਰਿਆਦੀ ਨੂੰ ਕੂਕ ਪੁਕਾਰ ਕਰਨ ਨਾਲ ਇਨਸਾਫ ਨਹੀਂ ਮਿਲਦਾ ਸਗੋਂ ਚੁਪ ਕਰਨ ਨਾਲ, ਸ਼ਾਂਤ ਰਹਿਣ ਨਾਲ ਇਨਸਾਫ ਮਿਲ ਜਾਂਦਾ ਹੈ।

**ਮਲਿ ਦੁਲੀਚੈ** – ਨਾਮ ਦੀ ਬਰਕਤ ਨਾਲ ਦੁਲੀਚੇ ਮਲ ਕੇ ਬੈਠਣ ਵਾਲੀ ਅਹੰਕਾਰ ਭਰੀ ਬਿਰਤੀ ਮਰੀ ਹੋਈ ਦਿਸਣ ਲਗ ਪਈ।

**ਨੈਨ ਦਿਖਾਲਨੁ ਧਾਇਆ ਰੇ** – ਗੁਰੂ ਨੇ ਹਰੀ ਰਸ ਦੇ ਕੇ ਮਨੁਖ ਨੂੰ ਕੀ ਦਾ ਕੀ ਬਣਾ ਦਿੱਤਾ। ਦੁਨਿਆਵੀ ਐਸ਼ਾਂ ਇਉਂ ਦਿਸਣ ਲਗ ਪਈਆਂ ਜਿਵੇਂ ਮਾਲ ਧਨ ਵਿਚ ਅਤੇ ਗਲੀਚਿਆਂ ਉਤੇ ਬੈਠੀ ਹੋਈ ਮੁਰਦਾ ਲੋਥ ਹੈ ਜਿਸ ਵਿੱਚੋਂ ਅੱਖਾਂ ਕਢ-ਕਢ ਕੇ ਦੱਸਣਾ ਦੂਰ ਹੋ ਗਿਆ ਭਾਵ ਸ਼ਾਨ-ਸ਼ੌਕਤ ਵਾਲੇ ਸੰਸਾਰੀ ਹਾਕਮ ਭਗਤਾਂ ਉੱਤੇ ਰੋਅਬ ਨਹੀਂ ਪਾ ਸਕਦੇ।

## ਅੰਧਲੇ ádle

ਵਿਸ਼ੇਸ਼ਣ
ਅੱਖਾਂ ਤੋਂ ਅੰਨ੍ਹਾਂ, ਜਿਸ ਨੂੰ ਅੱਖਾਂ ਤੋਂ ਨਜ਼ਰ ਨਾ ਆਵੇ

### ਅੰਧਲੇ ਕੇ ਸਿਰ ਉਪਰਿ ਭਾਰ

ádle ke sir upar pàr

ਜਿਵੇਂ ਅੰਨ੍ਹੇ ਦੇ ਸਿਰ ਉਤੇ ਭਾਰ ਚੁੱਕਿਆ ਹੋਵੇ ਅਤੇ ਉਚਾਣ ਚੜ੍ਹਣ ਵਾਲੀ ਵਾਟ (ਰਸਤਾ) ਹੋਵੇ। ਸੋ ਅੰਨ੍ਹਾਂ ਕਿਵੇਂ ਚੱਲੇ। ਅੱਖਾਂ ਤੋਂ ਦਿਸਦਾ ਹੈ ਪਰ ਅਗਿਆਨਤਾ ਦਾ ਅੰਨ੍ਹਾਂ ਹੈ। ਸਿਰ ਉਤੇ ਪਾਪਾਂ ਦੀ ਪੰਡ ਚੁੱਕੀ ਹੈ। ਇਹ ਅਗਿਆਨੀ ਭਉਜਲ ਵਿਚੋਂ ਕਿਵੇਂ ਪਾਰ ਹੋਵੇ।

ਜੈਸੇ **ਅੰਧਲੇ ਕੇ ਸਿਰ ਉਪਰਿ ਭਾਰ ਹੋਇ ਅਰੁ ਡੂਗਰ ਵਾਟ ਹੋਇ**। ਡੂਗਰ ਕਹੀਐ ਪਰਬਤ ਪਹਾੜ। ਸੋ ਅੰਧਾ **ਉਹਾ ਕਿਉ ਕਰਿ ਜਾਇ**। ਅਖੀ ਦੇਖੀਦਾ ਹੈ। ਪਰ **ਅਗਿਆਨ ਸੇਤੀ ਅੰਧਾ ਇਹੁ ਭਇਆ ਹੈ**। ਸਿਰ ਉਪਰ **ਪਾਪ ਬਿਕਾਰ ਦਾ ਭਾਰ ਉਠਾਵਤਾ ਜਾਤਾ ਹੈ। ਏਹ ਭਉਜਲ ਜੋ ਲੰਘੇ ਸੋ ਕਿਉ ਕਰਿ ਪਾਰ ਉਤਰੇ**।

ਭਾਈ ਬਾਲਾ ਜਨਮ ਸਾਖੀ, ੧੧੮

ਅੰਧਲੇ ádle

ਅੰਧਲੇ ਕੇ ਸਿਰ ਉਪਰਿ ਭਾਰ ਹੋਇ
ádle ke sir upar pàr hoe

ਅਰੁ ਡੂਗਰ ਵਾਟ ਹੋਇ
ar ḍūgar wāṭ hoe

ਉਹਾ ਕਿਉ ਕਰਿ ਜਾਇ uhā kio kar jāe

ਅਗਿਆਨ ਸੇਤੀ ਅੰਧਾ ਇਹੁ ਭਇਆ ਹੈ
agiān setī ádā é pèā hɛ

ਪਾਪ ਬਿਕਾਰ ਦਾ ਭਾਰ ਉਠਾਵਤਾ ਜਾਤਾ ਹੈ
pāp bikār dā pàr uṭhāwtā jātā hɛ

ਏਹ ਭਉਜਲ ਜੋ ਲੰਘੇ é pɔ̀jal jo lághe

ਸੋ ਕਿਉ ਕਰਿ ਪਾਰ ਉਤਰੇ
so kio kar pār utre

## ਅਧਵਾਟਿਓਂ adwàṭiõ

ਨਾਂਵ ਪੁਲਿੰਗ
ਅੱਧੇ ਰਸਤੇ ਤੋਂ

### ਅਧਵਾਟਿਓਂ ਰਾਹ ਆ ਮੱਲਿਆ ਜੇ

adwàṭiõ rá ā malliā je

ਜਦੋਂ ਰਾਂਝੇ ਤੋਂ ਹਲ ਵਾਹ ਨਾ ਹੋਇਆ ਭਾਵ ਉਸ ਤੋਂ ਸਖ਼ਤ ਮਿਹਨਤ ਨਾ ਹੋ ਸਕਦੀ ਅਤੇ ਦੂਜੇ ਪਾਸਿਉਂ ਉਸਦੀਆਂ ਭਾਬੀਆਂ ਨੇ ਤਾਅਨੇ-ਮਿਹਣੇ ਮਾਰੇ ਤਾਂ ਉਹ ਅਕ ਕੇ ਤਖ਼ਤ ਹਜ਼ਾਰਾ ਛਡ ਕੇ ਤੁਰ ਪਿਆ। ਜਦੋਂ ਇਸ ਗਲ ਦਾ ਭਰਾਵਾਂ ਨੂੰ ਪਤਾ ਲੱਗਾ ਤਾਂ ਉਹਨਾਂ ਨੇ ਉਸ ਨੂੰ ਰਾਹ ਵਿਚੋਂ; ਅਧਵਾਟਿਓਂ ਰੋਕਣ ਦੀ ਕੋਸ਼ਿਸ਼ ਕੀਤੀ। ਇੱਥੇ ਅੱਧਵਾਟੇ ਦਾ ਅਰਥ ਰਾਂਝੇ ਦਾ ਤਖਤ ਹਜ਼ਾਰੇ ਨੂੰ ਛਡਣ ਅਤੇ ਹੀਰ ਦੀ ਪ੍ਰਾਪਤੀ ਦੇ ਰਸਤੇ ਦਾ ਅਧ ਵਿਚਾਲਾ ਵੀ ਹੈ। ਅਜੇ ਕਿਸੇ ਪਾਸੇ ਰਹਿਣ ਦੀ ਸਥਿਤੀ ਦੋਨੋਂ ਪਾਸੇ ਅੱਧੀ ਅੱਧੀ ਭਾਵ ਬਰਾਬਰ ਹੈ। ਸਿੱਟੇ ਵਜੋਂ ਦੋਵਾਂ ਪਾਸਿਆਂ ਦਾ ਦਵੰਦ ਵੀ ਹੈ। ਭਰਾਵਾਂ ਵੱਲੋਂ ਅੱਧਵਾਟਿਓਂ ਰਾਹ ਮਲਣ ਦਾ ਭਾਵ ਉਪਰੋਕਤ ਦਵੰਦ ਵਿਚ ਆਪਣੇ ਵਲ ਖਿਚਣ ਦੀ ਕੋਸ਼ਿਸ਼ ਹੈ।

ਖ਼ਬਰ ਭਾਈਆਂ ਨੂੰ ਲੋਕਾਂ ਜਾਇ ਦਿਤੀ,
ਧੀਦੋ ਰੁੱਸਿ ਹਜ਼ਾਰਿਓਂ ਚੱਲਿਆ ਜੇ।
**ਹਲ ਵਾਹੁਣਾ ਓਸ ਤੋਂ ਹੋਇ ਨਾਹੀਂ**,
**ਮਾਰ ਬੋਲੀਆਂ ਭਾਬੀਆਂ ਸੱਲਿਆ ਜੇ**।
ਪਕੜਿ ਰਾਹ ਤੁਰਿਆ, ਹੰਝੂ ਨੈਣ ਰੋਵਣ,
ਜਿਵੇਂ ਨਦੀ ਦਾ ਨੀਰ ਉਛੱਲਿਆ ਜੇ।
**ਅਗੋਂ ਵੀਰ ਦੇ ਵਾਸਤੇ ਭਾਈਆਂ ਨੇ**,
**ਅਧਵਾਟਿਓਂ ਰਾਹ ਆ ਮੱਲਿਆ ਜੇ**।
ਵਾਰਿਸ ਹੱਕ ਦੇ ਨੂੰ ਜਦੋਂ ਰੰਜ ਕਰੀਏ,
ਤਦੋਂ ਅਰਸ਼ ਅਲਾਹ ਦਾ ਹੱਲਿਆ ਜੇ।

ਹੀਰ ਵਾਰਿਸ, ੩੭

ਅਧਵਾਟਿਓਂ adwâṭiõ

ਹਲ ਵਾਹੁਣਾ ਓਸ ਤੋਂ ਹੋਇ ਨਾਹੀਂ
haḷ wáoṇā os tõ hoe nāhī̃

ਮਾਰ ਬੋਲੀਆਂ ਭਾਬੀਆਂ ਸੱਲਿਆ ਜੇ
mār bolīā̃ pàbīā̃ salliā je

ਅਗੋਂ ਵੀਰ ਦੇ ਵਾਸਤੇ ਭਾਈਆਂ ਨੇ
aggõ wīr de wāste pàīā̃ ne

ਅਧਵਾਟਿਓਂ ਰਾਹ ਆ ਮੱਲਿਆ ਜੇ
adwâṭiõ rá ā malliā je

**ਅਧਾਰਾ** adàrā
ਨਾਂਵ ਪੁਲਿੰਗ
ਸਹਾਰਾ, ਆਸਰਾ

**ਪ੍ਰਾਨ ਅਧਾਰਾ** prān adàrā

ਗੁਰ ਸ਼ਬਦਿ ਮਨੁਖੀ ਪ੍ਰਾਨ ਦਾ ਆਧਾਰ ਹੈ। ਜਿਵੇਂ ਚਾਤ੍ਰਿਕ ਦੈਵੀ ਬੂੰਦ ਲਈ ਉਡੀਕਦਾ ਹੈ, ਮਨੁਖ ਉਸ ਅਕਾਲ ਪੁਰਖ ਦੀ ਯਾਦ ਵਿਚ, ਸਿਮਰਨ ਵਿਚ ਸਭ ਪੁਰਬਿ ਨਿਧਿ ਸਿਧਿ ਪ੍ਰਾਪਤ ਕਰ ਲੈਂਦਾ ਹੈ। ਸੁਖ ਸਹਿਜ ਦਾ ਆਨੰਦ ਮਾਣਦਾ ਹੈ। ਗੁਰ ਸ਼ਬਦਿ ਦਾ ਆਧਾਰ ਮਨੁਖ ਲਈ ਆਦਿ, ਮਧਿ, ਅੰਤਿ ਸਭ ਹੱਦਾਂ ਵਿਚ ਹੈ।

ਚਾਤ੍ਰਿਕੁ ਜਾਚੈ ਬੂੰਦ ਜਿਉ ਹਰਿ **ਪ੍ਰਾਨ ਅਧਾਰਾ** ਰਾਮ ਰਾਜੇ ॥ ਮਾਲੁ ਖਜੀਨਾ ਸੁਤ ਭ੍ਰਾਤ ਮੀਤ ਸਭਹੂੰ ਤੇ ਪਿਆਰਾ ਰਾਮ ਰਾਜੇ ॥ ਸਭਹੂੰ ਤੇ ਪਿਆਰਾ **ਪੁਰਖੁ ਨਿਰਾਰਾ** ਤਾ ਕੀ ਗਤਿ ਨਹੀ ਜਾਣੀਐ ॥ ਹਰਿ **ਸਾਸਿ ਗਿਰਾਸਿ** ਨ ਬਿਸਰੈ ਕਬਹੂੰ ਗੁਰ ਸਬਦੀ ਰੰਗੁ ਮਾਣੀਐ ॥ ਪ੍ਰਭੁ ਪੁਰਖੁ ਜਗਜੀਵਨੋ ਸੰਤ ਰਸੁ ਪੀਵਨੋ ਜਪਿ **ਭਰਮ ਮੋਹ ਦੁਖ ਡਾਰਾ** ॥ ਚਾਤ੍ਰਿਕੁ ਜਾਚੈ ਬੂੰਦ ਜਿਉ ਨਾਨਕ ਹਰਿ ਪਿਆਰਾ ॥੩॥ ਮਿਲੇ ਨਰਾਇਣ ਆਪਣੇ ਮਾਨੋਰਥੋ ਪੂਰਾ ਰਾਮ ਰਾਜੇ ॥ ਢਾਠੀ ਭੀਤਿ **ਭਰੰਮ** ਕੀ ਭੇਟਤ ਗੁਰੁ ਸੂਰਾ ਰਾਮ ਰਾਜੇ ॥ ਪੂਰਨ ਗੁਰ ਪਾਏ **ਪੁਰਬਿ ਲਿਖਾਏ ਸਭ ਨਿਧਿ** ਦੀਨ ਦਇਆਲਾ ॥ **ਆਦਿ ਮਧਿ ਅੰਤਿ** ਪ੍ਰਭੁ ਸੋਈ ਸੁੰਦਰ ਗੁਰ ਗੋਪਾਲਾ ॥ ਸੂਖ ਸਹਜ ਆਨੰਦ ਘਨੇਰੇ **ਪਤਿਤ ਪਾਵਨ ਸਾਧੂ ਧੂਰਾ** ॥ ਹਰਿ ਮਿਲੇ ਨਰਾਇਣ ਨਾਨਕਾ ਮਾਨੋਰਥੋ ਪੂਰਾ ॥੪॥੧॥੩॥

ਅ.ਗ.ਮ.ਪ, ੪੫੪

ਅਧਾਰਾ adā̀rā

ਪੁਰਖੁ ਨਿਰਾਰਾ purkh nirārā

ਸਾਸਿ ਗਿਰਾਸਿ sās girās

ਭਰਮ ਮੋਹ ਦੁਖ ਡਾਰਾ
pàrm mó dukh ḍārā

ਭਰੰਮ prā̀m

ਪੁਰਬਿ ਲਿਖਾਏ purb likhāe

ਸਭ ਨਿਧਿ sáb níd

ਆਦਿ ਮਧਿ ਅੰਤਿ ād mád ā̃t

ਪਤਿਤ ਪਾਵਨ ਸਾਧੂ ਧੂਰਾ
patit pāwan sā́dū tū̀rā

**ਅਧਾਰਾ** – ਸਹਾਰਾ, ਆਸਰਾ।

**ਪੁਰਖੁ ਨਿਰਾਰਾ** – ਪਰਮਾਤਮਾ ਦੀ ਉੱਚੀ ਆਤਮਕ ਅਵਸਥਾ ਜਾਣੀ ਨਹੀਂ ਜਾ ਸਕਦੀ। ਉਹ ਸਾਰੇ ਸੰਸਾਰ ਤੋਂ ਨਿਰਾਲਾ ਅਤੇ ਸਰਬ ਵਿਆਪਕ ਹੈ। ਉਸ ਦੀ ਪਹੁੰਚ, ਉਸ ਦੀ ਸਮਰੱਥਾ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ।

**ਸਾਸਿ ਗਿਰਾਸਿ** – ਪਰਮਾਤਮਾ ਦੇ ਮਿਲਾਪ ਦਾ ਆਨੰਦ ਗੁਰੂ ਦੇ ਸ਼ਬਦ ਦੀ ਤਾਕਤ ਨਾਲ ਹੀ ਮਾਣਿਆ ਜਾ ਸਕਦਾ ਹੈ, ਫ਼ਿਰ ਪਰਮਾਤਮਾ ਸਾਹ ਲੈਂਦਿਆਂ ਜਾਂ ਰੋਟੀ ਖਾਂਦਿਆਂ, ਕਿਸੇ ਵੀ ਵਕਤ ਭੁਲਦਾ ਨਹੀਂ।

**ਭਰਮ ਮੋਹ ਦੁਖ ਡਾਰਾ** – ਪਰਮਾਤਮਾ ਜੋ ਸਾਰੀ ਰਚਨਾ ਦਾ ਮੂਲ ਹੈ, ਉਸ ਦਾ ਨਾਮ ਜਪ ਕੇ ਆਪਣੇ ਅੰਦਰੋਂ ਭਟਕਣਾ ਅਤੇ ਮੋਹ ਦੇ ਦੁਖ ਦੂਰ ਹੋ ਸਕਦੇ ਹਨ।

**ਭਰੰਮ** – ਪ੍ਰਭੂ ਚਰਨਾਂ ਵਿਚ ਲੀਨ ਹੋਣਾ ਹੀ ਇਨਸਾਨੀ ਜੀਵਨ ਦਾ ਮਨੋਰਥ ਹੈ। ਗੁਰੂ ਦੇ ਮਿਲਿਆਂ ਹਿਰਦੇ ਅੰਦਰੋਂ ਵਹਿਮ ਦੀ ਕੰਧ ਢਹਿ ਜਾਂਦੀ ਹੈ, ਜਿਹੜੀ

ਪਰਮਾਤਮਾ ਨਾਲੋਂ ਵਿਛੋੜੀ ਰੱਖਦੀ ਹੈ।

**ਪੁਰਬਿ ਲਿਖਾਏ ਸਭ ਨਿਧਿ** – ਪਰਮਾਤਮਾ ਦੇ ਹੁਕਮ ਅਨੁਸਾਰ ਜਿਨ੍ਹਾਂ ਦੇ ਮੱਥੇ ਉਪਰ ਪਹਿਲਾਂ ਹੀ ਮਿਲਾਪ ਦੇ ਲੇਖ ਲਿਖੇ ਹਨ, ਉਹਨਾਂ ਨੂੰ ਹੀ ਪੂਰਨ ਗੁਰੂ ਮਿਲਦਾ ਹੈ, ਜੋ ਹਰ ਤਰ੍ਹਾਂ ਦਾ ਖਜ਼ਾਨਾ ਅਤੇ ਗਰੀਬਾਂ ਉੱਤੇ ਦਇਆ ਕਰਨ ਵਾਲਾ ਹੈ।

**ਆਦਿ ਮਧਿ ਅੰਤਿ** – ਪਰਮਾਤਮਾ ਸਭ ਤੋਂ ਵੱਡਾ ਪ੍ਰਿਥਵੀ ਦਾ ਪਾਲਣਹਾਰ ਹੈ, ਉਹ ਜਗਤ ਦੇ ਸ਼ੁਰੂ ਵਿਚ ਸੀ, ਜਗਤ-ਰਚਨਾ ਦੇ ਵਿਚਕਾਰ ਹੈ ਅਤੇ ਅਖੀਰ ਵਿਚ ਵੀ ਅਟਲ ਹੀ ਰਹੇਗਾ।

**ਪਤਿਤ ਪਾਵਨ ਸਾਧੂ ਧੂਰਾ** – ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਪਵਿਤਰ ਕਰਨ ਵਾਲੇ ਗੁਰੂ ਦੀ ਚਰਨ ਧੂੜ ਜਿਸ ਮਨੁਖ ਨੂੰ ਪ੍ਰਾਪਤ ਹੋ ਜਾਂਦੀ ਹੈ, ਉਸ ਨੂੰ ਆਤਮਕ ਅਡੋਲਤਾ ਦੇ ਅਨੇਕਾਂ ਸੁਖ ਅਨੰਦ ਮਿਲ ਜਾਂਦੇ ਹਨ। ਜੋ ਮਨੁਖ ਪ੍ਰਭੂ ਚਰਨਾਂ ਵਿਚ ਜੁੜ ਜਾਂਦਾ ਹੈ ਉਸ ਦਾ ਜੀਵਨ ਮਨੋਰਥ ਸਫ਼ਲ ਹੋ ਜਾਂਦਾ ਹੈ।

**ਸਭਸੈ ਦੇਇ ਅਧਾਰੁ** sábsɛ de adā̀r

ਸਤਿਗੁਰੂ ਦੇ ਆਸਰੇ, ਆਧਾਰੁ ਉੱਤੇ ਮਨੁਖ ਦਾ ਜੀਵਨ ਚਲਦਾ ਹੈ। ਗੁਰੂ ਪਾਰਜਾਤ ਹੈ, ਦਾਤਾ ਹੈ, ਮਨਸਾ ਪੂਰਨਹਾਰ ਹੈ। ਗੁਰੂ ਦੀ ਮਹਿਮਾ ਅਗੰਮ ਹੈ। ਗੁਰੂ ਆਪ ਹੀ ਕਰਤਾ ਹੈ, ਆਪ ਹੀ ਕਰਣਹਾਰ ਹੈ, ਗੁਰਮੁਖ ਨੂੰ ਇਸ ਸਚੁ ਦੀ ਸੋਝੀ ਹੁੰਦੀ ਹੈ।

ਸਿਰੀਰਾਗੁ ਮਹਲਾ ੫ ॥ ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥ ਸਤਿਗੁਰੁ ਦਾਤਾ ਜੀਅ ਕਾ **ਸਭਸੈ ਦੇਇ ਅਧਾਰੁ** ॥ **ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ** ॥ ਬਿਨੁ ਸਾਧੂ ਸੰਗਤਿ ਰਤਿਆ **ਮਾਇਆ ਮੋਹੁ ਸਭੁ ਛਾਰੁ** ॥ ੧ ॥ ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥ ਸਾਧੂ ਸੰਗਤਿ ਮਨਿ ਵਸੈ **ਪੂਰਨ ਹੋਵੈ ਘਾਲ** ॥ ੧ ॥ ਰਹਾਉ ॥ **ਗੁਰੁ ਸਮਰਥੁ ਅਪਾਰੁ ਗੁਰੁ** ਵਡਭਾਗੀ ਦਰਸਨੁ ਹੋਇ ॥ **ਗੁਰੁ ਅਗੋਚਰੁ ਨਿਰਮਲਾ** ਗੁਰ ਜੇਵਡੁ ਅਵਰੁ ਨ ਕੋਇ ॥ ਗੁਰੁ **ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ** ॥ ਗੁਰ ਤੇ ਬਾਹਰਿ ਕਿਛੁ ਨਹੀ **ਗੁਰੁ ਕੀਤਾ ਲੋੜੇ ਸੁ ਹੋਇ** ॥ ੨ ॥ ਗੁਰੁ ਤੀਰਥੁ **ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ** ॥ ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥ **ਗੁਰੁ ਸਮਰਥੁ ਗੁਰੁ ਨਿਰੰਕਾਰੁ** ਗੁਰੁ ਊਚਾ **ਅਗਮ ਅਪਾਰੁ** ॥ ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥ ੩ ॥ ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥ **ਪੂਰਬ ਲਿਖੇ ਪਾਵਣੇ** ਸਾਚੁ ਨਾਮੁ ਦੇ ਰਾਸਿ ॥ ਸਤਿਗੁਰ ਸਰਣੀ ਆਇਆਂ **ਬਾਹੁੜਿ ਨਹੀ ਬਿਨਾਸੁ** ॥ ਹਰਿ ਨਾਨਕ ਕਦੇ ਨ ਵਿਸਰਉ ਏਹੁ **ਜੀਉ ਪਿੰਡੁ ਤੇਰਾ ਸਾਸੁ** ॥੪॥

ਅ.ਗ.ਮ.ਪ, ੫੨

**ਅਧਾਰੁ** adā̀r

**ਸਤਿਗੁਰ ਬਚਨ ਕਮਾਵਣੇ** satgur bačan kmāwṇe

**ਸਚਾ ਏਹੁ ਵੀਚਾਰੁ** saččā é wīčār

**ਮਾਇਆ ਮੋਹੁ ਸਭੁ ਛਾਰੁ** māiā mó sáb čhār

**ਪੂਰਨ ਹੋਵੈ ਘਾਲ** pūran howɛ kā̀l

**ਗੁਰੁ ਸਮਰਥੁ** gur samrath

**ਅਪਾਰੁ ਗੁਰੁ** apār gur

**ਗੁਰੁ ਅਗੋਚਰੁ ਨਿਰਮਲਾ** gur agočar nirmalā

**ਕਰਤਾ ਗੁਰੁ ਕਰਣਹਾਰੁ** kartā gur karaṇhār

**ਗੁਰਮੁਖਿ ਸਚੀ ਸੋਇ** gurmukh saččī soe

**ਗੁਰੁ ਕੀਤਾ ਲੋੜੇ ਸੁ ਹੋਇ** gur kītā loṛe so hoe

**ਗੁਰੁ ਪਾਰਜਾਤੁ** gur pārjāt

**ਗੁਰੁ ਮਨਸਾ ਪੂਰਣਹਾਰੁ** gur mansā pūraṇhār

**ਗੁਰੁ ਸਮਰਥੁ** gur samrath

**ਗੁਰੁ ਨਿਰੰਕਾਰੁ** gur nirãkār

**ਅਗਮ ਅਪਾਰੁ** a'gam apār

**ਪੂਰਬ ਲਿਖੇ ਪਾਵਣੇ** pūrab likhe pāwṇe

**ਬਾਹੁੜਿ ਨਹੀ ਬਿਨਾਸੁ** bāhuṛ nahī binās

**ਜੀਉ ਪਿੰਡੁ** jīo pĩḍ

**ਤੇਰਾ ਸਾਸੁ** tera sās

**ਅਧਾਰੁ** – ਆਸਰਾ।

**ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ** – ਸਤਿਗੁਰੂ ਦੇ ਬਚਨ ਨੂੰ ਕਮਾਉਣਾ, ਗੁਰੂ ਦੇ ਉਪਦੇਸ਼ ਅਨੁਸਾਰ ਜੀਵਨ ਜਿਉਣਾ ਹੀ ਸੱਚਾ ਵਿਚਾਰ ਹੈ।

**ਮਾਇਆ ਮੋਹੁ ਸਭੁ ਛਾਰੁ** – ਸਾਧ ਸੰਗਤ ਵਿਚ ਪਿਆਰ ਪਾਏ ਬਿਨਾਂ, ਮਾਇਆ ਦਾ ਸਾਰਾ ਮੋਹ ਸੁਆਹ ਦੇ ਸਮਾਨ ਹੈ, ਸਾਰੇ ਦਾ ਸਾਰਾ ਵਿਅਰਥ ਹੈ।

**ਪੂਰਨ ਹੋਵੈ ਘਾਲ** – ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾ ਕੇ, ਗੁਰੂ ਦੀ ਸੰਗਤ ਵਿਚ ਰਹਿ ਕੇ ਪਰਮਾਤਮਾ ਦਾ ਨਾਮ ਮਨ ਵਿਚ ਵਸਦਾ ਹੈ ਅਤੇ ਮਿਹਨਤ ਸਫਲ ਹੋ ਜਾਂਦੀ ਹੈ।

**ਗੁਰੁ ਸਮਰਥੁ ਅਪਾਰੁ ਗੁਰੁ** – ਗੁਰੂ ਹਰ ਪੱਖੋਂ ਸਮਰਥ ਹੈ, ਅਪਾਰ ਹੈ, ਵੱਡਿਆਂ ਭਾਗਾਂ ਨਾਲ ਹੀ ਉਸ ਦੇ ਦਰਸ਼ਨ ਪ੍ਰਾਪਤ ਹੁੰਦੇ ਹਨ।

**ਗੁਰੁ ਅਗੋਚਰੁ ਨਿਰਮਲਾ** – ਗੁਰੂ ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ ਅਤੇ ਸ਼ੁੱਧ ਸਰੂਪ ਹੈ। ਗੁਰੂ ਦੇ ਸਮਾਨ ਹੋਰ

ਕੋਈ ਵੱਡਾ ਨਹੀਂ।

**ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ** - ਗੁਰੂ ਜਗਤ ਦਾ (ਕਰਤਾ) ਉਪਾਦਾਨ ਕਾਰਣ ਹੈ ਅਤੇ ਗੁਰੂ ਹੀ (ਕਰਣਹਾਰੁ) ਨਮਿਤ ਕਾਰਣ ਹੈ। ਸਤਿਗੁਰੂ ਦੀ ਸੱਚੀ ਸ਼ੋਭਾ ਵੀ ਉਹ ਆਪ ਹੀ ਹੈ, ਗੁਰੂ ਆਪੇ ਹੀ ਉਪਮਾਨ ਹੈ।

**ਗੁਰੁ ਕੀਤਾ ਲੋੜੇ ਸੁ ਹੋਇ** - ਗੁਰੂ ਦੀ ਸ਼ਕਤੀ ਸੀਮਾ ਤੋਂ ਬਾਹਰ ਕੁਝ ਨਹੀਂ ਹੈ, ਜੋ ਕੁਝ ਗੁਰੂ ਕਰਨਾ ਚਾਹੁੰਦਾ ਹੈ, ਉਹੀ ਕੁਝ ਹੁੰਦਾ ਹੈ।

**ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ** - ਗੁਰੂ ਤੀਰਥ ਹੈ, ਗੁਰੂ ਹੀ ਕਲਪ ਬ੍ਰਿਛ ਹੈ ਅਤੇ ਗੁਰੂ ਹੀ ਸਭ ਦੀ ਇੱਛਾ ਪੂਰੀ ਕਰਨ ਵਾਲਾ ਹੈ। ਪਾਰਜਾਤੁ - ਪੁਰਾਣਿਕ ਕਥਾ ਹੈ ਕਿ ਜਦੋਂ ਦੇਵਤਿਆਂ ਅਤੇ ਦੈਤਾਂ ਨੇ ਸਮੁੰਦਰ ਰਿੜਕਿਆ ਤਾਂ ਇਕ ਰੁਖ ਬਾਹਰ ਕੱਢਿਆ ਜੋ ਸਭ ਪਦਾਰਥ ਦਿੰਦਾ ਸੀ। ਇਹ ਇੰਦਰ ਨੂੰ ਮਿਲਿਆ। ਉਸ ਦੀ ਇਸਤਰੀ (ਸ਼ਚੀ) ਇਸ ਨੂੰ ਬੜਾ ਪਸੰਦ ਕਰਦੀ ਸੀ। ਕ੍ਰਿਸ਼ਨ ਜੀ ਦੀ ਰਾਣੀ ਸਤਭਾਮਾ ਨੇ ਕ੍ਰਿਸ਼ਨ ਜੀ ਨੂੰ ਲਿਆਉਣ ਲਈ ਕਿਹਾ। ਇੰਦਰ ਨਾਲ ਯੁਧ ਹੋਇਆ, ਉਹ ਹਾਰ ਗਿਆ ਅਤੇ ਇਹ ਅਮੋਲਕ ਰੁਖ ਸਤਭਾਮਾ ਦੇ ਵਿਹੜੇ ਵਿਚ ਲਾਇਆ ਗਿਆ।

**ਗੁਰੁ ਸਮਰਥੁ ਗੁਰੁ ਨਿਰੰਕਾਰੁ** - ਗੁਰੂ ਪਰਮਾਤਮਾ ਦਾ ਉਹ ਰੂਪ ਹੈ ਜੋ ਸਭ ਤਾਕਤਾਂ ਦਾ ਮਾਲਕ ਹੈ, ਸਰਬ ਕਲਾ ਸਮਰੱਥ ਹੈ, ਨਿਰੰਕਾਰ ਸਰੂਪ ਹੈ, ਜਿਸ ਦਾ ਕੋਈ ਸਰੂਪ ਨਹੀਂ ਦੱਸਿਆ ਜਾ ਸਕਦਾ।

**ਅਗਮ ਅਪਾਰੁ** - ਪਰਮਾਤਮਾ ਪਹੁੰਚ ਤੋਂ ਰਹਿਤ ਹੈ, ਬਿਆਨ ਤੋਂ ਰਹਿਤ ਹੈ।

**ਪੂਰਬ ਲਿਖੇ ਪਾਵਣੇ** - ਪਹਿਲੇ ਜਨਮ ਵਿਚ ਕੀਤੀ ਨੇਕ ਕਮਾਈ ਦੇ ਲਿਖੇ ਲੇਖ ਅਨੁਸਾਰ ਹੀ ਸਭ ਪਦਾਰਥ ਮਿਲਦੇ ਹਨ।

**ਬਾਹੁੜਿ ਨਹੀ ਬਿਨਾਸੁ** - ਗੁਰੂ ਦੀ ਸ਼ਰਨ ਆ ਕੇ ਉਸ ਤੋਂ ਮਿਲੇ ਆਤਮਕ ਜੀਵਨ ਦਾ ਮੁੜ ਕਦੇ ਨਾਸ਼ ਨਹੀਂ ਹੁੰਦਾ।

**ਜੀਉ ਪਿੰਡੁ ਤੇਰਾ ਸਾਸੁ** - ਇਹ ਜਿੰਦ, ਸਰੀਰ ਅਤੇ ਸੁਆਸ ਸਭ ਕੁਝ ਪਰਮਾਤਮਾ ਦਾ ਹੀ ਦਿੱਤਾ ਹੋਇਆ ਹੈ।

## ਅਧਿਆਤਮ adiā̆tam

ਨਾਂਵ ਪੁਲਿੰਗ
ਆਤਮ ਸਬੰਧੀ, ਆਤਮ-ਗਿਆਨ ਦੇ ਸਾਧਣ ਲਈ ਬਣਾਵਟੀ ਕਰਮ

## ਅਧਿਆਤਮ ਕਰਮ adiā̆tam karm

ਅਧਿਆਤਮ ਕਰਮ ਨਾਲ ਕੋਈ ਕੰਮ ਨੇਪਰੇ ਨਹੀਂ ਚੜ੍ਹ ਸਕਦਾ। ਗੁਰ ਸ਼ਬਦਿ ਦੀ ਸਾਧਨਾ ਨਾਲ ਹੀ ਜੀਵਨ/ਮੌਤ ਦਾ ਮਨੁਖ ਨੂੰ ਗਿਆਨ ਹੁੰਦਾ ਹੈ, ਮਾਨਸਿਕ ਤਸੱਲੀ ਹੁੰਦੀ ਹੈ। ਇਸ ਗੁਰ ਸ਼ਬਦਿ ਨਾਲ ਭਵਜਲ ਤੋਂ ਪਾਰ ਹੋ ਜਾਈਦਾ ਹੈ। ਗੁਰ ਮਾਰਗ ਵਿਚ ਸਭ ਮੋਹ

ਗੁਬਾਰ ਚੁੱਕੇ ਜਾਂਦੇ ਹਨ। ਇਸੇ ਨਾਲ ਗੁਰਮੁਖ ਉਬਰਦਾ ਹੈ ਅਤੇ ਹਉਮੈ ਟੁਟਦੀ ਹੈ।

ਸਿਰੀਰਾਗੁ ਮਹਲਾ ੩ ॥ **ਕਾਂਇਆ ਸਾਧੈ** ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ ॥ **ਅਧਿਆਤਮ ਕਰਮ** ਜੇ ਕਰੇ ਨਾਮੁ ਨ ਕਬ ਹੀ ਪਾਇ ॥ **ਗੁਰ ਕੈ ਸਬਦਿ ਜੀਵਤੁ ਮਰੈ** ਹਰਿ ਨਾਮੁ ਵਸੈ ਮਨਿ ਆਇ ॥ ੧ ॥ ਸੁਣਿ ਮਨ ਮੇਰੇ **ਭਜੁ ਸਤਗੁਰ ਸਰਣਾ** ॥ ਗੁਰ ਪਰਸਾਦੀ ਛੁਟੀਐ **ਬਿਖੁ ਭਵਜਲੁ ਸਬਦਿ ਗੁਰ ਤਰਣਾ** ॥ ੧ ॥ ਰਹਾਉ ॥ ਤ੍ਰੈ ਗੁਣ ਸਭਾ ਧਾਤੁ ਹੈ **ਦੂਜਾ ਭਾਉ ਵਿਕਾਰੁ** ॥ ਪੰਡਿਤੁ ਪੜੈ **ਬੰਧਨ ਮੋਹ ਬਾਧਾ** ਨਹ ਬੂਝੈ ਬਿਖਿਆ ਪਿਆਰਿ ॥ ਸਤਗੁਰਿ ਮਿਲਿਐ **ਤ੍ਰਿਕੁਟੀ ਛੂਟੈ** ਚਉਥੈ ਪਦਿ ਮੁਕਤਿ ਦੁਆਰੁ ॥ ੨ ॥ **ਗੁਰ ਤੇ ਮਾਰਗੁ ਪਾਈਐ ਚੂਕੈ ਮੋਹੁ ਗੁਬਾਰੁ** ॥ **ਸਬਦਿ ਮਰੈ ਤਾ ਉਧਰੈ ਪਾਏ ਮੋਖ ਦੁਆਰੁ** ॥ ਗੁਰ ਪਰਸਾਦੀ ਮਿਲਿ ਰਹੈ ਸਚੁ ਨਾਮੁ ਕਰਤਾਰੁ ॥ ੩ ॥ ਇਹੁ ਮਨੂਆ **ਅਤਿ ਸਬਲ** ਹੈ ਛਡੇ ਨ ਕਿਤੈ ਉਪਾਇ ॥ ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ ਸਜਾਇ ॥ ਨਾਨਕ ਨਾਮਿ ਲਗੇ ਸੇ ਉਬਰੇ ਹਉਮੈ ਸਬਦਿ ਗਵਾਇ ॥ ੪ ॥ ੧੮ ॥੫੧ ॥

ਅ.ਗ.ਮ.੩, ੩੩

ਅਧਿਆਤਮ adiā̀tam

**ਕਾਂਇਆ ਸਾਧੈ** kā̃iā sā́dɛ

**ਗੁਰ ਕੈ ਸਬਦਿ** gur kɛ sabad

**ਜੀਵਤੁ ਮਰੈ** jīwat marɛ

**ਭਜੁ ਸਤਗੁਰ ਸਰਣਾ** pàj satgur sarṇā

**ਬਿਖੁ ਭਵਜਲੁ** bikh pàwjal

**ਸਬਦਿ ਗੁਰ ਤਰਣਾ** sabad gur tarṇā

**ਦੂਜਾ ਭਾਉ ਵਿਕਾਰੁ** dūjā pā̀o wikār

**ਬੰਧਨ ਮੋਹ ਬਾਧਾ** bā́dan mó bā́dā

**ਤ੍ਰਿਕੁਟੀ ਛੂਟੈ** trikuṭī čhūṭɛ

**ਗੁਰ ਤੇ ਮਾਰਗੁ ਪਾਈਐ**
gur te mārag pāīɛ

**ਚੂਕੈ ਮੋਹੁ ਗੁਬਾਰੁ** čūkɛ mó gubār

**ਸਬਦਿ ਮਰੈ** sabad marɛ

**ਤਾ ਉਧਰੈ** tā údrɛ

**ਪਾਏ ਮੋਖ ਦੁਆਰੁ** pāe mokh duār

**ਅਤਿ ਸਬਲ** at sabal

**ਅਧਿਆਤਮ** – ਆਤਮ ਸਬੰਧੀ, ਆਤਮ– ਗਿਆਨ ਦੇ ਸਾਧਣ ਲਈ ਬਣਾਵਟੀ ਕਰਮ (ਇੰਦਰੀਆਂ ਦਾ ਨਿਗ੍ਰਹ ਜਾਂ ਨਰੋਧ, ਨੇਤੀ, ਧੋਤੀ, ਗਜ ਆਦਿ)।

**ਕਾਂਇਆ ਸਾਧੈ** – ਜੇ ਕੋਈ ਜੀਵ ਹਠ ਜੋਗ ਦੇ ਅਭਿਆਸ ਕਰਕੇ, ਸਰੀਰ ਨੂੰ

ਸ਼ੁੱਧ ਕਰੇ, ਇੱਥੋਂ ਤਕ ਕਿ ਪੁੱਠਾ ਲਟਕ ਕੇ ਤਪ ਕਰੇ, ਇਸ ਨਾਲ ਸਰੀਰ ਨੂੰ ਤਾਂ ਲਾਭ ਹੋ ਸਕਦਾ ਹੈ ਪਰ ਮਨ ਚੋਂ ਹੰਗਤਾ, ਹਉਮੈ ਦੂਰ ਨਹੀਂ ਹੁੰਦੀ।

**ਗੁਰ ਕੈ ਸਬਦਿ ਜੀਵਤੁ ਮਰੈ** – ਜਿਹੜਾ ਜੀਵ ਗੁਰੂ ਦੇ ਸ਼ਬਦ ਰਾਹੀਂ ਜੀਵਤ ਅਵਸਥਾ ਵਿਚ ਹੀ ਆਪਣੇ ਆਪ ਨੂੰ ਮਾਇਆ ਦੇ ਪ੍ਰਭਾਵ ਤੋਂ ਮੁਕਤ ਕਰ ਲੈਂਦਾ ਹੈ ਤਾਂ ਪਰਮਾਤਮਾ ਉਸ ਦੇ ਮਨ ਵਿਚ ਆ ਵਸਦਾ ਹੈ।

**ਭਜੁ ਸਤਗੁਰ ਸਰਣਾ** – ਇਸੇ ਲਈ ਮੇਰੇ ਮਨ ! ਮੇਰੀ ਮੰਨ ਅਤੇ ਤੂੰ ਸਤਿਗੁਰ ਦੀ ਸ਼ਰਨ ਪੈ ਜਾ।

**ਬਿਖੁ ਭਵਜਲੁ ਸਬਦਿ ਗੁਰ ਤਰਣਾ** – ਇਸ ਵਿਖਰੂਪ ਸੰਸਾਰ ਨੂੰ ਗੁਰੂ ਦੇ ਸ਼ਬਦ ਦੁਆਰਾ ਤਰਿਆ ਜਾਂਦਾ ਹੈ।

**ਦੂਜਾ ਭਾਉ ਵਿਕਾਰੁ** – ਤਿੰਨ ਗੁਣ ਸਤੋ, ਰਜੋ, ਤਮੋ ਮਾਇਆ ਦਾ ਪਸਾਰਾ ਹਨ ਅਤੇ ਸਾਰੇ ਕਰਮ ਨਾਸਵੰਤ ਹਨ। ਇਹ ਦੂਜਾ ਭਾਵ ਹੈ ਜੋ ਬੁਰਾ ਹੈ, ਵਿਕਾਰ ਮਾਤਰ ਹੈ।

**ਬੰਧਨ ਮੋਹ ਬਾਧਾ** – ਪੰਡਤ ਮਾਇਆ ਦੇ ਮੋਹ ਵਿਚ ਬੰਨ੍ਹਿਆ ਹੋਇਆ ਧਾਰਮਿਕ ਪੁਸਤਕਾਂ ਦਾ ਪਾਠ ਕਰਦਾ ਹੈ ਪਰ ਉਸ ਦਾ ਮਨ ਪਰਿਵਾਰ ਦੇ ਬੰਧਨਾਂ ਵਿਚ ਬੱਝਾ ਹੋਇਆ ਹੁੰਦਾ ਹੈ। ਮਾਇਆ ਦੇ ਪਿਆਰ ਵਿਚ ਫਸਿਆ ਹੋਣ ਕਾਰਨ ਉਹ ਜੀਵਨ ਦਾ ਸਹੀ ਰਸਤਾ ਨਹੀਂ ਸਮਝ ਸਕਦਾ।

**ਤ੍ਰਿਕੁਟੀ ਛੂਟੈ** – ਤਿੰਨਾਂ ਗੁਣਾਂ ਦਾ ਬੰਧਨ ਸਤਿਗੁਰੂ ਦੇ ਮਿਲਨ ਨਾਲ ਛੁਟਦਾ ਹੈ ਅਤੇ ਤੁਰੀਆ ਅਸਵਥਾ ਵਿਚ ਹੋ ਕੇ ਮੁਕਤੀ ਮਿਲਦੀ ਹੈ।

**ਗੁਰ ਤੇ ਮਾਰਗੁ ਪਾਈਐ ਚੂਕੈ ਮੋਹੁ ਗੁਬਾਰੁ** – ਮੋਹ ਅਤੇ ਅਗਿਆਨ ਜੋ ਤ੍ਰਿਕੁਟੀ ਨ ਛੁੱਟਣ ਵਿਚ ਰੋਕਾਂ ਹਨ ਇਹਨਾਂ ਨੂੰ ਦੂਰ ਕਰਨ ਦਾ ਮਾਰਗ ਗੁਰੂ ਤੋਂ ਹੀ ਮਿਲਦਾ ਹੈ ਅਤੇ ਮੋਹ ਰੂਪੀ ਗੁਬਾਰ ਖਤਮ ਹੋ ਜਾਂਦਾ ਹੈ।

**ਸਬਦਿ ਮਰੈ ਤਾ ਉਧਰੈ ਪਾਏ ਮੋਖ ਦੁਆਰੁ** – ਜੋ ਵਿਅਕਤੀ ਸ਼ਬਦ ਰਾਹੀਂ ਆਪਣੇ ਆਪ ਨੂੰ ਮਾਰ ਲੈਂਦਾ ਹੈ ਉਸ ਦਾ ਉਧਾਰ ਹੋ ਜਾਂਦਾ ਹੈ ਅਤੇ ਉਹ ਮੋਖ ਦੁਆਰ ਪ੍ਰਾਪਤ ਕਰ ਲੈਂਦਾ ਹੈ।

**ਅਤਿ ਸਬਲ** – ਜੀਵ ਦਾ ਮਨ ਬਹੁਤ ਬਲਵਾਨ ਹੈ। ਇਹ ਕਿਸੇ ਵੀ ਉਪਾਅ ਨਾਲ ਵਿਕਾਰਾਂ ਦਾ ਤਿਆਗ ਨਹੀਂ ਕਰਦਾ। ਨਾਮ ਸਿਮਰਨ ਨਾਲ, ਸ਼ਬਦ ਨਾਮ ਦੀ ਕਮਾਈ ਕਰਕੇ ਹੀ ਹਉਮੈ ਦੂਰ ਹੁੰਦੀ ਹੈ।

**ਅੰਧਿਆਰੈ** ãdiårɛ

ਵਿਸ਼ੇਸ਼ਣ

ਹਨੇਰੇ ਵਿਚ

**ਮਾਇਆ ਮੋਹ ਮਗਨੁ ਅੰਧਿਆਰੈ**

māiā mó magan ãdiårɛ

ਮਨਮੁਖ ਮਾਇਆ ਮੋਹ ਵਿਚ ਫਸਿਆ ਅੰਧਿਆਰੇ ਸੰਸਾਰ ਵਿਚ ਵਿਚਰਦਾ ਹੈ। ਜਿਹਵਾ ਸੁਆਦ ਵਿਚ, ਲੋਭ ਮਦਿ ਵਿਚ ਜਕੜਿਆ ਅਨੇਕ ਬਿਕਾਰਾਂ ਵਿਚ ਬੱਝਾ ਰਹਿੰਦਾ ਹੈ। ਜਦੋਂ ਚਿਤ੍ਰ ਗੁਪਤ ਲੇਖਾ ਮੰਗਣਗੇ ਤਾਂ ਮਨੁਖ ਨੂੰ ਕੋਈ ਨਹੀਂ ਬਚਾਏਗਾ। ਦੀਨ ਦਇਆਲ ਸਤਿਗੁਰੂ ਦੀ ਮਿਹਰ ਨਾਲ ਮਨੁਖ ਦੇ ਸਭ ਦੁਖ ਦੂਰ ਹੋ ਜਾਂਦੇ ਹਨ। ਗੁਰਮੁਖ ਇਸ ਅਥਾਹ ਸੰਸਾਰ ਸਾਗਰ ਵਿਚ ਗੁਰੂ ਦੀ ਸ਼ਰਨ ਵਿਚ ਭਵਜਲ ਨੂੰ ਪਾਰ ਕਰ ਲੈਂਦਾ ਹੈ।

ਸੋਰਠਿ ਮਹਲਾ ੫ ॥ **ਮਾਇਆ ਮੋਹ ਮਗਨੁ ਅੰਧਿਆਰੈ** ਦੇਵਨਹਾਰੁ ਨ ਜਾਨੈ ॥ ਜੀਉ ਪਿੰਡੁ ਸਾਜਿ ਜਿਨਿ ਰਚਿਆ ਬਲੁ ਅਪੁਨੋ ਕਰਿ ਮਾਨੈ ॥ ੧ ॥ **ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ** ॥ **ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ ਛਾਨੀ** ॥ ਰਹਾਉ ॥ ਜਿਹਵਾ ਸੁਆਦ **ਲੋਭ ਮਦਿ ਮਾਤੋ ਉਪਜੇ ਅਨਿਕ ਬਿਕਾਰਾ** ॥ ਬਹੁਤੁ ਜੋਨਿ ਭਰਮਤ ਦੁਖੁ ਪਾਇਆ **ਹਉਮੈ ਬੰਧਨ ਕੇ ਭਾਰਾ** ॥ ੨ ॥ ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ ॥ **ਚਿਤ੍ਰ ਗੁਪਤੁ ਜਬ ਲੇਖਾ ਮਾਗਹਿ** ਤਬ ਕਉਣੁ ਪੜਦਾ ਤੇਰਾ ਢਾਕੈ ॥ ੩ ॥ ਦੀਨ ਦਇਆਲ **ਪੂਰਨ ਦੁਖ ਭੰਜਨ** ਤੁਮ ਬਿਨੁ ਓਟ ਨ ਕਾਈ ॥ ਕਾਢਿ ਲੇਹੁ ਸੰਸਾਰ ਸਾਗਰ ਮਹਿ ਨਾਨਕ ਪ੍ਰਭ ਸਰਣਾਈ ॥ ੪ ॥ ੧੫ ॥ ੨੬ ॥

ਅ.ਗ.ਮ.ਪ, ੬੧੬

**ਅੰਧਿਆਰੈ** ãdiā̀rɛ

**ਮਾਇਆ ਮੋਹ ਮਗਨੁ** māiā mó magan

**ਮਨ ਮੂੜੇ** man mūṛe

**ਦੇਖਿ ਰਹਿਓ** dekh rɛ́o

**ਪ੍ਰਭ ਸੁਆਮੀ** práb suāmī

**ਜੋ ਕਿਛੁ ਕਰਹਿ** jo kičh karɛ

**ਸੋਈ ਸੋਈ ਜਾਣੈ** soī soī jāṇɛ

**ਰਹੈ ਨ ਕਛੂਐ ਛਾਨੀ** rahɛ na kačhūɛ čhānī

**ਲੋਭ ਮਦਿ ਮਾਤੋ** lób mad māto

**ਉਪਜੇ ਅਨਿਕ ਬਿਕਾਰਾ** upje anik bikārā

**ਹਉਮੈ ਬੰਧਨ ਕੇ ਭਾਰਾ** hɔmɛ bã́dan ke pā̀rā

**ਚਿਤ੍ਰ ਗੁਪਤੁ ਜਬ ਲੇਖਾ ਮਾਗਹਿ** čhitr gupt jab lekhā mā̃gɛ

**ਪੂਰਨ ਦੁਖ ਭੰਜਨ** pūran dukh pã̀jan

**ਅੰਧਿਆਰੈ** – ਹਨੇਰੇ ਵਿਚ।

**ਮਾਇਆ ਮੋਹ ਮਗਨੁ ਅੰਧਿਆਰੈ** – ਜਿਸ ਪਰਮਾਤਮਾ ਨੇ ਸਰੀਰ, ਜਿੰਦ ਬਣਾ ਕੇ ਜੀਵ ਨੂੰ ਪੈਦਾ ਕੀਤਾ ਹੋਇਆ ਹੈ ਉਹ ਜੀਵ ਸਭ ਦਾਤਾਂ ਦੇਣ ਵਾਲੇ ਪ੍ਰਭੂ ਨਾਲ ਸਾਂਝ ਨਹੀਂ ਪਾਉਂਦਾ। ਮਾਇਆ ਦੇ

ਪਿਆਰ ਦੇ ਹਨੇਰੇ ਵਿਚ ਮਸਤ ਹੋਇਆ ਆਪਣੀ ਤਾਕਤ ਨੂੰ ਹੀ ਵੱਡੀ ਸਮਝਦਾ ਹੈ।

**ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ** – ਹੇ ਮੂਰਖ ਮਨ ! ਮਾਲਕ ਪ੍ਰਭੂ ਹਰ ਵੇਲੇ ਤੇਰੀਆਂ ਕਰਤੂਤਾਂ, ਤੇਰੇ ਕਰਮ ਵੇਖ ਰਿਹਾ ਹੈ।

**ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ ਛਾਨੀ** – ਜੋ ਕੁਝ ਤੂੰ ਕਰਦਾ ਹੈਂ, ਉਹੀ ਉਹ ਜਾਣ ਲੈਂਦਾ ਹੈ। ਕੋਈ ਵੀ ਗਲ ਉਸ ਹਰੀ ਤੋਂ ਛੁਪੀ ਨਹੀਂ ਰਹਿੰਦੀ।

**ਲੋਭ ਮਦਿ ਮਾਤੋ ਉਪਜੇ ਅਨਿਕ ਬਿਕਾਰਾ** – ਜੀਭ ਦੇ ਸੁਆਦ, ਲੋਭ ਅਤੇ ਹੰਕਾਰ ਵਿਚ ਮਸਤ ਹੋਇਆ ਜੀਵ ਕਈ ਖਰਾਬੀਆਂ ਪੈਦਾ ਕਰਦਾ ਹੈ। ਉਸ ਦੇ ਅੰਦਰ ਅਨੇਕਾਂ ਵਿਕਾਰ ਪੈਦਾ ਹੋ ਜਾਂਦੇ ਹਨ।

**ਹਉਮੈ ਬੰਧਨ ਕੇ ਭਾਰਾ** – ਮਨੁਖ ਬਹੁਤ ਜੂਨਾਂ ਵਿਚ ਭਟਕਦਿਆਂ ਦੁਖ ਪਾਉਂਦਾ ਹੈ ਕਿਉਂਕਿ ਹੰਕਾਰ ਦੀਆਂ ਜ਼ੰਜ਼ੀਰਾਂ ਦਾ ਭਾਰ ਪਿਆ ਹੁੰਦਾ ਹੈ।

**ਚਿਤ੍ਰ ਗੁਪਤੁ ਜਬ ਲੇਖਾ ਮਾਗਹਿ** – ਜਦੋਂ ਧਰਮ ਰਾਜ ਦੇ ਦੂਤ ਚਿਤਰ ਗੁਪਤ ਤੇਰੇ ਕਰਮਾਂ ਦਾ ਹਿਸਾਬ ਮੰਗਣਗੇ, ਫੇਰ ਕੌਣ ਤੇਰੀਆਂ ਕਰਤੂਤਾਂ ਉਪਰ ਪਰਦੇ ਪਾਵੇਗਾ।

**ਪੂਰਨ ਦੁਖ ਭੰਜਨ** – ਦੁਖ ਨਾਸ ਕਰਨ ਵਾਲੇ ਹਰੀ ਨੂੰ ਵਿਸਾਰ ਕੇ ਮਨੁਖ ਪਾਪਾਂ ਵਿਚ ਪੈ ਜਾਂਦਾ ਹੈ ਪਰ ਆਪਣੇ ਪਾਪਾਂ ਨੂੰ ਉਸ ਤੋਂ ਲੁਕਾ ਨਹੀਂ ਸਕਦਾ। ਇਹਨਾਂ ਪਾਪਾਂ ਤੋਂ ਹਰੀ ਹੀ ਬਚਾ ਸਕਦਾ ਹੈ।

**ਅੰਧੁ** ẵd

ਨਾਂਵ ਪੁਲਿੰਗ

ਗਿਆਨਹੀਣਤਾ, ਮੋਹ ਮਾਇਆ ਦਾ ਹਨ੍ਹੇਰਾ

**ਮਨਮੁਖ ਮਨੁ ਤਨੁ ਅੰਧੁ ਹੈ**

manmukh man tan ẵd hɛ

ਮਨਮੁਖ ਦੇ ਤਨ ਮਨ ਵਿਚ ਅੰਧ ਹੈ, ਅੰਧੇਰਾ ਹੈ। ਉਸ ਨੂੰ ਕੋਈ ਠਉਰ ਨਹੀਂ, ਕੋਈ ਸ਼ਾਂਤੀ ਨਹੀਂ। ਮਨਮੁਖ ਬਿਖਿਆ ਵਿਚ ਮਰ ਜਾਂਦਾ ਹੈ। ਉਹ ਇਸ ਭਵ-ਸਾਗਰ ਤੋਂ ਪਾਰ ਨਹੀਂ ਹੋ ਸਕਦਾ।

**ਸਿਰੀਰਾਗੁ ਮਹਲਾ ੩ ॥ ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ ॥ ਗੁਰ ਪਰਸਾਦੀ ਮਨਿ ਵਸੈ ਹਉਮੈ ਦੂਰਿ ਕਰੇਇ ॥ ਇਹੁ ਮਨੁ ਧਾਵਤੁ ਤਾ ਰਹੈ ਜਾ ਆਪੇ ਨਦਰਿ ਕਰੇਇ** ॥ ੧ ॥ **ਭਾਈ ਰੇ ਗੁਰਮੁਖਿ ਹਰਿ ਨਾਮੁ ਧਿਆਇ ॥ ਨਾਮੁ ਨਿਧਾਨੁ ਸਦ ਮਨਿ ਵਸੈ ਮਹਲੀ ਪਾਵੈ ਥਾਉ** ॥ ੧ ॥ **ਰਹਾਉ** ॥ **ਮਨਮੁਖ ਮਨੁ ਤਨੁ ਅੰਧੁ ਹੈ** ਤਿਸ ਨਉ ਠਉਰ ਨ ਠਾਉ ॥ **ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈਂ ਘਰਿ ਕਾਉ ॥ ਗੁਰਮਤੀ ਘਟਿ ਚਾਨਣਾ** ਸਬਦਿ ਮਿਲੈ ਹਰਿ ਨਾਉ ॥ ੨ ॥ **ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ**

**ਗੁਬਾਰ** ॥ ਲੋਭੀ ਅਨ ਕਉ ਸੇਵਦੇ ਪੜਿ ਵੇਦਾ ਕਰੈ ਪੂਕਾਰ ॥ **ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ** ॥ ੩ ॥ ਮਾਇਆ ਮੋਹਿ ਵਿਸਾਰਿਆ ਜਗਤ ਪਿਤਾ ਪ੍ਰਤਿਪਾਲਿ ॥ **ਬਾਝਹੁ ਗੁਰੂ ਅਚੇਤੁ ਹੈ ਸਭ ਬਧੀ ਜਮਕਾਲਿ** ॥ ਨਾਨਕ ਗੁਰਮਤਿ ਉਬਰੇ ਸਚਾ ਨਾਮੁ ਸਮਾਲਿ ॥ ੪ ॥

ਅ.ਗ.ਮ.੩, ੩੦

ਅੰਧ ā̃d

ਮਨਮੁਖ ਮਨੁ ਤਨੁ ਅੰਧ
manmukh man tan ā̃d

ਇਹੁ ਮਨੁ ਧਾਵਤੁ ਤਾ ਰਹੈ
é man tȁwat tā rahɛ

ਜਾ ਆਪੇ ਨਦਰਿ ਕਰੇਇ
jā āpe nadar kare

ਬਹੁ ਜੋਨੀ ਭਉਦਾ ਫਿਰੈ
bó jonī pɔ̃̀dā phirɛ

ਜਿਉ ਸੁੰਞੈਂ ਘਰਿ ਕਾਉ
jio sũñɛ kàr kāo

ਗੁਰਮਤੀ ਘਟਿ ਚਾਨਣਾ
gurmatī kàṭ čānaṇā

ਤ੍ਰੈ ਗੁਣ ਬਿਖਿਆ ਅੰਧੁ ਹੈ
trɛ guṇ bikhiā ā̃d hɛ

ਮਾਇਆ ਮੋਹ ਗੁਬਾਰ māiā mó gubār

ਬਿਖਿਆ ਅੰਦਰਿ ਪਚਿ ਮੁਏ
bikhiā ãdar pač mue

ਨਾ ਉਰਵਾਰੁ ਨ ਪਾਰੁ nā urwār na pār

ਬਾਝਹੁ ਗੁਰੂ ਅਚੇਤੁ ਹੈ
bā̃jɔ gurū ačet hɛ

ਸਭ ਬਧੀ ਜਮਕਾਲਿ
sáb báddī jamkāl

**ਅੰਧੁ** – ਗਿਆਨਹੀਣਤਾ, ਮੋਹ ਮਾਇਆ ਦਾ ਹਨ੍ਹੇਰਾ।

**ਇਹੁ ਮਨੁ ਧਾਵਤੁ ਤਾ ਰਹੈ ਜਾ ਆਪੇ ਨਦਰਿ ਕਰੇਇ**– ਮਨੁਖ ਦਾ ਮਨ ਵਿਕਾਰਾਂ ਵਲੋਂ ਦੌੜਨੋਂ ਤਾਂ ਹੀ ਰੁਕਦਾ ਹੈ, ਮਨ ਨੂੰ ਇਕਾਗਰ ਹੋਣ ਦੀ ਦਾਤ ਤਾਂ ਹੀ ਪ੍ਰਾਪਤ ਹੁੰਦੀ ਹੈ ਜੇ ਪਰਮਾਤਮਾ ਆਪ ਮਿਹਰ ਭਰੀ ਨਜ਼ਰ ਕਰਦਾ ਹੈ।

**ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈਂ ਘਰਿ ਕਾਉ –** ਮਨਮੁਖ ਬਹੁਤੀਆਂ ਜੂਨਾਂ ਵਿਚ ਭਟਕਦਾ ਹੀ ਰਹਿੰਦਾ ਹੈ। ਉਸ ਨੂੰ ਕਿਸੇ ਵੀ ਥਾਂ ਟਿਕਾਅ ਨਹੀਂ ਮਿਲਦਾ ਜਿਵੇਂ ਸੁੰਨੇ ਘਰ ਵਿਚ ਕਾਂ ਨੂੰ ਕੁਝ ਨਹੀਂ ਮਿਲਦਾ।

**ਗੁਰਮਤੀ ਘਟਿ ਚਾਨਣਾ** – ਗੁਰੂ ਦੀ ਸਿੱਖਿਆ ਦੁਆਰਾ ਦਿਲ ਵਿਚ ਗਿਆਨ ਦਾ ਚਾਨਣ ਹੁੰਦਾ ਹੈ ਅਤੇ ਉਸ ਦੇ ਸ਼ਬਦ ਦੁਆਰਾ ਹੀ ਹਰੀ ਦਾ ਨਾਮ ਮਿਲਦਾ ਹੈ।

**ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ** – ਤਿੰਨਾਂ ਗੁਣਾਂ (ਰਜੋ, ਤਮੋ,

ਸਤੋ) ਵਾਲੇ ਵਿਸ਼ਿਆਂ ਦਾ ਹਨੇਰਾ ਚਾਰੇ ਪਾਸੇ ਪਸਰਿਆ ਹੋਇਆ ਹੈ ਅਤੇ ਮਾਇਆ ਦੇ ਮੋਹ ਦੀ ਧੁੰਦ ਹੈ।

**ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ** – ਵਿਸ਼ੇ ਰੂਪ ਮਾਇਆ ਵਿਚ ਸੜ ਸੜ ਕੇ ਮਰਨ ਵਾਲੇ ਜੀਵਾਂ ਦਾ ਨਾ ਇਹ ਲੋਕ ਹੀ ਸੰਵਰਦਾ ਹੈ ਅਤੇ ਨਾ ਹੀ ਪਰਲੋਕ।

**ਬਾਝਹੁ ਗੁਰੂ ਅਚੇਤੁ ਹੈ ਸਭ ਬਧੀ ਜਮਕਾਲਿ** – ਗੁਰੂ ਤੋਂ ਬਿਨਾਂ ਸਾਰੀ ਸ੍ਰਿਸ਼ਟੀ ਬੇਸੁਧ ਅਵਸਥਾ ਵਿਚ ਪਈ ਹੈ ਅਤੇ ਸਭ ਜਮ-ਕਾਲ ਦੇ ਫੰਦੇ ਵਿਚ ਬੰਨ੍ਹੀ ਪਈ ਹੈ। ਗੁਰੂ ਦੇ ਉਪਦੇਸ਼ ਰਾਹੀਂ ਸੱਚੇ ਨਾਮ ਦੀ ਆਰਾਧਨਾ ਕਰਕੇ ਸੰਸਾਰ ਸਾਗਰ ਤੋਂ ਪਾਰ ਜਾਇਆ ਜਾ ਸਕਦਾ ਹੈ।

**ਅੰਧੂਲੇ** ǻdūle

ਵਿਸ਼ੇਸ਼ਣ

ਭਸਮ ਦੇ ਅੰਨ੍ਹੇ, ਅਕਲ ਦੇ ਅੰਨ੍ਹੇ

**ਅੰਧੂਲੇ ਗਰਬਿ ਜਾਹਿ** ǻdūle garab jāhe

ਮਨਮੁਖ ਅੰਧੂਲੇ ਗਰਬਿ ਜਾਂਦਾ ਹੈ। ਮੂੜ/ਮੂਰਖ ਗੁਰ ਸ਼ਬਦ ਨੂੰ ਨਹੀਂ ਵਿਚਾਰਦਾ/ਸਿਮਰਦਾ। ਅੰਤ ਕਾਲ ਉਸ ਦਾ ਕੋਈ ਸਾਧਨ ਕੰਮ ਨਹੀਂ ਆਉਂਦਾ। ਯੋਗ ਜੁਗਤਿ ਵਿਚ ਫਸਿਆ, ਹਉਮੈ ਵਿਚ ਗ੍ਰਸਿਆ ਜਾਂਦਾ ਹੈ।

**ਬਸੰਤੁ ਮਹਲਾ ੧ ਇਕ ਤੁਕੀਆ ॥ ਮਤੁ** ਭਸਮ **ਅੰਧੂਲੇ ਗਰਬਿ ਜਾਹਿ** ॥ ਇਨ ਬਿਧਿ ਨਾਗੇ ਜੋਗੁ ਨਾਹਿ ॥ ੧ ॥ **ਮੂੜ੍ਹੇ ਕਾਹੇ ਬਿਸਾਰਿਓ** ਤੈ ਰਾਮ ਨਾਮ ॥ ਅੰਤ ਕਾਲਿ ਤੇਰੈ ਆਵੈ ਕਾਮ ॥ ੧ ॥ ਰਹਾਉ ॥ ਗੁਰ ਪੂਛਿ ਤੁਮ ਕਰਹੁ ਬੀਚਾਰੁ ॥ ਜਹ ਦੇਖਉ ਤਹ **ਸਾਰਿਗਪਾਣਿ** ॥ ੨ ॥ **ਕਿਆ ਹਉ ਆਖਾ ਜਾਂ ਕਛੂ ਨਾਹਿ ॥ ਜਾਤਿ ਪਤਿ ਸਭ ਤੇਰੈ ਨਾਇ** ॥ ੩ ॥ **ਕਾਹੇ ਮਾਲੁ ਦਰਬੁ ਦੇਖਿ ਗਰਬਿ ਜਾਹਿ** ॥ ਚਲਤੀ ਬਾਰ ਤੇਰੋ ਕਛੂ ਨਾਹਿ ॥ ੪ ॥ ਪੰਚ ਮਾਰਿ ਚਿਤੁ ਰਖਹੁ ਥਾਇ ॥ **ਜੋਗ ਜੁਗਤਿ ਕੀ ਇਹੈ ਪਾਂਇ** ॥ ੫ ॥ **ਹਉਮੈ ਪੈਖੜੁ** ਤੇਰੇ ਮਨੈ ਮਾਹਿ ॥ ਹਰਿ ਨ ਚੇਤਹਿ ਮੂੜੇ ਮੁਕਤਿ ਜਾਹਿ ॥ ੬ ॥ ਮਤ ਹਰਿ ਵਿਸਰਿਐ ਜਮ ਵਸਿ ਪਾਹਿ ॥ **ਅੰਤ ਕਾਲਿ ਮੂੜੇ ਚੋਟ ਖਾਹਿ** ॥ ੭ ॥ ਗੁਰ ਸਬਦੁ ਬੀਚਾਰਹਿ ਆਪੁ ਜਾਇ ॥ ਸਾਚ ਜੋਗੁ ਮਨਿ ਵਸੈ ਆਇ ॥ ੮ ॥ ਜਿਨਿ ਜੀਉ ਪਿੰਡੁ ਦਿਤਾ ਤਿਸੁ ਚੇਤਹਿ ਨਾਹਿ ॥ **ਮੜੀ ਮਸਾਣੀ ਮੂੜੇ ਜੋਗੁ ਨਾਹਿ** ॥ ੯ ॥ ਗੁਣ ਨਾਨਕੁ ਬੋਲੈ ਭਲੀ ਬਾਣਿ ॥ ਤੁਮ ਹੋਹੁ ਸੁਜਾਖੇ ਲੇਹੁ ਪਛਾਣਿ ॥ ੧੦ ॥ ੫ ॥

ਅ.ਗ.ਮ.੧, ੧੧੮੯

ਅੰਧੂਲੇ ǻdūle

ਗਰਬਿ ਜਾਹਿ garb jāhe

**ਮੂੜ੍ਹੇ ਕਾਹੇ ਬਿਸਾਰਿਓ**
mūṛe kāhe bisārio

**ਸਾਰਿਗਪਾਣਿ** sārigpāṇ

**ਕਿਆ ਹਉ ਆਖਾ** kiā hɔ ākhā

**ਜਾਂ ਕਛੂ ਨਾਹਿ** jā̃ kačhū nāhe

**ਜਾਤਿ ਪਤਿ** jāt pat

**ਸਭ ਤੇਰੈ ਨਾਇ** sáb terɛ nāe

**ਕਾਹੇ ਮਾਲੁ ਦਰਬੁ** kāhe māl darb

**ਦੇਖਿ ਗਰਬਿ ਜਾਹਿ** dekh garb jāhe

**ਜੋਗ ਜੁਗਤਿ ਕੀ** yog jugt kī

**ਇਹੈ ਪਾਂਇ** ihɛ pā̃e

**ਹਉਮੈ ਪੈਖੜੁ** hɔmɛ pɛkhaṛ

**ਅੰਤ ਕਾਲਿ** ā̃t kāl

**ਮੂੜੇ ਚੋਟ ਖਾਹਿ** mū́ṛe čoṭ khāhe

**ਮੜੀ ਮਸਾਣੀ** máṛī msāṇī

**ਮੂੜੇ ਜੋਗੁ ਨਾਹਿ** mū́ṛe yog nāhe

**ਅੰਧੂਲੇ** – ਭਸਮ ਦੇ ਅੰਨ੍ਹੇ, ਅਕਲ ਦੇ ਅੰਨ੍ਹੇ।

**ਅੰਧੂਲੇ ਗਰਬਿ ਜਾਹਿ** – ਹੇ ਭਸਮ ਦੇ ਅੰਨ੍ਹੇ! ਭਾਵ ਜਿਸ ਨੇ ਭਸਮ ਲਾਉਣ ਦੇ ਸ਼ੌਕ ਵਿਚ ਅਸਲੀਅਤ ਦੀ ਸੁਧ-ਬੁਧ ਗੁਆ ਲਈ ਹੈ। ਕਿਤੇ ਤੂੰ ਇਸੇ ਗਲ, ’ਤੇ ਹੰਕਾਰਿਆ ਜਾਵੇਂ। ਹੇ ਨਾਂਗੇ! ਇਸ ਤਰੀਕੇ ਵਿਚ ਯੋਗ ਨਹੀਂ ਹੈ।

**ਮੂੜ੍ਹੇ ਕਾਹੇ ਬਿਸਾਰਿਓ** – ਹੇ ਮੂਰਖ! ਤੂੰ ਪਰਮਾਤਮਾ ਦਾ ਨਾਮ ਕਿਉਂ ਵਿਸਾਰ ਦਿੱਤਾ ਹੈ। ਅੰਤ ਸਮੇਂ ਪਰਮਾਤਮਾ ਦਾ ਨਾਮ ਹੀ ਤੇਰੇ ਕੰਮ ਆਵੇਗਾ।

**ਸਾਰਿਗਪਾਣਿ** – ਗੁਰੂ ਤੋਂ ਸਿੱਖਿਆ ਲੈ ਕੇ ਸੋਚੋ ਸਮਝੋ। ਘਰ ਘਾਟ ਛਡ ਕੇ ਬਾਹਰ ਭਟਕਿਆਂ ਰਬ ਨਹੀਂ ਮਿਲਦਾ। ਮੈਂ ਤਾਂ ਜਿੱਧਰ ਦੇਖਦਾ ਹਾਂ, ਉਸ ਵਾਹਿਗੁਰੂ ਨੂੰ ਹਰ ਥਾਂ ਮੌਜੂਦ ਦੇਖਦਾ ਹਾਂ।

**ਕਿਆ ਹਉ ਆਖਾ ਜਾਂ ਕਛੂ ਨਾਹਿ** – ਮੈਂ ਕੀ ਆਖ ਸਕਦਾ ਹਾਂ, ਜਦ ਮੇਰਾ ਕੁਝ ਵੀ ਨਹੀਂ।

**ਜਾਤਿ ਪਤਿ ਸਭ ਤੇਰੈ ਨਾਇ** – ਇਹ ਮੇਰੀ ਉੱਚੀ ਜਾਤ ਜਾਂ ਇੱਜਤ ਤਾਂ ਤੇਰੇ ਨਾਮ ਕਰਕੇ ਹੀ ਬਣੀ ਹੋਈ ਹੈ।

**ਕਾਹੇ ਮਾਲੁ ਦਰਬੁ ਦੇਖਿ ਗਰਬਿ ਜਾਹਿ** – ਹੇ ਮੂਰਖ! ਤੂੰ ਮਾਲ-ਦੌਲਤ ਨੂੰ ਵੇਖ ਕੇ ਕਿਉਂ ਹੰਕਾਰਿਆ ਜਾਂਦਾ ਹੈਂ। ਪਰਲੋਕ ਜਾਣ ਵੇਲੇ ਤੇਰੇ ਨਾਲ ਕੁਝ ਵੀ ਨਹੀਂ ਹੋਣਾ।

**ਜੋਗ ਜੁਗਤਿ ਕੀ ਇਹੈ ਪਾਂਇ** – ਪੰਜਾਂ ਵਿਕਾਰਾਂ ਨੂੰ ਮਾਰ ਕੇ ਚਿਤ ਨੂੰ ਥਾਂ ਸਿਰ ਟਿਕਾਉਣਾ ਹੀ ਜੋਗ ਪਾਉਣ ਦਾ ਬੁਨਿਆਦੀ ਤਰੀਕਾ ਹੈ।

**ਹਉਮੈ ਪੈਖੜੁ** – ਹਉਮੈ ਦਾ ਪੈਖੜ ਤੇਰੇ

ਮਨ ਨੂੰ ਪਿਆ ਹੋਇਆ ਹੈ। ਹੇ ਮੂਰਖ! ਤੂੰ ਹਰੀ ਨੂੰ ਕਿਉਂ ਚੇਤੇ ਨਹੀਂ ਕਰਦਾ ਜਿਸ ਕਰਕੇ ਮੁਕਤ ਹੋਈਦਾ ਹੈ।

**ਅੰਤ ਕਾਲਿ ਮੂੜੇ ਚੋਟ ਖਾਹਿ** – ਪਰਮਾਤਮਾ ਦਾ ਨਾਮ ਭੁਲਾਇਆਂ, ਅੰਤ ਜਮਾਂ ਦੇ ਵਸ ਪੈ ਕੇ ਕਾਲ ਦੀਆਂ ਚੋਟਾਂ ਹੀ ਖਾਈਦੀਆਂ ਹਨ।

**ਮੜੀ ਮਸਾਣੀ ਮੂੜੇ ਜੋਗੁ ਨਾਹਿ** – ਹੇ ਮੂਰਖ! ਜਿਸ ਪਰਮਾਤਮਾ ਨੇ ਤੈਨੂੰ ਜਿੰਦ ਜਾਨ ਦਿੱਤੀ ਹੈ, ਸਰੀਰ ਦਿੱਤਾ ਹੈ, ਉਸ ਨੂੰ ਚੇਤੇ ਕਰਨ ਦੀ ਥਾਂ ਮੜ੍ਹੀਆਂ ਮਸਾਣਾਂ ਵਿਚ ਜਾਣ ਨਾਲ ਪਰਮਾਤਮਾ ਨਾਲ ਮਿਲਾਪ ਨਹੀਂ ਹੁੰਦਾ। ਸੁਖ ਨਾ ਭੋਗ ਵਿਚ ਹੈ, ਨਾ ਜੋਗ ਵਿਚ, ਕੇਵਲ ਨਾਮ ਹੀ ਸੁਖ ਦੇ ਸਕਦਾ ਹੈ।

**ਅੰਧੇ** ā́de

ਵਿਸ਼ੇਸ਼ਣ
ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ

## ਅੰਧੇ ਜੀਵਨਾ ਵੀਚਾਰਿ

ā́de jīwnā wīčār

ਮਨਮੁਖ ਅੰਧੇ ਜੀਵਨ ਵਿਚ ਜਕੜਿਆ ਰਹਿੰਦਾ ਹੈ ਅਤੇ ਗੁਰ ਸ਼ਬਦ 'ਤੇ ਵਿਚਾਰ ਕਰੇ ਬਿਨਾਂ ਅੰਧੇ-ਧੁੰਧ ਟੱਕਰਾਂ ਮਾਰਦਾ ਫਿਰਦਾ ਹੈ। ਗੁਰਮੁਖ ਜਿੰਨਾ ਸਮਾਂ ਇਸ ਦੁਨੀਆਂ ਵਿਚ ਰਹਿੰਦਾ ਹੈ, ਕੁਛ ਸੁਣਦਾ ਹੈ ਕੁਛ ਕਹਿੰਦਾ ਹੈ। ਉਹ ਜਿਉਂਦੇ ਹੁੰਦਿਆਂ ਵੀ ਮਰਿਆ ਰਹਿੰਦਾ ਹੈ। ਜੀਵਨ/ਮੌਤ ਦੇ ਦੁਵੰਦ ਨੂੰ ਸਮਝਦਾ ਹੈ।

ਧਨਾਸਰੀ ਮਹਲਾ ੧ ॥ **ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ** ॥ ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ ॥ ੧ ॥ **ਅੰਧੇ ਜੀਵਨਾ ਵੀਚਾਰਿ** ਦੇਖਿ ਕੇਤੇ ਕੇ ਦਿਨਾ ॥ ੧ ॥ ਰਹਾਉ ॥ ਸਾਸੁ ਮਾਸੁ ਸਭੁ ਜੀਉ ਤੁਮਾਰਾ ਤੂ ਮੈ ਖਰਾ ਪਿਆਰਾ ॥ ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ ॥ ੨ ॥ ਜੇ ਤੂ ਕਿਸੈ ਨ ਦੇਹੀ ਮੇਰੇ **ਸਾਹਿਬਾ ਕਿਆ ਕੋ ਕਢੈ ਗਹਣਾ** ॥ **ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ** ॥ ੩ ॥ ਨਾਮੁ ਖਸਮ ਕਾ ਚਿਤਿ ਨ ਕੀਆ **ਕਪਟੀ ਕਪਟੁ ਕਮਾਣਾ** ॥ ਜਮ ਦੁਆਰਿ ਜਾ ਪਕੜਿ ਚਲਾਇਆ ਤਾ ਚਲਦਾ ਪਛੁਤਾਣਾ ॥ ੪ ॥ **ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ** ॥ ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ ॥ ੫ ॥

ਅ.ਗ.ਮ.੧, ੬੬੦

**ਅੰਧੇ** ā́de

**ਹਮ ਆਦਮੀ ਹਾਂ ਇਕ ਦਮੀ**

ham ādmī hā̃ ik damī

ਮੁਹਲਤਿ ਮੁਹਤੁ ਨ ਜਾਣਾ
mólat muhat na jāṇā

ਸਾਹਿਬਾ ਕਿਆ ਕੋ ਕਢੈ ਗਹਣਾ
sāhibā kiā ko káḍɛ gɛ́ṇā

ਨਾਨਕੁ ਬਿਨਵੈ nānak binwɛ

ਸੋ ਕਿਛੁ ਪਾਈਐ so kičh pāīɛ

ਪੁਰਬਿ ਲਿਖੇ ਕਾ ਲਹਣਾ
purb likhe kā lɛ́ṇā

ਕਪਟੀ ਕਪਟੁ ਕਮਾਣਾ kapṭī kapṭ kmāṇā

ਜਬ ਲਗੁ ਦੁਨੀਆ ਰਹੀਐ
jab lag dunīā ráīɛ

ਕਿਛੁ ਸੁਣੀਐ kich suṇīɛ

ਕਿਛੁ ਕਹੀਐ kičh káīɛ

**ਅੰਧੇ** – ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ।

**ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ** – ਅਸੀਂ ਆਦਮੀ ਹਾਂ ਇਕ ਦਮੀ, ਭਾਵ ਦਮ ਭਰ ਜਿਉਣ ਵਾਲੇ ਹਾਂ। ਸਾਨੂੰ ਕੁਝ ਪਤਾ ਨਹੀਂ ਕਿ ਸਾਡੀ ਜ਼ਿੰਦਗੀ ਦੀ ਮੁਹਲਤ (ਮਿਆਦ) ਕਿੰਨੀ ਹੈ ਅਤੇ ਕਿਸ ਘੜੀ ਮਰ ਜਾਣਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਉਸ ਹਰੀ ਨੂੰ ਸੇਵੋ (ਸਿਮਰੋ) ਜੋ ਸਾਡਾ ਜੀਵਨ ਦਾਤਾ ਹੈ।

**ਅੰਧੇ ਜੀਵਨਾ ਵੀਚਾਰਿ** – ਹੇ ਮਾਇਆ ਦੇ ਮੋਹ ਵਿਚ ਅੰਨ੍ਹੇ ਮੂਰਖ ਇਨਸਾਨ, ਸੋਚ, ਦੇਖ ਕਿੰਨੇ ਕੁ ਦਿਨ ਅਸੀਂ ਜਿਉਣਾ ਹੈ। ਇੱਥੇ ਜਗਤ ਵਿਚ ਥੋੜ੍ਹੇ ਹੀ ਦਿਨ੍ਹਾਂ ਦੀ ਜ਼ਿੰਦਗੀ ਹੈ।

**ਸਾਹਿਬਾ ਕਿਆ ਕੋ ਕਢੈ ਗਹਣਾ** – ਗਹਿਣਾ ਕੱਢਣਾ ਭਾਵ ਕੋਈ ਜ਼ੇਵਰ ਗਿਰਵੀ ਰਖ ਕੇ ਚੀਜ਼ ਲੈ ਲੈਣੀ। ਹੇ ਮੇਰੇ ਮਾਲਕ ! ਜੇ ਤੂੰ ਕਿਸੇ ਨੂੰ ਦਾਤ ਨਾ ਦੇਵੇਂ ਤਾਂ ਕੋਈ ਕੀ ਗਹਿਣੇ ਰਖ ਕੇ ਲੈ ਸਕਦਾ ਹੈ। ਮਨੁਖ ਪਾਸ ਕੁਝ ਨਹੀਂ ਜੋ ਰਖ ਕੇ ਹਰੀ ਤੋਂ ਦਾਤ ਲੈ ਸਕੇ। ਜੇ ਦਾਤ ਹੋਣੀ ਹੈ ਤਾਂ ਮੁਫਤ ਹੀ ਹੋਣੀ ਹੈ, ਨਿਰੀ ਮਿਹਰ ਨਾਲ ਹੀ ਹੋਣੀ ਹੈ, ਸਾਡੇ ਵਲੋਂ ਕੋਈ ਗੁਣ ਉਸ ਦੀ ਦਾਤ ਦੇ ਬਦਲੇ ਵਿਚ ਨਹੀਂ ਦਿੱਤਾ ਜਾ ਸਕਦਾ।

**ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ** – ਨਾਨਕ ਬੇਨਤੀ ਕਰਦਾ ਹੈ ਕਿ ਜੀਵ ਨੂੰ ਤਾਂ ਉਹੋ ਕੁਝ ਮਿਲ ਸਕਦਾ ਹੈ, ਹਰੀ ਤੋਂ ਉਹੋ ਕੁਝ ਪ੍ਰਾਪਤ ਕਰੀਦਾ ਹੈ ਜੋ ਪਹਿਲਾਂ ਤੋਂ ਹੀ ਹਰੀ ਵਲੋਂ ਜੀਵ ਦੇ ਕਰਮਾਂ ਵਿਚ ਪੂਰਬਲੇ ਕੀਤੇ ਕਰਮਾਂ ਅਨੁਸਾਰ ਮਿਲਣਾ ਲਿਖਿਆ ਹੈ।

**ਕਪਟੀ ਕਪਟੁ ਕਮਾਣਾ** – ਪਿਛਲੇ ਕਰਮਾਂ ਦੇ ਸੰਸਕਾਰਾਂ ਦੇ ਅਸਰ ਹੇਠ ਪਾਖੰਡੀ ਮਨੁਖ ਪਾਖੰਡ ਕਰਦਾ ਰਹਿੰਦਾ ਹੈ, ਨਾਮ ਨਹੀਂ ਕਮਾਉਂਦਾ।

**ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ**

**ਸੁਣੀਐ ਕਿਛੁ ਕਹੀਐ** – ਜਦੋਂ ਤਕ ਦੁਨੀਆ ਵਿਚ ਜਿਉਣਾ ਹੈ, ਪਰਮਾਤਮਾ ਦੀ ਸਿਫਤ ਸਾਲਾਹ ਸੁਣਨੀ ਤੇ ਕਰਨੀ ਚਾਹੀਦੀ ਹੈ। ਇਹੀ ਮਨੁਖਾ ਜਨਮ ਦਾ ਲਾਭ ਹੈ ਅਤੇ ਇਥੇ ਸਦਾ ਨਹੀਂ ਬੈਠੇ ਰਹਿਣਾ। ਅਸਾਂ ਬਥੇਰੀ ਕੋਸ਼ਿਸ਼ ਕੀਤੀ ਪਰ ਇਸ ਦੁਨੀਆਂ ਵਿਚ ਟਿਕੇ ਰਹਿਣ ਦੀ ਕੋਈ ਸੂਰਤ ਨਜ਼ਰ ਨਾ ਆਈ। ਇਸ ਲਈ ਇਹੋ ਯੋਗ ਹੈ ਕਿ ਜੀਵਤ ਭਾਵ ਮਰ ਕੇ ਇਸ ਦੁਨੀਆਂ ਵਿਚ ਰਹੀਏ ਭਾਵ ਹਰ ਦਮ ਮੌਤ ਨੂੰ ਯਾਦ ਰਖ ਕੇ ਕੰਮ ਕਰੀਏ। ਜੀਵਨ ਅਸਥਿਰ ਹੈ। ਸਾਡੀ ਤਾਕਤ ਕੁਝ ਨਹੀਂ, ਨਾ ਸਾਡੇ ਪਾਸ ਕੋਈ ਗੁਣ ਹੈ। ਆਪਣੀ ਬੇਬਸੀ ਨੂੰ ਚੇਤੇ ਵਿਚ ਰਖ ਕੇ ਹਰੀ ਨੂੰ ਯਾਦ ਕਰੀਏ, ਤਾਂ ਹੀ ਮਿਹਰ ਦੀ ਉਮੀਦ ਹੋ ਸਕਦੀ ਹੈ।

**ਅੰਧੇ ਖਾਵਹਿ ਬਿਸੂ ਕੇ ਗਟਾਕ**
á̃de khāwɛ́ bisū ke gṭāk

ਗੁਰ ਸ਼ਬਦਿ ਦੇ ਧਿਆਨ ਤੋਂ ਬਿਨਾ ਮਨਮੁਖ ਅੰਧਾ ਹੁੰਦਾ ਹੈ। ਨੈਨ, ਕੰਨ, ਸਰੀਰ ਸਭ ਨਾਕਾਰੇ ਹੋ ਜਾਂਦੇ ਹਨ।

ਸਾਰਗ ਮਹਲਾ ੫ ॥ **ਅੰਧੇ ਖਾਵਹਿ ਬਿਸੂ ਕੇ ਗਟਾਕ** ॥ **ਨੈਨ ਸ੍ਰਵਨ ਸਰੀਰੁ ਸਭੁ ਹੁਟਿਓ** ਸਾਸੁ ਗਇਓ **ਤਤ ਘਾਟ** ॥ ੧ ॥ ਰਹਾਉ ॥ **ਅਨਾਥ ਰਵਾਣਿ ਉਦਰ ਲੇ ਪੋਖਹਿ** ਮਾਇਆ ਗਈਆ ਹਾਟਿ ॥ ਕਿਲਬਿਖ ਕਰਤ ਕਰਤ ਪਛੁਤਾਵਹਿ ਕਬਹੁ ਨ ਸਾਕਹਿ ਛਾਂਟਿ ॥ ੧ ॥ ਨਿੰਦਕੁ ਜਮਦੂਤੀ ਆਇ ਸੰਘਾਰਿਓ **ਦੇਵਹਿ ਮੂੰਡ ਉਪਰਿ ਮਟਾਕ** ॥ ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ ॥ ੨ ॥ ੮੨ ॥ ੧੦੫ ॥

ਅ.ਗ.ਮ.੫, ੧੨੨੪

**ਅੰਧੇ** á̃de

**ਬਿਸੂ ਕੇ ਗਟਾਕ** bisū ke gṭāk

**ਨੈਨ ਸ੍ਰਵਨ** nɛn srawan

**ਸਰੀਰੁ ਸਭੁ ਹੁਟਿਓ** srīr sáb huṭio

**ਤਤ ਘਾਟ** tat kā̀ṭ

**ਅਨਾਥ ਰਵਾਣਿ** anāth rañā̀ṇ

**ਉਦਰ ਲੇ ਪੋਖਹਿ** udar le pokhɛ

**ਦੇਵਹਿ ਮੂੰਡ ਉਪਰਿ ਮਟਾਕ**
dewɛ mū̃ḍ upar mṭāk

**ਅੰਧੇ** – ਮਾਇਆ ਦੇ ਮੋਹ ਵਿਚ ਅੰਨ੍ਹੇ ਹੋ ਚੁੱਕੇ ਮਨੁਖ।

**ਬਿਸੂ ਕੇ ਗਟਾਕ** – ਮਾਇਆ ਦੇ ਮੋਹ ਵਿਚ ਅੰਨ੍ਹੇ ਹੋ ਚੁੱਕੇ ਮਨੁਖ ਅਗਿਆਨੀ ਵਿਅਕਤੀ ਵਿਸ਼ਿਆਂ ਰੂਪ ਵਿਸ਼ ਨੂੰ ਗਟ ਗਟ ਕਰਕੇ ਪੀਂਦੇ ਖਾਂਦੇ ਹਨ।

**ਨੈਨ ਸ੍ਰਵਨ ਸਰੀਰੁ ਸਭੁ ਹੁਟਿਓ** – ਆਖਰ ਮੌਤ ਸਿਰ ਤੇ ਆ ਜਾਂਦੀ ਹੈ, ਅੱਖਾਂ, ਕੰਨ, ਸਰੀਰ ਸਭ ਅੰਗ ਕੰਮ ਕਰਨੋਂ ਹਟ ਜਾਂਦੇ ਹਨ।

**ਤਤ ਘਾਟ** – ਸਾਹ ਤਤਕਾਲ , ਛੇਤੀ ਘਟ

ਜਾਂਦੇ ਹਨ।

**ਅਨਾਥ ਰਵਾਨਿ ਉਦਰ ਲੇ ਪੋਖਹਿ** – ਗਰੀਬਾਂ ਨੂੰ ਦੁਖ ਦੇ ਕੇ ਜੋ ਪੇਟ ਭਰਦੇ ਹਨ, ਮੌਤ ਆਉਣ ਤੇ ਮਾਇਆ ਉਹਨਾਂ ਦਾ ਸਾਥ ਛਡ ਦਿੰਦੀ ਹੈ।

**ਦੇਵਹਿ ਮੂੰਡ ਉਪਰਿ ਮਟਾਕ** – ਇਹੋ ਹਾਲ ਨਿੰਦਕ ਦਾ ਹੁੰਦਾ ਹੈ। ਨਿੰਦਕ ਸਾਰੀ ਉਮਰ ਸੰਤ ਜਨਾਂ ਤੇ ਦੂਸ਼ਣ ਲਾਉਂਦਾ ਹੈ। ਜਦੋਂ ਯਮਦੂਤ ਨਿੰਦਕ ਨੂੰ ਆ ਫੜਦੇ ਹਨ ਤਾਂ ਉਸ ਦੇ ਸਿਰ ਉਤੇ ਚੋਟ ਮਾਰਦੇ ਹਨ।

## ਅੰਧੇਰੀ ãdèrī

ਵਿਸ਼ੇਸ਼ਣ
ਹਨੇਰੇ ਭਰਪੂਰ, ਮੂਰਖਤਾ ਦਾ ਅੰਧ-ਗੁਬਾਰ

### ਮਨਿ ਅੰਧੇ ਤਨਿ ਅੰਧੁ ਅੰਧੇਰੀ

man ā́de tan ā́d ãdèrī

ਜਿਸ ਦਾ ਮਨ ਅੰਨ੍ਹਾ ਹੁੰਦਾ ਹੈ ਤੇ ਤਨ ਵਿਚ ਹਨ੍ਹੇਰਾ, ਉਸ ਦਾ ਜੀਵਨ ਨਿਹਫਲ ਜਾਂਦਾ ਹੈ। ਉਸ ਦਾ ਮਨ ਤਨ ਪਤਿਤ ਹੁੰਦਾ ਹੈ। ਉਸ ਨੂੰ ਵਾਹਿਗੁਰੂ ਸਿਮਰਨ ਦਾ ਕੁਝ ਪਤਾ ਨਹੀਂ ਹੁੰਦਾ। ਕੋਈ ਰੁਤ ਆਵੇ, ਕੋਈ ਸੂਰਜ ਚੜ੍ਹੇ, ਉਹ ਸਦਾ ਸਭ ਸਚਾਈ ਤੋਂ, ਸਭ ਰੌਸ਼ਨੀ ਤੋਂ ਵਾਂਝਾ ਰਹਿੰਦਾ ਹੈ।

ਧਰਤੀ ਪਾਣੀ ਵਾਸੁ ਹੈ ਫੁਲੀ **ਵਾਸੁ ਨਿਵਾਸੁ** ਚੰਗੇਰੀ॥ ਤਿਲ ਫੁਲਾਂ ਦੇ ਸੰਗਿ ਮਿਲਿ **ਪਤਿਤ ਪੁਨੀਤੁ ਫੁਲੇਲੁ ਘਵੇਰੀ**॥ ਅਖੀ ਦੇਖਿ ਅਨ੍ਹੇਰੁ ਕਰਿ **ਮਨਿ ਅੰਧੇ ਤਨਿ ਅੰਧੁ ਅੰਧੇਰੀ**॥ ਛਿਅ ਰੁਤ ਬਾਰਹ ਮਾਹ ਵਿਚ **ਸੂਰਜੁ ਇਕੁ ਨ ਘੁਘੂ ਹੇਰੀ**॥ **ਸਿਮਰਣਿ ਕੂੰਜ ਧਿਆਨ ਕਛੁ** ਪਥਰ ਕੀੜੇ ਰਿਜਕੁ ਸਵੇਰੀ॥ ਕਰਤੇ ਨੋ ਕੀਤਾ ਚਿਤੇਰੀ ॥੧੮॥

ਵਾਰਾਂ ਭਾਈ ਗੁਰਦਾਸ, ੩੭

**ਅੰਧੇਰੀ** ãdèrī

**ਵਾਸੁ ਨਿਵਾਸੁ** wās niwās

**ਪਤਿਤ ਪੁਨੀਤੁ ਫੁਲੇਲੁ ਘਵੇਰੀ**
patit punīt phulel kwèrī

**ਸੂਰਜੁ ਇਕੁ ਨ ਘੁਘੂ ਹੇਰੀ**
sūraj ik na kùgū herī

**ਸਿਮਰਣਿ ਕੂੰਜ ਧਿਆਨ ਕਛੁ**
simraṇ kū̃j tiā̀n kač̌h

**ਅੰਧੇਰੀ** – ਹਨੇਰੇ ਭਰਪੂਰ, ਮੂਰਖਤਾ ਦਾ ਅੰਧ-ਗੁਬਾਰ।

**ਵਾਸੁ ਨਿਵਾਸੁ** – ਧਰਤੀ ਤੇ ਪਾਣੀ ਵਿਚ ਵਸਣ ਕਰਕੇ ਫੁਲਾਂ ਵਿਚ ਸੋਹਣੀ ਵਾਸ਼ਨਾ ਦਾ ਨਿਵਾਸ ਹੁੰਦਾ ਹੈ।

**ਪਤਿਤ ਪੁਨੀਤੁ ਫੁਲੇਲੁ ਘਵੇਰੀ** – ਤਿਲ ਫੁਲਾਂ ਨਾਲ ਮਿਲ ਕੇ ਪਾਪੀ ਤੋਂ ਪਵਿਤਰ ਨੂੰ ਫੁਲੇਲ ਵਾਲੀ ਸਗੰਧੀ ਦਿੰਦੇ ਹਨ।

**ਸੂਰਜੁ ਇਕੁ ਨ ਘੁਘੂ ਹੇਰੀ** – ਜਿਵੇਂ ਛੇ ਰੁੱਤਾਂ ਤੇ ਬਾਰਾਂ ਮਹੀਨਿਆਂ ਵਿਚ ਸੂਰਜ ਇੱਕੋ ਹੁੰਦਾ ਹੈ, ਪਰ ਉਲੂ ਨੂੰ ਸੂਰਜ

ਨਹੀਂ ਦਿਸਦਾ।

**ਸਿਮਰਣਿ ਕੂੰਜ ਧਿਆਨ ਕਛੂ** – ਸਿਮਰਨ ਕਰਨ ਨਾਲ ਕੂੰਜ ਦੇ ਬੱਚੇ ਤੇ ਧਿਆਨ ਕਰਨ ਨਾਲ ਕੱਛੂ ਦੇ ਬੱਚੇ ਪਲਦੇ ਹਨ। ਪੱਥਰ ਦੇ ਕੀੜਿਆਂ ਨੂੰ ਵੀ ਹਰ ਰੋਜ ਪ੍ਰਭੂ ਰਿਜਕ ਦਿੰਦਾ ਹੈ। ਪਰ ਇਹ ਭੁਲੜ ਜੀਵ ਆਪਣੇ ਰਚਨਹਾਰ ਪਰਮਾਤਮਾ ਨੂੰ ਵਿਸਾਰ ਕੇ ਉਸ ਦੀਆਂ ਬਖਸ਼ੀਆਂ ਦਾਤਾਂ ਨੂੰ ਹੀ ਪਿਆਰ ਕਰਦਾ ਹੈ। ਉਸ ਸਿਰਜਣਹਾਰ ਪ੍ਰਭੂ ਨੂੰ ਜੀਵ ਯਾਦ ਨਹੀਂ ਕਰਦਾ।

## ਅੰਧੇਰ ãdèr

ਨਾਂਵ ਪੁਲਿੰਗ
ਹਨ੍ਹੇਰਾ, ਹਨ੍ਹੇਰ

### ਵਿਚ ਅੰਦੋਹ ਗੁਬਾਰ ਅੰਧੇਰ ਕੋਠੇ

wič ãdó gubār ãdèr koṭhe

ਮਨੁਖ ਨੇ ਮੌਤ ਤੋਂ ਬਾਅਦ ਆਖਿਰਕਾਰ ਜੰਗਲ ਭਾਵ ਕਬਰਸਤਾਨ ਵਿਚ ਜਾ ਸਮਾਉਣਾ ਹੈ। ਜੋ ਮਨੁਖ ਇਸ ਸੰਸਾਰ ਵਿੱਚੋਂ ਇਕ ਵਾਰੀ ਚਲਿਆ ਜਾਂਦਾ ਹੈ, ਉਹ ਮੁੜ ਪਰਤ ਕੇ ਨਹੀਂ ਆਉਂਦਾ। ਫਿਰ ਮਨੁੱਖ ਰੰਜ ਅਤੇ ਮੁਸੀਬਤ ਵਿਚ ਮਿੱਟੀ ਦੇ ਉਸ ਹਨ੍ਹੇਰੇ ਕੋਠੇ ਅਰਥਾਤ ਕਬਰ ਵਿਚ ਹੀ ਆਪਣੇ ਦਿਨ ਰਾਤ ਬਤੀਤ ਕਰਦਾ ਹੈ। ਇੱਥੇ ਕੋਈ ਉਸਦਾ ਹਾਲ ਚਾਲ ਪੁਛਣ ਵੀ ਨਹੀਂ ਆਉਂਦਾ ਅਤੇ ਨਾ ਹੀ ਉਸਦੀ ਹਾਲਤ ਬਾਰੇ ਕਿਸੇ ਨੂੰ ਗਿਆਨ ਹੁੰਦਾ ਹੈ। ਅੰਤ ਵਿਚ ਕਵੀ ਆਖਦਾ ਹੈ ਕਿ ਉੱਥੇ ਕੇਵਲ ਅੱਲਾਹ ਦੀ ਹੀ ਜ਼ਾਤ ਹੋਵੇਗੀ ਅਤੇ ਮਨੁਖ ਉਸ ਅੱਗੇ ਹੀ ਆਪਣੇ ਦਿਲ ਦਾ ਹਾਲ ਬਿਆਨ ਕਰੇਗਾ। ਇੱਥੇ ਅੰਦੋਹ ਤੋਂ ਭਾਵ ਰੰਜ ਅਤੇ ਦੁਖ ਹੈ। ਗੁਬਾਰ ਤੋਂ ਭਾਵ ਹੈ ਮਿੱਟੀ, ਧੂੜ, ਗਰਦ ਆਦਿ।

> **ਜੀਅ ਜਾ ਸਮਾਵਣਾ ਵਿਚ ਜੰਗਲ**,
> **ਜਿਥੋਂ ਜਾਇ ਕੇ ਫੇਰ ਨਾ ਆਵਣਾ ਈਂ**।
> **ਵਿਚ ਅੰਦੋਹ ਗੁਬਾਰ ਅੰਧੇਰ ਕੋਠੇ**,
> **ਦਿਨ ਰਾਤ ਦਾ ਥਾਂ ਬਣਾਵਣਾ ਈਂ**।
> ਇਥੋਂ ਜਾਇ ਕੇ ਕਿਸੇ ਨਾ ਖ਼ਬਰ ਲੈਣੀ,
> ਕਿਸੇ ਹਾਲ ਨਾ ਮੂਲ ਪਹੁੰਚਾਵਣਾ ਈਂ।
> 'ਮਹਿਰਮ ਸ਼ਾਹ' ਮੀਆਂ **ਉਥੇ ਰੱਬ ਬਾਝੋਂ**,
> **ਕਿਹਨੂੰ ਖੋਲ੍ਹ ਕੇ ਹਾਲ ਸੁਣਾਵਣਾ ਈਂ**।
>
> ਮਹਿਰਮ ਸ਼ਾਹ, ਸੀਹਰਫੀ, ੪੬੨

ਅੰਧੇਰ ਕੋਠੇ ãdèr koṭhe

ਜੀਅ ਜਾ ਸਮਾਵਣਾ ਵਿਚ ਜੰਗਲ
jī jā smāwṇā wič jãgal

ਜਿਥੋਂ ਜਾਇ ਕੇ ਫੇਰ ਨਾ ਆਵਣਾ ਈਂ
jitthõ jāe ke pher nā āwṇā ī̃

ਅੰਦੋਹ ਗੁਬਾਰ ਅੰਧੇਰ ਕੋਠੇ
ãdó gubār ãdèr koṭhe

ਦਿਨ ਰਾਤ ਦਾ ਥਾਂ ਬਣਾਵਣਾ ਈਂ
din rāt dā thã bṇāwṇā ĩ

ਉਥੇ ਰੱਬ ਬਾਝੋਂ uṭṭhe rab bájõ

ਕਿਹਨੂੰ ਖੋਲ੍ਹ ਕੇ ਹਾਲ ਸੁਣਾਵਣਾ ਈਂ
kénū̃ khól ke hāl suṇāwṇā ĩ

**ਅੰਧੇਰੜਾ** ãdèrṛā
ਨਾਂਵ ਪੁਲਿੰਗ
ਅੰਧੇਰਾ, ਹਨ੍ਹੇਰਾ

**ਹੋਸੀ ਸਦਾ ਅੰਧੇਰੜਾ ਗੋਰ ਵਾਲਾ**
hosī sadā ãdèrṛā gor wālā

ਮਨੁਖ ਇਸ ਸੰਸਾਰ ਦੀਆਂ ਖੁਸ਼ੀਆਂ ਥੋੜ੍ਹੇ ਸਮੇਂ ਲਈ ਹੀ ਮਾਣ ਸਕਦਾ ਹੈ। ਮੌਤ ਤੋਂ ਬਾਅਦ ਕੋਈ ਇਸ ਸੰਸਾਰ ਵਿਚ ਦੁਬਾਰਾ ਨਹੀਂ ਆਉਂਦਾ। ਮੌਤ ਤੋਂ ਬਾਅਦ ਕਬਰ ਦਾ ਹਨੇਰਾ ਹੀ ਮਨੁਖ ਦਾ ਸਾਥੀ ਹੋਣਾ ਹੈ। ਸਮਾਂ ਬੀਤਣ ਨਾਲ ਸਭ ਲੋਕ ਹੌਲੀ ਹੌਲੀ ਭੁਲ ਭੁਲਾ ਜਾਂਦੇ ਹਨ। ਇਹ ਵੀ ਪਛਾਣ ਨਹੀਂ ਰਹਿੰਦੀ ਕਿ ਇਸ ਕਬਰ ਵਿਚ ਕਿਸਨੂੰ ਦਫ਼ਨਾਇਆ ਗਿਆ ਸੀ। ਅੰਤ ਵਿਚ ਕਵੀ ਆਪੇ ਨੂੰ ਸੰਬੋਧਿਤ ਹੁੰਦਿਆਂ ਆਖਦਾ ਹੈ ਕਿ ਮੋਮੋ ਠੱਗਣੀ ਵਾਂਗ ਤੂੰ ਆਪਣੀ ਹਾਲਤ ਚੰਗੀ ਤਰ੍ਹਾਂ ਜਾਣਦਾ ਏਂ ਪਰ ਜ਼ਾਹਰ ਨਹੀਂ ਕਰਦਾ। ਕਵੀ ਦਾ ਭਾਵ ਇਹ ਹੈ ਕਿ ਮਨੁਖ ਨੂੰ ਆਪਣੇ ਜੀਵਨ ਦੀ ਥੋੜ੍ਹਚਿਰਤਾ ਅਤੇ ਮੌਤ ਬਾਰੇ ਸਭ ਕੁਝ ਪਤਾ ਹੈ ਪਰ ਫਿਰ ਵੀ ਉਹ ਨੇਕ ਅਮਲਾਂ ਵਾਲਾ ਜੀਵਨ ਬਤੀਤ ਨਹੀਂ ਕਰਦਾ। ਇੱਥੇ ਗੋਰ ਦਾ ਅਰਥ ਕਬਰ ਹੈ। ਚਾਰ ਦਿਨਾਂ ਦੀ ਚਾਨਣੀ ਤੋਂ ਭਾਵ ਹੈ ਕਿ ਇਹ ਖੁਸ਼ੀਆਂ ਕੁਝ ਦਿਨਾਂ ਲਈ ਹੀ ਹਨ। ਮੋਮੋ-ਠੱਗਣਾਂ ਤੋਂ ਭਾਵ ਅਰਥ ਹੈ ਦਿਲੋਂ ਕੁਝ ਹੋਰ ਸੋਚਣ ਪਰ ਬਾਹਰੋਂ ਕੁਝ ਹੋਰ ਪ੍ਰਗਟ ਕਰਨ ਵਾਲਾ ਵਿਅਕਤੀ।

> **ਅਲਫ਼ ਏਸ ਜਹਾਨ ਦੀ ਵਾ ਠੰਢੀ**,
> **ਅਸਾਂ ਫੇਰ ਨਾ ਆਣ ਕੇ ਮਾਣਨੀ ਏਂ**।
> **ਹੋਸੀ ਸਦਾ ਅੰਧੇਰੜਾ ਗੋਰ ਵਾਲਾ**,
> **ਚਾਰ ਦਿਨਾਂ ਦੀ ਇਹ ਸੱਈਓ ਚਾਣਨੀ ਏਂ**।
> **ਅਜ ਮੋਈ ਭਲਕੇ ਦੂਜਾ ਦਿਨ ਹੋਸੀ**,
> **ਸਾਡੀ ਕਬਰ ਨਾ ਕਿਸੇ ਪਛਾਣਨੀ ਏਂ**।
> **ਮੋਮੋਂ-ਠਗਣੀਂ** ਵਾਂਗ ਹਦਾਇਤੁੱਲਾ,
> ਹਾਲਤ ਖੂਬ ਤੂੰ ਆਪਣੀ ਜਾਣਨੀ ਏਂ।
>
> ਹਦਾਇਤੁੱਲਾ, ਸੀਹਰਫੀ, ੩੯੮

ਅੰਧੇਰੜਾ ãdèrṛā

ਏਸ ਜਹਾਨ ਦੀ ਵਾ ਠੰਢੀ
es jahān dī wā thãḍī

ਅਸਾਂ ਫੇਰ ਨਾ ਆਣ ਕੇ ਮਾਣਨੀ ਏਂ
asā̃ pher nā āṇ ke māṇanī ẽ

ਹੋਸੀ ਸਦਾ ਅੰਧੇਰੜਾ ਗੋਰ ਵਾਲਾ
hosī sadā ãdèrṛā gor wālā

ਚਾਰ ਦਿਨਾਂ ਦੀ ਚਾਨਣੀ ਏਂ
čār dinā̃ dī čānaṇī ẽ

ਅਜ ਮੋਈ ਭਲਕੇ ਦੂਜਾ ਦਿਨ ਹੋਸੀ
aj moī pàlke dūjā din hosī

ਸਾਡੀ ਕਬਰ ਨਾ ਕਿਸੇ ਪਛਾਣਨੀ ਏਂ
sāḍī kabar nā kise pčhāṇṇī ẽ

ਮੋਮੋਂ–ਠਗਣੀਂ momo ṭhagṇī̃

**ਅੰਧੇਰਾ** ãdèrā

ਵਿਸ਼ੇਸ਼ਣ
ਹਨੇਰਾ, ਅਗਿਆਨ

**ਦੀਵਾ ਬਲੈ ਅੰਧੇਰਾ ਜਾਇ**

dīwā baḷɛ ãdèrā jāe

ਜਿਵੇਂ ਦੀਵਾ ਬਲਣ ਤੇ ਅੰਧੇਰਾ ਚਲਾ ਜਾਂਦਾ ਹੈ, ਏਸੇ ਤਰ੍ਹਾਂ ਵੇਦਾਂ ਦਾ ਪਾਠ ਪਾਪ ਖਾ ਜਾਂਦਾ ਹੈ। ਗਿਆਨ ਦੇ ਪ੍ਰਗਾਸ ਨਾਲ ਅਗਿਆਨ ਦਾ ਅੰਧੇਰਾ ਮਿਟ ਜਾਂਦਾ ਹੈ। ਜਿਹੜੇ ਮਨਮੁਖ ਗੁਰ ਸ਼ਬਦ ਨੂੰ ਭੁਲ ਜਾਂਦੇ ਹਨ, ਉਹ ਖੁਆਰ ਹੁੰਦੇ ਹਨ। ਗੁਰਮੁਖ ਸੱਚੀ ਬਾਣੀ ਦੇ ਉਚਾਰਣ ਨਾਲ ਸਦਾ ਸੁਖ ਪਾਉਂਦਾ ਹੈ।

ਸਲੋਕ ਮਃ ੧ ॥ **ਦੀਵਾ ਬਲੈ ਅੰਧੇਰਾ ਜਾਇ** ॥ **ਬੇਦ** ਪਾਠ ਮਤਿ ਪਾਪਾ ਖਾਇ ॥ **ਉਗਵੈ ਸੂਰੁ ਨ ਜਾਪੈ ਚੰਦੁ** ॥ ਜਹ **ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ** ॥ ਬੇਦ ਪਾਠ ਸੰਸਾਰ ਕੀ ਕਾਰ ॥ **ਪੜ੍ਹਿ ਪੜ੍ਹਿ ਪੰਡਿਤ** ਕਰਹਿ ਬੀਚਾਰ ॥ ਬਿਨੁ ਬੂਝੇ ਸਭ ਹੋਇ ਖੁਆਰ ॥ ਨਾਨਕ **ਗੁਰਮੁਖਿ ਉਤਰਸਿ ਪਾਰਿ** ॥ ੧ ॥ ਮਃ ੧ ॥ ਸਬਦੈ **ਸਾਦੁ** ਨ ਆਇਓ ਨਾਮਿ ਨ ਲਗੋ ਪਿਆਰੁ ॥ **ਰਸਨਾ ਫਿਕਾ ਬੋਲਣਾ** ਨਿਤ ਨਿਤ ਹੋਇ ਖੁਆਰੁ ॥ ਨਾਨਕ ਪਇਐ **ਕਿਰਤਿ ਕਮਾਵਣਾ** ਕੋਇ ਨ ਮੇਟਣਹਾਰੁ ॥ ੨ ॥ ਪਉੜੀ ॥ ਜਿ ਪ੍ਰਭੁ **ਸਲਾਹੇ** ਆਪਣਾ ਸੋ ਸੋਭਾ ਪਾਏ ॥ **ਹਉਮੈ** ਵਿਚਹੁ ਦੂਰਿ ਕਰਿ ਸਚੁ ਮੰਨਿ ਵਸਾਏ ॥ **ਸਚੁ ਬਾਣੀ ਗੁਣ ਉਚਰੈ** ਸਚਾ ਸੁਖੁ ਪਾਏ ॥ ਮੇਲੁ ਭਇਆ **ਚਿਰੀ ਵਿਛੁੰਨਿਆ ਗੁਰ ਪੁਰਖਿ ਮਿਲਾਏ** ॥ ਮਨੁ ਮੈਲਾ ਇਵ ਸੁਧੁ ਹੈ ਹਰਿ ਨਾਮੁ ਧਿਆਏ ॥ ੧੭ ॥

ਅ.ਗ.ਮ.੧, ੭੯੧

ਅੰਧੇਰਾ ãdèrā

ਬੇਦ bed

ਉਗਵੈ ugwɛ

ਸੂਰੁ sūr

ਚੰਦੁ čãd

ਗਿਆਨ ਪ੍ਰਗਾਸੁ giān pragās

ਅਗਿਆਨੁ ਮਿਟੰਤੁ agiān miṭãt

ਪੜ੍ਹਿ ਪੜ੍ਹਿ ਪੰਡਿਤ páṛ páṛ pãḍit

ਗੁਰਮੁਖਿ ਉਤਰਸਿ ਪਾਰਿ
gurmukh utras pār

ਸਾਦੁ sād

ਰਸਨਾ rasnā

ਫਿਕਾ ਬੋਲਣਾ phikkā bolṇā

**ਕਿਰਤਿ ਕਮਾਵਣਾ** kirt kmāwṇā

**ਸਲਾਹੇ** slāhe

**ਹਉਮੈ** hɔmɛ

**ਸਚੁ ਬਾਣੀ** sač bāṇī

**ਗੁਣ ਉਚਰੈ** guṇ učrɛ

**ਚਿਰੀ ਵਿਛੁੰਨਿਆ** čirī wičhuniā

**ਗੁਰ ਪੁਰਖਿ** gur purkh

**ਅੰਧੇਰਾ** – ਹਨ੍ਹੇਰਾ, ਅਗਿਆਨ।

**ਬੇਦ** – ਧਰਮ ਪੁਸਤਕਾਂ ਦੇ ਪੜ੍ਹਨ ਸੁਣਨ ਨਾਲ ਪਾਪਾਂ ਵਾਲੀ ਮਤ ਦੂਰ ਹੋ ਜਾਂਦੀ ਹੈ। ਧਾਰਮਿਕ ਪੁਸਤਕਾਂ ਦੇ ਪੜ੍ਹਨ ਤੋਂ ਹੀ ਸਹੀ ਗਿਆਨ ਮਿਲਦਾ ਹੈ, ਜਿਸ ਨਾਲ ਹਰੀ ਦਾ ਠੀਕ ਪਤਾ ਲੱਗੇ।

**ਉਗਵੈ ਸੂਰੁ ਨ ਜਾਪੈ ਚੰਦੁ** – ਜਿਵੇਂ ਜਦ ਸੂਰਜ ਚੜ੍ਹਦਾ ਹੈ ਤਾਂ ਚੰਨ ਨਹੀਂ ਦਿਸਦਾ।

**ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ** – ਜਿੱਥੇ ਗਿਆਨ ਦਾ ਚਾਨਣ ਹੋ ਜਾਵੇ, ਉੱਥੇ ਅਗਿਆਨਤਾ ਮਿਟ ਜਾਂਦੀ ਹੈ।

**ਪੜਿ ਪੜਿ ਪੰਡਿਤ** – ਬ੍ਰਾਹਮਣ ਲੋਕ ਜੋ ਵੇਦਾਂ ਦਾ ਰਸਮੀ ਪਾਠ ਕਰਦੇ ਹਨ, ਉਹ ਤਾਂ ਇਕ ਕਿਸਮ ਦਾ ਵਿਹਾਰੀ ਕੰਮ ਹੈ, ਜਿਸ ਦਾ ਕੋਈ ਲਾਭ ਨਹੀਂ। ਵੇਦਾਂ ਦਾ ਪਾਠ ਜੋ ਇਕ ਵਿਹਾਰ ਬਣ ਗਿਆ ਹੈ, ਇਹਨਾਂ ਨੂੰ ਪੰਡਿਤ ਲੋਕ ਪੜ੍ਹ ਪੜ੍ਹ ਕੇ ਗੱਲਾਂ ਕਰਦੇ ਹਨ, ਪਰ ਸਮਝਣ ਤੋਂ ਬਿਨਾ ਉਹ ਸਾਰੇ ਵਿਅਰਥ ਹੁੰਦੇ ਹਨ।

**ਗੁਰਮੁਖਿ ਉਤਰਸਿ ਪਾਰਿ** – ਠੀਕ ਗਿਆਨ ਤਾਂ ਗੁਰੂ ਤੋਂ ਮਿਲ ਸਕਦਾ ਹੈ। ਹੇ ਨਾਨਕ! ਉਹ ਗੁਰੂ ਦੁਆਰਾ ਹੀ ਪਾਰ ਹੋ ਸਕਦੇ ਹਨ।

**ਸਾਦੁ** – ਕਈ ਲੋਕ ਆਪਣੀ ਕਿਰਤ ਅਨੁਸਾਰ ਗੁਰੂ ਤੋਂ ਬੇਮੁਖ ਹੋ ਕੇ ਰਹਿੰਦੇ ਹਨ। ਉਹਨਾਂ ਨੂੰ ਗੁਰਬਾਣੀ ਦਾ ਸੁਆਦ ਨਹੀਂ ਆਉਂਦਾ। ਜਿਸ ਨੂੰ ਕਦੇ ਗੁਰੂ ਦੇ ਸ਼ਬਦ ਦਾ ਰਸ ਨਹੀਂ ਆਇਆ, ਉਸ ਦਾ ਕਦੇ ਪ੍ਰਭੂ ਨਾਲ ਪਿਆਰ ਨਹੀਂ ਬਣਿਆ।

**ਰਸਨਾ ਫਿਕਾ ਬੋਲਣਾ** – ਉਹ ਲੋਕ ਜੀਭ ਨਾਲ ਫਿੱਕੇ ਬੋਲ ਬੋਲਦੇ ਹਨ ਅਤੇ ਨਾਮ ਤੋਂ ਖਾਲੀ ਰਹਿੰਦੇ ਹਨ ਅਤੇ ਨਿਤ ਨਿਤ ਖੁਆਰ ਹੁੰਦੇ ਹਨ।

**ਕਿਰਤਿ ਕਮਾਵਣਾ** – ਗੁਰੂ ਤੋਂ ਬੇਮੁਖ ਮਨੁਖ ਪਿਛਲੇ ਕੀਤੇ ਕਰਮਾਂ ਕਰ ਕੇ ਜੋ ਸੁਭਾਅ ਬਣ ਜਾਂਦਾ ਹੈ, ਉਸ ਅਨੁਸਾਰ ਕਰਮ ਕਰਦੇ ਹਨ।

**ਸਲਾਹੇ** – ਜੇ ਗੁਰੂ ਮਿਹਰ ਕਰੇ ਤਾਂ ਬਾਣੀ ਦੇ ਰਾਹੀਂ ਹਰੀ ਗੁਣ ਗਵਾ ਕੇ ਹਰੀ ਨਾਲ ਮੇਲ ਕਰਾ ਦਿੰਦਾ ਹੈ। ਜੋ ਆਪਣੇ ਹਰੀ ਨੂੰ ਸਲਾਹੁੰਦਾ ਹੈ, ਉਹ ਸੋਭਾ ਪਾਉਂਦਾ ਹੈ।

**ਹਉਮੈ** – ਪਰਮਾਤਮਾ ਦੀ ਸਿਫਤ ਸਾਲਾਹ

ਕਰਕੇ ਮਨੁਖ ਆਪਣੇ ਵਿੱਚੋਂ ਹਉਮੈ ਨੂੰ ਦੂਰ ਕਰਕੇ ਸਚ ਨੂੰ ਮਨ ਵਿਚ ਵਸਾਉਂਦਾ ਹੈ।

**ਸਚੁ ਬਾਣੀ ਗੁਣ ਉਚਰੈ** – ਸਤਿਗੁਰ ਦੀ ਬਾਣੀ ਰਾਹੀਂ ਮਨੁਖ, ਸਚ ਦੀ ਬਾਣੀ ਰਾਹੀਂ ਪ੍ਰਭੂ ਦੇ ਗੁਣ ਉਚਾਰਦਾ ਹੈ ਅਤੇ ਸੱਚਾ ਸੁਖ ਪ੍ਰਾਪਤ ਕਰਦਾ ਹੈ।

**ਚਿਰੀ ਵਿਛੁੰਨਿਆ ਗੁਰ ਪੁਰਖਿ ਮਿਲਾਏ** – ਨਾਮ ਸਿਮਰਨ ਨਾਲ ਚਿਰਾਂ ਤੋਂ ਵਿਛੜਿਆਂ ਨੂੰ ਸਤਿਗੁਰ ਪੁਰਖ ਨੇ ਮਿਲਾਇਆ ਹੈ। ਹਰੀ ਨਾਮ ਦੀ ਆਰਾਧਨਾ ਨਾਲ ਮੈਲਾ ਮਨ ਸ਼ੁੱਧ ਹੋ ਜਾਂਦਾ ਹੈ।

**ਅੰਨ** ān
ਨਾਂਵ ਪੁਲਿੰਗ
ਅਨਾਜ, ਖਾਧ ਪਦਾਰਥ, ਭੋਜਨ

**ਅੰਨ ਆਬਿਹਯਾਤ ਹੈ ਭੁਖਿਆਂ ਨੂੰ**
ãn ābehayāt hɛ pùkkhiā̃ nū̃

ਰਾਂਝੇ ਜੋਗੀ ਅਤੇ ਸਹਿਤੀ ਦੀ ਝੇੜੇ ਵਾਲੀ ਗੱਲ ਬਾਤ ਜੀਵਨ ਦੇ ਕਈ ਨੁਕਤਿਆਂ ਤੋਂ ਮਹੱਤਵਪੂਰਨ ਬਹਿਸ ਦੀ ਪੇਸ਼ਕਾਰੀ ਹੈ। ਇੱਥੇ ਅੰਨ ਭਾਵ ਖਾਧ ਪਦਾਰਥਾਂ ਦੀ ਮਨੁੱਖੀ ਜ਼ਿੰਦਗੀ ਵਿਚ ਜੋ ਅਹਿਮੀਅਤ ਹੈ, ਉਸ ਉਤੇ ਸਹਿਤੀ ਦੁਆਰਾ ਬੜੀ ਜ਼ੋਰਦਾਰ ਟਿੱਪਣੀ ਹੈ। ਅੰਨ ਨੂੰ ਆਬਿਹਯਾਤ ਭਾਵ ਜੀਵਨ-ਦਾਨ ਦੇਣ ਵਾਲਾ ਅੰਮ੍ਰਿਤ ਕਿਹਾ ਹੈ ਜਿਸ ਦੀ ਕੀਮਤ ਦਾ ਪਤਾ ਉਦੋਂ ਲਗਦਾ ਹੈ ਜਦੋਂ ਆਦਮੀ ਆਪ ਕਮਾਈ ਕਰਨ ਜੋਗਾ ਨਾ ਰਹੇ ਅਤੇ ਉਹ ਵਿਅਕਤੀ ਜੋ ਦੂਜਿਆਂ ਦੇ ਘਰਾਂ ਵਿੱਚੋਂ ਮੰਗ ਕੇ ਖਾਂਦਾ ਹੈ ਉਸਨੂੰ ਐਵੇਂ ਹੀ ਮਸਤੀ ਚੜ੍ਹੀ ਹੁੰਦੀ ਹੈ। ਜੀਵਨ ਦੀ ਹਕੀਕਤ ਤਾਂ ਘਰ-ਬਾਰ ਅੱਡਣ ਭਾਵ ਬਣਾਉਣ ਨਾਲ ਸਮਝ ਆਉਂਦੀ ਹੈ।

**ਕਿਉਂ ਵਿਗੜਕੇ ਤਿਗੜਕੇ ਪਾਟ ਲਥੋਂ,**
**ਅੰਨ ਆਬਿਹਯਾਤ ਹੈ ਭੁੱਖਿਆਂ ਨੂੰ।**
**ਬੁਢਾ ਹੋਵਸੇਂ ਲਿੰਗ ਜਾਂ ਰਹਿਣ ਟੁਰਨੋਂ,**
**ਫਿਰੇਂ ਢੂੰਡਦਾ ਟੁਕੜਿਆਂ ਰੁਖਿਆਂ ਨੂੰ।**
**ਕਿਤੇ ਰੰਨ ਘਰ ਬਾਰ ਨਾ ਅੱਡਿਆ ਈ।**
**ਅਜੇ ਫਿਰੇਂ ਚਲਾਉਂਦਾ ਤੁੱਕਿਆਂ ਨੂੰ।**
ਵਾਰਿਸ ਸ਼ਾਹ, ਅੱਜ ਵੇਖ ਜੋ ਚੜ੍ਹੀ ਮਸਤੀ,
ਇਨ੍ਹਾਂ ਲੁੰਡਿਆਂ ਭੁਖਿਆਂ ਸੁੱਕਿਆਂ ਨੂੰ।

ਹੀਰ ਵਾਰਿਸ, ੨੨੮-੨੯

ਅੰਨ ãn

ਕਿਉਂ ਵਿਗੜਕੇ ਤਿਗੜਕੇ ਪਾਟ ਲਥੋਂ
kiõ wigaṛke tigaṛke pāṭ latthõ

ਅੰਨ ਆਬਿਹਯਾਤ ਹੈ ਭੁੱਖਿਆਂ ਨੂੰ
ãn ābehayāt hɛ pùkkhiā̃ nū̃

ਬੁਢਾ ਹੋਵਸੇਂ ਲਿੰਗ ਜਾਂ ਰਹਿਣ ਟੁਰਨੋਂ
búḍḍā howsẽ lĩg jā̃ rɛ́ṇ ṭurno

ਫਿਰੇਂ ਢੂੰਡਦਾ ਟੁਕੜਿਆਂ ਰੁਖਿਆਂ ਨੂੰ
phirẽ tū̃́ḍdā ṭukṛiā̃ rukkhiā̃ nū̃

ਕਿਤੇ ਰੰਨ ਘਰ ਬਾਰ ਨਾ ਅੱਡਿਆ ਈ
kite rãn kàr bār nā aḍḍiā ī

ਅਜੇ ਫਿਰੇਂ ਚਲਾਉਂਦਾ ਤੁੱਕਿਆਂ ਨੂੰ
aje phirẽ člāõdā tukkiā̃ nū̃

ਹੀਰ ਵਾਰਿਸ, ੨੧੬

ਅੰਨ ān

ਇਕ ਦੇਣ ਆਟਾ ਇਕ ਬੁੱਕ ਚੀਨਾ
ik deṇ āṭā ik buk čīṇā

ਭਰ ਦੇਣ ਨਾ ਚਾਟੀਆਂ ਕੌਰੀਆਂ ਵੇ
pàr deṇ nā čāṭīā̃ kɔrīā̃ we

ਏਸ ਅੰਨ ਨੂੰ ਢੂੰਡਦੇ ਓਹ ਫਿਰਦੇ
es ãn nū̃ ṭū̃́ḍde ó phirde

ਚੜ੍ਹਨ ਹਾਥੀਆਂ ਤੇ ਹੋਵਣ ਚੌਰੀਆਂ ਵੇ
čáṛan hāthīā̃ te howaṇ čɔrīā̃ we

## ਏਸ ਅੰਨ ਨੂੰ ਢੂੰਡਦੇ ਓਹ ਫਿਰਦੇ

es ãn nū̃ ṭū̃ḍde ó phirde

ਖੈਰ ਪਾਉਣ ਵਿਚ ਤਾਂ ਇਹੀ ਹੁੰਦਾ ਹੈ ਕਿ ਕੋਈ ਆਟੇ ਜਾਂ ਚੀਣੇ ਆਦਿ ਦੀ ਬੁਕ ਪਾ ਦਿੰਦਾ ਹੈ ਅਤੇ ਕੋਈ ਕਿਸੇ ਮੰਗਤੇ ਨੂੰ ਚਾਟੀਆਂ ਜਾਂ ਕੌਰੀਆਂ (ਵੱਡਾ ਕੁੱਜਾ) ਭਰ ਕੇ ਨਹੀਂ ਦਿੰਦਾ। ਪਰ ਇਸ ਅੰਨ ਨੂੰ ਨਿਗੁਣਾ ਨਹੀਂ ਸਮਝਿਆ ਜਾਣਾ ਚਾਹੀਦਾ ਕਿਉਂਕਿ ਇਸ ਅੰਨ ਦੀ ਤਾਂ ਉਸ ਨੂੰ ਵੀ ਭਾਲ ਰਹਿੰਦੀ ਹੈ ਜੋ ਹਾਥੀਆਂ ਦੀ ਸਵਾਰੀ ਕਰਦੇ, ਜਿਨ੍ਹਾਂ ਦੇ ਸਿਰਾਂ ਉਤੇ ਚੌਰਾਂ ਝੂਲਦੀਆਂ ਹਨ ਭਾਵ ਅਮੀਰ ਹਨ।

**ਇਕ ਦੇਣ ਆਟਾ ਇਕ ਬੁੱਕ ਚੀਣਾ,**
**ਭਰ ਦੇਣ ਨਾ ਚਾਟੀਆਂ ਕੌਰੀਆਂ ਵੇ।**
**ਏਸ ਅੰਨ ਨੂੰ ਢੂੰਡਦੇ ਓਹ ਫਿਰਦੇ,**
**ਚੜ੍ਹਨ ਹਾਥੀਆਂ ਤੇ ਹੋਵਣ ਚੌਰੀਆਂ ਵੇ।**

## ਜੋ ਤੂੰ ਅੰਨੁ ਨਵਾਂ ਪੁਰਾਣਾ ਖਾਵਤਾ ਹੈ

jo tū̃ ãn nawā̃ purāṇā khāwtā hɛ

ਅਨਭੀ ਸਰੇਵੜੇ ਨੇ ਗੁਰੂ ਨਾਨਕ ਦੇਵ ਨੂੰ ਪੁੱਛਿਆ ਕਿ ਤੂੰ ਨਵਾਂ ਪੁਰਾਣਾ ਰੁੱਖਾ-ਸੁੱਕਾ ਅੰਨ ਖਾਂਦਾ ਹੈਂ ਅਤੇ ਠੰਢਾ ਪਾਣੀ ਪੀ ਕੇ ਖੁਸ਼ ਰਹਿੰਦਾ ਹੈਂ। ਇਸ ਵਿਚ ਕੀ ਰਾਜ਼ ਹੈ? ਫਿਰ ਤੂੰ ਆਪਣੇ ਆਪ ਨੂੰ ਗੁਰੂ ਵੀ ਕਹਾਉਂਦਾ ਹੈਂ। ਗੁਰੂ ਨਾਨਕ ਨੇ ਰਾਗ ਮਾਝ ਦੀ ਵਾਰ ਪਉੜੀ ਵਿਚ ਵਚਨ ਕੀਤਾ: ਕਿ ਜੇ ਮੇਰਾ ਸਤਿਗੁਰ ਦਿਆਲ ਹੋਵੇ ਤਾਂ ਸ਼ਰਧਾ ਪੂਰੀ ਹੰਦੀ ਹੈ, ਕਦੇ ਚਿੰਤਾ ਨਹੀਂ ਹੁੰਦੀ, ਦੁੱਖ ਸੰਤਾਪ ਨਹੀਂ ਸਤਾਉਂਦਾ, ਹਰੀ ਦੇ ਰੰਗ ਦਾ ਅਨੰਦ ਪ੍ਰਾਪਤ ਹੁੰਦਾ ਹੈ, ਜਮ ਦਾ ਡਰ ਨਹੀਂ ਰਹਿੰਦਾ, ਹਮੇਸ਼ਾ ਸੁਖ ਮਿਲਦਾ ਹੈ, ਨੌਂ ਨਿਧੀਆਂ ਪ੍ਰਾਪਤ ਹੁੰਦੀਆਂ ਹਨ ਅਤੇ ਸਚ ਵਿਚ ਸਮਾ ਜਾਈਦਾ ਹੈ।

ਤਦਹੁ ਅਨਭੀ ਸਰੇਵੜੈ ਪੁਛਿਆ

ਗੁਰੂ ਬਾਬੈ ਜੋਗੁ, 'ਜੋ **ਤੂੰ ਅੰਨੁ ਨਵਾਂ ਪੁਰਾਣਾ ਖਾਵਤਾ ਹੈ**, ਅਤੈ **ਚੰਣਿ ਭੁਨੇ ਖਾਵਤਾ ਹੈ**, ਅਤੇ ਪਾਣੀ ਠੰਢਾ ਪੀਵਤਾ ਹੈ **ਬਿਨੁ ਛਣਿਆ ਬਨਿ ਝੂਣਿ ਝੂਣਿ ਖਾਂਦਾ ਹੈ**, ਅਤੈ ਗੁਰੂ ਕਹਾਂਵਦਾ ਹੈ, ਸੋ ਤੈ ਕਿਆ ਗੁਣੁ ਪਾਇਆ ਹੈ ਜੋ ਨਿਤਾਪ੍ਰਤਿ ਜੀਆਂ ਮਾਰਦਾ ਹੈ?' ਤਬ ਗੁਰੂ ਬਾਬਾ ਬੋਲਿਆ ਰਾਗੁ ਮਾਝ ਕੀ ਵਾਰ ਪਉੜੀ:- **ਸਤਿਗੁਰੁ ਹੋਇ ਦਇਆਲੁ** ਤ **ਸਰਧਾ ਪੂਰੀਐ**॥ ਸਤਿਗੁਰੁ ਹੋਇ ਦਇਆਲੁ **ਨ ਕਬਹੂੰ ਝੂਰੀਐ**॥ ਸਤਿਗੁਰੁ ਹੋਇ ਦਇਆਲੁ ਤਾ **ਦੁਖੁ ਨ ਜਾਣੀਐ**॥ ਸਤਿਗੁਰੁ ਹੋਇ ਦਇਆਲੁ ਤਾਂ **ਹਰਿ ਰੰਗੁ ਮਾਣੀਐ**॥ ਸਤਿਗੁਰੁ ਹੋਇ ਦਇਆਲੁ ਤਾ **ਜਮ ਕਾ ਡਰੁ ਕੇਹਾ**॥ ਸਤਿਗੁਰੁ ਹੋਇ ਦਇਆਲੁ ਤਾ **ਸਦ ਹੀ ਸੁਖੁ ਦੇਹਾ**॥ ਸਤਿਗੁਰੁ ਹੋਇ ਦਿਆਲੁ ਤਾ **ਨਵਨਿਧਿ ਪਾਈਐ**॥ ਸਤਿਗੁਰੁ ਹੋਇ ਦਇਆਲੁ ਤ **ਸਚਿ ਸਮਾਈਐ**॥

ਪੁਰਾਤਨ ਜਨਮ ਸਾਖੀ, ੧੪੬

ਅੰਨੁ ãn

ਜੋ ਤੂੰ ਅੰਨੁ ਨਵਾਂ ਪੁਰਾਣਾ ਖਾਵਤਾ ਹੈ
jo tũ ãn nawã purāṇā khāwtā hɛ

ਚੰਣਿ ਭੁਨੇ ਖਾਵਤਾ ਹੈ
čaṇ pùne khāwtā hɛ

ਬਿਨੁ ਛਣਿਆ bin čhaṇiā

ਬਨਿ ਝੂਣਿ ਝੂਣਿ ਖਾਂਦਾ ਹੈ
ban čũ̀ṇ čũ̀ṇ khā̃dā hɛ

ਸਤਿਗੁਰੁ ਹੋਇ ਦਇਆਲੁ
satgur hoe dɛāl

ਸਰਧਾ ਪੂਰੀਐ sárdā pūrīɛ

ਨ ਕਬਹੂੰ ਝੂਰੀਐ na kabhū̃ čũ̀rīɛ

ਦੁਖੁ ਨ ਜਾਣੀਐ dukh na jāṇīɛ

ਹਰਿ ਰੰਗੁ ਮਾਣੀਐ har rãg māṇīɛ

ਜਮ ਕਾ ਡਰੁ ਕੇਹਾ jam kā ḍar kehā

ਸਦ ਹੀ ਸੁਖੁ ਦੇਹਾ sad hī sukh dehā

ਨਵਨਿਧਿ ਪਾਈਐ nawníd pāīɛ

ਸਚਿ ਸਮਾਈਐ sač smāīɛ

**ਅਨਹਦ** anhad

**ਵਿਸ਼ੇਸ਼ਣ**

**ਸਾਜ ਵਜਾਉਣ ਤੋਂ ਬਿਨਾ ਹੀ ਪੈਦਾ ਹੋਣ ਵਾਲੀ ਧੁਨੀ, ਦਸਵੇਂ ਦੁਆਰ ਸੁਣੇ ਜਾਣ ਵਾਲਾ ਸ਼ਬਦ; ਜਿਸ ਦੀ ਕੋਈ ਹੱਦ ਨਹੀਂ, ਅਪਾਰ**

**ਅਨਹਦ ਸ਼ਬਦ ਸੁਣੋ ਬਹੁ ਰੰਗੀ,ਤਜੀਏ ਭੇਖ ਪਿਆਜਾ ਰੇ**

anhad šabad suṇo bó rãgī tajīe pèkh piājā re

ਆਉ ਫਕੀਰੋ ਮਿਲਾਪ ਕਰੀਏ, ਸੰਗਤ ਕਰੀਏ ਅਤੇ ਆਤਮ ਗਿਆਨ, ਮਾਰਫਤ ਦਾ ਸੰਗੀਤ ਸੁਣੀਏ। ਅਨਹਦ ਸਾਜ ਸੰਗੀਤ ਸਰਬ ਵਿਆਪੀ ਨਿਰਵੈਰ ਤੇ ਨਿਰਭਰ ਹੈ। ਮਿਲਣ ਤੋਂ ਬਿਨਾਂ ਸਭ ਰੌਣਕਾਂ ਨਿਸਫਲ ਹਨ। ਮਨ ਦੇ ਸੰਗੀਤ ਭਾਵ ਆਤਮ ਗਿਆਨ ਨੂੰ ਕਾਇਮ ਕਰਨਾ ਚਾਹੀਦਾ ਹੈ। ਇਹ ਫਕੀਰੀ ਦਾ ਰਸਤਾ ਬਹੁਤ ਮੁਸ਼ਕਿਲ ਹੈ।

ਆਓ ਫਕੀਰੋ ਮੇਲੇ ਚੱਲੀਏ,
**ਆਰਫ ਦਾ ਸੁਣ ਵਾਜਾ ਰੇ।**
**ਅਨਹਦ ਸ਼ਬਦ ਸੁਣੋ ਬਹੁ ਰੰਗੀ,**
**ਤਜੀਏ ਭੇਖ ਪਿਆਜਾ ਰੇ।**
**ਅਨਹਦ ਬਾਜਾ ਸਰਬ ਵਿਆਪੀ,**
**ਨਿਰਵੈਰੀ ਸਿਰਨਾਜਾ ਰੇ।**
**ਮੇਲੇ ਬਾਝੋਂ ਮੇਲਾ ਔਤਰ,**
**ਰੁੜ੍ਹ ਗਿਆ ਮੂਲ ਵਿਆਜਾ ਰੇ।**
**ਕਠਿਨ ਫ਼ਕੀਰੀ ਰਸਤਾ ਆਸ਼ਕ,**
ਕਾਇਮ ਕਰੋ ਮਨ ਬਾਜਾ ਰੇ।
**ਬੰਦਾ ਰੱਬ ਬ੍ਰਿਹੋਂ ਇਕ ਮਗਰ ਸੁਖ,**
ਬੁੱਲ੍ਹਾ **ਪੜੋ ਜਹਾਨ ਬਰਾਜਾ ਰੇ।**

ਬੁੱਲੇ ਸ਼ਾਹ, ੯

ਅਨਹਦ anhad

ਅਨਹਦ ਸ਼ਬਦ ਸੁਣੋ ਬਹੁ ਰੰਗੀ
anhad šabad suṇo bɔ́ rãgī

ਤਜੀਏ ਭੇਖ ਪਿਆਜਾ ਰੇ
tajīe pèkh piājā re

ਆਰਫ ਦਾ ਸੁਣ ਵਾਜਾ ਰੇ
āraf dā suṇ wājā re

ਅਨਹਦ ਬਾਜਾ ਸਰਬ ਵਿਆਪੀ
anhad bājā sarb wiāpī

ਨਿਰਵੈਰੀ ਸਿਰਨਾਜਾ ਰੇ
nirwɛrī sirnājā re

ਮੇਲੇ ਬਾਝੋਂ ਮੇਲਾ ਔਤਰ
mele bā́jõ melā ɔtar

ਰੁੜ੍ਹ ਗਿਆ ਮੁੱਲ ਵਿਆਜਾ ਰੇ
rúṛ giā mul wiājā re

ਕਠਿਨ ਫ਼ਕੀਰੀ ਰਸਤਾ ਆਸ਼ਕ
kaṭhin faqīrī rastā āšak

ਬੰਦਾ ਰੱਬ ਬ੍ਰਿਹੋਂ ਇਕ ਮਗਰ ਸੁਖ
bãdā rab birhõ ik magar sukh

ਪੜੋ ਜਹਾਨ ਬਰਾਜਾ ਰੇ
páṛo jahān brājā re

**ਲੱਗ ਗਏ ਅਨਹਦ ਬਾਣ ਨਿਆਰੇ**
lag gae anhad bāṇ niāre

ਇਸ ਦ੍ਰਿਸ਼ਟਮਾਨ ਜੀਵਨ ਅਥਵਾ ਸੰਸਾਰ ਨੇ ਕਿਉਂਕਿ ਆਖਰਕਾਰ ਫਨਾਹ ਹੋ ਜਾਣਾ ਹੈ। ਇਸ ਲਈ ਸਵਾਏ ਅੱਲਾ ਦੀ ਜਾਤ ਦੇ ਹੋਰ ਕੁਝ ਵੀ ਸੱਚਾ/ਸਦੀਵੀ ਨਹੀਂ ਹੈ। ਰਬ ਦੇ ਆਸ਼ਕ ਉਸ ਦੇ ਇਸ਼ਕ ਵਿਚ ਹੀ ਲੀਨ ਹਨ ਅਤੇ ਹੋਰ ਸਭ ਕੁਝ ਉਨ੍ਹਾਂ ਨੂੰ ਭੁਲ ਗਿਆ ਹੈ। ਮੈਂ ਕੇਵਲ ਇਸ਼ਕ ਦੀ ਨਮਾਜ਼ ਹੀ ਪੜ੍ਹੀ ਹੈ। ਇਸ ਇਸ਼ਕ ਦੇ ਨਾਅਜ ਸਦਕਾ ਮੈਨੂੰ ਮੇਰਾ ਮਹਿਬੂਬ ਅਥਵਾ ਅੱਲਾਹ ਮਿਲ ਗਿਆ ਹੈ।

**ਲੱਗ ਗਏ ਅਨਹਦ ਬਾਣ ਨਿਆਰੇ,**

**ਝੂਠੀ ਦੁਨੀਆਂ ਕੂੜ ਪਸਾਰੇ,**
**ਸਾਈਂ ਮੁੱਖ ਵੇਖਣ ਵਣਜਾਰੇ,**
ਮੈਨੂੰ ਭੁੱਲ ਗਈਆਂ ਸਭ ਬਾਤਾਂ।
**ਮੁਰਲੀ ਬਾਜ ਉੱਠੀ ਘਣਘਾਤਾਂ।**
**ਹੁਣ ਮੈਂ ਚੰਚਲ ਮਿਰਗ ਫਹਾਇਆ,**
ਓਸੇ ਮੈਨੂੰ ਬੰਨ੍ਹ ਬਹਾਇਆ,
**ਸਿਰਫ ਦੁਗਣਾ ਇਸ਼ਕ ਪੜ੍ਹਾਇਆ,**
**ਰਹਿ ਗਈਆਂ ਤ੍ਰੈ ਚਾਰ ਕਾਤਾਂ।**
ਮੁਰਲੀ ਬਾਝ ਉੱਠੀ ਘਣਘਾਤਾਂ।
**ਬੂਹੇ ਆਣ ਖਲੋਤਾ ਯਾਰ,**
**ਬਾਬਲ ਪੁੱਜ ਪਿਆ ਤਕਰਾਰ,**
**ਕਲਮੇ ਨਾਲ ਜੇ ਰਹੇ ਵਿਹਾਰ,**
**ਨਬੀ ਮੁਹੰਮਦ ਭਰੇ ਸਫਾਤਾਂ।**
ਮੁਰਲੀ ਬਾਝ ਉੱਠੀ ਘਣਘਾਤਾਂ।

ਬੁੱਲੇ ਸ਼ਾਹ, ੯੧

ਅਨਹਦ anhad

ਲੱਗ ਗਏ ਅਨਹਦ ਬਾਣ ਨਿਆਰੇ
lag gae anhad bāṇ niāre

ਝੂਠੀ ਦੁਨੀਆਂ ਕੂੜ ਪਸਾਰੇ
č̀ūṭhī dunīā̃ kūṛ pasāre

ਮੁਰਲੀ ਬਾਜ ਉੱਠੀ ਘਣਘਾਤਾਂ
murlī bāj uṭṭhī kaṇkā̀tā̃

ਹੁਣ ਮੈਂ ਚੰਚਲ ਮਿਰਗ ਫਹਾਇਆ
huṇ mɛ čā̃čal mirg phahāiā

ਸਿਰਫ ਦੁਗਣਾ ਇਸ਼ਕ ਪੜ੍ਹਾਇਆ
sirph dugṇā išq pṛ̀āiā

ਰਹਿ ਗਈਆਂ ਤ੍ਰੈ ਚਾਰ ਕਾਤਾਂ
rɛ́ gaīā̃ trɛ čār kātā̃

ਬੂਹੇ ਆਣ ਖਲੋਤਾ ਯਾਰ
būhe āṇ khlota yār

ਬਾਬਲ ਪੁੱਜ ਪਿਆ ਤਕਰਾਰ
bābal puj piā takrār

ਕਲਮੇ ਨਾਲ ਜੇ ਰਹੇ ਵਿਹਾਰ
kalme nāl je rahe wihār

ਨਬੀ ਮੁਹੰਮਦ ਭਰੇ ਸਫਾਤਾਂ
nabī muhãmad pàre sfātā̃

**ਅਨਹਦ ਸਬਦ** anhad sabad

ਨਾਂਵ ਵਿਸ਼ੇਸਣ
ਆਤਮ ਮੰਡਲ ਦਾ ਸੰਗੀਤ, ਜੋ ਬਿਨਾ ਵਜਾਏ ਵਜਦਾ ਹੈ, ਜੋ ਕੰਨਾਂ ਦਾ ਵਿਸ਼ਾ ਨਹੀਂ, ਕੇਵਲ ਅੰਦਰ ਦੀ ਇਕਾਗਰਤਾ ਵਿਚ ਅਨੁਭਵ ਕਰੀਦਾ ਹੈ, ਆਤਮਕ ਆਨੰਦ ਦੀ ਸੰਗੀਤਕ ਸ਼ਕਲ

**ਅਨਹਦ ਸਬਦ ਵਜਾਏ ਰਾਮ**
anhad sabad wjāe rām

ਗੁਰਮੁਖ ਦੀ ਲਿਵ ਅਨਹਦ ਸ਼ਬਦ ਵਿਚ ਲੱਗੀ ਹੁੰਦੀ ਹੈ। ਗੁਰੂ ਦਾ ਸ਼ਬਦ ਉਸ ਦੇ ਅੰਦਰ ਵਸਦਾ ਹੈ ਤੇ ਉਹ ਸਦਾ ਹੀ ਸੋਹਿਲਾ ਗਾਉਂਦਾ ਰਹਿੰਦਾ ਹੈ। ਅਨਹਦ ਸ਼ਬਦ ਅੰਮ੍ਰਿਤ ਬਾਣੀ ਹੈ। ਸਤਿਗੁਰੂ ਦੇ ਮਾਰਗ ਤੇ ਪਾਉਂਦੀ ਹੈ। ਗੁਰਮੁਖ ਗੁਰ ਸ਼ਬਦ ਵਿਚ ਰੱਤਿਆ ਜਾਂਦਾ ਹੈ। ਉਹ ਯੁਗ-ਯੁਗ ਨਿਰਮਲ ਹੋ ਜਾਂਦਾ ਹੈ।

ਸੂਹੀ ਮਹਲਾ ੩ ॥ ਹਰਿ ਹਰੇ ਹਰਿ ਗੁਣ ਗਾਵਹੁ ਹਰਿ ਗੁਰਮੁਖੇ ਪਾਏ ਰਾਮ ॥ ਅਨਦਿਨੋ ਸਬਦਿ ਰਵਹੁ **ਅਨਹਦ ਸਬਦ ਵਜਾਏ ਰਾਮ** ॥ ਅਨਹਦ ਸਬਦ ਵਜਾਏ ਹਰਿ ਜੀਉ ਘਰਿ ਆਏ ਹਰਿ ਗੁਣ ਗਾਵਹੁ ਨਾਰੀ ॥ ਅਨਦਿਨੁ ਭਗਤਿ ਕਰਹਿ ਗੁਰ ਆਗੈ ਸਾ ਧਨ ਕੰਤ ਪਿਆਰੀ ॥ ਗੁਰ ਕਾ ਸਬਦੁ ਵਸਿਆ ਘਟ ਅੰਤਰਿ ਸੇ ਜਨ **ਸਬਦਿ ਸੁਹਾਏ** ॥ ਨਾਨਕ ਤਿਨ ਘਰਿ ਸਦ ਹੀ **ਸੋਹਿਲਾ** ਹਰਿ ਕਰਿ ਕਿਰਪਾ ਘਰਿ ਆਏ ॥ ੧ ॥ ਭਗਤਾ ਮਨਿ **ਆਨੰਦੁ ਭਇਆ ਹਰਿ ਨਾਮਿ ਰਹੇ ਲਿਵ ਲਾਏ** ਰਾਮ ॥ ਗੁਰਮੁਖੇ ਮਨੁ **ਨਿਰਮਲੁ ਹੋਆ** ਨਿਰਮਲ ਹਰਿ ਗੁਣ ਗਾਏ ਰਾਮ ॥ ਨਿਰਮਲ ਗੁਣ ਗਾਏ ਨਾਮੁ ਮੰਨਿ ਵਸਾਏ ਹਰਿ ਕੀ **ਅੰਮ੍ਰਿਤ ਬਾਣੀ** ॥ ਜਿਨ੍ ਮਨਿ ਵਸਿਆ ਸੇਈ ਜਨ **ਨਿਸਤਰੇ** ਘਟਿ ਘਟਿ ਸਬਦਿ ਸਮਾਣੀ ॥ ਤੇਰੇ ਗੁਣ ਗਾਵਹਿ **ਸਹਜਿ ਸਮਾਵਹਿ** ਸਬਦੇ ਮੇਲਿ ਮਿਲਾਏ ॥ ਨਾਨਕ ਸਫਲ ਜਨਮੁ ਤਿਨ ਕੇਰਾ ਜਿ ਸਤਿਗੁਰਿ ਹਰਿ **ਮਾਰਗਿ** ਪਾਏ ॥ ੨ ॥ ਸੰਤਸੰਗਤਿ ਸਿਉ ਮੇਲੁ ਭਇਆ ਹਰਿ ਹਰਿ **ਨਾਮਿ ਸਮਾਏ** ਰਾਮ ॥ ਗੁਰ ਕੈ ਸਬਦਿ ਸਦ ਜੀਵਨ ਮੁਕਤ ਭਏ ਹਰਿ ਕੈ ਨਾਮਿ **ਲਿਵ ਲਾਏ** ਰਾਮ ॥ ਹਰਿ ਨਾਮਿ **ਚਿਤੁ ਲਾਏ** ਗੁਰਿ ਮੇਲਿ ਮਿਲਾਏ ਮਨੂਆ ਰਤਾ ਹਰਿ ਨਾਲੇ ॥ ਸੁਖਦਾਤਾ ਪਾਇਆ **ਮੋਹੁ ਚੁਕਾਇਆ** ਅਨਦਿਨੁ ਨਾਮੁ ਸਮ੍ਾਲੇ ॥ **ਗੁਰ ਸਬਦੇ ਰਾਤਾ ਸਹਜੇ ਮਾਤਾ** ਨਾਮੁ ਮਨਿ ਵਸਾਏ ॥ ਨਾਨਕ ਤਿਨ ਘਰਿ ਸਦ ਹੀ ਸੋਹਿਲਾ ਜਿ ਸਤਿਗੁਰ ਸੇਵਿ ਸਮਾਏ ॥ ੩ ॥ ਬਿਨੁ ਸਤਿਗੁਰ **ਜਗੁ ਭਰਮਿ ਭੁਲਾਇਆ** ਹਰਿ ਕਾ ਮਹਲੁ ਨ ਪਾਇਆ ਰਾਮ ॥ ਗੁਰਮੁਖੇ ਇਕਿ ਮੇਲਿ ਮਿਲਾਇਆ ਤਿਨ ਕੇ ਦੂਖ ਗਵਾਇਆ ਰਾਮ ॥ ਤਿਨ ਕੇ ਦੂਖ ਗਵਾਇਆ ਜਾ ਹਰਿ ਮਨਿ ਭਾਇਆ ਸਦਾ ਗਾਵਹਿ ਰੰਗਿ ਰਾਤੇ ॥ ਹਰਿ ਕੇ ਭਗਤ ਸਦਾ ਜਨ ਨਿਰਮਲ **ਜੁਗਿ ਜੁਗਿ** ਸਦ ਹੀ ਜਾਤੇ ॥ ਸਾਚੀ ਭਗਤਿ ਕਰਹਿ ਦਰਿ ਜਾਪਹਿ ਘਰਿ ਦਰਿ ਸਚਾ ਸੋਈ ॥ ਨਾਨਕ ਸਚਾ ਸੋਹਿਲਾ ਸਚੀ ਸਚੁ ਬਾਣੀ ਸਬਦੇ ਹੀ ਸੁਖੁ ਹੋਈ ॥ ੪ ॥ ੪ ॥ ੫ ॥

ਅ.ਗ.ਮ.੩, ੭੭੦

ਅਨਹਦ ਸਬਦ anhad sabad

ਸਬਦਿ ਸੁਹਾਏ sabad suhāe

ਸੋਹਿਲਾ sohilā

ਆਨੰਦੁ ānā̃d

ਲਿਵ ਲਾਏ liv lāe

ਨਿਰਮਲੁ ਹੋਆ nirmal hoā

ਅੰਮ੍ਰਿਤ ਬਾਣੀ ā̃mrit bāṇī

ਨਿਸਤਰੇ nistare

ਸਹਜਿ ਸਮਾਵਹਿ sέj smāwɛ

ਮਾਰਗਿ mārag

ਨਾਮਿ ਸਮਾਏ nām smāe

**ਲਿਵ ਲਾਏ** liw lāe

**ਚਿਤੁ ਲਾਏ** čit lāe

**ਮੋਹੁ ਚੁਕਾਇਆ** mó čukāiā

**ਗੁਰ ਸਬਦੇ ਰਾਤਾ** gur sabde rātā

**ਸਹਜੇ ਮਾਤਾ** sέje mātā

**ਜਗੁ ਭਰਮਿ ਭੁਲਾਇਆ** jag pàrm pulā̀iā

**ਜੁਗਿ ਜੁਗਿ** yug yug

**ਅਨਹਦ ਸਬਦ** – ਅਨਹਦ ਜਾਂ ਅਨਾਹਦ ਸ਼ਬਦ ਆਤਮ ਮੰਡਲ ਦਾ ਸੰਗੀਤ ਹੈ, ਜੋ ਬਿਨਾ ਵਜਾਏ ਵਜਦਾ ਹੈ। ਜੋ ਕੰਨਾਂ ਦਾ ਵਿਸ਼ਾ ਨਹੀਂ, ਕੇਵਲ ਅੰਦਰ ਦੀ ਇਕਾਗਰਤਾ ਵਿਚ ਅਨੁਭਵ ਕਰੀਦਾ ਹੈ, ਆਤਮਕ ਆਨੰਦ ਦੀ ਸੰਗੀਤਕ ਸ਼ਕਲ ਹੈ।

**ਅਨਹਦ ਸਬਦ ਵਜਾਏ ਰਾਮ** – ਹਰੀ ਦੇ ਗੁਣਾਂ ਦਾ ਨਿਤ ਗਾਇਨ ਕਰੋ। ਉਹ ਪ੍ਰਭੂ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ। ਆਤਮ-ਆਨੰਦ ਪ੍ਰਦਾਨ ਕਰਨ ਵਾਲਾ ਵਾਜਾ ਵਜਾ ਕੇ ਹਰ ਰੋਜ਼ ਗੁਰੂ ਦੇ ਸ਼ਬਦ ਦੁਆਰਾ ਹਰੀ ਦੇ ਗੁਣਾਂ ਦਾ ਉਚਾਰਣ ਕਰੋ। ਆਤਮ ਆਨੰਦ ਪ੍ਰਦਾਨ ਕਰਨ ਵਾਲੇ ਸ਼ਬਦ ਦਾ ਵਾਜਾ ਵਜਾਉਣ ਨਾਲ ਹਰੀ ਜੀਵ ਇਸਤਰੀ ਦੇ ਹਿਰਦੇ ਵਿਚ ਆ ਜਾਂਦੇ ਹਨ।

**ਸਬਦਿ ਸੁਹਾਏ** – ਜਿਹਨਾਂ ਮਨੁਖਾਂ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਵਸ ਪੈਂਦਾ ਹੈ, ਗੁਰੂ ਦੇ ਸ਼ਬਦ ਦੀ ਬਰਕਤ ਨਾਲ ਉਹਨਾਂ ਦਾ ਜੀਵਨ ਸੋਹਣਾ ਬਣ ਜਾਂਦਾ ਹੈ।

**ਸੋਹਿਲਾ** – ਉਹਨਾਂ ਦੇ ਹਿਰਦੇ ਘਰ ਵਿਚ ਸਦਾ ਹੀ ਖੁਸ਼ੀ ਦਾ ਸੰਗੀਤ ਹੁੰਦਾ ਰਹਿੰਦਾ ਹੈ, ਪ੍ਰਭੂ ਕਿਰਪਾ ਕਰਕੇ ਉਹਨਾਂ ਦੇ ਹਿਰਦੇ ਘਰ ਵਿਚ ਆ ਵਸਦਾ ਹੈ।

**ਆਨੰਦੁ ਭਇਆ ਹਰਿ ਨਾਮਿ ਰਹੇ ਲਿਵ ਲਾਏ** – ਹਰੀ ਦੇ ਗੁਣ ਗਾਉਣਾ ਗੁਰੂ ਤੋਂ ਹੀ ਮਿਲ ਸਕਦਾ ਹੈ, ਜੋ ਆਪਣੀ ਬਾਣੀ ਦੁਆਰਾ ਸਾਡੇ ਅੰਦਰ ਆਤਮਕ ਆਨੰਦ ਦੀ ਝਰਨਾਹਟ ਛੇੜ ਦਿੰਦਾ ਹੈ। ਪ੍ਰਭੂ ਦੇ ਭਗਤਾਂ ਦੇ ਮਨ ਵਿਚ ਆਨੰਦ ਬਣਿਆ ਰਹਿੰਦਾ ਹੈ, ਕਿਉਂ ਕਿ ਉਹ ਪਰਮਾਤਮਾ ਦੇ ਨਾਮ ਵਿਚ ਸਦਾ ਸੁਰਤ ਜੋੜੀ ਰਖਦੇ ਹਨ।

**ਨਿਰਮਲੁ ਹੋਆ** – ਗੁਰੂ ਦੇ ਰਾਹੀਂ ਪਰਮਾਤਮਾ ਦੇ ਪਵਿਤਰ ਗੁਣ ਗਾ ਗਾ ਕੇ ਉਹਨਾਂ ਦਾ ਮਨ ਪਵਿਤਰ ਹੋ ਜਾਂਦਾ ਹੈ ਅਤੇ ਮਨ ਨੂੰ ਨਿਰਮਲ ਕਰਕੇ ਹਰੀ ਦੇ ਵਸਣ ਜੋਗਾ ਬਣਾਉਂਦਾ ਹੈ।

**ਅੰਮ੍ਰਿਤ ਬਾਣੀ** – ਜਿਹਨਾਂ ਦੇ ਮਨ ਵਿਚ ਹਰੀ ਨਾਮ ਵਸਿਆ ਹੈ, ਉਹ ਮਨੁਖ ਭਵ ਸਾਗਰ ਤੋਂ ਪਾਰ ਲੰਘ ਜਾਂਦੇ ਹਨ ਅਤੇ ਉਹਨਾਂ ਨੂੰ ਇਹ ਵੀ ਸਮਝ ਆ ਜਾਂਦੀ ਹੈ ਕਿ ਹਰ ਇਕ ਹਿਰਦੇ/ਸਰੀਰ ਵਿਚ ਸ਼ਬਦ ਬਾਣੀ ਸਮਾਈ ਹੋਈ ਹੈ।

**ਨਿਸਤਰੇ** – ਹਰੀ ਦੀ ਅੰਮ੍ਰਿਤ ਬਾਣੀ ਭਾਵ ਹਰੀ ਨਾਮ ਦੀ ਧੁਨੀ ਗੁਰ ਸ਼ਬਦ ਦੁਆਰਾ ਹਰ ਇਕ ਦੇ ਦਿਲ ਵਿਚ ਸਮਾ ਸਕਦੀ ਹੈ ਪਰ ਤਰਦੇ ਉਹੀ ਹਨ ਜਿਹਨਾਂ ਦੇ ਮਨ ਵਿਚ ਹਰੀ ਹੈ, ਹਰੀ ਨਾਮ ਵਸ ਜਾਂਦਾ ਹੈ।

**ਸਹਜਿ ਸਮਾਵਹਿ** – ਹੇ ਪ੍ਰਭੂ! ਜੋ ਮਨੁਖ ਤੇਰੇ ਗੁਣ ਗਾਉਂਦੇ ਹਨ ਉਹ ਸਹਿਜ ਅਵਸਥਾ ਵਿਚ ਸਮਾ ਜਾਂਦੇ ਹਨ। ਉਹਨਾਂ ਨੂੰ ਪ੍ਰਭੂ ਸ਼ਬਦ ਨਾਲ ਮੇਲ ਕੇ ਆਪਣੇ ਨਾਲ ਮਿਲਾ ਲੈਂਦਾ ਹੈ।

**ਮਾਰਗਿ** – ਉਹਨਾਂ ਦਾ ਹੀ ਜਨਮ ਸਫਲ ਹੈ ਜਿਹਨਾਂ ਨੂੰ ਸਤਿਗੁਰੂ ਨੇ ਹਰੀ ਦੇ ਮਾਰਗ ਉਪਰ ਪਾ ਦਿੱਤਾ ਹੈ।

**ਨਾਮਿ ਸਮਾਏ** – ਜਿਹਨਾਂ ਮਨੁਖਾਂ ਦਾ ਸਾਧ ਸੰਗਤ ਨਾਲ ਮਿਲਾਪ ਹੋ ਜਾਂਦਾ ਹੈ। ਜਿਹਨਾਂ ਨੂੰ ਗੁਰੂ ਸਤਿ ਸੰਗਤ ਦਾ ਮੇਲ ਕਰਾਉਂਦਾ ਹੈ, ਉਹ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦੇ ਹਨ।

**ਲਿਵ ਲਾਏ** – ਜਿਹਨਾਂ ਮਨੁਖਾਂ ਦਾ ਸਤਿ ਸੰਗਤ ਨਾਲ ਮਿਲਾਪ ਹੋਇਆ ਹੈ, ਉਹ ਹਰੀ ਦੇ ਨਾਮ ਵਿਚ ਸਮਾਏ ਰਹਿੰਦੇ ਹਨ। ਗੁਰੂ ਦੇ ਸ਼ਬਦ ਰਾਹੀਂ ਹਰੀ ਨਾਮ ਵਿਚ ਲਿਵ ਲਾ ਕੇ ਉਹ ਮੁਕਤ ਹੋ ਜਾਂਦੇ ਹਨ। ਹਰ ਵਕਤ ਹਰੀ ਵਿਚ ਸਮਾਏ ਰਹਿਣ ਨਾਲ ਮਨੁਖ ਜੀਵਨ ਮੁਕਤ ਹੋ ਜਾਂਦਾ ਹੈ।

**ਚਿਤੁ ਲਾਏ** – ਜਿਹਨਾਂ ਨੂੰ ਗੁਰੂ ਨੇ ਪ੍ਰਭੂ ਚਰਨਾਂ ਵਿਚ ਜੋੜ ਦਿੱਤਾ, ਉਹਨਾਂ ਮਨੁਖਾਂ ਨੇ ਪਰਮਾਤਮਾ ਦੇ ਨਾਮ ਵਿਚ ਮਨ ਜੋੜ ਲਿਆ, ਉਹਨਾਂ ਦਾ ਮਨ ਪਰਮਾਤਮਾ ਦੇ ਪ੍ਰੇਮ ਰੰਗ ਨਾਲ ਰੰਗਿਆ ਗਿਆ।

**ਮੋਹੁ ਚੁਕਾਇਆ** – ਜਿਹਨਾਂ ਨੇ ਪ੍ਰਭੂ ਦਾ ਨਾਮ ਹਿਰਦੇ ਵਿਚ ਵਸਾਇਆ ਹੈ, ਉਹਨਾਂ ਨੇ ਆਪਣੇ ਅੰਦਰੋਂ ਮਾਇਆ ਮੋਹ ਦੂਰ ਕਰ ਲਿਆ ਅਤੇ ਸਾਰੇ ਸੁਖ ਦੇਣ ਵਾਲੇ ਪਰਮਾਤਮਾ ਨਾਲ ਮਿਲਾਪ ਹਾਸਲ ਕਰ ਲਿਆ।

**ਗੁਰ ਸਬਦੇ ਰਾਤਾ ਸਹਜੇ ਮਾਤਾ** – ਜੋ ਵਿਅਕਤੀ ਗੁਰੂ ਦੇ ਰੰਗ ਵਿਚ ਰੰਗਿਆ ਹੋਇਆ ਹੈ, ਉਹ ਸਹਿਜੇ ਹੀ ਮਸਤ ਰਹਿੰਦਾ ਅਤੇ ਨਾਮ ਨੂੰ ਮਨ ਵਿਚ ਵਸਾਈ ਰਖਦਾ ਹੈ।

**ਜਗੁ ਭਰਮਿ ਭੁਲਾਇਆ** – ਗੁਰੂ ਤੋਂ ਬਿਨਾ ਜਗਤ ਭਰਮ ਵਿਚ ਭੁੱਲਿਆ ਪਿਆ ਹੈ। ਗੁਰੂ ਤੋਂ ਬਿਨਾ ਭਰਮ ਦੂਰ ਨਹੀਂ ਹੁੰਦਾ ਅਤੇ ਨਾ ਹੀ ਹਰੀ ਭਗਤੀ ਦਾ ਸਹੀ ਰਸਤਾ ਮਿਲਦਾ ਹੈ।

**ਜੁਗਿ ਜੁਗਿ** – ਜਿਨ੍ਹਾਂ ਦੇ ਮਨ ਨੂੰ ਹਰੀ ਨਾਮ ਚੰਗਾ ਲਗ ਗਿਆ, ਉਹਨਾਂ ਦੇ ਦੁਖ ਦੂਰ ਹੋ ਗਏ। ਉਹ ਸਦਾ ਹਰੀ ਨਾਮ ਦੇ ਰੰਗ ਵਿਚ ਰੱਤੇ ਹੋਏ, ਸੱਚੀ ਭਗਤੀ ਕਰਦੇ ਹਨ ਅਤੇ ਯੁਗ ਯੁਗ ਵਿਚ ਗਿਣੇ ਜਾਂਦੇ ਹਨ। ਜੋ ਸਤਿਗੁਰੂ ਦੀ ਸੇਵਾ ਵਿਚ ਮਗਨ ਹਨ, ਉਹਨਾਂ ਦੇ ਹਿਰਦੇ ਵਿਚ ਸਦਾ ਆਨੰਦ ਦਾ ਗੀਤ ਗਾਇਆ ਜਾਂਦਾ ਹੈ।

**ਅਨਹਦ ਧੁਨਿ** anhad tùn

ਨਾਂਵ ਇਸਤਰੀਲਿੰਗ
ਉਹ ਸ਼ਬਦ ਜੋ ਗਲ ਤੋਂ ਜਾਂ ਕਿਸੇ ਵਾਜੇ ਆਦਿ ਸਥੂਲ ਪਦਾਰਥਾਂ ਤੋਂ ਪੈਦਾ ਨਾ ਹੋਵੇ ਅਤੇ ਨਾ ਹੀ ਸਥੂਲ ਕੰਨਾਂ ਦਾ ਵਿਸ਼ਾ ਹੋਵੇ, ਬ੍ਰਹਮੰਡ ਦਾ ਸ਼ਬਦ

**ਪਰਮ ਤਤ ਪਰਵਾਣ ਕਰ ਅਨਹਦ ਧੁਨਿ ਵਾਈ**

parm tat parwāṇ kar anhad tùn wāī

ਗੁਰਮੁਖ ਨੇ ਸਾਧ ਸੰਗਤ ਵਿਚ ਸਾਧਨਾ ਕਰ ਕੇ, ਗੁਰ ਉਪਦੇਸ਼ ਨਾਲ ਅਨਹਦ ਧੁਨਿ ਲਾਈ। ਵਾਹਿਗੁਰੂ ਦੀ ਪਰਮਜੋਤਿ ਦਾ ਪਰਗਾਸ ਕਰ ਕੇ ਪਰਮ ਤਤ ਪਰਵਾਣ ਕੀਤੇ।

**ਪਰਮਜੋਤਿ** ਪਰਗਾਸ ਕਰਿ ਉਨਮਨ ਲਿਵਲਾਈ॥ **ਪਰਮ ਤਤ ਪਰਵਾਣ ਕਰ ਅਨਹਦ ਧੁਨਿ ਵਾਈ**॥ **ਪਰਮਾਰਥ ਪਰਬੋਧ** ਕਰ ਪਰਮਾਤਮ ਹਾਈ॥ **ਗੁਰ ਉਪਦੇਸ** ਅਵੇਸ਼ ਕਰ ਅਨਭਉ ਪਦ ਪਾਈ॥ ਸਾਧ ਸੰਗਤ ਕਰ **ਸਾਧਨਾ** ਇਕ ਮਨ ਇਕ ਧਿਆਈ॥ ਵੀਹ ਇਕੀਹ ਚੜ੍ਹਾਉ ਚੜ੍ਹ ਇਉ ਨਿਜ ਘਰ ਜਾਈ ॥੫॥

ਵਾਰਾਂ ਭਾਈ ਗੁਰਦਾਸ, ੯

**ਅਨਹਦ ਧੁਨਿ** anhad tùn

**ਪਰਮਜੋਤਿ** parmjot

**ਪਰਮ ਤਤ** parm tat

**ਪਰਮਾਰਥ ਪਰਬੋਧ** parmārth parbód

**ਗੁਰ ਉਪਦੇਸ** gur updes

**ਸਾਧਨਾ** sа́dnā

**ਅਨਹਦ ਧੁਨਿ** – ਉਹ ਸ਼ਬਦ ਜੋ ਗਲ ਤੋਂ ਜਾਂ ਕਿਸੇ ਵਾਜੇ ਆਦਿ ਸਥੂਲ ਪਦਾਰਥਾਂ ਤੋਂ ਪੈਦਾ ਨਾ ਹੋਵੇ ਅਤੇ ਨਾ ਹੀ ਸਥੂਲ ਕੰਨਾਂ ਦਾ ਵਿਸ਼ਾ ਹੋਵੇ, ਬ੍ਰਹਮੰਡ ਦਾ ਸ਼ਬਦ।

**ਪਰਮਜੋਤਿ** – ਗੁਰਸਿਖ, ਸਿੱਖੀ ਮਰਿਆਦਾ ਦੇ ਅਭਿਆਸ ਨਾਲ ਪਰਮ ਜੋਤੀ ਦੇ ਆਤਮ ਪਰਗਾਸ ਵਿਚ ਪਹੁੰਚ ਕੇ ਤੁਰੀਆ ਪਦ ਦੀ ਲਿਵ ਵਿਚ ਲੀਨ ਰਹਿੰਦਾ ਹੈ।

**ਪਰਮ ਤਤ** – ਉਹ ਮੂਲ ਤਤ ਜਿਸ ਤੋਂ ਸਾਰੇ ਤਤ ਅਤੇ ਜਗਤ ਬਣਿਆ ਹੈ। ਪ੍ਰਭੂ ਦੇ ਪਰਮ ਤੱਤਾਂ ਨੂੰ ਪਰਵਾਨ ਕਰਨ ਕਰਕੇ ਅਨਹਦ ਧੁਨੀ ਵਜ ਪੈਂਦੀ ਹੈ।

**ਪਰਮਾਰਥ** – ਸਭ ਤੋਂ ਉੱਚੀ ਅਤੇ ਚੰਗੀ ਵਸਤ, ਸਭ ਤੋਂ ਉਚ ਪ੍ਰਯੋਜਨ, ਸੱਚਾਈ, ਆਤਮ ਸੁਖ, ਆਤਮਾ ਦੇ ਕਲਿਆਣ ਦਾ ਰਸਤਾ।

**ਪਰਬੋਧ** – ਜਾਗਣ ਦਾ ਭਾਵ, ਗਿਆਨ ਅਵਸਥਾ, ਅਗਿਆਨ ਦਾ ਅਨੁਭਵ। ਪਰਮਾਰਥ ਪ੍ਰਭੂ ਦੇ ਵਿਚਾਰਾਂ ਨਾਲ ਪੜ੍ਹ ਪੁਖਤਾ ਹੋ ਕੇ, ਪਰਮ– ਆਤਮਾ ਪ੍ਰਭੂ ਦੇ ਆਨੰਦ ਨੂੰ ਪ੍ਰਾਪਤ ਕਰਦਾ ਹੈ।

**ਗੁਰ ਉਪਦੇਸ** – ਗੁਰਮੁਖ, ਗੁਰਉਪਦੇਸ਼

ਵਿਚ ਲੀਨ ਹੋ ਕੇ ਆਤਮ ਗਿਆਨ, ਬ੍ਰਹਮ ਗਿਆਨ ਪ੍ਰਾਪਤ ਕਰ ਲੈਂਦਾ ਹੈ, ਅਨੁਭਵ ਪਦ ਪਾਉਂਦਾ ਹੈ।
**ਸਾਧਨਾ** – ਗੁਰਮੁਖ ਸਾਧ ਸੰਗਤ ਵਿਚ ਮਿਲ ਕੇ ਅਭਿਆਸ ਕਰਦਾ ਹੈ, ਇਕ ਮਨ ਹੋ ਕੇ ਪ੍ਰਭੂ ਨੂੰ ਸਿਮਰਦਾ ਹੈ ਅਤੇ ਪ੍ਰਭੂ ਵਿਚ ਲਿਵਲੀਨ ਹੋ ਜਾਂਦਾ ਹੈ।

## ਅਨਹਦ ਧੁਨੀ anhad tùnī

ਨਾਂਵ ਇਸਤਰੀਲਿੰਗ
ਇਕ ਰਸ ਵੱਜਣ ਵਾਲੀ ਧੁਨੀ

### ਰਾਗ ਰਤਨ ਅਨਹਦ ਧੁਨੀ ਸ਼ਬਦ ਸੁਰਤ ਲਿਵ ਅਗਮ ਅਲੋਲੇ

rāg ratan anhad tùnī šabad surt liv a'gam alole

ਸਾਧ ਸੰਗ ਸੁਖ ਦਾ ਸਾਗਰ ਹੈ। ਗੁਰ ਉਪਦੇਸ਼ ਦੇ ਮੋਤੀਆਂ ਨਾਲ ਭਰਿਆ ਹੈ। ਸ਼ਬਦ ਸੁਰਤ ਵਿਚ ਅਨਹਦ ਧੁਨੀ ਵਜਦੀ ਹੈ ਅਤੇ ਅੰਮ੍ਰਿਤ ਦੀ ਵਰਖਾ ਹੁੰਦੀ ਹੈ।

ਸੁਖ ਸਾਗਰ ਹੈ **ਸਾਧ ਸੰਗ** ਸੋਬਾ ਲਹਿਰ ਤਰੰਗ ਅਤੋਲੇ॥ ਮਾਣਕ ਮੋਤੀ ਹੀਰਿਆਂ **ਗੁਰ ਉਪਦੇਸ਼** ਅਵੇਸ ਅਮੋਲੇ॥ **ਰਾਗ ਰਤਨ ਅਨਹਦ ਧੁਨੀ ਸ਼ਬਦ ਸੁਰਤ ਲਿਵ ਅਗਮ ਅਲੋਲੇ**॥ **ਰਿਧ ਸਿਧ ਨਿਧ** ਸਭ ਗੋਲੀਆਂ ਚਾਰ ਪਦਾਰਥ ਗੋਇਲ ਗੋਲੇ॥ ਲਖ ਲਖ ਚੰਦ ਚਰਾਗਚੀ ਲਖ ਲਖ **ਅੰਮ੍ਰਿਤ ਪੀਚਨ ਝੋਲੇ**॥ ਕਾਮਧੇਨੁ ਲਖ ਪਾਰਜਾਤ ਜੰਗਲ ਅੰਦਰ ਚਰਨਿ ਅਡੋਲੇ॥ ਗੁਰਮੁਖ ਸੁਖਫਲ ਬੋਲ ਅਬੋਲੇ ॥੨੦॥੧੨॥

ਵਾਰਾਂ ਭਾਈ ਗੁਰਦਾਸ, ੧੨

**ਅਨਹਦ ਧੁਨੀ** anhad tùnī

**ਸਾਧ ਸੰਗ** sā́d sãg

**ਗੁਰ ਉਪਦੇਸ਼** gur updeṣ

**ਸ਼ਬਦ ਸੁਰਤ** šabad surt

**ਲਿਵ ਅਗਮ ਅਲੋਲੇ** liv agam alole

**ਰਿਧ ਸਿਧ ਨਿਧ** ríd síd níd

**ਅੰਮ੍ਰਿਤ ਪੀਚਨ ਝੋਲੇ** ãmrit pīčan čòle

**ਅਨਹਦ ਧੁਨੀ** – ਇਕ ਰਸ ਵਜਣ ਵਾਲੀ ਧੁਨੀ।

**ਸਾਧ ਸੰਗ** – ਸਾਧ ਸੰਗਤ ਸੁਖਾਂ ਦਾ ਸਮੁੰਦਰ ਹੈ ਜਿਸ ਵਿਚੋਂ ਵਿਸ਼ਾਲ ਪ੍ਰਭੂ ਦੀਆਂ ਵਡਿਆਈਆਂ ਦੀਆਂ ਲਹਿਰਾਂ ਅਤੇ ਤਰੰਗ ਏਨੇ ਹਨ ਜੋ ਤੋਲੇ ਨਹੀਂ ਜਾ ਸਕਦੇ।

**ਗੁਰ ਉਪਦੇਸ਼** – ਮਾਣਕ, ਮੋਤੀ ਅਤੇ ਹੀਰਿਆਂ ਦੇ ਭਾਂਤ ਭਾਂਤ ਦੇ ਸੁੰਦਰ ਗੁਰਉਪਦੇਸ਼ਾਂ ਦੇ ਦੈਵੀ ਗੁਣਾਂ ਅਤੇ ਭਾਉ ਭਗਤੀ ਦਾ ਪ੍ਰਕਾਸ਼ ਏਨਾ ਵਧੇਰੇ ਹੈ ਜਿਸ ਦੀ ਕੀਮਤ ਨਹੀਂ ਪੈ ਸਕਦੀ।

**ਸ਼ਬਦ ਸੁਰਤ ਲਿਵ ਅਗਮ ਅਲੋਲੇ** – ਰਾਗਾਂ ਵਿੱਚੋਂ ਰਤਨਾਂ ਰੂਪ ਅਨਹਦ ਧੁਨੀ, ਇਕ ਰਸ ਵਜਣ ਵਾਲੀ ਧੁਨੀ ਹੈ। ਸ਼ਬਦ ਅਤੇ ਸੁਰਤ ਦੀ ਲਿਵ ਏਨੀ

ਉਚੀ ਅਤੇ ਗੰਭੀਰ ਹੈ ਕਿ ਉੱਥੇ ਚੰਚਲਤਾ ਨੇੜੇ ਨਹੀਂ ਫਟਕ ਸਕਦੀ। ਅਲੋਲੇ ਤੋਂ ਭਾਵ ਚੰਚਲਤਾ ਤੋਂ ਰਹਿਤ।

**ਰਿਧ ਸਿਧ ਨਿਧ** – ਐਸੀ ਅਵਸਥਾ ਜਦੋਂ ਦਸ਼ਾ ਦੀਆਂ ਸਭ ਰਿਧੀਆਂ, ਸਿਧੀਆਂ ਅਤੇ ਨਿਧੀਆਂ ਦਾਸੀਆਂ ਹਨ ਅਤੇ ਚਾਰ ਪਦਾਰਥ (ਅਰਥ, ਧਰਮ, ਕਾਮ, ਮੋਖਸ਼) ਸਭ ਦਾਸਾਂ ਦੇ ਵੀ ਦਾਸ ਹਨ।
**ਅੰਮ੍ਰਿਤ ਪੀਚਨ ਝੋਲੇ** – ਲੱਖਾਂ ਹੀ ਚੰਦਰਮਾ ਅਤੇ ਸੂਰਜਾਂ ਦੇ ਪ੍ਰਕਾਸ਼ (ਚਰਾਗੀਏ) ਹਨ ਅਤੇ ਲੱਖਾਂ ਹੀ ਤਰ੍ਹਾਂ ਦੇ ਰਸਾਂ ਵਾਲੇ ਅੰਮ੍ਰਿਤ ਭਰ ਭਰ ਪੀਂਦੇ ਹਨ।

**ਅਨਹਦਨਾਦ** anhadnād
ਨਾਂਵ ਪੁਲਿੰਗ
ਗੁਰਮਤਿ ਅਨੁਸਾਰ ਆਤਮ ਮੰਡਲ ਦਾ ਸੰਗੀਤ ਜੋ ਕੰਨਾਂ ਦਾ ਵਿਸ਼ਾ ਨਹੀਂ

**ਅਨਹਦਨਾਦ ਵਾਇਨ ਦਰਬਾਰੀ**
anhadnād wāin darbārī

ਸਤਿਗੁਰੂ ਸੱਚੇ ਪਾਤਸ਼ਾਹ ਦੀ ਸਾਧ ਸੰਗਤ ਸਚੁ ਖੰਡ ਹੈ। ਉਸ ਵਾਹਿਗੁਰੂ ਦੇ ਦਰਬਾਰ ਵਿਚ ਅਨਹਦ ਨਾਦ ਵਜਦਾ ਹੈ। ਗੁਰਮੁਖ ਸੱਚੇ ਪਾਤਿਸ਼ਾਹ ਦੀ ਮਜਲਸ ਵਿਚ ਪਿਰਮ ਪਿਆਲਾ ਪੀਂਦੇ ਹਨ ਅਤੇ ਨਾਮ ਦੇ ਸਿਮਰਨ ਦੀ ਖੁਮਾਰੀ ਵਿਚ ਮਸਤ ਰਹਿੰਦੇ ਹਨ।

**ਸਤਿਗੁਰ ਸਚਾ ਪਾਤਿਸ਼ਾਹ** ਪਾਤਿਸ਼ਾਹਾਂ ਪਾਤਿਸ਼ਾਹ ਜੁਹਾਰੀ॥ **ਸਾਧ ਸੰਗਤਿ ਸਚ ਖੰਡ** ਹੈ ਆਇ ਝਰੋਖੈ ਖੋਲੈ ਬਾਰੀ॥ ਅਮਿਉਕਿਰਨ ਨਿਝਰ ਝਰੈ **ਅਨਹਦਨਾਦ ਵਾਇਨ ਦਰਬਾਰੀ**॥ ਪਾਤਿਸ਼ਾਹਾਂ ਦੀ ਮਜਲਸੈ **ਪਿਰਮ ਪਿਆਲਾ** ਪੀਵਣ ਭਾਰੀ॥ ਸਾਕੀ ਹੋਇ ਪੀਆਵਣਾ ਉਲਸ਼ ਪਿਆਲੈ **ਖਰੀ ਖੁਮਾਰੀ**॥ ਭਾਇ ਭਗਤ ਭੈ ਚਲਣਾ **ਮਸਤ ਅਲਮਸਤ ਸਦਾ ਹੁਸ਼ਿਆਰੀ**॥ ਭਗਤ ਵਛਲ ਹੋਇ **ਭਗਤ ਭਮਡਾਰੀ**

॥੧॥

ਵਾਰਾਂ ਭਾਈ ਗੁਰਦਾਸ, ੧੧

**ਅਨਹਦਨਾਦ** anhadnād

**ਸਤਿਗੁਰ ਸਚਾ ਪਾਤਿਸ਼ਾਹ**
satgur saččā pātšā́

**ਸਾਧ ਸੰਗਤਿ ਸਚ ਖੰਡ**
sā́d sãgat sač khãḍ

**ਪਿਰਮ ਪਿਆਲਾ** pirm piālā

**ਖਰੀ ਖੁਮਾਰੀ** kharī khumārī

**ਮਸਤ ਅਲਮਸਤ ਸਦਾ ਹੁਸ਼ਿਆਰੀ**
mast almast sadā hušiārī

**ਭਗਤ ਭੰਡਾਰੀ** pàgt pãḍā̀rī

**ਅਨਹਦਨਾਦ** – ਗੁਰਮਤਿ ਅਨੁਸਾਰ ਆਤਮ ਮੰਡਲ ਦਾ ਸੰਗੀਤ, ਜੋ ਕੰਨਾਂ ਦਾ ਵਿਸ਼ਾ ਨਹੀਂ।

**ਸਤਿਗੁਰ ਸਚਾ ਪਾਤਿਸ਼ਾਹ** – ਸਤਿਗੁਰੂ ਸੱਚਾ ਪਾਤਸ਼ਾਹ, ਪਾਤਸ਼ਾਹਾਂ ਦੇ ਵੀ ਪਾਤਸ਼ਾਹ ਹਨ।

**ਸਾਧ ਸੰਗਤਿ ਸਚ ਖੰਡ** – ਸਤਿਗੁਰੂ ਨੇ ਸਾਧ ਸੰਗਤ ਦਾ ਟਿਕਾਣਾ ਸਚਖੰਡ ਦੇ ਰੂਪ ਵਿਚ ਬਣਾਇਆ ਹੈ। ਜਿੱਥੇ ਸਤਿਗੁਰੂ ਜੀ ਆਪਣੇ ਜਗਿਆਸੂ ਰੂਪ ਗੁਰਸਿਖ ਦੇ ਹਿਰਦੇ ਦੀ ਬਾਰੀ ਖੋਲ੍ਹ ਕੇ ਸੁੰਦਰ ਉਪਦੇਸ਼ ਕਰਦੇ ਹਨ।

**ਪਿਰਮ ਪਿਆਲਾ** – ਦੁਨੀਆਂ ਵਿਚ ਰਹਿੰਦੇ ਹੋਏ ਸਤਿਗੁਰੂ ਦੇ ਨਾਮ ਦੇ ਪਿਆਰ ਦਾ ਪਿਆਲਾ ਪੀਣਾ ਬਹੁਤ ਮੁਸ਼ਕਿਲ ਹੈ।

**ਖਰੀ ਖੁਮਾਰੀ** – ਪਰ ਸਤਿਗੁਰੂ ਦੇ ਇਸ ਸੀਤ ਪ੍ਰਸ਼ਾਦ ਵਿਚ ਖਰੀ ਖੁਮਾਰੀ ਹੁੰਦੀ ਹੈ, ਸਤਿਗੁਰੂ ਦੇ ਪਿਆਰ ਦਾ ਨਸ਼ਾ ਹੁੰਦਾ ਹੈ।

**ਮਸਤ ਅਲਮਸਤ ਸਦਾ ਹੁਸ਼ਿਆਰੀ** – ਨਾਮ ਦੀ ਮਸਤੀ ਤਾਂ ਗੁਰਮੁਖ ਨੂੰ ਖੀਵਾ ਬਣਾ ਦਿੰਦੀ ਹੈ। ਇਹ ਮਦਹੋਸ਼ਾਂ ਵਾਲੀ ਖੁਮਾਰੀ ਜਾਂ ਮਸਤੀ ਨਹੀਂ ਹੈ। ਇਸ ਖੁਮਾਰੀ ਵਿਚ ਗੁਰਸਿਖ ਪ੍ਰੇਮ-ਭਗਤੀ ਦੇ ਡਰ ਵਿਚ ਚਲਦਾ ਹੈ। ਇਸ ਖੁਮਾਰੀ ਵਿਚ ਗੁਰਸਿਖ ਦੀ ਹੁਸ਼ਿਆਰੀ ਅਤੇ ਬੇਦਾਰੀ, ਸਿਖ ਦੀ ਸੁਰਤ ਕਾਇਮ ਰਹਿੰਦੀ ਹੈ।

**ਭਗਤ ਭੰਡਾਰੀ** – ਸਤਿਗੁਰੂ ਭਗਤ ਪ੍ਰਭੂ ਦੇ ਭੰਡਾਰੀ ਹਨ, ਜੋ ਨਾਮ ਰਸ ਦੀ ਦਾਤ ਨੂੰ ਸਾਧ ਸੰਗਤ ਵਿਚ ਨਿਤ ਵਰਤਦੇ ਵਰਤਾਉਂਦੇ ਹਨ ਅਤੇ ਵਡਭਾਗੇ ਗੁਰਸਿਖਾਂ ਨੂੰ ਹੀ ਇਹ ਖਾਸ ਬਖਸ਼ਿਸ਼ ਪ੍ਰਾਪਤ ਹੁੰਦੀ ਹੈ।

**ਅਨਹਦੁ** anhad
ਨਾਂਵ ਪੁਲਿੰਗ
ਇਕ-ਰਸ ਸ਼ਬਦ ਧੁਨ, ਬਿਨਾ ਕਿਸੇ ਸਾਜ ਵਜਾਉਣ ਤੋਂ ਪੈਦਾ ਹੋਈ ਆਵਾਜ

**ਅਨਹਦੋ ਅਨਹਦੁ ਵਾਜੈ**
anhado anhad wājɛ

ਗੁਰ ਸ਼ਬਦਿ ਵਿਚ ਅਨਹਦ ਸੰਗੀਤ ਹੈ। ਮਨੁਖ ਅਨਦਿਨ ਉਸ ਕਰਤਾਰ ਦੇ ਸ਼ਬਦਿ ਵਿਚ ਰੱਤਿਆ ਅਪਰੰਪਰ ਪਿਆਰੇ ਦੀ ਸੰਗਤ ਕਰਦਾ ਹੈ। ਸਹਿਜ ਵਿਚ ਹੀ ਜਪੁ/ਤਪੁ, ਸਚੁ/ਸੰਜਮ ਉਸ ਦੇ ਜੀਵਨ ਦੀ ਤਾਲ ਬਣ ਜਾਂਦੇ ਹਨ।

**ਅਨਹਦੋ ਅਨਹਦੁ ਵਾਜੈ** ਰੁਣ ਝੁਣਕਾਰੇ ਰਾਮ ॥ ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ ॥ **ਅਨਦਿਨੁ ਰਾਤਾ** ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ ॥ **ਆਦਿ ਪੁਰਖੁ** ਅਪਰੰਪਰੁ ਪਿਆਰਾ **ਸਤਿਗੁਰਿ ਅਲਖੁ ਲਖਾਇਆ** ॥ ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ ॥ ਨਾਨਕ ਨਾਮਿ ਰਤੇ ਬੈਰਾਗੀ **ਅਨਹਦ ਰੁਣ ਝੁਣਕਾਰੇ** ॥੧॥ ਤਿਤੁ ਅਗਮ **ਤਿਤੁ ਅਗਮ** ਪੁਰੇ ਕਹੁ ਕਿਤੁ **ਬਿਧਿ** ਜਾਈਐ ਰਾਮ ॥ **ਸਚੁ ਸੰਜਮੋ** ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ ॥ **ਸਚੁ ਸਬਦੁ** ਕਮਾਈਐ ਨਿਜ ਘਰਿ ਜਾਈਐ ਪਾਈਐ **ਗੁਣੀ ਨਿਧਾਨਾ** ॥ ਤਿਤੁ ਸਾਖਾ

ਮੂਲੁ ਪਤੁ ਨਹੀ ਡਾਲੀ ਸਿਰਿ ਸਭਨਾ ਪਰਧਾਨਾ ॥ ਜਪੁ ਤਪੁ ਕਰਿ ਕਰਿ **ਸੰਜਮ** ਥਾਕੀ ਹਠਿ ਨਿਗ੍ਰਹਿ ਨਹੀ ਪਾਈਐ ॥ ਨਾਨਕ **ਸਹਜਿ** ਮਿਲੇ ਜਗਜੀਵਨ ਸਤਿਗੁਰ ਬੂਝ ਬੁਝਾਈਐ ॥੨॥

ਅ.ਗ.ਮ.੧, ੪੩੬

ਅਨਹਦੁ anhad

ਅਨਦਿਨੁ ਰਾਤਾ andin rātā

ਆਦਿ ਪੁਰਖੁ ād purkh

ਸਤਿਗੁਰਿ ਅਲਖੁ ਲਖਾਇਆ
satgur a'lakh lkhāiā

ਅਨਹਦ ਰੁਣ ਝੁਣਕਾਰੇ
anhad ruṇ čùṇkāre

ਤਿਤੁ ਅਗਮ tit a'gam

ਬਿਧਿ bíd

ਸਚੁ ਸੰਜਮੋ sač sãjmo

ਸਚੁ ਸਬਦੁ sač sabad

ਗੁਣੀ ਨਿਧਾਨਾ guṇi nidā̀nā

ਸੰਜਮ sãjam

ਸਹਜਿ sέj

**ਅਨਹਦੁ** – ਇਕ–ਰਸ ਸ਼ਬਦ ਧੁਨ, ਬਿਨਾ ਕਿਸੇ ਸਾਜ ਵਜਾਉਣ ਤੋਂ ਪੈਦਾ ਹੋਈ ਆਵਾਜ।

**ਅਨਦਿਨੁ ਰਾਤਾ** – ਜਦੋਂ ਪ੍ਰਭੂ ਪਰਮਾਤਮਾ ਨਾਲ ਮੇਲ ਹੋ ਜਾਂਦਾ ਹੈ ਤਾਂ ਮਨ ਮਾਇਆ ਵਲੋਂ ਉਪਰਾਮ ਹੋ ਕੇ ਇਕਾਂਤ ਹਾਲਤ ਵਿਚ ਸਦਾ ਇੱਕੋ ਲਗਨ ਵਿਚ ਜੁੜਿਆ ਰਹਿੰਦਾ ਹੈ।

**ਆਦਿ ਪੁਰਖੁ** – ਪਰਮਾਤਮਾ ਆਦਿ ਪੁਰਖ, ਅਪਰ–ਅਪਾਰ ਪਿਆਰਾ ਹੈ। ਸਭ ਥਾਈਂ ਵਰਤ ਰਿਹਾ ਹੈ।

**ਸਤਿਗੁਰਿ ਅਲਖੁ ਲਖਾਇਆ** – ਗੁਰੂ ਹੀ ਮਨੁਖ ਨੂੰ ਉਸ ਅਦ੍ਰਿਸਟ ਪ੍ਰਭੂ ਬਾਰੇ ਦੱਸਦਾ ਹੈ ਜੋ ਸਭ ਦਾ ਮੁੱਢ ਹੈ, ਜੋ ਸਭ ਵਿਚ ਵਿਆਪਕ ਹੈ, ਜੋ ਸਭ ਦਾ ਪਿਆਰਾ ਹੈ ਅਤੇ ਜਿਸ ਤੋਂ ਪਰ੍ਹੇ ਹੋਰ ਕੋਈ ਹਸਤੀ ਨਹੀਂ।

**ਅਨਹਦ ਰੁਣ ਝੁਣਕਾਰੇ** – ਜਿਨ੍ਹਾਂ ਮਨੁੱਖਾਂ ਦੇ ਮਨ ਪ੍ਰਭੂ ਦੇ ਨਾਮ ਵਿਚ ਰੰਗੇ ਜਾਂਦੇ ਹਨ ਤਾਂ ਅਨਾਹਦ ਨਾਦ ਵਜਦਾ ਹੈ। ਅਨਾਹਦ ਸ਼ਬਦ ਆਤਮ ਮੰਡਲ ਦਾ ਸੰਗੀਤ ਹੈ ਜੋ ਬਿਨਾਂ ਵਜਾਏ ਵਜਦਾ ਹੈ, ਜੋ ਕੰਨਾਂ ਦਾ ਵਿਸ਼ਾ ਨਹੀਂ ਕੇਵਲ ਅੰਦਰ ਦੀ ਇਕਾਗਰਤਾ ਵਿਚ ਅਨੁਭਵ ਕਰੀਦਾ ਹੈ।

**ਤਿਤੁ ਅਗਮ** – ਉਸ ਅਪਹੁੰਚ ਥਾਂ ਉਤੇ ਜਿਥੇ ਪ੍ਰਭੂ ਦਾ ਨਿਵਾਸ ਹੈ, ਉਥੇ ਕਿਵੇਂ ਪਹੁੰਚਿਆ ਜਾ ਸਕਦਾ ਹੈ।

**ਬਿਧਿ** – ਕਿਸ ਤਰੀਕੇ ਪ੍ਰਭੂ ਦੀ ਪ੍ਰਾਪਤੀ ਹੋਵੇ।

**ਸਚੁ ਸੰਜਮੋ** – ਸਦਾ ਥਿਰ ਰਹਿਣ ਵਾਲੇ ਪਰਮਾਤਮਾ ਦਾ ਨਾਮ ਸਿਮਰ ਕੇ, ਸਿਮਰਨ ਦੀ ਬਰਕਤ ਨਾਲ ਇੰਦਰੀਆਂ ਨੂੰ ਵਿਕਾਰਾਂ ਵਲੋਂ ਰੋਕ ਕੇ ਹੀ ਪਰਮਾਤਮਾ ਤਕ ਪਹੁੰਚਿਆ ਜਾ ਸਕਦਾ ਹੈ।

**ਸਚੁ ਸਬਦੁ** – ਪ੍ਰਭੂ ਦੇ ਗੁਣ ਹਿਰਦੇ ਵਿਚ ਸੰਭਾਲ ਕੇ ਸਤਿਗੁਰੂ ਦਾ ਸ਼ਬਦ ਕਮਾਉਣਾ ਚਾਹੀਦਾ ਹੈ ਭਾਵ ਗੁਰੂ ਦੇ ਉਪਦੇਸ਼ ਅਨੁਸਾਰ ਜੀਵਨ ਬਿਤਾਉਣਾ ਚਾਹੀਦਾ ਹੈ।

**ਗੁਣੀ ਨਿਧਾਨਾ** – ਸਦਾ ਥਿਰ ਰਹਿਣ ਵਾਲੇ ਪ੍ਰਭੂ ਨਾਲ ਮਿਲਾਉਣ ਵਾਲਾ ਗੁਰ-ਸ਼ਬਦ ਕਮਾਇਆਂ ਆਪਣੇ ਘਰ ਵਿਚ (ਪ੍ਰਭੂ ਦੀ ਹਜ਼ੂਰੀ ਵਿਚ) ਭਾਵ ਸ੍ਵੈ-ਸਰੂਪ ਵਿਚ ਪਹੁੰਚ ਜਾਈਦਾ ਹੈ ਜਿੱਥੇ ਗੁਣਾਂ ਦਾ ਖਜ਼ਾਨਾ ਪਰਮਾਤਮਾ ਲਭ ਲਈਦਾ ਹੈ।

**ਸੰਜਮ** – ਜਪ ਕਰਕੇ, ਤਪ ਸਾਧ ਕੇ ਇੰਦਰੀਆਂ ਨੂੰ ਰੋਕ ਕੇ ਜਾਂ ਹਠ ਨਾਲ ਇੰਦਰੀਆਂ ਨੂੰ ਵਸ ਕਰਨ ਦੇ ਯਤਨ ਨਾਲ ਪਰਮਾਤਮਾ ਨਹੀਂ ਮਿਲਦਾ।

**ਸਹਜਿ** – ਪਰਮਾਤਮਾ ਆਤਮਕ ਅਡੋਲਤਾ ਵਿਚ ਟਿਕੇ ਰਹਿਣ ਨਾਲ ਸੁਭਾਵਿਕ ਹੀ, ਨਿਰਯਤਨ ਹੀ ਮਿਲ ਪੈਂਦਾ ਹੈ।

**ਅਨਗਣਤ** angaṇt

ਵਿਸ਼ੇਸ਼ਣ

ਅਨੇਕ, ਬੇਅੰਤ, ਅਸੰਖ, ਬੇਸ਼ੁਮਾਰ, ਜਿਨ੍ਹਾਂ ਦੀ ਗਿਣਤੀ ਨਾ ਹੋ ਸਕੇ

**ਇਕਸ ਇਕਸ ਜੋਨ ਵਿਚ ਜੀਅ ਜੰਤ ਅਨਗਣਤ ਅਪਾਰਾ**

iks iks jon wič jī jãt angaṇt apārā

ਇਸ ਬ੍ਰਹਿਮੰਡ ਵਿਚ ਚੌਰਾਸੀ ਲਖ ਜੂਨਾਂ ਹਨ। ਜੀਆ ਜੰਤ ਦਾ ਕੋਈ ਅੰਤ ਨਹੀਂ। ਅਨਗਣਤ ਅਪਾਰ ਹਨ। ਸਾਸ ਗਿਰਾਸ ਵਿਚ, ਰੋਮ ਰੋਮ ਵਿਚ ਵਾਹਿਗੁਰੂ ਦਾ ਵਾਸਾ ਹੈ। ਉਸ ਦੀ ਕੁਦਰਤ ਅਨਗਣਤ ਅਪਾਰ ਹੈ।

**ਚੌਰਾਸੀ ਲਖ ਜੋਨ** ਵਿਚ ਜਲ ਥਲ ਮਹੀਅਲ ਤ੍ਰਿਭਵਣ ਸਾਰਾ॥ **ਇਕਸ ਇਕਸ ਜੋਨ ਵਿਚ ਜੀਅ ਜੰਤ ਅਨਗਣਤ ਅਪਾਰਾ॥ ਸਾਸ ਗਿਰਾਸ** ਸਮ੍ਹਾਲਦਾ ਕਰ **ਬ੍ਰਹਮੰਡ** ਕਰੋੜ ਸੁਮਾਰਾ॥ ਰੋਮ ਰੋਮ ਵਿਚ ਰਖਿਓਨ **ਓਅੰਕਾਰ** ਅਕਾਰ ਵਿਥਾਰਾ॥ ਸਿਰਿ ਸਿਰਿ **ਲੇਖ ਅਲੇਖ** ਦਾ ਲੇਖ ਅਲੇਖ ਉਪਾਵਣਹਾਰਾ॥ ਕੁਦਰਤਿ ਕਵਣੁ ਕਰੈ ਵੀਚਾਰਾ ॥੨॥

ਵਾਰਾਂ ਭਾਈ ਗੁਰਦਾਸ, ੮

**ਅਨਗਣਤ** angaṇt

**ਚੌਰਾਸੀ ਲਖ ਜੋਨ** čɔrāsī lakh jon

**ਸਾਸ ਗਿਰਾਸ** sās girās

**ਬ੍ਰਹਮੰਡ** brámãḍ

**ਓਅੰਕਾਰ** oãkār

**ਲੇਖ ਅਲੇਖ** lekh a'lekh

**ਅਨਗਣਤ** – ਅਨੇਕ, ਬੇਅੰਤ, ਅਸੰਖ, ਬੇਸ਼ੁਮਾਰ, ਜਿਨ੍ਹਾਂ ਦੀ ਗਿਣਤੀ ਨਾ ਹੋ ਸਕੇ।

**ਚੌਰਾਸੀ ਲਖ ਜੋਨ** – ਪ੍ਰਾਚੀਨ ਹਿੰਦੂ ਧਰਮ ਸ਼ਾਸਤਰਾਂ ਅਨੁਸਾਰ ਜੀਵਾਂ ਦੀਆਂ ਚੌਰਾਸੀ ਲਖ ਜੂਨਾਂ ਹਨ। ਇਹਨਾਂ ਦੀ ਵੰਡ ਇਸ ਤਰ੍ਹਾਂ ਹੈ – ਜਲ ਜੀਵ ਨੌਂ ਲਖ, ਹਵਾ ਵਿਚ ਉਡਣ ਵਾਲੇ ਪੰਛੀ ਆਦਿ ਦਸ ਲਖ, ਧਰਤੀ ਉੱਤੇ ਸਥਿਰ ਰਹਿਣ ਵਾਲੇ ਜਿਵੇਂ ਸਪ, ਗੰਡੋਏ ਆਦਿ ਗਿਆਰਾਂ ਲਖ, ਚੌਪਾਏ ਜਾਨਵਰ ਤੀਹ ਲਖ, ਬਾਂਦਰ, ਵਣਮਾਣਸ ਅਤੇ ਮਨੁਖ ਆਦਿ ਚਾਰ ਲਖ। ਜਲਾਂ ਅੰਦਰ, ਥਲਾਂ ਉੱਤੇ, ਅਕਾਸ਼ਾਂ ਅਤੇ ਤਿੰਨੇ ਭਵਣਾਂ ਵਿਚ 84 ਲਖ ਜੂਨਾਂ ਨੂੰ ਪਰਮਾਤਮਾ ਨੇ ਬਣਾਇਆ। ਇਕ ਇਕ ਜੋਨੀ ਵਿਚ ਇੰਨੇ ਜੀਵ ਜੰਤੂ ਪੈਦਾ ਕੀਤੇ ਹਨ ਕਿ ਇਹਨਾਂ ਦੀ ਗਿਣਤੀ ਨਹੀਂ ਹੋ ਸਕਦੀ।

**ਸਾਸ ਗਿਰਾਸ** – ਸਵਾਸ ਅਤੇ ਭੋਜਨ।

**ਬ੍ਰਹਮੰਡ** – ਕਰੋੜਾਂ ਬ੍ਰਹਿਮੰਡ ਅਤੇ ਕਰੋੜਾਂ ਮੀਲਾਂ ਦੇ ਪਸਾਰ ਵਿਚ ਸਭ ਜੀਵਾਂ ਨੂੰ ਸਾਸ ਗਿਰਾਸ ਨਾਲ ਪਰਮਾਤਮਾ ਆਪ ਹੀ ਸੰਭਾਲਦਾ ਹੈ।

**ਓਅੰਕਾਰ** – ਸਾਰਾ ਪਸਾਰਾ ਕਰਨ ਵਾਲਾ ਪਰਮਾਤਮਾ ਹਰ ਥਾਂ ਮੌਜੂਦ ਹੈ। ਉਸ ਨੇ ਆਪਣੇ ਆਪ ਨੂੰ ਰੋਮ ਰੋਮ ਵਿਚ ਰੱਖਿਆ ਹੋਇਆ ਹੈ।

**ਲੇਖ ਅਲੇਖ** – ਹਰ ਇਕ ਦੇ ਉਪਰ ਉਸ ਅਲੇਖ ਪ੍ਰਭੂ ਦਾ ਲੇਖ (ਹੁਕਮ) ਮੌਜੂਦ ਹੈ, ਪਰ ਆਪ ਪ੍ਰਭੂ ਅਲੇਖ (ਲੇਖੇ ਰਹਿਤ) ਹੈ।

**ਅੰਨ–ਜਲ** ãn jal
ਨਾਂਵ ਪੁਲਿੰਗ
ਖਾਣਾ ਪੀਣਾ, ਖੁਰਾਕ; ਗੁਜ਼ਰ, ਬਸਰ, ਰਹਿਣ ਦਾ ਸਬਬ

**ਅੰਨ ਜਲ ਚੱਕਿਆ ਗਿਆ**
ãn jal cakkiā giā

ਵਿਆਹ ਤੋਂ ਬਾਅਦ ਧੀ ਨੇ ਸਹੁਰੇ ਘਰ ਜਾਣਾ ਹੁੰਦਾ ਹੈ ਅਤੇ ਪੇਕੇ ਘਰ ਤੋਂ ਉਸ ਦਾ ਦਾਣਾ ਪਾਣੀ ਖਤਮ ਹੋ ਜਾਂਦਾ ਹੈ ਪਹਿਲੇ ਨਰਾਤੇ ਉਸ ਨੂੰ ਸਹੁਰੇ ਘਰ ਤੋਰ ਦਿੱਤਾ ਜਾਂਦਾ ਹੈ। ਸਹੁਰੇ ਗਹਿਣਿਆਂ ਦਾ ਛੱਜ ਭਾਵ ਬਹੁਤ ਸਾਰੇ ਗਹਿਣੇ ਪਾਉਂਦੇ ਹਨ। ਪੇਕੇ ਘਰ ਧੀ ਨੂੰ ਬਦਾਮ ਗਿਰੀਆਂ ਮਿਲਦੀਆਂ ਹਨ ਕਿਉਂਕਿ ਸਹੁਰੇ ਘਰ ਡਾਢਿਆਂ ਦੇ ਪੇਸ਼ ਆਉਣਾ ਹੈ।

ਬੱਲੇ ਬੱਲੇ ਨੀ **ਉਹ ਤਾਂ ਮਾਂਏ ਲੈ ਜਾਣਗੇ,**
**ਜਿਹਨਾਂ ਛੱਜ ਗਹਿਣਿਆਂ ਦਾ**

**ਪਾਇਆ,**
ਨੀ ਉਹ ਤਾਂ ਮਾਂਏ ਲੈ ਜਾਣਗੇ।
ਬੱਲੇ ਬੱਲੇ ਨੀ ਚੱਬ ਲੈ ਬਦਾਮ ਗਿਰੀਆਂ,
**ਧੀਏ ਵੱਸ ਡਾਢਿਆਂ ਦੇ ਪੈਣਾਂ,**
ਨੀ ਚੱਬ ਲੈ ਬਦਾਮ ਗਿਰੀਆਂ।
ਬੱਲੇ ਬੱਲੇ ਨੀ ਅੰਨ ਜਲ ਚੱਕਿਆ ਗਿਆ,
ਧੀਏ ਪਹਿਲੇ ਨਰਾਤੇ ਤੋਰੀ,
ਨੀ **ਅੰਨ ਜਲ ਚੱਕਿਆ ਗਿਆ।**

ਬੋਲ ਪੰਜਾਬਣ ਦੇ, II, ੯੩

ਅੰਨ-ਜਲ ãn jal

ਅੰਨ-ਜਲ ਚੱਕਿਆ ਗਿਆ
ãn jal čakkiā giā

ਉਹ ਤਾਂ ਮਾਂਏ ਲੈ ਜਾਣਗੇ
ó tā̃ māe lɛ jāṇge

ਜਿਹਨਾਂ ਛੱਜ ਗਹਿਣਿਆਂ ਦਾ ਪਾਇਆ
jínā̃ čhaj gɛ́ṇiā̃ dā pāiā

ਧੀਏ ਵੱਸ ਡਾਢਿਆਂ ਦੇ ਪੈਣਾਂ
tīe was ḍā̃ḍiā̃ de pɛṇā

**ਅਨੰਤ** anãt
ਵਿਸ਼ੇਸ਼ਣ
ਬਿਨਾਂ ਅੰਤ ਤੋਂ, ਜਿਸ ਦਾ ਅੰਤ ਨਹੀਂ, ਸਦੀਵੀ

**'ਅਨੰਤ' ਕਰਾਵੇ ਯਾਦ ਅੰਤਾਂ ਵਾਲਿਆਂ**
anãt krāwe yād ãtā̃ waḷiā̃

ਸਦਾ ਵਹਿੰਦੇ ਰਹਿਣ ਵਾਲੇ ਚਸ਼ਮੇ ਦਾ ਨਾਂ ਅਨੰਤ ਨਾਗ ਹੈ ਜੋ ਇਕ ਤਰ੍ਹਾਂ ਅਨੰਤਤਾ ਦਾ ਪ੍ਰਤੀਕ ਹੈ। ਜੋ ਗੈਬ ਵਿੱਚੋਂ ਨਿਕਲਿਆ ਹੈ ਭਾਵ ਇਸ ਅਨੰਤਤਾ ਦਾ ਆਦਿ ਕੋਈ ਨਹੀਂ ਜਾਣ ਸਕਦਾ। ਇਹ ਅਨੰਤਤਾ ਨਿਰਮਲ ਵੀ ਹੈ, ਮੈਲ ਰਹਿਤ ਹੈ ਅਤੇ ਠੰਢ ਭਾਵ ਸਕੂਨ ਦਾ ਦਾਨ ਦਿੰਦੀ ਹੈ। ਇਹ ਅਨੰਤ ਨਾਗ ਚਸ਼ਮਾ ਅਨੰਤਤਾ ਦਾ ਚੇਤਾ ਕਰਾਉਂਦਾ ਹੋਇਆ ਅੰਤਾਂ ਵਾਲਿਆਂ ਭਾਵ ਥੋੜ੍ਹਾ ਚਿਰ ਰਹਿਣ ਵਾਲੇ ਜੀਵਾਂ ਨੂੰ ਅਨੰਤ ਭਾਵ ਉਸ ਅਕਾਲ ਜੋ ਅੰਤ ਰਹਿਤ ਦਾ ਚੇਤਾ ਕਰਾਉਂਦਾ ਹੈ।

**ਨਿਰਮਲ ਤੇਰਾ ਰੰਗ**
**ਨਾਉਂ ਅਨੰਤ ਹੈ,**
ਗ਼ੈਬੋਂ ਨਿਕਲਯੋਂ ਆਇ
ਵਹਿੰਦਾ ਸਦਾ ਤੂੰ,
ਨਿਰਮਲਤਾ ਦਾ ਦਾਨ
ਦੇਵੇਂ ਠੰਡਿਆਂ,
**'ਅਨੰਤ' ਕਰਾਵੇਂ ਯਾਦ**
**ਅੰਤਾਂ ਵਾਲਿਆਂ।**

ਭਾਈ ਵੀਰ ਸਿੰਘ, ਮਟਕ ਹੁਲਾਰੇ, ੭੮

ਅਨੰਤ anãt

'ਅਨੰਤ' ਕਰਾਵੇ ਯਾਦ ਅੰਤਾਂ ਵਾਲਿਆਂ
anãt krāwe yād ãtā̃ wāliā̃

ਨਿਰਮਲ ਤੇਰਾ ਰੰਗ nirmal terā rãg

ਨਾਉਂ ਅਨੰਤ ਹੈ nāõ anãt hɛ

**ਅਨਦ** anãd
ਨਾਂਵ ਪੁਲਿੰਗ
ਆਨੰਦ, ਚਾਓ, ਸੁਖ, ਪ੍ਰਸੰਨਤਾ, ਖੁਸ਼ੀ

**ਅਨਦ ਬਿਨੋਦ** anãd binod

ਗੁਰਮੁਖ ਪ੍ਰਭੂ ਦੇ ਦਰਸਨ ਕਰਕੇ ਅਨਦ ਬਿਨੋਦ ਹੁੰਦਾ ਹੈ, ਮੰਗਲ ਗੁਨ ਗਾਉਂਦਾ ਹੈ। ਉਹ ਨਿਰੰਕਾਰ ਨਿਰਗੁਣ ਅਬਿਨਾਸੀ ਹੈ। ਅਤੁਲੋ ਤੁਲ ਹੈ।

ਸਾਰਗ ਮਹਲਾ ੫ ॥ ਓਇ ਸੁਖ ਕਾ ਸਿਉ ਬਰਨਿ ਸੁਨਾਵਤ ॥ **ਅਨਦ ਬਿਨੋਦ** ਪੇਖਿ ਪ੍ਰਭ ਦਰਸਨ ਮਨਿ **ਮੰਗਲ ਗੁਨ ਗਾਵਤ** ॥ ੧ ॥ ਰਹਾਉ ॥ **ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ** ॥ ਪੀਓ ਅੰਮ੍ਰਿਤ ਨਾਮੁ ਅਮੋਲਕ **ਜਿਉ ਚਾਖਿ ਗੂੰਗਾ ਮੁਸਕਾਵਤ** ॥ ੧ ॥ ਜੈਸੇ ਪਵਨੁ ਬੰਧ ਕਰਿ ਰਾਖਿਓ ਬੂਝ ਨ ਆਵਤ ਜਾਵਤ ॥ ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ ਉਆ ਕੀ ਕਹੀ ਨ ਜਾਇ ਕਹਾਵਤ ॥ ੨ ॥ **ਆਨ ਉਪਾਵ ਜੇਤੇ ਕਿਛੁ ਕਹੀਅਹਿ** ਤੇਤੇ ਸੀਖੇ ਪਾਵਤ ॥ **ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ** ਅਗਮ ਜੈਸੇ ਪਰਖਾਵਤ ॥ ੩ ॥ **ਨਿਰਗੁਣ ਨਿਰੰਕਾਰ ਅਬਿਨਾਸੀ ਅਤੁਲੋ ਤੁਲਿਓ** ਨ ਜਾਵਤ ॥ ਕਹੁ ਨਾਨਕ **ਅਜਰੁ ਜਿਨਿ ਜਰਿਆ** ਤਿਸੁ ਹੀ ਕਉ ਬਨਿ ਆਵਤ ॥ ੪ ॥ ੯ ॥

ਅ.ਗ.ਮ.੫, ੧੨੦੫

**ਅਨਦ** anãd

**ਮੰਗਲ ਗੁਨ ਗਾਵਤ** mãgal gun gāwat

**ਬਿਸਮ ਭਈ** bism paı̀

**ਪੇਖਿ ਬਿਸਮਾਦੀ** pekh bismādī

**ਪੂਰਿ ਰਹੇ ਕਿਰਪਾਵਤ**
pūr rahe kirpāwat

**ਜਿਉ ਚਾਖਿ** jio čākh

**ਗੂੰਗਾ ਮੁਸਕਾਵਤ** gũgā muskāwat

**ਆਨ ਉਪਾਵ** ān upāv

**ਜੇਤੇ ਕਿਛੁ ਕਹੀਅਹਿ** jete kič kaı̃́ɛ

**ਅਚਿੰਤ ਲਾਲੁ** ačı̃t lāl

**ਗ੍ਰਿਹ ਭੀਤਰਿ ਪ੍ਰਗਟਿਓ** grɛ́ pı̀tar pragṭio

**ਨਿਰਗੁਣ ਨਿਰੰਕਾਰ ਅਬਿਨਾਸੀ**
nirguṇ nirãkār abināsī

**ਅਤੁਲੋ ਤੁਲਿਓ** a'tulo tulio

**ਅਜਰੁ ਜਿਨਿ ਜਰਿਆ** ajar jin jariā

**ਅਨਦ** – ਆਨੰਦ, ਚਾਓ, ਸੁਖ, ਪ੍ਰਸੰਨਤਾ, ਖੁਸ਼ੀ।

**ਮੰਗਲ ਗੁਨ ਗਾਵਤ** – ਹਰੀ ਦੇ ਦਰਸ਼ਨ ਕਰਕੇ ਖੁਸ਼ੀਆਂ ਤੇ ਚਾਓ ਮਿਲ ਜਾਂਦੇ ਹਨ ਤੇ ਗੁਣ ਗਾਉਂਦਿਆਂ ਮਨ ਵਿਚ ਆਨੰਦ ਹੋ ਜਾਂਦਾ ਹੈ।

**ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ** – ਅਸਚਰਜ ਰੂਪ ਅਤੇ ਕਿਰਪਾ– ਵੰਤ, ਕਿਰਪਾ ਦੇ ਸੋਮੇ ਸਰਬ–ਵਿਆਪਕ ਪ੍ਰਭੂ ਦਾ ਦਰਸ਼ਨ ਕਰਕੇ ਮੈਂ ਹੈਰਾਨ ਹੋ ਗਈ ਹਾਂ।

**ਜਿਉ ਚਾਖਿ ਗੂੰਗਾ ਮੁਸਕਾਵਤ** – ਪ੍ਰਭੂ ਦਾ ਅਮੋਲਕ ਨਾਮ ਜਲ ਪੀ ਕੇ ਮੇਰੀ ਹਾਲਤ ਇਉਂ ਹੋ ਗਈ ਜਿਵੇਂ ਗੂੰਗਾ ਗੁੜ ਆਦਿ ਚਖ ਕੇ ਮੁਸਕਰਾਉਂਦਾ ਹੈ ਪਰ ਮੂੰਹੋਂ ਬਿਆਨ ਨਹੀਂ ਕਰ ਸਕਦਾ।

**ਆਨ ਉਪਾਵ ਜੇਤੇ ਕਿਛੁ ਕਹੀਅਹਿ** – ਪ੍ਰਭੂ ਨੂੰ ਪ੍ਰਾਪਤ ਕਰਨ ਦੇ ਹੋਰ ਸਾਰੇ ਉਪਾ ਮੈਂ ਸਿਖ ਲਏ ਹਨ ਭਾਵ ਕਰ ਲਏ ਹਨ ਪਰ ਹੁਣ ਉਹ ਪਿਆਰਾ ਸਹਿਜੇ ਹੀ ਅੰਦਰ ਆ ਵਸਿਆ ਹੈ। ਯਤਨਾਂ ਨਾਲ ਕੁਝ ਨਹੀਂ ਬਣਦਾ। ਪਰਮਾਤਮਾ ਆਪ ਹੀ ਕਿਰਪਾ ਕਰਕੇ ਇਹ ਅਵਸਥਾ ਦਿੰਦਾ ਹੈ।

**ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ** – ਜਿਸ ਦੇ ਹਿਰਦੇ ਰੂਪ ਘਰ ਵਿਚ ਪ੍ਰਭੂ ਸਹਿਜ ਸੁਭਾ ਪ੍ਰਗਟ ਹੋ ਜਾਂਦੇ ਹਨ ਉਸਦੀ ਪਰਖ ਕਰਨੀ ਭਾਵੇਂ ਕਠਿਨ ਕੰਮ ਹੈ ਪਰ ਇਹ ਅਗਮ ਦੀ ਪਰਖ ਆ ਜਾਂਦੀ ਹੈ।

**ਨਿਰਗੁਣ ਨਿਰੰਕਾਰ ਅਬਿਨਾਸੀ ਅਤੁਲੋ ਤੁਲਿਓ** – ਪਰਮਾਤਮਾ ਮਾਇਆ ਦੇ ਤਿੰਨ ਗੁਣਾਂ ਦੀ ਪਹੁੰਚ ਤੋਂ ਪਰੇ ਹੈ। ਪਰਮਾਤਮਾ ਨਾਸ–ਰਹਿਤ ਹੈ। ਉਹ ਅਤੋਲ ਹੈ ਉਸ ਨੂੰ ਤੋਲਿਆ ਨਹੀਂ ਜਾ ਸਕਦਾ।

**ਅਜਰੁ ਜਿਨਿ ਜਰਿਆ** – ਜਿਸ ਮਨੁਖ ਨੇ ਉਸ ਅਜਰ ਅਵਸਥਾ ਵਾਲੇ ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾ ਲਿਆ ਉਸ ਦੀ ਆਤਮਕ ਦਸ਼ਾ ਉਹ ਆਪ ਹੀ ਜਾਣਦਾ ਹੈ ਬਿਆਨ ਨਹੀਂ ਕੀਤੀ ਜਾ ਸਕਦੀ।

**ਅਨਦ ਮੰਗਲ ਬਿਸਰਾਮਾ**

anād māgal bisrāmā

ਹਰੀ ਦੇ ਨਾਮ ਸਿਮਰਨ ਨਾਲ ਪਸ਼ੂ ਪਰੇਤ ਵੀ ਮੁਗਧ ਹੋ ਜਾਂਦੇ ਹਨ। ਗੁਰਮੁਖ ਦੇ ਸਭ ਦੁਖ, ਸੋਗ ਕੱਟੇ ਜਾਂਦੇ ਹਨ ਅਤੇ ਉਹ ਅਨਦ ਮੰਗਲ ਬਿਸਰਾਮ ਦੀ ਅਵਸਥਾ ਵਿਚ ਵਿਚਰਦਾ ਹੈ।

ਸੋਰਠਿ ਮਹਲਾ ੫ ॥ ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥ **ਪਸੂ ਪਰੇਤ ਮੁਗਧ ਭਏ** ਸ੍ਰੋਤੇ ਹਰਿ ਨਾਮਾ ਮੁਖਿ ਗਾਇਆ ॥ ੧ ॥ ਪੂਰੇ ਗੁਰ ਕੀ ਦੇਖੁ ਵਡਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਰਹਾਉ ॥ **ਦੂਖ ਸੋਗ ਕਾ ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ** ॥ **ਮਨ ਬਾਂਛਤ ਫਲ ਮਿਲੇ ਅਚਿੰਤਾ** ਪੂਰਨ ਹੋਏ ਕਾਮਾ ॥ ੨ ॥ **ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ ਆਵਣ ਜਾਣੇ** ॥ ਨਿਰਭਉ ਭਏ ਹਿਰਦੈ ਨਾਮੁ ਵਸਿਆ ਅਪੁਨੇ ਸਤਿਗੁਰ ਕੈ ਮਨਿ ਭਾਣੇ ॥ ੩ ॥ ਊਠਤ

ਬੈਠਤ ਹਰਿ ਗੁਣ ਗਾਵੈ ਦੂਖੁ ਦਰਦੁ ਭ੍ਰਮੁ ਭਾਗਾ ॥ ਕਹੁ ਨਾਨਕ ਤਾ ਕੇ ਪੂਰ ਕਰੰਮਾ ਜਾ ਕਾ ਗੁਰ ਚਰਨੀ ਮਨੁ ਲਾਗਾ ॥ ੪ ॥

ਅ.ਗ.ਮ.੫, ੬੧੪

**ਅਨਦ** anãd

**ਪਸੂ ਪਰੇਤ ਮੁਗਧ ਭਏ ਸ੍ਰੋਤੇ**
pasū pret múgd paè srote

**ਦੂਖ ਸੋਗ ਕਾ ਢਾਹਿਓ ਡੇਰਾ**
dūkh sog kā ṭa̍io ḍerā

**ਮਨ ਬਾਂਛਤ** man bā̃čhat

**ਫਲ ਮਿਲੇ ਅਚਿੰਤਾ** phal mile ačĩtā

**ਈਹਾ ਸੁਖੁ** īha sukh

**ਆਗੈ ਮੁਖ ਊਜਲ** āgɛ mukh ūjal

**ਮਿਟਿ ਗਏ ਆਵਣ ਜਾਣੇ**
miṭ gae āwaṇ jāṇe

**ਅਨਦ** – ਆਤਮਕ ਸੁਖ, ਖੁਸ਼ੀ, ਚਾਅ।

**ਪਸੂ ਪਰੇਤ ਮੁਗਧ ਭਏ** – ਜਦੋਂ ਗੁਰੂ ਨੇ ਹਰੀ ਨਾਮ ਆਪਣੇ ਮੂੰਹ ਤੋਂ ਗਾਇਆ ਤਾਂ ਡੰਗਰ, ਜਿੰਨ, ਮੂਰਖ ਸਭ ਧਿਆਨ ਨਾਲ ਸੁਣਨ ਲਗ ਪਏ। ਗੁਰੂ ਦੇ ਉਚਾਰਣ ਵਿਚ ਇੰਨੀ ਖਿਚ ਹੈ।

**ਦੂਖ ਸੋਗ ਕਾ ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ**– ਗੁਰੂ ਦੀ ਮਿਹਰ ਸਦਕਾ ਦੁਖ ਤੇ ਸੋਗ ਜੋ ਦਿਲ ਵਿਚ ਡੇਰਾ ਪਾ ਬੈਠੇ ਸਨ, ਉਹਨਾਂ ਨੇ ਡੇਰਾ ਉਠਾ ਲਿਆ ਅਤੇ ਆਨੰਦ ਦਾ ਡੇਰਾ ਲਗ ਗਿਆ।

**ਮਨ ਬਾਂਛਤ ਫਲ ਮਿਲੇ ਅਚਿੰਤਾ** – ਜੋ ਮਨੁਖ ਗੁਰੂ ਦੀ ਸ਼ਰਨ ਆ ਜਾਂਦੇ ਹਨ ਉਹਨਾਂ ਨੂੰ ਮਨ ਭਾਉਂਦੀਆਂ ਮੁਰਾਦਾਂ ਬਗੈਰ ਯਤਨ ਦੇ ਮਿਲ ਜਾਂਦੀਆਂ ਹਨ।

**ਈਹਾ ਸੁਖੁ ਆਗੈ ਮੁਖ ਊਜਲ** – ਜਿਹੜੇ ਮਨੁਖ ਆਪਣੇ ਗੁਰੂ ਦੇ ਮਨ ਭਾ ਜਾਂਦੇ ਹਨ ਉਹਨਾਂ ਨੂੰ ਇਸ ਦੁਨੀਆਂ ਵਿਚ ਵੀ ਸੁਖ ਮਿਲਦਾ ਹੈ ਅਤੇ ਮਰਨ ਪਿਛੋਂ ਪਰਲੋਕ ਵਿਚ ਵੀ ਉਹ ਸੁਰਖਰੂ ਹੁੰਦੇ ਹਨ।

**ਮਿਟਿ ਗਏ ਆਵਣ ਜਾਣੇ** – ਗੁਰੂ ਦੀ ਕਿਰਪਾ ਨਾਲ ਜਿਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵਸਦਾ ਹੈ ਉਹਨਾਂ ਦੇ ਜਨਮ-ਮਰਨ ਦੇ ਗੇੜ ਮੁਕ ਜਾਂਦੇ ਹਨ। ਗੁਰੂ ਵਿਚ ਇਹ ਬਰਕਤ ਹੈ ਕਿ ਮੂੰਹੋਂ ਸ਼ਬਦ ਉਚਾਰਣ ਸਾਰ ਮੂਰਖ ਤੋਂ ਮੂਰਖ ਆਦਮੀ ਵਿਚ ਧਾਰਮਿਕ ਗਹੁ ਪੈਦਾ ਕਰ ਦਿੰਦਾ ਹੈ ਅਤੇ ਹਰੀ ਦਾ ਨਾਮ ਜਪਣ ਲਾ ਦਿੰਦਾ ਹੈ।

## ਅਨਦ ਬਿਨੋਦ ਭਰੇਪੁਰਿ ਧਾਰਿਆ

anãd binod pàrepur ta̍riā

ਗੁਰਮੁਖ ਦੈਵੀ ਅਨਦ ਬਿਨੋਦ ਵਿਚ ਰਹਿੰਦਾ ਹੈ। ਗੁਰ ਨਾਮ ਨੂੰ ਰਵਿ ਕੇ ਉਹ ਪ੍ਰਭੂ ਦੇ ਸੰਯੋਗ ਵਿਚ ਵਿਚਰਦਾ ਹੈ। ਸਤਿਗੁਰ ਦੀ ਪੂਰੀ ਬਣਤ ਵਿਚ ਗੁਰਮੁਖ ਭਗਤੀ ਕਰਦਾ ਹੈ। ਕਾਦਰ ਦੀ ਕੁਦਰਤ ਦੀ ਵਿਚਤਰਤਾ ਨੂੰ ਘੋਖਦਾ ਹੈ, ਵਿਚਾਰਦਾ ਹੈ। ਉਸ ਨੂੰ

ਦੈਵੀ ਰਹੱਸ ਦੀ ਸੋਝੀ ਆਉਂਦੀ ਹੈ। ਸਭ ਅਭਿਮਾਨ ਛਡ ਕੇ ਉਹ ਸਾਧ ਸੰਗਤ ਵਿਚ ਬੁਧ ਬਿਬੇਕ ਹਾਸਲ ਕਰ ਲੈਂਦਾ ਹੈ। ਅਠਸਠ ਤੀਰਥਾਂ ਦਾ ਇਸਨਾਨ ਕਰਦਾ ਹੈ।

**ਅਨਦ ਬਿਨੋਦ ਭਰੇਪੁਰਿ ਧਾਰਿਆ** ॥ **ਅਪੁਨਾ ਕਾਰਜੁ ਆਪਿ ਸਵਾਰਿਆ** ॥ ੧ ॥ ਪੂਰ ਸਮਗ੍ਰੀ ਪੂਰੇ ਠਾਕੁਰ ਕੀ ॥ ਭਰਿਪੁਰਿ ਧਾਰਿ ਰਹੀ ਸੋਭ ਜਾ ਕੀ ॥ ੧ ॥ ਰਹਾਉ ॥ ਨਾਮੁ ਨਿਧਾਨੁ ਜਾ ਕੀ ਨਿਰਮਲ ਸੋਇ ॥ **ਆਪੇ ਕਰਤਾ ਅਵਰੁ ਨ ਕੋਇ** ॥ ੨ ॥ ਜੀਅ ਜੰਤ ਸਭਿ ਤਾ ਕੈ ਹਾਥਿ ॥ **ਰਵਿ ਰਹਿਆ ਪ੍ਰਭੁ ਸਭ ਕੈ ਸਾਥਿ** ॥ ੩ ॥ **ਪੂਰਾ ਗੁਰੁ ਪੂਰੀ ਬਣਤ ਬਣਾਈ** ॥ ਨਾਨਕ ਭਗਤ ਮਿਲੀ ਵਡਿਆਈ ॥ ੪ ॥ ੨੪ ॥ ਆਸਾ ਮਹਲਾ ੫ ॥ ਗੁਰ ਕੈ ਸਬਦਿ ਬਨਾਵਹੁ ਇਹੁ ਮਨੁ ॥ **ਗੁਰ ਕਾ ਦਰਸਨੁ ਸੰਚਹੁ ਹਰਿ ਧਨੁ** ॥ ੧ ॥ ਊਤਮ ਮਤਿ ਮੇਰੈ ਰਿਦੈ ਤੂੰ ਆਉ ॥ ਧਿਆਵਉ ਗਾਵਉ ਗੁਣ ਗੋਵਿੰਦਾ ਅਤਿ ਪ੍ਰੀਤਮ ਮੋਹਿ ਲਾਗੈ ਨਾਉ ॥ ੧ ॥ ਰਹਾਉ ॥ **ਤ੍ਰਿਪਤਿ ਅਘਾਵਨੁ ਸਾਚੈ ਨਾਇ** ॥ ਅਠਸਠਿ ਮਜਨੁ ਸੰਤ ਧੂਰਾਇ ॥ ੨ ॥ ਸਭ ਮਹਿ ਜਾਨਉ ਕਰਤਾ ਏਕ ॥ ਸਾਧਸੰਗਤਿ ਮਿਲਿ ਬੁਧਿ ਬਿਬੇਕ ॥ ੩ ॥ **ਦਾਸੁ ਸਗਲ ਕਾ ਛੋਡਿ ਅਭਿਮਾਨੁ** ॥ ਨਾਨਕ ਕਉ ਗੁਰਿ ਦੀਨੋ ਦਾਨੁ ॥ ੪ ॥ ੨੫ ॥

ਅ.ਗ.ਮ.ਪ, ੩੭੬

**ਅਨਦ** anãd

**ਅਪੁਨਾ ਕਾਰਜੁ** apunā kāraj

**ਆਪਿ ਸਵਾਰਿਆ** āp swāriā

**ਆਪੇ ਕਰਤਾ** āpe kartā

**ਅਵਰੁ ਨ ਕੋਇ** awar na koe

**ਰਵਿ ਰਹਿਆ** rav rahiā

**ਪ੍ਰਭੁ ਸਭ ਕੈ ਸਾਥਿ** práb sáb kɛ sāth

**ਪੂਰਾ ਗੁਰੁ** pūrā gur

**ਪੂਰੀ ਬਣਤ ਬਣਾਈ** pūrī baṇt bṇāī

**ਗੁਰ ਕਾ ਦਰਸਨੁ ਸੰਚਹੁ ਹਰਿ ਧਨੁ**
gur kā darsan sãčɔ har tàn

**ਤ੍ਰਿਪਤਿ ਅਘਾਵਨੁ ਸਾਚੈ ਨਾਇ**
tript agā̀wan sāčɛ nāe

**ਦਾਸੁ ਸਗਲ ਕਾ ਛੋਡਿ ਅਭਿਮਾਨੁ**
dās sagl kā čhoḍ ábimān

**ਅਨਦ** – ਆਨੰਦ, ਸੁਖ, ਆਤਮਕ ਸ਼ਾਂਤੀ।

**ਅਨਦ ਬਿਨੋਦ** – ਸਭ ਆਨੰਦ, ਤਮਾਸ਼ੇ ਉਸ ਭਰਪੂਰ ਵਾਹਿਗੁਰੂ ਨੇ ਬਣਾਏ ਹਨ।

**ਅਪੁਨਾ ਕਾਰਜੁ ਆਪਿ ਸਵਾਰਿਆ** – ਜਗਤ ਦੇ ਸਾਰੇ ਕੌਤਕ ਤਮਾਸ਼ੇ ਉਸ ਸਰਬ ਵਿਆਪਕ ਪ੍ਰਭੂ ਨੇ ਆਪ ਹੀ ਰਚੇ ਅਤੇ ਆਪਣੇ ਰਚੇ ਹੋਏ ਸੰਸਾਰ ਨੂੰ

ਇਹਨਾਂ ਕੌਤਕ ਤਮਾਸ਼ਿਆਂ ਨਾਲ ਸੋਹਣਾ ਬਣਾਇਆ ਹੈ, ਆਪਣੀ ਸੰਸਾਰ ਦੀ ਰਚਨਾ ਦਾ ਕੰਮ ਆਪ ਹੀ ਸਵਾਰਿਆ ਹੈ।

**ਆਪੇ ਕਰਤਾ ਅਵਰੁ ਨ ਕੋਇ** – ਪਰਮਾਤਮਾ ਆਪ ਹੀ ਸਭ ਜੀਵਾਂ ਨੂੰ ਪੈਦਾ ਕਰਨ ਵਾਲਾ ਹੈ। ਹੋਰ ਕੋਈ ਉਸ ਦੇ ਬਰਾਬਰ ਦਾ ਨਹੀਂ।

**ਰਵਿ ਰਹਿਆ ਪ੍ਰਭੁ ਸਭ ਕੈ ਸਾਥਿ** – ਸਾਰੇ ਜੀਅ ਜੰਤ ਉਸ ਪਰਮਾਤਮਾ ਦੇ ਹਥ ਵਿਚ ਹਨ। ਉਹ ਪਰਮਾਤਮਾ ਸਭ ਥਾਈਂ ਵਰਤ ਰਿਹਾ ਹੈ। ਉਹ ਹਰੇਕ ਜੀਵ ਦੇ ਵਿਚ ਰਮਿਆ ਹੋਇਆ ਹੈ।

**ਪੂਰਾ ਗੁਰੁ ਪੂਰੀ ਬਣਤ ਬਣਾਈ** – ਹਰੀ ਪੂਰਾ ਗੁਰੂ ਹੈ, ਉਸ ਵਿਚ ਕੋਈ ਉਕਾਈ ਨਹੀਂ ਹੈ। ਉਸ ਦੀ ਬਣਾਈ ਰਚਨਾ ਵੀ ਉਕਾਈਹੀਣ ਹੈ। ਉਸ ਦੀ ਭਗਤੀ ਕਰਨ ਵਾਲਿਆਂ ਨੂੰ ਲੋਕ ਪਰਲੋਕ ਵਿਚ ਆਦਰ ਮਿਲਦਾ ਹੈ।

**ਗੁਰ ਕਾ ਦਰਸਨੁ ਸੰਚਹੁ ਹਰਿ ਧਨੁ** – ਗੁਰੂ ਦਾ ਦਰਸ਼ਨ ਹਰੀ ਧਨ ਹੈ, ਜਿਸ ਨੂੰ ਇਕੱਠਾ ਕਰਨਾ ਚਾਹੀਦਾ ਹੈ।

**ਤ੍ਰਿਪਤਿ ਅਘਾਵਨੁ ਸਾਚੈ ਨਾਇ** – ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ ਜੁੜਿਆਂ ਹੀ ਤ੍ਰਿਸ਼ਨਾ ਮੁਕ ਜਾਂਦੀ ਹੈ। ਸੱਚੇ ਨਾਮ ਦੁਆਰਾ ਹੀ ਰਜ ਆਉਂਦਾ ਹੈ।

**ਦਾਸੁ ਸਗਲ ਕਾ ਛੋਡਿ ਅਭਿਮਾਨੁ** – ਹਰੀ ਰਸ ਦੇ ਸਮਝਣ ਵਾਲੀ ਮਤ ਗੁਰੂ ਤੋਂ ਮਿਲਦੀ ਹੈ ਅਤੇ ਇਸ ਦੇ ਮਿਲਣ ਨਾਲ ਹੀ ਪੂਰੀ ਤਸੱਲੀ ਹੁੰਦੀ ਹੈ। ਗੁਰੂ ਹੀ ਐਸੀ ਬੁਧ ਦਾ ਦਾਨ ਦਿੰਦਾ ਹੈ ਕਿ ਹੰਕਾਰ ਛਡ ਕੇ ਹੀ ਸਭਨਾਂ ਦਾ ਸੇਵਕ ਹੋਇਆ ਜਾਂਦਾ ਹੈ।

**ਅਨਦੋ ਅਨਦੁ ਘਣਾ** anãdo anãd kàṇā

ਜਦੋਂ ਗੁਰ ਸ਼ਬਦਿ ਦੇ ਸਿਮਰਨ ਨਾਲ ਉਹ ਕਰਤਾਰ ਗ੍ਰਿਹੁ ਵਸਿ ਆਉਂਦਾ ਹੈ, ਸਭ ਪਾਸੇ ਮੰਗਲ ਹੀ ਮੰਗਲ ਹੁੰਦਾ ਹੈ। ਪੰਚ ਦੁਸਟਾਂ ਦਾ ਨਾਸ ਹੁੰਦਾ ਹੈ। ਗੁਰਮੁਖ ਸਤਿਗੁਰ ਦਾ ਅੰਮ੍ਰਿਤ ਪੀਂਦਾ ਹੈ।

**ਅਨਦੋ ਅਨਦੁ ਘਣਾ** ਮੈ ਸੋ ਪ੍ਰਭੁ ਡੀਠਾ ਰਾਮ ॥ ਚਾਖਿਅੜਾ ਚਾਖਿਅੜਾ ਮੈ ਹਰਿ **ਰਸੁ ਮੀਠਾ** ਰਾਮ ॥ ਹਰਿ ਰਸੁ ਮੀਠਾ ਮਨ ਮਹਿ ਵੂਠਾ ਸਤਿਗੁਰੁ **ਤੂਠਾ** ਸਹਜੁ ਭਇਆ ॥ ਗ੍ਰਿਹੁ ਵਸਿ ਆਇਆ **ਮੰਗਲੁ** ਗਾਇਆ ਪੰਚ ਦੁਸਟ ਓਇ ਭਾਗਿ ਗਇਆ ॥ **ਸੀਤਲ ਆਘਾਣੇ ਅੰਮ੍ਰਿਤ ਬਾਣੇ** ਸਾਜਨ ਸੰਤ ਬਸੀਠਾ ॥ ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਸੋ ਪ੍ਰਭੁ **ਨੈਣੀ ਡੀਠਾ** ॥੧॥

ਅ.ਗ.ਮ.੫, ੪੫੨

**ਅਨਦੁ** anãd

**ਰਸੁ ਮੀਠਾ** ras mīṭhā

**ਤੂਠਾ** tūṭhā

**ਮੰਗਲੁ** mãgal
**ਸੀਤਲ ਆਘਾਣੇ ਅੰਮ੍ਰਿਤ ਬਾਣੇ**

sītal āgāṇe ãmrit bāṇe

**ਨੈਣੀ ਡੀਠਾ** nɛṇī ḍīṭhā

**ਅਨਦੁ** – ਆਤਮਕ ਖੁਸ਼ੀ।

**ਰਸੁ ਮੀਠਾ** – ਜਦੋਂ ਮਨੁਖ ਪ੍ਰਭੂ ਦੇ ਨਾਮ ਦਾ ਮਿੱਠਾ ਰਸ ਚਖ ਲੈਂਦਾ ਹੈ, ਫ਼ਿਰ ਪਰਮਾਤਮਾ ਦਾ ਮਿੱਠਾ ਰਸ ਮਨ ਵਿਚ ਵਸ ਜਾਂਦਾ ਹੈ। ਪ੍ਰਭੂ ਦੇ ਦਰਸ਼ਨ ਹੋ ਜਾਂਦੇ ਹਨ। ਹਿਰਦੇ ਵਿਚ ਆਨੰਦ ਹੀ ਆਨੰਦ ਹੋ ਜਾਂਦਾ ਹੈ।

**ਤੂਠਾ** – ਜਦੋਂ ਸਤਿਗੁਰੂ ਮਨੁਖ ਉੱਤੇ ਦਇਆਵਾਨ ਹੋ ਜਾਂਦਾ ਹੈ, ਗੁਰੂ ਦੀ ਮਿਹਰ ਨਾਲ ਮਨੁਖ ਦਾ ਹਿਰਦਾ ਪ੍ਰਸੰਨ ਹੋ ਜਾਂਦਾ ਹੈ ਅਤੇ ਉਸ ਅੰਦਰ ਆਤਮਕ ਅਡੋਲਤਾ ਪੈਦਾ ਹੋ ਜਾਂਦੀ ਹੈ। ਉੱਚੀ ਤੋਂ ਉੱਚੀ ਸ਼ਾਂਤੀ, ਸੁਖ ਪ੍ਰਾਪਤ ਹੋ ਜਾਂਦਾ ਹੈ।

**ਮੰਗਲੁ** – ਜਦੋਂ ਪਰਮਾਤਮਾ ਹਿਰਦੇ ਵਿਚ ਵਸ ਜਾਵੇ ਤਾਂ ਮਨੁਖ ਦੇ ਸਾਰੇ ਗਿਆਨ ਇੰਦਰੇ ਖੁਸ਼ੀ ਦੇ ਗੀਤ ਗਾਉਂਦੇ ਹਨ ਅਤੇ ਪੰਜੇ ਵੈਰੀ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨਸ ਜਾਂਦੇ ਹਨ।

**ਸੀਤਲ ਆਘਾਣੇ ਅੰਮ੍ਰਿਤ ਬਾਣੇ** – ਗੁਰੂ ਦੀ ਅੰਮ੍ਰਿਤ ਬਾਣੀ ਨਾਲ ਮਨੁਖ ਦੇ ਗਿਆਨ ਇੰਦਰੇ ਠੰਢੇ ਠਾਰ ਹੋ ਜਾਂਦੇ ਹਨ, ਕਿਉਂਕਿ ਉਹ ਦੁਨਿਆਵੀ ਪਦਾਰਥਾਂ ਵਲੋਂ ਰਜ ਜਾਂਦੇ ਹਨ।

**ਨੈਣੀ ਡੀਠਾ** – ਜਦੋਂ ਮਨੁਖ ਦਾ ਮਨ ਪਰਮਾਤਮਾ ਨਾਲ ਲਗ ਜਾਂਦਾ ਹੈ ਤਾਂ ਉਹ ਪਰਮਾਤਮਾ ਨੂੰ ਆਪਣੀਆਂ ਅੱਖਾਂ ਨਾਲ ਵੇਖ ਸਕਦਾ ਹੈ।

**ਅਨੰਦ ਗਿਰਾਉ ਦਾ ਕਾਰਣ ਕਦੀ ਨਹੀਂ ਹੁੰਦਾ**

anãd girāo dā kāraṇ kadī nahī̃ hũdā

ਅਨੰਦ ਹਉਂ ਭਾਵ ਮੈਂ ਨੂੰ ਤਿਲਕਾਅ ਕੇ ਗਰਕ ਨਹੀਂ ਕਰਦਾ ਸਗੋਂ ਇਹ ਤਾਂ ਮਨ ਦੀ ਕਮਜ਼ੋਰੀ ਹੁੰਦੀ ਹੈ ਜਿਸ ਕਾਰਨ ਜੇ ਕਿਤੇ ਥੋੜਾ ਜਿਹਾ ਅਨੰਦਮਈ ਲਹਿਰਾ ਭਾਵ ਹੁਲਾਰ ਆਇਆ ਤਾਂ ਉਹ ਫਿਸਲ ਗਿਆ। ਜਿਸ ਤਰ੍ਹਾਂ ਘਿਉ ਵਰਗੀ ਭਾਰੀ ਚੀਜ਼ ਹਜਮ ਕਰਨ ਲਈ ਕਾਲੀ ਮਿਰਚ ਅਤੇ ਮਿਸਰੀ ਆਦਿ ਦੀ ਮਿਲਾਵਟ ਕੀਤੀ ਜਾਂਦੀ ਹੈ ਇਸੇ ਤਰ੍ਹਾਂ ਸੇਵਾ, ਬਾਣੀ ਅਥਵਾ ਗੁਰੂ ਦੀ ਕਿਰਪਾ ਨਾਲ ਮਿਲੇ ਅਨੰਦ ਨੂੰ ਜਿਉ ਸਕਣ, ਮਾਣ ਸਕਣ ਭਾਵ ਹਜ਼ਮ ਕਰ ਸਕਣਾ ਵੀ ਕਿਸੇ ਸੈਰ ਦੀ ਜਰੂਰਤ ਹੁੰਦੀ ਹੈ।

**ਅਨੰਦ ਗਿਰਾਉ ਦਾ ਕਾਰਣ ਕਦੀ ਨਹੀਂ ਹੁੰਦਾ ਸਾਡਾ ਮਨ ਕਮਜ਼ੋਰ ਹੈ।** ਸੇਵਾ, ਬਾਣੀ ਤੇ ਗੁਰੂ ਦੀ ਕ੍ਰਿਪਾ ਦੇ ਅਸਰ ਨਾਲ ਜੇ ਕਿਸੇ ਵੇਲੇ ਆਨੰਦ ਦਾ ਲਹਿਰਾ ਆਉਂਦਾ ਹੈ ਤਦ ਕਮਜ਼ੋਰ ਮਨ ਝੱਲ ਨਹੀਂ ਸਕਦਾ ਤੇ ਅਨੰਦ ਨੂੰ ਜੀਉਰ ਨਹੀਂ ਸਕਦਾ। ਸਾਡਾ **ਹਉਮੈ ਦਾ ਸੁਭਾਵ ਪੱਕਾ ਹੋਣ ਕਰਕੇ ਮਨ ਦਾ ਰੁਖ਼ ਬੇਮਲੂਮੇ ਅਨੰਦ ਵਿਚ ਹਉਂ ਵਿਚ ਤਿਲਕ ਜਾਂਦਾ ਹੈ,** ਯਾ ਬਾਹਰ

ਦਾ ਕੋਈ ਭੋਰਾ ਜਿੰਨਾਂ ਕੁਸੰਗ ਇਹ ਅਸਰ ਪਾ ਜਾਂਦਾ ਹੈ ਸੋ ਹਾਨੀ ਦਾ ਕਾਰਨ ਮਨ ਦੀ ਨਿਰਬਲਤਾਈ ਹੈ, ਆਨੰਦ ਨਹੀਂ ਹੈ। ਇਸ ਕਰਕੇ ਸਾਨੂੰ ਏਥੇ ਇਕ ਐਸੀ ਸ਼ੈ ਦੀ ਲੋੜ ਹੈ ਕਿ ਜਿਸ ਨਾਲ ਸਾਡਾ ਨਿਰਮਲ ਮਨ ਉਸ ਅਨੰਦ ਨੂੰ ਜੀਉਰ ਸਕੇ। ਉਹ ਲੋੜ ਐਸੀ ਸ਼ੈ ਦੀ ਹੈ ਕਿ ਅਨੰਦ ਦੇ ਭਾਵ ਨੂੰ ਨਾਸ਼ ਬੀ ਨਾ ਹੋਣ ਦੇਵੇ ਪਰ ਮਨ ਨੂੰ ਉਦਾਸੀ ਵੱਲ ਬੀ ਨਾ ਲੈ ਜਾਵੇ ਜਿਕੂੰ ਨਿਰਾ ਘਿਉ ਪੀਤਾ ਹੋਇਆ ਝੱਲਿਆ ਨਹੀਂ ਜਾਂਦਾ ਪਰ ਕਾਲੀ ਮਿਰਚ ਤੇ ਮਿਸਰੀ ਨਾਲ ਖਾਧੇ ਹੋਏ ਘਿਉ ਨੂੰ ਸਾਡਾ ਪੇਟ ਪਚਾ ਲੈਂਦਾ ਹੈ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੪੦੯

ਅਨੰਦ anād

ਅਨੰਦ ਗਿਰਾਉ ਦਾ ਕਾਰਣ ਕਦੀ ਨਹੀਂ ਹੁੰਦਾ anād girāo dā kāraṇ kadī nahī̃ hũdā

ਮਨ ਕਮਜ਼ੋਰ ਹੈ man kamzor hɛ

ਹਉਮੈ ਦਾ ਸੁਭਾਵ ਪੱਕਾ ਹੋਣ ਕਰਕੇ hɔmɛ dā subāv pakkā hoṇ karke

ਮਨ ਦਾ ਰੁਖ਼ ਬੇਮਲੂਮੇ ਅਨੰਦ ਵਿਚ man dā rukh bemalūme anād wič

**ਸਦਾ ਅਨੰਦ** sadā anād

ਗੁਰਮੁਖ ਗੁਰ ਸ਼ਬਦ ਦੀ ਆਰਾਧਨਾ ਨਾਲ ਸਦਾ ਅਨੰਦ ਵਿਚ ਰਹਿੰਦਾ ਹੈ। ਉਹ ਕਰਤਾਰ ਇਕ ਘੜੀ ਵਿਚ ਸਾਰੇ ਬ੍ਰਹਮੰਡ ਦੀ ਸਥਾਪਨਾ ਕਰਦਾ ਹੈ ਅਤੇ ਇਕ ਘੜੀ ਵਿਚ ਹੀ ਉਥਾਪਣਾ ਹੋ ਜਾਂਦੀ ਹੈ। ਥਾਪਣਾ/ਉਥਾਪਣਾ ਦਾ ਦੁਵੰਦ ਗੁਰ ਸ਼ਬਦ ਦੀ ਆਰਾਧਨਾ ਨਾਲ ਦੂਰ ਹੁੰਦਾ ਹੈ।

**ਸਬਦਿ ਮਰੈ ਤਿਸੁ ਸਦਾ ਅਨੰਦ** ॥ ਸਤਿਗੁਰ ਭੇਟੇ ਗੁਰ ਗੋਬਿੰਦ ॥ **ਨਾ ਫਿਰਿ ਮਰੈ ਨ ਆਵੈ ਜਾਇ** ॥ ਪੂਰੇ ਗੁਰ ਤੇ ਸਾਚਿ ਸਮਾਇ ॥ ੧ ॥ ਜਿਨ੍ ਕਉ ਨਾਮੁ ਲਿਖਿਆ ਧੁਰਿ ਲੇਖੁ ॥ ਤੇ ਅਨਦਿਨੁ ਨਾਮੁ ਸਦਾ ਧਿਆਵਹਿ ਗੁਰ ਪੂਰੇ ਤੇ **ਭਗਤਿ ਵਿਸੇਖੁ** ॥ ੧ ॥ ਰਹਾਉ ॥ ਜਿਨ੍ ਕਉ ਹਰਿ ਪ੍ਰਭੁ ਲਏ ਮਿਲਾਇ ॥ **ਤਿਨ੍ ਕੀ ਗਹਣ ਗਤਿ ਕਹੀ ਨ ਜਾਇ** ॥ ਪੂਰੇ ਸਤਿਗੁਰ ਦਿਤੀ ਵਡਿਆਈ ॥ ਊਤਮ ਪਦਵੀ ਹਰਿ ਨਾਮਿ ਸਮਾਈ ॥ ੨ ॥ ਜੋ ਕਿਛੁ ਕਰੇ ਸੁ ਆਪੇ ਆਪਿ ॥ ਏਕ ਘੜੀ ਮਹਿ **ਥਾਪਿ ਉਥਾਪਿ** ॥ ਕਹਿ ਕਹਿ ਕਹਣਾ ਆਖਿ ਸੁਣਾਏ ॥ **ਜੇ ਸਉ ਘਾਲੇ ਥਾਇ ਨ ਪਾਏ** ॥ ੩ ॥ ਜਿਨ੍ ਕੈ ਪੋਤੈ ਪੁੰਨੁ ਤਿਨ੍ਾ ਗੁਰੂ ਮਿਲਾਏ ॥ ਸਚੁ ਬਾਣੀ ਗੁਰੁ ਸਬਦੁ ਸੁਣਾਏ ॥ ਜਹਾਂ ਸਬਦੁ ਵਸੈ ਤਹਾਂ ਦੁਖੁ ਜਾਏ ॥ ਗਿਆਨਿ ਰਤਨਿ ਸਾਚੈ ਸਹਜਿ ਸਮਾਏ ॥ ੪ ॥ ਨਾਵੈ ਜੇਵਡੁ ਹੋਰੁ ਧਨੁ ਨਾਹੀ ਕੋਇ ॥ ਜਿਸ ਨੋ ਬਖਸੇ ਸਾਚਾ ਸੋਇ ॥ ਪੂਰੈ ਸਬਦਿ ਮੰਨਿ ਵਸਾਏ ॥ ਨਾਨਕ ਨਾਮਿ ਰਤੇ ਸੁਖੁ ਪਾਏ ॥ ੫ ॥

ਅ.ਗ.ਮ.੩, ੩੬੪

**ਅਨੰਦ** anãd

**ਸਬਦਿ ਮਰੈ** sabad marɛ

**ਨਾ ਫਿਰਿ ਮਰੈ** nā phir marɛ

**ਨ ਆਵੈ ਜਾਇ** na āwɛ jāe

**ਭਗਤਿ ਵਿਸੇਖੁ** pàgt wisekh

**ਤਿਨ੍ ਕੀ ਗਹਣ** tín kī gahaṇ

**ਗਤਿ ਕਹੀ ਨ ਜਾਇ** gat kahī na jāe

**ਥਾਪਿ ਉਥਾਪਿ** thāp uthāp

**ਜੇ ਸਉ ਘਾਲੇ ਥਾਇ ਨ ਪਾਏ**
je sɔ kàle thāe na pāe

**ਅਨੰਦ** – ਆਤਮਕ ਸੁਖ, ਖੁਸ਼ੀ।

**ਸਬਦਿ ਮਰੈ ਤਿਸੁ ਸਦਾ ਅਨੰਦ** – ਜੋ ਮਨੁਖ ਗੁਰੂ ਦੇ ਸ਼ਬਦ ਦੁਆਰਾ, ਗੁਰੂ ਦੇ ਸ਼ਬਦ ਨਾਲ ਜੁੜ ਕੇ ਮਾਇਆ ਦੇ ਮੋਹ ਵੱਲੋਂ ਜੀਵਤ ਰੂਪ ਵਿਚ ਮਰਦਾ ਹੈ, ਉਸ ਨੂੰ ਸਦਾ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ।

**ਨਾ ਫਿਰਿ ਮਰੈ ਨ ਆਵੈ ਜਾਇ** – ਸਤਿਗੁਰ ਜੋ ਗੋਬਿੰਦ ਰੂਪ ਹੈ, ਜਿਸ ਨੂੰ ਮਿਲਦਾ ਹੈ, ਉਹ ਫਿਰ ਮੁੜ ਮੁੜ ਜੰਮਦਾ, ਮਰਦਾ ਨਹੀਂ, ਉਸ ਦਾ ਆਵਾਗਉਣ ਖਤਮ ਹੋ ਜਾਂਦਾ ਹੈ।

**ਭਗਤਿ ਵਿਸੇਖੁ** – ਜਿਨ੍ਹਾਂ ਦੇ ਮੱਥੇ ਉਤੇ ਧੁਰ ਦਰਗਾਹੋਂ ਨਾਮ ਸਿਮਰਨ ਦਾ ਨਾਮ ਲਿਖਿਆ ਹੁੰਦਾ ਹੈ, ਉਹ ਹਰ ਰੋਜ਼ ਸਦਾ ਨਾਮ ਧਿਆਉਂਦੇ ਹਨ ਅਤੇ ਪੂਰੇ ਗੁਰੂ ਤੋਂ ਵਿਸ਼ੇਸ਼ ਭਗਤੀ, ਉਤਮ ਭਗਤੀ ਪ੍ਰਾਪਤ ਕਰਦੇ ਹਨ।

**ਤਿਨ੍ ਕੀ ਗਹਣ ਗਤਿ ਕਹੀ ਨ ਜਾਇ** – ਜਿਨ੍ਹਾਂ ਨੂੰ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ, ਉਹਨਾਂ ਦੀ ਡੂੰਘਾਈ ਅਤੇ ਉਚਾਈ ਦੱਸੀ ਨਹੀਂ ਜਾ ਸਕਦੀ।

**ਥਾਪਿ ਉਥਾਪਿ** – ਪ੍ਰਭੂ ਜੋ ਕੁਝ ਵੀ ਕਰਦਾ ਹੈ, ਆਪਣੇ ਆਪ ਹੀ ਕਰਦਾ ਹੈ, ਇਕ ਘੜੀ ਵਿਚ ਬਣਾ ਕੇ ਫਿਰ ਨਸ਼ਟ ਕਰ ਦਿੰਦਾ ਹੈ।

**ਜੇ ਸਉ ਘਾਲੇ ਥਾਇ ਨ ਪਾਏ** – ਜੇ ਮਨੁਖ ਆਪ ਪ੍ਰਭੂ ਦਾ ਸਿਮਰਨ ਨਹੀਂ ਕਰਦਾ ਅਤੇ ਅਧਿਆਤਮਿਕਤਾ ਬਾਰੇ ਕਹਿ ਕਹਿ ਕੇ ਹੋਰਾਂ ਨੂੰ ਬਿਆਨ ਕਰਦਾ ਹੈ, ਉਹ ਸੌ ਘਾਲ ਪਿਆ ਘਾਲੇ, ਪਰਮਾਤਮਾ ਦੀ ਦਰਗਾਹ ’ਤੇ ਕਬੂਲ ਨਹੀਂ ਹੁੰਦਾ।

**ਅਨੰਦੁ ਸਦਾ ਸੁਖੁ** anãd sadā sukh

ਦੈਵੀ ਆਨੰਦ ਦਾ ਆਧਾਰ ਸਚੁ ਨਾਮ ਹੈ। ਇਹ ਦੁਖ ਨਿਵਾਰਣ ਹੈ। ਇਸ ਸਚੁ ਦੀ ਭਗਤੀ ਵਿਚ ਰੱਤਾ ਗੁਰਮੁਖ ਸਹਜਿ ਸੁਭਾਅ ਵਿਚ ਰਹਿੰਦਾ ਹੈ। ਮਨਮੁਖ ਸੰਸੇ ਵਿਚ ਜਕੜਿਆ ਰਹਿੰਦਾ ਹੈ ਤੇ ਸੁਤਿਆਂ ਹੀ ਉਸ ਦੀ ਆਯੂ ਵਿਹਾਅ ਜਾਂਦੀ ਹੈ। ਗੁਰਮੁਖ ਗੁਰਮਤਿ ਵਿਚ ਰਹਿ ਕੇ ਦੈਵੀ ਜੋਤ ਨਾਲ ਜੋਤ ਹੋ ਜਾਂਦਾ ਹੈ। ਸਤਿਗੁਰ ਦਾ ਵਾਸਾ ਹੁੰਦਾ ਹੈ। ਸਾਰੇ ਮੋਹ ਚੁੱਕੇ ਜਾਂਦੇ ਹਨ।

ਸਿਰੀਰਾਗੁ ਮਹਲਾ ੩ ॥ ਤਿਨਾ **ਅਨੰਦੁ ਸਦਾ ਸੁਖੁ** ਹੈ ਜਿਨਾ **ਸਚੁ ਨਾਮੁ ਆਧਾਰੁ** ॥ ਗੁਰ ਸਬਦੀ ਸਚੁ ਪਾਇਆ **ਦੂਖ ਨਿਵਾਰਣਹਾਰੁ** ॥ ਸਦਾ ਸਦਾ ਸਾਚੇ ਗੁਣ ਗਾਵਹਿ ਸਾਚੈ ਨਾਇ ਪਿਆਰੁ ॥ ਕਿਰਪਾ ਕਰਿ ਕੈ ਆਪਣੀ ਦਿਤੋਨੁ ਭਗਤਿ ਭੰਡਾਰੁ ॥ ੧ ॥ ਮਨ ਰੇ ਸਦਾ ਅਨੰਦੁ ਗੁਣ ਗਾਇ ॥ ਸਚੀ ਬਾਣੀ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥ ੧ ॥ ਰਹਾਉ ॥ ਸਚੀ ਭਗਤੀ ਮਨੁ ਲਾਲੁ ਥੀਆ **ਰਤਾ ਸਹਜਿ ਸੁਭਾਇ** ॥ ਗੁਰ ਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ ॥ **ਜਿਹਵਾ ਰਤੀ ਸਬਦਿ ਸਚੈ ਅੰਮ੍ਰਿਤੁ ਪੀਵੈ ਰਸਿ ਗੁਣ ਗਾਇ** ॥ ਗੁਰਮੁਖਿ ਏਹੁ ਰੰਗੁ ਪਾਈਐ ਜਿਸ ਨੋ ਕਿਰਪਾ ਕਰੇ ਰਜਾਇ ॥ ੨ ॥ **ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ** ॥ ਇਕਿ ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ ॥ ਆਪੇ ਹੀ ਆਪਿ ਮਨਿ ਵਸਿਆ **ਮਾਇਆ ਮੋਹੁ ਚੁਕਾਇ**॥ ਆਪਿ ਵਡਾਈ ਦਿਤੀਅਨੁ ਗੁਰਮੁਖਿ ਦੇਇ ਬੁਝਾਇ ॥ ੩ ॥ ਸਭਨਾ ਕਾ ਦਾਤਾ ਏਕੁ ਹੈ ਭੁਲਿਆ ਲਏ ਸਮਝਾਇ ॥ ਇਕਿ ਆਪੇ ਆਪਿ ਖੁਆਇਅਨੁ ਦੂਜੈ ਛਡਿਅਨੁ ਲਾਇ ॥ ਗੁਰਮਤੀ ਹਰਿ ਪਾਈਐ ਜੋਤੀ ਜੋਤਿ ਮਿਲਾਇ ॥ ਅਨਦਿਨੁ ਨਾਮੇ ਰਤਿਆ ਨਾਨਕ ਨਾਮਿ ਸਮਾਇ ॥ ੪ ॥ ੨੫ ॥ ੫੮ ॥

ਅ.ਗ.ਮ.੩, ੩੬

ਅਨੰਦੁ anãd

ਸਚੁ ਨਾਮੁ ਆਧਾਰੁ sač nām ādā̀r

ਦੂਖ ਨਿਵਾਰਣਹਾਰੁ dūkh niwāraṇhār

ਰਤਾ ਸਹਜਿ ਸੁਭਾਇ rattā sɛ́j subā̀e

ਜਿਹਵਾ ਰਤੀ jéwā rattī

ਸਬਦਿ ਸਚੈ sabad saččɛ

ਅੰਮ੍ਰਿਤੁ ਪੀਵੈ ãmrit pīwɛ

ਰਸਿ ਗੁਣ ਗਾਇ ras guṇ gāe

ਸੰਸਾ ਇਹੁ ਸੰਸਾਰੁ ਹੈ sãsā é sansār hɛ

ਸੁਤਿਆ ਰੈਣਿ ਵਿਹਾਇ
suttiā rɛṇ wihāe

ਮਾਇਆ ਮੋਹੁ ਚੁਕਾਇ
māiā mó čukāe

**ਅਨੰਦੁ** – ਖੁਸ਼ੀ, ਪ੍ਰਸੰਨਤਾ

**ਸਚੁ ਨਾਮੁ ਆਧਾਰੁ** – ਉਹਨਾਂ ਨੂੰ ਹਮੇਸ਼ਾ ਹੀ ਸੁਖ ਅਤੇ ਆਨੰਦ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਮਨੁੱਖਾਂ ਨੇ ਸੱਚੇ ਪਰਮਾਤਮਾ ਦੇ ਨਾਮ ਦਾ ਆਸਰਾ ਲਿਆ ਹੈ।

**ਦੂਖ ਨਿਵਾਰਣਹਾਰੁ** – ਉਹਨਾਂ ਨੇ ਗੁਰੂ ਦੇ ਸ਼ਬਦਾਂ ਦੁਆਰਾ ਸਚ ਸਰੂਪ ਹਰੀ ਨੂੰ ਪਾ ਲਿਆ ਹੈ ਕਿਉਂਕਿ ਉਸ ਪਰਮਾਤਮਾ ਦਾ ਨਾਮ ਹੀ ਸਾਰੇ ਦੁੱਖਾਂ ਨੂੰ ਦੂਰ ਕਰਨ ਵਾਲਾ ਹੈ।

**ਰਤਾ ਸਹਜਿ ਸੁਭਾਇ** – ਸਦਾ ਥਿਰ

ਪਰਮਾਤਮਾ ਦੀ ਭਗਤੀ ਦੇ ਰੰਗ ਵਿਚ ਜਿਸ ਮਨੁਖ ਦਾ ਮਨ ਰੰਗਿਆ ਜਾਂਦਾ ਹੈ ਉਹ ਪ੍ਰਭੂ-ਪ੍ਰੇਮ ਵਿਚ ਮਸਤ ਰਹਿੰਦਾ ਹੈ। ਜੋ ਮਨੁਖ ਪ੍ਰਭੂ ਦੀ ਭਗਤੀ ਕਰਦਾ ਹੈ ਉਸ ਭਗਤੀ ਕਾਰਨ ਉਸ ਦਾ ਮਨ ਅਨੰਦਮਈ ਰਹਿੰਦਾ ਹੈ ਅਤੇ ਇਹ ਅਨੰਦ ਉਸ ਨੂੰ ਨਿਰਯਤਨ ਹੀ ਪ੍ਰਾਪਤ ਹੁੰਦਾ ਹੈ।

**ਜਿਹਵਾ ਰਤੀ ਸਬਦਿ ਸਚੈ** - ਉਹਨਾਂ ਜੀਵਾਂ ਦੀ ਜੀਭ ਸੱਚੇ ਨਾਮ ਰਸ ਵਿਚ ਰੱਤੀ ਹੋਈ ਗੁਰੂ ਦੇ ਉਪਦੇਸ਼ ਉਚਾਰਣ ਵਿਚ ਲੱਗੀ ਰਹਿੰਦੀ ਹੈ।

**ਅੰਮ੍ਰਿਤੁ ਪੀਵੈ ਰਸਿ ਗੁਣ ਗਾਇ** - ਉਹ ਜੀਵ ਪ੍ਰੇਮ ਰਸ ਵਿਚ ਮਗਨ ਹੋਏ ਪਰਮਾਤਮਾ ਦੇ ਗਿਆਨ ਰੂਪੀ ਅੰਮ੍ਰਿਤ ਨੂੰ ਪੀਂਦੇ ਰਹਿੰਦੇ ਹਨ।

**ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ** - ਇਸ ਸੰਸਾਰ ਦਾ ਕਾਰ-ਵਿਹਾਰ ਭਰਮ ਰੂਪ ਹੈ। ਇਸ ਕਰਕੇ ਭਰਮਾਂ ਵਿਚ ਗ੍ਰਸਤ ਮਨੁਖ ਦੀ ਜੀਵਨ ਰੂਪ ਰਾਤ ਸੁੱਤਿਆਂ ਹੀ ਬੀਤ ਜਾਂਦੀ ਹੈ।

**ਮਾਇਆ ਮੋਹੁ ਚੁਕਾਇ** - ਪਰਮਾਤਮਾ ਜਿਹੜੇ ਜੀਵਾਂ ਨੂੰ ਆਪਣੇ ਨਾਲ ਮੇਲਣਾ ਚਾਹੁੰਦਾ ਹੈ, ਪਹਿਲਾਂ ਹੀ ਉਹਨਾਂ ਦੇ ਅੰਦਰੋਂ ਮਾਇਆ ਦਾ ਮੋਹ ਚੁੱਕਿਆ ਜਾਂਦਾ ਹੈ ਅਤੇ ਜਦੋਂ ਮਾਇਆ ਦਾ ਪਰਦਾ ਚੁੱਕਿਆ ਜਾਵੇ ਤਾਂ ਪਰਮਾਤਮਾ ਆਪੇ ਹੀ ਮਨ ਵਿਚ ਆ ਵਸਦਾ ਹੈ।

## ਅਨਦੁ ਕਰਹੁ ਨਿਤ ਪ੍ਰਾਣੀ

anãd karɔ nit prāṇī

ਗੁਰਮੁਖ ਪੂਰੇ ਗੁਰੂ ਦੀ ਬਾਣੀ ਦਾ ਜਾਪ ਕਰ ਕੇ ਅਨੰਦ ਵਿਚ ਰਹਿੰਦਾ ਹੈ। ਸਾਧ ਸੰਗਤ ਵਿਚ ਸੁਖ ਪਾਉਂਦਾ ਹੈ ਅਤੇ ਹਰੀ ਨੂੰ ਕਦੀ ਨਹੀਂ ਵਿਸਾਰਦਾ। ਉਸ ਪਰਮੇਸ਼ਰ ਦਾ ਨਾਮ ਅੰਮ੍ਰਿਤ ਹੈ। ਜੋ ਉਸ ਨੂੰ ਸਿਮਰਦਾ ਹੈ, ਸਦਾ ਜੀਵਤ ਰਹਿੰਦਾ ਹੈ।

ਸੋਰਠਿ ਮਹਲਾ ੫ ॥ ਪਾਰਬ੍ਰਹਮੁ ਹੋਆ ਸਹਾਈ **ਕਥਾ ਕੀਰਤਨੁ ਸੁਖਦਾਈ** ॥ ਗੁਰ ਪੂਰੇ ਕੀ ਬਾਣੀ ਜਪਿ **ਅਨਦੁ ਕਰਹੁ ਨਿਤ ਪ੍ਰਾਣੀ** ॥੧॥ ਹਰਿ ਸਾਚਾ ਸਿਮਰਹੁ ਭਾਈ ॥ ਸਾਧਸੰਗਿ ਸਦਾ ਸੁਖੁ ਪਾਈਐ **ਹਰਿ ਬਿਸਰਿ ਨ ਕਬਹੂ ਜਾਈ** ॥ ਰਹਾਉ ॥ **ਅੰਮ੍ਰਿਤ ਨਾਮੁ ਪਰਮੇਸਰੁ ਤੇਰਾ ਜੋ ਸਿਮਰੈ ਸੋ ਜੀਵੈ** ॥ ਜਿਸ ਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ ॥੨॥ **ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ** ॥ ਗੁਣ ਗਾਵਤ **ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ** ॥੩॥ ਮਨ ਇਛੇ ਸੇਈ ਫਲ ਪਾਏ **ਹਰਿ ਕੀ ਕਥਾ ਸੁਹੇਲੀ** ॥ ਆਦਿ ਅੰਤਿ ਮਧਿ ਨਾਨਕ ਕਉ ਸੋ ਪ੍ਰਭੁ ਹੋਆ ਬੇਲੀ ॥੪॥

ਅ.ਗ.ਮ.ਪ, ੬੧੬

ਅਨਦੁ anãd

ਕਥਾ ਕੀਰਤਨੁ ਸੁਖਦਾਈ
kathā kīrtan sukhdāī

ਹਰਿ ਬਿਸਰਿ ਨ ਕਬਹੂ ਜਾਈ
har bisar na kabhū jāī

ਅੰਮ੍ਰਿਤ ਨਾਮੁ ਪਰਮੇਸਰੁ ਤੇਰਾ

ãmrit nām parmesar terā

ਜੋ ਸਿਮਰੈ ਸੋ ਜੀਵੈ jo simrɛ so jīwɛ

ਬਿਘਨ ਬਿਨਾਸਨ bígan bināsan

ਸਭਿ ਦੁਖ ਨਾਸਨ sáb dukh nāsan

ਗੁਰ ਚਰਣੀ ਮਨੁ ਲਾਗਾ
gur čarṇī man lāgā

ਅਚੁਤ ਅਬਿਨਾਸੀ a'čut abināsī

ਅਨਦਿਨੁ ਹਰਿ ਰੰਗਿ ਜਾਗਾ
andin har rãg jāgā

ਹਰਿ ਕੀ ਕਥਾ ਸੁਹੇਲੀ
har kī kathā suhelī

**ਅਨਦੁ** – ਆਨੰਦ, ਖੁਸ਼ੀ, ਆਤਮਕ ਸੁਖ।

**ਕਥਾ ਕੀਰਤਨੁ ਸੁਖਦਾਈ** – ਹਰੀ ਦੀ ਮਿਹਰ ਨਾਲ ਗੁਰੂ ਦੀ ਬਾਣੀ ਮਿਲਦੀ ਹੈ, ਜਿਸ ਦੇ ਕਥਾ ਕੀਰਤਨ ਨਾਲ ਮਨੁਖ ਨਿਮਰਲ ਹੋ ਜਾਂਦਾ ਹੈ। ਪ੍ਰਭੂ ਦੀ ਕਥਾ ਅਤੇ ਕੀਰਤਨ ਸੁਖਦਾਇਕ ਹੈ ਇਸ ਕਰਕੇ ਪਾਰਬ੍ਰਹਮ ਸਹਾਇਕ ਹੁੰਦਾ ਹੈ।

**ਅਨਦੁ ਕਰਹੁ ਨਿਤ ਪ੍ਰਾਣੀ** – ਜਿਹੜਾ ਮਨੁਖ ਸਤਿਗੁਰੂ ਦੀ ਬਾਣੀ ਨਾਲ ਪਿਆਰ ਬਣਾਉਂਦਾ ਹੈ ਪਰਮਾਤਮਾ ਉਸ ਦਾ ਮਦਦਗਾਰ ਬਣ ਜਾਂਦਾ ਹੈ। ਗੁਰੂ ਦੀ ਬਾਣੀ ਨਿਤ ਜਪਣ ਨਾਲ ਆਨੰਦ ਪੈਦਾ ਹੁੰਦਾ ਹੈ।

**ਹਰਿ ਬਿਸਰਿ ਨ ਕਬਹੂ ਜਾਈ** – ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਨਾਮ ਸਿਮਰਨ ਕਰਦੇ ਰਹਿਣ ਨਾਲ ਅਤੇ ਸਿਮਰਨ ਦੀ ਬਰਕਤ ਨਾਲ ਸਾਧ ਸੰਗਤ ਵਿਚ ਸਦਾ ਆਨੰਦ ਮਾਣੀਦਾ ਹੈ ਅਤੇ ਪਰਮਾਤਮਾ ਕਦੇ ਭੁਲਦਾ ਨਹੀਂ।

**ਅੰਮ੍ਰਿਤ ਨਾਮੁ ਪਰਮੇਸਰੁ ਤੇਰਾ ਜੋ ਸਿਮਰੈ ਸੋ ਜੀਵੈ** – ਹੇ ਪਰਮਾਤਮਾ ! ਤੇਰਾ ਨਾਮ ਅੰਮ੍ਰਿਤ ਵਰਗਾ ਹੈ ਜੋ ਉਸ ਨੂੰ ਸਿਮਰਦਾ ਹੈ ਉਹ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ।

**ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ** – ਜਿਸ ਵਿਅਕਤੀ ਦਾ ਮਨ ਸਭ ਮੁਸ਼ਕਿਲਾਂ ਦੂਰ ਕਰਨ ਅਤੇ ਦੁੱਖਾਂ ਦਾ ਨਾਸ ਕਰਨ ਵਾਲੇ ਗੁਰੂ ਦੇ ਚਰਨਾਂ ਵਿਚ ਲਗ ਜਾਂਦਾ ਹੈ ਉਸ ਦੇ ਸਾਰੇ ਵਿਘਨ ਖਤਮ ਹੋ ਜਾਂਦੇ ਹਨ ਅਤੇ ਸਾਰੇ ਦੁਖ ਦੂਰ ਹੋ ਜਾਂਦੇ ਹਨ।

**ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ** – ਉਹ ਵਿਅਕਤੀ ਅਟਲ ਹਰੀ ਦੇ ਗੁਣ ਗਾਉਂਦਾ ਹੋਇਆ ਹਰ ਰੋਜ, ਨਿਤ ਹਰੀ ਦੇ ਪ੍ਰੇਮ ਵਿਚ ਸੁਚੇਤ ਰਹਿੰਦਾ ਹੈ।

**ਹਰਿ ਕੀ ਕਥਾ ਸੁਹੇਲੀ** – ਹਰੀ ਦੀ ਕਥਾ ਸੁਖਦਾਇਕ ਹੈ ਇਸ ਨੂੰ ਸੁਨਣ ਵਾਲਾ ਮਨ ਇੱਛਤ ਫਲ ਦੀ ਪ੍ਰਾਪਤੀ ਕਰ ਲੈਂਦਾ ਹੈ।

### ਅਨੰਦੁ ਭਇਆ ਮੇਰੀ ਮਾਏ

anãd pɛā merī māe

ਵਾਹਿਗੁਰੂ ਦੇ ਸਿਮਰਨ ਨਾਲ ਗੁਰਮੁਖ ਨੂੰ ਅਨੰਦ ਮਿਲਦਾ ਹੈ। ਸਤਿਗੁਰੂ ਦਾ ਮੇਲ ਹੁੰਦਾ ਹੈ। ਸਹਿਜ ਸੇਤੀ ਹੀ ਅਨਹਦ ਨਾਦ ਵਜਦਾ ਹੈ। ਸਤਿਗੁਰੂ ਦੀ ਰੱਖਿਆ ਵਿਚ ਸਭ ਦੁਖ ਮਿਟ ਜਾਂਦੇ ਹਨ। ਪੰਚ ਦੂਤ ਵਸ ਹੋ ਜਾਂਦੇ ਹਨ। ਜਿਹੜੇ ਗੁਰਮੁਖ ਹਰੀ ਦੇ ਨਾਮ ਵਿਚ ਜੁੜ ਜਾਂਦੇ ਹਨ ਉਹ ਸੁਭਾਗੇ ਹਨ। ਉਹਨਾਂ ਦੀ ਸਤਿਗੁਰੂ ਦੇ ਸਚੁ ਵਿਚ ਲਿਵ ਲਗ ਜਾਂਦੀ ਹੈ। ਗੁਰੂ ਸ਼ਬਦ ਵਿਚ ਲੀਨ ਉਹ ਸਦਾ ਸੁਖੀ ਰਹਿੰਦੇ ਹਨ।

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ** ॥ ਸਤਿਗੁਰੁ ਤ ਪਾਇਆ **ਸਹਜ ਸੇਤੀ** ਮਨਿ ਵਜੀਆ ਵਾਧਾਈਆ ॥ **ਰਾਗ ਰਤਨ ਪਰਵਾਰ ਪਰੀਆ** ਸਬਦ ਗਾਵਣ ਆਈਆ ॥ ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥ ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥ ੧ ॥ ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥ ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ **ਵਿਸਾਰਣਾ** ॥ **ਅੰਗੀਕਾਰੁ** ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥ ਸਭਨਾ ਗਲਾ **ਸਮਰਥੁ ਸੁਆਮੀ** ਸੋ ਕਿਉ ਮਨਹੁ ਵਿਸਾਰੇ ॥ ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥ ੨ ॥ ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥ ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥ ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥ ਨਾਮੁ ਜਿਨ ਕੈ ਮਨਿ ਵਸਿਆ **ਵਾਜੇ ਸਬਦ ਘਨੇਰੇ** ॥ ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥ ੩ ॥ ਸਾਚਾ ਨਾਮੁ ਮੇਰਾ **ਆਧਾਰੋ** ॥ ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥ ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥ ਸਦਾ **ਕੁਰਬਾਣੁ ਕੀਤਾ ਗੁਰੂ ਵਿਟਹੁ** ਜਿਸ ਦੀਆ ਏਹਿ ਵਡਿਆਈਆ ॥ ਕਹੈ ਨਾਨਕੁ ਸੁਣਹੁ ਸੰਤਹੁ **ਸਬਦਿ ਧਰਹੁ ਪਿਆਰੋ** ॥ ਸਾਚਾ ਨਾਮੁ ਮੇਰਾ ਆਧਾਰੋ ॥ ੪ ॥ **ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ** ॥ ਘਰਿ ਸਭਾਗੈ ਸਬਦ ਵਾਜੇ **ਕਲਾ ਜਿਤੁ ਘਰਿ ਧਾਰੀਆ** ॥ **ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ** ॥ **ਧੁਰਿ ਕਰਮਿ ਪਾਇਆ** ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥ ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥ ੫ ॥ ਸਾਚੀ ਲਿਵੈ ਬਿਨੁ **ਦੇਹ ਨਿਮਾਣੀ** ॥ ਦੇਹ ਨਿਮਾਣੀ **ਲਿਵੈ ਬਾਝਹੁ** ਕਿਆ ਕਰੇ ਵੇਚਾਰੀਆ ॥ ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ **ਬਨਵਾਰੀਆ** ॥ ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥ ਕਹੈ ਨਾਨਕੁ ਲਿਵੈ ਬਾਝਹੁ

ਕਿਆ ਕਰੇ ਵੇਚਾਰੀਆ ॥ ੬ ॥

ਅ.ਗ.ਮ.੩, ੯੧੭

ਅਨੰਦ anãd

ਸਹਜ ਸੇਤੀ sáj setī

ਰਾਗ ਰਤਨ ਪਰਵਾਰ ਪਰੀਆ
rāg ratan parwār parīā

ਵਿਸਾਰਣਾ wisārṇā

ਅੰਗੀਕਾਰੁ ãgīkār

ਸਮਰਥੁ ਸੁਆਮੀ samrath suāmī

ਵਾਜੇ ਸਬਦ ਘਨੇਰੇ wāje sabad knère

ਆਧਾਰੋ ādā̀ro

ਕੁਰਬਾਣੁ qurbāṇ

ਗੁਰੂ ਵਿਟਹੁ gurū witɔ

ਸਬਦਿ ਧਰਹੁ ਪਿਆਰੋ sabad tàro piāro

ਵਾਜੇ ਪੰਚ ਸਬਦ wāje pãč sabad

ਤਿਤੁ ਘਰਿ ਸਭਾਗੈ tit kàr sbā̀gɛ

ਕਲਾ ਜਿਤੁ ਘਰਿ ਧਾਰੀਆ
kalā jit kàr tā̀rīā

ਪੰਚ ਦੂਤ pãč dūt

ਕਾਲੁ ਕੰਟਕੁ ਮਾਰਿਆ kāl kãṭak māriā

ਧੁਰਿ ਕਰਮਿ ਪਾਇਆ tùr karm pāiā

ਦੇਹ ਨਿਮਾਣੀ dé nimāṇī

ਲਿਵੈ ਬਾਝਹੁ livɛ bā́jɔ

ਬਨਵਾਰੀਆ banwārīā

**ਅਨੰਦੁ** – ਪੂਰਨ ਖੇੜਾ, ਖੁਸ਼ੀ, ਚਾਅ, ਉਤਸ਼ਾਹ।

**ਅਨੰਦੁ ਭਇਆ** – ਮੇਰੇ ਅੰਦਰ ਪੂਰਨ ਖੇੜਾ ਪੈਦਾ ਹੋ ਗਿਆ ਹੈ ਕਿਉਂਕਿ ਮੈਨੂੰ ਗੁਰੂ ਮਿਲ ਗਿਆ ਹੈ।

**ਸਹਜ ਸੇਤੀ** – ਮੇਰਾ ਸਤਿਗੁਰੂ ਨਾਲ ਮੇਲ ਸਹਿਜ ਨਾਲ, ਕੁਦਰਤੀ ਪਿਆਰ ਅਤੇ ਅਸਲ ਗਿਆਨ ਵਾਲੀ ਹਾਲਤ ਵਿਚ ਹੋਇਆ।

**ਰਾਗ ਰਤਨ ਪਰਵਾਰ ਪਰੀਆ** – ਇਉਂ ਜਾਪਦਾ ਹੈ ਜਿਵੇਂ ਰਤਨਾਂ ਵਰਗੇ ਅਮੋਲਕ ਰਾਗ ਤੇ ਰਾਗਣੀਆਂ ਅਤੇ ਉਹਨਾਂ ਦੇ ਗਾਉਣ ਵਾਲੀਆਂ ਪਰੀਆਂ ਖੁਸ਼ੀ ਦੇ ਸੋਹਲੇ ਗਾਉਣ ਆਈਆਂ ਹਨ।

**ਵਿਸਾਰਣਾ** – ਹੇ ਮੇਰੇ ਮਨ! ਤੂੰ ਸਦਾ ਪ੍ਰਭੂ ਦੇ ਨਾਲ ਜੁੜਿਆ ਰਹਿ, ਤੂੰ ਸਦਾ ਪ੍ਰਭੂ ਨੂੰ ਯਾਦ ਰਖ। ਉਹ ਪ੍ਰਭੂ ਸਾਰੇ ਦੁਖ ਦੂਰ ਕਰਨ ਵਾਲਾ ਹੈ।

**ਅੰਗੀਕਾਰੁ** – ਉਹ ਸਦਾ ਤੇਰੀ ਸਹਾਇਤਾ ਕਰਨ ਵਾਲਾ ਹੈ। ਉਹ ਤੈਨੂੰ ਸਦਾ ਸਵੀਕਾਰ ਕਰਨ ਵਾਲਾ ਹੈ ਅਤੇ ਸਾਰੇ ਕਾਰਜ ਸਵਾਰਨ ਵਾਲਾ ਹੈ।

**ਸਮਰਥੁ ਸੁਆਮੀ** – ਹੇ ਜੀਵ! ਉਸ

ਮਾਲਕ ਨੂੰ ਕਿਉਂ ਆਪਣੇ ਮਨੋਂ ਭੁਲਾਉਂਦਾ ਹੈਂ, ਜੋ ਸਭ ਕੁਝ ਕਰਨ ਦੇ ਸਮਰਥ ਹੈ, ਸਭ ਗੱਲਾਂ ਕਰਨ ਯੋਗ ਹੈ।

**ਵਾਜੇ ਸਬਦ ਘਨੇਰੇ** – ਹੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ! ਤੇਰੇ ਘਰ ਤਾਂ ਹਰ ਇਕ ਚੀਜ਼ ਮੌਜੂਦ ਹੈ, ਪਰ ਉਹੀ ਮਨੁਖ ਪ੍ਰਾਪਤ ਕਰਦਾ ਹੈ, ਜਿਸ ਨੂੰ ਤੂੰ ਆਪ ਦਿੰਦਾ ਹੈਂ। ਜਿਨ੍ਹਾਂ ਮਨੁਖਾਂ ਦੇ ਮਨ ਵਿਚ ਤੇਰਾ ਨਾਮ ਵਸਦਾ ਹੈ, ਉਹਨਾਂ ਦੇ ਅੰਦਰ ਬਹੁਤ ਸ਼ਬਦ ਵੱਜੇ ਹਨ, ਆਤਮਕ ਆਨੰਦ ਪੂਰਨ ਤੌਰ ਤੇ ਪ੍ਰਾਪਤ ਹੋਇਆ ਹੈ।

**ਆਧਾਰੋ** – ਜਿਸ ਹਰੀ-ਨਾਮ ਨੇ ਮੇਰੇ ਸਾਰੇ ਲਾਲਚ ਦੂਰ ਕਰ ਦਿੱਤੇ ਹਨ, ਮੇਰੇ ਮਨ ਦੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਕਰ ਦਿੱਤੀਆਂ ਹਨ, ਜੋ ਹਰੀ ਨਾਮ ਮੇਰੇ ਅੰਦਰ ਸ਼ਾਂਤੀ ਤੇ ਸੁਖ ਪੈਦਾ ਕਰਕੇ ਮੇਰੇ ਮਨ ਵਿਚ ਆ ਟਿਕਿਆ ਹੈ, ਉਹ ਸਦਾ ਥਿਰ ਰਹਿਣ ਵਾਲਾ ਨਾਮ ਮੇਰੀ ਜਿੰਦਗੀ ਦਾ ਆਸਰਾ ਬਣ ਗਿਆ ਹੈ।

**ਕੁਰਬਾਣੁ ਕੀਤਾ ਗੁਰੂ ਵਿਟਹੁ** – ਮੈਂ ਆਪਣੇ ਆਪ ਨੂੰ ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ, ਕਿਉਂਕਿ ਇਹ ਸਾਰੀਆਂ ਬਰਕਤਾਂ ਗੁਰੂ ਦੀਆਂ ਹੀ ਹਨ।

**ਸਬਦਿ ਧਰਹੁ ਪਿਆਰੋ** – ਹੇ ਸੰਤ ਜਨੋ! ਗੁਰੂ ਦਾ ਸ਼ਬਦ ਸੁਣੋ। ਗੁਰੂ ਦੇ ਸ਼ਬਦ ਨਾਲ ਪਿਆਰ ਬਣਾਓ। ਸਤਿਗੁਰੂ ਦੀ ਮਿਹਰ ਨਾਲ ਹੀ ਪ੍ਰਭੂ ਦਾ ਸਦਾ ਕਾਇਮ ਰਹਿਣ ਵਾਲਾ ਨਾਮ ਮੇਰੀ ਜਿੰਦਗੀ ਦਾ ਆਸਰਾ ਬਣ ਗਿਆ।

**ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ** – ਜਿਸ ਹਿਰਦੇ ਘਰ ਵਿਚ ਪੰਜ ਵਾਜਿਆਂ ਦੇ ਸ਼ਬਦ (ਤਾਰ, ਚੰਮ, ਧਾਤ, ਘੜੇ, ਫੂਕ ਵਾਲੇ ਵਾਜਿਆਂ ਦੇ), ਪੰਜ ਸ਼ਬਦਾਂ ਦੀ ਧੁਨੀ ਬਿਨਾ ਵਜਾਇਆਂ ਪ੍ਰਗਟ ਹੋਈ, ਭਾਵ ਆਤਮ ਮੰਡਲ ਦਾ ਸੰਗੀਤ ਐਸਾ ਵੱਜਿਆ ਹੈ, ਜੋ ਪੰਜ ਤਰ੍ਹਾਂ ਦੇ ਨਾਦ-ਰਸ ਨੂੰ ਮਾਤ ਕਰਦਾ ਹੈ।

**ਕਲਾ ਜਿਤੁ ਘਰਿ ਧਾਰੀਆ** – ਉਸ ਸੁਭਾਗੇ ਦਿਲ ਵਿਚ ਹਰ ਤਰ੍ਹਾਂ ਦੇ ਸ਼ਬਦ ਵੱਜੇ ਹਨ, ਜਿਸ ਹਿਰਦੇ ਘਰ ਵਿਚ ਤੂੰ ਆਪਣੀ ਕਲਾ (ਸ਼ਕਤੀ) ਵਰਤਾਈ ਹੈ।

**ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ** – ਹੇ ਪ੍ਰਭੂ! ਤੂੰ ਉਸ ਮਨੁਖ ਦੇ ਵਿਕਾਰ ਰੂਪ ਪੰਜ ਵੈਰੀ ਕਾਬੂ ਕਰ ਲਏ ਹਨ ਅਤੇ ਕਾਲ, ਜੋ ਕੰਡੇ ਵਾਂਗ ਦੁਖਦਾਈ ਹੈ, ਨੂੰ ਨਸ਼ਟ ਕਰ ਦਿੱਤਾ ਹੈ।

**ਧੁਰਿ ਕਰਮਿ ਪਾਇਆ** – ਪਰ ਸਿਰਫ਼ ਉਹੀ ਮਨੁਖ ਹਰੀ ਨਾਮ ਨਾਲ ਜੁੜਦੇ ਹਨ, ਜਿਨ੍ਹਾਂ ਦੇ ਭਾਗਾਂ ਵਿਚ ਤੂੰ ਧੁਰੋਂ, ਆਪਣੇ ਹਜ਼ੂਰੋਂ ਨਾਮ ਪਾ ਦਿੱਤਾ ਹੈ।

**ਦੇਹ ਨਿਮਾਣੀ** – ਸਦਾ ਥਿਰ ਪ੍ਰਭੂ ਦੇ ਚਰਨਾਂ ਦੀ ਲਗਨ ਤੋਂ ਬਿਨਾ ਇਹ ਮਨੁਖ, ਇਹ ਸਰੀਰ ਨਿਆਸਰਾ ਜਿਹਾ ਹੀ ਰਹਿੰਦਾ ਹੈ, ਸੱਚੀ ਲਿਵ ਤੋਂ ਬਿਨਾ

ਇਹ ਸਰੀਰ ਤੁਛ ਹੀ ਹੈ।

**ਲਿਵੈ ਬਾਝਹੁ** – ਸੱਚੀ ਲਿਵ ਤੋਂ ਬਿਨਾਂ, ਪ੍ਰਭੂ ਚਰਨਾਂ ਦੀ ਪ੍ਰੀਤ ਤੋਂ ਬਿਨਾਂ ਨਿਆਸਰਾ ਹੋਇਆ ਇਹ ਸਰੀਰ ਜੋ ਕੁਝ ਵੀ ਕਰਦਾ ਹੈ, ਨਕਾਰੇ ਕੰਮ ਹੀ ਕਰਦਾ ਹੈ।

**ਬਨਵਾਰੀਆ** – ਹੇ ਜਗਤ ਦੇ ਮਾਲਕ! ਤੈਥੋਂ ਬਿਨਾ ਕੋਈ ਹੋਰ ਥਾਂ ਨਹੀਂ, ਜਿਥੇ ਇਹ ਸਰੀਰ ਸੁਚੱਜੇ ਪਾਸੇ ਲਗ ਸਕੇ। ਤੂੰ ਹੀ ਕਿਰਪਾ ਕਰ ਤਾਂ ਕਿ ਇਹ ਗੁਰੂ ਦੇ ਸ਼ਬਦ ਵਿਚ ਲਗ ਕੇ ਸੁਧਰ ਜਾਏ। ਜੇ ਮਨੁਖ ਦੇ ਅੰਦਰ ਉਚੀ ਲਗਨ ਪੈਦਾ ਹੋਵੇ ਤਾਂ ਹੀ ਨਾਮ ਦੀ ਦਾਤ ਮਿਲਦੀ ਹੈ। ਗੁਰੂ ਮਨੁਖ ਦੇ ਅੰਦਰੋਂ ਮਾਇਆ–ਮੋਹ ਕਟਦਾ ਹੈ ਅਤੇ ਉਸ ਦਾ ਆਚਰਣ ਸਾਫ ਕਰਦਾ ਹੈ, ਫਿਰ ਹਰੀ ਦੀ ਮਿਹਰ ਹੁੰਦੀ ਹੈ ਅਤੇ ਭਾਣਾ ਮੰਨਣ ਦੀ ਰੁਚੀ ਪੈਦਾ ਹੁੰਦੀ ਹੈ।

## ਖੇਲੁ ਦੇਖਿ ਮਨਿ ਅਨਦੁ ਭਇਆ

khél dekh man anã̄d pɛ̀ā

ਕਰਤਾਰ ਦੀ ਕੁਦਰਤ ਦੇਖ ਕੇ ਗੁਰਮੁਖ ਦੇ ਮਨ ਵਿਚ ਅਨੰਦ ਹੁੰਦਾ ਹੈ। ਗੁਰੂ ਦਵਾਰੇ ਪ੍ਰੀਤਮ ਨਾਲ ਸੰਯੋਗ ਹੁੰਦਾ ਹੈ ਅਤੇ ਸਤੁ, ਸੰਤੋਖ, ਦਇਆ ਦਾ ਪਰਵਾਹ ਚਲਦਾ ਹੈ।

ਆਸਾ ਮਹਲਾ ੧ ॥ ਕਰਿ ਕਿਰਪਾ ਅਪਨੈ ਘਰਿ ਆਇਆ ਤਾ **ਮਿਲਿ ਸਖੀਆ ਕਾਜੁ ਰਚਾਇਆ** ॥ **ਖੇਲੁ ਦੇਖਿ ਮਨਿ ਅਨਦੁ ਭਇਆ** ਸਹੁ ਵੀਆਹਣ ਆਇਆ ॥ ੧ ॥ ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥ ਹਮਰੈ ਘਰਿ ਆਇਆ **ਜਗਜੀਵਨੁ ਭਤਾਰੁ** ॥ ੧ ॥ ਰਹਾਉ ॥ ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ ॥ ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ ॥ ੨ ॥ ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ ॥ **ਜਿਤੁ ਕਾਰਜਿ ਸਤੁ ਸੰਤੋਖੁ ਦਇਆ** ਧਰਮੁ ਹੈ ਗੁਰਮੁਖਿ ਬੂਝੈ ਕੋਈ ॥ ੩ ॥ **ਭਨਤਿ ਨਾਨਕੁ** ਸਭਨਾ ਕਾ ਪਿਰੁ ਏਕੋ ਸੋਇ ॥ ਜਿਸ ਨੋ ਨਦਰਿ ਕਰੇ ਸਾ ਸੋਹਾਗਣਿ ਹੋਇ ॥ ੪ ॥ ੧੦ ॥

ਅ.ਗ.ਮ.੧, ੩੫੧

**ਅਨਦੁ** anã̄d

**ਤਾ ਮਿਲਿ ਸਖੀਆ** tā mil sakhīā

**ਕਾਜੁ ਰਚਾਇਆ** kāj rčāiā

**ਬਿਬੇਕ ਬੀਚਾਰੁ** bibek bīčār

**ਜਗਜੀਵਨੁ ਭਤਾਰੁ** jagjīwan ptā̀r

**ਜਿਤੁ ਕਾਰਜਿ** jit kāraj

**ਸਤੁ ਸੰਤੋਖੁ ਦਇਆ** sat sãtokh dɛā

ਭਨਤਿ ਨਾਨਕੁ pànt nānak

**ਅਨਦੁ** – ਆਨੰਦ, ਖੁਸ਼ੀ, ਆਤਮਕ ਸੁਖ।

**ਮਿਲਿ ਸਖੀਆ ਕਾਜੁ ਰਚਾਇਆ** – ਜਦੋਂ ਪਰਮਾਤਮਾ ਜੀਵ ਇਸਤਰੀ ਨੂੰ ਅਪਣਾ ਕੇ ਹਿਰਦੇ ਘਰ ਨੂੰ ਆਪਣੇ ਰਹਿਣ ਦਾ ਘਰ ਬਣਾ ਕੇ ਆਪਣੇ ਘਰ ਵਿਚ ਆ ਟਿਕਿਆ ਤਾਂ ਮੇਰੀਆਂ ਸਖੀਆਂ, ਇੰਦਰੀਆਂ ਨੇ ਰਲ ਕੇ ਵਿਆਹ ਰਚਾ ਦਿੱਤਾ ਪ੍ਰਭੂ ਪਤੀ ਨਾਲ ਮੇਲ ਦੇ ਗੀਤ ਗਾਉਣੇ ਸ਼ੁਰੂ ਕਰ ਦਿੱਤੇ।

**ਅਨਦੁ ਭਇਆ** – ਮੇਰਾ ਪਰਮਾਤਮਾ ਮੈਨੂੰ ਵਿਹਾਉਣ ਆਇਆ ਹੈ, ਮੈਨੂੰ ਆਪਣੇ ਚਰਨਾਂ ਵਿਚ ਜੋੜਨ ਆਇਆ ਹੈ। ਪ੍ਰਭੂ ਮਿਲਾਪ ਲਈ ਇਹ ਉਦਮ ਵੇਖ ਕੇ ਮੇਰੇ ਮਨ ਵਿਚ ਆਨੰਦ ਪੈਦਾ ਹੋ ਗਿਆ ਹੈ।

**ਜਗਜੀਵਨੁ ਭਤਾਰੁ** – ਜਗਤ ਦਾ ਜੀਵਨ ਪਤੀ ਸਾਡੇ ਹਿਰਦੇ ਵਿਚ ਆ ਵੱਸਿਆ ਹੈ, ਜੋ ਸਾਰੇ ਜਗਤ ਦੀ ਜ਼ਿੰਦਗੀ ਦਾ ਆਸਰਾ ਹੈ।

**ਜਿਤੁ ਕਾਰਜਿ ਸਤੁ ਸੰਤੋਖੁ ਦਇਆ** – ਇਸ ਵਿਆਹ ਨਾਲ, ਇਸ ਮੇਲ ਦੀ ਬਰਕਤ ਨਾਲ ਸਤ, ਸੰਤੋਖ, ਦਇਆ, ਧਰਮ ਆਦਿ ਗੁਣ ਪੈਦਾ ਹੁੰਦੇ ਹਨ, ਪਰ ਇਸ ਭੇਦ ਨੂੰ ਉਹੀ ਸਮਝਦਾ ਹੈ ਜੋ ਗੁਰੂ ਦੇ ਸਨਮੁੱਖ ਹੋ ਕੇ ਚਲਦਾ ਹੈ, ਜੋ ਗੁਰੂ ਦੀ ਮੰਨ ਕੇ ਟੁਰਦਾ ਹੈ।

**ਭਨਤਿ ਨਾਨਕੁ** – ਨਾਨਕ ਆਖਦਾ ਹੈ ਕਿ ਭਾਵੇਂ ਪਰਮਾਤਮਾ ਹੀ ਸਭ ਜੀਵ ਇਸਤਰੀਆਂ ਦਾ ਪਤੀ ਹੈ, ਫਿਰ ਵੀ ਜਿਸ ਉਤੇ ਉਹ ਮਿਹਰ ਦੀ ਨਿਗਾਹ ਕਰਦਾ ਹੈ, ਜਿਸ ਦੇ ਹਿਰਦੇ ਵਿਚ ਆ ਕੇ ਪ੍ਰਗਟ ਹੁੰਦਾ ਹੈ, ਉਹੀ ਭਾਗਾਂ ਵਾਲੀ ਹੁੰਦੀ ਹੈ।

**ਅਨੰਦ ਕਾਰਜ** anãd kāraj

ਨਾਂਵ ਪੁਲਿੰਗ

ਵਿਆਹ ਦੀ ਰਸਮ, ਲਾਵਾਂ ਲੈਣ ਦਾ ਕਾਰਜ; ਇਸ਼ਟ ਦੇਵ ਅੱਗੇ ਚਾਰ ਲਾਵਾਂ ਲੈ ਕੇ ਪਰਤੱਗਿਆ ਕਰਨਾ

**ਅਨੰਦ ਕਾਰਜ ਦੇ ਨਾਉਂ ਨਾਲ**

anãd kāraj de nāõ nal

ਸਿਖ ਧਰਮ ਵਿਚ ਵਿਆਹ ਕਰਾਉਣ ਦੀ ਰਸਮ ਨੂੰ ਅਨੰਦ ਕਾਰਜ ਕਿਹਾ ਜਾਂਦਾ ਹੈ। ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਚਾਰ ਲਾਵਾਂ ਲਿਖੀਆਂ ਹੋਈਆਂ ਹਨ। ਇਹ ਰਸਮ ਕਾਫੀ ਸਮੇਂ ਤੋਂ ਚਲਦੀ ਆ ਰਹੀ ਹੈ। ਪੁਰਾਤਨ ਸਮੇਂ ਵਿਚ ਵਿਆਹ ਦੀ ਰਸਮ ਲੰਬੇ ਚੌੜੇ ਅਡੰਬਰਾਂ ਰਾਹੀਂ ਕੀਤੀ ਜਾਂਦੀ ਸੀ। ਇਸ ਨੂੰ ਖਤਮ ਕਰਨ ਲਈ ਹੀ ਇਸ਼ਟ ਦੇਵ ਅੱਗੇ ਚਾਰ ਲਾਵਾਂ ਦੀ ਪ੍ਰਤਿੱਗਿਆ ਕਰਕੇ ਪ੍ਰਮਾਰਥਕ ਸਿੱਖਿਆ ਹਾਸਲ ਕਰਨ ਦੀ ਸਰਲ ਰੀਤ ਚਲਾਈ ਗਈ ਹੈ। ਸਿਖ ਗੁਰੂ ਸਾਹਿਬਾਨ ਨੇ, ਵਿਆਹ ਦੇ ਲੰਮੇ ਚੌੜੇ ਅਡੰਬਰਾਂ ਨੂੰ ਖਤਮ ਕਰਨ ਲਈ **ਇਸ਼ਟ ਦੇਵ ਅੱਗੇ ਚਾਰ ਲਾਵਾਂ** ਤੇ ਪਰਤੱਗਿਆ ਕਰਕੇ ਪ੍ਰਮਾਰਥਕ ਸਿਖਿਆ ਹਾਸਲ ਕਰਨ ਦੀ ਜੋ **ਸਰਲ ਜਿਹੀ ਰੀਤ** ਟੋਰੀ ਉਹ **ਅਨੰਦ ਕਾਰਜ ਦੇ ਨਾਉਂ ਨਾਲ** ਪ੍ਰਸਿਧ ਹੈ।

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੩੯੨

ਅਨੰਦ ਕਾਰਜ anãd kāraj

ਅਨੰਦ ਕਾਰਜ ਦੇ ਨਾਉਂ ਨਾਲ
anãd kāraj de nāõ nal

ਇਸ਼ਟ ਦੇਵ ਅੱਗੇ ਚਾਰ ਲਾਵਾਂ
iṣṭ dev agge čār lāwā̃

ਸਰਲ ਜਿਹੀ ਰੀਤ sarl jihī rīt

**ਅਨਦਿਨੁ** andin
ਕਿਰਿਆ ਵਿਸ਼ੇਸ਼ਣ
ਹਰ ਰੋਜ਼, ਨਿਤਾਪ੍ਰਤੀ

**ਅਨਦਿਨੁ ਜਾਗਿਆ** andin jāgiā

ਅਨਦਿਨ, ਹਰ ਵੇਲੇ ਮਨੁਖ ਜਾਗਿਆ ਰਹੇ। ਸੰਤ ਪਗ ਧੋਣਾ/ਦੁਰਮਤਿ ਤੋਂ ਦੂਰ ਰਹਿਣ ਕਰਕੇ ਨਾਮ ਦੀ ਆਰਾਧਣਾ ਹੁੰਦੀ ਹੈ। ਨਾਮ ਦ੍ਰਿੜਾਉਣਾ/ਕਰਤਾ ਨੂੰ ਨਾ ਵਿਸਰਨਾ, ਗੁਰੂ ਚਿਤ ਲਾਉਣਾ ਅਨਦਿਨ ਸਾਧਣ ਦੇ ਲੱਖਣ ਹਨ।

ਮਿਲਿ **ਹਰਿ ਜਸੁ** ਗਾਈਐ ਹਾਂ ॥ **ਪਰਮ ਪਦੁ** ਪਾਈਐ ਹਾਂ ॥ ਉਆ ਰਸ ਜੋ ਬਿਧੇ ਹਾਂ ॥ ਤਾ ਕਉ ਸਗਲ ਸਿਧੇ ਹਾਂ ॥ **ਅਨਦਿਨੁ** ਜਾਗਿਆ ਹਾਂ ॥ ਨਾਨਕ ਬਡਭਾਗਿਆ ਮੇਰੇ ਮਨਾ ॥੧॥ ਰਹਾਉ ॥ **ਸੰਤ ਪਗ** ਧੋਈਐ ਹਾਂ ॥ ਦੁਰਮਤਿ ਖੋਈਐ ਹਾਂ ॥ **ਦਾਸਹ ਰੇਨੁ** ਹੋਇ ਹਾਂ ॥ ਬਿਆਪੈ ਦੁਖੁ ਨ ਕੋਇ ਹਾਂ ॥ **ਭਗਤਾਂ ਸਰਨਿ** ਪਰੁ ਹਾਂ ॥ ਜਨਮਿ ਨ ਕਦੇ ਮਰੁ ਹਾਂ ॥ **ਅਸਥਿਰੁ** ਸੇ ਭਏ ਹਾਂ ॥ ਹਰਿ ਹਰਿ ਜਿਨ੍ ਜਪਿ ਲਏ ਮੇਰੇ ਮਨਾ ॥੧॥ **ਸਾਜਨੁ ਮੀਤੁ** ਤੂੰ ਹਾਂ ॥ **ਨਾਮੁ ਦ੍ਰਿੜਾਇ** ਮੂੰ ਹਾਂ ॥ ਤਿਸੁ ਬਿਨੁ ਨਾਹਿ ਕੋਇ ਹਾਂ ॥ **ਮਨਹਿ ਅਰਾਧਿ** ਸੋਇ ਹਾਂ ॥ ਨਿਮਖ ਨ ਵੀਸਰੈ ਹਾਂ॥ ਤਿਸੁ ਬਿਨੁ ਕਿਉ ਸਰੈ ਹਾਂ ॥ ਗੁਰ ਕਉ ਕੁਰਬਾਨੁ ਜਾਉ ਹਾਂ ॥ ਨਾਨਕੁ ਜਪੇ ਨਾਉ ਮੇਰੇ ਮਨਾ ॥੨॥੫॥ ੧੬੧॥

ਅ.ਗ.ਮ.੫, ੪੧੦

ਅਨਦਿਨੁ andin

ਹਰਿ ਜਸੁ har jas

ਪਰਮ ਪਦੁ parm pad

ਸੰਤ ਪਗ sãt pag

ਦਾਸਹ ਰੇਨੁ dāsɛ ren

ਭਗਤਾਂ ਸਰਨਿ pàgtā̃ sarn

ਅਸਥਿਰੁ asthir

ਸਾਜਨੁ ਮੀਤੁ sājan mīt

ਨਾਮੁ ਦ੍ਰਿੜਾਇ nām driṛāe

ਮਨਹਿ ਅਰਾਧਿ manɛ́ arā́d

**ਅਨਦਿਨੁ** – ਹਰ ਰੋਜ਼, ਨਿਤਾ ਪ੍ਰਤੀ।

**ਹਰਿ ਜਸੁ** – ਪ੍ਰਭੂ ਦੀ ਸਿਫ਼ਤ ਸਾਲਾਹ ਦੇ ਗੀਤ। ਸਾਧ ਸੰਗਤ ਵਿਚ ਮਿਲ ਕੇ ਪਰਮਾਤਮਾ ਦੀ ਸਿਫਤ ਸਾਲਾਹ ਦੇ ਗੀਤ ਗਾਉਣੇ ਚਾਹੀਦੇ ਹਨ।

**ਪਰਮ ਪਦੁ** – ਸਭ ਤੋਂ ਉਚਾ ਆਤਮਕ ਦਰਜਾ। ਇਸ ਤਰ੍ਹਾਂ ਹੀ ਮਨੁਖ ਸਭ ਤੋਂ ਉੱਚੀ ਆਤਮਕ ਪਦਵੀ ਹਾਸਲ ਕਰਦਾ ਹੈ, ਜਿੱਥੋਂ ਤਕ ਮਨੁਖ ਉਨਤੀ ਕਰਕੇ ਪੁਜ ਸਕਦਾ ਹੈ।

**ਸੰਤ ਪਗ** – ਸੰਤ ਜਨਾ ਦੇ ਚਰਨੀ ਪੈਣਾ, ਸੰਤ ਜਨਾ ਦੇ ਸ਼ਰਨੀ ਪੈਣਾ। ਆਪਾ ਭਾਵ ਛਡ ਕੇ ਸੰਤ ਜਨਾਂ ਦੀ ਸ਼ਰਨ ਪੈਣਾ ਚਾਹੀਦਾ ਹੈ ਇਸ ਤਰ੍ਹਾਂ ਮਨ ਦੀ ਖੋਟੀ ਮਤ ਦੂਰ ਹੋ ਜਾਂਦੀ ਹੈ।

**ਦਾਸਹ ਰੇਨੁ** – ਪ੍ਰਭੂ ਦੇ ਸੇਵਕਾਂ ਦੀ ਚਰਨ ਧੂੜ। ਪ੍ਰਭੂ ਦੇ ਸੇਵਕਾਂ ਦੀ ਚਰਨ ਧੂੜ ਬਣੇ ਰਹਿਣ ਨਾਲ ਕੋਈ ਦੁਖ ਆਪਣਾ ਜ਼ੋਰ ਨਹੀਂ ਪਾ ਸਕਦਾ।

**ਭਗਤਾਂ ਸਰਨਿ** – ਭਗਤ ਜਨਾਂ ਦੀ ਸ਼ਰਨ ਵਿਚ ਰਹਿਣਾ। ਹੇ ਮਨੁਖ ! ਭਗਤ ਜਨਾਂ ਦੇ ਸ਼ਰਨੀ ਪਿਆ ਰਹਿ, ਇਸ ਤਰ੍ਹਾਂ ਜਨਮ ਮਰਨ ਦਾ ਗੇੜ ਮੁਕ ਜਾਵੇਗਾ।

**ਅਸਥਿਰੁ** – ਅਡੋਲ ਰਹਿਣਾ। ਜਿਹੜੇ ਮਨੁਖ ਪਰਮਾਤਮਾ ਦਾ ਨਾਮ ਜਪਦੇ ਹਨ, ਉਹ ਸਦਾ ਕਾਇਮ (ਟਿਕੇ ਹੋਏ ਮਨ ਵਾਲੇ), ਅਡੋਲ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ।

**ਸਾਜਨੁ ਮੀਤੁ** – ਸੱਚਾ ਮਿੱਤਰ। ਪਰਮਾਤਮਾ ਹੀ ਸਭ ਦਾ ਸੱਚਾ ਮਿੱਤਰ ਹੈ।

**ਨਾਮੁ ਦ੍ਰਿੜਾਇ** – ਪ੍ਰਭੂ ਦਾ ਨਾਮ ਹਿਰਦੇ ਵਿਚ ਵਸਾ ਕੇ ਰੱਖਣਾ। ਹੇ ਪ੍ਰਭੂ ! ਮੈਨੂੰ ਨਾਮ ਦਾ ਸਬਕ

ਦੇ ਕੇ ਸਮਝਾਉ। ਮੇਰੇ ਹਿਰਦੇ ਵਿਚ ਨਾਮ ਦ੍ਰਿੜ ਕਰਾ ਦਿਓ।

**ਮਨਹਿ ਅਰਾਧਿ** – ਪਰਮਾਤਮਾ ਦਾ ਨਾਮ ਮਨ ਵਿਚ ਹਮੇਸ਼ਾਂ ਧਿਆਉਣਾ ਚਾਹੀਦਾ ਹੈ। ਉਹ ਪਰਮਾਤਮਾ ਅਖ ਦੇ ਫੋਰ ਜਿੰਨੇ ਸਮੇਂ ਲਈ ਵੀ ਭੁੱਲਣਾ ਨਹੀਂ ਚਾਹੀਦਾ ਕਿਉਂਕਿ ਉਸ ਤੋਂ ਬਿਨਾਂ ਕਿਵੇਂ ਗੁਜ਼ਾਰਾ ਹੋ ਸਕਦਾ ਹੈ।

**ਅਨਦਿਨੁ ਰਾਮ ਨਾਮੁ** andin rām nām

ਅਨਦਿਨ, ਹਰ ਵੇਲੇ, ਗੁਰੂ ਦੀ ਕਿਰਪਾ ਨਾਲ ਨਾਮ ਦੀ ਆਰਾਧਣਾ ਹੁੰਦੀ ਹੈ। ਗੁਰਮਤਿ ਅਨੁਸਾਰ ਚਲਣਾ ਪ੍ਰਭੂ ਅੰਤਰਜਾਮੀ ਨਾਲ ਜੁੜਣਾ ਹੈ। ਨਾਮ ਬਿਨਾ ਦੁਖ ਹੈ, ਜੀਵਨ ਫਿੱਕਾ ਹੈ। ਹਰਿ ਦੀ ਸਰਣ ਵਿਚ ਅਨਦਿਨ ਵਡਿਆਈ ਹੈ।

ਹੋਹੁ ਦਇਆਲ ਮੇਰਾ ਮਨੁ ਲਾਵਹੁ ਹਉ **ਅਨਦਿਨੁ** ਰਾਮ ਨਾਮੁ ਨਿਤ **ਧਿਆਈ** ॥ ਸਭਿ ਸੁਖ ਸਭਿ ਗੁਣ **ਸਭਿ ਨਿਧਾਨ** ਹਰਿ ਜਿਤੁ ਜਪਿਐ **ਦੁਖ ਭੁਖ** ਸਭ ਲਹਿ ਜਾਈ ॥੧॥ ਮਨ ਮੇਰੇ ਮੇਰਾ ਰਾਮ ਨਾਮੁ ਸਖਾ ਹਰਿ ਭਾਈ ॥ **ਗੁਰਮਤਿ** ਰਾਮ ਨਾਮੁ ਜਸੁ ਗਾਵਾ **ਅੰਤਿ ਬੇਲੀ** ਦਰਗਹ ਲਏ ਛਡਾਈ ॥੧॥ ਰਹਾਉ ॥ ਤੂੰ ਆਪੇ ਦਾਤਾ **ਪ੍ਰਭੁ ਅੰਤਰਜਾਮੀ** ਕਰਿ **ਕਿਰਪਾ** ਲੋਚ ਮੇਰੈ ਮਨਿ ਲਾਈ ॥ ਮੈ ਮਨਿ ਤਨਿ **ਲੋਚ ਲਗੀ** ਹਰਿ

ਸੇਤੀ ਪ੍ਰਭਿ ਲੋਚ ਪੂਰੀ **ਸਤਿਗੁਰ ਸਰਣਾਈ** ॥੨॥ **ਮਾਣਸ ਜਨਮੁ ਪੁੰਨਿ ਕਰਿ** ਪਾਇਆ ਬਿਨੁ ਨਾਵੈ **ਧ੍ਰਿਗੁ ਧ੍ਰਿਗੁ ਬਿਰਥਾ ਜਾਈ** ॥ ਨਾਮ ਬਿਨਾ ਰਸ ਕਸ **ਦੁਖੁ ਖਾਵੈ ਮੁਖੁ ਫੀਕਾ** ਥੁਕ ਥੂਕ ਮੁਖਿ ਪਾਈ ॥੩॥ ਜੋ ਜਨ ਹਰਿ ਪ੍ਰਭ **ਹਰਿ ਹਰਿ ਸਰਣਾ** ਤਿਨ ਦਰਗਹ ਹਰਿ ਹਰਿ ਦੇ ਵਡਿਆਈ ॥ **ਧੰਨੁ ਧੰਨੁ** ਸਾਬਾਸਿ ਕਹੈ ਪ੍ਰਭੁ ਜਨ ਕਉ ਜਨ ਨਾਨਕ ਮੇਲਿ ਲਏ ਗਲਿ ਲਾਈ ॥੪॥੪॥

ਅ.ਗ.ਮ.੪,੪੯੩

ਅਨਦਿਨੁ andin

ਧਿਆਈ tiā̀ī

ਸਭਿ ਨਿਧਾਨ sáb nidā̀n

ਦੁਖ ਭੁਖ dukh pùkh

ਗੁਰਮਤਿ gurmat

ਅੰਤਿ ਬੇਲੀ ãt belī

ਪ੍ਰਭੁ ਅੰਤਰਜਾਮੀ práb ãtarjāmī

ਕਿਰਪਾ kirpā

ਲੋਚ ਲਗੀ loč laggī

ਸਤਿਗੁਰ ਸਰਣਾਈ satgur sarṇāī

ਮਾਣਸ ਜਨਮ māṇas janm

ਪੁੰਨਿ ਕਰਿ pũn kar

ਧ੍ਰਿਗੁ ਧ੍ਰਿਗੁ trìg trìg

ਬਿਰਥਾ ਜਾਈ birthā jāī

ਦੁਖੁ ਖਾਵੈ dukh khāwɛ

ਮੁਖੁ ਫੀਕਾ mukh phīkā

ਹਰਿ ਹਰਿ ਸਰਣਾ har har sarṇā

ਧੰਨੁ ਧੰਨੁ tã̀n tã̀n

**ਅਨਦਿਨੁ** – ਹਰ ਰੋਜ਼, ਹਰ ਵੇਲੇ, ਹਮੇਸ਼ਾ।

**ਧਿਆਈ** – ਹੇ ਮੇਰੇ ਪ੍ਰਭੂ ! ਮੇਰੇ ਉੱਪਰ ਦਿਆਲ ਹੋ ਅਤੇ ਮੇਰਾ ਮਨ ਆਪਣੇ ਚਰਨਾਂ ਵਿਚ ਜੋੜੀ ਰਖ। ਮੈਂ ਹਰ ਵੇਲੇ, ਸਦਾ ਤੇਰਾ ਨਾਮ ਸਿਮਰਦਾ ਰਹਾਂ।

**ਸਭਿ ਨਿਧਾਨ** – ਸਭ ਸੁਖ, ਗੁਣ ਅਤੇ ਸਭ ਪ੍ਰਕਾਰ ਦੇ ਖਜ਼ਾਨੇ ਜੋ ਪਰਮਾਤਮਾ ਦੇ ਹੀ ਪਾਸ ਹਨ, ਉਹ ਹਰ ਵੇਲੇ ਨਾਮ ਜਪਿਆਂ ਹੀ ਪ੍ਰਾਪਤ ਹੋ ਸਕਦੇ ਹਨ।

**ਦੁਖ ਭੁਖ** – ਪਰਮਾਤਾਮਾ ਦਾ ਨਾਮ ਜਪਿਆਂ ਸਾਰੇ ਦੁਖ ਦੂਰ ਹੋ ਜਾਂਦੇ ਹਨ ਅਤੇ ਮਾਇਆ ਦੀ ਸਾਰੀ ਭੁਖ ਲਹਿ ਜਾਂਦੀ ਹੈ।

**ਗੁਰਮਤਿ** – ਗੁਰ ਉਪਦੇਸ਼ ਅਨੁਸਾਰ ਰਾਮ ਨਾਮ ਦੇ ਜਸ ਗਾਉਣੇ ਚਾਹੀਦੇ ਹਨ, ਪ੍ਰਭੂ ਦੀ ਹਜੂਰੀ ਵਿਚ ਨਾਮ ਹੀ ਸੁਰਖਰੂ ਕਰਾਉਂਦਾ ਹੈ।

**ਅੰਤਿ ਬੇਲੀ** – ਅੰਤ ਵੇਲੇ (ਮਰਨ ਪਿਛੋਂ) ਇਹ ਨਾਮ ਮਦਦਗਾਰ ਹੋਵੇਗਾ ਤੇ ਹਰੀ ਦੀ ਦਰਗਾਹ ਵਿਚ ਛੁਡਾ ਲਵੇਗਾ।

**ਪ੍ਰਭੁ ਅੰਤਰਜਾਮੀ** – ਪਰਮਾਤਮਾ ਸਭ ਦਾ ਮਾਲਿਕ ਹੈ, ਸਭ ਦੇ ਦਿਲ ਦੀ ਜਾਨਣ ਵਾਲਾ ਹੈ। ਸਭ ਦਾਤਾਂ ਦੇਣ ਵਾਲਾ ਹੈ।

**ਕਿਰਪਾ** – ਮਨੁਖ ਦੇ ਮਨ ਵਿਚ ਪਰਮਾਤਮਾ ਆਪ ਹੀ ਮਿਹਰ ਕਰਕੇ ਭਗਤੀ ਜਾਂ ਪ੍ਰੀਤ (ਲਗਨ) ਦੀ ਤਾਂਘ ਪੈਦਾ ਕਰਦਾ ਹੈ।

**ਲੋਚ ਲਗੀ** – ਪਰਮਾਤਮਾ ਆਪ ਹੀ ਮਨੁਖ ਦੇ ਮਨ ਵਿਚ, ਤਨ ਵਿਚ ਆਪਣੇ ਨਾਲ ਪ੍ਰੀਤ ਪਾਉਂਦਾ ਹੈ।

**ਸਤਿਗੁਰ ਸਰਣਾਈ** – ਆਪੇ ਹੀ ਪਰਮਾਤਮਾ ਮਨੁਖ ਦੀ ਉਮੰਗ, ਉਸ ਨੂੰ ਸਤਿਗੁਰੂ ਦੇ ਚਰਨੀ ਲਾ ਕੇ ਪੂਰੀ ਕਰਦਾ ਹੈ।

**ਮਾਣਸ ਜਨਮੁ ਪੁੰਨਿ ਕਰਿ** – ਮਨੁਖਾ ਜਨਮ ਉਤਮ ਭਾਗਾਂ ਨਾਲ ਮਿਲਦਾ ਹੈ। ਹਰੀ ਕੋਲੋਂ ਗੁਰਮਤਿ ਦੁਆਰਾ ਸਭ ਭੁੱਖਾਂ ਨੂੰ ਦੂਰ ਕਰਨ ਵਾਲਾ ਨਾਮ ਮਿਲਦਾ ਹੈ।

**ਧ੍ਰਿਗੁ ਧ੍ਰਿਗੁ** – ਭਜਨ ਤੋਂ ਬਿਨਾ ਮਨੁਖ ਫਿਟਕਾਰਨ ਯੋਗ ਹੋ ਜਾਂਦਾ ਹੈ।

**ਬਿਰਥਾ ਜਾਈ** – ਭਜਨ ਤੋਂ ਬਿਨਾਂ ਇਹ ਜਨਮ ਅਜਾਈਂ ਚਲਾ ਜਾਂਦਾ ਹੈ।

**ਦੁਖੁ ਖਾਵੈ** – ਮਨੁਖ ਜੋ ਤਰ੍ਹਾਂ ਤਰ੍ਹਾਂ ਦੇ ਸੁਆਦ ਚਖਦਾ ਹੈ, ਜੋ ਦੁਖ ਰੂਪ ਹਨ, ਮੂੰਹ ਫਿੱਕਾ ਰਹਿੰਦਾ ਹੈ।(ਸੁਆਦ ਭੁਲ ਜਾਂਦਾ ਹੈ)। ਮੂੰਹ ਉੱਤੇ ਥੁੱਕਾਂ ਹੀ ਪੈਂਦੀਆਂ ਹਨ ਭਾਵ ਬੇਪਤੀ ਹੁੰਦੀ ਹੈ।

**ਹਰਿ ਹਰਿ ਸਰਣਾ** – ਜੋ ਮਨੁਖ ਪਰਮਾਤਮਾ ਦੀ ਸਰਣ ਪਏ ਰਹਿੰਦੇ ਹਨ, ਉਹਨਾਂ ਨੂੰ ਪਰਮਾਤਮਾ ਆਪਣੀ ਹਜੂਰੀ ਵਿਚ ਆਦਰ ਮਾਣ ਦਿੰਦਾ ਹੈ।

**ਧੰਨੁ ਧੰਨੁ** – ਪਰਮਾਤਮਾ ਆਪਣੇ ਸੇਵਕ ਨੂੰ ਸ਼ਾਬਾਸ਼ ਦਿੰਦਾ ਹੈ ਤੇ ਆਪਣੇ ਗਲ ਨਾਲ ਲਾ ਕੇ ਚਰਨਾਂ ਵਿਚ ਜੋੜ ਲੈਂਦਾ ਹੈ।

**ਅੰਨ ਨਵਾਂ ਕਰਨਾ** ān nawā̃ karnā

ਮੁਹਾਵਰਾ

ਕਣਕ ਦੀ ਨਵੀਂ ਫਸਲ ਦੀ ਰੋਟੀ ਆਦਿ ਖਾਣ ਦਾ ਭਾਵ

**ਅੰਨ ਨਵਾਂ ਤਾਂ ਕਰਾਂਗੇ ਹੀ**

ān nawā̃ tā̃ karā̃ge hī

ਨਵੀਂ ਕਣਕ ਆਈ ਨੂੰ ਖਾਣਾ ਸ਼ੁਰੂ ਕਰਨ ਸਮੇਂ ਉਸਦੇ ਗੁਲਗੁਲੇ ਜਾਂ ਕੜਾਹ ਆਦਿ ਬਣਾਇਆ ਜਾਂਦਾ ਹੈ। ਪਰ ਇਹ ਉਚੇਚ ਉਦੋਂ ਨਹੀ ਕੀਤੀ ਜਾ ਸਕਦੀ ਜਦੋਂ ਅੰਗ-ਸਾਕ ਵਿਚ ਕੋਈ ਮਰਗ ਆਦਿ ਮਾੜੀ ਘਟਨਾ ਨਵੀਂ ਨਵੀਂ ਵਾਪਰੀ ਹੋਵੇ। ਬਾਰ ਬਾਰ ਆਈਆਂ ਅਜਿਹੀਆਂ ਖਬਰਾਂ ਅਕਾਊ ਹੁੰਦੀਆਂ ਹਨ।

**ਐਤਕੀਂ ਨਵਾਂ ਵਰ੍ਹਾ ਚੜ੍ਹਨ ਵਾਲੇ ਦਿਨ ਕਿਸੇ ਨਾ ਕਿਸੇ ਤਰ੍ਹਾਂ ਅੰਨ ਨਵਾਂ ਤਾਂ**

**ਕਰਾਂਗੇ ਹੀ।** ਜੇ ਇਹ **ਆਸਾਂ ਪੂਰੀਆਂ ਨਾ ਹੋਣ** ਤਾਂ **ਉਲਟੀ ਚੱਕੀ ਫੇਰਨ ਲਗ ਜਾਂਦੇ ਹਨ** "ਪਤਾ ਨਹੀਂ ਇਸ ਵਾਰੀ ਕਿਹੜੀ ਚੰਦਰੀ ਸੈਂਤ (ਮਾੜੀ ਘੜੀ) ਦਾ ਵਰ੍ਹਾ ਚੜ੍ਹਿਐ ।ਅੰਨ ਵੀ ਨਵਾਂ ਕਰਨ ਨੂੰ ਨਹੀਂ ਮਿਲਿਆ।ਸਾਡੇ ਕੀ ਮੰਦੇ ਭਾਗ ਨੇ। ਕੋਈ ਤਿੱਥ ਤਿਉਹਾਰ ਹੀ ਮਨਾਉਣਾ ਨਹੀਂ ਮਿਲਦਾ। **ਮਰਨ ਵਾਲਿਆਂ ਦਾ** ਪਤਾ ਨਹੀਂ ਸਾਡੇ ਬੁੱਢੇ **ਹੱਡਾਂ ਨਾਲ ਕੀ ਵੈਰ** ਹੈ, **ਉਨ੍ਹਾਂ ਦੀ ਵੀ ਐਨ ਮੌਕੇ ਤੇ ਹੀ ਜਾਨ ਨਿਕਲਦੀ ਹੈ।**

ਗਿਆਨੀ ਗੁਰਦਿੱਤ ਸਿੰਘ, ਮੇਰਾ ਪਿੰਡ, ੧੫੩

ਅੰਨ ਨਵਾਂ ਕਰਨਾ ãn nawã̃ karnā

ਅੰਨ ਤਾਂ ਨਵਾਂ ਕਰਾਂਗੇ ਹੀ
ãn tã̃ nawã̃ karã̃ge hī

ਨਵਾਂ ਵਰ੍ਹਾ ਚੜ੍ਹਨ ਵਾਲੇ ਦਿਨ
nawã̃ wárā cáṛan wāḷe din

ਆਸਾਂ ਪੂਰੀਆਂ ਨਾ ਹੋਣ
āsã̃ pūrīã̃ nā hoṇ

ਉਲਟੀ ਚੱਕੀ ਫੇਰਨ ਲਗ ਜਾਂਦੇ ਹਨ
ulṭī čakkī pheran lag jã̃de han

ਮਰਨ ਵਾਲਿਆਂ ਦਾ marn wāliã̃ dā

ਬੁੱਢੇ ਹੱਡਾਂ ਨਾਲ ਕੀ ਵੈਰ ਹੈ
búḍḍe haḍḍã̃ nāl kī wɛr hɛ

ਐਨ ਮੌਕੇ ਤੇ ਹੀ ɛn mɔke te hī

ਜਾਨ ਨਿਕਲਦੀ ਹੈ jān nikaldī hɛ

**ਅਨਭਉ** anpɔ̀
ਵਿਸ਼ੇਸ਼ਣ
ਪ੍ਰਭੂ ਦਾ ਅਸਚਰਜ ਗਿਆਨ ਸਰੂਪ

**ਅਨਭਉ ਅਚਰਜ** anpɔ̀ ačarj

ਵਾਹਿਗੁਰੂ ਦਾ ਸਰੂਪ ਅਨਭਉ ਅਚਰਜ ਹੈ। ਗੁਰਮੁਖ ਦਾ ਮਨ ਕਰਤਾਰ ਦੀ ਇਕ ਦ੍ਰਿਸ਼ਟੀ ਨਾਲ ਹੀ ਸਦਾ ਲਈ ਦੈਵੀ ਲਿਵ ਵਿਚ ਜੁੜ ਜਾਂਦਾ ਹੈ। ਉਹ ਕਰਤਾਰ ਮੋਲ ਅਮੋਲ ਹੈ, ਅਦਿਸ਼ਟ ਅਗੋਚਰ ਹੈ, ਅਕੱਥ ਹੈ। ਉਸ ਦੇ ਅਨਹਦ ਸ਼ਬਦ ਨਾਲ ਦਸਮ ਦੁਆਰ ਖੁਲ੍ਹ ਜਾਂਦੇ ਹਨ। ਉਸ ਦੀ ਕਿਰਪਾ ਨਾਲ, ਉਸ ਦੀ ਨਦਰ ਨਾਲ ਗੁਰਮੁਖ ਸਹਿਜੇ ਆਉਂਦਾ ਹੈ, ਸਹਿਜੇ ਜਾਂਦਾ ਹੈ।

ਮਾਰੂ ਮਹਲਾ ੫ ॥ ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥ **ਅਨਭਉ ਅਚਰਜ** ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥ ੧ ॥ **ਮਾਨਕੁ ਪਾਇਓ** ਰੇ ਪਾਇਓ ਹਰਿ ਪੂਰਾ ਪਾਇਆ ਥਾ ॥ **ਮੋਲਿ ਅਮੋਲੁ** ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ ॥ ੧ ॥ ਰਹਾਉ ॥ **ਅਦਿਸਟੁ ਅਗੋਚਰੁ** ਪਾਰਬ੍ਰਹਮੁ ਮਿਲਿ ਸਾਧੂ **ਅਕਥੁ ਕਥਾਇਆ** ਥਾ ॥ **ਅਨਹਦ ਸਬਦੁ ਦਸਮ ਦੁਆਰਿ** ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥ ੨ ॥

ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ **ਅਖੁਟ ਭੰਡਾਰ** ਸਮਾਇਆ ਥਾ ॥ ਚਰਣ ਚਰਣ ਚਰਣ ਗੁਰ ਸੇਵੇ **ਅਘੜੁ ਘੜਿਓ** ਰਸੁ ਪਾਇਆ ਥਾ ॥ ੩ ॥ **ਸਹਜੇ ਆਵਾ ਸਹਜੇ ਜਾਵਾ ਸਹਜੇ ਮਨੁ ਖੇਲਾਇਆ** ਥਾ ॥ ਕਹੁ ਨਾਨਕ ਭਰਮੁ ਗੁਰਿ ਖੋਇਆ ਤਾ ਹਰਿ ਮਹਲੀ ਮਹਲੁ ਪਾਇਆ ਥਾ ॥ ੪ ॥ ੩ ॥ ੧੨ ॥

ਅ.ਗ.ਮ.ਪ, ੧੦੦੨

ਅਨਭਉ anpò

ਅਚਰਜ ačarj

ਮਾਨਕੁ ਪਾਇਓ mānak pāio

ਮੋਲਿ ਅਮੋਲੁ mol amol

ਅਦਿਸਟੁ ਅਗੋਚਰੁ adisṭ agočar

ਅਕਥੁ ਕਥਾਇਆ a'kath kathāiā

ਅਨਹਦ ਸਬਦੁ anhad sabad

ਦਸਮ ਦੁਆਰਿ dasm duār

ਅਖੁਟ ਭੰਡਾਰ akhuṭ pãḍ̀ār

ਅਘੜੁ ਘੜਿਓ akàṛ kàṛio

ਸਹਜੇ ਆਵਾ sǽje āwā

ਸਹਜੇ ਜਾਵਾ sǽje jāwā

ਸਹਜੇ ਮਨੁ ਖੇਲਾਇਆ
sǽje man khelāiā

**ਅਨਭਉ** – ਪ੍ਰਭੂ ਦਾ ਅਸਚਰਜ ਗਿਆਨ ਸਰੂਪ।

**ਅਨਭਉ ਅਚਰਜ** – ਜਦੋਂ ਗੁਰੂ ਪ੍ਰਭੂ ਨੂੰ ਹਿਰਦੇ ਰੂਪ ਘਰ ਵਿਚ ਹੀ ਵਿਖਾ ਦੇਵੇ ਉਦੋਂ ਅਸੀਂ ਉਸ ਨੂੰ ਬਾਹਰ ਜੰਗਲਾਂ ਵਿਚ ਲੱਭਣੋਂ ਛੁਟ ਜਾਂਦੇ ਹਾਂ।

ਜਦੋਂ ਜੀਵ ਪ੍ਰਭੂ ਦਾ ਨਿਰਭੈ ਅਤੇ ਅਸਚਰਜ ਰੂਪ ਦੇਖ ਲਵੇ ਫੇਰ ਉਸਦਾ ਮਨ ਉਸ ਨੂੰ ਛਡ ਕੇ ਕਿਤੇ ਵੀ ਨਹੀਂ ਜਾਂਦਾ।

**ਮਾਨਕੁ ਪਾਇਓ** – ਮੈਂ ਮੋਤੀ ਲਭ ਲਿਆ ਹੈ। ਮੈਂ ਪੂਰਨ ਪਰਮਾਤਮਾ ਲਭ ਲਿਆ ਹੈ।

**ਮੋਲਿ ਅਮੋਲੁ** – ਇਹ ਮੋਤੀ ਇੰਨਾ ਅਮੋਲਕ ਹੈ ਕਿ ਇਹ ਕਿਸੇ ਵੀ ਮੁਲ ਤੋਂ ਨਹੀਂ ਮਿਲ ਸਕਦਾ। ਮੈਨੂੰ ਤਾਂ ਇਹ ਮੋਤੀ ਗੁਰੂ ਨੇ ਦਵਾ ਦਿੱਤਾ ਹੈ।

**ਅਦਿਸਟੁ ਅਗੋਚਰੁ** – ਪਰਮਾਤਮਾ ਜੋ ਦਿਸਦਾ ਨਹੀਂ, ਜੋ ਮਨ ਇੰਦਰੀਆਂ ਦਾ ਵਿਸ਼ਾ ਨਹੀਂ ਹੈ।

**ਅਕਥੁ ਕਥਾਇਆ** – ਗੁਰੂ–ਸਾਧ ਨੂੰ ਮਿਲ ਕੇ ਉਹ ਨਾ ਬਿਆਨ ਹੋਣ ਵਾਲਾ ਹਰੀ ਵੀ ਬਿਆਨ ਹੋ ਜਾਂਦਾ ਹੈ।

**ਅਨਹਦ ਸਬਦੁ ਦਸਮ ਦੁਆਰਿ** – ਗੁਰੂ–ਸਾਧ ਨੂੰ ਮਿਲਣ ਨਾਲ ਦਸਮ ਦੁਆਰ ਵਿਚ ਅਨਹਦ ਸ਼ਬਦ ਵਜਣ ਲਗ ਪੈਂਦਾ ਹੈ ਅਤੇ ਉੱਥੋਂ ਅੰਮ੍ਰਿਤ ਰਸ ਚੋਣ ਲਗ ਪੈਂਦਾ

ਹੈ। ਦਸਮ ਦੁਆਰ ਸੁਰਤ ਦੀ ਉਹ ਉੱਚੀ ਤੇ ਸਾਫ ਹਾਲਤ ਹੈ ਜਿਸ ਵਿਚ ਨਾ ਸਰੀਰਕ ਰੁਝੇਵਿਆਂ ਦਾ ਖਿਆਲ ਤੇ ਨਾ ਮਨ ਦੀ ਉਧੇੜ-ਬੁਣ ਬਾਕੀ ਰਹਿ ਜਾਂਦੀ ਹੈ ਅਤੇ ਆਤਮਾ ਦੇ ਧੁਰ ਅੰਦਰ ਵਾਹਿਗੁਰੂ ਦਾ ਅਨੁਭਵ ਹੁੰਦਾ ਹੈ।

**ਅਖੁਟ ਭੰਡਾਰ** - ਮੇਰੇ ਮਨ ਵਿਚ ਵਸ ਰਹੀ ਤ੍ਰਿਸ਼ਨਾ ਦੀ ਅਗ ਬੁਝ ਗਈ ਅਤੇ ਮੇਰੇ ਮਨ ਵਿਚ ਕਦੇ ਨਾ ਮੁੱਕਣ ਵਾਲੇ ਨਾਮ-ਖਜਾਨੇ ਭਰ ਗਏ ਹਨ। ਇਹਨਾਂ ਖਜਾਨਿਆਂ ਵਿਚ ਕਦੇ ਕਮੀ ਨਹੀਂ ਆ ਸਕਦੀ ।

**ਅਘੜੁ ਘੜਿਓ** - ਮੈਂ ਹਰ ਵੇਲੇ ਗੁਰੂ ਦੇ ਚਰਨਾਂ ਦਾ ਆਸਰਾ ਲੈ ਰਿਹਾ ਹਾਂ ਅਤੇ ਨਾ ਘੜੇ ਹੋਏ, ਬੇਸੁਰੇ ਮਨ ਨੂੰ ਸੰਵਾਰ ਲਿਆ ਹੈ।

**ਸਹਜੇ ਆਵਾ ਸਹਜੇ ਜਾਵਾ ਸਹਜੇ ਮਨੁ ਖੇਲਾਇਆ** - ਨਾਮ ਰੂਪ ਖਜ਼ਾਨਾ ਪ੍ਰਾਪਤ ਕਰਕੇ ਮੇਰਾ ਮਨ ਪੂਰਨ ਅਡੋਲਤਾ ਅਤੇ ਸ਼ਾਂਤੀ ਵਾਲੀ ਹਾਲਤ ਵਿਚ ਟਿਕ ਕੇ ਕਾਰ-ਵਿਹਾਰ ਕਰ ਰਿਹਾ ਹੈ। ਗੁਰੂ ਨੇ ਮੇਰੀ ਭਟਕਣਾ ਦੂਰ ਕਰ ਦਿੱਤੀ ਹੈ ਅਤੇ ਮੈਂ ਸਦਾ ਥਿਰ ਟਿਕਾਣੇ ਵਾਲੇ ਹਰੀ ਦੇ ਚਰਨਾਂ ਵਿਚ ਟਿਕਾਣਾ ਲਭ ਲਿਆ ਹੈ।

## ਅਨਾਥ anāth

ਵਿਸ਼ੇਸ਼ਣ
ਮਾਂ-ਪਿਉ ਮਹਿੱਟਰ, ਗਰੀਬ, ਜਿਸ ਦਾ ਕੋਈ ਮਾਲਕ ਨਾ ਹੋਵੇ, ਜਿਸ ਦਾ ਕੋਈ ਨਾਥ (ਮਾਲਕ) ਨਹੀਂ, ਦੀਨ ਮੁਹਤਾਜ

**ਹੋਇ ਅਨਾਥ ਗੁਰੂ ਬਹੁ ਚੇਲੇ**
hoe anāth gurū bó čele

ਇਸ ਦੁਨੀਆਂ ਵਿਚ ਕਈ ਗੁਰੂ ਹਨ ਜੋ ਆਪ ਅਨਾਥ ਹਨ। ਕੰਨ ਪੜਵਾ ਕੇ ਬਿਭੂਤ ਮਲੀ ਹੋਈ ਹੈ। ਘਰ ਘਰ ਟੁੱਕਰ ਮੰਗਦੇ ਹਨ। ਪੂਰੇ ਗੁਰੂ ਬਿਨਾਂ ਸ਼ਬਦ ਦੀ ਸੋਝੀ ਨਹੀਂ ਪੈਂਦੀ, ਐਵੇਂ ਇਕ ਅੰਨ੍ਹਾ ਦੂਜੇ ਅੰਨ੍ਹੇ ਨੂੰ ਖਿੱਚੀ ਫਿਰਦਾ ਹੈ।

**ਨਾਥਾ ਨਾਥ** ਨ ਸੇਵਈ **ਹੋਇ ਅਨਾਥ ਗੁਰੂ ਬਹੁ ਚੇਲੇ**॥ **ਕੰਨ ਪੜਾਇ ਬਿਭੂਤਿ** ਲਾਇ **ਖਿੰਥਾ ਖੱਪਰ ਡੰਡਾ ਹੇਲੇ**॥ ਘਰ ਘਰ ਟੁਕਰ ਮੰਗਦੇ **ਸਿੰਙੀ ਨਾਦ** ਵਜਾਇਨਿ ਭੇਲੇ॥ ਭੁਗਤਿ ਪਿਆਲਾ ਵੰਡੀਐ ਸਿਧ ਸਾਧਿਕ ਸ਼ਿਵਰਾਤੀ ਮੇਲੇ॥ **ਬਾਰਹ ਪੰਥ** ਚਲਾਇੰਦੇ ਬਾਹਰ ਵਾਟੀ ਖਰੇ ਦੁਹੇਲੇ॥ ਵਿਣ ਗੁਰ ਸ਼ਬਦ ਨ ਸਿਝਨੀ **ਬਾਜੀਗਰ** ਕਰ ਬਾਜੀ ਖੇਲੇ॥ **ਅੰਨ੍ਹੈ ਅੰਨ੍ਹਾ** ਖੂਹੇ ਠੇਲੇ ॥੫॥

ਵਾਰਾਂ ਭਾਈ ਗੁਰਦਾਸ, ੧੫

**ਅਨਾਥ** anāth

**ਨਾਥਾ ਨਾਥ** nāthā nāth

**ਕੰਨ ਪੜਾਇ** kãn pṛāe

**ਬਿਭੂਤਿ** bibȗt

**ਖਿੰਥਾ ਖੱਪਰ ਡੰਡਾ ਹੇਲੇ**
khĩthā khappar ḍãḍā hele

**ਸਿੰਙੀ ਨਾਦ** siŋī nād

**ਬਾਰਹ ਪੰਥ** bārā pãth

**ਬਾਜੀਗਰ** bājīgar

**ਅੰਨ੍ਹੈ ਅੰਨ੍ਹਾ** ánnɛ ánnā

**ਅਨਾਥ** – ਮਾਂ-ਪਿਉ ਮਹਿੱਟਰ, ਗਰੀਬ, ਜਿਸ ਦਾ ਕੋਈ ਮਾਲਕ ਨਾ ਹੋਵੇ, ਜਿਸ ਦਾ ਕੋਈ ਨਾਥ (ਮਾਲਕ) ਨਹੀਂ, ਦੀਨ ਮੁਹਤਾਜ।

**ਨਾਥਾ ਨਾਥ** – ਨਾਥਾਂ ਦੇ ਨਾਥ ਪਰਮੇਸ਼ਰ, ਮਾਲਕ ਨੂੰ ਸਿਮਰਦੇ ਨਹੀਂ, ਉਂਝ ਬਹੁਤ ਗੁਰੂ ਤੇ ਬਹੁਤ ਚੇਲੇ ਬਣੇ ਬੈਠੇ ਹਨ, ਪਰ ਇਹ ਨਿਰੇ ਅਨਾਥ ਹੀ ਹਨ।

**ਕੰਨ ਪੜਾਇ** – ਕੰਨਾਂ ਨੂੰ ਪੜਵਾ ਕੇ।

**ਬਿਭੂਤਿ** – ਸਰੀਰ ਤੇ ਸੁਆਹ ਮਲ ਕੇ।

**ਖਿੰਥਾ ਖੱਪਰ ਡੰਡਾ ਹੇਲੇ** – ਖਿੰਥਾ (ਖਫਣੀ) ਗਲ ਪਾ, ਇਕ ਹਥ ਵਿਚ ਖੱਪਰ ਤੇ ਦੂਜੇ ਵਿਚ ਡੰਡਾ ਫੜ ਕੇ ਹਿਲਾਉਂਦੇ ਹਨ।

**ਸਿੰਙੀ ਨਾਦ** – ਘਰ ਘਰ ਰੋਟੀਆਂ, ਖੈਰ, ਦਾਨ ਮੰਗਦੇ ਹਨ ਤੇ ਸਿੰਙੀ (ਲੰਮਾ ਵਲਦਾਰਾ ਨਰਸਿੰਗਾ, ਜੋ ਜੋਗੀ ਲੋਕ ਫੂਕ ਨਾਲ ਵਜਾਉਂਦੇ ਹਨ) ਦਾ ਨਾਦ ਮਿਲ ਕੇ ਵਜਾਉਂਦੇ ਹਨ।

**ਬਾਰਹ ਪੰਥ** – ਜੋਗੀਆਂ ਦੇ 12 ਫਿਰਕੇ ਹਨ ਜੋ ਸਾਰੇ ਆਪੋ ਆਪਣੇ ਫਿਰਕਿਆਂ ਦੇ ਰਾਹਾਂ ਤੇ ਬੜੇ ਦੁਖੀ ਤੇ ਔਖੇ ਹੋ ਕੇ ਚਲਦੇ ਹਨ।

**ਬਾਜੀਗਰ** – ਪੂਰੇ ਗੁਰ ਸ਼ਬਦ ਤੋਂ ਬਿਨਾਂ ਨਾ ਸਮਝ ਆਉਣੀ ਹੈ ਤੇ ਨਾ ਹੀ ਮੁਕਤੀ ਹੋਣੀ ਹੈ ਬਾਕੀ ਦੇ ਕਰਮ ਇਹਨਾਂ ਦੇ ਬਾਜੀਗਰ ਦੇ ਬਾਜੀਆਂ ਪਾਉਣ ਵਾਂਗ ਖੇਢਾਂ ਹਨ।

**ਅੰਨ੍ਹੈ ਅੰਨ੍ਹਾ** – ਜਾਂ ਇਹ ਕਹਿ ਲਵੋ ਜਿਵੇਂ ਅੰਨ੍ਹਿਆਂ ਨੂੰ ਅੰਨ੍ਹਾ ਖੂਹ ਵਲ ਤੋਰੀ ਜਾਂਦਾ ਹੋਵੇ।

**ਅਨਾਥਾ ਕੋ ਨਾਥੁ** anāthā ko nāth

ਇਸ ਕੁਦਰਤ ਦਾ ਕਰਤਾ ਅਨਾਥਾਂ ਦਾ, ਨਿਆਸਰਿਆਂ ਦਾ ਨਾਥ ਹੈ, ਪ੍ਰਤਿਪਾਲਕ ਹੈ। ਉਹ ਇਕ ਤੋਂ ਲਖ ਤੇ ਲੱਖਾਂ ਤੋਂ ਇਕ ਹੋ ਜਾਂਦਾ ਹੈ। ਉਸ ਦੀ ਗਤਿ ਮਿਤਿ ਕਹੀ ਨਹੀਂ ਜਾ ਸਕਦੀ।

ਸਤਿਗੁਰ ਮੂਰਤਿ ਕਉ ਬਲਿ ਜਾਉ ॥ ਅੰਤਰਿ ਪਿਆਸ ਚਾਤ੍ਰਿਕ ਜਿਉ ਜਲ ਕੀ ਸਫਲ ਦਰਸਨੁ ਕਦਿ ਪਾਂਉ ॥੧॥ ਰਹਾਉ ॥ **ਅਨਾਥਾ ਕੋ ਨਾਥੁ ਸਰਬ ਪ੍ਰਤਿਪਾਲਕੁ ਭਗਤਿ ਵਛਲੁ** ਹਰਿ ਨਾਉ ॥ ਜਾ ਕਉ ਕੋਇ ਨ ਰਾਖੈ ਪ੍ਰਾਣੀ ਤਿਸੁ ਤੂ **ਦੇਹਿ ਅਸਰਾਉ** ॥੧॥ **ਨਿਧਰਿਆ ਧਰ ਨਿਗਤਿਆ ਗਤਿ ਨਿਥਾਵਿਆ ਤੂ ਥਾਉ** ॥ ਦਹ ਦਿਸ ਜਾਂਉ ਤਹਾਂ ਤੂ ਸੰਗੇ ਤੇਰੀ **ਕੀਰਤਿ ਕਰਮ ਕਮਾਉ** ॥੨॥ **ਏਕਸੁ ਤੇ ਲਾਖ ਲਾਖ ਤੇ ਏਕਾ ਤੇਰੀ ਗਤਿ ਮਿਤਿ ਕਹਿ ਨ ਸਕਾਉ** ॥ ਤੂ ਬੇਅੰਤੁ ਤੇਰੀ ਮਿਤਿ ਨਹੀ ਪਾਈਐ ਸਭੁ ਤੇਰੋ ਖੇਲੁ ਦਿਖਾਉ ॥੩॥ ਸਾਧਨ ਕਾ ਸੰਗੁ

ਸਾਧ ਸਿਉ ਗੋਸਟਿ ਹਰਿ ਸਾਧਨ ਸਿਉ ਲਿਵ ਲਾਉ ॥ ਜਨ ਨਾਨਕ ਪਾਇਆ ਹੈ ਗੁਰਮਤਿ ਹਰਿ ਦੇਹੁ ਦਰਸੁ ਮਨਿ ਚਾਉ ॥ ੪ ॥ ੧ ॥

ਅ.ਗ.ਮ.ਪ, ੧੨੦੨

**ਅਨਾਥਾ** anāthā

**ਸਰਬ ਪ੍ਰਤਿਪਾਲਕੁ** sarb pratipālak

**ਭਗਤਿ ਵਛਲੁ** pàgt wačhal

**ਦੇਹਿ ਅਸਰਾਉ** dé asrāo

**ਨਿਧਰਿਆ ਧਰ** nitàriā tàr

**ਨਿਗਤਿਆ ਗਤਿ** nigatiā gat

**ਨਿਥਾਵਿਆ ਤੂ ਥਾਉ** nithāwiā tū thāo

**ਕੀਰਤਿ ਕਰਮ ਕਮਾਉ** kīrat karm kmāo

**ਏਕਸੁ ਤੇ ਲਾਖ** ekas te lākh

**ਲਾਖ ਤੇ ਏਕਾ** lākh te ekā

**ਤੇਰੀ ਗਤਿ ਮਿਤਿ ਕਹਿ ਨ ਸਕਾਉ**
terī gat mit kɛ́ na skāo

**ਅਨਾਥਾ** – ਜਿਨ੍ਹਾਂ ਦਾ ਕੋਈ ਸਹਾਰਾ ਨਹੀਂ, ਬੇਸਹਾਰਾ।

**ਅਨਾਥਾ ਕੋ ਨਾਥੁ ਸਰਬ ਪ੍ਰਤਿਪਾਲਕੁ ਭਗਤਿ ਵਛਲੁ** – ਪਰਮਾਤਮਾ ਬੇ-ਸਹਾਰਿਆਂ ਦਾ ਸਹਾਰਾ ਹੈ, ਸਭ ਜੀਵਾਂ ਦੀ ਪਾਲਣਾ ਕਰਨ ਵਾਲਾ ਹੈ। ਪਰਮਾਤਮਾ ਦਾ ਨਾਮ ਹੀ ਭਗਤੀ ਭਾਵ ਨੂੰ ਪਿਆਰਨ ਵਾਲਾ ਹੈ।

**ਦੇਹਿ ਅਸਰਾਉ** – ਜਿਨ੍ਹਾਂ ਨੂੰ ਕਿਤੇ ਢੋਈ ਨਹੀਂ ਮਿਲਦੀ, ਪਰਮਾਤਮਾ ਉਨ੍ਹਾਂ ਦਾ ਆਸਰਾ ਹੈ। ਗੁਰੂ ਤੋਂ ਬਲਿਹਾਰ ਜਾਈਏ ਜਿਸ ਨੇ ਹਰੀ ਦੇ ਦਰਸ਼ਨਾਂ ਦੀ ਤਾਂਘ ਦਿੱਤੀ ਹੈ।

**ਨਿਧਰਿਆ ਧਰ ਨਿਗਤਿਆ ਗਤਿ ਨਿਥਾਵਿਆ ਤੂ ਥਾਉ** – ਤੂੰ ਨਿਆਸਰਿਆਂ ਦਾ ਆਸਰਾ ਹੈਂ, ਗਤਿ ਹੀਣਾ ਨੂੰ ਗਤਿ ਬਖਸ਼ਣ ਵਾਲਾ ਹੈਂ ਤੇ ਨਿਥਾਵਿਆਂ ਲਈ ਤੂੰ ਟਿਕਾਣਾ ਹੈਂ।

**ਕੀਰਤਿ ਕਰਮ ਕਮਾਉ** – ਦਸਾਂ ਦਿਸ਼ਾਵਾਂ ਵਿਚ, ਹਰ ਪਾਸੇ ਮੈਂ ਤੇਰੇ ਜਸ ਗਾਉਂਦਾ ਹਾਂ, ਤੇਰੀ ਕੀਰਤੀ ਕਰਨੀ, ਇਹੋ ਕਰਮ ਕਮਾਉਂਦਾ ਹਾਂ।

**ਏਕਸੁ ਤੇ ਲਾਖ ਲਾਖ ਤੇ ਏਕਾ ਤੇਰੀ ਗਤਿ ਮਿਤਿ ਕਹਿ ਨ ਸਕਾਉ** – ਹੇ ਪ੍ਰਭੂ! ਇਕ ਤੋਂ ਲੱਖਾਂ ਬ੍ਰਹਿਮੰਡ ਬਣਦੇ ਹਨ, ਤੇ ਲੱਖਾਂ ਬ੍ਰਹਿਮੰਡਾਂ ਤੋਂ ਫਿਰ ਤੂੰ ਇਕ ਆਪ ਹੀ ਬਣ ਜਾਂਦਾ ਹੈਂ। ਤੂੰ ਬੇਅੰਤ ਹੈਂ। ਤੇਰੀ ਹਸਤੀ ਦਾ ਅੰਦਾਜਾ ਨਹੀਂ ਲਾਇਆ ਜਾ ਸਕਦਾ। ਗਤਿ-ਉੱਚੀ ਤੋਂ ਉੱਚੀ ਹਾਲਤ ਜਿੱਥੋਂ ਤਕ ਤੇਰੀ ਪਹੁੰਚ ਹੈ। ਮਿਤਿ-ਮਿਣਤੀ, ਭਾਵ ਡੂੰਘੀ ਤੋਂ ਡੂੰਘੀ ਹਾਲਤ।

**ਅਨਾਥੁ ਅਜੋਨੀ** anāth ajonī

ਪ੍ਰਭੂ ਕਰਤਾਰ ਆਪ ਅਗਮ ਅਗੋਚਰ ਹੈ,

ਅਨਾਥ ਅਜੋਨੀ ਹੈ। ਜੂਨਾਂ ਤੋਂ, ਹਰ ਲੋੜ ਤੋਂ, ਹਰ ਸੰਬੰਧ ਤੋਂ ਸੁਤੰਤਰ ਹੈ। ਉਹ ਆਪ ਹੀ ਗੁਰਮੁਖ ਨੂੰ ਨਿਵਾਰਦਾ ਹੈ ਅਤੇ ਸਹਿਜ ਅਵਸਥਾ ਵਿਚ ਸਮਾਅ ਜਾਂਦਾ ਹੈ। ਗੁਰਮੁਖ ਸੰਸਾਰ ਤੋਂ ਅਲਿਪਤ ਰਹਿੰਦਾ ਹੈ। ਉਸ ਦਾ ਆਧਾਰ ਗੁਰ ਸ਼ਬਦ ਹੈ। ਮਨਮੁਖ ਅੰਧੇ ਸੁਧ ਵਿਚ ਕੁਝ ਨਹੀਂ ਦੇਖਦਾ, ਵਿਚਾਰਦਾ। ਇਸ ਜਗ ਦੀ ਵਾੜੀ ਦਾ ਮਾਲੀ ਆਪ ਕਰਤਾਰ ਹੈ। ਉਹ ਇਸ ਨੂੰ ਸਦਾ ਸੰਭਾਲਦਾ ਹੈ।

ਮਾਝ ਮਹਲਾ ੩ ॥ ਸਤਿਗੁਰ ਸਾਚੀ ਸਿਖ ਸੁਣਾਈ ॥ ਹਰਿ ਚੇਤਹੁ ਅੰਤਿ ਹੋਇ ਸਖਾਈ ॥ ਹਰਿ **ਅਗਮੁ ਅਗੋਚਰੁ ਅਨਾਥੁ ਅਜੋਨੀ** ਸਤਿਗੁਰ ਕੈ ਭਾਇ ਪਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ **ਆਪੁ ਨਿਵਾਰਣਿਆ** ॥ ਆਪੁ ਗਵਾਏ ਤਾ ਹਰਿ ਪਾਏ ਹਰਿ ਸਿਉ ਸਹਜਿ ਸਮਾਵਣਿਆ ॥ ੧ ॥ ਰਹਾਉ ॥ **ਪੂਰਬਿ ਲਿਖਿਆ ਸੁ ਕਰਮੁ ਕਮਾਇਆ** ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥ ਬਿਨੁ ਭਾਗਾ ਗੁਰੁ ਪਾਈਐ ਨਾਹੀ ਸਬਦੈ ਮੇਲਿ ਮਿਲਾਵਣਿਆ ॥ ੨ ॥ **ਗੁਰਮੁਖਿ ਅਲਿਪਤੁ ਰਹੈ ਸੰਸਾਰੇ** ॥ **ਗੁਰ ਕੈ ਤਕੀਐ ਨਾਮਿ ਅਧਾਰੇ** ॥ ਗੁਰਮੁਖਿ ਜੋਰੁ ਕਰੇ ਕਿਆ ਤਿਸ ਨੋ ਆਪੇ ਖਪਿ ਦੁਖੁ ਪਾਵਣਿਆ ॥ ੩ ॥ **ਮਨਮੁਖਿ ਅੰਧੇ ਸੁਧਿ ਨ ਕਾਈ** ॥ **ਆਤਮ ਘਾਤੀ ਹੈ ਜਗਤ ਕਸਾਈ** ॥ ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰੁ ਪਹੁਚਾਵਣਿਆ ॥ ੪ ॥ **ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ** ॥ **ਸਦਾ ਸਮਾਲੇ ਕੋ ਨਾਹੀ ਖਾਲੀ** ॥ **ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ** ਵਾਸੁ ਜਣਾਵਣਿਆ ॥ ੫ ॥ ਮਨਮੁਖੁ ਰੋਗੀ ਹੈ ਸੰਸਾਰਾ ॥ ਸੁਖਦਾਤਾ ਵਿਸਰਿਆ ਅਗਮ ਅਪਾਰਾ ॥ ਦੁਖੀਏ ਨਿਤਿ **ਫਿਰਹਿ ਬਿਲਲਾਦੇ** ਬਿਨੁ ਗੁਰ ਸਾਂਤਿ ਨ ਪਾਵਣਿਆ ॥ ੬ ॥ ਜਿਨਿ ਕੀਤੇ **ਸੋਈ ਬਿਧਿ ਜਾਣੈ** ॥ ਆਪਿ ਕਰੇ ਤਾ ਹੁਕਮਿ ਪਛਾਣੈ ॥ ਜੇਹਾ ਅੰਦਰਿ ਪਾਏ ਤੇਹਾ ਵਰਤੈ ਆਪੇ ਬਾਹਰਿ ਪਾਵਣਿਆ ॥ ੭ ॥ ਤਿਸੁ ਬਾਝਹੁ ਸਚੇ ਮੈ ਹੋਰੁ ਨ ਕੋਈ ॥ **ਜਿਸੁ ਲਾਇ ਲਏ ਸੋ ਨਿਰਮਲੁ ਹੋਈ** ॥ ਨਾਨਕ ਨਾਮੁ ਵਸੈ ਘਟ ਅੰਤਰਿ ਜਿਸੁ ਦੇਵੈ ਸੋ ਪਾਵਣਿਆ ॥ ੮ ॥ ੧੪ ॥ ੧੫ ॥

ਅ.ਗ.ਮ.੩, ੧੧੮

ਅਨਾਥੁ anāth

ਅਗਮੁ ਅਗੋਚਰੁ a'gam agočar

ਆਪੁ ਨਿਵਾਰਣਿਆ āp niwārṇiā

ਪੂਰਬਿ ਲਿਖਿਆ pūrab likhiā

ਸੁ ਕਰਮੁ ਕਮਾਇਆ so karm kmāiā

ਗੁਰਮੁਖਿ ਅਲਿਪਤੁ ਰਹੈ ਸੰਸਾਰੇ gurmukh alipt rahɛ sãsāre

ਗੁਰ ਕੈ ਤਕੀਐ gur kɛ takīɛ

ਨਾਮਿ ਅਧਾਰੇ nām adàre

ਮਨਮੁਖਿ ਅੰਧੇ manmukh ā̀de

**ਸੁਧਿ ਨ ਕਾਈ** súd na kāī

**ਆਤਮ ਘਾਤੀ** ātam kə̀tī

**ਹੈ ਜਗਤ ਕਸਾਈ** hɛ jagt ksāī

**ਇਹੁ ਜਗੁ ਵਾੜੀ** é jag wāṛī

**ਮੇਰਾ ਪ੍ਰਭੁ ਮਾਲੀ** merā práb mālī

**ਸਦਾ ਸਮਾਲੇ** sadā smāle

**ਕੋ ਨਾਹੀ ਖਾਲੀ** ko nāhī khālī

**ਜੇਹੀ ਵਾਸਨਾ ਪਾਏ** jehī wāsnā pāe

**ਤੇਹੀ ਵਰਤੈ ਵਾਸੂ** tehī wartɛ wāsū

**ਫਿਰਹਿ ਬਿਲਲਾਦੇ** phirɛ bil'lāde

**ਸੋਈ ਬਿਧਿ ਜਾਣੈ** soī bíd jāṇɛ

**ਜਿਸੁ ਲਾਇ ਲਏ** jis lāe lae

**ਸੋ ਨਿਰਮਲੁ ਹੋਈ** so nirmal hoī

**ਅਨਾਥੁ** – ਜਿਸ ਦਾ ਕੋਈ ਮਾਲਕ ਨਹੀਂ, ਸੁਤੰਤਰ।

**ਅਗਮੁ ਅਗੋਚਰੁ** – ਹੇ ਜੀਵ ! ਸਤਿਗੁਰੂ ਦੀ ਸੱਚੀ ਸਿਖਿਆ ਇਹੀ ਹੈ ਕਿ ਸਦਾ ਹਰੀ ਦਾ ਸਿਮਰਨ ਕਰਨਾ ਚਾਹੀਦਾ ਹੈ। ਹਰੀ, ਜਿਸ ਤਕ ਕਿਸੇ ਦੀ ਪੰਹੁਚ ਨਹੀਂ ਹੈ, ਜੋ ਇੰਦਰੀਆਂ ਦਾ ਵਿਸ਼ਾ ਨਹੀਂ ਹੈ, ਦਾ ਸਿਮਰਨ ਹੀ ਅੰਤ ਸਮੇਂ ਸਹਾਇਕ ਹੁੰਦਾ ਹੈ।

**ਅਨਾਥੁ ਅਜੋਨੀ** – ਉਸ ਪਰਮਾਤਮਾ ਦਾ ਕੋਈ ਮਾਲਕ ਨਹੀਂ ਹੈ, ਉਹ ਸੁਤੰਤਰ ਹੈ, ਜੋ ਜੂਨਾਂ ਵਿਚ ਨਹੀਂ ਆਉਂਦਾ, ਜੋ ਜੰਮਦਾ ਮਰਦਾ ਨਹੀਂ ਅਤੇ ਉਸ ਨੂੰ ਗੁਰੂ ਦੇ ਅਨੁਸਾਰ ਤੁਰਿਆਂ ਹੀ ਮਿਲ ਸਕੀਦਾ ਹੈ।

**ਆਪੁ ਨਿਵਾਰਣਿਆ** – ਮੈਂ ਆਪਾ-ਭਾਵ ਦੂਰ ਕਰਨ ਵਾਲਿਆਂ ਤੋਂ ਸਦਕੇ ਜਾਂਦਾ ਹਾਂ। ਜਦੋਂ ਮਨੁਖ ਆਪਾ ਭਾਵ ਦੂਰ ਕਰਦਾ ਹੈ ਤਾਂ ਪਰਮਾਤਮਾ ਨੂੰ ਮਿਲ ਪੈਂਦਾ ਹੈ।

**ਪੂਰਬਿ ਲਿਖਿਆ ਸੁ ਕਰਮੁ ਕਮਾਇਆ** – ਇਹ ਆਪਾ ਭਾਵ ਦੂਰ ਕਰਨ ਦਾ ਸ੍ਰੇਸ਼ਟ ਕਰਮ ਉਹ ਮਨੁਖ ਹੀ ਕਰਦਾ ਹੈ, ਜਿਸ ਦੇ ਅੰਦਰ ਪੂਰਬਲੇ ਜਨਮ ਵਿਚ ਕੀਤੇ ਕਰਮਾਂ ਅਨੁਸਾਰ ਆਪਾ ਭਾਵ ਦੂਰ ਕਰਨ ਦੇ ਸੰਸਕਾਰਾਂ ਦਾ ਲੇਖਾ ਮੌਜੂਦ ਹੋਵੇ।

**ਗੁਰਮੁਖਿ ਅਲਿਪਤੁ ਰਹੈ ਸੰਸਾਰੇ ॥ ਗੁਰ ਕੈ ਤਕੀਐ ਨਾਮਿ ਅਧਾਰੇ** – ਗੁਰੂ ਦੇ ਆਸਰੇ ਅਤੇ ਨਾਮ ਦੇ ਅਧਾਰ ’ਤੇ ਗੁਰਮੁਖ ਵਿਅਕਤੀ ਸੰਸਾਰ ਵਿਚ ਨਿਰਲੇਪ, ਬੇਲਾਗ ਰਹਿੰਦਾ ਹੈ।

**ਮਨਮੁਖਿ ਅੰਧੇ ਸੁਧਿ ਨ ਕਾਈ** – ਜਿਹੜਾ ਮਨੁਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ, ਜਿਹੜਾ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਰਹਿੰਦਾ ਹੈ, ਉਸ ਨੂੰ ਇਹ ਆਪਾ ਭਾਵ ਨਿਵਾਰਨ ਦੀ ਕੋਈ ਸੂਝ ਨਹੀਂ ਪੈਂਦੀ।

**ਆਤਮ ਘਾਤੀ ਹੈ ਜਗਤ ਕਸਾਈ** – ਉਹ ਆਪਣੇ ਆਪ ਨੂੰ ਤਬਾਹ ਕਰਨ ਵਾਲਾ ਅਤੇ ਹੋਰਨਾਂ ਦਾ ਵੀ ਜੀਵਨ ਤਬਾਹ ਕਰਨ ਵਾਲਾ ਸੰਸਾਰ ਦਾ ਕਸਾਈ ਹੈ।

**ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ** – ਇਹ ਜਗਤ ਫੁੱਲਾਂ ਦੀ ਬਗੀਚੀ ਸਮਾਨ ਹੈ ਅਤੇ ਪ੍ਰਭੂ ਆਪ ਇਸ ਬਗੀਚੀ ਦਾ ਮਾਲੀ ਹੈ।

**ਸਦਾ ਸਮਾਲੇ ਕੋ ਨਾਹੀ ਖਾਲੀ** – ਪਰਮਾਤਮਾ ਹਰੇਕ ਦੀ ਸਦਾ ਸੰਭਾਲ ਕਰਦਾ ਹੈ। ਉਸ ਦੀ ਸੰਭਾਲ ਤੋਂ ਕੋਈ ਜੀਵ ਵਿਰਵਾ ਨਹੀਂ ਰਹਿੰਦਾ।

**ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ** – ਜਿਸ ਤਰ੍ਹਾਂ ਦੀ ਖੁਸ਼ਬੂ ਕਿਸੇ ਵਿਚ ਹਰੀ ਪਾ ਦਿੰਦਾ ਹੈ, ਉਸ ਤਰ੍ਹਾਂ ਦੀ ਸੁਗੰਧੀ ਖਿਲਰਦੀ ਹੈ। ਇਸ ਤਰ੍ਹਾਂ ਪਈ ਹੋਈ ਵਾਸ (ਖੁਸ਼ਬੂ) ਤੋਂ ਹੀ ਮਨੁਖ ਦੀ ਚੰਗੀ ਮੰਦੀ ਸ਼ੋਭਾ ਹੁੰਦੀ ਹੈ।

**ਫਿਰਹਿ ਬਿਲਲਾਦੇ** – ਮਨਮੁਖ ਜੀਵ ਦੁਖੀ ਹੋ ਕੇ ਤਰਲੇ ਲੈਂਦੇ ਫਿਰਦੇ ਹਨ। ਗੁਰੂ ਦੀ ਸ਼ਰਨ ਤੋਂ ਬਿਨਾਂ ਉਹਨਾਂ ਨੂੰ ਆਤਮਕ ਸ਼ਾਂਤੀ ਪ੍ਰਾਪਤ ਨਹੀਂ ਹੋ ਸਕਦੀ।

**ਸੋਈ ਬਿਧਿ ਜਾਣੈ** – ਜਿਸ ਪਰਮਾਤਮਾ ਨੇ ਜੀਵ ਪੈਦਾ ਕੀਤੇ ਹਨ, ਉਹੀ ਇਹਨਾਂ ਦੇ ਪਾਲਣ ਪੋਸ਼ਣ ਦਾ ਢੰਗ ਜਾਣਦਾ ਹੈ। ਜਦੋਂ ਪਰਮਾਤਮਾ ਆਪ ਮਿਹਰ ਕਰਦਾ ਹੈ ਤਾਂ ਜੀਵ ਹੁਕਮ ਨੂੰ ਪਛਾਣਦਾ ਹੈ।

**ਜਿਸੁ ਲਾਇ ਲਏ ਸੋ ਨਿਰਮਲੁ ਹੋਈ** – ਜਿਸ ਨੂੰ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ, ਉਹੀ ਨਿਰਮਲ ਹੁੰਦਾ ਹੈ, ਨਾਮ ਉਸ ਦੇ ਹਿਰਦੇ ਵਿਚ ਵਸ ਜਾਂਦਾ ਹੈ। ਜਿਸਨੂੰ ਨਾਮ ਰੂਪ ਵਸਤੂ ਪ੍ਰਭੂ ਆਪ ਪ੍ਰਦਾਨ ਕਰਦਾ ਹੈ, ਉਹੀ ਪ੍ਰਾਪਤ ਕਰਨ ਵਾਲਾ ਬਣਦਾ ਹੈ।

## ਅਨਾ ਨੀਤ anā nīt

ਨਾਂਵ ਇਸਤਰੀਲਿੰਗ
ਹਉਮੈ, ਖੁਦੀ, ਹੰਕਾਰ

### ਏਹ ਗੱਲ ਤਾਂ ਬੁਰੀ ਅਨਾ ਨੀਤ ਹੈ ਨੀ

é gal tā̃ burī anā nīt hɛ nī

ਰਾਂਝੇ ਵੱਲੋਂ ਆਪਣੀਆਂ ਭਰਜਾਈਆਂ ਅਤੇ ਭਰਾਵਾਂ ਨੂੰ ਲਿਖੇ ਜੁਆਬੀ ਖਤ ਵਿਚ ਹੀਰ ਨੇ ਰਾਂਝੇ ਦੀਆਂ ਭਰਜਾਈਆਂ ਵੱਲੋਂ ਮਾਰੇ ਮਿਹਣਿਆਂ ਦਾ ਜੁਆਬ ਦਿੰਦਿਆਂ ਕਿਹਾ ਕਿ ਜੋ ਤੁਸੀਂ ਰਾਂਝੇ ਬਾਰੇ ਲਿਖਿਆ ਹੈ ਇਹ ਤੁਹਾਡੀ ਗਲ ਬੁਰੀ ਨੀਤ ਅਤੇ ਘੁਮੰਡ ਵਾਲੀ ਹੈ। ਮੈਂ ਤਾਂ ਰਾਂਝੇ ਨੂੰ ਮਸੀਤ ਵਿਚ ਕੁਰਾਨ ਨੂੰ ਜ਼ਾਮਿਨ ਮੰਨਦਿਆਂ ਆਪਣਾ ਬਣਾਇਆ ਹੋਇਆ ਹੈ।

> ਚੂਚਕ ਸਿਆਲ ਤੋਂ ਲਿਖਿਆ ਨਾਲ ਚੋਰੀ,
> ਹੀਰ ਸਿਆਲ ਨੇ ਕਹੀ ਬਤੀਤ ਹੈ ਨੀ।
> **ਸਾਡੀ ਖੈਰ ਹੈ, ਚਾਹੁੰਦੀ ਖੈਰ**

**ਤੁਸਾਂ,**
**ਜਿਵੇਂ ਖਤ ਤੇ ਲਿਖਣ ਦੀ ਰੀਤ ਹੈ ਨੀ।**
**ਹੋਰ ਰਾਂਝੇ ਦੀ ਬਾਤ ਜੋ ਲਿਖੀਆ ਜੇ,**
**ਏਹ ਗੱਲ ਤਾਂ ਬੁਰੀ ਅਨਾ ਨੀਤ ਹੈ ਨੀ।**
**ਅਸਾਂ ਰਖਿਆ ਚਾਇ ਕੁਰਾਨ ਜ਼ਾਮਿਨ,**
**ਕਸਮ ਖਾ ਕੇ ਵਿਚ ਮਸੀਤ ਹੈ ਨੀ।**
ਤੁਸੀਂ ਮਗਰ ਕਿਉਂ ਏਸ ਦੇ ਉਠ ਪਈਓ,
ਏਹਦੀ ਨਾਲ ਅਸਾਡੜੇ ਪ੍ਰੀਤ ਹੈ ਨੀ।
**ਅਸਾਂ ਜਾਇ ਤ੍ਰਿੰਞਣਾਂ ਵਿਚ ਬਹਣਾ,**
**ਅਸਾਂ ਗਾਉਣਾ ਏਸ ਦਾ ਗੀਤ ਹੈ ਨੀ।**
ਦਿਨੇ ਛੋੜ ਮਝੀਂ ਵੜੇ ਝਲ ਬੇਲੇ,
ਏਸ ਮੁੰਡੜੇ ਦੀ ਏਹਾ ਰੀਤ ਹੈ ਨੀ।
ਰਾਤੀਂ ਆਇ ਕੇ ਅੱਲਾ ਨੂੰ ਯਾਦ ਕਰਦਾ,
ਵਾਰਿਸਸ਼ਾਹ ਦੇ ਨਾਲ ਮਸੀਤ ਹੈ ਨੀ।

ਹੀਰ ਵਾਰਿਸ, ੯੪

ਅਨਾ ਨੀਤ anā nīt

ਸਾਡੀ ਖੈਰ ਹੈ, ਚਾਹੁੰਦੀ ਖੈਰ ਤੁਸਾਂ
sādị̄ khɛr hɛ čā́õdī khɛr tusā̃

ਜਿਵੇਂ ਖਤ ਤੇ ਲਿਖਣ ਦੀ ਰੀਤ ਹੈ ਨੀ
jiwẽ khat te likhaṇ dī rīt hɛ nī

ਹੋਰ ਰਾਂਝੇ ਦੀ ਬਾਤ ਜੋ ਲਿਖੀਆ ਜੇ
hor rā̃́je dī bāt jo likhīā je

ਏਹ ਗੱਲ ਤਾਂ ਬੁਰੀ ਅਨਾ ਨੀਤ ਹੈ ਨੀ
é gal tā̃ burī anā nīt hɛ nī

ਅਸਾਂ ਰਖਿਆ ਚਾਇ ਕੁਰਾਨ ਜ਼ਾਮਿਨ
asā̃ rakkhiā čāe qurān zāmin

ਕਸਮ ਖਾ ਕੇ ਵਿਚ ਮਸੀਤ ਹੈ ਨੀ
kasm khā ke wič masīt hɛ nī

ਅਸਾਂ ਜਾਇ ਤ੍ਰਿੰਞਣਾਂ ਵਿਚ ਬਹਣਾ
asā̃ jāe trĩ́ññạ̄̃ wič bɛ́ṇā

ਅਸਾਂ ਗਾਉਣਾ ਏਸ ਦਾ ਗੀਤ ਹੈ ਨੀ
asā̃ gāoṇā es dā gīt hɛ nī

**ਅਨਿਕ** anik

ਵਿਸ਼ੇਸ਼ਣ
ਅਨੇਕ, ਬਹੁਤ

**ਅਨਿਕ ਸ੍ਵਾਂਗ ਕਾਛੇ ਭੇਖਧਾਰੀ**

anik swā̃g kāčhe pèkhtā̀rī

ਭੇਖਧਾਰੀ ਅਨੇਕ ਸਾਂਗ ਕਰਦਾ ਹੈ ਪਰ ਇਹ ਕਿਸੇ ਕੰਮ ਨਹੀਂ ਆਉਂਦੇ। ਸਚੁ ਦੀ ਕਰਣੀ ਬਿਨਾਂ ਕੋਈ ਆਸਰਾ ਨਹੀਂ। ਗੁਰਮੁਖ ਨੂੰ ਵਾਹਿਗੁਰੂ ਦੀ ਭਗਤੀ ਰਾਸ ਆਉਂਦੀ ਹੈ। ਠਾਕੁਰ ਆਪ ਹੀ ਆਪਣੇ ਸੇਵਕ ਦੀ ਲਾਜ ਰੱਖਦਾ ਹੈ।

ਭਗਤਿ ਭਗਤਨ ਹੂੰ **ਬਨਿ ਆਈ** ॥ ਤਨ ਮਨ ਗਲਤ ਭਏ ਠਾਕੁਰ ਸਿਉ **ਆਪਨ ਲੀਏ ਮਿਲਾਈ** ॥੧॥ ਰਹਾਉ ॥ ਗਾਵਨਹਾਰੀ ਗਾਵੈ ਗੀਤ ॥ **ਤੇ ਉਧਰੇ ਬਸੇ ਜਿਹ ਚੀਤ** ॥੧॥ **ਪੇਖੇ ਬਿੰਜਨ ਪਰੋਸਨਹਾਰੈ** ॥ **ਜਿਹ ਭੋਜਨੁ ਕੀਨੋ ਤੇ ਤ੍ਰਿਪਤਾਰੈ** ॥੨॥ **ਅਨਿਕ ਸ੍ਵਾਂਗ ਕਾਛੇ ਭੇਖਧਾਰੀ** ॥ **ਜੈਸੋ**

**ਸਾ ਤੈਸੋ ਦ੍ਰਿਸਟਾਰੀ** ॥੩॥ ਕਹਨ ਕਹਾਵਨ ਸਗਲ ਜੰਜਾਰ ॥ ਨਾਨਕ ਦਾਸ **ਸਚੁ ਕਰਣੀ ਸਾਰ** ॥੪॥੫॥

ਅ.ਗ.ਮ.ਪ, ੧੨੯੯

ਅਨਿਕ anik

ਬਨਿ ਆਈ ban āī

ਆਪਨ ਲੀਏ ਮਿਲਾਈ āpan līe milāī

ਤੇ ਉਧਰੇ te údre

ਬਸੇ ਜਿਹ ਚੀਤ base jé čīt

ਪੇਖੇ ਬਿੰਜਨ ਪਰੋਸਨਹਾਰੈ
pekhe bĩjan prosanhārɛ

ਜਿਹ ਭੋਜਨੁ ਕੀਨੋ jé pòjan kīno

ਤੇ ਤ੍ਰਿਪਤਾਰੈ te triptārɛ

ਕਾਛੇ ਭੇਖਧਾਰੀ kāčhe pèkhtā̀rī

ਜੈਸੋ ਸਾ jɛso sā

ਤੈਸੋ ਦ੍ਰਿਸਟਾਰੀ tɛso drisṭārī

ਸਚੁ ਕਰਣੀ ਸਾਰ sač karṇī sār

**ਅਨਿਕ** – ਅਨੇਕ, ਬਹੁਤ।

**ਬਨਿ ਆਈ** – ਪਰਮਾਤਮਾ ਦੀ ਭਗਤੀ, ਭਗਤਾਂ ਨੂੰ ਹੀ ਫੱਬਦੀ ਹੈ।

**ਆਪਨ ਲੀਏ ਮਿਲਾਈ** – ਭਗਤਾਂ ਦੇ ਤਨ ਅਤੇ ਮਨ ਪਰਮਾਤਮਾ ਦੀ ਯਾਦ ਵਿਚ ਮਸਤ ਰਹਿੰਦੇ ਹਨ। ਉਹਨਾਂ ਨੂੰ ਪ੍ਰਭੂ ਆਪਣੇ ਨਾਲ ਮਿਲਾਈ ਰਖਦਾ ਹੈ।

**ਤੇ ਉਧਰੇ ਬਸੇ ਜਿਹ ਚੀਤ** – ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਵਸ ਜਾਂਦਾ ਹੈ ਉਹੀ ਸੰਸਾਰ ਸਮੁੰਦਰ ਤੋਂ ਪਾਰ ਲੰਘਦੇ ਹਨ।

**ਪੇਖੇ ਬਿੰਜਨ ਪਰੋਸਨਹਾਰੈ** – ਪਰੋਸਨ ਵਾਲਾ ਖਾਣ ਵਾਲੀਆਂ ਚੀਜ਼ਾਂ, ਸੁਆਦਲੇ ਖਾਣੇ ਦੇਖਦਾ ਹੈ।

**ਜਿਹ ਭੋਜਨੁ ਕੀਨੋ ਤੇ ਤ੍ਰਿਪਤਾਰੈ –** ਸੁਆਦ ਉਹੀ ਲੈਂਦਾ ਹੈ, ਰੱਜਦਾ ਉਹੀ ਹੈ ਜੋ ਖਾਣਾ ਖਾਂਦਾ ਹੈ।

**ਅਨਿਕ ਸ੍ਵਾਂਗ ਕਾਛੇ ਭੇਖਧਾਰੀ** – ਭੇਖਧਾਰੀ (ਸਵਾਂਗੀ) ਮਨੁਖ, ਮਾਇਆ ਦੀ ਖਾਤਰ ਅਨੇਕ ਸਵਾਂਗ ਬਣਾਉਂਦਾ ਹੈ।

**ਜੈਸੋ ਸਾ ਤੈਸੋ ਦ੍ਰਿਸਟਾਰੀ** – ਭੇਖਧਾਰੀ ਜਿਹੋ ਜਿਹਾ ਅਸਲ ਵਿਚ ਹੁੰਦਾ ਹੈ, ਉਹੋ ਜਿਹਾ ਉਹਨਾਂ ਨੂੰ ਨਜ਼ਰ ਆਉਂਦਾ ਹੈ, ਜਿਹੜੇ ਉਸ ਨੂੰ ਜਾਣਦੇ ਹਨ।

**ਸਚੁ ਕਰਣੀ ਸਾਰ** – ਹਰਿ ਨਾਮ ਸਿਮਰਨ ਤੋਂ ਬਿਨਾਂ ਹੋਰ ਸਭ ਗੱਲਾਂ, ਸਾਰੇ ਉੱਦਮ ਮਾਇਆ ਦੇ ਮੋਹ ਦੀਆਂ ਫਾਹੀਆਂ ਦਾ ਮੂਲ ਹਨ। ਪਰਮਾਤਮਾ ਦਾ ਸਿਮਰਨ ਹੀ ਸਭ ਤੋਂ ਸ੍ਰੇਸ਼ਟ ਕਰਤਵ ਹੈ। ਸਚ ਦੀ ਸਾਰ ਸ੍ਰੇਸ਼ਟ ਕਰਣੀ ਹੈ ਪਰ ਹਰੀ ਦੀ ਭਗਤੀ ਦਿਲ ਦੀ ਪੂਰੀ ਲਗਨ ਨਾਲ ਹੀ ਹੋ ਸਕਦੀ ਹੈ, ਨਿਰੇ ਗਾਉਣ ਜਾਂ ਭੇਖ ਕਰਨ ਨਾਲ ਨਹੀਂ ਹੋ ਸਕਦੀ।

**ਅਨਿਕ ਰੰਗ** anik rãg

ਵਾਹਿਗੁਰੂ ਕਰਤਾਰ ਦੀ ਕੁਦਰਤ ਦੇ ਕਈ ਅਨਿਕ ਰੰਗ ਹਨ। ਉਸ ਦੀ ਸਮਾਧੀ, ਉਸ ਦੇ ਅਨਹਦ ਨਾਦ ਦਾ ਕੋਈ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ। ਉਹ ਅੰਦਰ, ਬਾਹਰ ਅਨੰਤ ਹੈ। ਆਕਾਸ਼, ਪਾਤਾਲ ਵਿਚ ਵਿਚਰਦਾ ਹੈ। ਗੁਰੂ ਦੇ ਸ਼ਬਦ ਨਾਲ ਭਰਮਾਂ ਦਾ ਨਾਸ ਹੁੰਦਾ ਹੈ। ਉਸ ਦਾ ਕੋਈ ਮੁਲ ਨਹੀਂ ਪਾ ਸਕਦਾ। ਉਸ ਦੇ ਗੁਣ ਅਮੋਲ ਹਨ।

ਅਸਟਪਦੀ ॥ ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥ ਨਾਮੁ ਪ੍ਰਭੂ ਕਾ ਲਾਗਾ ਮੀਠਾ ॥ ਸਗਲ ਸਮਿਗ੍ਰੀ ਏਕਸੁ ਘਟ ਮਾਹਿ ॥ **ਅਨਿਕ ਰੰਗ ਨਾਨਾ ਦ੍ਰਿਸਟਾਹਿ** ॥ ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥ **ਸੁੰਨ ਸਮਾਧਿ ਅਨਹਤ ਤਹ ਨਾਦ** ॥ **ਕਹਨੁ ਨ ਜਾਈ ਅਚਰਜ ਬਿਸਮਾਦ** ॥ ਤਿਨਿ ਦੇਖਿਆ ਜਿਸੁ ਆਪਿ ਦਿਖਾਏ ॥ ਨਾਨਕ ਤਿਸੁ ਜਨ ਸੋਝੀ ਪਾਏ ॥ ੧ ॥ **ਸੋ ਅੰਤਰਿ ਸੋ ਬਾਹਰਿ ਅਨੰਤ** ॥ ਘਟਿ ਘਟਿ ਬਿਆਪਿ ਰਹਿਆ ਭਗਵੰਤ ॥ **ਧਰਨਿ ਮਾਹਿ ਆਕਾਸ ਪਇਆਲ** ॥ ਸਰਬ ਲੋਕ ਪੂਰਨ ਪ੍ਰਤਿਪਾਲ ॥ **ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ** ॥ **ਜੈਸੀ ਆਗਿਆ ਤੈਸਾ ਕਰਮੁ** ॥ ਪਉਣ ਪਾਣੀ ਬੈਸੰਤਰ ਮਾਹਿ ॥ ਚਾਰਿ ਕੁੰਟ ਦਹ ਦਿਸੇ ਸਮਾਹਿ ॥ ਤਿਸ ਤੇ ਭਿੰਨ ਨਹੀ ਕੋ ਠਾਉ ॥ ਗੁਰ ਪ੍ਰਸਾਦਿ ਨਾਨਕ ਸੁਖੁ ਪਾਉ ॥ ੨ ॥ ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ ॥ **ਸਸੀਅਰ ਸੂਰ ਨਖ੍ਯ੍ਰ ਮਹਿ ਏਕੁ** ॥ ਬਾਣੀ ਪ੍ਰਭ ਕੀ ਸਭੁ ਕੋ ਬੋਲੈ ॥ **ਆਪਿ ਅਡੋਲੁ ਨ ਕਬਹੂ ਡੋਲੈ** ॥ ਸਰਬ ਕਲਾ ਕਰਿ ਖੇਲੈ ਖੇਲ ॥ **ਮੋਲਿ ਨ ਪਾਈਐ ਗੁਣਹ ਅਮੋਲ** ॥ ਸਰਬ ਜੋਤਿ ਮਹਿ ਜਾ ਕੀ ਜੋਤਿ ॥ **ਧਾਰਿ ਰਹਿਓ ਸੁਆਮੀ ਓਤਿ ਪੋਤਿ** ॥ ਗੁਰ ਪਰਸਾਦਿ ਭਰਮ ਕਾ ਨਾਸੁ ॥ ਨਾਨਕ ਤਿਨ ਮਹਿ ਏਹੁ ਬਿਸਾਸੁ ॥ ੩ ॥

ਅ.ਗ.ਮ.੫, ੨੯੩

ਅਨਿਕ ਰੰਗ anik rãg

ਨਾਨਾ ਦ੍ਰਿਸਟਾਹਿ nānā drisṭāhe

ਸੁੰਨ ਸਮਾਧਿ sũn smā́d

ਅਨਹਤ ਤਹ ਨਾਦ anhat tɛ́ nād

ਕਹਨੁ ਨ ਜਾਈ kahan na jāī

**ਅਚਰਜ ਬਿਸਮਾਦ** ačarj bismād

**ਸੋ ਅੰਤਰਿ** so ãtar

**ਸੋ ਬਾਹਰਿ ਅਨੰਤ** so bāhar anãt

**ਧਰਨਿ ਮਾਹਿ** tàrn māhe

**ਆਕਾਸ ਪਇਆਲ** ākās pɛāl

**ਬਨਿ ਤਿਨਿ ਪਰਬਤਿ** ban tin parbat

**ਹੈ ਪਾਰਬ੍ਰਹਮੁ** hɛ pārbrám

**ਜੈਸੀ ਆਗਿਆ** jɛsī āgiā

**ਤੈਸਾ ਕਰਮੁ** tɛsā karm

**ਸਸੀਅਰ ਸੂਰ** sasīar sūr

**ਨਖ੍ਯਤ੍ਰ ਮਹਿ ਏਕੁ** nakhatr mέ ek

**ਆਪਿ ਅਡੋਲੁ** āp aḍol

**ਨ ਕਬਹੂ ਡੋਲੈ** na kab'hū ḍolɛ

**ਮੋਲਿ ਨ ਪਾਈਐ** mol na pāīɛ

**ਗੁਣਹ ਅਮੋਲ** guṇέ amol

**ਧਾਰਿ ਰਹਿਓ** tàr rέo

**ਸੁਆਮੀ ਓਤਿ ਪੋਤਿ** suāmī ot pot

**ਅਨਿਕ** – ਅਨੇਕ, ਬਹੁਤ, ਇਕ ਤੋਂ ਵੱਧ।

**ਅਨਿਕ ਰੰਗ ਨਾਨਾ ਦ੍ਰਿਸਟਾਹਿ** – ਜਦੋਂ ਗੁਰੂ ਦੀ ਕਿਰਪਾ ਨਾਲ ਮਨੁਖ ਨੂੰ ਨਾਮ ਮਿਲਦਾ ਹੈ ਤਾਂ ਮਨੁਖ ਆਪਣੇ ਸਰੀਰ ਅੰਦਰ, ਬਾਹਰ, ਸਾਰੇ ਸੰਸਾਰ ਅੰਦਰ ਇਕੋ ਜੋਤ ਦਾ ਪ੍ਰਕਾਸ਼ ਦੇਖਦਾ ਹੈ ਅਤੇ ਸਦਾ ਉਸ ਦੇ ਹਜ਼ੂਰ ਰਹਿਣ ਕਰਕੇ ਸਚ ਵਿਚ ਲੀਨ ਰਹਿੰਦਾ ਹੈ। ਆਪ ਤਰਦਾ ਹੈ ਅਤੇ ਹੋਰਨਾਂ ਨੂੰ ਵੀ ਤਾਰਦਾ ਹੈ। ਇਸ ਨਾਮ ਕਾਰਨ ਮਨੁਖ ਨੂੰ ਜਗਤ ਦੇ ਸਾਰੇ ਪਦਾਰਥ ਇਕ ਪ੍ਰਭੂ ਵਿਚ ਹੀ ਲੀਨ ਦਿਸਦੇ ਹਨ ਅਤੇ ਉਸ ਪ੍ਰਭੂ ਤੋਂ ਹੀ ਅਨੇਕਾਂ ਕਿਸਮਾਂ ਦੇ ਰੰਗ ਤਮਾਸ਼ੇ ਨਿਕਲੇ ਹੋਏ ਦਿਸਦੇ ਹਨ।

**ਸੁੰਨ ਸਮਾਧਿ ਅਨਹਤ ਤਹ ਨਾਦ** – ਜਦੋਂ ਮਨੁਖ ਦੇ ਸਰੀਰ ਵਿਚ ਨਾਮ ਦਾ ਟਿਕਾਣਾ ਹੋ ਜਾਂਦਾ ਹੈ ਤਾਂ ਮਨੁਖ ਦੇ ਅੰਦਰ ਅਫੁਰ ਸਮਾਧੀ ਜੁੜੀ ਰਹਿੰਦੀ ਹੈ (ਗੁਰਮਤਿ ਵਿਚ ਮਨ ਨੂੰ ਆਪਣੇ ਸਰੂਪ ਵਿਚ ਟਿਕਾਉਣ ਨੂੰ 'ਸੁੰਨ-ਸਮਾਧਿ' ਕਿਹਾ ਹੈ, ਜਦੋਂ ਸੰਕਲਪ ਨਾ ਫੁਰਨ) ਅਤੇ ਮਨੁਖ ਦੀ ਦੇਹੀ ਵਿਚ
ਅਨਹਦ ਨਾਦ ਵੱਜਦੇ ਹਨ।

**ਕਹਨੁ ਨ ਜਾਈ ਅਚਰਜ ਬਿਸਮਾਦ** – ਅਜਿਹਾ ਹੈਰਾਨ ਕਰਨ ਵਾਲਾ, ਇਕ-ਰਸ ਰਾਗ (ਰੂਪ ਆਨੰਦ ਬਣਿਆ ਰਹਿੰਦਾ ਹੈ) ਜਿਸ ਦਾ ਬਿਆਨ ਨਹੀਂ ਹੋ ਸਕਦਾ।

**ਸੋ ਅੰਤਰਿ ਸੋ ਬਾਹਰਿ ਅਨੰਤ** – ਬੇਅੰਤ ਵਾਹਿਗੁਰੂ ਅੰਦਰ ਬਾਹਰ, ਸਭ ਥਾਈਂ, ਹਰੇਕ ਸਰੀਰ ਵਿਚ ਮੌਜੂਦ ਹੈ।

**ਧਰਨਿ ਮਾਹਿ ਆਕਾਸ ਪਇਆਲ** – ਪ੍ਰਭੂ ਧਰਤੀ, ਆਕਾਸ ਤੇ ਪਾਤਾਲ ਵਿਚ ਹੈ,

ਸਾਰੇ ਭਵਨਾਂ ਵਿਚ ਮੌਜੂਦ ਹੈ ਅਤੇ ਸਭ ਦੀ ਪਾਲਣਾ ਕਰਦਾ ਹੈ।

**ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ** – ਪਰਮਾਤਮਾ ਜੰਗਲ ਵਿਚ, ਘਾਹ ਵਿਚ ਅਤੇ ਪਹਾੜਾਂ ਵਿਚ ਮੌਜੂਦ ਹੈ।

**ਜੈਸੀ ਆਗਿਆ ਤੈਸਾ ਕਰਮੁ** – ਪਰਮਾਤਮਾ ਜਿਹੋ ਜਿਹਾ ਜੀਵ ਨੂੰ ਹੁਕਮ ਕਰਦਾ ਹੈ, ਉਹੋ ਜਿਹਾ ਜੀਵ ਕਰਮ ਕਰਦਾ ਹੈ। ਜੀਵ ਉਹੋ ਕਰਦਾ ਹੈ ਜੋ ਹੁਕਮ ਹੁੰਦਾ ਹੈ।

**ਸਸੀਅਰ ਸੂਰ ਨਖ੍ਯ੍ਰ ਮਹਿ ਏਕੁ** – ਚੰਨ, ਸੂਰਜ ਅਤੇ ਤਾਰਿਆਂ ਵਿਚ ਵੀ ਉਹੀ ਇਕ ਹੈ, ਭਾਵ ਇਹਨਾਂ ਵਿਚ ਉਸੇ ਦਾ ਨੂਰ ਹੈ।

**ਆਪਿ ਅਡੋਲੁ ਨ ਕਬਹੂ ਡੋਲੈ** – ਪ੍ਰਭੂ ਦੀ ਬਖਸ਼ੀ ਹੋਈ ਬਾਣੀ ਹੀ ਹਰੇਕ ਜੀਵ ਬੋਲਦਾ ਹੈ। ਪ੍ਰਭੂ ਆਪ ਅਡੋਲ ਹੈ ਅਤੇ ਕਦੇ ਵੀ ਡੋਲਦਾ ਨਹੀਂ।

**ਮੋਲਿ ਨ ਪਾਈਐ ਗੁਣਹ ਅਮੋਲ** – ਸਾਰੀਆਂ ਸ਼ਕਤੀਆਂ ਰਚ ਕੇ ਪ੍ਰਭੂ ਸੰਸਾਰੀ ਖੇਢਾਂ ਖੇਢ ਰਿਹਾ ਹੈ ਪਰ ਉਹ ਪ੍ਰਭੂ ਅਮੋਲਕ ਗੁਣਾਂ ਵਾਲਾ ਕਿਸੇ ਮੁਲ ਨਾਲ ਪਾਇਆ ਨਹੀਂ ਜਾ ਸਕਦਾ।

**ਧਾਰਿ ਰਹਿਓ ਸੁਆਮੀ ਓਤਿ ਪੋਤਿ** – ਜਿਸ ਪ੍ਰਭੂ ਦੀ ਜੋਤ ਸਾਰੀਆਂ ਜੋਤਾਂ ਵਿਚ ਜਗ ਰਹੀ ਹੈ, ਉਹ ਮਾਲਕ ਹੀ ਤਾਣਾ-ਪੇਟਾ ਹੋ ਕੇ ਸਾਰੀ ਰਚਨਾ ਦੀ ਬਣਤ ਨੂੰ ਧਾਰ ਰਿਹਾ ਹੈ। ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੋ ਕੇ ਆਸਰਾ ਪ੍ਰਦਾਨ ਕਰ ਰਿਹਾ ਹੈ।

**ਅਨਿੰਨ ਭਗਤ** anĩn pàgt
ਵਿਸ਼ੇਸ਼ਣ
ਕਿਸੇ ਇਕ ਦਾ ਭਗਤ, ਸਿਰਫ ਇਕ ਦਾ ਉਪਾਸ਼ਕ ਗੁਰੂ ਗੋਬਿੰਦ ਸਿੰਘ ਜੀ ਦਾ ਪੱਕਾ ਸਿੰਘ

**ਸਿਦਕ ਦੇ ਪੂਰੇ ਸੱਚੇ ਅਨਿੰਨ ਭਗਤ**
sidak de pūre sačče anĩn pàgt

ਗੁਰੂ ਦਾ ਸਿੰਘ ਭਾਈ ਸੰਤ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਤੀ ਸਿਦਕ ਤੇ ਪੂਰਾ ਸੂਰਾ ਉਤਰਿਆ ਸੀ। ਚਮਕੌਰ ਦੀ ਗੁੜੀ ਵਿੱਚੋਂ ਸਿੰਘਾਂ ਦੇ ਕਹਿਣ ਤੇ ਗੁਰੂ ਗੋਬਿੰਦ ਸਿੰਘ ਜੀ ਵੈਰੀ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਨਿਕਲ ਗਏ ਸਨ ਅਤੇ ਆਪਣੀ ਕਲਗੀ ਭਾਈ ਸੰਤ ਸਿੰਘ ਦੇ ਲਗਾ ਗਏ ਸਨ। ਅਨਿੰਨ ਭਗਤ ਸੰਤ ਸਿੰਘ ਸਿਦਕ ਤੋਂ ਬਿਲਕੁਲ ਵੀ ਥਿੜਕੇ ਨਹੀਂ ਸਨ ਅਤੇ ਕੁਰਬਾਨੀ ਦੇ ਗਏ ਸਨ।

ਮਾਈ ਨੇ ਅਵਾਜ਼ ਤੋਂ ਸਿਆਣ ਲਿਆ ਸੀ ਕਿ ਇਹ ਬੀਰ ਰਾਣੀ ਭਾਈ ਸੰਤ ਸਿੰਘ ਜੀ ਦੀ ਮਾਤਾ ਹੈ। ਮਾਈ ਸੁਣ ਚੁਕੀ ਸੀ ਕਿ ਇਸ ਦੇ **ਸਿਦਕ ਦੇ ਪੂਰੇ ਸੱਚੇ ਅਨਿੰਨ ਭਗਤ** ਪੁੱਤਰ ਨੇ ਕਿੱਕੂੰ ਆਪਣੀ ਜਾਨ ਸਤਿਗੁਰਾਂ ਤੋਂ ਵਾਰੀ ਹੈ। ਹੁਣ ਮਾਈ ਨੂੰ ਸਮਝ ਆਈ ਕਿ **ਲਾਹੇ ਦਾ ਸੌਦਾ** ਵੇਚ ਕੇ ਕੌਣ ਆਇਆ ਹੈ? ਹੁਣ ਸਮਝੀ ਕਿ ਜੌਹਰੀ ਨੇ ਲਾਲ ਦਾ ਮੁੱਲ ਕਿੱਕੂੰ ਪਾਇਆ ! ਚਮਕੌਰ ਵਿਚ ਭਾਈ ਸੰਤ ਸਿੰਘ ਜੀ ਨੂੰ ਗੱਦੀ ਦੇ ਕੇ ਕਲਗ਼ੀ ਜਿਗਾ ਲਗਾ ਕੇ ਆਪਣੀ ਥਾਂ

ਥਾਪ ਕੇ ਸ੍ਰੀ ਗੁਰੂ ਜੀ ਉਸ ਪਿਆਰੇ ਸਿੱਖ ਅਤੇ ਹੋਰ ਸਿੱਖਾਂ ਦੇ ਵਾਸਤੇ ਪਾਉਣ ਪਰ ਨਿਕਲ ਗਏ ਸਨ। **ਗੁਰੂ ਜੀ ਨੇ ਸਿੱਖ ਨੂੰ ਗੁਰੂ ਪਦਵੀ ਦੇ ਦਿੱਤੀ** ਸੀ। **ਲਾਲ ਐਉਂ ਜੌਹਰੀ ਦੇ ਘਰ ਬਹੁਤ ਮਹਿੰਗੇ ਮੁੱਲ ਵਿਕ ਗਿਆ ਸੀ।**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੧੧

ਅਨਿੰਨ ਭਗਤ anĩn pàgt

ਸਿਦਕ ਦੇ ਪੂਰੇ ਸੱਚੇ ਅਨਿੰਨ ਭਗਤ
sidak de pūre sačče anĩn pàgt

ਲਾਹੇ ਦਾ ਸੌਦਾ lāhe dā sɔdā

ਗੁਰੂ ਜੀ ਨੇ ਸਿੱਖ ਨੂੰ ਗੁਰੂ ਪਦਵੀ ਦੇ ਦਿੱਤੀ
gurū jī ne sikh nũ gurū padwī de dittī

ਲਾਲ ਐਉਂ ਜੌਹਰੀ ਦੇ ਘਰ
lāl ɛõ jɔ́rī de kàr

ਬਹੁਤ ਮਹਿੰਗੇ ਮੁੱਲ ਵਿਕ ਗਿਆ ਸੀ
bɔ́t mɛ́ge mul wik giā sī

**ਅਨੀਤਿ** a'nīt

ਵਿਸ਼ੇਸ਼ਣ
ਨੀਤੀ ਦੇ ਉਲਟ, ਬਦਨੀਤੀ, ਖੋਟ, ਅਯੋਗ

**ਮਨੂਆ ਡੋਲੈ ਚੀਤਿ ਅਨੀਤਿ**
manūā ḍolɛ čīt a'nīt

ਮਨਮੁਖ ਦਾ ਮਨ ਡੋਲਦਾ ਹੈ ਤੇ ਚਿਤ ਅਨੀਤ ਹੋ ਜਾਂਦਾ ਹੈ। ਉਸ ਦੀ ਇਸ ਜਗਤ ਨਾਲ ਝੂਠੀ ਪ੍ਰੀਤ ਹੁੰਦੀ ਹੈ। ਗੁਰਮੁਖ ਨਾਮ ਵਿਚ ਰੱਤਿਆ ਜਾਂਦਾ ਹੈ। ਉਹ ਪ੍ਰਭੂ ਦੀ ਸਰਣ ਵਿਚ ਰਹਿੰਦਾ ਹੈ। ਗੁਰੂ ਸ਼ਬਦ ਨਾਲ ਉਸ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ। ਸਭ ਆਸਾ ਮਨਸਾ ਕਰਤਾਰ ਦੇ ਹਥ ਹੈ। ਕਾਦਰ ਦੇ ਨਾਮ ਬਿਨਾਂ ਇਹ ਘਰ, ਇਹ ਸੰਸਾਰ ਸੁੰਨਾ ਹੈ। ਪ੍ਰਭੂ, ਪ੍ਰਿਉ ਦੀ ਸੇਵਾ ਵਿਚ ਸੰਤੋਖ ਹੈ, ਸਹਿਜ ਹੈ। ਗੁਰ ਸ਼ਬਦ ਦੀ ਆਰਾਧਨਾ ਵਿਚ ਮਾਇਆ, ਮੋਹ ਬਿਨਸ ਜਾਂਦੇ ਹਨ। ਪ੍ਰਭੂ ਦੀ ਸ਼ਰਣ ਵਿਚ ਸਭ ਰੋਗ, ਸੋਗ ਮਿਟ ਜਾਂਦੇ ਹਨ।

**ਜਗੁ ਕਊਆ ਨਾਮੁ ਨਹੀ ਚੀਤਿ** ॥ ਨਾਮੁ ਬਿਸਾਰਿ ਗਿਰੈ ਦੇਖੁ ਭੀਤਿ ॥ **ਮਨੂਆ ਡੋਲੈ ਚੀਤਿ ਅਨੀਤਿ** ॥ **ਜਗ ਸਿਉ ਤੂਟੀ ਝੂਠ ਪਰੀਤਿ** ॥ ੧ ॥ **ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ** ॥ ਨਾਮ ਬਿਨਾ ਕੈਸੇ ਗੁਨ ਚਾਰੁ ॥ ੧ ॥ ਰਹਾਉ ॥ **ਘਰੁ ਬਾਲੂ ਕਾ ਘੂਮਨ ਘੇਰਿ** ॥ **ਬਰਖਸਿ ਬਾਣੀ ਬੁਦਬੁਦਾ ਹੇਰਿ** ॥ ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ ॥ ਸਰਬ ਜੋਤਿ ਨਾਮੈ ਕੀ ਚੇਰਿ ॥ ੨ ॥ ਸਰਬ ਉਪਾਇ ਗੁਰੂ ਸਿਰਿ ਮੋਰੁ ॥ ਭਗਤਿ ਕਰਉ ਪਗ ਲਾਗਉ ਤੋਰ ॥ **ਨਾਮਿ ਰਤੋ ਚਾਹਉ ਤੁਝ ਓਰੁ** ॥ **ਨਾਮੁ ਦੁਰਾਇ ਚਲੈ ਸੋ ਚੋਰੁ** ॥ ੩ ॥ **ਪਤਿ ਖੋਈ ਬਿਖੁ ਅੰਚਲਿ ਪਾਇ** ॥ ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ ॥ **ਜੋ ਕਿਛੁ ਕੀਨ੍ਹਸਿ ਪ੍ਰਭੁ ਰਜਾਇ** ॥ ਭੈ ਮਾਨੈ ਨਿਰਭਉ ਮੇਰੀ ਮਾਇ

॥ ੪ ॥ ਕਾਮਨਿ ਚਾਹੈ ਸੁੰਦਰਿ ਭੋਗੁ ॥ ਪਾਨ ਫੂਲ ਮੀਠੇ ਰਸ ਰੋਗ ॥ ਖੀਲੈ ਬਿਗਸੈ ਤੇਤੋ ਸੋਗ ॥ **ਪ੍ਰਭ ਸਰਣਾਗਤਿ ਕੀਨ੍ਹਸਿ ਹੋਗ** ॥ ੫ ॥ ਕਾਪੜੁ ਪਹਿਰਸਿ ਅਧਿਕੁ ਸੀਗਾਰੁ ॥ ਮਾਟੀ ਫੂਲੀ ਰੂਪੁ ਬਿਕਾਰੁ ॥ **ਆਸਾ ਮਨਸਾ ਬਾਂਧੋ ਬਾਰੁ** ॥ **ਨਾਮ ਬਿਨਾ ਸੂਨਾ ਘਰੁ ਬਾਰੁ** ॥ ੬ ॥ ਗਾਛਹੁ ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥ ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ **ਗੁਰ ਸਬਦੀ ਬਿਖੁ ਤਿਆਸ ਨਿਵਾਰਿ** ॥ ੭ ॥ ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥ ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ ॥ ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ ॥ ੮ ॥ ੧ ॥

ਅ.ਗ.ਮ.੧, ੧੧੮੭

ਅਨੀਤਿ a'nīt

ਜਗੁ ਕਊਆ jag kaūā

ਨਾਮੁ ਨਹੀ ਚੀਤਿ nām nahī čīt

ਮਨੂਆ ਡੋਲੈ manūā ḍolɛ

ਜਗ ਸਿਉ ਤੂਟੀ jag sio tūṭī

ਝੂਠ ਪਰੀਤਿ čū̀ṭh prīt

ਕਾਮੁ ਕ੍ਰੋਧੁ ਬਿਖੁ kām kród bikh

ਬਜਰੁ ਭਾਰੁ bajar pā̀r

ਘਰੁ ਬਾਲੂ ਕਾ kàr bālū kā

ਘੂਮਨ ਘੇਰਿ kū̀man kèr

ਬਰਖਸਿ ਬਾਣੀ barkhas bāṇī

ਬੁਦਬੁਦਾ ਹੇਰਿ budbudā her

ਨਾਮਿ ਰਤੋ nām rato

ਚਾਹਉ ਤੁਝ ਓਰੁ čāho túj or

ਨਾਮੁ ਦੁਰਾਇ nām durāe

ਚਲੈ ਸੋ ਚੋਰੁ čalɛ so čor

ਪਤਿ ਖੋਈ pat khoī

ਬਿਖੁ ਅੰਚਲਿ ਪਾਇ bikh ãčal pāe

ਜੋ ਕਿਛੁ ਕੀਨ੍ਹਸਿ jo kič kīnas

ਪ੍ਰਭੁ ਰਜਾਇ práb razāe

ਪ੍ਰਭ ਸਰਣਾਗਤਿ práb sarṇāgat

ਕੀਨ੍ਹਸਿ ਹੋਗ kīnas hog

ਆਸਾ ਮਨਸਾ āsā mansā

ਬਾਂਧੋ ਬਾਰੁ bā́do bār

ਨਾਮ ਬਿਨਾ ਸੂਨਾ nām binā sūnā

ਘਰੁ ਬਾਰੁ kàr bār

ਗੁਰ ਸਬਦੀ gur sabdī

ਬਿਖੁ ਤਿਆਸ ਨਿਵਾਰਿ bikh tiās niwār

**ਅਨੀਤਿ** – ਨੀਤੀ ਦੇ ਉਲਟ, ਬਦਨੀਤੀ, ਖੋਟ, ਅਯੋਗ।

**ਜਗੁ ਕਊਆ ਨਾਮੁ ਨਹੀ ਚੀਤਿ** – ਜਿਸ ਵਿਅਕਤੀ ਦੇ ਮਨ ਵਿਚ ਨਾਮ ਨਹੀਂ ਹੈ ਉਹ ਜਗਤ ਵਿਚ ਕਾਂ ਵਰਗਾ ਹੈ, ਕਿਉਂਕਿ ਉਹ ਨਾਮ ਨੂੰ ਵਿਸਾਰ ਕੇ ਵਿਕਾਰ ਰੂਪ ਚੋਗੇ ਨੂੰ ਵੇਖ ਕੇ ਡਿੱਗਦਾ ਹੈ।

**ਮਨੂਆ ਡੋਲੈ** – ਚਿਤ ਵਿਚ ਖੋਟ ਹੋਣ ਕਾਰਨ ਵਿਅਕਤੀ ਦਾ ਮਨ ਡੋਲਦਾ ਰਹਿੰਦਾ ਹੈ।

**ਚੀਤਿ ਅਨੀਤਿ** – ਚਿਤ ਵਿਚ ਬਦਨੀਤੀ ਹੈ।

**ਜਗ ਸਿਉ ਤੂਟੀ ਝੂਠ ਪਰੀਤਿ** – ਇਹ ਸਭ ਕੁਝ ਵੇਖ ਕੇ ਸਾਡੀ ਤਾਂ ਜਗਤ ਨਾਲੋਂ ਝੂਠੀ ਪਰੀਤ ਟੁਟ ਚੁੱਕੀ ਹੈ।

**ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ** – ਕਾਮ, ਕਰੋਧ ਰੂਪ ਵਿਸ਼ ਦਾ ਬਹੁਤ ਸਖਤ ਭਾਰ ਹੈ। ਨਾਮ ਬਿਨਾਂ ਗੁਣਾਂ ਵਾਲਾ ਆਚਾਰ ਕਿਵੇਂ ਬਣ ਸਕਦਾ ਹੈ।

**ਘਰੁ ਬਾਲੂ ਕਾ ਘੂਮਨ ਘੇਰਿ** – ਰੇਤ ਦਾ ਘਰ ਹੈ ਜੋ ਸਮੁੰਦਰ ਦੇ ਚੱਕਰ ਵਿਚ ਪਿਆ ਹੋਵੇ। ਰੇਤ ਦੇ ਘਰ ਵਰਗਾ ਇਹ ਸਰੀਰ ਸਮੁੰਦਰ ਦੀ ਘੁੰਮਣ ਘੇਰੀ ਵਿਚ ਪਿਆ ਹੈ।

**ਬਰਖਸਿ ਬਾਣੀ ਬੁਦਬੁਦਾ ਹੇਰਿ** – ਵਰਖਾ ਵਿਚ ਜਿਵੇਂ ਤੂੰ ਬੁਲਬੁਲੇ ਦੀ ਬਨਾਵਟ/ਰਚਨਾ ਨੂੰ ਵੇਖਦਾ ਹੈਂ।

**ਨਾਮਿ ਰਤੋ ਚਾਹਉ ਤੁਝ ਓਰੁ** – ਹੇ ਪ੍ਰਭੂ! ਮੈਂ ਇਹ ਚਾਹੁੰਦਾ ਹਾਂ ਕਿ ਮੈਂ ਤੇਰੇ ਨਾਮ ਰੰਗ ਵਿਚ ਰੰਗਿਆ ਰਹਾਂ ਤੇ ਤੇਰਾ ਪੱਲਾ ਫੜੀ ਰੱਖਾਂ। ਤੇਰੇ ਵਲ ਤਕਦਾ ਰਹਾਂ।

**ਨਾਮੁ ਦੁਰਾਇ ਚਲੈ ਸੋ ਚੋਰੁ** – ਜੋ ਮਨੁਖ ਨਾਮ ਨੂੰ ਲੁਕਾ ਕੇ, ਵਿਸਾਰ ਕੇ ਇਸ ਸੰਸਾਰ ਤੋਂ ਜਾਂਦਾ ਹੈ ਉਹ ਈਸ਼ਵਰੀ ਦਰਗਾਹ ਵਿਚ ਚੋਰ ਸਿਧ ਹੁੰਦਾ ਹੈ।

**ਪਤਿ ਖੋਈ ਬਿਖੁ ਅੰਚਲਿ ਪਾਇ** – ਜਿਹੜੇ ਮਨੁੱਖਾਂ ਨੇ ਵਿਕਾਰਾਂ ਦੀ ਜ਼ਹਿਰ ਪੱਲੇ ਪਾਈ ਹੋਈ ਹੈ, ਉਹ ਆਪਣੀ ਇੱਜਤ ਗਵਾ ਲੈਂਦੇ ਹਨ।

**ਜੋ ਕਿਛੁ ਕੀਨ੍ਹਸਿ ਪ੍ਰਭੁ ਰਜਾਇ** – ਜੋ ਕੁਝ ਹਰੀ ਨੇ ਕੀਤਾ ਹੈ ਆਪਣੀ ਰਜ਼ਾ, ਮਰਜ਼ੀ ਅਨੁਸਾਰ ਕੀਤਾ ਹੈ।

**ਪ੍ਰਭ ਸਰਣਾਗਤਿ ਕੀਨ੍ਹਸਿ ਹੋਗ** – ਪਰਮਾਤਮਾ ਦੀ ਸ਼ਰਨ ਵਿਚ ਜਾਣ ਨਾਲ ਕੀ ਕੁਝ ਨਹੀਂ ਹੁੰਦਾ ਅਰਥਾਤ ਸਭ ਕੁਝ ਸੰਭਵ ਹੋ ਜਾਂਦਾ ਹੈ।

**ਆਸਾ ਮਨਸਾ ਬਾਂਧੋ ਬਾਰੁ** – ਆਸ਼ਾ ਮਨਸ਼ਾ/ ਤ੍ਰਿਸ਼ਨਾ ਨੇ ਰਬ ਵਾਲਾ ਦਰਵਾਜਾ ਰੋਕਿਆ ਹੋਇਆ ਹੈ। ਦਰਗਾਹੀ ਦੁਆਰ ਬੰਦ ਕੀਤਾ ਹੋਇਆ ਹੈ।

**ਨਾਮ ਬਿਨਾ ਸੂਨਾ ਘਰੁ ਬਾਰੁ** – ਪਰਮਾਤਮਾ ਦੇ ਨਾਮ ਤੋਂ ਬਿਨਾ ਹਿਰਦਾ

ਰੂਪ ਘਰ ਸੁੰਨਾ ਹੈ।

**ਗੁਰ ਸਬਦੀ ਬਿਖੁ ਤਿਆਸ ਨਿਵਾਰਿ** – ਗੁਰੂ ਦੇ ਸ਼ਬਦ ਦੁਆਰਾ ਮਾਇਆ ਦੀ ਪਿਆਸ/ ਤ੍ਰਿਸ਼ਨਾ ਦੂਰ ਹੁੰਦੀ ਹੈ। ਮਨੁਖ ਵਿਕਾਰਾਂ ਦੀ ਭਿੱਤੀ ਵੇਖ ਕੇ ਡੋਲਦਾ ਉਦੋਂ ਹੈ। ਜਦੋਂ ਉਹ ਨਾਮ ਨੂੰ ਵਿਸਾਰ ਬਹਿੰਦਾ ਹੈ ਜਿਸ ਰੂਪ ਦਾ ਮਾਣ ਹੈ ਉਹ ਰੂਪ ਨਾਮ ਤੋਂ ਬਿਨਾ ਨਿਕੰਮਾ ਹੈ ਅਤੇ ਇਸ ਦੇ ਨਾਲ ਦੇ ਕਾਮ ਰਸ ਰੋਗ ਹਨ ਜਿਨ੍ਹਾਂ ਦੇ ਭੋਗਣ ਤੋਂ ਸਿਵਾਇ ਸੋਗ ਦੇ ਹੋਰ ਕੁਝ ਪ੍ਰਾਪਤ ਨਹੀਂ ਹੁੰਦਾ। ਇਸ ਲਈ ਨਾਮ ਜਪ ਕੇ ਆਪਣਾ ਜਨਮ ਸਵਾਰੋ। ਉਸ ਸਰਬ ਪ੍ਰਿਅ ਪ੍ਰਭੂ ਨੂੰ ਪਿਆਰ ਨਾਲ ਸੇਵੋ।

## ਅੰਨ੍ਹੀ ắnī

ਵਿਸ਼ੇਸ਼ਣ

ਜਿਸ ਨੂੰ ਦਿਸਦਾ ਨਾ ਹੋਵੇ; ਜਿਸਨੂੰ ਸੁਰਤ ਸੋਝੀ ਨਾ ਹੋਵੇ, ਅਗਿਆਨੀ

### ਤੂੰ ਸੈਂ ਚਾਨਣ ਸਾਫ਼, ਅੰਨ੍ਹੀ ਮੈਂ ਰਹੀ

tũ sẽ čānaṇ sāf ắnī mẽ rahi

ਰਾਣਾ ਸੂਰਤ ਸਿੰਘ ਦੇ ਰੂਬਰੂ ਹੁੰਦੀ ਰਾਣੀ ਰਾਜ ਕੌਰ ਆਪਣੀ ਨਾਸਮਝੀ, ਅਗਿਆਨਤਾ ਤੇ ਪਛਤਾਵਾ ਕਰਦਿਆਂ ਕਹਿੰਦੀ ਹੈ ਕਿ ਮੈਂ ਗਲਤੀ ਕੀਤੀ ਜੋ ਆਤਮ ਪਰਕਾਸ਼, ਆਤਮ ਗਿਆਨੀ ਸੰਤ ਸਿਪਾਹੀ ਨੂੰ ਸਿਰਫ ਦੇਹ ਦੇ ਨੁਕਤੇ ਤੋਂ ਹੀ ਵੇਖਦੀ ਰਹੀ ਜਦੋਂ ਕਿ ਰਾਣਾ ਨੂਰ ਦਾ ਟੁਕੜਾ ਸੀ, ਸਾਫ ਚਾਨਣ ਸੀ ਭਾਵ ਗਿਆਨ ਦਾ ਵਾਹਕ ਸੀ, ਜਿਸ ਨੂੰ ਮਲੀਨ ਬੁੱਧੀ ਜੋ ਸਿਰਫ ਸਰੀਰ ਤੇ ਹੀ ਖੜ੍ਹੀ ਹੁੰਦੀ ਹੈ ਜਾਣ ਨਹੀਂ ਸਕੀ, ਪਛਾਣ ਨਹੀਂ ਸਕੀ ਭਾਵ ਸਹੀ ਮੁਲਾਂਕਣ ਨਹੀਂ ਕਰ ਸਕੀ।

'ਮੈਂ ਹਾਂ ਔਗੁਣਹਾਰ, ਤੇਰੇ ਜੋਗ ਨਾ;
'ਤੂੰ ਆਤਮ ਪਰਕਾਸ਼, ਮਿੱਟੀ ਅੰਧ ਮੈਂ।
**'ਤੂੰ ਸੈਂ ਟੁਕੜਾ ਨੂਰ ਦੇਹੀ ਜਾਣਿਆਂ,**
'ਤੂੰ ਸੈਂ ਪ੍ਰੇਮ ਪ੍ਰਕਾਸ਼, ਸੁਹਣਾ ਜਾਣਕੇ
'–ਪਤੀ ਜਾਣਕੇ–ਨਿੱਤ ਤੈਨੂੰ ਸੇਵਿਆ।
**'ਤੂੰ ਸੈਂ ਚਾਨਣ ਸਾਫ਼, ਅੰਨ੍ਹੀ ਮੈਂ ਰਹੀ;**
'ਮੇਰੀ ਬੁੱਧਿ ਮਲੀਨ ਅਟਕੀ ਦੇਹ ਤੇ :
'ਹਾਇ ! ਬਖਸ਼ ਤੂੰ ਆਪ ''ਤੇਰੀ''
ਆਖਦੇ'।

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ, ੫

ਅੰਨ੍ਹੀ ắnī

'ਤੂੰ ਸੈਂ ਚਾਨਣ ਸਾਫ਼, ਅੰਨ੍ਹੀ ਮੈਂ ਰਹੀ
tũ sẽ čānaṇ sāf ắnī mẽ rahi

'ਤੂੰ ਸੈਂ ਟੁਕੜਾ ਨੂਰ ਦੇਹੀ ਜਾਣਿਆਂ
tũ sẽ ṭukṛā nūr dehī jāṇiã

## ਅੰਨ੍ਹੀ ਕਾਣੀ ਕਬੂਲ ắnī kāṇī kbūl

ਮੁਹਾਵਰਾ

ਹਰ ਹਾਲਤ ਵਿਚ ਪ੍ਰਵਾਨ ਕਰਨਾ, ਸਹਿਮਤੀ ਪ੍ਰਗਟ ਕਰਨਾ

### ਅੰਨ੍ਹੀ ਕਾਣੀ ਕਬੂਲ ਦੇ ਬੋਲੇ ਨਾਲ

ắnī kāṇī kbūl de bole nāl

ਮੁਸਲਮਾਨ ਪਰਿਵਾਰਾਂ ਵਿਚ ਲੜਕੇ ਲੜਕੀ ਦਾ ਵਿਆਹ (ਨਿਕਾਹ) ਕਰਨ ਸਮੇਂ ਕਾਜੀ ਵਲੋਂ ਦੋਵਾਂ ਤੋਂ ਸਹਿਮਤੀ ਪੁੱਛੀ ਜਾਂਦੀ ਹੈ ਅਤੇ ਜਿਹੋ ਜਿਹੀ ਵੀ ਲੜਕੀ ਦੀ ਸ਼ਕਲ ਸੂਰਤ ਹੈ, ਲੜਕੇ ਵਲੋਂ ਬੋਲ ਕੇ ਉਸਨੂੰ ਪ੍ਰਵਾਨ ਕਰਨ ਉਪਰੰਤ ਹੀ ਨਿਕਾਹ ਦੀ ਰਸਮ ਅਦਾ ਕੀਤੀ ਜਾਂਦੀ ਹੈ। ਇਹ ਖੁਸ਼ੀ ਸਭ ਨਾਲ ਸਾਂਝੀ ਕੀਤੀ ਜਾਂਦੀ ਹੈ। ਹਿੰਦੂ-ਸਿੱਖ ਪਰਿਵਾਰਾਂ ਦੇ ਘਰਾਂ ਵਿਚ ਸੁੱਕੀ ਰਸਦ ਭਾਵ ਬਿਨਾਂ ਪਕਾਇਆ ਹੀ ਸੁੱਕਾ ਰਾਸ਼ਨ ਭੇਜਿਆ ਜਾਂਦਾ ਹੈ। ਇਕ ਦੂਸਰੇ ਨੂੰ ਵਧਾਈਆਂ ਦਿੱਤੀਆਂ/ਲਈਆਂ ਜਾਂਦੀਆਂ ਹਨ।

ਇਨ੍ਹਾਂ (ਮੁਸਲਮਾਨਾਂ) ਦੇ ਵਿਆਹਾਂ ਦਾ ਘੱਟ ਹੀ ਪਤਾ ਚਲਦਾ ਹੈ, ਜਦੋਂ ਆਪਸ ਵਿਚ ਨੇੜੇ ਦੇ ਸਬੰਧੀਆਂ ਦੇ ਧੀਆਂ ਪੁੱਤਾਂ ਦੇ **ਅੰਨ੍ਹੀ ਕਾਣੀ ਕਬੂਲ ਦੇ ਬੋਲੇ ਨਾਲ** ਚੁੱਪ ਚੁਪੀਤੇ ਕਾਜ਼ੀ 'ਨਿਕਾਹ' ਪੜ੍ਹਾ ਜਾਂਦਾ ਹੈ। ਈਦ ਦੇ ਅੱਗੋਂ ਪਿੱਛੋਂ ਭੀ **ਮਿੱਤਰਾਂ ਤੇ ਸਬੰਧੀਆਂ ਵਿਚ ਖੁਸ਼ੀਆਂ ਵੰਡੀਆਂ ਜਾਂਦੀਆਂ ਹਨ**। ਹਿੰਦੂ ਸਿੱਖਾਂ ਦੇ ਘਰਾਂ ਵਿਚ ਮੁਸਲਮਾਨਾਂ ਵਲੋਂ ਸੁੱਕੀਆਂ ਰਸਦਾਂ ਭੇਜੀਆਂ ਜਾਂਦੀਆਂ ਹਨ। ਦੋਵੇਂ ਪਾਸਿਆਂ ਤੋਂ ਵਧਾਈਆਂ ਦਿੱਤੀਆਂ ਤੇ ਲਈਆਂ ਜਾਣ ਦੀ ਖੁਸ਼ੀ ਸਾਂਝੀ ਕੀਤੀ ਜਾਂਦੀ ਹੈ।

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੨੦੭

ਅੰਨ੍ਹੀ ਕਾਣੀ ਕਬੂਲ ắnī kāṇī kbūl

ਅੰਨ੍ਹੀ ਕਾਣੀ ਕਬੂਲ ਦੇ ਬੋਲੇ ਨਾਲ
ắnī kāṇī kbūl de bole nāl

ਕਾਜ਼ੀ ਨਿਕਾਹ ਪੜ੍ਹਾ ਜਾਂਦਾ ਹੈ
kāzī niká pṛầ jā̃dā hɛ

ਮਿਤਰਾਂ ਤੇ ਸਬੰਧੀਆਂ ਵਿਚ
mitrā̃ te sabắdīā̃ wič

ਖੁਸ਼ੀਆਂ ਵੰਡੀਆਂ ਜਾਂਦੀਆਂ ਹਨ
khušīā̃ wā̃ḍīā̃ jā̃dīā̃ han

**ਅਨੁਗ੍ਰਹੁ** anugrɔ́
ਨਾਂਵ ਇਸਤਰੀਲਿੰਗ
ਕਿਰਪਾ, ਮਿਹਰ, ਦਇਆ, ਮਿਹਰਬਾਨੀ

**ਅਨੁਗ੍ਰਹੁ ਧਾਰੇ** anugrɔ́ tầre

ਗੁਰ ਸ਼ਬਦ ਨਾਲ, ਗੁਰ ਕਿਰਪਾ ਨਾਲ ਅਨੁਗ੍ਰਹੁ ਧਾਰੇ ਜਾਂਦੇ ਹਨ। ਗੁਰ ਚਰਨਾਂ ਦੇ ਸਿਮਰਨ ਨਾਲ, ਗੁਰ ਸ਼ਬਦ ਦੀ ਆਰਾਧਨਾ ਨਾਲ ਪ੍ਰਭੂ ਦਾ ਸੰਯੋਗ ਹੁੰਦਾ ਹੈ। ਜੀਵਨ/ਮਰਨ ਦੇ ਚੱਕਰ ਤੋਂ ਬਾਹਰ ਹੋ ਜਾਈਦਾ ਹੈ।

ਮਲਾਰ ਮਹਲਾ ੫ ॥ ਪ੍ਰਭ ਮੇਰੇ ਪ੍ਰੀਤਮ ਪ੍ਰਾਨ ਪਿਆਰੇ ॥ ਪ੍ਰੇਮ ਭਗਤਿ ਅਪਨੋ ਨਾਮੁ ਦੀਜੈ ਦਇਆਲ **ਅਨੁਗ੍ਰਹੁ ਧਾਰੇ** ॥ ੧ ॥ ਰਹਾਉ ॥ **ਸਿਮਰਉ ਚਰਨ ਤੁਹਾਰੇ** ਪ੍ਰੀਤਮ ਰਿਦੈ ਤੁਹਾਰੀ ਆਸਾ ॥ ਸੰਤ ਜਨਾ ਪਹਿ ਕਰਉ ਬੇਨਤੀ ਮਨਿ ਦਰਸਨ ਕੀ ਪਿਆਸਾ ॥ ੧ ॥ **ਬਿਛੁਰਤ ਮਰਨੁ ਜੀਵਨੁ ਹਰਿ ਮਿਲਤੇ** ਜਨ ਕਉ ਦਰਸਨੁ ਦੀਜੈ ॥ **ਨਾਮ ਅਧਾਰੁ** ਜੀਵਨ ਧਨੁ ਨਾਨਕ ਪ੍ਰਭ ਮੇਰੇ ਕਿਰਪਾ ਕੀਜੈ ॥ ੨ ॥ ੫ ॥ ੯ ॥

ਅ.ਗ.ਮ.ਪ, ੧੨੬੮

ਅਨੁਗ੍ਰਹੁ anugrɔ́

**ਸਿਮਰਉ ਚਰਨ ਤੁਹਾਰੇ**
simrɔ čarn tuhāre

**ਬਿਛੁਰਤ ਮਰਨੁ** bičhrat marn

**ਜੀਵਨੁ ਹਰਿ ਮਿਲਤੇ** jīwan har milte

**ਨਾਮ ਅਧਾਰੁ** nām ādā̀r

**ਅਨੁਗ੍ਰਹੁ** – ਕਿਰਪਾ, ਮਿਹਰ।

**ਅਨੁਗ੍ਰਹੁ ਧਾਰੇ** – ਹੇ ਪ੍ਰਭੂ! ਹੇ ਦਇਆ ਦੇ ਸੋਮੇ ਮੇਰੇ ਉੱਤੇ ਮਿਹਰ ਕਰ, ਮੇਰੇ ਤੇ ਕਿਰਪਾ ਕਰਕੇ ਮੈਨੂੰ ਆਪਣੀ ਪ੍ਰੇਮ ਭਗਤੀ ਅਤੇ ਨਾਮ ਦਿਓ।

**ਸਿਮਰਉ ਚਰਨ ਤੁਹਾਰੇ** – ਹੇ ਪ੍ਰਭੂ! ਮਿਹਰ ਕਰ ਕਿ ਮੈਂ ਤੇਰੇ ਚਰਨਾਂ ਨੂੰ ਸਿਮਰਦਾ ਰਹਾਂ ਤੇ ਹਿਰਦੇ ਵਿਚ ਤੇਰੀ ਆਸ ਬਣਾਈ ਰੱਖਾਂ।

**ਬਿਛੁਰਤ ਮਰਨੁ ਜੀਵਨੁ ਹਰਿ ਮਿਲਤੇ** – ਪਰਮਾਤਮਾ ਦੇ ਵਿਛੜਨ ਨਾਲ ਮਰਨ ਸਮਾਨ ਹੋ ਜਾਈਦਾ ਹੈ ਅਤੇ ਹਰੀ ਦੇ ਮਿਲਣ ਨਾਲ ਜੀਵਨ ਮਿਲ ਜਾਂਦਾ ਹੈ। ਇਸ ਲਈ ਆਪਣੇ ਸੇਵਕ ਨੂੰ ਦਰਸ਼ਨ ਦਿਓ। ਗੁਰੂ ਦੇ ਰਾਹੀਂ ਹੀ ਹਰੀ ਦਰਸ਼ਨ ਹੋ ਸਕਦੇ ਹਨ।

**ਨਾਮ ਅਧਾਰੁ** – ਹੇ ਪ੍ਰਭੂ! ਕਿਰਪਾ ਕਰ। ਤੇਰੇ ਨਾਮ ਦਾ ਹੀ ਮੈਨੂੰ ਆਸਰਾ ਹੈ ਤੇ ਤੇਰਾ ਨਾਮ ਹੀ ਮੇਰੇ ਲਈ ਜੀਵਨ-ਧਨ ਹੈ, ਜ਼ਿੰਦਗੀ ਦਾ ਸਰਮਾਇਆ ਹੈ।

**ਕਰਿ ਅਨੁਗ੍ਰਹੁ ਆਪਿ ਰਾਖਿਓ**
kar anugrɔ́ āp rākhio

ਸਤਿਗੁਰ ਅਨੁਗ੍ਰਹ ਕਰਕੇ, ਕਿਰਪਾ ਕਰਕੇ ਆਪ ਹੀ ਗੁਰਮੁਖ ਦੀ ਰੱਖਿਆ ਕਰਦਾ ਹੈ। ਪ੍ਰਭੂ ਦੇ ਚਰਨਾਂ ਵਿਚ ਅੰਮ੍ਰਿਤ ਹੈ।

ਕੇਦਾਰਾ ਮਹਲਾ ੫ ॥ ਹਰਿ ਕੇ ਨਾਮ ਕੋ ਆਧਾਰੁ ॥ **ਕਲਿ ਕਲੇਸ** ਨ ਕਛੁ ਬਿਆਪੈ **ਸੰਤਸੰਗਿ ਬਿਉਹਾਰੁ** ॥ ਰਹਾਉ ॥ **ਕਰਿ ਅਨੁਗ੍ਰਹੁ ਆਪਿ ਰਾਖਿਓ** ਨਹ ਉਪਜਤਉ ਬੇਕਾਰੁ ॥ ਜਿਸੁ ਪਰਾਪਤਿ ਹੋਇ ਸਿਮਰੈ ਤਿਸੁ **ਦਹਤ ਨਹ ਸੰਸਾਰੁ** ॥ ੧ ॥ ਸੁਖ ਮੰਗਲ ਆਨੰਦ ਹਰਿ ਹਰਿ ਪ੍ਰਭ ਚਰਨ **ਅੰਮ੍ਰਿਤ ਸਾਰੁ** ॥ ਨਾਨਕ ਦਾਸ ਸਰਨਾਗਤੀ ਤੇਰੇ **ਸੰਤਨਾ ਕੀ ਛਾਰੁ** ॥ ੨ ॥ ੪ ॥ ੧੨ ॥

ਅ.ਗ.ਮ.ਪ, ੧੧੨੧

ਅਨੁਗ੍ਰਹੁ anugrɔ́

**ਕਲਿ ਕਲੇਸ** kal kles

**ਸੰਤਸੰਗਿ ਬਿਉਹਾਰੁ** sãtsãg biohār

**ਦਹਤ ਨਹ ਸੰਸਾਰੁ** dɛhat nɛ́ sãsār

**ਅੰਮ੍ਰਿਤ ਸਾਰੁ** ãmrit sār

**ਸੰਤਨਾ ਕੀ ਛਾਰੁ** sãtnā kī čhār

**ਅਨੁਗ੍ਰਹੁ** – ਕਿਰਪਾ, ਦਇਆ, ਮਿਹਰਬਾਨੀ।

**ਕਲਿ ਕਲੇਸ** – ਕਲਪਣਾ ਤੇ ਦੁਖ।

**ਸੰਤਸੰਗਿ ਬਿਉਹਾਰੁ** – ਜਿਸ ਮਨੁਖ ਨੂੰ ਸਦਾ ਪਰਮਾਤਮਾ ਦੇ ਨਾਮ ਦਾ ਆਸਰਾ ਰਹਿੰਦਾ ਹੈ, ਜਿਹੜਾ ਮਨੁਖ ਸੰਤ ਜਨਾਂ ਦੀ ਸੰਗਤ ਵਿਚ ਰਹਿ ਕੇ ਹਰੀ ਨਾਮ ਦਾ ਵਣਜ ਕਰਦਾ ਹੈ, ਦੁਨੀਆਂ ਦੇ ਝਗੜੇ, ਕਲੇਸ਼, ਕਲਪਣਾ ਤੇ ਦੁਖ ਇਹਨਾਂ ਵਿਚੋਂ ਕੋਈ ਵੀ ਉਸ ਉੱਤੇ ਆਪਣਾ ਜੋਰ ਨਹੀਂ ਪਾ ਸਕਦਾ।

**ਦਹਤ ਨਹ ਸੰਸਾਰੁ** – ਜਿਸ ਮਨੁਖ ਨੂੰ ਨਾਮ ਦੀ ਦਾਤ ਧੁਰ ਦਰਗਾਹ ਤੋਂ ਮਿਲਦੀ ਹੈ ਉਹੀ ਹਰੀ

ਨਾਮ ਸਿਮਰਦਾ ਹੈ। ਫਿਰ ਉਸ ਦੇ ਜੀਵਨ ਨੂੰ ਸੰਸਾਰ ਦੇ ਵਿਕਾਰਾਂ ਦੀ ਅਗ ਸਾੜ ਨਹੀਂ ਸਕਦੀ।

**ਅੰਮ੍ਰਿਤ ਸਾਰੁ** – ਪਰਮਾਤਮਾ ਦੇ ਚਰਨ ਅੰਮ੍ਰਿਤ ਸਰੂਪ ਹਨ ਤੇ ਪਰਮਾਤਮਾ ਦਾ ਨਾਮ ਸੁਖ, ਖੁਸ਼ੀ ਤੇ ਆਨੰਦ ਦਾ ਮੂਲ ਹੈ।

**ਸੰਤਨਾ ਕੀ ਛਾਰੁ** – ਹੇ ਪ੍ਰਭੂ! ਤੇਰਾ ਦਾਸ ਤੇਰੀ ਸ਼ਰਨ ਆਇਆ ਹੈ ਤੇ ਤੇਰੇ ਸੰਤ ਜਨਾਂ ਦੀ ਚਰਨ-ਧੂੜ ਮੰਗਦਾ ਹੈ।

## ਅਨੁਭਵ anupàv

ਨਾਂਵ ਪੁਲਿੰਗ
ਤਜ਼ਰਬਾ, ਪ੍ਰਤੱਖ ਗਿਆਨ, ਜੀਵਨ ਕਰਮ ਵਿਚ ਹਾਸਲ ਗਿਆਨ

## ਤਦੋਂ ਮਿਟੇ ਹੈ ਵਿਥ ਅਨੁਭਵ ਹੋ ਜਦੋਂ

tadõ miṭe hɛ with anupàv ho jadõ

ਦੇਹੀਆਂ ਸਰੀਰਾਂ ਦਾ ਮਿਲਣ ਤੇ ਵਿਛੜਨ ਹੋਰ ਗਲ ਹੈ, ਅਸਲੀ ਮੇਲ ਰੂਹਾਨੀ ਮੇਲ ਹੀ ਹੁੰਦਾ ਹੈ। ਕਿਸੇ ਰੰਗ ਰੂਪ ਵਿਚ ਦਰਸ਼ਨ ਜਾਂ ਮੇਲ ਤਾਂ ਮਾਪੇਖਕ ਰੂਪ ਹੈ ਪਰ ਨਿਰਪੇਖਕ ਰੂਪ ਤਾਂ ਅਨੁਭਵ ਦੀ ਖੇਡ ਖੁਲਣ ਨਾਲ ਹੀ ਪ੍ਰਾਪਤ ਹੁੰਦਾ ਹੈ। ਸਮਝ ਭਾਵ ਅਕਲ ਸਿਆਣਪ, ਬੁੱਧੀ ਅਨੁਭਵ ਦੇਸ਼ ਵਿਚ ਨਹੀਂ ਪਹੁੰਚ ਸਕਦੀ। ਅਸਲ ਮੇਲ ਦੀ ਵਿਥ ਦੂਰ ਤਾਂ ਹੀ ਘਟਦੀ ਹੈ ਜਦੋਂ ਅਨੁਭਵ ਹੁੰਦਾ ਹੈ ਅਤੇ ਇਸ ਤਰ੍ਹਾਂ ਅਸਲ ਨਾਲ ਮੇਲ ਦਾ ਸੁਆਦ ਤਾਂ ਅਨਭਵ ਰਸ ਰਾਹੀ ਹੀ ਚਖਿਆ ਜਾ ਸਕਦਾ ਹੈ।

'ਦੇਹੀਆਂ ਦਾ ਜੋ ਮੇਲ ਅਤੇ ਵਿਛੋੜ ਹੈ
'ਇਸਦਾ ਹੈਵੇ ਰੂਪ ਰਾਣੀ ਹੋਰਵਾਂ,
'ਏਸ ਦਸ਼ਾ ਵਿਚ ਆਪ 'ਮੇਲ-ਵਿਛੇੜ' ਦਾ
'ਜੋ ਕੁਝ ਸਮਝੋ ਰੂਪ ਸੋ ਇਕ ਭ੍ਰਾਂਤਿ ਹੈ।
'ਰੂਹਾਨੀ ਹੀ ਮੇਲ ਅਸਲੀ ਮੇਲ ਹੈ।
'ਜੋ ਕੁਝ ਜਾਣੋ ਆਪ ਹੁਣ ਹੋ ਰਾਜ ਜੀ !
'ਸਾਪੇਖਕ ਹੈ ਰੰਗ ਵਿਚ ਓ ਰੰਗਿਆ
'ਨਿਰਪੇਖਕ ਉਸ ਰੂਪ ਤਾਂ ਹੀ ਜਾਣੀਏਂ
'ਜਦ ਅਨੁਭਵ ਦੀ ਖੇਲ ਖੁੱਲ੍ਹੇ ਆਣ ਕੇ।
'ਸਮਝ ਨ ਸਕਦੀ ਪੌਂਚ੍ਹ 'ਅਨੁਭਵ-ਦੇਸ਼' ਹੈ,
'ਆਪਾ ਅਨੁਭਵ ਦੇਸ਼ ਜਾ ਹੈ ਪੌਂਚ੍ਹਦਾ
'ਤਾਂਤੇ ਅਨੁਭਵ-ਰਾਹ ਰਾਣੀ ਖੋਜੀਏ।
' 'ਸਮਝ' ਸੌਖ ਹੀ ਨਾਲ ਸਕਦੀ ਜਾਣ ਹੈ,

'ਪਰ ਫਿਰ ਰਹਿੰਦੀ ਵਿੱਥ ਤਦ ਬੀ ਹੈ ਬਣੀ;

**'ਅਸਲ ਵਾਪਰੇ ਬਾਝ, ਅਨੁਭਵ ਤੋਂ ਬਿਨਾਂ,**

**'ਵਿੱਥ ਨ ਮਿਟਦੀ, ਮੇਲ ਅਸਲ ਨ ਹੋਂਵਦਾ**

**'ਤਦੋਂ ਮਿਟੇ ਹੈ ਵਿੱਥ ਅਨੁਭਵ ਹੋ ਜਦੋਂ।**

'ਇਸਦਾ ਹੈ ਇਹ ਰਾਹ, ਸੁਣ ਲਓ ਰਾਜ ਜੀ !

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ, ੧੯੬

ਅਨੁਭਵ anupàv

ਤਦੋਂ ਮਿਟੇ ਹੈ ਵਿਥ ਅਨੁਭਵ ਹੋ ਜਦੋਂ
tadõ miṭe hɛ with anupàv ho jadõ

ਅਸਲ ਵਾਪਰੇ ਬਾਝ, ਅਨੁਭਵ ਤੋਂ ਬਿਨਾਂ
asal wāpre bā́j anupàv tõ binā̃

ਵਿੱਥ ਨ ਮਿਟਦੀ, ਮੇਲ ਅਸਲ ਨ ਹੋਂਵਦਾ
with na miṭdī mel asal na hõwdā

**ਅਨੂਪ** anūp
ਨਾਂਵ ਪੁਲਿੰਗ
ਉਪਮਾ ਰਹਿਤ, ਸੁੰਦਰ, ਅਨੁਪਮ, ਬੇਮਿਸਾਲ

**ਨਿਰੰਕਾਰ ਆਕਾਰ ਕਰ ਜੋਤਿ ਸਰੂਪ ਅਨੂਪ ਦਿਖਾਇਆ**

nirãkār ākār kar jot sarūp anūp dikhāiā

ਨਿਰੰਕਾਰ ਨੇ ਇਸ ਬ੍ਰਹਮੰਡ ਦਾ ਆਕਾਰ ਬਣਾ ਕੇ ਕਈ ਜੋਤਿ, ਸਰੂਪ, ਅਨੂਪ ਦਿਖਾਏ ਹਨ। ਕਈ ਵੇਦ, ਕਤੇਬ, ਵਰਨ, ਪਰਸ/ਅਪਰਸ ਹੋਂਦ ਵਿਚ ਆਏ ਹਨ। ਗੁਰਮੁਖ ਵਾਹਿਗੁਰੂ ਦੇ ਹੁਕਮ ਵਿਚ ਰਹਿੰਦਾ ਹੈ ਅਤੇ ਗਾਡੀ ਰਾਹ ਉੱਤੇ ਚਲਦਾ ਹੈ।

**ਨਿਰੰਕਾਰ ਆਕਾਰ ਕਰ ਜੋਤਿ ਸਰੂਪ ਅਨੂਪ ਦਿਖਾਇਆ॥** ਵੇਦ ਕਤੇਬ ਅਗੋਚਰਾ **ਵਾਹਿਗੁਰੂ ਗੁਰੁ ਸ਼ਬਦ ਸੁਣਾਯਾ॥** ਚਾਰ ਵਰਨ ਚਾਰ ਮਜ਼ਹਬਾ ਚਰਣ ਕਵਲ ਸ਼ਰਨਾਗਤਿ ਆਯਾ॥ ਪਾਰਸ ਪਰਸ ਅਪਰਸ ਜਗ **ਅਸ਼ਟਧਾਤ ਇਕ ਧਾਤ ਕਰਾਯਾ॥** ਪੈਰੀਂ ਪਾਇ ਨਿਵਾਇਕੈ **ਹਉਮੈਂ ਰੋਗ ਅਸਾਧ ਮਿਟਾਯਾ॥** ਹੁਕਮ ਰਜਾਈ ਚਲਣਾ ਗੁਰਮੁਖ **ਗਾਡੀ ਰਾਹੁ ਚਲਾਯਾ॥** ਪੂਰੇ ਪੂਰਾ ਥਾਟ ਬਣਾਯਾ ॥੧੭॥

ਵਾਰਾਂ ਭਾਈ ਗੁਰਦਾਸ, ੧੨

ਅਨੂਪ anūp

ਨਿਰੰਕਾਰ ਆਕਾਰ nirãkār ākār

ਵਾਹਿਗੁਰੂ ਗੁਰੁ ਸ਼ਬਦ ਸੁਣਾਯਾ
wāheguru gur šabad suṇāyā

ਅਸ਼ਟਧਾਤ ਇਕ ਧਾਤ ਕਰਾਯਾ
ašṭtā̀t ik tā̀t krāyā

ਹਉਮੈਂ ਰੋਗ ਅਸਾਧ ਮਿਟਾਯਾ
hɔmɛ̃ rog asā́d miṭāyā

**ਗਾਡੀ ਰਾਹੁ ਚਲਾਯਾ** gāḍī rā̃ člāyā

**ਅਨੂਪ** – ਉਪਮਾ ਰਹਿਤ, ਸੁੰਦਰ, ਅਨੁਪਮ, ਬੇਮਿਸਾਲ।

**ਨਿਰੰਕਾਰ ਆਕਾਰ** – ਨਿਰੰਕਾਰ ਜੋ ਰੂਪ ਵਾਲਾ ਨਹੀਂ, ਪ੍ਰਭੂ ਨੇ ਆਕਾਰ, ਪੰਜ ਭੂਤਕ ਸਰੀਰ ਬਣਾ ਕੇ ਉਸ ਵਿਚ ਆਪਣੇ ਜੋਤਿ ਸਰੂਪ ਨੂੰ, ਜੋ ਉਪਮਾ ਰਹਿਤ ਹੈ, ਦਿਖਾਇਆ ਹੈ।

**ਵਾਹਿਗੁਰੂ ਗੁਰੁ ਸ਼ਬਦ ਸੁਣਾਯਾ** – ਪ੍ਰਭੂ ਵੇਦਾਂ ਕਤੇਬਾਂ ਦੀ ਸਮਝ ਤੋਂ ਬਹੁਤ ਦੂਰ ਹੈ, ਵਾਹਿਗੁਰੂ ਗੁਰ ਸ਼ਬਦ ਨੂੰ ਉਸ ਪੰਜ ਭੂਤਕ ਗੁਰੂ ਜੀ ਨੇ ਹੀ ਸੁਣਾਇਆ ਹੈ।

**ਅਸ਼ਟਧਾਤ ਇਕ ਧਾਤ ਕਰਾਯਾ** – ਪਾਰਸ ਜਿਵੇਂ ਅਠ ਧਾਤਾਂ ਨੂੰ ਛੂਹ ਕੇ ਇਕ ਧਾਤ ਸੋਨਾ ਬਣਾ ਦਿੰਦਾ ਹੈ, ਇਸੇ ਤਰ੍ਹਾਂ ਨਿਰੰਕਾਰੀ ਜੋਤ ਵਾਲੇ ਸਤਿਗੁਰੂ ਪਾਰਸ ਨੇ ਸਭ ਜਾਤਾਂ ਪਾਤਾਂ ਵਾਲੇ ਜਗਤ ਨੂੰ ਇਕ ਗੁਰੂ-ਚੇਲੇ (ਗੁਰਸਿਖ) ਬਣਾ ਦਿੱਤੇ।

**ਹਉਮੈਂ ਰੋਗ ਅਸਾਧ ਮਿਟਾਯਾ** – ਸਤਿਗੁਰੂ ਨੇ ਗੁਰਮੁਖਾਂ ਨੂੰ ਚਰਨੀਂ ਲਗਾ ਕੇ ਅਤੇ ਆਪਣੇ ਤੇਜ਼ ਪ੍ਰਤਾਪ ਨਾਲ ਨਿਵਾ ਕੇ, ਜਗਤ ਦੇ ਅਸਾਧ ਰੋਗ, ਹਉਮੈ ਨੂੰ ਮਿਟਾ ਦਿੱਤਾ।

**ਗਾਡੀ ਰਾਹੁ ਚਲਾਯਾ** – ਗੁਰੂ ਹੁਕਮ ਅਤੇ ਪ੍ਰਭੂ ਦੀ ਰਜ਼ਾ ਵਿਚ ਚਲਣ ਵਾਲਾ, ਗੁਰਮੁਖਤਾਰੀ ਦਾ ਸੌਖਾ ਰਸਤਾ ਚਲਾ ਦਿੱਤਾ।

**ਲਖ ਲਖ ਰੂਪ ਸਰੂਪ ਅਨੂਪ ਸਿਧਾਵਹੀ**
lakh lakh rūp srūp anūp sidā̃wahī

ਇਸ ਜਗਤ ਵਿਚ ਕਈ ਰੂਪ, ਸਰੂਪ ਅਨੂਪ ਹਨ। ਕਈ ਰੰਗ ਬਿਰੰਗ, ਸੁਰੰਗ, ਤਰੰਗ ਹਨ। ਕਈ ਰਾਗ, ਨਾਦ, ਵਿਸਮਾਦ ਹਨ।

**ਲਖ ਲਖ ਰੂਪ ਸਰੂਪ ਅਨੂਪ ਸਿਧਾਵਹੀ॥ ਰੰਗ ਬਿਰੰਗ ਸੁਰੰਗ ਤਰੰਗ** ਬਣਾਵਹੀ॥ **ਰਾਗ ਨਾਦ** ਵਿਸਮਾਦ ਗੁਣ ਨਿਧਿ ਗਾਵਹੀ॥ **ਰਸ ਕਸ ਲਖ ਸੁਆਦ ਚਖਿ ਚਖਾਵਹੀ॥ ਗੰਧ ਸੁਗੰਧ** ਕਰੋੜਿ ਮਹਿ ਮਹਕਾਵਈ॥ ਗੈਰ ਮਹਲਿ ਸੁਲਤਾਨ ਮਹਲੁ ਨ ਪਾਵਹੀ ॥੫॥

ਵਾਰਾਂ ਭਾਈ ਗੁਰਦਾਸ, ੨੧

**ਅਨੂਪ** anūp

**ਰੂਪ** rūp

**ਰੰਗ ਬਿਰੰਗ ਸੁਰੰਗ ਤਰੰਗ**
rãg birãg surãg trãg

**ਰਾਗ ਨਾਦ** rāg nād

**ਰਸ ਕਸ** ras kas

**ਲਖ ਸੁਆਦ** lakh suād

**ਚਖਿ ਚਖਾਵਹੀ** čakh čkhāwahī

**ਗੰਧ ਸੁਗੰਧ** gā̃d sugā̃d

**ਅਨੂਪ** - ਉਪਮਾ ਰਹਿਤ, ਅਨੂਪਮ, ਸੁੰਦਰ, ਬੇਮਿਸਾਲ।

**ਰੂਪ** - ਲੱਖਾਂ ਹੀ ਰੂਪ ਵਾਲੇ, ਚੰਗੇ ਸਰੂਪ ਵਾਲੇ ਤੇ ਐਸੇ ਅਨੁਪਮ ਰੂਪ ਵਾਲੇ ਜਿਨ੍ਹਾਂ ਦੇ ਰੂਪ ਦਾ ਮੁਕਾਬਲਾ ਕਰਨ ਵਾਲਾ ਕੋਈ ਨਹੀਂ ਹੈ, ਇਹੋ ਜਿਹੇ ਸਭ ਚਲੇ ਜਾਂਦੇ ਹਨ, ਮਰ ਮੁਕ ਜਾਂਦੇ ਹਨ।

**ਰੰਗ ਬਿਰੰਗ ਸੁਰੰਗ ਤਰੰਗ** - ਕਈ ਤਰ੍ਹਾਂ ਦੇ ਰੰਗ ਤੇ ਬਿਰੰਗ (ਬਿਨਾਂ ਰੰਗ ਦੇ) ਅਤੇ ਚੰਗੇ ਰੰਗਾਂ ਵਾਲੇ ਤਰੰਗ ਇਸ ਸੰਸਾਰ ਸਮੁੰਦਰ ਵਿਚ ਬੁਲਬੁਲਿਆਂ ਵਾਂਗ ਉਠਦੇ ਤੇ ਬਣ ਕੇ ਮੁਕ ਜਾਂਦੇ ਹਨ।

**ਰਾਗ ਨਾਦ** - ਕਈ ਤਰ੍ਹਾਂ ਦੇ ਰਾਗ ਹਨ, ਸਾਜਾਂ ਦੇ ਨਾਦ ਵਜਦੇ ਹਨ ਜੋ ਮਸਤੀ ਤੇ ਵਜਦ ਵਿਚ ਲੈ ਆਉਂਦੇ ਹਨ, ਇਹ ਸਭ ਅਕਾਲ ਪੁਰਖ ਦੀਆਂ ਸਿਫਤਾਂ ਗਾ ਰਹੇ ਹਨ।

**ਰਸ ਕਸ ਲਖ ਸੁਆਦ ਚਖਿ ਚਖਾਵਹੀ** - ਲੱਖਾਂ ਹੀ ਮਿਠੇ ਰਸ, ਕੌੜੇ ਰਸ ਤੇ ਸੁਆਦ ਹਨ, ਜੋ ਚਖੇ ਤੇ ਚਖਾਏ ਜਾ ਰਹੇ ਹਨ।

**ਗੰਧ ਸੁਗੰਧ** - ਕਰੋੜਾਂ ਹਨ ਜੋ ਕੇਵਲ ਗੰਧ ਸੁਗੰਧ, ਵਾਸ਼ਨਾ ਅਤੇ ਖੁਸ਼ਬੂ ਦੇ ਰਸ ਵਿਚ ਲੱਗੇ ਮਹਿਕਾਂ ਨੂੰ ਹੀ ਮਹਿਕਾਈ ਰੱਖਦੇ ਹਨ। ਪਰ ਐਸੇ ਲੋਕ ਪ੍ਰਭੂ ਦਾ ਮਹਿਲ ਪ੍ਰਾਪਤ ਨਹੀਂ ਕਰ ਸਕਣਗੇ ਤੇ ਜੂਨੀਆਂ ਵਿਚ ਭਟਕਣਗੇ, ਮੋਖ ਪ੍ਰਾਪਤ ਨਹੀਂ ਕਰ ਸਕਣਗੇ।

## ਬਚਨ ਅਨੂਪ ਚਾਲ ਨਿਰਾਲੀ

bačan anūp čāl nirālī

ਵਾਹਿਗੁਰੂ, ਕਰਤਾਰ, ਮੋਹਨ ਦੇ ਮੰਦਰ, ਮਹਲ ਅਪਾਰ ਹਨ। ਉਸ ਦੀ ਚਾਲ ਅਨੂਪ, ਨਿਰਾਲੀ ਹੈ। ਉਸ ਦੇ ਸਿਮਰਨ ਨਾਲ ਜਮ ਨੇੜੇ ਨਹੀਂ ਆਉਂਦਾ। ਸਾਰਾ ਅਭਿਮਾਨ ਲਹਿ ਜਾਂਦਾ ਹੈ। ਉਸ ਦੇ ਸੰਗ ਸਾਰਾ ਸੰਸਾਰ ਤਰ ਜਾਂਦਾ ਹੈ। ਸਤਸੰਗਤ ਵਿਚ ਹਰੀ ਦੇ ਨਾਮ ਦੀ ਆਰਾਧਨਾ ਨਾਲ ਸਭ ਲੇਖ ਅਲੇਖ ਹੋ ਜਾਂਦੇ ਹਨ।। ਉਸ ਅਕਾਲ ਪੁਰਖ ਦੇ ਧਿਆਨ ਵਿਚ ਜਮ ਨੇੜੇ ਨਹੀਂ ਆਉਂਦਾ। ਮਨਿ, ਬਚਨ, ਕਰਮ ਨਾਲ ਗੁਰਮੁਖ ਨਿਰਮਲ ਤੇ ਨਿਰਾਲਮ ਹੋ ਜਾਂਦਾ ਹੈ। ਅਭਿਮਾਨ ਛਡ ਕੇ ਇਸ ਭਵਜਲ ਤੋਂ ਪਾਰ ਹੋ ਜਾਂਦਾ ਹੈ।

ਗਉੜੀ ਮਹਲਾ ੫ ॥ **ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ** ॥ ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ ॥ ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ ॥ ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ ॥ ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ ॥ ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ ॥ ੧ ॥ ਮੋਹਨ ਤੇਰੇ **ਬਚਨ ਅਨੂਪ ਚਾਲ ਨਿਰਾਲੀ** ॥ ਮੋਹਨ ਤੂੰ ਮਾਨਹਿ ਏਕੁ ਜੀ **ਅਵਰ ਸਭ ਰਾਲੀ ॥ ਮਾਨਹਿ ਤ ਏਕੁ ਅਲੇਖੁ** ਠਾਕੁਰੁ ਜਿਨਹਿ ਸਭ ਕਲ ਧਾਰੀਆ ॥ ਤੁਧੁ ਬਚਨਿ ਗੁਰ ਕੈ ਵਸਿ ਕੀਆ

**ਆਦਿ ਪੁਰਖੁ ਬਨਵਾਰੀਆ** ॥ ਤੂੰ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ ॥ ਬਿਨਵੰਤਿ ਨਾਨਕ ਪੈਜ ਰਾਖਹੁ ਸਭ ਸੇਵਕ ਸਰਨਿ ਤੁਮਾਰੀਆ ॥ ੨ ॥ ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ ॥ ਮੋਹਨ ਜਮੁ ਨੇੜਿ ਨ ਆਵੈ **ਤੁਧੁ ਜਪਹਿ ਨਿਦਾਨਾ** ॥ ਜਮਕਾਲੁ ਤਿਨ ਕਉ ਲਗੈ ਨਾਹੀ ਜੋ ਇਕ ਮਨਿ ਧਿਆਵਹੇ ॥ **ਮਨਿ ਬਚਨਿ ਕਰਮਿ** ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ ॥ **ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ** ॥ ਬਿਨਵੰਤਿ ਨਾਨਕ ਰਾਜੁ ਨਿਹਚਲੁ ਪੂਰਨ ਪੁਰਖ ਭਗਵਾਨਾ ॥ ੩ ॥ ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ ॥ ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥ **ਤਾਰਿਆ ਜਹਾਨੁ ਲਹਿਆ ਅਭਿਮਾਨੁ** ਜਿਨੀ ਦਰਸਨੁ ਪਾਇਆ ॥ ਜਿਨੀ ਤੁਧ ਨੋ ਧੰਨੁ ਕਹਿਆ ਤਿਨ ਜਮੁ ਨੇੜਿ ਨ ਆਇਆ ॥ ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ॥ ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ ॥ ੪ ॥ ੨ ॥

ਅ.ਗ.ਮ.ਪ, ੨੪੮

ਅਨੂਪ anūp

ਮੋਹਨ ਤੇਰੇ ਊਚੇ ਮੰਦਰ
mohan tere ūče mãdar

ਮਹਲ ਅਪਾਰਾ mɛhal apārā

ਚਾਲ ਨਿਰਾਲੀ čāl nirālī

ਅਵਰ ਸਭ ਰਾਲੀ awar sáb rālī

ਮਾਨਹਿ ਤ ਏਕੁ ਅਲੇਖੁ
mānɛ ta ek a'lekh

ਆਦਿ ਪੁਰਖੁ ਬਨਵਾਰੀਆ
ād purkh banwārīā

ਤੁਧੁ ਜਪਹਿ ਨਿਦਾਨਾ túd japɛ nidānā

ਮਨਿ ਬਚਨਿ ਕਰਮਿ man bačan karm

ਮਲ ਮੂਤ ਮੂੜ mal mūt mū́ṛ

ਜਿ ਮੁਗਧ ਹੋਤੇ je múgd hote

ਸਿ ਦੇਖਿ ਦਰਸੁ ਸੁਗਿਆਨਾ
se dekh dars sugiānā

ਤਾਰਿਆ ਜਹਾਨੁ tāriā jahān

ਲਹਿਆ ਅਭਿਮਾਨੁ lahiā ábimān

**ਅਨੂਪ** – ਜਿਨ੍ਹਾਂ ਦੀ ਉਪਮਾ ਨਾ ਹੋ ਸਕੇ।

**ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ** – (ਬਾਬਾ ਮੋਹਨ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਵੱਡੇ ਸਾਹਿਬਜ਼ਾਦੇ ਸਨ। ਆਪ ਸ੍ਰੀ ਗੋਇੰਦਵਾਲ ਇਕ ਮਕਾਨ ਵਿਚ ਨਿਵੇਕਲੇ ਰਹਿੰਦੇ ਅਤੇ ਸਦਾ ਰਬ ਦੇ ਧਿਆਨ ਵਿਚ ਜੁੜੇ ਰਹਿੰਦੇ। ਇਸ ਮਕਾਨ ਦੇ ਚੁਬਾਰੇ ਹੇਠ ਗਲੀ ਵਿਚ ਬੈਠ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਸਰੰਦੇ ਨਾਲ ਗਾਵਿਆ ਅਤੇ ਬਾਬਾ

ਜੀ ਨੂੰ ਪ੍ਰਸੰਨ ਕਰਕੇ ਉਹਨਾਂ ਪਾਸੋਂ ਗੁਰਬਾਣੀ ਦੀਆਂ ਪੋਥੀਆਂ ਲਿਆਂਦੀਆਂ। ਇਹਨਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕੀਤੀ।) ਹੇ ਪ੍ਰਭੂ ! ਤੇਰੇ ਉੱਚੇ ਮੰਦਰ ਹਨ, ਤੇਰੇ ਮਹਿਲ ਐਸੇ ਹਨ ਕਿ ਉਹਨਾਂ ਦਾ ਪਾਰਲਾ ਬੰਨਾ ਨਹੀਂ ਦਿਸਦਾ। ਤੇਰੇ ਦਰ ਉੱਤੇ, ਤੇਰੇ ਧਰਮ ਸਥਾਨਾਂ ਵਿਚ, ਤੇਰੇ ਸੰਤ ਜਨ ਸੋਹਣੇ ਲੱਗਦੇ ਹਨ ਅਤੇ ਤੇਰਾ ਸਦਾ ਕੀਰਤਨ ਕਰਦੇ ਹਨ। ਜਿੱਥੇ ਵੀ ਸੰਤ ਜਨ ਇਕੱਠੇ ਹੁੰਦੇ ਹਨ, ਉਥੇ ਤੈਨੂੰ ਹੀ ਧਿਆਉਂਦੇ ਹਨ।

**ਬਚਨ ਅਨੂਪ ਚਾਲ ਨਿਰਾਲੀ** – ਹੇ ਮੋਹਨ ! ਤੇਰੇ ਸਿਫਤ ਸਾਲਾਹ ਦੇ ਬਚਨ ਸੋਹਣੇ ਲੱਗਦੇ ਹਨ ਅਤੇ ਤੇਰੀ ਚਾਲ ਜਗਤ ਦੇ ਜੀਵਾਂ ਦੀ ਚਾਲ ਨਾਲੋਂ ਵੱਖਰੀ ਹੈ। ਬਾਬਾ ਮੋਹਨ ਜੀ ਦੀ ਰਹਿਣੀ ਬਹਿਣੀ ਨਿਰਾਲੀ ਹੀ ਸੀ।

**ਅਵਰ ਸਭ ਰਾਲੀ** – ਹੇ ਪ੍ਰਭੂ ! ਸਾਰੇ ਤੈਨੂੰ ਹੀ ਇਕ ਸਥਾਈ ਤਤ ਮੰਨਦੇ ਹਨ। ਇਕ ਤੋਂ ਬਿਨਾਂ ਹੋਰ ਸਭ ਨੂੰ ਤੂੰ ਵਾਹਿਗੁਰੂ ਦੇ ਮੁਕਾਬਲੇ ਤੇ ਮਿੱਟੀ ਦੀ ਨਿਆਈਂ ਸਮਝਿਆ ਹੈ।

**ਮਾਨਹਿ ਤ ਏਕੁ ਅਲੇਖੁ** – ਸਭ ਮੰਨਦੇ ਹਨ ਕਿ ਪਰਮਾਤਮਾ ਹੀ ਸਭ ਦਾ ਪਾਲਣਹਾਰ ਹੈ, ਪਰਮਾਤਮਾ ਹੀ ਆਲੇਖ ਸੁਆਮੀ ਹੈ, ਜਿਸ ਨੇ ਸਾਰੀ ਸ੍ਰਿਸ਼ਟੀ ਵਿਚ ਆਪਣੀ ਕਲਾ ਵਰਤਾਈ ਹੈ।

**ਆਦਿ ਪੁਰਖੁ ਬਨਵਾਰੀਆ** – ਗੁਰੂ ਦੀ ਸਿੱਖਿਆ ਦੁਆਰਾ ਮਨੁਖ ਨੇ ਹਰੀ ਨੂੰ ਵਸ ਕਰ ਲਿਆ ਹੈ।

**ਤੁਧੁ ਜਪਹਿ ਨਿਦਾਨਾ** – ਜੋ ਮਨੁਖ ਹਰੀ ਨੂੰ ਯਾਦ ਕਰਦੇ ਹਨ, ਉਹਨਾਂ ਦੇ ਨੇੜੇ ਜਮ ਨਹੀਂ ਆਉਂਦਾ।

**ਮਨਿ ਬਚਨਿ ਕਰਮਿ** – ਜੋ ਮਨੁਖ ਪਰਮਾਤਮਾ ਨੂੰ ਮਨ ਕਰਕੇ, ਬਚਨ ਕਰਕੇ ਅਤੇ ਕਰਮ ਕਰਕੇ ਯਾਦ ਕਰਦੇ ਹਨ, ਉਹ ਸਾਰੇ ਮਨ ਇੱਛਿਤ ਫਲ ਪ੍ਰਾਪਤ ਕਰ ਲੈਂਦੇ ਹਨ।

**ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ** – ਜੋ ਗੰਦੇ ਲੋਕ ਮੂਰਖ ਅਤੇ ਨਾ ਸਮਝ ਹੁੰਦੇ ਹਨ, ਉਹ ਪਰਮਾਤਮਾ ਦਾ ਦਰਸ਼ਨ ਕਰਕੇ ਗਿਆਨੀ ਅਤੇ ਬੁੱਧੀਮਾਨ ਬਣ ਜਾਂਦੇ ਹਨ। ਗੰਦੇ-ਕੁਕਰਮੀ ਅਤੇ ਮਹਾਂ ਮੂਰਖ ਵੀ ਪਰਮਾਤਮਾ ਦਾ ਦਰਸ਼ਨ ਕਰਕੇ ਸੂਝ ਵਾਲੇ ਹੋ ਜਾਂਦੇ ਹਨ।

**ਤਾਰਿਆ ਜਹਾਨੁ  ਲਹਿਆ ਅਭਿਮਾਨੁ** – ਜਿਨ੍ਹਾਂ ਨੇ ਪਰਮਾਤਮਾ ਦਾ ਦਰਸ਼ਨ ਪਾਇਆ ਹੈ, ਉਹਨਾਂ ਦਾ ਪਰਮਾਤਮਾ ਨੇ ਹੰਕਾਰ ਦੂਰ ਕਰਕੇ ਸੰਸਾਰ ਸਾਗਰ ਤੋਂ ਤਾਰ ਦਿੱਤਾ ਹੈ। ਹੇ ਪ੍ਰਭੂ ! ਤੇਰੇ ਬੇਅੰਤ ਗੁਣ ਹਨ, ਉਹਨਾਂ ਦਾ ਕਥਨ ਨਹੀਂ ਕੀਤਾ ਜਾ ਸਕਦਾ, ਅਸੀਂ ਤੇਰੇ ਉਤੇ ਹੀ ਟੇਕ ਰੱਖੀ ਹੈ ਕਿ ਤੇਰੇ ਲੜ ਲਗ ਕੇ ਭਵਜਲ ਤੋਂ ਤਰ ਜਾਈਦਾ ਹੈ।

**ਅਨੂਪੁ ਤੇਰਾ ਦਰਸਾਰਾ**
anūp terā darsārā

ਵਾਹਿਗੁਰੂ ਦਾ ਰੂਪ ਅਗੰਮ ਹੈ, ਦਰਸਾਰਾ ਅਨੂਪ ਹੈ। ਗੁਰਮੁਖ ਸਿਮਰਨ ਵਿਚ ਲਿਵ ਲਾ ਕੇ ਵਾਹਿਗੁਰੂ, ਕਰਤਾਰ, ਅਗਮ ਅਪਾਰ ਨੂੰ ਪਾ ਲੈਂਦਾ ਹੈ। ਉਹ ਸੱਚਾ ਸਿਰਜਨਹਾਰ ਭਗਤਾਂ ਦੀ ਟੇਕ ਹੈ, ਸੰਤਾਂ ਦੀ ਓਟ ਹੈ। ਗੁਰਬਾਣੀ ਦੀ ਆਰਾਧਨਾ ਵਿਚ ਸਭ ਇੱਛਾਂ ਪੂਰੀਆਂ ਹੋ ਜਾਂਦੀਆਂ ਹਨ। ਅਗਮ ਅਪਾਰ ਦਾ ਵਾਸਾ ਹੁੰਦਾ ਹੈ। ਉਸ ਅਕਾਲ ਪੁਰਖ ਦੇ ਸਚ ਵਿਚ ਸਭ ਸੱਚਾ ਹੋ ਜਾਂਦਾ ਹੈ, ਸੁੱਚਾ ਹੋ ਜਾਂਦਾ ਹੈ।

ਸਤਿਗੁਰ ਪਾਸਿ ਬੇਨੰਤੀਆ ਮਿਲੈ **ਨਾਮੁ ਆਧਾਰਾ** ॥ ਤੁਠਾ ਸਚਾ ਪਾਤਿਸਾਹੁ **ਤਾਪੁ** ਗਇਆ ਸੰਸਾਰਾ ॥ ੧ ॥ ਭਗਤਾ ਕੀ **ਟੇਕ** ਤੂੰ ਸੰਤਾ ਕੀ ਓਟ ਤੂੰ **ਸਚਾ ਸਿਰਜਨਹਾਰਾ** ॥ ੧ ॥ ਰਹਾਉ ॥ ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ ॥ ਸਚੁ ਤੇਰੇ **ਖਾਜੀਨਿਆ** ਸਚੁ ਤੇਰਾ **ਪਾਸਾਰਾ** ॥ ੨ ॥ ਤੇਰਾ ਰੂਪੁ ਅਗੰਮੁ ਹੈ **ਅਨੂਪੁ ਤੇਰਾ ਦਰਸਾਰਾ** ॥ ਹਉ **ਕੁਰਬਾਣੀ** ਤੇਰਿਆ ਸੇਵਕਾ ਜਿਨ੍ ਹਰਿ ਨਾਮੁ ਪਿਆਰਾ ॥ ੩ ॥ **ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ** ॥ ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ **ਬਲਿਹਾਰਾ** ॥ ੪ ॥ ੧ ॥

ਅ.ਗ.ਮ.੫, ੭੪੯

ਅਨੂਪ anūp

ਨਾਮੁ ਆਧਾਰਾ nām ādārā

ਤਾਪੁ tāp

ਟੇਕ ṭek

ਸਚਾ ਸਿਰਜਨਹਾਰਾ saččā sirjanhārā

ਖਾਜੀਨਿਆ khājīniā

ਪਾਸਾਰਾ pāsārā

ਦਰਸਾਰਾ darsārā

ਕੁਰਬਾਣੀ qurbāṇī

ਸਭੇ ਇਛਾ ਪੂਰੀਆ sábbe iččhā pūrīā

ਜਾ ਪਾਇਆ ਅਗਮ ਅਪਾਰਾ
jā pāiā a'gam apārā

ਬਲਿਹਾਰਾ balihārā

**ਅਨੂਪੁ** –ਜਿਸ ਦੀ ਉਪਮਾ ਨਾ ਹੋ ਸਕੇ, ਅਦੁੱਤੀ।

**ਨਾਮੁ ਆਧਾਰਾ** – ਗੁਰੂ ਪਾਸ ਹਾਜ਼ਰ ਹੋ ਕੇ ਭਗਤ ਹਰੀ ਮਿਲਾਪ ਲਈ ਅਰਜੋਈ ਕਰਦੇ ਹਨ ਕਿ ਹੇ ਪ੍ਰਭੂ! ਮੈਨੂੰ ਤੇਰਾ ਨਾਮ ਮਿਲ ਜਾਏ, ਇਹ ਨਾਮ ਹੀ ਮੇਰੀ ਜਿੰਦਗੀ ਦਾ ਸਹਾਰਾ ਹੈ।

**ਤਾਪੁ** – ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਜਿਸ ਮਨੁਖ ਉਤੇ ਦਇਆਵਾਨ ਹੁੰਦਾ ਹੈ, ਉਸ ਨੂੰ ਉਸ ਦਾ ਨਾਮ ਮਿਲਦਾ ਹੈ ਅਤੇ ਉਸ ਦਾ

ਮਾਇਆ ਦੇ ਮੋਹ ਵਾਲਾ ਸੰਤਾਪ ਦੂਰ ਹੋ ਜਾਂਦਾ ਹੈ।

**ਟੇਕ** – ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਨਾਮ ਹੀ ਭਗਤਾਂ ਦਾ ਸਹਾਰਾ ਹੈ।

**ਸਚਾ ਸਿਰਜਨਹਾਰਾ** – ਸਭ ਜੀਵਾਂ ਨੂੰ ਪੈਦਾ ਕਰਨ ਵਾਲੇ ਸੱਚੇ ਪ੍ਰਭੂ ਦਾ ਨਾਮ ਹੀ ਸੰਤਾਂ ਦਾ ਆਸਰਾ ਹੈ।

**ਖਾਜੀਨਿਆ** – ਹੇ ਪ੍ਰਭੂ! ਤੇਰਾ ਦਰਬਾਰ ਸਦਾ ਕਾਇਮ ਰਹਿਣ ਵਾਲਾ ਹੈ, ਤੇਰੇ ਖਜਾਨੇ ਸਦਾ ਭਰਪੂਰ ਰਹਿਣ ਵਾਲੇ ਹਨ।

**ਪਾਸਾਰਾ** – ਹੇ ਪ੍ਰਭੂ! ਤੇਰੇ ਪਦਾਰਥ ਸਦਾ ਥਿਰ ਰਹਿਣ ਵਾਲੇ ਹਨ, ਤੇਰਾ ਰਚਿਆ ਜਗਤ ਖਿਲਾਰਾ ਅਟਲ ਨਿਯਮਾਂ ਵਾਲਾ ਹੈ।

**ਅਨੂਪੁ ਤੇਰਾ ਦਰਸਾਰਾ** – ਹੇ ਪ੍ਰਭੂ! ਤੇਰੀ ਹਸਤੀ ਐਸੀ ਹੈ, ਜਿਸ ਤਕ ਅਸਾਂ ਜੀਵਾਂ ਦੀ ਪਹੁੰਚ ਨਹੀਂ ਹੋ ਸਕਦੀ । ਤੇਰਾ ਦਰਸ਼ਨ ਬੇਮਿਸਾਲ ਤੇ ਅਦੁੱਤੀ ਹੈ, ਤੇਰੇ ਵਰਗਾ ਹੋਰ ਕੋਈ ਨਹੀਂ ਹੈ।

**ਕੁਰਬਾਣੀ** – ਹੇ ਪ੍ਰਭੂ! ਮੈਂ ਤੇਰੇ ਉਹਨਾਂ ਸੇਵਕਾਂ ਤੋਂ ਸਦਕੇ ਜਾਂਦਾ ਹਾਂ, ਜਿਨ੍ਹਾਂ ਨੂੰ ਤੇਰਾ ਨਾਮ ਪਿਆਰਾ ਲਗਦਾ ਹੈ।

**ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ** – ਜਿਸ ਮਨੁਖ ਨੂੰ ਉਹ ਪਰਮਾਤਮਾ ਮਿਲ ਪੈਂਦਾ ਹੈ, ਜੋ ਬੇਅੰਤ ਹੈ, ਅਪਹੁੰਚ ਹੈ (ਜਿਸ ਤੱਕ ਕਿਸੇ ਦੀ ਪਹੁੰਚ ਨਹੀਂ ਹੋ ਸਕਦੀ)। ਉਸ ਦੀਆਂ ਸਾਰੀਆਂ ਮਨੋਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ।

**ਬਲਿਹਾਰਾ** – ਹੇ ਪ੍ਰਭੂ! ਮੈਂ ਤੇਰੇ ਚਰਨਾਂ ਤੋਂ ਸਦਕੇ ਜਾਂਦਾ ਹਾਂ। ਜਿਸ ਮਨੁਖ ਨੂੰ ਗੁਰੂ ਮਿਲ ਗਿਆ, ਉਸ ਨੂੰ ਪਰਮਾਤਮਾ ਮਿਲ ਪਿਆ।

**ਅੰਨ੍ਹੇ** áne

ਨਾਂਵ ਪੁਲਿੰਗ

ਮੋਹ ਮਾਇਆ ਵਿਚ ਮਸਤ ਹੋਇਆ ਮਨਮੁਖ

**ਮਨਮੁਖ ਅੰਨ੍ਹੇ ਰਾਤਿ ਦਿਹੁੰ**

manmukh áne rāt dihũ

ਮਨਮੁਖ ਵਿਹੂਣੇ ਅੰਨ੍ਹੇ ਰਹਿੰਦੇ ਹਨ। ਅਉਗੁਣਾਂ ਵਿਚ ਫਸੇ, ਅਨ੍ਹੇਰੀ ਰਾਤ ਵਿਚ ਬੋਲ ਕੁਬੋਲ ਵਿਚ ਰੁੱਝੇ ਰਹਿੰਦੇ ਹਨ। ਕਾਮ ਕ੍ਰੋਧ ਵਿਚ ਭੈੜੇ ਕੰਮਾਂ ਵਿਚ ਸਾਰਾ ਜੀਵਨ ਬਿਤਾ ਦੇਂਦੇ ਹਨ।

**ਘੁਘੂ ਚਾਮਚਿੜਕ** ਨੋ ਦੇਹੁੰ ਨ ਸੁਝੈ ਚਾਨਣੁ ਹੋਂਦੇ॥ **ਰਾਤਿ ਅਨ੍ਹੇਰੀ ਦੇਖਦੇ** ਬੋਲੁ ਕੁਬੋਲ ਅਬੋਲੁ ਖ਼ਲੰਦੇ॥ **ਮਨਮੁਖ ਅੰਨ੍ਹੇ ਰਾਤਿ ਦਿਹੁੰ ਸੁਰਤਿ ਵਿਹੂਣੇ** ਚਕੀ ਝੋਂਦੇ॥ **ਅਉਗੁਣ** ਚੁਣਿ ਚੁਣਿ ਛਡਿ ਗੁਣ **ਪਰਹਰਿ ਹੀਰੇ ਫਟਕ ਪਰੋਂਦੇ**॥ ਨਾਉ ਸੁਜਾਖੇ ਅੰਨਿਆ **ਮਾਇਆ ਮਦ ਮਤਵਾਲੇ ਰੋਂਦੇ**॥ **ਕਾਮ ਕਰੋਧ ਵਿਰੋਧ ਵਿਚਿ** ਕਾਰੇ ਪਲੋ ਭਰਿ ਭਰਿ ਧੋਂਦੇ॥ ਪਥਰ ਪਾਪ ਨ ਛੁਟਹਿ

ਢੋਂਦੇ ॥੧੯॥

ਵਾਰਾਂ ਭਾਈ ਗੁਰਦਾਸ, ੩੭

ਅੰਨ੍ਹੇ ā̃ne

ਘੁਘੂ ਚਾਮਚਿੜਕ kùggū čāmčṛik

ਰਾਤਿ ਅਨ੍ਹੇਰੀ ਦੇਖਦੇ rāt anèrī dekhde

ਸੁਰਤਿ ਵਿਹੂਣੇ surt wihūṇe

ਅਉਗੁਣ ɔguṇ

ਪਰਹਰਿ ਹੀਰੇ ਫਟਕ ਪਰੋਂਦੇ
parhar hīre phaṭak prõde

ਮਾਇਆ ਮਦ ਮਤਵਾਲੇ ਰੋਂਦੇ
māiā mad matwāle rõde

ਕਾਮ ਕਰੋਧ ਵਿਰੋਧ ਵਿਚਿ
kām kród wiród wič

**ਅੰਨ੍ਹੇ** – ਮੋਹ ਮਾਇਆ ਵਿਚ ਮਸਤ ਹੋਇਆ ਮਨਮੁਖ।

**ਘੁਘੂ ਚਾਮਚਿੜਕ** – ਉੱਲੂ ਤੇ ਚਾਮਚੜਿਕ ਨੂੰ ਚਾਨਣ ਹੁੰਦਿਆਂ ਦਿਨੇ ਕੁਝ ਨਹੀਂ ਦਿਸਦਾ।

**ਰਾਤਿ ਅਨ੍ਹੇਰੀ ਦੇਖਦੇ** – ਪਰ ਉਹ ਹਨੇਰੀ ਰਾਤ ਵਿਚ ਸਭ ਕੁਝ ਦੇਖਦੇ ਹਨ ਤੇ ਆਪਣੇ ਭੈੜੇ ਬੋਲਾਂ ਤੋਂ ਚੁਪ ਹੋ ਕੇ ਖੜੋਂਦੇ ਹਨ।

**ਸੁਰਤਿ ਵਿਹੂਣੇ** – ਅੰਨ੍ਹੇ ਅਗਿਆਨੀ, ਮਨਮੁਖ ਗਿਆਨ ਤੋਂ ਬਿਨਾਂ ਝਗੜਿਆਂ ਦੀ ਚੱਕੀ ਝੋਈ ਰਖਦੇ ਹਨ। ਹਰ ਸਮੇਂ ਕੁਝ ਨਾ ਕੁਝ ਬੋਲਦੇ ਰਹਿੰਦੇ ਹਨ। ਕਦੇ ਵੀ ਚੁਪ ਨਹੀਂ ਕਰਦੇ।

**ਅਉਗੁਣ** – ਮਨਮੁਖ ਗੁਣਾਂ ਨੂੰ ਛਡ ਕੇ ਔਗੁਣਾਂ ਨੂੰ ਚੁਣ ਚੁਣ ਕੇ ਇੱਕਠੇ ਕਰਦੇ ਰਹਿੰਦੇ ਹਨ।

**ਪਰਹਰਿ ਹੀਰੇ ਫਟਕ ਪਰੋਂਦੇ** – ਉਹ ਹੀਰਿਆਂ ਨੂੰ ਛਡ ਕੇ ਕਚ ਦੇ ਮਣਕਿਆਂ ਦੇ ਹਾਰ ਪਰੋਂਦੇ ਹਨ।

**ਮਾਇਆ ਮਦ ਮਤਵਾਲੇ ਰੋਂਦੇ** – ਮਨਮੁਖ ਹੈ ਤਾਂ ਅੰਨ੍ਹੇ ਪਰ ਉਹਨਾਂ ਨੇ ਨਾਮ ਸੁਜਾਖੇ ਰੱਖਿਆ ਹੋਇਆ ਹੈ। ਉਹ ਮਾਇਆ ਮਦ ਵਿਚ ਮਤਵਾਲੇ ਹੋਏ ਰੋਂਦੇ ਹਨ।

**ਕਾਮ ਕਰੋਧ ਵਿਰੋਧ ਵਿਚਿ** – ਕਾਮ, ਕ੍ਰੋਧ ਆਦਿ ਵਿਸ਼ਿਆਂ ਦੇ ਵਿਰੋਧ ਵਿਚ ਦੁਨੀਆਂ ਸਾਹਮਣੇ ਸਚਿਆਰ ਬਣਨ ਲਈ ਕੋਈ ਨਾ ਕੋਈ ਕਰਮ ਧਰਮ ਕਰਦੇ ਰਹਿੰਦੇ ਹਨ। ਮਨਮੁਖ ਪਾਪਾਂ ਦੇ ਪੱਥਰ ਢੋਂਦੇ ਹੋਏ ਨਰਕਾਂ ਤੋਂ ਛੁਟਦੇ ਨਹੀਂ।

## ਆਰਸੀ ārsī

ਨਾਂਵ ਇਸਤਰੀਲਿੰਗ
ਸ਼ੀਸ਼ਾ, ਦਰਪਣ, ਅੰਗੂਠੇ ਵਿਚ ਪਾਉਣ ਵਾਲਾ ਔਰਤਾਂ ਦਾ ਗਹਿਣਾ

### ਅੰਨ੍ਹੇ ਅਗੈ ਆਰਸੀ ਨਾਈ ਧਰਿ ਨ ਵਧਾਈ ਪਾਵੈ

ā̃nne agɛ ārsī nāī tàr na wadā̀ī pāwɛ

ਅੰਨ੍ਹੇ ਅੱਗੇ ਆਰਸੀ ਦਾ ਕੋਈ ਲਾਭ ਨਹੀਂ। ਉਸ ਨੂੰ ਕੁਝ ਦਿਖਾਈ ਨਹੀਂ ਦੇਂਦਾ। ਬੋਲੇ ਅੱਗੇ ਰਾਗ ਦੀ ਧੁਨੀ ਐਵੇਂ ਗੁਆਚ ਜਾਂਦੀ ਹੈ। ਬੋਲੇ, ਗੂੰਗੇ ਤੇ ਲੂਲੇ ਵਾਂਗ ਉਹ ਹਰ ਕਰਮ ਤੋਂ ਵਾਂਝਾ ਰਹਿ ਜਾਂਦਾ ਹੈ।

**ਅੰਨ੍ਹੇ ਅਗੈ ਆਰਸੀ ਨਾਈ ਧਰਿ ਨ ਵਧਾਈ ਪਾਵੈ॥ ਬੋਲੈ ਅਗੈ ਗਾਵੀਐ ਸੂਮੁ ਨ ਡੂਮੁ** ਕਵਾਇ ਪੈਨ੍ਹਾਵੈ॥ ਪੁਛੈ ਮਸਲਤਿ **ਗੁੰਗਿਅਹੁ** ਵਿਗੜੈ ਕੰਮੁ ਜਵਾਬੁ ਨ ਆਵੈ॥ ਫੁਲਵਾੜੀ ਵੜਿ ਗੁਣਗੁਣਾ ਮਾਲੀ ਨੋ ਨ ਇਨਾਮੁ ਦਿਵਾਵੈ॥ **ਲੂਲੇ ਨਾਲਿ ਵਿਆਹੀਐ** ਕਿਵ ਗਲਿ ਮਿਲਿ ਕਾਮਣਿ ਗਲਿ ਲਾਵੈ॥ ਸਭਨਾ ਚਾਲ ਸੁਹਾਵਣੀ ਲੰਗੜਾ ਕਰੇ ਲਖਾਉ ਲੰਗਾਵੈ॥ **ਲੁਕੈ ਨ ਮੂਰਖੁ** ਆਪੁ ਲਖਾਵੈ ॥੫॥

ਵਾਰਾਂ ਭਾਈ ਗੁਰਦਾਸ, ੩੨

ਆਰਸੀ ārsī

ਬੋਲੈ ਅਗੈ ਗਾਵੀਐ bolɛ aggɛ gāwīɛ

ਸੂਮੁ ਨ ਡੂਮੁ sūm na ḍūm

ਗੁੰਗਿਅਹ gũgiέ

ਲੂਲੇ ਨਾਲਿ ਵਿਆਹੀਐ lūle nāl wiā́īɛ

ਲੁਕੈ ਨ ਮੂਰਖੁ lukɛ na mūrakh

**ਆਰਸੀ** – ਸ਼ੀਸ਼ਾ, ਦਰਪਣ, ਅੰਗੂਠੇ ਵਿਚ ਪਾਉਣ ਵਾਲਾ ਔਰਤਾਂ ਦਾ ਗਹਿਣਾ।

**ਬੋਲੈ ਅਗੈ ਗਾਵੀਐ ਸੂਮੁ ਨ ਡੂਮੁ** – ਜੇ ਨਾਈ ਅੰਨ੍ਹੇ ਆਦਮੀ ਨੂੰ ਸ਼ੀਸ਼ਾ ਦਿਖਾਏ ਤਾਂ ਉਹ ਉਸ ਤੋਂ ਵਧਾਈ ਨਹੀਂ ਪਾਏਗਾ, ਉਸ ਤੋਂ ਨਾਈ ਨੂੰ ਕੋਈ ਪੈਸਾ ਨਹੀਂ ਮਿਲੇਗਾ ਇਵੇਂ ਹੀ ਜੇ ਡੂੰਮ ਬੋਲੇ ਤੇ ਸੂਮ (ਕੰਜੂਸ) ਅੱਗੇ ਗਾਣਾ ਗਾਵੇ ਤਾਂ ਉਹ ਉਸ ਨੂੰ ਪੁਸ਼ਾਕ ਨਹੀਂ ਪਹਿਨਾਉਂਦੇ।

**ਗੁੰਗਿਅਹੁ** – ਵਿਗੜੇ ਹੋਏ ਕੰਮ ਲਈ ਜੇ ਕੋਈ ਗੂੰਗੇ ਨੂੰ ਸਲਾਹ ਪੁੱਛੇ ਤਾਂ ਉਸ ਵੱਲੋਂ ਅੱਗੋਂ ਕੋਈ ਜਵਾਬ ਨਹੀਂ ਮਿਲੇਗਾ।

**ਲੂਲੇ ਨਾਲਿ ਵਿਆਹੀਐ** – ਇਵੇਂ ਲੂਲ੍ਹੇ ਨਾਲ ਜੇ ਕੋਈ ਇਸਤਰੀ ਵਿਆਹੀ ਜਾਵੇ ਤਾਂ ਉਹ ਕਿਸ ਤਰ੍ਹਾਂ ਉਸ ਨੂੰ ਆਪਣੇ ਗਲ ਨਾਲ ਲਾ ਕੇ ਮਿਲ ਸਕਦਾ ਹੈ।

**ਲੁਕੈ ਨ ਮੂਰਖੁ** – ਇਸੇ ਤਰ੍ਹਾਂ ਮੂਰਖ ਲੁਕਦਾ ਨਹੀਂ, ਉਹ ਆਪਣਾ ਆਪ ਪ੍ਰਗਟ ਕਰ ਦਿੰਦਾ ਹੈ।

**ਅੰਨ੍ਹੇ ਘੁਘੂ** ā́nne kùggū
ਨਾਂਵ ਪੁਲਿੰਗ
ਮੋਹ–ਮਾਇਆ ਵਿਚ ਫਸਿਆ ਮਨੁਖ, ਵਿਸ਼ੇ–ਵਿਕਾਰਾਂ ਵਿਚ ਗਲਤਾਨ ਮਨੁਖ

**ਸੁਝਹੁ ਸੁਝਨਿ ਤਿਨਿ ਲੋਅ ਅੰਨ੍ਹੇ ਘੁਘੂ ਸੁਝੁ ਨ ਸੁਝੈ**

súјɔ sújan tin lo ā́nne kùggū súj na sújɛ

ਅੰਨ੍ਹੇ ਘੁਘੂ, ਮਨਮੁਖ ਨੂੰ ਕੁਝ ਨਹੀਂ ਸੁਝਦਾ। ਚਕਵੀ ਸੂਰਜ ਨਾਲ ਕੰਤ ਦਾ ਇੰਤਜ਼ਾਰ

ਕਰਦੀ ਹੈ। ਅਨ੍ਹੇਰੀ ਰਾਤ ਵਿਚ ਪੰਖੀਆਂ ਨੂੰ ਕੁਝ ਨਹੀਂ ਦਿਸਦਾ। ਗੁਰੂ ਸ਼ਬਦ ਸੁਰਤ ਦੇ ਬਿਨਾਂ ਮਨੁਖ ਅੰਨ੍ਹਾ ਘੁਘੂ ਹੁੰਦਾ ਹੈ ਤੇ ਅਨ੍ਹੇਰੇ ਵਿਚ ਇਧਰ ਉਧਰ ਚੱਕਰ ਖਾਂਦਾ ਰਹਿੰਦਾ ਹੈ।

**ਸੁਝਹੁ ਸੁਝਨਿ ਤਿਨਿ ਲੋਅ ਅੰਨ੍ਹੇ ਘੁਘੂ ਸੁਝੁ ਨ ਸੁਝੈ॥ ਚਕਵੀ ਸੂਰਜ** ਹੇਤੁ ਹੈ **ਕੰਤੁ ਮਿਲੈ** ਵਿਰਤੰਤੁ ਸੁ ਬੁਝੈ॥ **ਰਾਤਿ ਅਨ੍ਹੇਰਾ ਪੰਖੀਆਂ ਚਕਵੀ ਚਿਤੁ ਅਨ੍ਹੇਰਿ ਨ ਰੁਝੈ॥ ਬਿੰਬ ਅੰਦਰਿ ਪ੍ਰਤਿਬਿੰਬੁ ਦੇਖਿ** ਭਰਤਾ ਜਾਣਿ ਸੁਜਾਣਿ ਸਮੁਝੈ॥ **ਦੇਖਿ ਪਛਾਵਾ ਪਵੇ ਖੂਹਿ** ਡੁਬਿ ਮਰੈ ਸੀਹੁ ਲੋਇਨ ਲੁਝੈ॥ **ਖੋਜੀ ਖੋਜੈ ਖੋਜੁ ਲੈ ਵਾਦੀ** ਵਾਦੁ ਕਰੇਂਦੜ ਖੁਝੈ॥ ਗੋਰਸੁ ਗਾਈਂ ਹਸਤਿਨਿ ਦੁਝੈ ॥੨॥

ਵਾਰਾਂ ਭਾਈ ਗੁਰਦਾਸ, ੩੧

ਅੰਨ੍ਹੇ ਘੁਘੂ ắnne kùggū

ਚਕਵੀ ਸੂਰਜ čakwī sūraj

ਕੰਤੁ ਮਿਲੈ kãt milɛ

ਰਾਤਿ ਅਨ੍ਹੇਰਾ ਪੰਖੀਆਂ rāt anèrā pãkhīā̃

ਚਕਵੀ ਚਿਤ čakwī čit

ਅਨ੍ਹੇਰਿ ਨ ਰੁਝੈ anèr na rújɛ

ਬਿੰਬ ਅੰਦਰਿ bĩb ãdar

ਪ੍ਰਤਿਬਿੰਬੁ ਦੇਖਿ pratibĩb dekh

**ਦੇਖਿ ਪਛਾਵਾ ਪਵੇ ਖੂਹਿ**
dekh pčhāwā pawɛ khūhe

**ਡੁਬਿ ਮਰੈ ਸੀਹੁ ਲੋਇਨ ਲੁਝੈ**
ḍub marɛ sī́ loin lújɛ

**ਖੋਜੀ ਖੋਜੈ ਖੋਜੁ ਲੈ ਵਾਦੀ**
khojī khojɛ khoj lɛ wādī

**ਅੰਨ੍ਹੇ ਘੁਘੂ** - ਮੋਹ-ਮਾਇਆ ਵਿਚ ਫਸਿਆ ਮਨੁਖ, ਵਿਸ਼ੇ-ਵਿਕਾਰਾਂ ਵਿਚ ਗਲਤਾਨ ਮਨੁਖ।

**ਚਕਵੀ ਸੂਰਜ** - ਸੰਸਾਰ ਦੇ ਜੀਵਾਂ ਨੂੰ ਸੂਰਜ ਚੜ੍ਹਨ ਨਾਲ ਤਿੰਨੇ ਲੋਕ ਦਿਸਦੇ ਹਨ ਪਰ ਉੱਲੂ ਨੂੰ ਸੂਰਜ ਹੀ ਨਹੀਂ ਦਿਸਦਾ। ਚਕਵੀ (ਸੁਰਖਾਬ) ਦਾ ਸੂਰਜ ਨਾਲ ਪਿਆਰ ਹੈ ।

**ਕੰਤੁ ਮਿਲੈ** - ਉਹ ਦਿਨ ਚੜ੍ਹੇ ਆਪਣੇ ਪਤੀ ਨੂੰ ਮਿਲ ਕੇ ਰਾਤ ਦਾ ਬਿਰਤਾਂਤ ਪੁਛਦੀ ਹੈ।

**ਰਾਤਿ ਅਨ੍ਹੇਰਾ ਪੰਖੀਆਂ** - ਪੰਛੀਆਂ ਦੀਆਂ ਅੱਖਾਂ ਅੱਗੇ ਰਾਤ ਨੂੰ ਹਨੇਰਾ ਛਾ ਜਾਂਦਾ ਹੈ।

**ਚਕਵੀ ਚਿਤੁ ਅਨ੍ਹੇਰਿ ਨ ਰੁਝੈ** - ਪਰ ਚਕਵੀ ਦਾ ਮਨ ਹਨੇਰੇ ਕਰਕੇ ਵੀ ਨਹੀਂ ਰੁਕਦਾ, ਉਹ ਸੂਰਜ ਵੱਲ ਧਿਆਨ ਲਾਈ ਰਖਦੀ ਹੈ।

**ਬਿੰਬ ਅੰਦਰਿ ਪ੍ਰਤਿਬਿੰਬੁ ਦੇਖਿ** - ਚਕਵੀ ਪਾਣੀ ਅੰਦਰ ਆਪਣੇ ਪਤੀ ਦਾ ਪਰਛਾਵਾਂ ਵੇਖ ਕੇ, ਉਸ ਨੂੰ ਪਤੀ ਜਾਣ

ਕੇ ਭਟਕਦੀ ਹੈ।

**ਦੇਖਿ ਪਛਾਵਾ ਪਵੇ ਖੂਹਿ** – ਸ਼ੇਰ ਆਪਣਾ ਪਰਛਾਵਾਂ ਖੂਹ ਵਿਚ ਵੇਖ ਕੇ ਖੂਹ ਵਿਚ ਡੁਬ ਮਰਦਾ ਹੈ ਤੇ ਆਪਣੀਆਂ ਅੱਖਾਂ ਨਾਲ ਲੜਦਾ ਹੈ।

**ਖੋਜੀ ਖੋਜੈ ਖੋਜੁ ਲੈ ਵਾਦੀ** – ਗਿਆਨੀ ਇਸ ਗਲ ਦੀ ਵਿਚਾਰ ਕਰਕੇ ਅਸਲੀਅਤ ਲਭ ਲੈਂਦਾ ਹੈ ਪਰ ਵਾਦੀ, ਝਗੜਾਲੂ ਪੁਰਸ਼ ਝਗੜਦਾ ਹੋਇਆ, ਅਸਲੀਅਤ ਤੋਂ ਖੁੰਝ ਜਾਂਦਾ ਹੈ।

**ਅਨੇਰ** anèr
ਨਾਂਵ ਪੁਲਿੰਗ
ਹਨ੍ਹੇਰਾ, ਅੰਧਕਾਰ

**ਤਾਰੇ ਲਖ ਅਨੇਰ ਵਿਚ ਚੜ੍ਹਿਆ ਸੂਰਜ ਸੁਝੈ ਨ ਕੋਈ**

tāre lakh anèr wič čáṛiā sūraj sújɛ na koī

ਅਨ੍ਹੇਰੇ ਵਿਚ ਲੱਖਾਂ ਤਾਰੇ, ਸੂਰਜ ਚੜ੍ਹਦੇ ਹਨ ਪਰ ਕਿਸੇ ਨੂੰ ਕੁਝ ਨਹੀਂ ਸੁਝਦਾ। ਕੇਵਲ ਸਤਿਗੁਰ ਹੀ ਮਨੁਖ ਦੀ ਦੁਬਿਧਾ ਮਾਰ ਸਕਦਾ ਹੈ।

**ਤਾਰੇ ਲਖ ਅਨੇਰ ਵਿਚ ਚੜ੍ਹਿਆ ਸੂਰਜ ਸੁਝੈ ਨ ਕੋਈ॥ ਸ਼ੀਂਹ ਬੁਕੇ ਮਿਰਗਾਵਲੀ** ਭੰਨੀ ਜਾਇ ਨ ਆਇ ਖੜੋਈ॥ **ਬਿਸੀਅਰ ਗਹੜੈ ਡਿਠਿਆਂ** ਖੁਡੀਂ ਵੜਦੇ ਲਖ ਪਲੋਈ॥ **ਪੰਖੇਰੂ ਸ਼ਾਹਬਾਜ਼** ਦੇਖ ਢੁਕ ਨ ਹੰਘਨ ਮਿਲੈ ਨ ਢੋਈ॥ **ਚਾਰ ਵੀਚਾਰ** ਸੰਸਾਰ ਵਿਚ ਸਾਧ ਸੰਗਤ ਮਿਲ ਦੁਰਮਤਿ ਖੋਈ॥ ਸਤਿਗੁਰ ਸਚਾ ਪਾਤਸ਼ਾਹ **ਦੁਬਿਧਾ ਮਾਰ ਮਿਵਾਸਾ ਗੋਈ**॥ ਗੁਰਮੁਖ ਜਾਤਾ ਜਾਣ ਜਾਣੋਈ ॥੧੨॥

ਵਾਰਾਂ ਭਾਈ ਗੁਰਦਾਸ, ੫

**ਅਨੇਰ** anèr

**ਤਾਰੇ** tāre

**ਸ਼ੀਂਹ ਬੁਕੇ ਮਿਰਗਾਵਲੀ**
šī̃ buke mirgāwali

**ਬਿਸੀਅਰ ਗਹੜੈ ਡਿਠਿਆਂ**
bisīar gέṛɛ ḍiṭhiā̃

**ਪੰਖੇਰੂ ਸ਼ਾਹਬਾਜ਼** pā̃kherū šā́bāz

**ਚਾਰ ਵੀਚਾਰ** čār wīčār

**ਦੁਬਿਧਾ ਮਾਰ ਮਿਵਾਸਾ ਗੋਈ**
dúbidā mār miwāsā goī

**ਅਨੇਰ** – ਹਨ੍ਹੇਰਾ, ਅੰਧਕਾਰ।

**ਤਾਰੇ** – ਹਨੇਰੇ ਵਿਚ ਲੱਖਾਂ ਤਾਰੇ ਹੁੰਦੇ ਹਨ, ਪਰ ਸੂਰਜ ਦੇ ਚੜ੍ਹਿਆਂ ਕੋਈ ਵੀ ਨਹੀਂ ਦਿਸਦਾ।

**ਸ਼ੀਂਹ ਬੁਕੇ ਮਿਰਗਾਵਲੀ** – ਸ਼ੇਰ ਦੇ ਗਰਜਣ ਨਾਲ, ਭਬਕ ਮਾਰਨ ਨਾਲ ਹਿਰਨਾਂ ਦੀਆਂ ਡਾਰਾਂ ਭਜ ਜਾਂਦੀਆਂ ਹਨ। ਡਰ ਕਾਰਨ ਉਹ ਖੜ੍ਹ ਨਹੀਂ ਸਕਦੀਆਂ।

**ਬਿਸੀਅਰ ਗਹੜੈ ਡਿਠਿਆਂ** – ਗਰੁੜ ਨੂੰ

ਵੇਖ ਕੇ, ਭਾਵੇਂ ਲੱਖਾਂ ਸਪ ਹੋਣ, ਭੱਜ ਕੇ ਖੁੱਡਾਂ ਵਿਚ ਲੁਕ ਜਾਣਾ ਚਾਹੁੰਦੇ ਹਨ।

**ਪੰਖੇਰੂ ਸ਼ਾਹਬਾਜ਼** – ਪੰਛੀ ਬਾਜ ਨੂੰ ਵੇਖਦੇ ਹੀ ਦੂਰ ਭੱਜਦੇ ਹਨ, ਨੇੜੇ ਹੋਣ ਦੀ ਉਹਨਾਂ ਵਿਚ ਹਿੰਮਤ ਨਹੀਂ ਹੁੰਦੀ, ਪਰ ਭਜਦਿਆਂ ਨੂੰ ਆਸਮਾਨ ਵਿਚ ਲੁਕਣ ਦੀ ਥਾਂ (ਢੋਈ) ਨਹੀਂ ਮਿਲਦੀ।

**ਚਾਰ ਵੀਚਾਰ** – ਇਸੇ ਤਰ੍ਹਾਂ ਸੰਸਾਰ ਵਿਚ ਸੁੰਦਰ ਵੀਚਾਰ ਬਸ ਇਹੀ ਹੈ ਕਿ ਸਾਧ ਸੰਗਤ ਮਿਲੇ, ਜਿੱਥੇ ਗੂੜ੍ਹ ਵਿਚਾਰ ਦੁਰਮਤ ਨੂੰ ਦੂਰ ਕਰ ਦੇਵੇ।

**ਦੁਬਿਧਾ ਮਾਰ ਮਿਵਾਸਾ ਗੋਈ** – ਸਤਿਗੁਰੂ ਦੇ ਉਪਦੇਸ਼ ਨਾਲ ਦੁਬਿਧਾ ਨਾਸ ਹੋ ਜਾਂਦੀ ਹੈ ਅਤੇ ਵਿਕਾਰ ਖਤਮ ਹੋ ਜਾਂਦੇ ਹਨ। ਇਸ ਗਲ ਨੂੰ ਕੇਵਲ ਗੁਰਮੁਖ ਹੀ ਜਾਣਦੇ ਹਨ ਅਤੇ ਇਸ ਗਲ ਦਾ ਗਿਆਨ ਹੋਰਨਾਂ ਨੂੰ ਵੀ ਕਰਵਾ ਦਿੰਦੇ ਹਨ।

## ਦੀਵਾ ਤੇਲ ਜਲਾਇ ਅਨ੍ਹੇਰ ਗਵਾਇਆ

dīwā tel jlāe anèr gwāiā

ਗੁਰਮੁਖ ਨੇ ਆਪਣਾ ਆਪ ਗੁਆ ਕੇ ਗੁਰੁ ਸ਼ਬਦ ਦੀ ਘਾਲਣਾ ਕੀਤੀ ਤੇ ਇਸ ਜਗਤ ਦਾ ਅਨ੍ਹੇਰ ਦੂਰ ਕੀਤਾ।

**ਘਾਣੀ ਤਿਲ ਪੀੜਾਇ ਤੇਲ ਕਢਾਇਆ॥ ਦੀਵਾ ਤੇਲ ਜਲਾਇ ਅਨ੍ਹੇਰ ਗਵਾਇਆ॥ ਮਸੁ ਮਸਵਾਣੀ ਪਾਇ ਸ਼ਬਦ ਲਿਖਾਇਆ॥ ਸੁਣ ਸਿਖ ਲਿਖ ਲਿਖਾਇ ਅਲੇਖ ਸੁਣਾਇਆ॥ ਗੁਰਮੁਖ ਆਪ ਗਵਾਇ ਸਬਦ ਕਮਾਇਆ॥ ਗਿਆਨ ਅੰਜਨ ਲਿਵਲਾਇ ਸਹਜਿ ਸਮਾਇਆ ॥੧੦॥**

**ਵਾਰਾਂ ਭਾਈ ਗੁਰਦਾਸ, ੧੪**

**ਅਨ੍ਹੇਰ** anèr

**ਦੀਵਾ ਤੇਲ ਜਲਾਇ** dīwā tel jlāe

**ਅਲੇਖ ਸੁਣਾਇਆ** alekh suṇāiā

**ਸਬਦ ਕਮਾਇਆ** sabad kmāiā

**ਗਿਆਨ ਅੰਜਨ ਲਿਵਲਾਇ ਸਹਜਿ ਸਮਾਇਆ**
giān ãjan livlāe sɛ́j smāiā

**ਅਨ੍ਹੇਰ** – ਹਨ੍ਹੇਰਾ, ਅੰਧਕਾਰ, ਅੰਧੇਰਾ।

**ਦੀਵਾ ਤੇਲ ਜਲਾਇ** – ਜਿਵੇਂ ਤਿਲ ਨੇ ਕੋਹਲੂ ਦੀ ਘਾਣੀ ਸਮੂਹ ਵਿਚ ਪੈ ਕੇ ਆਪਣਾ ਆਪ ਪੀੜਾਇ ਕੇ, ਆਪਣਾ ਤੇਲ ਕਢਾ ਲਿਆ, ਆਪਣਾ ਆਪ ਖਤਮ ਕਰਕੇ ਤੇਲ ਰੂਪ ਹੋ ਕੇ ਦੀਵੇ ਵਿਚ ਪੈ ਕੇ ਦੀਵੇ ਨੂੰ ਜਗਾ ਕੇ, ਹਨੇਰੇ ਨੂੰ ਮਿਟਾ ਦਿੱਤਾ।

**ਅਲੇਖ ਸੁਣਾਇਆ** – ਦੀਵੇ ਦੀ ਲਾਟ ਤੋਂ ਉਹੀ ਸਿਆਹੀ ਬਣ ਕੇ ਦਵਾਤ ਵਿਚ ਪਿਆ, ਜਿਸ ਨਾਲ ਗੁਰੂ ਦਾ ਸ਼ਬਦ ਲਿਖਿਆ ਅਤੇ ਫਿਰ ਉਸੇ ਸ਼ਬਦ ਨੂੰ ਸੁਣ ਕੇ ਜੋ ਸਿੱਖਿਆ ਸੀ, ਉਸ ਨੂੰ ਲਿਖਿਆ ਤੇ ਲਿਖਾਇਆ ਗਿਆ। ਨਿਰੰਕਾਰ ਪ੍ਰਭੂ

ਦੀ ਮਹਾਨ ਮਹਿਮਾ ਤੇ ਸਿਫਤ ਸਾਲਾਹ ਨੂੰ ਕਹਿ ਕੇ ਸੁਣਾਇਆ, ਇਹ ਤਿਲ ਦੀ ਕੁਰਬਾਨ ਹੋ ਕੇ ਪ੍ਰਭੂ ਪ੍ਰਤੀ ਸੱਚੀ ਸ਼ਰਧਾਂਜਲੀ ਸੀ।

**ਸਬਦ ਕਮਾਇਆ** – ਇਸੇ ਤਰ੍ਹਾਂ ਅੱਗੋਂ ਗੁਰਮੁਖ ਵੀ ਆਪਾ ਗਵਾ ਕੇ ਹਉਮੈ ਭਾਵ ਨੂੰ ਤਜ ਕੇ ਪੂਰੇ ਗੁਰੂ ਦੇ ਪੂਰੇ ਸ਼ਬਦਾਂ ਦੀ ਕਮਾਈ ਕਰਦੇ ਹਨ।

**ਗਿਆਨ ਅੰਜਨ ਲਿਵਲਾਇ ਸਹਜਿ ਸਮਾਇਆ**– ਉਹ ਗੁਰਮੁਖ ਗਿਆਨ ਰੂਪੀ ਸੁਰਮੇ ਵਿਚ ਲਿਵ ਲਾ ਕੇ ਸਹਜ ਅਵਸਥਾ ਵਿਚ ਸਮਾ ਗਏ।

## ਅਨੇਰੀ anèrī

ਵਿਸ਼ੇਸ਼ਣ
ਕਾਲੀ, ਅੰਧਕਾਰ ਭਰਪੂਰ, ਹਨੇਰੇ ਵਾਲੀ

### ਰਾਤਿ ਅਨੇਰੀ ਚਮਕਨਿ ਤਾਰੇ

rāt anèrī čamkan tāre

ਅਨ੍ਹੇਰੀ ਰਾਤ ਵਿਚ ਤਾਰੇ ਚਮਕਦੇ ਹਨ। ਇਸ ਅਨ੍ਹੇਰੇ ਵਿਚ ਕੋਈ ਵਿਰਲੇ ਹੀ ਜਾਗਦੇ ਹਨ। ਕੋਈ ਵਿਰਲੇ ਹੀ ਗੁਰ ਸ਼ਬਦ ਦੀ ਆਰਾਧਨਾ ਕਰਦੇ ਹਨ ਤੇ ਸਦਾ ਜਾਗਦੇ ਰਹਿੰਦੇ ਹਨ। ਜਿਹੜੇ ਸੌਂ ਜਾਂਦੇ ਹਨ, ਜਿਹੜੇ ਸਤਿਗੁਰ ਦੀ ਹੋਂਦ ਨੂੰ ਭੁਲ ਜਾਂਦੇ ਹਨ ਤੇ ਅਗਿਆਨ ਦੀ ਗੂੜ੍ਹੀ ਨੀਂਦ ਸੌਂ ਜਾਂਦੇ ਹਨ, ਉਹ ਇਸ ਜਗਤ ਵਿਚ ਮਾਇਆ ਦੇ ਫੰਧੇ ਵਿਚੋਂ ਕਦੀ ਵੀ ਛੁਟਕਾਰਾ ਨਹੀਂ ਪਾ ਸਕਦੇ।

ਇਕਤੁ ਸੂਰਜਿ ਆਥਵੈ **ਰਾਤਿ ਅਨੇਰੀ ਚਮਕਨਿ ਤਾਰੇ**॥ ਸਾਹ ਸਵਨਿ ਘਰਿ ਆਪਣੈ **ਚੋਰ** ਫਿਰਨਿ ਘਰਿ ਮੁਹਣੈਹਾਰੈ॥ **ਜਾਗਨਿ ਵਿਰਲੇ ਪਾਹਰੂ ਰੂਆਇਨਿ ਹੁਸੀਆਰ ਬਿਦਾਰੇ॥ ਜਾਗਿ ਜਗਾਇਨਿ ਸੁਤਿਆਂ ਸਾਹ ਫੜੰਦੇ ਚੋਰ ਚਗਾਰੇ॥ ਜਾਗਦਿਆਂ ਘਰੁ ਰਖਿਆ ਸੁਤੇ ਘਰ ਮੁਸਨਿ ਵੇਚਾਰੇ॥ ਸਾਹ ਆਏ ਘਰਿ ਆਪਣੈ ਚੋਰ ਜਾਰਿ ਲੈ ਗਰਦਨਿ ਮਾਰੇ॥** ਭਲੇ ਬੁਰੇ ਵਰਤਨਿ ਸੈਸਾਰੇ ॥੭॥

ਵਾਰਾਂ ਭਾਈ ਗੁਰਦਾਸ, ੩੧

ਅਨੇਰੀ anèrī

ਰਾਤਿ rāt

ਚਮਕਨਿ ਤਾਰੇ čamkan tāre

ਚੋਰ čor

ਜਾਗਨਿ ਵਿਰਲੇ jāgan wirle

ਪਾਹਰ ਰੂਆਇਨਿ pāhar rūāin

ਹੁਸੀਆਰ ਬਿਦਾਰੇ husīār bidāre

ਜਾਗਿ ਜਗਾਇਨਿ ਸੁਤਿਆਂ
jāg jgāin suttiā

ਜਾਗਦਿਆਂ ਘਰੁ ਰਖਿਆ
jāgdiā̃ kàr rakhiā

ਸੁਤੇ ਘਰ ਮੁਸਨਿ ਵੇਚਾਰੇ
sutte kàr musan wečāre

ਸਾਹ ਆਏ ਘਰਿ ਆਪਣੈ
sā́ āe kàr āpṇɛ

**ਚੋਰ ਜਾਰਿ** čor yār

**ਲੈ ਗਰਦਨਿ ਮਾਰੇ** lɛ gardan māre

**ਅਨੇਰੀ** – ਕਾਲੀ, ਅੰਧਕਾਰ ਭਰਪੂਰ, ਹਨੇਰੇ ਵਾਲੀ।

**ਰਾਤਿ ਅਨੇਰੀ ਚਮਕਨਿ ਤਾਰੇ** – ਸੂਰਜ ਦੇ ਡੁੱਬਣ ਨਾਲ ਰਾਤ ਪੈ ਜਾਂਦੀ ਹੈ ਤੇ ਤਾਰੇ ਚਮਕਣ ਲਗ ਜਾਂਦੇ ਹਨ।

**ਚੋਰ** – ਸ਼ਾਹ ਆਪਣੇ ਘਰਾਂ ਵਿਚ ਅਰਾਮ ਨਾਲ ਸੌਂਦੇ ਹਨ, ਪਰ ਚੋਰ ਚੋਰੀਆਂ ਕਰਨ ਲਈ ਰਾਤ ਨੂੰ ਫਿਰਦੇ ਰਹਿੰਦੇ ਹਨ।

**ਜਾਗਨਿ ਵਿਰਲੇ ਪਾਹਰੂ ਕੂਆਇਨਿ ਹੁਸੀਆਰ ਬਿਦਾਰੇ** – ਕੋਈ ਵਿਰਲਾ ਪਹਿਰੇਦਾਰ ਅਵਾਜ਼ਾਂ ਮਾਰ ਕੇ ਲੋਕਾਂ ਨੂੰ ਹੁਸ਼ਿਆਰ ਤੇ ਖਬਰਦਾਰ ਕਰਦਾ ਹੈ।

**ਜਾਗਿ ਜਗਾਇਨਿ ਸੁਤਿਆਂ ਸਾਹ ਫੜੰਦੇ ਚੋਰ ਚਗਾਰੇ** – ਜਾਗਣ ਵਾਲੇ ਸੁੱਤਿਆਂ ਨੂੰ ਜਗਾਉਂਦੇ ਹਨ ਤੇ ਚੋਰ ਉਚਕਿਆਂ ਨੂੰ ਫੜ ਲੈਂਦੇ ਹਨ।

**ਜਾਗਦਿਆਂ ਘਰੁ ਰਖਿਆ ਸੁਤੇ ਘਰ ਮੁਸਨਿ ਵੇਚਾਰੇ** – ਜਾਗਦਿਆਂ ਨੇ ਤਾਂ ਆਪਣੇ ਘਰਾਂ ਨੂੰ ਚੋਰਾਂ ਤੋਂ ਬਚਾ ਲਿਆ ਪਰ ਵਿਚਾਰੇ ਸੁੱਤੇ ਹੋਏ ਘਰ ਲੁਟਾ ਬੈਠਦੇ ਹਨ।

**ਸਾਹ ਆਏ ਘਰਿ ਆਪਣੈ ਚੋਰ ਜਾਰਿ ਲੈ ਗਰਦਨਿ ਮਾਰੇ** – ਭਲੇ ਪੁਰਸ਼ ਤਾਂ ਆਪਣੇ ਘਰ ਨੂੰ ਆ ਜਾਂਦੇ ਹਨ ਪਰ ਚੋਰਾਂ ਯਾਰਾਂ ਨੂੰ ਸਿਪਾਹੀ ਧੌਣੋਂ ਫੜ ਕੇ ਮਾਰਦੇ ਹਨ। ਸੋ ਗੁਰੂ ਦੀ ਸਿੱਖਿਆ ਲੈ ਕੇ ਜਿਹੜੇ ਮਨੁਖ ਜਾਗਦੇ ਹਨ, ਉਹ ਕਾਮ, ਕ੍ਰੋਧ, ਆਦਿ ਵੈਰੀਆਂ ਤੋਂ ਬਚ ਜਾਂਦੇ ਹਨ ਪਰ ਬੁਰੇ ਕੰਮ ਕਰਨ ਵਾਲੇ ਲੁੱਟੇ ਜਾਂਦੇ ਹਨ।

**ਰਾਤ ਅਨ੍ਹੇਰੀ ਅੰਧਕਾਰ ਲਖ ਕਰੋੜ ਚੱਮਕਨ ਤਾਰੇ**

rāt anèrī ā́dkār lakh kroṛ čamkan tāre

ਇਸ ਜਗਤ ਦੀ ਅੰਧੇਰੀ, ਅੰਧਕਾਰ ਦੀ ਰਾਤ ਵਿਚ ਗੁਰ ਸ਼ਬਦ ਦੀ ਜੋਤ ਜਗਾ ਕੇ ਪਰਉਪਕਾਰੀ ਗੁਰੂ ਨੇ ਪਸ਼ੂ, ਪਰੇਤ, ਪਤਿਤ ਸਭ ਨੂੰ ਨਿਸਤਾਰ ਦਿੱਤਾ।

**ਰਾਤ ਅਨ੍ਹੇਰੀ ਅੰਧਕਾਰ ਲਖ ਕਰੋੜ ਚੱਮਕਨ ਤਾਰੇ॥ ਘਰ ਘਰ ਦੀਵੈ ਬਾਲੀਅਨ ਪਰਘਰ ਤਕਨ ਚੋਰ ਚਕਾਰੇ॥** ਹਟ ਪਟਣ ਘਰ ਬਾਰੀਏ ਦੇ ਦੇ ਤਾਕ ਸਵਣ ਨਰ ਨਾਰੇ॥ **ਸੂਰਜ ਜੋਤਿ ਉਦੋਤ ਕਰ ਤਾਰੇ ਰਾਤ ਅਨ੍ਹੇਰ ਨਿਵਾਰੇ॥** ਬੰਧਨ ਮੁਕਤਿ ਕਰਾਇਦਾ **ਨਾਮ ਦਾਨ ਇਸਨਾਨ ਵੀਚਾਰੇ॥** ਗੁਰਮੁਖ ਸੁਖਫਲ ਸਾਧ ਸੰਗ **ਪਸੂ ਪਰੇਤ ਪਤਿਤ ਨਿਸਤਾਰੇ॥** ਪਰ ਉਪਕਾਰੀ ਗੁਰੂ ਪਿਆਰੇ ॥੭॥

ਵਾਰਾਂ ਭਾਈ ਗੁਰਦਾਸ, ੧੯

ਅਨ੍ਹੇਰੀ anèrī

**ਘਰ ਘਰ ਦੀਵੈ ਬਾਲੀਅਨ**
kàr kàr dīwɛ bālīan

**ਪਰਘਰ ਤਕਨ ਚੋਰ ਚਕਾਰੇ**
parkàr takkan čor čkāre

**ਸੂਰਜ ਜੋਤਿ ਉਦੋਤ** sūraj jot udot

**ਰਾਤ ਅਨ੍ਹੇਰ ਨਿਵਾਰੇ** rāt anèr niwāre

**ਨਾਮ ਦਾਨ ਇਸਨਾਨ ਵੀਚਾਰੇ**
nām dān isnān wīčāre

**ਪਸੂ ਪਰੇਤ ਪਤਿਤ ਨਿਸਤਾਰੇ**
pasū pret patit nistāre

**ਅਨ੍ਹੇਰੀ** – ਹਨ੍ਹੇਰੇ ਵਾਲੀ, ਅੰਧਕਾਰ ਭਰਪੂਰ।

**ਘਰ ਘਰ ਦੀਵੈ ਬਾਲੀਅਨ** – ਹਨ੍ਹੇਰੀ ਰਾਤ ਸਮੇਂ ਲੱਖਾਂ ਕਰੋੜਾਂ ਤਾਰੇ ਆਕਾਸ਼ ਵਿਚ ਚਮਕਦੇ ਹਨ ਪਰ ਘਰਾਂ ਵਿਚ ਦੀਵੇ ਬਾਲ ਕੇ ਚਾਨਣ ਕੀਤਾ ਜਾਂਦਾ ਹੈ।

**ਪਰਘਰ ਤਕਨ ਚੋਰ ਚਕਾਰੇ** – ਕਿਉਂਕਿ ਚੋਰ ਉਚੱਕੇ ਤਕਦੇ ਫਿਰਦੇ ਹਨ ਕਿ ਕਿਤੇ ਕਿਸੇ ਦੇ ਘਰ ਚੋਰੀ ਕਰਨ ਦਾ ਦਾਅ ਲਗ ਜਾਵੇ।

**ਸੂਰਜ ਜੋਤਿ ਉਦੋਤ ਕਰ ਤਾਰੇ ਰਾਤ ਅਨ੍ਹੇਰ ਨਿਵਾਰੇ** – ਜਿਸ ਵੇਲੇ ਰਾਤ ਮੁਕਣ ਤੇ ਸੂਰਜ ਚੜ੍ਹਦਾ ਹੈ ਤਾਂ ਆਪਣੇ ਚਾਨਣੇ ਨਾਲ ਤਾਰਿਆਂ ਨੂੰ ਲੁਕਾ ਕੇ ਰਾਤ ਦਾ ਹਨ੍ਹੇਰਾ ਖਤਮ ਕਰ ਦਿੰਦਾ ਹੈ।

**ਨਾਮ ਦਾਨ ਇਸਨਾਨ ਵੀਚਾਰੇ** – ਜਿਵੇਂ ਸੂਰਜ ਹਨ੍ਹੇਰੇ ਤੋਂ ਡਰ ਕੇ ਘਰ ਵਿਚ ਬੰਦ ਹੋਏ ਲੋਕਾਂ ਨੂੰ ਬੰਧਨਾਂ ਤੋਂ ਛੁਡਾਉਂਦਾ ਹੈ ਤੇ ਨਾਮ, ਦਾਨ, ਇਸ਼ਨਾਨ ਕਰਨ ਦਾ ਸਮਾਂ ਲੋਕਾਂ ਨੂੰ ਦਿੰਦਾ ਹੈ।

**ਪਸੂ ਪਰੇਤ ਪਤਿਤ ਨਿਸਤਾਰੇ** – ਉਵੇਂ ਹੀ ਗੁਰਮੁਖ ਦਾ ਸੁਖ ਫਲ ਸਾਧੂ ਦਾ ਸੰਗ ਹੈ, ਜਿਸ ਨਾਲ ਉਹ ਪਸ਼ੂ, ਪਰੇਤ ਵਰਗੇ ਪਤਿਤ ਲੋਕਾਂ ਨੂੰ ਸਿਧੇ ਰਸਤੇ ਲਾ ਕੇ ਮੁਕਤ ਕਰਦਾ ਹੈ।

**ਇਕ ਅਨ੍ਹੇਰੀ ਕੋਠੜੀ, ਦੂਆ ਦੀਵਾ ਨਾ ਬਾਤੀ**

ik anèrī koṭhṛī dūā dīwā nā bātī

ਮਨੁੱਖ ਘੋਰ ਅਗਿਆਨ ਦੀ ਹਨੇਰ ਕੋਠੜੀ ਵਿਚ ਫਸਿਆ ਹੈ ਅਤੇ ਗਿਆਨ ਦੀ ਰੋਸ਼ਨੀ ਵੀ ਨਹੀਂ ਹੈ। ਅਜਿਹੀ ਹਾਲਤ ਵਿਚ ਜਦੋਂ ਜਮ, ਮੌਤ ਦੇ ਫਰਿਸ਼ਤੇ ਫੜ ਕੇ ਲਿਜਾ ਰਹੇ ਹਨ ਤਾਂ ਕੋਈ ਵੀ ਸੰਗੀ-ਸਾਥੀ ਬਹੁੜਦਾ ਨਹੀਂ। ਕੁਲੱਖਣੀ ਭਾਵ ਭੈੜੇ ਲੱਛਣਾਂ/ਗੁਣਾਂ ਵਾਲੀ ਜੀਵ ਆਤਮਾ ਸੁੱਤੀ ਰਹਿੰਦੀ ਹੈ ਭਾਵ ਗਾਫਲ ਹੋਈ ਰਹਿੰਦੀ ਹੈ। ਜਦੋਂ ਕਿ ਇਸ ਦੇ ਉਲਟ ਵੱਡੇ ਭਾਗਾਂ ਵਾਲੇ ਜਾਗਦੇ ਅਤੇ ਚੇਤੰਨ ਰਹਿੰਦੇ ਹਨ। ਇਸ ਹਨੇਰ ਕੋਠੜੀ ਵਿਚੋਂ ਨਿਕਲਣ ਅਤੇ ਪਰਮਾਤਮਾ ਨੂੰ ਪਾਉਣ ਲਈ ਲੋੜੀਂਦੀ ਵਿਧੀ, ਜਾਗਦੇ ਰਹਿਣਾ ਭਾਵ ਚੇਤਨ ਰਹਿਣਾ ਹੈ।

**ਇਕ ਅਨ੍ਹੇਰੀ ਕੋਠੜੀ,**
**ਦੂਆ ਦੀਵਾ ਨਾ ਬਾਤੀ।**
**ਬਾਹੁੰ ਪਕੜਿ ਜਮੁ ਲੈ ਚੱਲੇ,**

**ਕੋਈ ਸੰਗਿ ਨਾ ਸਾਥੀ।**
**ਸੁੱਤੀ ਰਹੀ ਕੁਲੱਖਣੀ,**
**ਜਾਗੀ ਵਡ ਭਾਗੀ।**
**ਜਾਗਨਿ ਕੀ ਬਿਧਿ ਸੋ ਲਹੈ,**
**ਜਿਸ ਅੰਤਰ ਲਾਗੀ।**
ਕਹੈ ਹੁਸੈਨ ਸਹੇਲੀਓ,
ਸਹੁ ਕਿਤ ਬਿਧਿ ਪਈਐ।
**ਕਰਿ ਸਾਹਿਬ ਦੀ ਬੰਦਗੀ,**
**ਰੈਣਿ ਜਾਗ੍ਰਿਤ ਰਹੀਐ।**
ਸ਼ਾਹ ਹੁਸੈਨ, ੧੧੫-੧੧੬

ਅਨ੍ਹੇਰੀ ਕੋਠੜੀ anèrī koṭhṛī

ਇਕ ਅਨ੍ਹੇਰੀ ਕੋਠੜੀ ਦੂਆ ਦੀਵਾ ਨਾ ਬਾਤੀ
ik anèrī koṭhṛī dūā dīwā nā bātī

ਬਾਹੁੰ ਪਕੜਿ ਜਮੁ ਲੈ ਚੱਲੇ ਕੋਈ ਸੰਗਿ ਨਾ ਸਾਥੀ
bāhõ pakaṛ jam lɛ čalle koī sãg nā sāthī

ਸੁੱਤੀ ਰਹੀ ਕੁਲੱਖਣੀ ਜਾਗੀ ਵਡ ਭਾਗੀ
suttī rahī kulakkhanī jāgī waḍ pā̀gī

ਜਾਗਨਿ ਕੀ ਬਿਧਿ ਸੋ ਲਹੈ ਜਿਸ ਅੰਤਰ ਲਾਗੀ
jāgan kī bíd so lahɛ jis ãtar lāgī

ਕਰਿ ਸਾਹਿਬ ਦੀ ਬੰਦਗੀ ਰੈਣਿ ਜਾਗ੍ਰਿਤ ਰਹੀਐ
kar sāhib dī bãdgī rɛṇ jāgrit rahīɛ

**ਅਪਜਸ** apjas
ਨਾਂਵ ਪੁਲਿੰਗ
ਸ਼ੋਹਰਤ, ਵਡਿਆਈ, ਮਹਿਮਾ

**ਅਪਜਸ ਖੱਟੇਗਾ** apjas khaṭṭegā

ਜੰਤਰੀ/ਟੇਵਾ/ਜਾਂ ਹੱਥ ਦੀਆਂ ਰੇਖਾ ਤੋਂ ਹੀ ਪਾਂਡਾ/ਪੰਡਿਤ ਸੰਬੰਧਿਤ ਵਿਅਕਤੀ ਦੇ ਭਾਗ ਜਾਂ ਭਵਿਖ ਬਾਰੇ ਜਾਣਕਾਰੀ ਦੇਣੀ ਹੈ। ਉਸ ਦੇ ਜੀਵਨ ਵਿਚ ਵਾਪਰਨ ਵਾਲੀਆਂ ਸੁਖਾਵੀਆਂ ਅਤੇ ਅਣਸੁਖਾਵੀਆਂ ਘਟਨਾਵਾਂ ਬਾਰੇ ਦੱਸਦਾ ਹੈ। ਉਸ ਦੇ ਭਵਿਖਤ ਜੀਵਨ ਵਿਚ ਉਸ ਦੇ ਕੰਮ-ਕਾਰਾਂ ਕਰਕੇ ਮਿਲਣ ਵਾਲੀ ਪ੍ਰਸੰਸਾ ਜਾਂ ਸ਼ੋਭਾ/ਮਹਿਮਾ ਨੂੰ ਜਸ ਖੱਟਣਾ ਜਾਂ ਅਪ-ਜਸ ਕਰਾਉਣਾ ਕਿਹਾ ਜਾਂਦਾ ਹੈ।

ਇਹ ਜੀਵ ਜਿਸ ਕੰਮ ਨੂੰ ਹੱਥ ਪਾਏਗਾ **ਜਸ ਖੱਟੇਗਾ ਅਪ-ਜਸ** ਕਰਾਏਗਾ।ਜੀਵ ਦਾ ਵੱਡੇ ਵੱਡੇ **ਵਜ਼ੀਰਾਂ ਕਬੀਰਾਂ ਹਾਕਮਾਂ ਨਾਲ ਗੂੜ੍ਹਾ ਮੇਲ ਰਹਿਣ ਦਾ ਯੋਗ ਅਵੱਸ਼ ਹੈ**, ਕਈ ਵਾਰੀ ਉਹ ਮੇਲ ਬਹੁਤੀ ਦੇਰ ਬਣਿਆ ਵੀ ਨਹੀਂ ਰਿਹਾ ਕਰੇਗਾ। **ਜਿੱਥੇ ਬਹੁਤ ਦੇਰ ਰਹੇਗਾ ਤਾਂ ਉਸ ਦਾ ਮਨ ਚਾਹਿਆ ਲਾਭ ਨਹੀਂ ਹੋਵੇਗਾ।**

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੩੭

**ਅਪਜਸ** ap-jas

**ਅਪਜਸ ਖੱਟੇਗਾ** apjas khaṭṭegā

ਵਜ਼ੀਰਾਂ ਕਬੀਰਾਂ ਹਾਕਮਾਂ
wazīrā̃ kabīrā̃ hākmā̃

ਗੂੜ੍ਹਾ ਮੇਲ gū́ṛā mel

ਯੋਗ yog

ਅਵੱਸ਼ awaṣ

ਮਨ ਚਾਹਿਆ ਲਾਭ man čāhiā lā́b

**ਅਪਜਸੁ ਮਿਟੈ ਹੋਵੈ ਜਗਿ ਕੀਰਤਿ**
apjas miṭɛ howɛ jag kīrat

ਅਪਜਸੁ ਦੇ ਮਿਟਣ ਨਾਲ ਦਰਗਹ ਬੈਠੀਦਾ ਹੈ। ਅਠ ਪਹਰ ਸਿਮਰਣ ਨਾਲ ਮਨਿ ਤਨਿ ਸਵੱਛ ਹੁੰਦਾ ਹੈ, ਦੁਖ ਦਾ ਭੰਜਨ ਹੁੰਦਾ ਹੈ ਤੇ ਚਰਣ ਕਮਲ ਰੰਗੇ, ਰੱਤੇ ਜਾਂਦੇ ਹਨ।

**ਅਪਜਸੁ ਮਿਟੈ ਹੋਵੈ ਜਗਿ ਕੀਰਤਿ** ਦਰਗਹ ਬੈਸਣੁ ਪਾਈਐ ॥ **ਜਮ ਕੀ** ਤ੍ਰਾਸ ਨਾਸ ਹੋਇ **ਖਿਨ ਮਹਿ ਸੁਖ** ਅਨਦ ਸੇਤੀ ਘਰਿ ਜਾਈਐ ॥੧॥ ਜਾ ਤੇ **ਘਾਲ ਨ ਬਿਰਥੀ ਜਾਈਐ** ॥ **ਆਠ ਪਹਰ ਸਿਮਰਹੁ** ਪ੍ਰਭੁ ਅਪਨਾ ਮਨਿ ਤਨਿ ਸਦਾ **ਧਿਆਈਐ** ॥੧॥ ਰਹਾਉ ॥ ਮੋਹਿ ਸਰਨਿ **ਦੀਨ ਦੁਖ ਭੰਜਨ** ਤੂੰ ਦੇਹਿ ਸੋਈ ਪ੍ਰਭ ਪਾਈਐ ॥ ਚਰਣ ਕਮਲ **ਨਾਨਕ ਰੰਗਿ ਰਾਤੇ** ਹਰਿ ਦਾਸਹ ਪੈਜ ਰਖਾਈਐ ॥੨॥੧੩॥੨੨॥

ਅ.ਗ.ਮ.੫, ੫੦੦

ਅਪਜਸੁ apjas

ਜਮ ਕੀ jam kī

ਖਿਨ ਮਹਿ ਸੁਖ khin mɛ́ sukh

ਘਾਲ ਨ ਬਿਰਥੀ ਜਾਈਐ
kā̀l na birthī jāīɛ

ਆਠ ਪਹਰ ਸਿਮਰਹੁ āṭh pɛ́r simrɔ

ਧਿਆਈਐ tiā̀īɛ

ਦੀਨ ਦੁਖ ਭੰਜਨ dīn dukh pā̀jan

ਨਾਨਕ ਰੰਗਿ ਰਾਤੇ nānak rãg rāte

**ਅਪਜਸੁ** – ਬਦਨਾਮੀ।

**ਜਮ ਕੀ** – ਨਾਮ ਸਿਮਰਨ ਨਾਲ ਬਦਨਾਮੀ ਹਟ ਜਾਂਦੀ ਹੈ, ਜਗਤ ਵਿਚ ਨੇਕਨਾਮੀ ਹੋ ਜਾਂਦੀ ਹੈ। ਹਰੀ ਦੀ ਦਰਗਾਹ ਵਿਚ ਬੈਠਣ ਨੂੰ ਥਾਂ (ਇੱਜ਼ਤ) ਮਿਲਦੀ ਹੈ। ਪਰਮਾਤਮਾ ਦਾ ਸਿਮਰਨ ਕਰਨ ਨਾਲ ਮੌਤ ਦਾ ਕਹਿਰ ਖਤਮ ਹੋ ਜਾਂਦਾ ਹੈ।

**ਖਿਨ ਮਹਿ ਸੁਖ** – ਪਰਮਾਤਮਾ ਦਾ ਧਿਆਨ / ਸਿਮਰਨ ਕਰਨ ਨਾਲ ਪਲ ਭਰ ਵਿਚ ਹੀ ਸੁਖ ਅਨੰਦ ਨਾਲ ਪ੍ਰਭੂ ਚਰਨਾਂ ਵਿਚ ਪਹੁੰਚ ਜਾਈਦਾ ਹੈ।

**ਘਾਲ ਨ ਬਿਰਥੀ ਜਾਈਐ** – ਹਰੀ ਦੀ ਸੇਵਾ ਕੀਤੀ ਨਿਸਫ਼ਲ ਨਹੀਂ ਜਾਂਦੀ, ਬਲਕਿ ਬੜੇ ਲਾਭ ਮਿਲਦੇ ਹਨ।

**ਆਠ ਪਹਰ ਸਿਮਰਹੁ** – ਅੱਠੇ ਪਹਿਰ ਪਰਮਾਤਮਾ ਦਾ ਸਿਮਰਨ ਕਰਦੇ ਰਹਿਣਾ

ਚਾਹੀਦਾ ਹੈ।

**ਧਿਆਈਐ** – ਮਨ, ਤਨ ਨਾਲ ਪ੍ਰਭੂ ਦਾ ਧਿਆਨ ਧਰਨਾ ਚਾਹੀਦਾ ਹੈ।

**ਦੀਨ ਦੁਖ ਭੰਜਨ** – ਨਿਮਾਣਿਆਂ ਦੇ, ਦੀਨਾਂ ਦੇ ਦੁਖ ਦੂਰ ਕਰਨ ਵਾਲੇ (ਪਰਮਾਤਮਾ) ਮੈਂ ਤੇਰੀ ਸ਼ਰਨ ਆਇਆ ਹਾਂ।

**ਨਾਨਕ ਰੰਗਿ ਰਾਤੇ** – ਅਸੀਂ ਪਰਮਾਤਮਾ ਦੇ ਚਰਨ ਕਮਲਾਂ ਦੇ ਪ੍ਰੇਮ ਵਿਚ ਰੱਤੇ ਰਹਿੰਦੇ ਹਾਂ। ਹੇ ਪ੍ਰਭੂ ! ਅਸਾਂ ਦਾਸਾਂ ਦੀ ਲਾਜ ਰੱਖ ਲੈ।

**ਅਪਣਾ** apṇā

ਪੜਨਾਂਵ

ਆਪਣਾ, ਪਰਮਾਤਮਾ ਦਾ

### ਅਪਣਾ ਨਾਮੁ ਜਪਾਇਆ

apṇā nām jpāiā

ਗੁਰਮੁਖ 'ਤੇ ਸਤਿਗੁਰੂ ਆਪ ਕਿਰਪਾ ਕਰਕੇ ਆਪਣਾ ਨਾਮ ਜਪਾਉਂਦਾ ਹੈ। ਮਨਮੁਖ ਨੂੰ ਢੋਈ ਨਹੀਂ ਮਿਲਦੀ। ਸਭ ਸੰਜਮ, ਸਹਸ, ਸਿਆਣਪਾਂ ਸਾਥ ਛਡ ਦਿੰਦੀਆਂ ਹਨ। ਜਿਨ੍ਹਾਂ ਗੁਰਮੁਖਾਂ ਨੂੰ ਸਤਿਗੁਰੂ ਆਪ ਮਿਲਾਉਂਦਾ ਹੈ ਉਹ ਸੱਚੇ ਨਾਮ ਦਾ ਸਿਮਰਨ ਕਰਦੇ ਹਨ। ਜਿਸ ਗੁਰਮੁਖ ਉਤੇ ਕਰਤਾਰ ਆਪ ਨਦਰ ਕਰਦਾ ਹੈ, ਉਸ ਨੂੰ ਸਤ ਸੰਤੋਖ ਦਾ ਗਿਆਨ ਪ੍ਰਾਪਤ ਹੁੰਦਾ ਹੈ। ਜਿਹੜਾ ਜੀਵ ਉਸ ਕਰਤਾਰ ਨੂੰ ਭਾਉਂਦਾ ਹੈ ਉਸ ਨਾਲ ਉਸਦਾ ਮੇਲ ਹੁੰਦਾ ਹੈ। ਪ੍ਰਭੂ ਦੀ ਪ੍ਰੀਤ ਵਿਚ ਗੁਰਮੁਖ ਗੁਰਸ਼ਬਦ ਵਿਚ ਲੀਨਾ ਹੋ ਜਾਂਦਾ ਹੈ। ਉਸ ਨੂੰ ਉਸ ਦਾ ਕਾਦਰ, ਕਰਤਾਰ ਕਦੀ ਨਹੀਂ ਵਿਸਰਦਾ।

**ਮਾਤ ਗਰਭ ਦੁਖ ਸਾਗਰੋ** ਪਿਆਰੇ **ਤਹ ਅਪਣਾ ਨਾਮੁ ਜਪਾਇਆ** ॥ ਬਾਹਰਿ ਕਾਢਿ **ਬਿਖੁ ਪਸਰੀਆ** ਪਿਆਰੇ ਮਾਇਆ ਮੋਹੁ ਵਧਾਇਆ ॥ ਜਿਸ ਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ ॥ **ਸੋ ਆਰਾਧੇ ਸਾਸਿ ਸਾਸਿ ਪਿਆਰੇ** ਰਾਮ ਨਾਮ ਲਿਵ ਲਾਇਆ ॥ ੧ ॥ ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ ॥ ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ ॥ ਰਹਾਉ ॥ ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ ॥ ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ ॥ ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ ਸੇ ਲਾਗੇ ਸਾਚੈ ਨਾਇ ॥ ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ ॥ ੨ ॥ ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ ॥ **ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ ॥ ਭੋਗ ਭੁੰਚਾਇ ਭੁਲਾਇਅਨੁ ਪਿਆਰੇ ਉਤਰੈ ਨਹੀ ਵਿਜੋਗੁ ॥ ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ** ॥ ੩ ॥ ਮਾਇਆ ਲਾਲਚਿ ਅਟਿਆ

ਪਿਆਰੇ ਚਿਤਿ ਨ ਆਵਹਿ ਮੂਲਿ ॥ ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ ॥ **ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ** ॥ ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ ॥ ੪ ॥ **ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ** ॥ ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੁੋ ਮੁਹਿ ਕਾਲੈ ਉਠਿ ਜਾਇ ॥ **ਮਨਮੁਖਿ ਢੋਈ ਨਹ ਮਿਲੈ** ਪਿਆਰੇ ਦਰਗਹ ਮਿਲੈ ਸਜਾਇ ॥ ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ ॥ ੫ ॥ **ਸੰਜਮ ਸਹਸ ਸਿਆਣਪਾ** ਪਿਆਰੇ ਇਕ ਨ ਚਲੀ ਨਾਲਿ ॥ ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੈ ਗਾਲਿ ॥ **ਹੋਦੀ ਵਸਤੁ ਨ ਜਾਤੀਆ ਪਿਆਰੇ ਕੂੜੁ ਨ ਚਲੀ ਨਾਲਿ** ॥ ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ **ਸਾਚਾ ਨਾਮੁ ਸਮਾਲਿ** ॥ ੬ ॥ **ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ** ॥ **ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ** ॥ ਦੁਖ ਸਾਗਰੁ ਤਿਨ ਲੰਘਿਆ ਪਿਆਰੇ ਭਵਜਲੁ ਪਾਰਿ ਪਰੇ ॥ **ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ** ॥ ੭ ॥ ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ ॥ ਤਿਸੁ ਸਰਣਾਈ ਢਹਿ ਪਏ ਪਿਆਰੇ ਜਿ ਅੰਤਰਜਾਮੀ ਜਾਣੁ ॥ ਹਲਤੁ ਪਲਤੁ ਸਵਾਰਿਆ ਪਿਆਰੇ ਮਸਤਕਿ ਸਚੁ ਨੀਸਾਣੁ ॥ ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ ਨਾਨਕ ਸਦ ਕੁਰਬਾਣੁ ॥ ੮ ॥ ੨ ॥

ਅ.ਗ.ਮ.ਪ, ੬੪੦

ਅਪਣਾ apṇā

ਮਾਤ ਗਰਭ māt gárb

ਦੁਖ ਸਾਗਰੋ dukh sāgro

ਬਿਖੁ ਪਸਰੀਆ bikh pasrīā

ਸੋ ਆਰਾਧੇ so ārā́de

ਸਾਸਿ ਸਾਸਿ ਪਿਆਰੇ sās sās piāre

ਕਉੜਾ ਹੋਇ ਪਤਿਸਟਿਆ
kɔṛā hoe patisṭiā

ਤਿਸ ਤੇ ਉਪਜਿਆ ਸੋਗੁ
tis te upjiā sog

ਭੋਗ ਭੁੰਚਾਇ ਭੁਲਾਇਅਨੁ
pòg pũ̀čāe pulā̀ian

ਉਤਰੈ ਨਹੀ ਵਿਜੋਗੁ utrɛ nahī wiyog

ਜੋ ਗੁਰ ਮੇਲਿ ਉਧਾਰਿਆ
jo gur mel udàriā

ਤਿਨ ਧੁਰੇ ਪਇਆ ਸੰਜੋਗੁ
tin tùre pɛā sãyog

ਬਿਲਲਾਟ ਕਰਹਿ ਬਹੁਤੇਰਿਆ
bil'laṭ karɛ bóteriā

ਉਤਰੈ ਨਾਹੀ ਸੂਲੁ utrɛ nāhī sūl

ਸਾਕਤ ਸੰਗੁ ਨ ਕੀਜਈ
sākat sãg na kījaī

ਜੇ ਕਾ ਪਾਰਿ ਵਸਾਇ je kā pār wsāe

ਮਨਮੁਖਿ ਢੋਈ ਨਹ ਮਿਲੈ
manmukh ṭòī na milɛ

ਸੰਜਮ ਸਹਸ ਸਿਆਣਪਾ
sãjam sɛ́s siāṇpā

ਹੋਦੀ ਵਸਤੁ ਨ ਜਾਤੀਆ
hodī wast na jātīā

ਕੂੜੁ ਨ ਚਲੀ ਨਾਲਿ kūṛ na čallī nāl

ਸਾਚਾ ਨਾਮੁ ਸਮਾਲਿ sācā nām smāl

ਸਤੁ ਸੰਤੋਖੁ sat sãtokh

ਗਿਆਨੁ ਧਿਆਨੁ giān tiàn

ਜਿਸ ਨੋ ਨਦਰਿ ਕਰੇ
jis no nadar kare

ਅਨਦਿਨੁ ਕੀਰਤਨੁ ਗੁਣ ਰਵੈ
andin kīrtan guṇ rawɛ

ਅੰਮ੍ਰਿਤਿ ਪੂਰ ਭਰੇ ãmrit pūr pàre

ਜਿਸੁ ਭਾਵੈ jis pàwɛ

ਤਿਸੁ ਮੇਲਿ ਲੈਹਿ tis mel lɛ

ਸੇਈ ਸਦਾ ਖਰੇ seī sadā khare

**ਅਪਣਾ** – ਆਪਣਾ, ਪਰਮਾਤਮਾ ਦਾ।

**ਮਾਤ ਗਰਭ ਦੁਖ ਸਾਗਰੋ** – ਮਾਤਾ ਦਾ ਪੇਟ ਦੁੱਖਾਂ ਦਾ ਸਮੁੰਦਰ ਹੈ।

**ਤਹ ਅਪਣਾ ਨਾਮੁ ਜਪਾਇਆ** – ਪ੍ਰਭੂ ਨੇ ਉਥੇ (ਮਾਤਾ ਦੇ ਪੇਟ ਵਿਚ) ਵੀ ਜੀਵ ਪਾਸੋਂ ਆਪਣੇ ਨਾਮ ਦਾ ਸਿਮਰਨ ਕਰਵਾਇਆ ਹੈ ਅਤੇ ਇਸ ਨੂੰ ਦੁੱਖਾਂ ਤੋਂ ਬਚਾਈ ਰੱਖਿਆ।

**ਬਿਖੁ ਪਸਰੀਆ** – ਜਦੋਂ ਜੀਵ ਨੂੰ ਪੇਟ ਤੋਂ ਬਾਹਰ ਲਿਆਂਦਾ, ਜਨਮ ਦਿੱਤਾ ਤਾਂ ਮਾਇਆ ਦੇ ਮੋਹ ਦੀ ਜ਼ਹਿਰ ਜੀਵ ਦੇ ਅੰਦਰ ਭਰ ਗਈ।

**ਸੋ ਆਰਾਧੇ ਸਾਸਿ ਸਾਸਿ ਪਿਆਰੇ** – ਜਿਸ ਮਨੁਖ ਉਤੇ ਪ੍ਰਭੂ ਆਪ ਮਿਹਰ ਕਰਦਾ ਹੈ, ਉਸ ਨੂੰ ਪੂਰਾ ਗੁਰੂ ਮਿਲਾਉਂਦਾ ਹੈ। ਉਹ ਮਨੁਖ ਹਰੇਕ ਸਾਹ ਦੇ ਨਾਲ ਪਰਮਾਤਮਾ ਦਾ ਸਿਮਰਨ ਕਰਦਾ ਹੈ। ਪਰਮਾਤਮਾ ਦੇ ਨਾਮ ਦੀ ਲਗਨ ਆਪਣੇ ਅੰਦਰ ਬਣਾਈ ਰੱਖਦਾ ਹੈ।

**ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ** – ਜਿਨ੍ਹਾਂ ਨੇ ਦੁਨੀਆਂ ਦੇ ਸੁਆਦਾਂ ਨੂੰ ਮਿੱਠਾ ਜਾਣ ਕੇ ਖਾਧਾ, ਮਾਣਿਆ, ਉਹਨਾਂ ਨੇ ਸਰੀਰ ਵਿਚ ਰੋਗ ਪੈਦਾ ਕਰ ਦਿੱਤਾ। ਉਹ ਭੋਗ ਕੌੜਾ (ਦੁਖਦਾਈ) ਹੋ ਕੇ ਨਿਕਲਿਆ, ਇਸੇ ਕਰਕੇ ਗਮ ਲੱਗ ਗਿਆ।

**ਭੋਗ ਭੁੰਚਾਇ ਭੁਲਾਇਅਨੁ ਪਿਆਰੇ ਉਤਰੈ**

**ਨਹੀ ਵਿਜੋਗੁ** – ਦੁਨੀਆਂ ਦੇ ਸੁਆਦਲੇ ਸੁਆਦ ਖਵਾ ਕੇ ਹਰੀ ਨੇ ਆਪ ਹੀ ਜੀਵ ਨੂੰ ਕੁਰਾਹੇ ਪਾਇਆ ਹੈ। ਜੀਵ ਨੇ ਹਰੀ ਨੂੰ ਭੁਲਾ ਛੱਡਿਆ ਹੈ ਅਤੇ ਪਰਮਾਤਮਾ ਨਾਲੋਂ ਜੀਵ ਦਾ ਵਿਛੋੜਾ ਮੁੱਕਣ ਵਿਚ ਹੀ ਨਹੀਂ ਆਉਂਦਾ, ਦੂਰ ਹੀ ਨਹੀਂ ਹੁੰਦਾ।

**ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ** – ਜਿਨ੍ਹਾਂ ਨੂੰ ਪ੍ਰਭੂ ਨੇ ਗੁਰੂ ਨਾਲ ਮਿਲਾ ਕੇ ਸੰਸਾਰਿਕ ਮੋਹ ਤੋਂ ਬਚਾ ਲਿਆ ਉਹਨਾਂ ਦਾ ਮੇਲ ਦਰਗਾਹੋਂ ਲਿਖਿਆ ਹੋਇਆ ਸੀ।

**ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ** – ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਵਿਸਰ ਜਾਂਦਾ ਹੈ, ਉਹਨਾਂ ਦੇ ਤਨ ਮਿੱਟੀ ਹੋ ਜਾਂਦੇ ਹਨ। ਉਹ ਬਹੁਤ ਵਿਰਲਾਪ ਕਰਦੇ ਹਨ ਅਤੇ ਉਹਨਾਂ ਦਾ ਦੁਖ, ਪੀੜ ਦੂਰ ਨਹੀਂ ਹੁੰਦੀ।

**ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ** – ਜਿਥੋਂ ਤਕ ਹੋ ਸਕੇ, ਜਿਥੋਂ ਤਕ ਵਸ ਚਲੇ, ਸ਼ਕਤੀ ਭਾਵ ਮਾਇਆ ਦਾ ਉਪਾਸਕ ਨਹੀਂ ਹੋਣਾ ਚਾਹੀਦਾ। ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁਖ ਦਾ ਸਾਥ ਨਹੀਂ ਕਰਨਾ ਚਾਹੀਦਾ। ਉਸ ਨੂੰ ਮਿਲਿਆਂ ਪਰਮਾਤਮਾ ਵਿਸਰ ਜਾਂਦਾ ਹੈ।

**ਮਨਮੁਖਿ ਢੋਈ ਨਹ ਮਿਲੈ** – ਮਨਮੁਖ, ਆਪ– ਹੁਦਰਿਆਂ ਨੂੰ ਪ੍ਰਭੂ ਦੀ ਦਰਗਾਹ ਵਿਚ ਪਨਾਹ ਨਹੀਂ ਮਿਲਦੀ। ਆਦਰ ਨਹੀਂ ਮਿਲਦਾ ਸਗੋਂ ਸਜ਼ਾ ਮਿਲਦੀ ਹੈ।

**ਸੰਜਮ ਸਹਸ ਸਿਆਣਪਾ** – ਭਾਵੇਂ ਹਜਾਰਾਂ ਸਿਆਣਪਾਂ ਅਤੇ ਖਾਸ ਖਾਸ ਰਹਿਣ ਦੇ ਤਰੀਕੇ ਵਰਤੀਏ, ਪਰ ਅੰਤ ਸਮੇਂ ਇਕ ਵੀ ਕੰਮ ਨਹੀਂ ਆਉਂਦਾ।

**ਹੋਦੀ ਵਸਤੁ ਨ ਜਾਤੀਆ ਪਿਆਰੇ ਕੂੜੁ ਨ ਚਲੀ ਨਾਲਿ** – ਜੋ ਪ੍ਰਭੂ ਤੋਂ ਬੇਮੁਖ ਹਨ, ਉਹਨਾਂ ਦੇ ਕੁਲ ਨੂੰ ਦਾਗ ਲਗਦਾ ਹੈ। ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁਖ ਨੇ ਆਪਣੇ ਪਾਸ ਹੁੰਦੀ ਚੀਜ਼ ਹਰੀ ਨੂੰ ਨਾ ਪਛਾਣਿਆ ਅਤੇ ਝੂਠੀ ਦੁਨਆਂ ਵਿਚ ਲੱਗੇ ਰਹੇ, ਜੋ ਕਿ ਮਰਨ ਵੇਲੇ ਨਾਲ ਨਹੀਂ ਜਾਂਦੀ।

**ਸਾਚਾ ਨਾਮੁ ਸਮਾਲਿ** – ਜਿਨ੍ਹਾਂ ਨੂੰ ਪਰਮੇਸ਼ਰ ਨੇ ਸਤਿਗੁਰ ਮਿਲਾ ਦਿੱਤਾ ਹੈ ਉਹ ਸੱਚੇ ਨਾਮ ਨੂੰ ਯਾਦ ਕਰਦੇ ਹਨ।

**ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ** – ਜਿਸ ਉਤੇ ਹਰੀ ਦੀ ਮਿਹਰ ਦੀ ਨਜ਼ਰ ਹੋਵੇ, ਉਸ ਵਿਚ ਸਤ, ਸੰਤੋਖ ਆਦਿਕ ਗੁਣ ਆਪੇ ਹੀ ਆ ਜਾਂਦੇ ਹਨ।

**ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ** – ਜਿਹੜਾ ਮਨੁਖ ਪ੍ਰਭੂ ਦੀ ਮਿਹਰ ਦੀ ਨਜ਼ਰ ਸਦਕਾ ਆਤਮਕ ਗੁਣ ਪ੍ਰਾਪਤ ਕਰ ਲੈਂਦਾ ਹੈ, ਉਹ ਹਰ ਰੋਜ਼ ਪ੍ਰਭੂ ਦਾ ਕੀਰਤਨ ਕਰਦਾ ਅਤੇ ਗੁਣ ਗਾਉਂਦਾ ਹੈ, ਉਸ ਦਾ ਹਿਰਦਾ ਅੰਮ੍ਰਿਤ

ਨਾਲ ਪੂਰੀ ਤਰ੍ਹਾਂ ਭਰਿਆ ਰਹਿੰਦਾ ਹੈ।

**ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ** – ਜਿਨ੍ਹਾਂ ਨੂੰ ਪਰਮਾਤਮਾ ਚਾਹੁੰਦਾ ਹੈ, ਉਹਨਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ, ਉਹੀ ਹਮੇਸ਼ਾ ਖਰੇ ਬਣੇ ਰਹਿੰਦੇ ਹਨ, ਉਹ ਹਮੇਸ਼ਾ ਲਈ ਚੰਗੇ ਜੀਵਨ ਵਾਲੇ ਹੋ ਜਾਂਦੇ ਹਨ।

**ਅਪਨਾ ਬਿਰਦੁ ਸਮ੍ਾਰਿਆ**
apnā bird smāriā

ਗੁਰ ਕਿਰਪਾ ਨਾਲ ਸਾਰੇ ਅਉਗਣ ਕੱਟੇ ਜਾਂਦੇ ਹਨ। ਆਪਣਾ ਬਿਰਦ ਸਮਾਰਿਆ ਜਾਂਦਾ ਹੈ। ਉਸ ਕਰਤਾਰ ਦੇ ਸਿਮਰਨ ਨਾਲ ਹਲਤ ਪਲਤ ਸੁਖ ਹੁੰਦਾ ਹੈ। ਸਾਸ ਗਿਰਾਸ ਨਾਮ ਜਪਣ ਨਾਲ ਦੈਵੀ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ।

**ਬੰਧਨ ਕਾਟਿ ਬਿਸਾਰੇ ਅਉਗਨ ਅਪਨਾ ਬਿਰਦੁ ਸਮ੍ਾਰਿਆ** ॥ ਹੋਏ ਕ੍ਰਿਪਾਲ ਮਾਤ ਪਿਤ ਨਿਆਈ **ਬਾਰਿਕ ਜਿਉ ਪ੍ਰਤਿਪਾਰਿਆ** ॥ ੧ ॥ ਗੁਰਸਿਖ ਰਾਖੇ ਗੁਰ ਗੋਪਾਲਿ ॥ ਕਾਢਿ ਲੀਏ ਮਹਾ ਭਵਜਲ ਤੇ ਅਪਨੀ ਨਦਰਿ ਨਿਹਾਲਿ ॥ ੧ ॥ ਰਹਾਉ ॥ ਜਾ ਕੈ ਸਿਮਰਣਿ ਜਮ ਤੇ ਛੁਟੀਐ **ਹਲਤਿ ਪਲਤਿ ਸੁਖੁ ਪਾਈਐ** ॥ **ਸਾਸਿ ਗਿਰਾਸਿ ਜਪਹੁ ਜਪੁ ਰਸਨਾ** ਨੀਤ ਨੀਤ ਗੁਣ ਗਾਈਐ ॥ ੨ ॥ ਭਗਤਿ ਪ੍ਰੇਮ ਪਰਮ ਪਦੁ ਪਾਇਆ ਸਾਧਸੰਗਿ ਦੁਖ ਨਾਠੇ ॥ **ਛਿਜੈ ਨ ਜਾਇ ਕਿਛੁ ਭਉ ਨ ਬਿਆਪੇ ਹਰਿ ਧਨੁ ਨਿਰਮਲੁ ਗਾਠੇ** ॥ ੩ ॥ ਅੰਤਿ ਕਾਲ ਪ੍ਰਭ ਭਏ ਸਹਾਈ ਇਤ ਉਤ ਰਾਖਨਹਾਰੇ ॥ ਪ੍ਰਾਨ ਮੀਤ ਹੀਤ ਧਨੁ ਮੇਰੈ ਨਾਨਕ ਸਦ ਬਲਿਹਾਰੇ ॥ ੪ ॥੬॥੪੫॥

ਅ.ਗ.ਮ.ਪ, ੩੯੨

**ਅਪਨਾ** apnā

**ਬੰਧਨ ਕਾਟਿ ਬਿਸਾਰੇ ਅਉਗਨ**
bə̃dan kāṭ bisāre ɔgaṇ

**ਬਾਰਿਕ ਜਿਉ ਪ੍ਰਤਿਪਾਰਿਆ**
bārik jio pratipāriā

**ਹਲਤਿ ਪਲਤਿ ਸੁਖੁ ਪਾਈਐ**
halt palt sukh pāīɛ

**ਸਾਸਿ ਗਿਰਾਸਿ** sās girās

**ਜਪਹੁ ਜਪੁ ਰਸਨਾ** japɔ jap rasnā

**ਛਿਜੈ ਨ ਜਾਇ** čhijɛ na jāe

**ਕਿਛੁ ਭਉ ਨ ਬਿਆਪੇ** kičh pɔ̀ na biāpe

**ਹਰਿ ਧਨੁ ਨਿਰਮਲੁ ਗਾਠੇ**
har tàn nirmal gāṭhe

**ਅਪਨਾ** – ਉਸ ਪਰਮਾਤਮਾ ਦਾ।

**ਬੰਧਨ ਕਾਟਿ ਬਿਸਾਰੇ ਅਉਗਨ** – ਗੁਰੂ ਦੀ ਸ਼ਰਨ ਆਏ ਸਿੱਖਾਂ ਦੇ ਮਾਇਆ ਦੇ ਬੰਧਨ ਕਟ ਕੇ ਪਰਮਾਤਮਾ ਉਹਨਾਂ ਦੇ ਪਿਛਲੇ ਔਗੁਣਾਂ ਨੂੰ ਭੁਲਾ ਦਿੰਦਾ ਹੈ।

**ਅਪਨਾ ਬਿਰਦੁ ਸਮ੍ਾਰਿਆ** – ਪਰਮਾਤਮਾ ਨੇ ਇਸ ਤਰ੍ਹਾਂ ਕਰਕੇ ਆਪਣਾ ਬਿਰਦ ਸੰਭਾਲਿਆ ਹੈ, ਆਪਣਾ ਧਰਮ ਨਿਭਾਇਆ ਹੈ, ਜੋ ਉਸ ਦਾ ਮੁਢ ਕਦੀਮ ਦਾ ਸੁਭਾ ਹੈ, ਉਹ ਯਾਦ ਰੱਖਿਆ ਹੈ।

**ਬਾਰਿਕ ਜਿਉ ਪ੍ਰਤਿਪਾਰਿਆ** – ਪਰਮਾਤਮਾ ਆਪਣੇ ਭਗਤਾਂ ਉਤੇ ਮਾਂ-ਪਿਉ ਵਾਂਗ ਦਇਆਵਾਨ ਹੁੰਦਾ ਹੈ ਅਤੇ ਬੱਚਿਆਂ ਵਾਂਗ ਉਹਨਾਂ ਨੂੰ ਪਾਲਦਾ ਹੈ।

**ਹਲਤਿ ਪਲਤਿ ਸੁਖੁ ਪਾਈਐ** – ਸਿਮਰਨ ਨਾਲ ਹੀ ਮੁਕਤੀ ਮਿਲਦੀ ਹੈ ਅਤੇ ਲੋਕ ਪਰਲੋਕ ਵਿਚ, ਇਸ ਜਹਾਨ ਵਿਚ ਅਤੇ ਅਗਲੇ ਜਹਾਨ ਵਿਚ ਸੁਖ ਪਾਈਦਾ ਹੈ।

**ਸਾਸਿ ਗਿਰਾਸਿ ਜਪਹੁ ਜਪੁ ਰਸਨਾ** – ਸਾਹ ਲੈਂਦਿਆਂ ਅਤੇ ਖਾਂਦਿਆਂ ਪੀਂਦਿਆਂ ਹਰ ਵਕਤ ਹੀ ਉਸ ਪਰਮਾਤਮਾ ਦਾ ਨਾਮ ਆਪਣੀ ਜੀਭ ਨਾਲ ਜਪਣਾ ਚਾਹੀਦਾ ਹੈ।

**ਛਿਜੈ ਨ ਜਾਇ ਕਿਛੁ ਭਉ ਨ ਬਿਆਪੇ ਹਰਿ ਧਨੁ ਨਿਰਮਲੁ ਗਾਠੇ** – ਜਦੋਂ ਮਨੁਖ ਕੋਲ ਪਰਮਾਤਮਾ ਦੇ ਨਾਮ ਦਾ ਪਵਿੱਤਰ ਧਨ ਇਕੱਠਾ ਹੋ ਜਾਂਦਾ ਹੈ ਫਿਰ ਉਹ ਨਾ ਛਿਜਦਾ ਹੈ। ਨਾ ਟੁਟਦਾ ਹੈ ਅਤੇ ਨਾ ਹੀ ਨਸ਼ਟ ਹੁੰਦਾ ਹੈ। ਉਹ ਉਸ ਮਨੁਖ ਦੀ ਗੰਢ ਵਿਚ ਰਹਿੰਦਾ ਹੈ। ਪੱਲੇ ਬੱਧਾ ਰਹਿੰਦਾ ਹੈ।

**ਅਪਨਾ ਬਿਰਦੁ ਪਛਾਣਿ**
apṇā bird pčhāṇ

ਸੱਚਾ ਸਾਹਿਬ ਸਦਾ ਮਿਹਰਬਾਨ ਹੈ। ਗੁਰਮੁਖ ਆਪਣਾ ਬਿਰਦੁ ਆਪ ਹੀ ਪਹਿਚਾਣਦਾ ਹੈ। ਪੂਰੇ ਗੁਰੂ ਦੀ ਕਿਰਪਾ ਨਾਲ ਸਰਬ ਕਲਿਆਣ ਹੁੰਦਾ ਹੈ। ਉਹ ਆਪਣੇ ਦਾਸ ਦੀ ਆਪ ਹੀ ਪੈਜ ਰਖਦਾ ਹੈ।

ਸੋਰਠਿ ਮਹਲਾ ੫ ॥ **ਹਮਰੀ ਗਣਤ ਨ ਗਣੀਆ ਕਾਈ ਅਪਨਾ ਬਿਰਦੁ ਪਛਾਣਿ** ॥ ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥ ੧ ॥ ਸਾਚਾ ਸਾਹਿਬੁ ਸਦ ਮਿਹਰਵਾਣ ॥ **ਬੰਧੁ ਪਾਇਆ** ਮੇਰੈ ਸਤਿਗੁਰਿ **ਪੂਰੈ ਹੋਈ ਸਰਬ ਕਲਿਆਣ** ॥ ਰਹਾਉ ॥ ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ ॥ ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ ॥੨॥੧੯॥੪੪॥

ਅ.ਗ.ਮ.੫, ੬੧੯

ਅਪਣਾ apṇā

ਹਮਰੀ ਗਣਤ ਨ ਗਣੀਆ ਕਾਈ
hamrī gaṇt na gaṇīā kāī

ਬੰਧੁ ਪਾਇਆ bȧ́d pāiā

ਪੂਰੈ ਹੋਈ ਸਰਬ ਕਲਿਆਣ
pūrɛ hoī sarb kaliāṇ

**ਅਪਣਾ** – ਆਪਣੇ ਆਪ ਦਾ, ਪਰਮਾਤਮਾ ਦਾ ਆਪਣਾ।

**ਹਮਰੀ ਗਣਤ ਨ ਗਣੀਆ ਕਾਈ** – ਹਰੀ ਨੇ ਸਾਡੀ ਕੋਈ ਗਿਣਤੀ ਨਾ ਗਿਣੀ, ਸਾਡੇ ਕਰਮ, ਗੁਣ, ਔਗੁਣ ਨਾ ਵਿਚਾਰੇ, ਸਾਡੇ ਕੀਤੇ ਮੰਦੇ ਕਰਮਾਂ ਦਾ ਕੋਈ ਲੇਖਾ-ਜੋਖਾ ਨਹੀਂ ਕੀਤਾ।

**ਅਪਣਾ ਬਿਰਦੁ ਪਛਾਣਿ** – ਆਪਣਾ ਬਖਸ਼ਣ ਵਾਲਾ ਸੁਭਾਅ (ਖਾਸਾ) ਪਛਾਣਿਆ, ਵਰਤਿਆ, ਪਿਆਰ ਵਾਲੇ ਸੁਭਾਅ ਨੂੰ ਯਾਦ ਰੱਖਿਆ। ਆਪਣੇ ਬਣਾ ਕੇ ਸਾਨੂੰ ਹਥ ਦੇ ਕੇ ਬਚਾ ਲਿਆ ਅਤੇ ਅਸੀਂ ਸਦਾ ਖੁਸ਼ੀਆਂ ਮਾਣਦੇ ਹਾਂ।

**ਬੰਧੁ ਪਾਇਆ** – ਮੇਰੇ ਪੂਰੇ ਸਤਿਗੁਰੂ ਨੇ ਦੁੱਖਾਂ, ਪਾਪਾਂ ਨੂੰ ਰੋਕ ਪਾਈ, ਬੰਨ੍ਹ ਲਾ ਦਿੱਤਾ।

**ਪੂਰੈ ਹੋਈ ਸਰਬ ਕਲਿਆਣ** – ਸਭ ਪਾਸੇ ਕਲਿਆਣ (ਖੈਰੀਅਤ) ਹੋ ਗਈ, ਸੁਖ ਸ਼ਾਂਤੀ ਵਰਤ ਗਈ। ਸਾਰੇ ਪਾਸੇ ਆਤਮਕ ਆਨੰਦ ਪੈਦਾ ਹੋ ਗਿਆ।

## ਅਪਣਾ ਆਪ ਨ ਰੋੜ੍ਹ ਐਦਾਂ ਰੋਂਦਿਆਂ

apṇā āp na róṛ ɛdā̃ rõdiā̃

ਸਜਣਾਂ ਪਿਆਰਿਆਂ ਦੇ ਇਸ ਜਹਾਨ ਤੋਂ ਚਲੇ ਜਾਣ ਤੋਂ ਦੁਖ ਵਿਛੋੜੇ ਵਿਚ ਵਿਰਲਾਪ ਕੀਤਾ ਜਾਂਦਾ ਹੈ। ਕਈ ਵਾਰੀ ਇਸ ਦੁਖ ਦਾ ਮਨ ਉੱਤੇ ਇੰਨਾ ਜ਼ਿਆਦਾ ਅਸਰ ਹੁੰਦਾ ਹੈ ਕਿ ਪਿੱਛੇ ਰਹਿ ਗਿਆ ਵਿਅਕਤੀ ਆਪਣੇ ਆਪ ਨੂੰ ਸੰਭਾਲਣ ਜੋਗੀ ਹਿੰਮਤ ਵੀ ਨਹੀਂ ਕਰਦਾ। ਰਾਣੀ ਰਾਜ ਕੌਰ ਦੀ ਮਾਂ ਉਸ ਨੂੰ ਸਹਾਰਾ ਦਿੰਦਿਆ ਰੋ ਰੋ ਕੇ ਆਪਣਾ ਆਪ ਤਬਾਹ ਕਰਨ ਤੋਂ ਹਟਕਦੀ ਹੈ ਅਤੇ ਰਾਜ ਕਾਜ ਸੰਭਾਲਣ ਦੇ ਜੁੰਮੇਂਵਾਰੀ ਲੈ ਕੇ ਆਹਰੇ ਲਗਣ ਲਈ ਪ੍ਰੇਰਦੀ ਹੈ।

ਮਾਤਾ ਸਕੇ ਨ ਦੇਖ ਧੀ ਦਾ ਹਾਲ ਏ।
ਕਹਿੰਦੀ: 'ਮੈਂ ਕੁਰਬਾਨ ਧੀਏ ਪਜਾਰੀਏ !
'ਛੇਤੀ ਹੋਸ਼ ਸੰਭਾਲ, ਵਹਿਣ ਤਿਆਗ ਦੇ।
**'ਆਏ ਪਰਤ ਨ ਦੇਸ਼ ਮਰ ਕੇ ਜੋ ਗਏ।**
'ਜੋ ਲੋਚੇ ਇਹ ਬਾਤ ਮਰਦਾ ਆਪ ਹੈ !
**'ਭੱਜਜਾ ਬਣਦਾ ਨਾਂਹਿ ਬੁੱਤ ਸਰੀਰ ਦਾ !**
**'ਅਪਣਾ ਆਪ ਨ ਰੋੜ੍ਹ ਐਦਾਂ ਰੋਂਦਿਆਂ।**
'ਰਾਜ ਕਾਜ ਸੰਭਾਲ ਕਾਰੇ ਲੱਗ ਪੌ,
'ਦਿਲ ਪਰਚੇਗਾ ਆਪ ਕਾਰੇ ਲੱਗਿਆਂ।

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ, ੧੦

ਅਪਣਾ ਆਪ apṇā āp

ਅਪਣਾ ਆਪ ਨ ਰੋੜ੍ਹ ਐਦਾਂ ਰੋਂਦਿਆਂ apṇā āp na róṛ ɛdā̃ rõdiā̃

ਆਏ ਪਰਤ ਨ ਦੇਸ਼ ਮਰ ਕੇ ਜੋ ਗਏ āe part na deš mar ke jo gae

ਭੱਜਜਾ ਬਣਦਾ ਨਾਂਹਿ ਬੁੱਤ ਸਰੀਰ ਦਾ pàjyā baṇda nā̃he but srīr dā

**ਆਪਣੀ ਇੱਛਾ ਛਡ ਕਰ ਪਰਵਾਨ ਤੂੰ**
apṇī iččhā čhaḍ kar parwān tũ

ਇਸ ਜਗਤ ਵਿਚ ਜੋ ਵਾਪਰਦਾ ਹੈ ਸਾਰਾ ਕੁਝ ਵਿਅਕਤੀ ਦੀ ਇੱਛਾ ਅਨੁਸਾਰ ਨਹੀਂ ਹੁੰਦਾ ਸਗੋਂ ਉਸ ਦੀ ਇੱਛਾ ਤੋਂ ਬਾਹਰ ਕੁਦਰਤ/ਕਾਦਰ ਦਾ ਆਪਣਾ ਵਿਧੀ ਵਿਧਾਨ ਹੈ। ਇਸ ਲਈ ਜੋ ਕੁਝ ਰਜ਼ਾ ਵਿਚ ਵਾਪਰਦਾ ਹੈ ਉਸਨੂੰ ਮੰਨਣਾ ਚਾਹੀਦਾ ਹੈ ਉਸ ਉਤੇ ਸੰਤੋਖ ਸਬਰ ਕਰਨਾ ਚਾਹੀਦਾ ਹੈ। ਗੈਬ ਭਾਵ, ਜਿਸ ਨੂੰ ਲਖਿਆ ਜਾਂ ਬੁਝਿਆ ਨਹੀਂ ਜਾ ਸਕਦਾ, ਨਾਲ ਆਪਣੇ ਮਨ ਨੂੰ ਮੇਲਣ ਦੀ ਜਾਚ ਸਿਖਣੀ ਚਾਹੀਦੀ ਹੈ ਉਸ ਦੇ ਵਸ ਭਾਵ ਉਸ ਦੇ ਅਨੁਸਾਰ ਹੋ ਕੇ ਚਲਣ ਦੀ ਜੀਵਨ ਜਾਚ ਆਉਣੀ ਚਾਹੀਦੀ ਹੈ।

**-ਅਪਣੀ ਇੱਛਾ ਛਡ ਕਰ ਪਰਵਾਨ ਤੂੰ।**
ਤੂੰ ਚਾਹੇਂ ਜਿਉਂ ਹੋਇ, ਹੋਇ ਨ ਉੱਕਰਾਂ,
ਤਾਂਤੇ ਜਿੱਕੁਰ ਹੋਇ ਉਸ ਪਰ ਹੋ ਖੜੀ,
ਉਸ ਪਰ ਕਰ ਸੰਤੋਖ ਉਠ ਇਸ ਹਾਲ ਤੋਂ ;
**ਤੇਰੇ ਚਾਹਜਾਂ ਕੁਝ ਹੋ ਨਹੀਂ ਸਕਦਾ, ਜੋ ਕੁਝ ਗ਼ੈਬੋਂ ਹੋਇ, ਉਹ ਤੂੰ ਮੰਨ ਲੈ।**
ਪੜਦਾ ਹੈ ਕੋਈ ਨਾਰ ! ਭਾਰਾ ਛਾਇਆ,ਪਾੜ ਨ ਸਕਿਆ ਜੀਵ ਇਸਨੂੰ ਹੈ ਕਦੇ,ਗ਼ੈਬ ਪਰਦਿਓਂ ਪਾਰ ਕਿਹੜਾ ਅੱਪੜੇ?ਜੋ ਕੁਝ ਗ਼ੈਬੋਂ ਹੋਇ ਓਹੋ ਹੋਂਵਦਾ,
ਉਸਤੇ ਉਲਟਾ ਕੁੱਝ ਹੈ ਨਾ ਹੋ ਸਕੇ?
ਆਪੋ ਅਪਣੀ ਬੁੱਧ ਜਿਤਨੀ ਹੈ ਕਿਸੇ
ਤਰਕਾਂ ਕਈ ਦਲੀਲ ਦੇ ਦੇ ਆਖਦੇ,
ਲਖ ਨਾ ਸਕਦਾ ਕੋਇ ਅਸਲੀ ਭੇਤ ਨੂੰ।
ਤਾਂਤੇ ਸਿਖ ਤੂੰ ਜਾਚ: ਮਰਜ਼ੀ ਆਪਣੀ
ਵਿੱਚ ਰਜ਼ਾ ਦੇ ਆਪ ਮੇਲਣ ਵਾਲੜੀ।
'ਅਣਹੋਣਾ' ਨਾ ਵੱਸ 'ਹੋਣਾ' ਵੱਸ ਨਾ
**ਸਾਡੇ ਵਸ ਨ ਏਹ ਜਿਸਦੇ ਵਸ ਹੈ ਉਸਦੇ ਹੋ ਜਾ ਵਸ, ਮੰਨ ਰਜ਼ਾਇ ਲੈ।**

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ, ੧੫੧

ਅਪਣੀ ਇੱਛਾ apṇī iččhā

ਅਪਣੀ ਇੱਛਾ ਛਡ ਕਰ ਪਰਵਾਨ ਤੂੰ
apṇī iččhā čhaḍ kar parwān tũ

ਤੇਰੇ ਚਾਹਜਾਂ ਕੁਝ ਹੋ ਨਹੀਂ ਸਕਦਾ
tere čáiā̃ kúj ho nahī̃ sakdā

ਜੋ ਕੁਝ ਗ਼ੈਬੋਂ ਹੋਇ, ਉਹ ਤੂੰ ਮੰਨ ਲੈ
jo kúj gɛbõ hoe ó tũ mãn lɛ

ਸਾਡੇ ਵਸ ਨ ਏਹ ਜਿਸਦੇ ਵਸ ਹੈ
sāḍe was na é jisde was hɛ

ਉਸਦੇ ਹੋ ਜਾ ਵਸ, ਮੰਨ ਰਜ਼ਾਇ ਲੈ
osde hojā was mãn razāe lɛ

**ਅਪਨੀ ਅਧਮਾਈ** apnī admā̀ī

ਮਨਮੁਖ ਝੂਠੇ ਜਗ ਨੂੰ ਸਚ ਸਮਝ ਕੇ ਕਾਮਨੀ ਦੇ ਰਸਾਂ ਵਿਚ ਰੁੱਝਿਆ ਰਹਿੰਦਾ ਹੈ। ਆਪਨੀ ਅਧਮਾਈ ਵਿਚ ਫਸਿਆ ਪ੍ਰਭੂ ਦੀ ਕੀਰਤੀ ਨਹੀਂ ਗਾਉਂਦਾ। ਦੁਨੀਆਂ ਵਿਚ ਬੱਧਾ ਪ੍ਰਭੂ ਦਾ ਸਿਮਰਨ ਨਹੀਂ ਕਰਦਾ। ਉਸ

ਦੇ ਮਨ ਦੀ ਤ੍ਰਿਸ਼ਨਾ ਕਦੀ ਵੀ ਨਹੀਂ ਬੁਝਦੀ।

ਕਹਉ ਕਹਾ **ਅਪਨੀ ਅਧਮਾਈ** ॥ **ਉਰਝਿਓ ਕਨਕ ਕਾਮਨੀ** ਕੇ ਰਸ ਨਹ ਕੀਰਤਿ ਪ੍ਰਭ ਗਾਈ ॥ ੧ ॥ ਰਹਾਉ ॥ **ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ** ॥ ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ ॥ ੧ ॥ ਮਗਨ ਰਹਿਓ ਮਾਇਆ ਮੈ **ਨਿਸ ਦਿਨਿ ਛੁਟੀ ਨ ਮਨ ਕੀ ਕਾਈ** ॥ ਕਹਿ ਨਾਨਕ ਅਬ ਨਾਹਿ ਅਨਤ ਗਤਿ ਬਿਨੁ ਹਰਿ ਕੀ ਸਰਨਾਈ ॥ ੨ ॥ ੧ ॥ ੩੧ ॥

ਅ.ਗ.ਮ.੫, ੭੧੮

ਅਪਨੀ apnī

ਉਰਝਿਓ ਕਨਕ ਕਾਮਨੀ
úrjio kank kāmnī

ਨਹ ਕੀਰਤਿ ਪ੍ਰਭ ਗਾਈ
nɛ́ kīrt práb gāī

ਜਗ ਝੂਠੇ ਕਉ jag čū̀ṭṭhe kɔ

ਸਾਚੁ ਜਾਨਿ ਕੈ sāč jān kɛ

ਤਾ ਸਿਉ ਰੁਚ ਉਪਜਾਈ ta sio ruč upjāī

ਨਿਸ ਦਿਨਿ ਛੁਟੀ nis din čhuṭī

ਨ ਮਨ ਕੀ ਕਾਈ na man kī kāī

**ਅਪਨੀ** – ਜੀਵ ਦੀ ਆਪਣੀ।

**ਅਪਨੀ ਅਧਮਾਈ** – ਹਰੀ ਨਾਲੋਂ ਵਿਛੜ ਕੇ ਮਨੁਖ ਵਿਚ ਗਿਰਾਵਟ ਆ ਜਾਂਦੀ ਹੈ। ਹੇ ਪ੍ਰਭੂ! ਮੈਂ ਆਪਣੀ ਨੀਚਤਾ, ਗਿਰਾਵਟ ਬਾਰੇ ਕੀ ਕਹਾਂ? ਮੈਂ ਕਦੇ ਪਰਮਾਤਮਾ ਦਾ ਨਾਮ ਨਹੀਂ ਜਪਿਆ।

**ਉਰਝਿਓ ਕਨਕ ਕਾਮਨੀ** – ਮੈਂ ਹਮੇਸ਼ਾਂ ਸੋਨੇ ਤੇ ਇਸਤਰੀ ਦੇ ਸੁਆਦ ਵਿਚ ਫਸਿਆ ਰਿਹਾ ਅਤੇ ਕਦੇ ਪ੍ਰਭੂ ਦੀ ਸਿਫਤ ਨਾ ਕੀਤੀ।

**ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਏ**– ਮੈਂ ਇਸ ਨਾਸ਼ਵਾਨ ਸੰਸਾਰ ਨੂੰ ਸਦਾ ਕਾਇਮ ਰਹਿਣ ਵਾਲਾ ਸਮਝ ਕੇ ਇਸ ਨਾਲ ਲਗਨ ਪੈਦਾ ਕਰ ਲਈ, ਇਸ ਨਾਲ ਪ੍ਰੀਤ ਬਣਾਈ ਹੋਈ ਹੈ।

**ਨਿਸ ਦਿਨਿ ਛੁਟੀ ਨ ਮਨ ਕੀ ਕਾਈ** – ਦਿਨ ਰਾਤ ਮੈਂ ਮਾਇਆ ਵਿਚ ਮਗਨ ਰਿਹਾ। ਇਸ ਲਈ ਮਨ ਦੀ ਮੈਲ ਦੂਰ ਨਹੀਂ ਹੋਈ। ਗੁਰੂ ਦੀ ਸ਼ਰਨ ਆ ਕੇ ਹੀ ਇਸ ਗਲ ਦੀ ਸਮਝ ਆਉਂਦੀ ਹੈ ਕਿ ਪ੍ਰਭੂ ਦੀ ਸ਼ਰਨ ਪੈਣ ਤੋਂ ਬਿਨਾ ਕਿਸੇ ਉਚੀ ਆਤਮਕ ਅਵਸਥਾ ਦੀ ਪ੍ਰਾਪਤੀ ਨਹੀਂ ਹੋ ਸਕਦੀ।

## ਅਪਨੇ ਚਰਨ ਪਰਾਤਿ

apne čarn prāt

ਗੁਰਮੁਖ ਨੂੰ ਸਤਿਗੁਰੂ ਅੰਗੀਕਾਰ ਕਰਦਾ ਹੈ

ਤੇ ਆਪਣੇ ਚਰਨਾਂ ਵਿਚ ਸ਼ਰਨ ਦਿੰਦਾ ਹੈ। ਪ੍ਰਭੂ ਆਪਣੇ ਭਗਤਾਂ ਦੀ ਪਤਿ ਰਖਦਾ ਹੈ। ਸਤਿਗੁਰੂ ਦੀ ਦਾਤ ਨਾਲ ਗੁਰਮੁਖ ਦੀ ਗਤੀ ਹੁੰਦੀ ਹੈ। ਉਸ ਨੂੰ ਦਿਨ ਰਾਤ ਸੁਖ ਮਿਲਦਾ ਹੈ।

ਧਨਾਸਰੀ ਮਹਲਾ ੫ ॥ ਛਡਾਇ ਲੀਓ ਮਹਾ ਬਲੀ ਤੇ **ਅਪਨੇ ਚਰਨ ਪਰਾਤਿ** ॥ ਏਕੁ ਨਾਮੁ ਦੀਓ ਮਨ ਮੰਤਾ **ਬਿਨਸਿ ਨ ਕਤਹੂ ਜਾਤਿ** ॥ ੧ ॥ ਸਤਿਗੁਰਿ ਪੂਰੈ ਕੀਨੀ ਦਾਤਿ ॥ **ਹਰਿ ਹਰਿ ਨਾਮੁ ਦੀਓ ਕੀਰਤਨ ਕਉ ਭਈ ਹਮਾਰੀ ਗਾਤਿ** ॥ ਰਹਾਉ ॥ **ਅੰਗੀਕਾਰੁ ਕੀਓ ਪ੍ਰਭਿ ਅਪੁਨੈ ਭਗਤਨ ਕੀ ਰਾਖੀ ਪਾਤਿ** ॥ ਨਾਨਕ ਚਰਨ ਗਹੇ ਪ੍ਰਭ ਅਪਨੇ ਸੁਖੁ ਪਾਇਓ ਦਿਨ ਰਾਤਿ ॥ ੨ ॥ ੧੦ ॥ ੪੧ ॥

ਅ.ਗ.ਮ.ਪ, ੬੮੧

ਅਪਨੇ apne

ਬਿਨਸਿ ਨ ਕਤਹੂ ਜਾਤਿ
bins na kathū jāt

ਹਰਿ ਹਰਿ ਨਾਮੁ ਦੀਓ har har nām dīo

ਕੀਰਤਨ ਕਉ kīrtan kɔ

ਭਈ ਹਮਾਰੀ ਗਾਤਿ paı̀ hmārī gāt

ਅੰਗੀਕਾਰੁ ਕੀਓ ãgīkār kīo

ਪ੍ਰਭਿ ਅਪੁਨੈ práb apnɛ

ਭਗਤਨ ਕੀ ਰਾਖੀ ਪਾਤਿ
pàgtan kī rākhī pāt

**ਅਪਨੇ** – ਪਰਮਾਤਮਾ ਦੇ।

**ਅਪਨੇ ਚਰਨ ਪਰਾਤਿ** – ਜਿਹੜਾ ਮਨੁਖ ਗੁਰੂ ਦੀ ਸ਼ਰਨ ਪੈਂਦਾ ਹੈ, ਗੁਰੂ ਉਸ ਨੂੰ ਆਪਣੇ ਚਰਨੀਂ ਪਵਾ ਕੇ, ਚਰਨੀਂ ਲਾ ਕੇ, ਉਸ ਨੂੰ ਵੱਡੀ ਤਾਕਤ ਵਾਲੀ ਮਾਇਆ ਤੋਂ ਬਚਾ ਲੈਂਦਾ ਹੈ।

**ਬਿਨਸਿ ਨ ਕਤਹੂ ਜਾਤਿ** – ਪਰਮਾਤਮਾ ਆਪਣੀ ਸ਼ਰਨ ਆਏ ਮਨੁਖ ਨੂੰ ਐਸਾ ਨਾਮ- ਮੰਤਰ ਦਿੰਦਾ ਹੈ ਜੋ ਨਾ ਕਦੇ ਮਰਦਾ ਹੈ, ਨਾ ਕਿਤੇ ਜਾਂਦਾ ਹੈ ਅਤੇ ਨਾ ਗੁਆਚਦਾ ਹੈ।

**ਹਰਿ ਹਰਿ ਨਾਮੁ ਦੀਓ ਕੀਰਤਨ ਕਉ ਭਈ ਹਮਾਰੀ ਗਾਤਿ** – ਗੁਰੂ ਨੇ ਮੇਰੇ ਉਤੇ ਬਖਸ਼ਿਸ਼ ਕੀਤੀ। ਗੁਰੂ ਨੇ ਮੈਨੂੰ ਪਰਮਾਤਮਾ ਦਾ ਨਾਮ ਦਿੱਤਾ, ਗਾਉਣ ਲਈ, ਕੀਰਤਨ ਕਰਨ ਲਈ। ਜਿਸ ਨਾਲ ਮੇਰੀ ਗਤੀ ਹੋ ਗਈ, ਮੁਕਤੀ ਹੋ ਗਈ।

**ਅੰਗੀਕਾਰੁ ਕੀਓ ਪ੍ਰਭਿ ਅਪੁਨੈ ਭਗਤਨ ਕੀ ਰਾਖੀ ਪਾਤਿ** – ਪਰਮਾਤਮਾ ਨੇ ਸਦਾ ਹੀ ਆਪਣੇ ਭਗਤਾਂ ਦਾ ਪਖ ਰੱਖਿਆ ਹੈ, ਅੰਗ ਕੀਤਾ ਹੈ। ਜਿਸ ਮਨੁਖ ਨੇ ਆਪਣੇ ਪ੍ਰਭੂ ਦੇ ਚਰਨ ਫੜੇ ਹਨ, ਉਸ ਨੇ ਦਿਨ ਰਾਤ ਸੁਖ ਪਾਇਆ ਹੈ।

**ਅਪਰਪਰਾ** aparparā

ਵਿਸ਼ੇਸ਼ਣ

ਅਪਰੰਪਾਰ, ਸੀਮਾ ਹੀਣ, ਬੇਹੱਦ, ਪਰੇ ਤੋਂ ਪਰੇ

**ਅਗਾਧਿ ਅਪਰੰਪਰ ਅਪਰਪਰਾ**

agấd aprãpar aparparā

ਉਹ ਹਰੀ, ਉਹ ਕਰਤਾਰ ਅਗਮ ਅਗਾਧਿ ਅਪਰੰਪਰ ਅਪਰਪਰਾ ਹੈ। ਸਭ ਹੱਦਾਂ ਤੋਂ, ਸਭ ਸੀਮਾਂ ਤੋਂ ਪਰ੍ਹੇ ਹੈ। ਜੋਤੀ ਜੋਤਿ ਮਿਲ ਕੇ, ਜੋਤ ਵਿਚ ਸਮਾਅ ਕੇ ਉਹ ਆਪ ਧਰਣੀਧਰਾ ਹੈ। ਉਹ ਅਲੱਖ ਅਭੇਉ ਹੈ। ਬਿਬੇਕ ਬੁਧਿ ਬੀਚਾਰ ਹੈ। ਸੇਵਕ ਗੁਰਮੁਖ ਗੁਰਮਤਿ ਵਿਚ ਰਹਿ ਕੇ ਆਪਣੇ ਅਪਰੰਪਰ ਕਰਤਾਰ ਦੀ ਸੇਵਾ ਵਿਚ ਜੀਵਨ ਬਿਤਾਉਂਦਾ ਹੈ। ਗੁਰ ਬਚਨਾਂ ਵਿਚ, ਗੁਰਬਾਣੀ ਦੀ ਆਰਾਧਨਾ ਵਿਚ ਦੈਵੀ ਸਚ ਦੀ ਸੋਝੀ ਪਾਉਂਦਾ ਹੈ।

ਤੁਖਾਰੀ ਮਹਲਾ ੪ ॥ ਹਰਿ ਹਰਿ ਅਗਮ **ਅਗਾਧਿ ਅਪਰੰਪਰ ਅਪਰਪਰਾ** ॥ ਜੋ ਤੁਮ ਧਿਆਵਹਿ ਜਗਦੀਸ ਤੇ ਜਨ ਭਉ ਬਿਖਮੁ ਤਰਾ ॥ **ਬਿਖਮ ਭਉ ਤਿਨ ਤਰਿਆ ਸੁਹੇਲਾ** ਜਿਨ ਹਰਿ ਹਰਿ ਨਾਮੁ ਧਿਆਇਆ ॥ ਗੁਰ ਵਾਕਿ ਸਤਿਗੁਰ ਜੋ ਭਾਇ ਚਲੇ ਤਿਨ ਹਰਿ ਹਰਿ ਆਪਿ ਮਿਲਾਇਆ ॥ **ਜੋਤੀ ਜੋਤਿ ਮਿਲਿ ਜੋਤਿ ਸਮਾਣੀ** ਹਰਿ ਕ੍ਰਿਪਾ ਕਰਿ **ਧਰਣੀਧਰਾ** ॥ ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ ॥ ੧ ॥ ਤੁਮ ਸੁਆਮੀ **ਅਗਮ ਅਥਾਹ** ਤੂ ਘਟਿ ਘਟਿ ਪੂਰਿ ਰਹਿਆ ॥ ਤੂ **ਅਲਖ ਅਭੇਉ** ਅਗੰਮੁ ਗੁਰ ਸਤਿਗੁਰ ਬਚਨਿ ਲਹਿਆ ॥ ਧਨੁ ਧੰਨੁ ਤੇ ਜਨ ਪੁਰਖ ਪੂਰੇ ਜਿਨ ਗੁਰ ਸੰਤਸੰਗਤਿ ਮਿਲਿ ਗੁਣ ਰਵੇ ॥ **ਬਿਬੇਕ ਬੁਧਿ ਬੀਚਾਰਿ ਗੁਰਮੁਖਿ ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ** ॥ ਜਾ ਬਹਹਿ ਗੁਰਮੁਖਿ ਹਰਿ ਨਾਮੁ ਬੋਲਹਿ ਜਾ ਖੜੇ ਗੁਰਮੁਖਿ ਹਰਿ ਹਰਿ ਕਹਿਆ ॥ ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥ ੨ ॥ ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥ ਤਿਨ ਕੇ ਕੋਟਿ **ਸਭਿ ਪਾਪ ਖਿਨੁ ਪਰਹਰਿ ਹਰਿ ਦੂਰਿ ਕਰੇ** ॥ ਤਿਨ ਕੇ ਪਾਪ ਦੋਖ ਸਭਿ ਬਿਨਸੇ ਜਿਨ ਮਨਿ ਚਿਤਿ ਇਕੁ ਅਰਾਧਿਆ ॥ ਤਿਨ ਕਾ ਜਨਮੁ ਸਫਲਿਓ ਸਭੁ ਕੀਆ ਕਰਤੈ ਜਿਨ **ਗੁਰ ਬਚਨੀ ਸਚੁ ਭਾਖਿਆ** ॥ ਤੇ ਧੰਨੁ ਜਨ ਵਡ ਪੁਰਖ ਪੂਰੇ ਜੋ ਗੁਰਮਤਿ ਹਰਿ ਜਪਿ **ਭਉ ਬਿਖਮੁ ਤਰੇ** ॥ ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥ ੩ ॥

ਅ.ਗ.ਮ.੪, ੧੧੧੪

ਅਪਰਪਰਾ aparparā

ਬਿਖਮ ਭਉ bikham pɔ̀

ਤਿਨ ਤਰਿਆ ਸੁਹੇਲਾ tin tariā suhelā

ਜੋਤੀ ਜੋਤਿ ਮਿਲਿ jotī jot mil

ਜੋਤਿ ਸਮਾਣੀ jot smāṇī

**ਧਰਣੀਧਰਾ** tàrṇītrā

**ਅਗਮ ਅਥਾਹ** a'gam athá

**ਅਲਖ ਅਭੇਉ** a'lakh apèo

**ਬਿਬੇਕ ਬੁਧਿ ਬੀਚਾਰਿ** bibek búd bīčār

**ਖਿਨੁ ਖਿਨੁ** khin khin

**ਹਰਿ ਨਿਤ ਚਵੇ** har nit čawe

**ਸਭਿ ਪਾਪ ਖਿਨੁ** sáb pāp khin

**ਪਰਹਰਿ ਹਰਿ ਦੂਰਿ ਕਰੇ** parhar har dūr kare

**ਗੁਰ ਬਚਨੀ** gur bačnī

**ਸਚੁ ਭਾਖਿਆ** sač pàkhiā

**ਭਉ ਬਿਖਮੁ ਤਰੇ** pò bikhm tare

**ਅਪਰਪਰਾ** – ਅਪਰੰਪਾਰ, ਸੀਮਾਹੀਣ, ਬੇਹੱਦ, ਪਰੇ ਤੋਂ ਪਰੇ।

**ਅਗਾਧਿ ਅਪਰੰਪਰ ਅਪਰਪਰਾ** – ਪਰਮਾਤਮਾ ਜੋ ਅਥਾਹ ਹੈ, ਪਰੇ ਤੋਂ ਪਰੇ ਹੈ, ਬੇਹੱਦ ਹੈ।

**ਬਿਖਮ ਭਉ ਤਿਨ ਤਰਿਆ ਸੁਹੇਲਾ** – ਜੋ ਵਿਅਕਤੀ ਅਗਮ, ਅਗਾਧ, ਅਪਰ ਅਪਾਰ, ਬੇਅੰਤ ਪ੍ਰਭੂ ਦੀ ਆਰਾਧਨਾ ਕਰਦਾ ਹੈ, ਉਹ ਔਖੇ ਤਰੇ ਜਾ ਸਕਣ ਵਾਲੇ ਭਵ ਸਾਗਰ ਨੂੰ ਸੌਖਿਆਂ ਹੀ ਤਰ ਲੈਂਦਾ ਹੈ।

**ਜੋਤੀ ਜੋਤਿ ਮਿਲਿ ਜੋਤਿ ਸਮਾਣੀ** – ਹੇ ਅਗਮ, ਅਗਾਧ, ਬੇਅੰਤ ਪ੍ਰਭੂ! ਉਹਨਾਂ ਦੀ ਜਿੰਦ ਤੇਰੀ ਜੋਤ ਵਿਚ ਮਿਲ ਕੇ ਤੇਰੀ ਜੋਤਿ ਵਿਚ ਲੀਨ ਹੋਈ ਰਹਿੰਦੀ ਹੈ, ਜਿਨ੍ਹਾਂ ਉੱਤੇ ਤੂੰ ਕਿਰਪਾ ਕੀਤੀ ਹੈ।

**ਧਰਣੀਧਰਾ** – ਧਰਤੀ ਦਾ ਆਸਰਾ ਹਰੀ ਆਪ ਹੈ। ਹਰੀ ਇਕ ਅਪਹੁੰਚ ਹਸਤੀ ਹੈ, ਪਰ ਗੁਰ-ਸ਼ਬਦ ਰਾਹੀਂ ਮਨੁਖ ਐਸੀ ਹਸਤੀ ਨੂੰ ਵੀ ਮਿਲ ਸਕਦਾ ਹੈ ਕਿਉਂਕਿ ਗੁਰਬਾਣੀ ਦੁਆਰਾ ਹੀ ਇਹ ਸਮਝਿਆ ਜਾਂਦਾ ਹੈ ਕਿ ਹਰੀ ਹਰ ਇਕ ਜੀਵ ਵਿਚ ਸਮਾ ਰਿਹਾ ਹੈ।

**ਅਗਮ ਅਥਾਹ** – ਪਰਮਾਤਮਾ ਜੋ ਅਪਹੁੰਚ ਹੈ, ਪਰੇ ਤੋਂ ਪਰੇ ਹੈ, ਉਹ ਹਰ ਇਕ ਦਾ ਮਾਲਕ ਹੈ ਤੇ ਹਰ ਇਕ ਵਿਚ ਵਸ ਰਿਹਾ ਹੈ, ਹਰੇਕ ਸਰੀਰ ਵਿਚ ਵਿਆਪਕ ਹੈ।

**ਅਲਖ ਅਭੇਉ** – ਪਰਮਾਤਮਾ ਅਲਖ ਹੈ, ਜਿਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ। ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ।

**ਬਿਬੇਕ ਬੁਧਿ ਬੀਚਾਰਿ ਗੁਰਮੁਖਿ ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ** – ਗੁਰਮੁਖ ਲੋਕ ਵਿਚਾਰ ਵਾਲੀ ਬੁੱਧੀ ਦੁਆਰਾ ਵਿਚਾਰ ਕੇ ਗੁਰ ਸ਼ਬਦ ਦੁਆਰਾ ਪਲ ਪਲ ਹਰੀ ਨੂੰ ਸਿਮਰਦੇ ਹਨ। ਗੁਰਮੁਖ ਬੈਠੇ, ਖਲੋਤੇ ਹਰ ਵੇਲੇ ਪਰਮਾਤਮਾ ਦਾ ਨਾਮ ਯਾਦ ਰੱਖਦੇ ਹਨ।

ਗੁਰੂ ਦੀ ਸੰਗਤ ਵਿਚ ਬਿਬੇਕ-ਬੁੱਧੀ ਵਾਲੀ ਵਿਚਾਰ ਅਤੇ ਹਰੀ ਦਾ ਸਿਮਰਨ ਹੁੰਦਾ ਰਹਿੰਦਾ ਹੈ, ਜਿਥੋਂ ਹਰੀ ਹਰ ਪਾਸੇ ਪਸਰਿਆ ਦਿਸਦਾ ਹੈ।

**ਸਭਿ ਪਾਪ ਖਿਨੁ ਪਰਹਰਿ ਹਰਿ ਦੂਰਿ ਕਰੇ** - ਜੋ ਮਨੁਖ ਪਰਮਾਤਮਾ ਦਾ ਨਾਮ ਸਿਮਰਨ ਕਰਦੇ ਹਨ,

ਜਿਨ੍ਹਾਂ ਨੇ ਗੁਰੂ ਦੀ ਮਤ ਰਾਹੀਂ ਪਰਮਾਤਮਾ ਨੂੰ ਸੇਵਿਆ ਹੈ, ਉਹਨਾਂ ਦੇ ਕਰੋੜਾਂ ਪਾਪ ਪਲ ਛਿਨ ਵਿਚ ਹੀ ਦੂਰ ਹੋ ਜਾਂਦੇ ਹਨ। ਸੇਵਾ ਕਰਨ ਕਰਕੇ ਜੀਵ ਦੇ ਜਨਮਾਂ ਜਨਮਾਂਤਰਾਂ ਦੇ ਪਾਪ ਦੂਰ ਹੋ ਜਾਂਦੇ ਹਨ।

**ਗੁਰ ਬਚਨੀ ਸਚੁ ਭਾਖਿਆ** - ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਬੋਲਾਂ ਦੁਆਰਾ ਸਦਾ ਥਿਰ ਪਰਮਾਤਮਾ ਨੂੰ ਸਿਮਰਿਆ ਹੈ, ਕਰਤਾਰ ਨੇ ਉਹਨਾਂ ਦਾ ਸਾਰਾ ਜੀਵਨ ਸਫਲ ਕਰ ਦਿੱਤਾ ਹੈ।

**ਭਉ ਬਿਖਮੁ ਤਰੇ** - ਉਹ ਮਨੁਖ ਵੱਡੇ ਭਾਗਾਂ ਵਾਲੇ ਹਨ, ਜੋ ਗੁਰੂ ਦੀ ਮਤ ਦੁਆਰਾ ਪਰਮਾਤਮਾ ਦਾ ਨਾਮ ਸਿਮਰਦੇ ਹੋਏ ਭਵ ਸਾਗਰ ਨੂੰ ਤਰ ਜਾਂਦੇ ਹਨ। ਗੁਰੂ ਦਾ ਭਾਣਾ ਮੰਨਣ ਨਾਲ ਹੀ ਹਰੀ ਪ੍ਰਸੰਨ ਹੋ ਕੇ ਕਰਮਾਂ ਦਾ ਲੇਖਾ ਮੇਟ ਦਿੰਦਾ ਹੈ ਅਤੇ ਜੀਵ ਨੂੰ ਆਪਣੇ ਭਾਣੇ ਅਨੁਸਾਰ ਚਲਾ ਕੇ ਆਪਣੇ ਨਾਲ ਮੇਲ ਲੈਂਦਾ ਹੈ।

**ਅਪਰੰਪਰੁ** aprãpar

ਵਿਸ਼ੇਸ਼ਣ

ਪਰੇ ਤੋਂ ਪਰੇ ਹਰੀ

**ਪੂਰਨੋ ਅਪਰੰਪਰੁ** pūrno aprãpar

ਵਾਹਿਗੁਰੂ, ਕਰਤਾਰ, ਕਰਣਹਾਰ, ਕਰਾਵਣਹਾਰ ਅਪਰੰਪਰ ਹੈ। ਉਸ ਦੀ ਕੋਈ ਹਦ ਨਹੀਂ, ਉਸ ਦਾ ਕੋਈ ਸਾਕਾਰ ਹਾਸ਼ੀਆ ਨਹੀਂ । ਜਲ, ਥਲ, ਮਹੀਅਲ ਵਾਹਿਗੁਰੂ ਘਟ ਘਟ ਵਿਚ ਰਵਿ ਰਹਿਆ ਹੈ।

ਅਖੀ ਪ੍ਰੇਮਿ ਕਸਾਈਆ ਹਰਿ **ਹਰਿ ਨਾਮੁ ਪਿਖੰਨਿ੍** ॥ ਜੇ ਕਰਿ ਦੂਜਾ ਦੇਖਦੇ ਜਨ ਨਾਨਕ **ਕਢਿ ਦਿਚੰਨਿ੍** ॥ ੨ ॥ ਪਉੜੀ ॥ **ਜਲਿ ਥਲਿ ਮਹੀਅਲਿ ਪੂਰਨੋ ਅਪਰੰਪਰੁ** ਸੋਈ ॥ ਜੀਅ ਜੰਤ ਪ੍ਰਤਿਪਾਲਦਾ **ਜੋ ਕਰੇ ਸੁ ਹੋਈ** ॥ ਮਾਤ ਪਿਤਾ ਸੁਤ ਭ੍ਰਾਤ ਮੀਤ ਤਿਸੁ ਬਿਨੁ ਨਹੀ ਕੋਈ ॥ ਘਟਿ ਘਟਿ ਅੰਤਰਿ ਰਵਿ ਰਹਿਆ

ਜਪਿਅਹੁ ਜਨ ਕੋਈ ॥ ਸਗਲ ਜਪਹੁ ਗੋਪਾਲ ਗੁਨ ਪਰਗਟੁ ਸਭ ਲੋਈ ॥ ੧੩ ॥

ਅ.ਗ.ਮ.੪, ੧੩੧੮

ਅਪਰੰਪਰੁ aprãpar

ਹਰਿ ਨਾਮੁ ਪਿਖੰਨਿ har nām pikhãn

ਕਢਿ ਦਿਚੰਨਿ੍ káḍ dičãn

ਜਲਿ ਥਲਿ ਮਹੀਅਲਿ jal thal mahīal

ਜੋ ਕਰੇ jo kare

ਸੁ ਹੋਈ so hoī

**ਅਪਰੰਪਰੁ** – ਪਰੇ ਤੋਂ ਪਰੇ ਹਰੀ।

**ਹਰਿ ਨਾਮੁ ਪਿਖੰਨਿ੍**– ਉਹੀ ਮਨੁਖ ਹਰ ਥਾਂ ਪਰਮਾਤਮਾ ਦਾ ਨਾਮ ਵੇਖਦੇ ਹਨ। ਜਿਨ੍ਹਾਂ ਦੀਆਂ ਅੱਖਾਂ ਨੂੰ ਪਰੇਮ ਨੇ ਖਿਚ ਪਾਈ ਹੁੰਦੀ ਹੈ।

**ਕਢਿ ਦਿਚੰਨਿ੍** – ਜਿਹੜੇ ਮਨੁਖ ਪਰਮਾਤਮਾ ਨੂੰ ਛਡ ਕੇ ਹੋਰ ਹੋਰ ਨੂੰ ਵੇਖਦੇ ਹਨ ਉਹ ਪ੍ਰਭੂ ਦੀ ਹਜ਼ੂਰੀ ਵਿੱਚੋਂ ਕਢ ਦਿੱਤੇ ਜਾਂਦੇ ਹਨ, ਰੱਦੇ ਜਾਂਦੇ ਹਨ।

**ਜਲਿ ਥਲਿ ਮਹੀਅਲਿ ਪੂਰਨੋ** – ਉਹ ਬੇਅੰਤ ਪਰਮਾਤਮਾ ਹੀ ਪਾਣੀ ਵਿਚ, ਸੁੱਕੀ ਧਰਤੀ ਵਿਚ ਅਤੇ ਧਰਤ, ਅਸਮਾਨ ਦੇ ਪੁਲਾੜ ਵਿਚ ਪਸਰ ਰਿਹਾ ਹੈ।

**ਜੋ ਕਰੇ ਸੁ ਹੋਈ** – ਉਹ ਪਰਮਾਤਮਾ ਹੀ ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈ। ਜੋ ਕੁਝ ਉਹ ਕਰਦਾ ਹੈ ਉਹੀ ਹੁੰਦਾ ਹੈ।

**ਅਪਰਾਧੀ** aprādī

ਨਾਂਵ ਪੁਲਿੰਗ
ਪਾਪੀ, ਪਾਪ ਕਰਨ ਵਾਲਾ, ਗੁਨਾਹਗਾਰ

**ਅਪਰਾਧੀ ਨਿਰਗੁਣੇ** aprādī nirguṇe

ਮਨੁਖ ਅਪਰਾਧੀ ਨਿਰਗੁਣਾ ਹੈ। ਪਾਪੀ ਹੈ। ਪਾਖੰਡੀ ਹੈ। ਹਰੀ ਦੇ ਨਾਮ ਬਿਨਾਂ ਦਰ, ਘਰ, ਸਚ ਸਭ ਭੁਲ ਜਾਂਦੇ ਹਨ। ਗੁਰਮੁਖ ਗੁਰੂ ਦੇ ਮੇਲ ਵਿਚ ਸੁਖ ਪਾਉਂਦਾ ਹੈ ਅਤੇ ਉਸਦਾ ਸਭ ਗੁਮਾਨ ਚੁਕਿਆ ਜਾਂਦਾ ਹੈ। ਉਸ ਦੇ ਅੰਦਰ ਸਚ ਦਾ ਵਾਸਾ ਹੁੰਦਾ ਹੈ। ਜਿਹੜਾ ਮਨੁ ਹਰੀ ਦੇ ਨਾਮ ਨਾਲ ਬੈਰਾਗੀ ਹੋ ਜਾਂਦਾ ਹੈ ਉਸ ਨੂੰ ਦੈਵੀ ਸਚ ਦਾ ਗਿਆਨ ਹੁੰਦਾ ਹੈ। ਉਸਦਾ ਮਨ, ਤਨ ਨਿਰਮਲ ਹੋ ਜਾਂਦਾ ਹੈ। ਜੋ ਉਸ ਕਰਤਾਰ ਨੂੰ ਭਾਉਂਦਾ ਹੈ, ਉਹੀ ਹੁੰਦਾ ਹੈ।

ਸੋਰਠਿ ਮਹਲਾ ੧ ਪਹਿਲਾ ਦੁਤੁਕੀ ॥ ਤੂ ਗੁਣਦਾਤੌ ਨਿਰਮਲੋ ਭਾਈ ਨਿਰਮਲੁ ਨਾ ਮਨੁ ਹੋਇ ॥ ਹਮ **ਅਪਰਾਧੀ ਨਿਰਗੁਣੇ** ਭਾਈ ਤੁਝ ਹੀ ਤੇ ਗੁਣੁ ਸੋਇ ॥ ੧ ॥ ਮੇਰੇ ਪ੍ਰੀਤਮਾ ਤੂ ਕਰਤਾ ਕਰਿ ਵੇਖੁ ॥ **ਹਉ ਪਾਪੀ ਪਾਖੰਡੀਆ ਭਾਈ ਮਨਿ ਤਨਿ ਨਾਮ ਵਿਸੇਖੁ** ॥ ਰਹਾਉ ॥ ਬਿਖੁ ਮਾਇਆ ਚਿਤੁ ਮੋਹਿਆ ਭਾਈ ਚਤੁਰਾਈ ਪਤਿ ਖੋਇ ॥ ਚਿਤ ਮਹਿ ਠਾਕੁਰੁ ਸਚਿ ਵਸੈ ਭਾਈ ਜੇ ਗੁਰ ਗਿਆਨੁ ਸਮੋਇ ॥ ੨ ॥ **ਰੂੜੌ ਰੂੜੌ ਆਖੀਐ** ਭਾਈ **ਰੂੜੌ ਲਾਲ ਚਲੂਲੁ** ॥ **ਜੇ ਮਨੁ ਹਰਿ ਸਿਉ ਬੈਰਾਗੀਐ ਭਾਈ ਦਰਿ ਘਰਿ ਸਾਚੁ ਅਭੂਲੁ** ॥ ੩ ॥ ਪਾਤਾਲੀ ਆਕਾਸਿ ਤੂ ਭਾਈ ਘਰਿ ਘਰਿ ਤੂ ਗੁਣ ਗਿਆਨੁ ॥ ਗੁਰ ਮਿਲਿਐ ਸੁਖੁ ਪਾਇਆ ਭਾਈ **ਚੂਕਾ ਮਨਹੁ ਗੁਮਾਨੁ** ॥ ੪ ॥ ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ ॥ ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ ॥ ੫ ॥ ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ

ਕਿਆ ਦੇਹਿ ॥ **ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ** ॥ ੬ ॥ **ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ** ॥ ਮੇਰੇ ਠਾਕੁਰ ਹਾਥਿ ਵਡਾਈਆ ਭਾਈ **ਜੈ ਭਾਵੈ ਤੈ ਦੇਇ** ॥ ੭ ॥ ਬਈਅਰਿ ਬੋਲੈ ਮੀਠੁਲੀ ਭਾਈ ਸਾਚੁ ਕਹੈ ਪਿਰ ਭਾਇ ॥ **ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ** ॥ ੮ ॥ ਸਭੁ ਕੋ ਆਖੈ ਆਪਣਾ ਭਾਈ ਗੁਰ ਤੇ ਬੁਝੈ ਸੁਜਾਨੁ ॥ **ਜੋ ਬੀਧੇ ਸੇ ਊਬਰੇ ਭਾਈ ਸਬਦੁ ਸਚਾ ਨੀਸਾਨੁ** ॥ ੯ ॥ **ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ** ॥ ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ ॥ ੧੦ ॥ ੪ ॥

ਅ.ਗ.ਮ.੧, ੬੩੯

ਅਪਰਾਧੀ aprā́dī

ਹਉ ਪਾਪੀ ਪਾਖੰਡੀਆ hɔ pāpī pākhā̃ḍīā

ਮਨਿ ਤਨਿ ਨਾਮ ਵਿਸੇਖੁ
man tan nām wisekh

ਰੂੜੌ ਰੂੜੌ ਆਖੀਐ rūṛɔ rūṛɔ ākhīɛ

ਰੂੜੌ ਲਾਲ ਚਲੂਲੁ rūṛɔ lāl člūl

ਜੇ ਮਨੁ ਹਰਿ ਸਿਉ ਬੈਰਾਗੀਐ
je man har sio bɛrāgīɛ

ਦਰਿ ਘਰਿ dar kàr

ਸਾਚੁ ਅਭੂਲੁ sāč apū̀l

ਚੂਕਾ ਮਨਹੁ ਗੁਮਾਨੁ
čūkā mano gumān

ਪਾਹਣੁ ਨੀਰਿ ਪਖਾਲੀਐ
pāhaṇ nīr pkhālīɛ

ਜਲ ਮਹਿ ਬੂਡਹਿ ਤੇਹਿ jal mɛ́ búḍɛ té

ਗੁਰ ਬਿਨੁ ਅਲਖੁ ਨ ਲਖੀਐ
gur bin a'lakh na lakhīɛ

ਜਗੁ ਬੂਡੈ jag būḍɛ

ਪਤਿ ਖੋਇ pat khoe

ਜੈ ਭਾਵੈ jɛ pā̀wɛ

ਤੈ ਦੇਇ tɛ de

ਬਿਰਹੈ ਬੇਧੀ birhɛ bédī

ਸਚਿ ਵਸੀ sač wasī

ਅਧਿਕ ਰਹੀ ਹਰਿ ਨਾਇ
ádik rahī har nāe

ਜੋ ਬੀਧੇ jo bī́de

ਸੇ ਊਬਰੇ se ūbre

ਸਬਦੁ ਸਚਾ ਨੀਸਾਨੁ sabad saččā nīsān

ਈਧਨੁ ਅਧਿਕ ਸਕੇਲੀਐ
ī́dan ádik skelīɛ

**ਪਾਵਕੁ ਰੰਚਕ ਪਾਇ** pāwak rãčak pāe

**ਅਪਰਾਧੀ** – ਪਾਪੀ, ਪਾਪ ਕਰਨ ਵਾਲਾ।

**ਅਪਰਾਧੀ ਨਿਰਗੁਣੇ** – ਹੇ ਹਰੀ ! ਤੂੰ ਗੁਣ ਦੇਣ ਵਾਲਾ ਅਤੇ ਪਵਿੱਤਰ ਹੈਂ, ਪਰ ਸਾਡਾ ਮਨ ਨਿਰਮਲ ਨਹੀਂ। ਅਸੀਂ ਪਾਪੀ, ਗੁਣਹੀਣ ਹਾਂ, ਤੈਥੋਂ ਹੀ ਚੰਗੇ ਗੁਣ ਮਿਲ ਸਕਦੇ ਹਨ।

**ਹਉ ਪਾਪੀ ਪਾਖੰਡੀਆ ਭਾਈ ਮਨਿ ਤਨਿ ਨਾਮ ਵਿਸੇਖੁ** – ਹੇ ਪ੍ਰਭੂ ! ਮੈਨੂੰ ਵਿਕਾਰਾਂ ਤੋਂ ਬਚਾ। ਮੈਂ ਪਾਪੀ ਹਾਂ। ਪਾਖੰਡੀ ਹਾਂ। ਮੇਰੇ ਮਨ ਵਿਚ, ਮੇਰੇ ਤਨ ਵਿਚ ਆਪਣੇ ਨਾਮ ਦੀ ਵਿਸ਼ੇਸ਼ਤਾ ਪੈਦਾ ਕਰ। ਮੇਰੇ ਮਨ ਤਨ ਵਿਚ ਨਾਮ ਵਿਸ਼ੇਸ਼ ਕਰਕੇ ਵਸਾ ਦੇ।

**ਰੂੜੌ ਰੂੜੌ ਆਖੀਐ** – ਪਰਮਾਤਮਾ ਦਾ ਸੁੰਦਰ ਸੋਹਣਾ ਸਰੂਪ ਹੈ।

**ਰੂੜੌ ਲਾਲ ਚਲੂਲੁ** – ਉਸ ਨੂੰ ਗੂੜ੍ਹਾ ਲਾਲ, ਰੰਗ ਚੜ੍ਹਿਆ ਰਹਿੰਦਾ ਹੈ। ਉਸ ਸੁੰਦਰ ਸਰੂਪ ਪ੍ਰਭੂ ਨੂੰ ਸਦਾ ਸਿਮਰਨਾ ਚਾਹੀਦਾ ਹੈ।

**ਜੇ ਮਨੁ ਹਰਿ ਸਿਉ ਬੈਰਾਗੀਐ ਭਾਈ ਦਰਿ ਘਰਿ ਸਾਚੁ ਅਭੂਲੁ** – ਜੇ ਮਨ ਹਰੀ ਨਾਲ ਪ੍ਰੇਮ ਲਾਵੇ ਤਾਂ ਹਰੀ ਦੇ ਮਹਲ ਦਰਬਾਰ ਵਿਚ ਸੱਚਾ ਤੇ ਭੁਲ-ਰਹਿਤ ਗਿਣਿਆ ਜਾਂਦਾ ਹੈ।

**ਚੂਕਾ ਮਨਹੁ ਗੁਮਾਨੁ** – ਗੁਰੂ ਦੇ ਮਿਲ ਪੈਣ ਨਾਲ ਸੁਖ ਮਿਲਦਾ ਹੈ ਅਤੇ ਮਨ ਵਿਚੋਂ ਹੰਕਾਰ ਦੂਰ ਹੋ ਜਾਂਦਾ ਹੈ।

**ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ** – ਜੇ ਦੇਵੀ ਦੇਵਤਿਆਂ ਦੀਆਂ ਪਥਰ ਦੀਆਂ ਮੂਰਤੀਆਂ ਦੀ ਪੂਜਾ ਕਰੀਏ ਤਾਂ ਉਹ ਕੀ ਦੇ ਸਕਦੀਆਂ ਹਨ। ਪਥਰ ਦੀਆਂ ਮੂਰਤੀਆਂ ਪਾਣੀ ਵਿਚ ਧੋਈਏ ਤਾਂ ਉਹ ਡੁਬ ਜਾਂਦੀਆਂ ਹਨ, ਉਹਨਾਂ ਹੋਰਨਾਂ ਨੂੰ ਕੀ ਤਾਰਨਾ ਹੋਇਆ।

**ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ** – ਹਰੀ ਜੋ ਸਮਝ ਤੋਂ ਪਰ੍ਹੇ ਹੈ, ਗੁਰੂ ਤੋਂ ਬਿਨਾਂ ਉਸ ਨੂੰ ਅਸੀਂ ਬੁਝ ਨਹੀਂ ਸਕਦੇ। ਗੁਰੂ ਦੇ ਰਾਹੀਂ ਅਲਖ ਹਰੀ ਦੀ ਸੋਝੀ ਹੁੰਦੀ ਹੈ ਪਰ ਜਗਤ ਵਿਕਾਰਾਂ ਵਿਚ ਡੁਬ ਕੇ ਆਪਣੀ ਪਤ ਖੋਹ ਬੈਠਦਾ ਹੈ।

**ਜੈ ਭਾਵੈ ਤੈ ਦੇਇ** – ਸਾਰੀਆਂ ਵਡਿਆਈਆਂ ਉਸ ਪਰਮਾਤਮਾ ਦੇ ਹਥ ਵਿਚ ਹਨ, ਜਿਸ ਨੂੰ ਉਹ ਚਾਹੁੰਦਾ ਹੈ, ਉਸ ਨੂੰ ਦਿੰਦਾ ਹੈ।

**ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ** – ਜਿਹੜੀ ਜੀਵ ਇਸਤਰੀ ਸਦਾ ਥਿਰ ਪ੍ਰਭੂ ਦਾ ਸਿਮਰਨ ਕਰਦੀ ਹੈ, ਉਹ ਪ੍ਰਭੂ ਦੇ ਪ੍ਰੇਮ ਵਿਚ ਵਿੰਨ੍ਹੀ ਹੋਈ ਸਤਿ ਸਰੂਪ ਵਿਚ ਵਸਦੀ ਹੈ ਅਤੇ ਹਰੀ ਦੇ ਨਾਮ ਵਿਚ ਬਹੁਤ ਮਗਨ ਰਹਿੰਦੀ ਹੈ।

**ਜੋ ਬੀਧੇ ਸੇ ਊਬਰੇ ਭਾਈ ਸਬਦੁ ਸਚਾ ਨੀਸਾਨੁ** – ਹਰੀ ਨੂੰ ਹਰ ਕੋਈ ਆਪਣਾ ਆਪਣਾ ਆਖਦਾ ਹੈ, ਪਰ ਜਿਹੜਾ ਗੁਰੂ ਰਾਹੀਂ ਸਮਝਦਾ ਹੈ, ਉਹੀ ਠੀਕ ਤਰ੍ਹਾਂ ਜਾਣਦਾ ਹੈ। ਜੋ ਮਨੁਖ ਭਰਮ ਰੂਪ ਕਰਮਾਂ (ਮੂਰਤੀ ਪੂਜਾ, ਨਿਰੇ ਇਨਸ਼ਾਨ ਆਦਿ) ਵਿਚੋਂ ਨਿਕਲ ਕੇ ਹਰੀ ਦੇ ਗੁਣ ਗਾਉਣ ਲਗ ਪੈਂਦਾ ਹੈ, ਉਸ ਦੇ ਮਨ ਵਿਚ ਹਰੀ ਲਈ ਬਿਰਹਾ ਪੈਦਾ ਹੋ ਕੇ ਅੰਤ ਮੇਲ ਹੋ ਜਾਂਦਾ ਹੈ। ਸੋ, ਜੋ ਹਰੀ ਪ੍ਰੇਮ ਵਿਚ ਵਿੰਨ੍ਹੇ ਹੋਏ ਹਨ, ਉਹ ਤਰ ਗਏ ਹਨ, ਉਹਨਾਂ ਉਤੇ ਨਾਮ ਰੂਪ ਸੱਚੀ ਮੋਹਰ ਲਗਦੀ ਹੈ।

**ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ** – ਜਿਸ ਤਰ੍ਹਾਂ ਬਹੁਤ ਸਾਰਾ ਬਾਲਣ ਇਕੱਠਾ ਕਰੀਏ, ਸੰਕਲਤ ਕਰੀਏ ਅਤੇ ਰਤਾ ਭਰ ਅਗ ਪਾ ਦੇਈਏ ਤਾਂ ਉਹ ਸਭ ਸੜ ਜਾਂਦਾ ਹੈ। ਇਸੇ ਤਰ੍ਹਾਂ ਘੜੀ ਛਿਨ ਭਰ ਜੇ ਹਰੀ ਦਾ ਨਾਮ ਮਨ ਵਿਚ ਵਸੇ ਤਾਂ ਪਾਪ ਸੜ ਜਾਂਦੇ ਹਨ ਅਤੇ ਸੁਭਾਵਕ ਹੀ ਵਾਹਿਗੁਰੂ ਦਾ ਮੇਲ ਹੋ ਜਾਂਦਾ ਹੈ।

## ਲੋਭਿ ਮੋਹਿ ਮਗਨ ਅਪਰਾਧੀ

lób mó magan aprádī

ਲੋਭ ਮੋਹ ਵਿਚ ਫਸਿਆ ਮਨਮੁਖ ਅਪਰਾਧੀ ਬਣ ਜਾਂਦਾ ਹੈ। ਗੁਰ ਸ਼ਬਦ ਤੋਂ ਦੂਰ ਹੋ ਕੇ ਪਾਪੀ ਪਾਪ ਕਮਾਉਂਦਾ ਹੈ। ਕਾਮ, ਕ੍ਰੋਧ, ਲੋਭ ਵਿਚ ਬੱਧਾ ਨਿਘਰ ਜਾਂਦਾ ਹੈ। ਗੁਰਮੁਖ ਸਭ ਕੁਝ ਛਡ ਕੇ ਵਾਹਿਗੁਰੂ ਦੀ ਸ਼ਰਣ ਲੈਂਦਾ ਹੈ। ਮਨਮੁਖ ਨਿਕਟਿ ਵਸਤ ਨੂੰ ਵੀ ਦੂਰ ਸਮਝਦਾ ਹੈ। ਹਾਦਰਾ ਹਦੂਰ ਕਰਤਾਰ ਉਸ ਨੂੰ ਦਿਸਦਾ ਨਹੀਂ। ਪਾਪੀ ਪਾਪ ਕਮਾਉਂਦਾ ਹੈ। ਗੁਰਮੁਖ ਅੰਮ੍ਰਿਤ ਬਾਣੀ ਵਿਚ ਰੱਤਾ ਅਪਰੰਪਰ ਪਰਮਾਤਮਾ ਦੀ ਸਾਰ ਲੈਂਦਾ ਹੈ।

ਸੂਹੀ ਮਹਲਾ ੫ ॥ **ਲੋਭਿ ਮੋਹਿ ਮਗਨ ਅਪਰਾਧੀ** ॥ ਕਰਣਹਾਰ ਕੀ **ਸੇਵ ਨ ਸਾਧੀ** ॥ ੧ ॥ **ਪਤਿਤ ਪਾਵਨ** ਪ੍ਰਭ ਨਾਮ ਤੁਮਾਰੇ ॥ ਰਾਖਿ ਲੇਹੁ ਮੋਹਿ **ਨਿਰਗੁਨੀਆਰੇ** ॥ ੧ ॥ ਰਹਾਉ ॥ ਤੂੰ ਦਾਤਾ ਪ੍ਰਭ **ਅੰਤਰਜਾਮੀ** ॥ ਕਾਚੀ ਦੇਹ ਮਾਨੁਖ **ਅਭਿਮਾਨੀ** ॥ ੨ ॥ ਸੁਆਦ ਬਾਦ ਈਰਖ ਮਦ ਮਾਇਆ ॥ ਇਨ ਸੰਗਿ ਲਾਗਿ **ਰਤਨ ਜਨਮੁ ਗਵਾਇਆ** ॥ ੩ ॥ **ਦੁਖ ਭੰਜਨ ਜਗਜੀਵਨ** ਹਰਿ ਰਾਇਆ ॥ ਸਗਲ ਤਿਆਗਿ ਨਾਨਕੁ **ਸਰਣਾਇਆ** ॥ ੪ ॥ ੧੩ ॥ ੧੯ ॥ ਸੂਹੀ ਮਹਲਾ ੫ ॥ **ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ** ਸੁਨੀਐ ਨਾਹੀ ॥ **ਨਿਕਟਿ** ਵਸਤੁ ਕਉ ਜਾਣੈ ਦੂਰੇ ਪਾਪੀ **ਪਾਪ ਕਮਾਹੀ** ॥ ੧ ॥ ਸੋ ਕਿਛੁ ਕਰਿ ਜਿਤੁ ਛੁਟਹਿ ਪਰਾਨੀ ॥ ਹਰਿ ਹਰਿ ਨਾਮੁ ਜਪਿ **ਅੰਮ੍ਰਿਤ ਬਾਨੀ** ॥ ੧ ॥ ਰਹਾਉ ॥ ਘੋਰ ਮਹਲ ਸਦਾ ਰੰਗਿ ਰਾਤਾ ॥ ਸੰਗਿ ਤੁਮ੍ਾਰੈ ਕਛੂ ਨਾ ਜਾਤਾ ॥ ੨ ॥ ਰਖਹਿ ਪੋਚਾਰਿ ਮਾਟੀ ਕਾ ਭਾਂਡਾ ॥ ਅਤਿ ਕੁਚੀਲ ਮਿਲੈ **ਜਮ ਡਾਂਡਾ** ॥ ੩ ॥ **ਕਾਮ ਕ੍ਰੋਧਿ ਲੋਭਿ**

**ਮੋਹਿ ਬਾਧਾ** ॥ ਮਹਾ **ਗਰਤ ਮਹਿ ਨਿਘਰਤ** ਜਾਤਾ ॥ ੪ ॥ ਨਾਨਕ ਕੀ ਅਰਦਾਸਿ ਸੁਣੀਜੈ ॥ ਡੂਬਤ ਪਾਹਨ ਪ੍ਰਭ ਮੇਰੇ ਲੀਜੈ ॥ ੫ ॥ ੧੪ ॥ ੨੦ ॥

ਅ.ਗ.ਮ.ਪ, ੭੪੦

**ਅਪਰਾਧੀ** aprádī

**ਸੇਵ ਨ ਸਾਧੀ** sev na sádī

**ਪਤਿਤ ਪਾਵਨ** patit pāwan

**ਨਿਰਗੁਨੀਆਰੇ** nirgunīāre

**ਅੰਤਰਜਾਮੀ** ãtarjāmī

**ਅਭਿਮਾਨੀ** ábimānī

**ਰਤਨ ਜਨਮੁ ਗਵਾਇਆ** ratan janm gwāiā

**ਦੁਖ ਭੰਜਨ** dukh pã́jan

**ਜਗਜੀਵਨ** jagjīwan

**ਸਰਣਾਇਆ** sarṇāiā

**ਪੇਖਤ** pekhat

**ਚਾਖਤ** čākhat

**ਕਹੀਅਤ** kahīat

**ਅੰਧਾ** ã́dā

**ਸੁਨੀਅਤ** sunīat

**ਨਿਕਟਿ** nikṭ

**ਪਾਪ ਕਮਾਹੀ** pāp kmāhī

**ਅੰਮ੍ਰਿਤ ਬਾਨੀ** ãmrit bānī

**ਜਮ ਡਾਂਡਾ** jam ḍā̃ḍā

**ਕਾਮ** kām

**ਕ੍ਰੋਧਿ** kród

**ਲੋਭਿ** lób

**ਮੋਹਿ** mó

**ਗਰਤ** gart

**ਨਿਘਰਤ** nígrat

**ਅਪਰਾਧੀ** – ਭੁੱਲਣਹਾਰ ਜੀਵ, ਗੁਨਾਹਗਾਰ।

**ਸੇਵ ਨ ਸਾਧੀ** – ਹੇ ਪ੍ਰਭੂ ! ਅਸੀਂ ਭੁਲਣਹਾਰ ਜੀਵ ਲੋਭ ਵਿਚ, ਮੋਹ ਵਿਚ ਮਸਤ ਰਹਿੰਦੇ ਹਾਂ। ਤੂੰ ਸਾਨੂੰ ਪੈਦਾ ਕਰਨ ਵਾਲਾ ਹੈਂ ਪਰ ਅਸੀਂ ਤੇਰੀ ਸੇਵਾ ਭਗਤੀ ਨਹੀਂ ਕਰਦੇ।

**ਪਤਿਤ ਪਾਵਨ** – ਹਰੀ ਦਾ ਨਾਮ ਪਤਿਤ-ਪਾਵਨ ਹੈ, ਡਿਗਿਆਂ ਹੋਇਆਂ ਭਾਵ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈਂ।

**ਨਿਰਗੁਨੀਆਰੇ** – ਹੇ ਪ੍ਰਭੂ! ਤੇਰਾ ਨਾਮ ਵਿਕਾਰੀਆਂ ਨੂੰ ਪਵਿਤਰ ਕਰਨ ਵਾਲਾ ਹੈ। ਮੈਨੂੰ ਗੁਣ-ਹੀਣ ਨੂੰ ਆਪਣਾ ਨਾਮ ਦੇ ਕੇ ਵਿਕਾਰਾਂ ਤੋਂ ਬਚਾਈ ਰਖ।

**ਅੰਤਰਜਾਮੀ** – ਹੇ ਪ੍ਰਭੂ! ਤੂੰ ਸਾਨੂੰ ਸਭ ਦਾਤਾਂ ਦੇਣ ਵਾਲਾ ਹੈਂ, ਸਾਡੇ ਦਿਲ ਦੀਆਂ ਜਾਨਣ ਵਾਲਾ ਹੈਂ।

**ਅਭਿਮਾਨੀ** – ਮਨੁਖ ਮਿਟੀ ਦੇ ਭਾਂਡੇ ਵਾਂਗ ਕੱਚੇ ਸਰੀਰ ਦਾ ਹੰਕਾਰ ਕਰਨ ਵਾਲਾ ਹੈ।

**ਰਤਨ ਜਨਮੁ ਗਵਾਇਆ** – ਹੇ ਪ੍ਰਭੂ! ਦੁਨੀਆਂ ਦੇ ਪਦਾਰਥਾਂ ਦੇ ਰਸ, ਝਗੜੇ, ਸਾੜੇ ਅਤੇ ਮਾਇਆ ਦੇ ਹੰਕਾਰ ਦੇ ਪਿੱਛੇ ਲਗ ਕੇ ਅਸੀ ਜੀਵ ਆਪਣਾ ਕੀਮਤੀ ਜਨਮ ਗਵਾ ਰਹੇ ਹਾਂ।

**ਦੁਖ ਭੰਜਨ ਜਗਜੀਵਨ** – ਹੇ ਦੁੱਖਾਂ ਨੂੰ ਤੋੜਨ ਵਾਲੇ, ਸੰਸਾਰ ਦੇ ਜੀਵਨ ਹਰੀ ਰਾਜਾ ਜੀ।

**ਸਰਣਾਇਆ** – ਸਭ ਕੁਝ ਛਡ ਕੇ ਨਾਨਕ ਆਪ ਦੀ ਸ਼ਰਨ ਆ ਗਿਆ ਹੈ।

**ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ** – ਨਾਮ ਤੋਂ ਬਿਨਾ ਮਨੁਖ ਚੰਗਾ ਭਲਾ ਦੇਖਦਾ ਹੋਇਆ ਅੰਨ੍ਹਾ ਕਿਹਾ ਜਾਂਦਾ ਹੈ ਅਤੇ ਸੁਣਦਾ ਹੋਇਆ ਵੀ ਨਹੀਂ ਸੁਣਦਾ ਭਾਵ ਕੰਨ ਹੁੰਦੇ ਹੋਏ ਵੀ ਬੋਲ਼ਾ ਹੈ।

**ਨਿਕਟਿ** – ਨਾਮ ਤੋਂ ਬਿਨਾ ਮਨੁਖ ਪਰਮਾਤਮਾ ਨੂੰ, ਨੇੜੇ ਵਸ ਰਹੇ ਨਾਮ ਪਦਾਰਥਾਂ ਨੂੰ ਕਿਤੇ ਦੂਰ ਸਮਝਦਾ ਹੈ।

**ਪਾਪ ਕਮਾਹੀ** – ਇਸ ਉਕਾਈ ਦੇ ਕਾਰਨ ਵਿਕਾਰਾਂ ਵਿਚ ਫਸੇ ਹੋਏ ਮਨੁਖ ਵਿਕਾਰ ਹੀ ਕਰਦੇ ਰਹਿੰਦੇ ਹਨ, ਪਾਪ ਹੀ ਕਮਾਉਂਦੇ ਹਨ।

**ਅੰਮ੍ਰਿਤ ਬਾਨੀ** – ਹੇ ਮਨੁਖ! ਕੋਈ ਐਸਾ ਕੰਮ ਕਰ ਜਿਸ ਨਾਲ ਤੂੰ ਵਿਕਾਰਾਂ ਤੋਂ ਬਚਿਆ ਰਹੇਂ। ਸਦਾ ਪਰਮਾਤਮਾ ਦਾ ਨਾਮ ਜਪਿਆ ਕਰ, ਪਰਮਾਤਮਾ ਦੀ ਸਿਫਤ ਸਾਲਾਹ ਦੀ ਬਾਣੀ ਹੀ ਆਤਮਕ ਜੀਵਨ ਦੇਣ ਵਾਲੀ ਹੈ।

**ਜਮ ਡਾਂਡਾ** – ਹੇ ਮਨੁਖ! ਤੂੰ ਮਿੱਟੀ ਦੇ ਭਾਂਡੇ ਸਰੀਰ ਨੂੰ ਪੋਚ-ਪਾਚ ਕੇ ਉਤੋਂ ਉਤੋਂ ਸਾਫ ਕਰਕੇ ਰਖਦਾ ਹੈਂ।, ਪਰ ਅੰਦਰੋਂ ਪਾਪਾਂ ਕਰਕੇ ਇਹ ਨਿਹਾਇਤ ਗੰਦਾ ਹੈ, ਇਸ ਲਈ ਤੈਨੂੰ ਮੌਤ ਦੀ ਸਜ਼ਾ ਮਿਲੇਗੀ।

**ਕਾਮ ਕ੍ਰੋਧਿ ਲੋਭਿ ਮੋਹਿ ਬਾਧਾ** – ਹੇ ਮਨੁਖ। ਤੂੰ ਕਾਮ, ਕ੍ਰੋਧ, ਲੋਭ, ਮੋਹ ਵਿਚ ਬੱਝਾ ਪਿਆ ਹੈਂ।

**ਗਰਤ ਮਹਿ ਨਿਘਰਤ** – ਸੰਸਾਰ ਰੂਪੀ ਟੋਏ ਵਿਚ ਹੋਰ ਹੋਰ ਖੁੱਭਦਾ ਜਾ ਰਿਹਾ ਹੈਂ। ਹੇ ਮੇਰੇ ਮਾਲਕ! ਡੁਬਦੇ ਹੋਏ ਪਥਰ ਨੂੰ ਤਾਰ ਲੈ, ਡੁੱਬਣੋਂ ਬਚਾ ਲੈ।

**ਅਪਾਰ** apār

ਵਿਸ਼ੇਸ਼ਣ

ਪਾਰ ਤੋਂ ਉਲਟ, ਉਰਾਰਲਾ ਕਿਨਾਰਾ, ਉਰਾਰ

**ਗੋਵਿੰਦੁ ਅਲਖ ਅਪਾਰ**

govīd a'lakh apār

ਗੁਰ ਗੋਬਿੰਦ ਅਗਮ ਅਗੋਚਰ ਹੈ, ਅਲੱਖ ਅਪਾਰ ਹੈ, ਨਿਰੰਜਨ ਨਿਰੰਕਾਰ ਹੈ। ਉਸ ਆਦਿ ਪੁਰਖੁ ਦਾ ਪਾਰ ਨਹੀਂ ਪਾਇਆ ਜਾ ਸਕਦਾ। ਉਹ ਘਟ ਘਟ ਅੰਤਰਿ ਸਰਬ ਨਿਰੰਤਰ ਹੈ। ਕਾਦਰ ਅਗਮ ਅਗੋਚਰ ਹੈ। ਉਸ ਦੇ ਰੂਪ ਰੇਖ ਦਾ ਲੇਖਾ ਨਹੀਂ ਹੋ ਸਕਦਾ। ਉਹ ਆਦਿ ਪੁਰਖ, ਆਪਣੀ ਕੁਦਰਤ ਦਾ ਕਾਦਰ ਹੈ। ਉਸ ਦਾ ਪਾਰ ਨਹੀਂ ਪਾਇਆ ਜਾ ਸਕਦਾ।

ਵਡਾ ਮੇਰਾ ਗੋਵਿੰਦੁ **ਅਗਮ ਅਗੋਚਰੁ** ਆਦਿ **ਨਿਰੰਜਨੁ ਨਿਰੰਕਾਰੁ** ਜੀਉ ॥ ਤਾ ਕੀ ਗਤਿ ਕਹੀ ਨ ਜਾਈ ਅਮਿਤਿ ਵਡਿਆਈ ਮੇਰਾ **ਗੋਵਿੰਦੁ ਅਲਖ ਅਪਾਰ** ਜੀਉ ॥ ਗੋਵਿੰਦੁ ਅਲਖ ਅਪਾਰੁ **ਅਪਰੰਪਰੁ** ਆਪੁ ਆਪਣਾ ਜਾਣੈ ॥ ਕਿਆ ਇਹ ਜੰਤ ਵਿਚਾਰੇ ਕਹੀਅਹਿ ਜੋ ਤੁਧੁ ਆਖਿ ਵਖਾਣੈ ॥ ਜਿਸ ਨੋ ਨਦਰਿ ਕਰਹਿ ਤੂੰ ਅਪਣੀ ਸੋ **ਗੁਰਮੁਖਿ** ਕਰੇ ਵੀਚਾਰੁ ਜੀਉ ॥ ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ ॥੧॥ ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ ॥ ਤੂੰ ਘਟ ਘਟ ਅੰਤਰਿ **ਸਰਬ ਨਿਰੰਤਰਿ** ਸਭ ਮਹਿ ਰਹਿਆ ਸਮਾਇ ਜੀਉ ॥ ਘਟ ਅੰਤਰਿ ਪਾਰਬ੍ਰਹਮੁ ਪਰਮੇਸਰੁ ਤਾ ਕਾ ਅੰਤੁ ਨ ਪਾਇਆ ॥ ਤਿਸੁ **ਰੂਪੁ ਨ ਰੇਖ ਅਦਿਸਟੁ ਅਗੋਚਰੁ** ਗੁਰਮੁਖਿ ਅਲਖੁ ਲਖਾਇਆ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਸਹਜੇ ਨਾਮਿ ਸਮਾਇ ਜੀਉ ॥ ਤੂੰ **ਆਦਿ ਪੁਰਖੁ ਅਪਰੰਪਰੁ ਕਰਤਾ** ਤੇਰਾ ਪਾਰੁ ਨ ਪਾਇਆ ਜਾਇ ਜੀਉ ॥੨॥

ਅ.ਗ.ਮ.੪, ੪੪੮

**ਅਪਾਰ** apār

**ਅਗਮ ਅਗੋਚਰੁ** a'gam agočar

**ਨਿਰੰਜਨੁ ਨਿਰੰਕਾਰੁ** nirãjan nirãkār

**ਅਪਰੰਪਰੁ** aprãpar

**ਗੁਰਮੁਖਿ** gurmukh

**ਸਰਬ ਨਿਰੰਤਰਿ** sarb nirãtar

**ਰੂਪੁ ਨ ਰੇਖ** rūp na rekh

**ਅਦਿਸਟੁ ਅਗੋਚਰੁ** adisṭ agočar

**ਆਦਿ ਪੁਰਖੁ ਅਪਰੰਪਰੁ ਕਰਤਾ**
ād purkh aprãpar kartā

**ਅਪਾਰ** – ਪਾਰ ਤੋਂ ਉਲਟ, ਉਰਾਰਲਾ ਕਿਨਾਰਾ, ਉਰਾਰ।

**ਅਗਮ ਅਗੋਚਰੁ** – ਪਰਮਾਤਮਾ ਸਭ ਤੋਂ ਵੱਡਾ ਹੈ। ਕਿਸੇ ਵੀ ਸਿਆਣਪ ਨਾਲ ਉਸ ਤਕ ਪਹੁੰਚ ਨਹੀਂ ਹੋ ਸਕਦੀ। ਉਹ ਗਿਆਨ ਇੰਦਰੀਆਂ ਦਾ ਵਿਸ਼ਾ ਨਹੀਂ, ਉਹਨਾਂ ਦੀ ਪਹੁੰਚ ਤੋਂ ਵੀ ਪਰ੍ਹੇ ਹੈ।

**ਨਿਰੰਜਨੁ ਨਿਰੰਕਾਰੁ** – ਪਰਮਾਤਮਾ ਸਾਰੇ ਜਗਤ ਦਾ ਮੂਲ ਹੈ। ਉਸ ਨੂੰ ਮਾਇਆ ਦੀ ਕਾਲਖ ਨਹੀਂ ਲਗ ਸਕਦੀ। ਉਹ ਮਾਇਆ ਦੀ ਲਾਗ ਤੋਂ ਰਹਿਤ ਹੈ,

ਨਿਰਲੇਪ ਹੈ। ਉਸ ਦਾ ਕੋਈ ਆਕਾਰ ਨਹੀਂ। ਉਸ ਦੀ ਕੋਈ ਸ਼ਕਲ ਨਹੀਂ ਹੈ।

**ਅਪਰੰਪਰੁ** – ਪਰਮਾਤਮਾ ਦਾ ਵਡੱਪਣ ਵੀ ਮਿਣਿਆ ਨਹੀਂ ਜਾ ਸਕਦਾ। ਉਹ ਬਿਆਨ ਤੋਂ ਬਾਹਰ ਹੈ, ਬੇਅੰਤ ਹੈ। ਪਰ੍ਹੇ ਤੋਂ ਪਰ੍ਹੇ ਹੈ। ਆਪਣੇ ਆਪ ਨੂੰ ਉਹ ਹੀ ਜਾਣਦਾ ਹੈ।

**ਗੁਰਮੁਖਿ** – ਕੋਈ ਵੀ ਐਸਾ ਜੀਵ ਨਹੀਂ ਜੋ ਪਰਮਾਤਮਾ ਦੀ ਹਸਤੀ ਨੂੰ ਬਿਆਨ ਕਰ ਸਕੇ। ਜਿਸ ਮਨੁਖ ਉੱਪਰ ਵਾਹਿਗੁਰੂ ਆਪਣੀ ਮਿਹਰ ਦੀ ਨਜ਼ਰ ਕਰਦਾ ਹੈ, ਉਹੀ ਮਨੁਖ ਗੁਰੂ ਦੁਆਰਾ ਉਸ ਪਰਮਾਤਮਾ ਦੀ ਵਿਚਾਰ ਕਰ ਸਕਦਾ ਹੈ।

**ਸਰਬ ਨਿਰੰਤਰਿ** – ਪਰਮਾਤਮਾ ਜੋ ਸਾਰੇ ਜਗਤ ਦਾ ਮੂਲ ਹੈ ਅਤੇ ਸਰਬ ਵਿਆਪਕ ਹੈ, ਪਰ੍ਹੇ ਤੋਂ ਪਰ੍ਹੇ ਹੈ, ਸਾਰੀ ਰਚਨਾ ਦਾ ਰਚਨਹਾਰ ਹੈ। ਉਸ ਦੀ ਹਯਾਤੀ ਦਾ ਪਾਰਲਾ ਬੰਨਾ ਕਿਸੇ ਨੂੰ ਲਭ ਨਹੀਂ ਸਕਦਾ। ਉਹ ਹਰ ਇਕ ਦੇ ਸਰੀਰ ਅੰਦਰ ਹੈ ਅਤੇ ਇਕ ਰਸ ਸਭਨਾ ਵਿਚ ਪੂਰੀ ਤਰ੍ਹਾਂ ਸਮਾ ਰਿਹਾ ਹੈ।

**ਰੂਪੁ ਨ ਰੇਖ** – ਪਰਮਾਤਮਾ ਜੋ ਹਰ ਸਰੀਰ ਦੇ ਪੂਰੀ ਤਰ੍ਹਾਂ ਅੰਦਰ ਹੈ, ਉਸ ਦੇ ਗੁਣਾਂ ਦਾ ਕੋਈ ਅੰਤ ਨਹੀਂ ਪਾਇਆ ਜਾ ਸਕਦਾ। ਉਸ ਦਾ ਕੋਈ ਖਾਸ ਰੂਪ, ਕੋਈ ਖਾਸ ਚਿਹਨ ਚਕਰ ਵੀ ਦੱਸਿਆ ਨਹੀਂ ਜਾ ਸਕਦਾ।

**ਅਦਿਸਟੁ ਅਗੋਚਰੁ** – ਪਰਮਾਤਮਾ ਨੂੰ ਇਹਨਾਂ ਅੱਖਾਂ ਨਾਲ ਦੇਖਿਆ ਨਹੀਂ ਜਾ ਸਕਦਾ। ਉਹ ਗਿਆਨ ਇੰਦਰੀਆਂ ਦੀ ਪਹੁੰਚ ਤੋਂ ਪਰ੍ਹੇ ਹੈ। ਗੁਰੂ ਰਾਹੀਂ ਹੀ ਇਹ ਸਮਝ ਪੈਂਦੀ ਹੈ ਕਿ ਪਰਮਾਤਮਾ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ।

**ਆਦਿ ਪੁਰਖੁ ਅਪਰੰਪਰੁ ਕਰਤਾ** – ਪਰਮਾਤਮਾ ਸਾਰੇ ਜਗਤ ਦਾ ਮੂਲ ਹੈ, ਸਰਬ ਵਿਆਪਕ ਹੈ, ਪਰ੍ਹੇ ਤੋਂ ਪਰ੍ਹੇ ਹੈ। ਉਸ ਦੀ ਹਸਤੀ ਦਾ ਪਾਰਲਾ ਬੰਨਾ ਕਿਸੇ ਨੂੰ ਲਭ ਨਹੀਂ ਸਕਦਾ। ਭਾਵੇਂ ਉਹ ਅਲਖ ਅਗੋਚਰ ਹੈ, ਫ਼ਿਰ ਵੀ ਗੁਰੂ ਦੇ ਦੱਸੇ ਸ਼ਬਦ ਜਾਂ ਨਾਮ ਦੁਆਰਾ ਉਸ ਦੀ ਵਿਚਾਰ ਹੋ ਸਕਦੀ ਹੈ।

**ਅਪਾਰੁ ਤੇਰਾ ਮਰਤਬਾ** apār terā martbā

ਵਾਹਿਗੁਰੂ ਅਪਾਰ ਹੈ। ਉਸ ਦੀ ਕੋਈ ਸਾਰ ਨਹੀਂ ਲੈ ਸਕਦਾ। ਉਸ ਦੇ ਅਨੇਕ ਰੰਗ ਪਰੰਗ ਹਨ। ਸਭ ਕੁਝ ਉਸ ਦੇ ਵਸ ਹੈ। ਉਹ ਸਰਬ ਕਲਾ ਭਰਪੂਰ ਹੈ।

ਪਉੜੀ ॥ ਵਡੀ ਹੂ ਵਡਾ **ਅਪਾਰੁ ਤੇਰਾ ਮਰਤਬਾ** ॥ **ਰੰਗ ਪਰੰਗ ਅਨੇਕ ਨ ਜਾਪਨਿ੍ ਕਰਤਬਾ** ॥ ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ ॥ ਸਭੁ ਕਿਛੁ **ਤੇਰੈ ਵਸਿ ਤੇਰਾ ਘਰੁ ਭਲਾ** ॥ ਤੇਰੈ ਘਰਿ

**ਆਨੰਦੁ ਵਧਾਈ** ਤੁਧੁ ਘਰਿ ॥ **ਮਾਣੁ ਮਹਤਾ ਤੇਜੁ ਆਪਣਾ ਆਪਿ ਜਰਿ** ॥ **ਸਰਬ ਕਲਾ ਭਰਪੂਰੁ** ਦਿਸੈ ਜਤ ਕਤਾ ॥ ਨਾਨਕ ਦਾਸਨਿ ਦਾਸੁ ਤੁਧੁ ਆਗੈ **ਬਿਨਵਤਾ** ॥ ੧੮ ॥ ਸਲੋਕ ਮਃ ੫ ॥ ਛਤੜੇ ਬਾਜਾਰ ਸੋਹਨਿ ਵਿਚਿ **ਵਪਾਰੀਏ** ॥ ਵਖਰੁ ਹਿਕੁ ਅਪਾਰੁ ਨਾਨਕ ਖਟੇ ਸੋ ਧਣੀ ॥ ੧ ॥

ਅ.ਗ.ਮ.ਪ, ੯੬੫

ਅਪਾਰੁ apār

ਮਰਤਬਾ martbā

ਰੰਗ ਪਰੰਗ rãg prãg

ਜਾਪਨਿ੍ ਕਰਤਬਾ jāpan kartbā

ਤੇਰੈ ਵਸਿ terɛ was

ਤੇਰਾ ਘਰੁ ਭਲਾ terā kàr pàlā

ਆਨੰਦੁ ānãd

ਵਧਾਈ wdā̀ī

ਮਾਣੁ ਮਹਤਾ māṇ ma'hattā

ਆਪਿ ਜਰਿ āp jar

ਸਰਬ ਕਲਾ ਭਰਪੂਰੁ sarb kalā parpū̀r

ਬਿਨਵਤਾ binwatā

ਵਪਾਰੀਏ wpārīe

**ਅਪਾਰੁ** – ਅ-ਪਾਰ, ਜਿਸ ਦਾ ਪਾਰਲਾ ਬੰਨਾ ਲੱਭ ਨਾ ਸਕੇ।

**ਅਪਾਰੁ ਤੇਰਾ ਮਰਤਬਾ** – ਹੇ ਪ੍ਰਭੂ! ਤੇਰਾ ਰੁਤਬਾ ਵੱਡੇ ਤੋਂ ਵੱਡਾ ਅਤੇ ਅਪਾਰ ਹੈ। ਉਸ ਦਾ ਪਾਰ ਨਹੀਂ ਲੱਭਿਆ ਜਾ ਸਕਦਾ।

**ਰੰਗ ਪਰੰਗ ਅਨੇਕ ਨ ਜਾਪਨਿ੍ ਕਰਤਬਾ** – ਤੇਰੇ ਅਨੇਕ ਵਿਭਿੰਨ ਰੰਗਾਂ ਰੂਪਾਂ ਵਾਲੇ ਕੌਤਕ ਹਨ ਜੋ ਸਮਝੇ ਨਹੀਂ ਜਾ ਸਕਦੇ। ਸਾਰਿਆਂ ਜੀਵਾਂ ਦੇ ਅੰਦਰ ਜਿੰਦਗੀ ਹੋ ਕੇ ਤੂੰ ਸਭ ਕੁਝ ਜਾਣਦਾ ਹੈਂ।

**ਤੇਰੈ ਵਸਿ ਤੇਰਾ ਘਰੁ ਭਲਾ** – ਸਭ ਕੁਝ ਤੇਰੇ ਵਸ ਵਿਚ ਹੈ ਅਤੇ ਤੇਰਾ ਠਿਕਾਣਾ, ਸੰਸਾਰ ਰੂਪ ਘਰ ਜਿਥੇ ਤੂੰ ਵੱਸਦਾ ਹੈਂ, ਬਹੁਤ ਸ੍ਰੇਸ਼ਠ ਹੈ।

**ਆਨੰਦੁ ਵਧਾਈ** – ਤੇਰੇ ਘਰ ਸਦਾ ਆਨੰਦ ਬਣਿਆ ਰਹਿੰਦਾ ਹੈ ਅਤੇ ਤੇਰੇ ਘਰ ਵਿਚ ਸਦਾ ਖੁਸ਼ੀਆਂ ਰਹਿੰਦੀਆਂ ਹਨ।

**ਮਾਣੁ ਮਹਤਾ ਤੇਜੁ ਆਪਣਾ ਆਪਿ ਜਰਿ** – ਹੇ ਪ੍ਰਭੂ! ਤੂੰ ਆਪਣੇ ਇੰਨੇ ਵੱਡੇ ਮਾਣ, ਵਡਿਆਈ ਅਤੇ ਆਪਣੇ ਪ੍ਰਤਾਪ ਨੂੰ ਆਪ ਹੀ ਜਰਦਾ ਹੈਂ।

**ਸਰਬ ਕਲਾ ਭਰਪੂਰੁ** – ਸਾਰੀਆਂ ਤਾਕਤਾਂ ਦਾ ਮਾਲਕ ਪਰਮਾਤਮਾ ਹੈ। ਜਿਧਰ ਵੀ ਮੈਂ ਦੇਖਦਾ ਹਾਂ, ਸਾਰੀਆਂ ਤਾਕਤਾਂ ਨਾਲ ਭਰਪੂਰ ਦਿਸਦਾ ਹੈ।

**ਬਿਨਵਤਾ** – ਤੇਰੇ ਦਾਸਾਂ ਦਾ ਦਾਸ, ਤੇਰੇ

ਅੱਗੇ ਬੇਨਤੀ ਕਰਦਾ ਹੈ।

**ਵਪਾਰੀਏ** – ਬ੍ਰਹਿਮੰਡ ਰੂਪ ਛੱਤੇ ਹੋਏ ਬਾਜ਼ਾਰ ਵਿਚ ਜਿੰਨੀਆਂ ਵੀ ਧਰਤੀਆਂ ਤੇ ਸਿਤਾਰੇ ਹਨ, ਇਹ ਹਰੀ ਦੇ ਸ਼ਹਿਰ ਬਾਜ਼ਾਰ ਹਨ, ਜੋ ਆਕਾਸ਼ ਨਾਲ ਛੱਤੇ ਹੋਏ ਹਨ ਅਤੇ ਇਹਨਾਂ ਵਿਚ ਹਰੀ ਦੇ ਮੁਤਲਾਸ਼ੀ ਸ਼ੋਭਾ ਪਾ ਰਹੇ ਹਨ। ਸਾਰੀ ਰਚਨਾ ਇਕ ਬਾਜ਼ਾਰ ਵਾਂਗ ਹੈ। ਜਿਸ ਵਿਚ ਇੱਕੋ ਹਰੀ ਰੂਪ ਸੌਦਾ ਪਿਆ ਹੈ। ਕੋਈ ਵਿਰਲਾ ਹੀ ਇਸ ਸੌਦੇ ਦਾ ਗਾਹਕ ਹੈ। ਸੰਸਾਰ ਦੇ ਅੰਦਰ ਹਰੀ ਵਿਆਪਕ ਹੈ, ਪਰ ਕੋਈ ਵਿਰਲਾ ਹੀ ਉਸ ਨੂੰ ਲੱਭਦਾ ਹੈ।

**ਆਪੇ ਪਾਰੁ ਅਪਾਰੁ** āpe pār apār

ਕਰਤਾਰ ਦਾ ਮੂਲ ਅਪਾਰੁ ਹੈ। ਜਿਵੇਂ ਉਸ ਨੂੰ ਭਾਉਂਦਾ ਹੈ ਤਿਵੇਂ ਹੀ ਉਹ ਰਖਦਾ ਹੈ। ਉਹ ਆਪ ਹੀ ਨਿਰਮਲ ਹੀਰਾ ਹੈ, ਆਪ ਹੀ ਮਜੀਠ ਰੰਗ ਹੈ, ਆਪ ਹੀ ਅਪਾਰੁ ਹੈ। ਗੁਰ ਸ਼ਬਦ ਰਾਹੀਂ ਉਸ ਦੀ ਪਛਾਣ ਹੁੰਦੀ ਹੈ। ਗੁਰਮੁਖ ਨੂੰ ਗੁਰੂ ਆਪ ਰਖਦਾ ਹੈ, ਸੰਭਾਲਦਾ ਹੈ, ਸੱਚੇ ਸੁੱਚੇ ਕਰਤਾਰ ਨਾਲ ਉਸ ਦੀ ਲਿਵ ਲਾਉਂਦਾ ਹੈ। ਜਿਹੜੇ ਗੁਰਮੁਖ ਸਚਿ ਦੀ ਸੋਝੀ ਪਾ ਲੈਂਦੇ ਹਨ, ਉਹ ਸਦਾ ਸੁਖੀ ਰਹਿੰਦੇ ਹਨ। ਹਰ ਪਲ, ਹਰ ਖਿਨ ਉਹ ਗੁਰ ਸ਼ਬਦ ’ਤੇ ਵਿਚਾਰ ਕਰਦੇ ਹਨ।

**ਆਪੇ ਗੁਣ ਆਪੇ ਕਥੈ ਆਪੇ ਸੁਣਿ ਵੀਚਾਰੁ** ॥ ਆਪੇ ਰਤਨੁ ਪਰਖਿ ਤੂੰ ਆਪੇ ਮੋਲੁ ਅਪਾਰੁ ॥ **ਸਾਚਉ ਮਾਨੁ ਮਹਤੁ ਤੂੰ** ਆਪੇ ਦੇਵਣਹਾਰੁ ॥ ੧ ॥ ਹਰਿ ਜੀਉ **ਤੂੰ ਕਰਤਾ ਕਰਤਾਰੁ** ॥ **ਜਿਉ ਭਾਵੈ ਤਿਉ ਰਾਖੁ** ਤੂੰ ਹਰਿ ਨਾਮੁ ਮਿਲੈ ਆਚਾਰੁ ॥ ੧ ॥ ਰਹਾਉ ॥ **ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ** ॥ ਆਪੇ ਮੋਤੀ ਊਜਲੋ **ਆਪੇ ਭਗਤ ਬਸੀਠੁ** ॥ ਗੁਰ ਕੈ ਸਬਦਿ ਸਲਾਹਣਾ ਘਟਿ ਘਟਿ **ਡੀਠੁ ਅਡੀਠੁ** ॥ ੨ ॥ **ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ** ॥ ਸਾਚੀ ਵਾਟ ਸੁਜਾਣੁ ਤੂੰ ਸਬਦਿ ਲਘਾਵਣਹਾਰੁ ॥ ਨਿਡਰਿਆ ਡਰੁ ਜਾਣੀਐ ਬਾਝੁ ਗੁਰੂ ਗੁਬਾਰੁ ॥ ੩ ॥ ਅਸਥਿਰੁ ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ ॥ ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ ਪਾਇ ॥ **ਗੁਰਿ ਰਾਖੇ ਸੇ ਉਬਰੇ ਸਾਚੇ ਸਿਉ ਲਿਵ ਲਾਇ** ॥ ੪ ॥ ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ ॥ ਤਿਤੁ ਤਨਿ ਮੈਲੁ ਨ ਲਗਈ **ਸਚ ਘਰਿ ਜਿਸੁ ਓਤਾਕੁ** ॥ **ਨਦਰਿ ਕਰੇ ਸਚੁ ਪਾਈਐ** ਬਿਨੁ ਨਾਵੈ ਕਿਆ ਸਾਕੁ ॥ ੫ ॥ **ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ** ॥ ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰ ਧਾਰਿ ॥ ਜਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ ॥ ੬ ॥ **ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ** ॥ ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ ॥ **ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ** ॥ ੭ ॥ **ਊਚਾ ਊਚਉ**

**ਆਖੀਐ ਕਹਉ ਨ ਦੇਖਿਆ ਜਾਇ** ॥ ਜਹ ਦੇਖਾ ਤਹ ਏਕੁ ਤੂੰ ਸਤਿਗੁਰਿ ਦੀਆ ਦਿਖਾਇ ॥ **ਜੋਤਿ ਨਿਰੰਤਰਿ ਜਾਣੀਐ ਨਾਨਕ ਸਹਜਿ ਸੁਭਾਇ** ॥ ੮ ॥ ੩ ॥

ਅ.ਗ.ਮ.੧, ੫੪

ਅਪਾਰੁ apār

ਆਪੇ ਗੁਣ ਆਪੇ ਕਥੈ
āpe guṇ āpe kathɛ

ਆਪੇ ਸੁਣਿ ਵੀਚਾਰੁ āpe suṇ wičār

ਸਾਚਉ ਮਾਨੁ ਮਹਤੁ ਤੂੰ
sāčɔ mān mahat tũ

ਤੂੰ ਕਰਤਾ ਕਰਤਾਰੁ tũ kartā kartār

ਜਿਉ ਭਾਵੈ jio pā̀wɛ

ਤਿਉ ਰਾਖੁ tio rākh

ਆਪੇ ਹੀਰਾ ਨਿਰਮਲਾ
āpe hīrā nirmalā

ਆਪੇ ਰੰਗੁ ਮਜੀਠ āpe rãg mjīṭh

ਆਪੇ ਭਗਤ ਬਸੀਠੁ āpe pàgt bsīṭh

ਡੀਠੁ ਅਡੀਠੁ ḍīṭh aḍīṭh

ਆਪੇ ਸਾਗਰੁ ਬੋਹਿਥਾ
āpe sāgar bohithā

ਆਪੇ ਪਾਰੁ ਅਪਾਰੁ āpe pār apār

ਗੁਰਿ ਰਾਖੇ gur rākhe

ਸੇ ਉਬਰੇ se úbre

ਸਾਚੇ ਸਿਉ ਲਿਵ ਲਾਇ
sāče sio liv lāe

ਸਚ ਘਰਿ sač kàr

ਜਿਸੁ ਓਤਾਕੁ jis otāk

ਨਦਰਿ ਕਰੇ nadar kare

ਸਚੁ ਪਾਈਐ sač pāīɛ

ਜਿਨੀ ਸਚੁ ਪਛਾਣਿਆ
jínī sač pčhāṇiā

ਸੇ ਸੁਖੀਏ ਜੁਗ ਚਾਰਿ
se sukhīe jug čār

ਸਾਚਉ ਵਖਰੁ ਲਾਦੀਐ
sāčɔ wakkhar lādīɛ

ਲਾਭੁ ਸਦਾ ਸਚੁ ਰਾਸਿ
lā́b sadā sač rās

ਪਤਿ ਸਿਉ pat sio

ਲੇਖਾ ਨਿਬੜੈ lekhā nibṛɛ

ਰਾਮ ਨਾਮੁ ਪਰਗਾਸਿ rām nām pargās

ਊਚਾ ਊਚਉ ਆਖੀਐ ūčā ūčɔ ākhīɛ

ਕਹਉ ਨ ਦੇਖਿਆ ਜਾਇ
kahɔ na dekhiā jāe

ਜੋਤਿ ਨਿਰੰਤਰਿ ਜਾਣੀਐ
jot nirãtar jāṇīɛ

ਨਾਨਕ ਸਹਜਿ ਸੁਭਾਇ
nānak sɛ́j subāe

**ਅਪਾਰੁ** – ਪਾਰ ਤੋਂ ਰਹਿਤ, ਬੇਅੰਤ, ਜਿਸ ਦੀ ਥਾਹ ਨਾ ਪਾਈ ਜਾ ਸਕੇ।

**ਆਪੇ ਗੁਣ ਆਪੇ ਕਥੈ ਆਪੇ ਸੁਣਿ ਵੀਚਾਰੁ** – ਪਰਮਾਤਮਾ ਆਪੇ ਹੀ ਤਿੰਨ ਗੁਣ ਰੂਪ ਹੈ, ਆਪੇ ਉਹਨਾਂ ਦੇ ਕਥਨ ਕਰਨ ਵਾਲਾ ਹੈ ਅਤੇ ਆਪੇ ਹੀ ਸੁਣ ਕੇ ਵੀਚਾਰ ਕਰਨ ਵਾਲਾ ਹੈ। ਸਭ ਕੁਝ ਆਪੇ ਆਪ ਹੈ।

**ਸਾਚਉ ਮਾਨੁ ਮਹਤੁ ਤੂੰ** – ਪਰਮਾਤਮਾ ਆਪੇ ਮਾਨ ਰੂਪ ਅਤੇ ਵਡਿਆਈ ਰੂਪ ਹੈ। ਆਪ ਹੀ ਮਾਨ ਵਡਿਆਈ ਦੇਣ ਵਾਲਾ ਹੈ।

**ਤੂੰ ਕਰਤਾ ਕਰਤਾਰੁ** – ਪਰਮਾਤਮਾ ਆਪੇ ਹੀ ਕਰਣਹਾਰ ਹੈ, ਰਚਣਹਾਰ ਅਤੇ ਆਪੇ ਹੀ ਉਤਪਤ ਕਰਨ ਵਾਲਾ ਹੈ।

**ਜਿਉ ਭਾਵੈ ਤਿਉ ਰਾਖੁ** – ਪਰਮਾਤਮਾ ਤੂੰ ਜਿਵੇਂ ਚਾਹੇਂ, ਮੈਨੂੰ ਰਖ ਪਰ ਐਸੀ ਕਿਰਪਾ ਕਰ ਕਿ ਮੇਰੀ ਰਹਿਣੀ ਬਹਿਣੀ ਦੇ ਕੰਮ ਮੇਰੇ ਲਈ ਨਾਮ ਹੀ ਹੋਵੇ।

**ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ** – ਪਰਮਾਤਮਾ ਆਪ ਹੀ ਨਾਮ ਰੂਪ ਹੀਰਾ ਹੈ ਅਤੇ ਆਪ ਹੀ ਭਗਤੀ ਦਾ ਗੂੜ੍ਹਾ ਮਜੀਠੀ ਰੰਗ ਹੈ।

**ਆਪੇ ਭਗਤ ਬਸੀਠੁ** – ਪਰਮਾਤਮਾ ਆਪ ਹੀ ਭਗਤਾਂ ਦਾ ਵਿਚੋਲਾ ਹੈ ਅਰਥਾਤ ਗੁਰੂ ਹੈ।

**ਡੀਠੁ ਅਡੀਠੁ** – ਪ੍ਰਗਟ ਅਤੇ ਗੁਪਤ ਵੀ ਪਰਮਾਤਮਾ ਸਭ ਥਾਈਂ ਆਪੇ ਹੀ ਹੋ ਰਿਹਾ ਹੈ।

**ਆਪੇ ਸਾਗਰੁ ਬੋਹਿਥਾ** – ਸਮੁੰਦਰ ਵੀ ਆਪ ਹੀ ਹੈ ਅਤੇ ਜਹਾਜ ਵੀ ਆਪ ਹੀ ਹੈ।

**ਆਪੇ ਪਾਰੁ ਅਪਾਰੁ** – ਪਰਮਾਤਮਾ ਆਪ ਹੀ ਪਾਰਲਾ, ਪਾਰ ਦਾ ਕੰਢਾ (ਮੋਖ) ਹੈ ਅਤੇ ਆਪ ਹੀ ਉਰਾਰਲਾ, ਉਰਾਰ ਦਾ ਕੰਢਾ ਗਰਭ ਕੁੰਡ ਹੈ ਜਾਂ ਲੋਕ ਪਰਲੋਕ ਹੈ।

**ਗੁਰਿ ਰਾਖੇ ਸੇ ਉਬਰੇ ਸਾਚੇ ਸਿਉ ਲਿਵ ਲਾਇ** – ਜਿਨ੍ਹਾਂ ਨੂੰ ਗੁਰੂ ਨੇ ਰੱਖਿਆ ਹੈ, ਉਹ ਸੱਚੇ ਨਾਮ ਨਾਲ ਲਿਵ ਲਾ ਕੇ ਮੋਹ ਦੇ ਬੰਧਨਾਂ ਤੋਂ, ਜਮਾਂ ਦੇ ਡਰ ਤੋਂ ਬਚ ਗਏ ਹਨ।

**ਸਚ ਘਰਿ ਜਿਸੁ ਓਤਾਕੁ** – ਜਿਸ ਮਨੁਖ ਨੇ ਸਚ ਘਰ, ਸਚ ਸਰੂਪ ਵਿਚ ਟਿਕਾਣਾ ਕੀਤਾ ਹੈ, ਉਸ ਦੇ ਸਰੀਰ ਉੱਤੇ ਵਿਕਾਰਾਂ ਦੀ ਮੈਲ ਨਹੀਂ ਲੱਗਦੀ।

**ਨਦਰਿ ਕਰੇ ਸਚੁ ਪਾਈਐ** – ਪਰਮਾਤਮਾ ਕਿਰਪਾ ਕਰੇ ਤਾਂ ਸਚ ਸਰੂਪ ਪਾਈਦਾ ਹੈ, ਪਰ ਜੋ ਨਾਮ ਤੋਂ ਹੀਣੇ ਹਨ, ਉਹਨਾਂ ਦਾ ਸਰੂਪ ਨਾਲ ਕੀ ਸਬੰਧ ਹੋਣਾ ਹੈ।

**ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ** – ਜਿਹੜੇ ਮਨੁੱਖਾਂ ਨੇ ਨਾਮ

ਦੁਆਰਾ ਸਚ ਸਰੂਪ ਨੂੰ ਪਛਾਣ ਲਿਆ ਹੈ ਉਹ ਚੌਹਾਂ ਜੁਗਾਂ ਅੰਦਰ ਹੀ ਸੁਖੀ ਰਹਿੰਦੇ ਹਨ ਕਿਉਂਕਿ ਉਹਨਾਂ ਨੇ ਹਉਮੈ ਅਤੇ ਤ੍ਰਿਸ਼ਨਾ ਨੂੰ ਮਾਰ ਕੇ ਸੱਚੇ ਨਾਮ ਨੂੰ ਹਿਰਦੇ ਵਿਚ ਧਾਰਨ ਕਰ ਲਿਆ ਹੈ।

**ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ** – ਜਿਹੜੇ ਮਨੁੱਖਾਂ ਨੇ ਸ਼ਰਧਾ ਰੂਪੀ ਸੱਚੀ ਪੂੰਜੀ ਨਾਲ ਸਚ ਨਾਮ ਰੂਪੀ ਸੌਦਾ ਲੱਦਿਆ ਹੈ ਉਹਨਾਂ ਨੂੰ ਸਦਾ ਹੀ ਲਾਭ ਮਿਲਦਾ ਹੈ।
**ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ** – ਜਿਹੜੇ ਮਨੁੱਖਾਂ ਦੇ ਹਿਰਦੇ ਵਿਚ ਰਾਮ ਨਾਮ ਦਾ ਚਾਨਣ ਹੋਇਆ ਹੈ ਉਹਨਾਂ ਦੇ ਕਰਮਾਂ ਦਾ ਲੇਖਾ ਰੱਬੀ ਦਰਗਾਹੇ ਇੱਜ਼ਤ ਨਾਲ ਨਿਬੜੇਗਾ।
**ਊਚਾ ਊਚਉ ਆਖੀਐ ਕਹਉ ਨ ਦੇਖਿਆ ਜਾਇ** – ਪਰਮਾਤਮਾ ਸਭ ਤੋਂ ਉੱਚਾ ਹੈ ਪਰ ਨਿਰਾ ਕਹਿਣ ਨਾਲ ਉਸ ਦੇ ਦਰਸ਼ਨ ਨਹੀਂ ਕੀਤੇ ਜਾ ਸਕਦੇ। ਅਨੁਭਵ ਦੇ ਨੈਣਾਂ ਤੋਂ ਬਿਨਾਂ ਉਸ ਨੂੰ ਦੇਖਿਆ ਨਹੀਂ ਜਾ ਸਕਦਾ।

**ਜੋਤਿ ਨਿਰੰਤਰਿ ਜਾਣੀਐ ਨਾਨਕ ਸਹਜਿ ਸੁਭਾਇ** – ਗੁਰੂ ਦੀ ਸ਼ਰਨ ਪੈ ਕੇ ਆਤਮਕ ਅਡੋਲਤਾ ਵਾਲੀ ਅਵਸਥਾ ਵਿਚ ਟਿਕ ਕੇ ਪ੍ਰੇਮ ਵਿਚ ਜੁੜ ਕੇ ਇਹ ਸਮਝ ਆ ਜਾਂਦੀ ਹੈ ਕਿ ਪਰਮਾਤਮਾ ਦੀ ਜੋਤ ਇਕ ਰਸ ਸਭ ਥਾਂ ਵਿਆਪਕ ਹੈ, ਹਰੀ ਦੀ ਜੋਤ ਸਭ ਵਿਚ ਸੁਭਾਵਕ ਗਿਆਨ ਦੁਆਰਾ ਦਿਸ ਪੈਂਦੀ ਹੈ।

**ਅਪੁਸਟ** apusṭ
ਵਿਸ਼ੇਸ਼ਣ
ਪੁੱਠੀ

**ਅਪੁਸਟ ਬਾਤ** apusṭ bāt

ਮਨਮੁਖ ਅਪੁਸਟ ਬਾਤ/ਪੁੱਠੀ ਬਾਤ ਵਿਚ ਰੁੱਝਾ ਰਹਿੰਦਾ ਹੈ। ਉਸ ਦੀ ਮਲੀਨ ਬੁੱਧੀ ਹਰਿ ਨਾਮ ਨੂੰ ਸਿਮਰਨ ਦੀ ਬਜਾਏ ਅਪੁਸਟ ਬਾਤਾਂ ਵਿਚ ਭਟਕਦੀ ਰਹਿੰਦੀ ਹੈ। ਗੁਰਮੁਖ ਸਾਧ ਸੰਗਤ ਵਿਚ ਸੀਤਲ ਹੋ ਜਾਂਦਾ ਹੈ। ਉਸ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ। ਅਗਮ, ਅਪਰੰਪਰ ਕਰਤਾਰ ਦੀ ਸ਼ਰਣ ਵਿਚ ਗੁਰਮੁਖ ਸੰਤੋਖ ਤੇ ਸਹਿਜ ਵਿਚ ਘਰ ਕਰ ਲੈਂਦਾ ਹੈ।

**ਅਪੁਸਟ ਬਾਤ** ਤੇ ਭਈ ਸੀਧਰੀ **ਦੂਤ ਦੁਸਟ ਸਜਨਈ** ॥ ਅੰਧਕਾਰ ਮਹਿ ਰਤਨੁ ਪ੍ਰਗਾਸਿਓ **ਮਲੀਨ ਬੁਧਿ ਹਛਨਈ** ॥ ੧ ॥ ਜਉ ਕਿਰਪਾ ਗੋਬਿੰਦ ਭਈ ॥ **ਸੁਖ ਸੰਪਤਿ** ਹਰਿ ਨਾਮ ਫਲ ਪਾਏ ਸਤਿਗੁਰ ਮਿਲਈ ॥ ੧ ॥ ਰਹਾਉ ॥ ਮੋਹਿ ਕਿਰਪਨ ਕਉ ਕੋਇ ਨ ਜਾਨਤ **ਸਗਲ ਭਵਨ ਪ੍ਰਗਟਈ** ॥ ਸੰਗਿ ਬੈਠਨੋ ਕਹੀ ਨ ਪਾਵਤ ਹੁਣਿ ਸਗਲ ਚਰਣ ਸੇਵਈ ॥ ੨ ॥ **ਆਢ ਆਢ ਕਉ ਫਿਰਤ ਢੂੰਢਤੇ** ਮਨ ਸਗਲ ਤ੍ਰਿਸਨ ਬੁਝਿ ਗਈ ॥ **ਏਕੁ ਬੋਲੁ ਭੀ ਖਵਤੋ ਨਾਹੀ** ਸਾਧਸੰਗਤਿ ਸੀਤਲਈ ॥ ੩ ॥ ਏਕ ਜੀਹ ਗੁਣ ਕਵਨ ਵਖਾਨੈ **ਅਗਮ ਅਗਮ ਅਗਮਈ** ॥ ਦਾਸੁ ਦਾਸ ਦਾਸ ਕੋ

ਕਰੀਅਹੁ ਜਨ ਨਾਨਕ ਹਰਿ ਸਰਣਈ
॥ ੪ ॥

ਅ.ਗ.ਮ.੫, ੪੦੨

**ਅਪੁਸਟ** apusṭ

**ਦੂਤ ਦੁਸਟ ਸਜਨਈ** dūt dusṭ sajnaī

**ਮਲੀਨ ਬੁਧਿ ਹਛਨਈ** mlīn búd hačhnaī

**ਸੁਖ ਸੰਪਤਿ** sukh sãpat

**ਸਗਲ ਭਵਨ ਪ੍ਰਗਟਈ**
sagal pàwan pragṭaī

**ਆਢ ਆਢ ਕਉ ਫਿਰਤ ਢੂੰਢਤੇ**
ā́ḍ ā́ḍ kɔ phirt ṭū̃́ḍte

**ਏਕੁ ਬੋਲੁ ਭੀ ਖਵਤੋ ਨਾਹੀ**
ek bol pī̀ khawto nāhī

**ਅਗਮ ਅਗਮ ਅਗਮਈ**
a'gam a'gam agmaī

**ਅਪੁਸਟ** – ਪੁੱਠੀ।

**ਅਪੁਸਟ ਬਾਤ** – ਜਦੋਂ ਤੋਂ ਮੇਰਾ ਗੁਰੂ ਨਾਲ ਮਿਲਾਪ ਹੋਇਆ ਹੈ ਮੇਰੀ ਹਰੇਕ ਪੁੱਠੀ ਗੱਲ ਤੋਂ ਸਿੱਧੀ ਗੱਲ ਹੋ ਗਈ।

**ਦੂਤ ਦੁਸਟ ਸਜਨਈ** – ਦੁਸ਼ਮਣ ਦੂਤ ਮਿੱਤਰ ਬਣ ਗਏ, ਸੱਜਣ ਬਣ ਗਏ।

**ਮਲੀਨ ਬੁਧਿ ਹਛਨਈ** – ਗੁਰੂ ਦੇ ਮਿਲ ਪੈਣ ਨਾਲ ਅਗਿਆਨਤਾ ਦੇ ਹਨੇਰੇ ਵਿਚ ਗਿਆਨ ਦਾ ਰਤਨ ਚਾਨਣਾ ਦੇਣ ਲੱਗਾ ਅਤੇ ਗੰਦੀ ਅਕਲ ਸਾਫ਼ ਹੋ ਗਈ।

**ਸੁਖ ਸੰਪਤਿ** – ਗੁਰੂ ਦੇ ਮਿਲਣ ਤੋਂ ਸੁਖ ਅਤੇ ਧਨ ਹਰੀ ਨਾਮ ਦੇ ਫਲ ਵਜੋਂ ਮਿਲ ਜਾਂਦੇ ਹਨ।

**ਸਗਲ ਭਵਨ ਪ੍ਰਗਟਈ** – ਗੁਰੂ ਦੇ ਮਿਲਣ ਤੋਂ ਪਹਿਲਾਂ ਮੈਨੂੰ ਨਿਕੰਮੇ ਨੂੰ ਕੋਈ ਨਹੀਂ ਸੀ ਜਾਣਦਾ। ਪਰਮਾਤਮਾ ਦੀ ਮਿਹਰ ਹੋਈ ਤਾਂ ਮੈਂ ਹੁਣ ਸਾਰੇ ਜਹਾਨ ਵਿਚ ਉੱਘਾ ਹੋ ਗਿਆ ਹਾਂ।

**ਆਢ ਆਢ ਕਉ ਫਿਰਤ ਢੂੰਢਤੇ** – ਪਹਿਲਾਂ ਮੈਂ ਅੱਧੀ ਅੱਧੀ ਦਮੜੀ ਲੱਭਦਾ ਫਿਰਦਾ ਸੀ ਅਤੇ ਹੁਣ ਮੇਰੀ ਸਾਰੀ ਤ੍ਰਿਸ਼ਨਾ ਬੁਝ ਗਈ ਹੈ।

**ਏਕੁ ਬੋਲੁ ਭੀ ਖਵਤੋ ਨਾਹੀ** – ਅੱਗੇ ਮੈਂ ਕਿਸੇ ਦੀ ਇਕ ਗਲ ਵੀ ਨਹੀਂ ਸਹਿੰਦਾ ਸੀ ਅਤੇ ਹੁਣ ਸਾਧ ਸੰਗਤ ਦੁਆਰਾ ਠੰਢਾ, ਸਹਿਣਸ਼ੀਲਤਾ ਵਾਲਾ ਹੋ ਗਿਆ।

**ਅਗਮ ਅਗਮ ਅਗਮਈ** – ਮੇਰੀ ਇਕ ਜੀਭ ਹੈ ਅਤੇ ਇਹ ਇਕੋ ਜੀਭ ਉਸ ਪਰਮਾਤਮਾ ਦੇ ਕਿਹੜੇ ਕਿਹੜੇ ਗੁਣ ਬਿਆਨ ਕਰੇ। ਉਹ ਤਾਂ ਬਿਲਕੁਲ ਅਪਹੁੰਚ ਹੈ।

## ਅਪੁਨੀ apnī

ਪੜਨਾਂਵ
ਪਰਮਾਤਮਾ ਦੀ ਆਪਣੀ ਭਗਤੀ

**ਅਪੁਨੀ ਬਿਧਿ ਆਪਿ ਜਨਾਵਹੁ**

apnī bíd āp janāwɔ

ਉਹ ਕਰਤਾਰ ਆਪਣੀ ਬਿਧਿ ਆਪ ਹੀ ਜਾਣਦਾ ਹੈ। ਉਸ ਦੇ ਸਿਮਰਨ ਨਾਲ ਸਭ ਕੁਝ ਮਿਲਦਾ ਹੈ। ਕਦੀ ਵੀ ਕੋਈ ਘਾਲ ਬਿਰਥੀ ਨਹੀਂ ਜਾਂਦੀ। ਉਹ ਆਪਣੇ ਗੁਰਮੁਖ ਨੂੰ ਕਾਮ, ਕ੍ਰੋਧ, ਲੋਭ ਤੋਂ ਬਚਾਉਂਦਾ ਹੈ। ਗੁਰਮੁਖ ਨੂੰ ਆਪਣਾ ਕਰਤਾਰ ਕਦੀ ਨਹੀਂ ਵਿਸਰਦਾ। ਉਹ ਸਾਧ ਸੰਗਤ ਵਿਚ ਗੁਰ ਸ਼ਬਦ ਦੀ ਸੋਝੀ ਪਾਉਂਦਾ ਹੈ। ਵਾਹਿਗੁਰੂ ਉਸ ਦੀ ਸਾਰ ਸਮਾਲਦਾ ਹੈ, ਪਿਆਰ ਨਾਲ ਆਪਣੇ ਗਲੇ ਲਾ ਲੈਂਦਾ ਹੈ।

ਸੋਰਠਿ ਮਹਲਾ ੫ ॥ ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ ॥ ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ ॥ ੧ ॥ **ਅਪੁਨੀ ਬਿਧਿ ਆਪਿ ਜਨਾਵਹੁ** ॥ ਹਰਿ ਜਨ ਮੰਗਲ ਗਾਵਹੁ ॥ ੧ ॥ ਰਹਾਉ ॥ ਬਿਸਰੁ ਨਾਹੀ **ਕਬਹੂ ਹੀਏ** ਤੇ ਇਹ ਬਿਧਿ ਮਨ ਮਹਿ ਪਾਵਹੁ ॥ ਗੁਰੁ ਪੂਰਾ ਭੇਟਿਓ ਵਡਭਾਗੀ ਜਨ ਨਾਨਕ **ਕਤਹਿ ਨ ਧਾਵਹੁ** ॥ ੨ ॥ ੩ ॥ ੩੧ ॥ ਸੋਰਠਿ ਮਹਲਾ ੫ ॥ ਜਾ ਕੈ ਸਿਮਰਣਿ ਸਭੁ ਕਛੁ ਪਾਈਐ **ਬਿਰਥੀ ਘਾਲ ਨ ਜਾਈ** ॥ ਤਿਸੁ ਪ੍ਰਭ ਤਿਆਗਿ **ਅਵਰ ਕਤ ਰਾਚਹੁ** ਜੋ ਸਭ ਮਹਿ ਰਹਿਆ ਸਮਾਈ ॥ ੧ ॥ ਹਰਿ ਹਰਿ ਸਿਮਰਹੁ ਸੰਤ ਗੋਪਾਲਾ ॥ ਸਾਧਸੰਗਿ ਮਿਲਿ ਨਾਮੁ ਧਿਆਵਹੁ **ਪੂਰਨ ਹੋਵੈ ਘਾਲਾ** ॥ ੧ ॥ ਰਹਾਉ ॥ ਸਾਰਿ ਸਮਾਲੈ ਨਿਤਿ ਪ੍ਰਤਿਪਾਲੈ ਪ੍ਰੇਮ ਸਹਿਤ ਗਲਿ ਲਾਵੈ ॥ ਕਹੁ ਨਾਨਕ ਪ੍ਰਭ ਤੁਮਰੇ ਬਿਸਰਤ ਜਗਤ ਜੀਵਨੁ ਕੈਸੇ ਪਾਵੈ ॥ ੨ ॥ ੪ ॥ ੩੨ ॥

ਅ.ਗ.ਮ.੫, ੬੧੭

**ਅਪੁਨੀ** apnī

**ਆਪਿ ਜਨਾਵਹੁ** āp janāwo

**ਕਬਹੂ ਹੀਏ ਤੇ** kabhū hīe te

**ਕਤਹਿ ਨ ਧਾਵਹੁ** katɛ́ na tā̀wɔ

**ਬਿਰਥੀ ਘਾਲ ਨ ਜਾਈ**
birthī kā̀l na jāī

**ਅਵਰ ਕਤ ਰਾਚਹੁ** awar kat rāčo

**ਪੂਰਨ ਹੋਵੈ ਘਾਲਾ** pūran howɛ kā̀lā

**ਅਪੁਨੀ** – ਪਰਮਾਤਮਾ ਦੀ ਆਪਣੀ।

**ਅਪੁਨੀ ਬਿਧਿ ਆਪਿ ਜਨਾਵਹੁ** – ਹਰੀ ਕੋਲੋਂ ਦਾਤ ਮੰਗਦੇ ਹਾਂ ਕਿ ਸਾਡੇ ਪਾਪ ਦੂਰ ਕਰੋ ਅਤੇ ਮਿਲਣ ਦੀ ਜਾਚ ਦੱਸੋ। ਹੇ ਹਰੀ ! ਆਪਣੀ ਜੁਗਤੀ (ਜਾਚ) ਨੂੰ ਆਪ ਹੀ ਸਾਨੂੰ ਬੁਝਾ ਦੇ ਕਿ ਤੈਨੂੰ ਕਿਵੇਂ ਮਿਲੀਦਾ ਹੈ।

**ਕਬਹੂ ਹੀਏ** – ਹੇ ਪ੍ਰਭੂ ! ਮੇਰੇ ਮਨ ਵਿਚ ਇਹੋ ਜਿਹੀ ਸਿਖਿਆ ਪਾ ਦੇ ਕਿ ਮੇਰੇ ਹਿਰਦੇ ਤੋਂ ਤੂੰ ਕਦੇ ਵੀ ਨਾ ਵਿਸਰੇਂ।

**ਕਤਹਿ ਨ ਧਾਵਹੁ** – ਜਦੋਂ ਵੱਡੇ ਭਾਗਾਂ ਕਾਰਣ ਪੂਰਾ ਗੁਰੂ ਮਿਲ ਜਾਂਦਾ ਹੈ ਫਿਰ ਮਨ ਕਿਸੇ ਹੋਰ ਪਾਸੇ ਨਹੀਂ ਦੌੜਦਾ।

**ਬਿਰਥੀ ਘਾਲ ਨ ਜਾਈ** – ਸ੍ਰਿਸ਼ਟੀ ਦੇ ਪਾਲਣਹਾਰੇ ਦਾ ਸਦਾ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ। ਸਿਮਰਨ ਦੀ ਮਿਹਨਤ ਨਿਸਫਲ ਨਹੀਂ ਜਾਂਦੀ।

**ਅਵਰ ਕਤ ਰਾਚਹੁ** – ਜੋ ਪ੍ਰਭੂ ਸਭ ਦੇ ਵਿਚ ਸਮਾ ਰਿਹਾ ਹੈ ਉਸ ਨੂੰ ਤਿਆਗ ਕੇ ਹੋਰਨਾਂ ਚੀਜ਼ਾਂ ਵਿਚ ਕਿਉਂ ਪਿਆਰ ਪਾਇਆ ਜਾਵੇ।

**ਪੂਰਨ ਹੋਵੈ ਘਾਲਾ** – ਸਾਧ ਸੰਗਤ ਵਿਚ ਮਿਲ ਕੇ ਪਰਮਾਤਮਾ ਦਾ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ। ਗੁਰੂ ਨਾਲ ਮਿਲ ਕੇ ਨਾਮ ਜਪੋ। ਇਹ ਘਾਲ ਬਿਰਥੀ ਨਹੀਂ ਜਾਂਦੀ। ਸਿਮਰਨ ਦੀ ਮਿਹਨਤ ਪੂਰੀ ਹੁੰਦੀ ਹੈ, ਸਫਲ ਹੁੰਦੀ ਹੈ।

## ਅਫ਼ਸੋਸ afsos

ਨਾਂਵ ਪੁਲਿੰਗ
ਦੁਖ, ਸੋਗ, ਪਛਤਾਵਾ

### ਲਖ ਅਫ਼ਸੋਸ ਕਾਮਲ ਹੋਇਆ

lakh afsos kāmal hoiā

ਮੈਨੂੰ ਬਹੁਤ ਅਫਸੋਸ ਹੈ ਕਿ ਅੱਲਾਹ ਨੇ ਮੈਨੂੰ ਇਸ ਸੰਸਾਰ ਵਿਚ ਕਿਉਂ ਭੇਜ ਦਿੱਤਾ। ਉਸ ਵਕਤ ਜਦੋਂ ਰੋਜ਼ ਮੀਸਾਕ (ਰੋਜ਼-ਏ-ਮੀਸਾਕ ਭਾਵ ਇਕਰਾਰ ਕਰਨ ਦਾ ਦਿਨ) ਸੀ ਤਾਂ ਅੱਲਾਹ ਨੇ ਮੇਰੀ ਰੂਹ ਨੂੰ ਆਪਣੇ ਦਰਬਾਰ ਵਿਚੋਂ ਬਾਹਰ ਕਿਉਂ ਭੇਜ ਦਿੱਤਾ? ਰੋਜ਼-ਏ-ਮੀਸਾਕ ਤੋਂ ਭਾਵ ਉਸ ਦਿਨ ਤੋਂ ਹੈ ਜਿਸ ਦਿਨ ਅੱਲਾ ਨੇ ਕੁਲ ਰੂਹਾਂ ਨੂੰ ਇਕੱਤਰ ਕਰਕੇ ਇਹ ਵਾਅਦਾ ਲਿਆ ਸੀ ਕਿ ਮੈਂ ਤੁਹਾਡਾ ਰਬ ਹਾਂ ਅਤੇ ਕੁਲ ਰੂਹਾਂ ਨੇ ਉਸਦੀ ਖੁਦਾਈ/ਰੱਬਤਾ ਦਾ ਇਕਰਾਰ ਕੀਤਾ ਸੀ ਕਿ ਹਾਂ ਤੂੰ ਅਸਾਡਾ ਰੱਬ ਏਂ। ਇਸ ਨੂੰ ਰੋਜ਼-ਏ-ਅਜ਼ਲ ਭਾਵ ਪਹਿਲਾ ਦਿਨ ਵੀ ਕਿਹਾ ਜਾਂਦਾ ਹੈ। ਮੇਰੀ ਅਰਜ਼ ਹੈ ਕਿ ਹੇ ਅੱਲਾਹ! ਤੂੰ ਮੈਨੂੰ ਨੇਕ ਕੰਮ ਕਰਨ ਦੀ ਤੌਫ਼ੀਕ (ਹੌਂਸਲਾ, ਹਿੰਮਤ, ਸ਼ਕਤੀ) ਨਹੀਂ ਬਖਸ਼ੀ ਅਤੇ ਮਾੜੇ ਕਰਮ ਕਰਨ ਲਾ ਦਿੱਤਾ। ਇਸ ਤਰ੍ਹਾਂ ਮੈਨੂੰ ਖਾਲੀ ਹਥ ਧਰਤੀ ਉਤੇ ਭੇਜ ਦਿੱਤਾ।

**ਲਾ ਲਖ ਅਫ਼ਸੋਸ ਕਾਮਲ ਹੋਇਆ**,
**ਦੁਨੀਆ ਵਿਚ ਅਲ੍ਹਾ ਮੈਨੂੰ ਟੋਰਿਆ ਕਿਉਂ**?
ਜਦੋਂ **ਰੋਜ਼ ਮੀਸਾਕ ਦਾ ਦਿਨ** ਹੋਇਆ,
**ਅੱਲ੍ਹਾ ਰੂਹ ਮੇਰਾ ਉਥੋਂ ਛੋੜਿਆ** ਕਿਉਂ?
ਨਹੀਂ **ਨੇਕੀਆਂ ਦੀ ਤੌਫ਼ੀਕ** ਕੀਤੀ,
ਬੁਰੀ ਤਰਫ਼ ਅਲ੍ਹਾ ਮੈਨੂੰ ਮੋੜਿਆ ਕਿਉਂ?
**ਜ਼ਾਰੋ ਜ਼ਾਰ ਪੁਕਾਰਦਾ** 'ਫ਼ਕਰਦੀਨਾ',
ਖਾਲੀ ਏਸ ਜਹਾਨ ਥੀਂ ਟੋਰਿਆ ਕਿਉਂ?

ਮੀਆਂ ਫ਼ਕਰ-ਉੱਦੀਨ, ਸੀਹਰਫੀ, ੫੯੮

ਅਫ਼ਸੋਸ afsos

ਲਾ ਲਖ ਅਫ਼ਸੋਸ ਕਾਮਲ ਹੋਇਆ
lā lakh afsos kāmal hoiā

ਦੁਨੀਆ ਵਿਚ ਅਲ੍ਹਾ ਮੈਨੂੰ ਟੋਰਿਆ ਕਿਉਂ
dunīā wič allá mɛnũ ṭoriā kiõ

ਰੋਜ਼ ਮੀਸਾਕ ਦਾ ਦਿਨ
roz mīsāk dā din

ਅੱਲ੍ਹਾ ਰੂਹ ਮੇਰਾ ਉਥੋਂ ਛੋੜਿਆ
allá rūh merā utthõ čhoṛiā

ਨਹੀਂ ਨੇਕੀਆਂ ਦੀ ਤੌਫ਼ੀਕ ਕੀਤੀ
nahĩ nekīā̃ dī tɔfīk kītī

ਬੁਰੀ ਤਰਫ਼ ਅਲ੍ਹਾ ਮੈਨੂੰ ਮੋੜਿਆ ਕਿਉਂ
burī tarf allá mɛnū moṛiā̃ kiõ
ਜ਼ਾਰੋ ਜ਼ਾਰ ਪੁਕਾਰਦਾ zāro zār pukārdā

**ਅਫ਼ਗਾਰ** afgār
ਵਿਸ਼ੇਸ਼ਣ
ਜ਼ਖ਼ਮੀ, ਘਾਇਲ

**ਫਟੇ ਨੈਣਾਂ ਦੇ ਜਿਗਰ ਅਫ਼ਗਾਰ ਬੈਠੇ**

phaṭe nɛṇā̃ de jigar afgār bɛṭhe

ਆਸ਼ਕ ਜ਼ਖ਼ਮੀ ਹਾਲਤ ਵਿਚ ਆਪਣੇ ਜ਼ਖ਼ਮਾਂ ਦਾ ਇਲਾਜ ਕਰਨ ਵਾਲੇ ਸਰਜਨ ਦੇ ਦਰਵਾਜੇ 'ਤੇ ਬੈਠੇ ਹਨ। ਉਹਨਾਂ ਦੀ ਆਵਾਜ਼ ਸੁਣ ਕੇ ਉਹ ਆਪਣੇ ਸੇਵਕਾਂ ਨੂੰ ਪੁੱਛਦਾ ਹੈ ਕਿ ਇਹ ਲੋਕ ਕੌਣ ਹਨ ਅਤੇ ਇਥੇ ਕਿਸ ਲਈ ਬੈਠੇ ਹਨ। ਇਹ ਲੋਕ ਕਿਸ ਦੀ ਭਾਲ ਵਿਚ ਇਥੇ ਆਏ ਹਨ ਅਤੇ ਹੁਣ ਇਹ ਕਿਸੇ ਦੇ ਇੰਤਜ਼ਾਰ ਵਿਚ ਇਥੇ ਰੁਕੇ ਹੋਏ ਹਨ। ਨਾ ਇਥੇ ਕੋਈ ਲੰਗਰ ਲਗਿਆ ਹੋਇਆ ਹੈ, ਨਾ ਕੋਈ ਦਵਾਖਾਨਾ ਹੈ ਅਤੇ ਨਾ ਹੀ ਮੈਂ ਕੋਈ ਮਾਹਰ ਵੈਦ ਹਾਂ। ਫਿਰ ਇਥੇ ਇਹ ਬਿਮਾਰ ਲੋਕ ਕਿਉਂ ਬੈਠੇ ਹਨ। ਇਥੇ ਦਰੇ ਜੱਰਾਹ ਤੋਂ ਭਾਵ ਹੈ ਜ਼ਖ਼ਮਾਂ ਦਾ ਇਲਾਜ ਕਰਨ ਵਾਲੇ ਸਰਜਨ ਦਾ ਦਰ। ਉਸਾਕ (ਉੱਸ਼ਾਕ) ਆਸ਼ਕ ਦਾ ਬਹੁਵਚਨ ਹੈ। ਦਾਰੁਸ਼ਫ਼ਾ ਤੋਂ ਭਾਵ ਹੈ ਦਵਾਖਾਨਾ। ਹਾਜ਼ਿਕ ਦਾ ਅਰਥ ਹੈ ਇਲਾਜ ਕਰਨ ਵਾਲਾ ਮਾਹਰ ਵੈਦ।

**ਦਾਲ ਦਰੇ ਜੱਰਾਹ ਉਸਾਕ ਉਤੇ,**
**ਫਟੇ ਨੈਣਾਂ ਦੇ ਜਿਗਰ ਅਫ਼ਗਾਰ ਬੈਠੇ।**
ਸੁਣ ਕੇ ਸ਼ੋਰ ਉਹ ਬੋਲਿਆ ਖ਼ਾਦਮਾਂ ਨੂੰ,
ਕੌਣ ਬੈਠੇ, ਕਿਉਂ ਬੈਠੇ, ਕਿਸ ਕਾਰ ਬੈਠੇ।
ਕਿਸ ਨੂੰ ਢੂੰਡਦੇ ਕਿਸ ਦੀ ਤਲਾਸ਼ ਕਰਦੇ,
ਕਿਸ ਦੀ ਕਰਨ ਕਾਰ ਇੰਤਜ਼ਾਰ ਬੈਠੇ।
**ਨਾ ਕੋਈ ਲੰਗਰ ਨਾ ਦਾਰੁਸ਼ਫ਼ਾ 'ਸਾਈਆਂ',**
**ਨਾ ਮੈਂ ਹਾਜ਼ਿਕ ਤੇ ਕਿਉਂ ਬੀਮਾਰ ਬੈਠੇ।**

ਅਹਿਮਦ ਅਲੀ ਸਾਈਆਂ, ਸੀਹਰਫੀ, ੩੪੧

ਅਫ਼ਗਾਰ afgār

ਦਾਲ ਦਰੇ ਜੱਰਾਹ ਉਸਾਕ ਉਤੇ
dāl dare jarrāh usāk utte

ਫਟੇ ਨੈਣਾਂ ਦੇ ਜਿਗਰ ਅਫ਼ਗਾਰ ਬੈਠੇ
phaṭe nɛṇā̃ de jigar afgār bɛṭhe

ਨਾ ਕੋਈ ਲੰਗਰ ਨਾ ਦਾਰੁਸ਼ਫ਼ਾ 'ਸਾਈਆਂ'
nā koī lãgar nā dārušfā sāīā̃

ਨਾ ਮੈਂ ਹਾਜ਼ਿਕ ਤੇ ਕਿਉਂ ਬੀਮਾਰ ਬੈਠੇ
nā mɛ̃ hāzik te kiõ bīmār bɛṭhe

**ਅਫੀਮ** afīm
ਨਾਂਵ ਇਸਤਰੀਲਿੰਗ
ਪੋਸਤ ਦੇ ਡੋਡੇ ਦਾ ਸਤ ਜੋ ਦਵਾਈ ਅਤੇ ਨਸ਼ੇ ਵਜੋਂ ਵਰਤਿਆਂ ਜਾਂਦਾ ਹੈ

**ਡੱਬੀ ਦੇ ਜਾਇਓ ਜੀ ਅਫੀਮ ਦੀ**
ḍabbī de jāio jī afīm dī

ਨੌਕਰੀ ਗਏ ਮਾਹੀ ਦੀ ਵਹੁਟੀ ਨੂੰ ਪਿੱਛੇ ਇਕੱਲਿਆਂ ਮਾਘ ਮਹੀਨੇ ਦੀਆਂ ਲੰਬੀਆਂ ਅਤੇ ਠੰਢੀਆਂ ਰਾਤਾਂ ਲੰਘਾਉਣੀਆਂ ਮੁਹਾਲ ਹੋ ਜਾਂਦੀਆਂ ਹਨ ਅਤੇ ਪਤੀ ਦਾ ਵਿਛੋੜਾ ਨਹੀਂ ਸਹਿ ਹੁੰਦਾ। ਉਹ ਕਹਿੰਦੀ ਹੈ ਕਿ ਜੇਕਰ ਪਰਦੇਸਾਂ ਵਿਚ ਨੌਕਰੀ ਕਰਨ ਤੁਰ ਜਾਣਾ ਹੈ ਤਾਂ ਉਸ ਨੂੰ ਅਫੀਮ ਦੀ ਡੱਬੀ ਦੇ ਜਾਵੇ ਜਿਸ ਨਾਲ ਉਹ ਬੇਹੋਸ਼ੀ ਦੀ ਹਾਲਤ ਵਿਚ ਰਹੇ ਅਤੇ ਪਤੀ ਦੀ ਯਾਦ ਨਾ ਸਤਾਏ। ਪਰ ਪਤੀ ਉਸ ਨੂੰ ਦਿਲਾਸਾ ਦਿੰਦਾ ਕਹਿੰਦਾ ਹੈ ਕਿ ਅਜਿਹੀ ਸੁਹਣੀ ਨਾਰ ਨੂੰ ਅਫੀਮ ਦੀ ਡੱਬੀ ਕਿਉਂ ਦੇਵਾਂ ਸਗੋਂ ਮੈਂ ਮਾਘ ਦੇ ਮਹੀਨੇ ਵਾਪਸ ਘਰ ਪਰਤ ਆਵਾਂਗਾ।

**ਚੀਰਾ ਤੇਰਾ ਸੋਹਣਾ ਆ,**
**ਮੁੰਡਿਆ ਵੇ ਸ਼ੌਕੀਆ!**
**ਜੇ ਉਠ ਜਾਣਾ ਨੌਕਰੀ**
**ਡੱਬੀ ਦੇ ਜਾਇਓ ਜੀ ਅਫੀਮ ਦੀ।**
ਸੂਰਤ ਤੇਰੀ ਸੋਹਣੀ ਆ,
ਨਾਜੋ ਨੀ ਗੋਰੀਏ!
ਮਾਘ ਮਹੀਨੇ ਆ ਜਾਣਾ,
**ਡੱਬੀ ਨਾ ਖਾਈਏ ਨੀ ਅਫੀਮ ਦੀ।**

ਬੋਲ ਪੰਜਾਬਣ ਦੇ, II, ੧੨੬

ਅਫੀਮ afīm

ਡੱਬੀ ਦੇ ਜਾਇਓ ਜੀ ਅਫੀਮ ਦੀ
ḍabbī de jāio jī afīm dī

ਚੀਰਾ ਤੇਰਾ ਸੋਹਣਾ cīrā terā sóṇā

ਮੁੰਡਿਆ ਵੇ ਸ਼ੌਕੀਆ mũḍiā we ṣɔ̃kīā

ਜੇ ਉਠ ਜਾਣਾ ਨੌਕਰੀ je uṭh jaṇā nɔkrī

ਡੱਬੀ ਨਾ ਖਾਈਏ ਨੀ ਅਫੀਮ ਦੀ
ḍabbī nā khāīe nī afīm dī

**ਅਬਦਾਲ** abdāl
ਨਾਂਵ ਪੁਲਿੰਗ
ਇਸਲਾਮੀ ਪਰੰਪਰਾ ਵਿਚ ਖਾਸ ਰੁਤਬੇ ਦਾ ਧਾਰਕ, ਵਲੀ

**ਜਿਵੇਂ ਕਿਸੇ ਅਬਦਾਲ ਨੇ ਭੰਗ ਪੀਤੀ**
jiwẽ kise abdāl ne pa̖g pītī

ਅਬਦਾਲ ਦੇ ਭੰਗ ਪੀ ਲੈਣ ਦਾ ਭਾਵ ਚੰਗੇ ਭਲੇ ਦਾਨੇ ਬੰਦੇ ਵਲੋਂ ਹੋਸ਼ ਗਵਾ ਲੈਣ ਹੈ। ਹੀਰ ਦੇ ਬਾਬਲ ਨੇ ਜਦੋਂ ਵੇਖਿਆ ਕਿ ਹੀਰ ਰਾਂਝੇ ਦੇ ਪਿਆਰ ਵਿਚ ਪੈ ਗਈ ਹੈ ਤਾਂ ਉਸਦੇ ਮਨ ਦੀ ਹਾਲਤ ਇਸ ਤਰ੍ਹਾਂ ਸੀ ਜਿਵੇਂ ਕਿਸੇ ਅਬਦਾਲ ਨੇ ਭੰਗ ਪੀ ਲਈ ਹੋਵੇ। ਉਹ ਕਮਲਾ ਜਿਹਾ ਹੋ ਗਿਆ ਅਤੇ ਬੇਹਾਲ ਹੋਇਆ ਸੋਚਣ ਲਗ ਪਿਆ ਕਿ ਇਸ ਨੱਢੀ ਭਾਵ ਇਸ ਕੁੜੀ ਦੇ ਮਨ ਵਿਚ ਪਿਆਰ ਦਾ ਚਾਅ ਹੈ, ਇਸ ਲਈ ਇਸ ਦਾ ਵਿਆਹ ਕਰ ਦੇਣਾ ਚਾਹੀਦਾ ਹੈ।

> **ਮੂੰਹੋਂ ਕਢ ਕੇ ਆਪ ਬਦਨਾਮ ਹੋਣਾ**,
> **ਨਹੀਂ, ਮਹਿਰ ਜੀ, ਸਾਊਆਂ ਵਿਚ ਰੀਤੀ**।
> **ਮਸਤ ਹੋਇ ਗੁੱਸੇ ਵਿਚ ਮਹਿਰ ਖੜਾ**,
> **ਜਿਵੇਂ ਕਿਸੇ ਅਬਦਾਲ ਨੇ ਭੰਗ ਪੀਤੀ**।
> ਕਿਤੇ ਨਢੀ ਦਾ ਚਾਇ ਵਿਆਹ ਕੀਚੇ,
> ਇਹੋ ਮਹਿਰ ਨੇ ਜੀਉ ਦੇ ਵਿਚ ਸੀਤੀ।

ਹੀਰ ਵਾਰਿਸ, ੮੭

ਅਬਦਾਲ abdāl

ਮੂੰਹੋਂ ਕਢ ਕੇ ਆਪ ਬਦਨਾਮ ਹੋਣਾ
mūhõ káḍ ke āp badnām hoṇā

ਨਹੀਂ, ਮਹਿਰ ਜੀ, ਸਾਊਆਂ ਵਿਚ ਰੀਤੀ
nahī mɛ́r jī sāūā̃ wič rītī

ਮਸਤ ਹੋਇ ਗੁੱਸੇ ਵਿਚ ਮਹਿਰ ਖੜਾ
mast hoe gusse wič mɛ́r kháṛā

ਜਿਵੇਂ ਕਿਸੇ ਅਬਦਾਲ ਨੇ ਭੰਗ ਪੀਤੀ
jiwẽ kise abdāl ne pa̖g pītī

ਇਹੋ ਮਹਿਰ ਨੇ ਜੀਉ ਦੇ ਵਿਚ ਸੀਤੀ
iho mɛ́r ne jīo de wič sītī

**ਅੰਬਰ** ãbar
ਨਾਂਵ ਪੁਲਿੰਗ
ਅਸਮਾਨ, ਆਕਾਸ਼

**ਅੰਬਰ ਜਗਣ ਮਸਾਲਾਂ**
ãbar jagaṇ msālā̃

ਮੌਤ ਉਪਰੰਤ ਵੈਣਾਂ ਵਿਚ ਔਰਤਾਂ ਜੁਆਨ ਧੀ ਦੀ ਮੌਤ ਸਮੇਂ ਵੈਣ ਪਾਉਂਦੀਆਂ ਕਹਿੰਦੀਆਂ ਹਨ ਕਿ ਜਿੱਥੇ ਉਹ ਬੈਠ ਜਾਂਦੀ ਹੈ ਅੰਬਰ ਨੂੰ ਭਾਗ ਲੱਗ ਜਾਂਦੇ ਹਨ। ਧਰਤੀ ਨੂੰ ਰੂਪ ਚੜ੍ਹ ਜਾਂਦਾ ਹੈ ਅਤੇ ਅੰਬਰ ਤੱਕ ਮਸਾਲਾਂ ਜਗਣ ਲੱਗ ਪੈਂਦੀਆਂ ਹਨ।

> ਜਿੱਥੇ ਤੂੰ ਬਹਿ ਜਾਵੇਂ ਨੀ!
> ਮੇਰੀ ਅੰਬੜੀ ਦੀਏ ਜਾਈਏ।
> **ਧਰਤੀ ਨੂੰ ਰੂਪ ਚੜ੍ਹ ਜਾਵੇ** ਨੀ,
> **ਅੰਬਰ ਜਗਣ ਮਸਾਲਾਂ**।

ਬੋਲ ਪੰਜਾਬਣ ਦੇ, III, ੬੭

**ਅੰਬਰ** ãbar

**ਅੰਬਰ ਜਗਣ ਮਸਾਲਾਂ** ãbar jagaṇ msālā̃

**ਧਰਤੀ ਨੂੰ ਰੂਪ ਚੜ੍ਹ ਜਾਵੇ**
tàrtī nū̃ rūp cáṛ jāwe

**ਅੰਬਰੁ ਧਰਤਿ ਵਿਛੋੜਿਅਨੁ ਕੁਦਰਤਿ ਕਰਿ ਕਰਤਾਰ ਕਹਾਇਆ**

ãbar tàrt wičhoṛian qudrat kar kartār kahāiā

ਵਾਹਿਗੁਰੂ ਨੇ ਕੁਦਰਤ ਸਾਜ ਕੇ ਅੰਬਰ ਤੇ ਧਰਤੀ ਨਿਖੇੜੇ। ਧਰਤੀ ਅੰਦਰ ਪਾਣੀ ਕੀਤਾ ਤੇ ਬਿਨਾਂ ਥੰਮ੍ਹਾਂ ਦੇ ਆਗਾਸ ਦੀ ਸਿਰਜਣਾ ਕੀਤੀ। ਸੂਰਜ ਚੰਦ ਨੂੰ ਆਪਣੇ ਆਪਣੇ ਥਾਂ ਤੇ ਨਿਯੁਕਤ ਕੀਤਾ। ਛੇ ਰੁੱਤਾਂ, ਬਾਰਹ ਮਹੀਨੇ ਬਣਾ ਕੇ ਇਸ ਸੰਸਾਰ ਨੂੰ ਧੰਦੇ ਲਾਇਆ।

**ਅੰਬਰੁ ਧਰਤਿ ਵਿਛੋੜਿਅਨੁ ਕੁਦਰਤਿ ਕਰਿ ਕਰਤਾਰ ਕਹਾਇਆ॥ ਧਰਤੀ** ਅੰਦਰਿ ਪਾਣੀਐ ਵਿਣੁ ਥੰਮਾਂ ਆਗਾਸੁ ਰਹਾਇਆ॥ **ਇੰਨ੍ਹਣ ਅੰਦਰਿ ਅਗਿ ਧਰਿ ਅਹਿਨਿਸਿ ਸੂਰਜੁ ਚੰਦੁ ਉਪਾਇਆ॥ ਛਿਅ ਰੁਤਿ ਬਾਰਹ ਮਾਹ ਕਰਿ ਖਾਣੀ ਬਾਣੀ** ਚਲਤੁ ਰਚਾਇਆ॥ **ਮਾਣਸ ਜਨਮੁ ਦੁਲੰਭੁ** ਹੈ ਸਫਲੁ ਜਨਮੁ ਗੁਰੁ ਪੂਰਾ ਪਾਇਆ॥ ਸਾਧਸੰਗਤਿ ਮਿਲਿ ਸਹਜਿ ਸਮਾਇਆ॥੩॥

ਵਾਰਾਂ ਭਾਈ ਗੁਰਦਾਸ, ੨੯

**ਅੰਬਰੁ** ãbar

**ਕੁਦਰਤਿ** qudrat

**ਧਰਤੀ** tàrtī

**ਇੰਨ੍ਹਣ ਅੰਦਰਿ ਅਗਿ ਧਰਿ**
ı́naṇ ãdar ag tàr

**ਅਹਿਨਿਸਿ ਸੂਰਜੁ ਚੰਦੁ ਉਪਾਇਆ**
ɛ́nis sūraj čãd upāiā

**ਛਿਅ ਰੁਤਿ** čhe rut

**ਬਾਰਹ ਮਾਹ** bārā má

**ਖਾਣੀ ਬਾਣੀ** khāṇī bāṇī

**ਮਾਣਸ ਜਨਮੁ ਦੁਲੰਭੁ** māṇas janm dulā́b

**ਅੰਬਰੁ** – ਆਸਮਾਨ, ਆਕਾਸ਼।

**ਕੁਦਰਤਿ** – ਪ੍ਰਭੂ ਨੇ ਅਕਾਸ਼ ਤੇ ਧਰਤੀ ਨੂੰ ਵਿਛੋੜਿਆ ਹੈ ਤੇ ਇਸੇ ਕੁਦਰਤ, ਸ਼ਕਤੀ, ਮਾਇਆ ਕਰਕੇ ਉਸ ਨੇ ਕਰਤਾਰ, ਕਰਨਹਾਰ ਕਹਾਇਆ ਹੈ।

**ਧਰਤੀ** – ਧਰਤੀ ਦੇ ਅੰਦਰ ਤੇ ਬਾਹਰ ਪਾਣੀ ਹੀ ਪਾਣੀ ਹੈ ਤੇ ਉਸ ਨੇ ਬਿਨਾਂ ਥੰਮ੍ਹਾਂ ਦੇ ਆਕਾਸ਼ ਨੂੰ ਰੱਖਿਆ ਹੋਇਆ ਹੈ।

**ਇੰਨ੍ਹਣ ਅੰਦਰਿ ਅਗਿ ਧਰਿ ਸੂਰਜ ਚੰਦੁ ਉਪਾਇਆ** – ਉਸ ਨੇ ਲੱਕੜਾਂ ਵਿਚ ਅਗ ਨੂੰ ਧਰਿਆ ਹੋਇਆ ਹੈ। ਰਾਤ ਤੇ ਦਿਨ ਸਮੇਂ ਚਾਨਣਾ ਕਰਨ ਲਈ

ਸੂਰਜ ਤੇ ਚੰਦਰਮਾ ਨੂੰ ਬਣਾਇਆ ਹੈ।

**ਛਿਅ ਰੁਤਿ ਬਾਰਹ ਮਾਹ ਕਰਿ ਖਾਣੀ ਬਾਣੀ** – ਉਸ ਪ੍ਰਭੂ ਨੇ ਛੇ ਰੁੱਤਾਂ (ਬਸੰਤ, ਗ੍ਰੀਖਮ, ਵਰਖਾ, ਸਰਦ, ਹੇਮੰਤ, ਸ਼ਿਸ਼ਰ), ਬਾਰਾਂ ਮਹੀਨੇ (ਚੇਤ, ਵਿਸਾਖ, ਜੇਠ, ਹਾੜ੍ਹ, ਸਾਉਣ, ਭਾਦੋਂ, ਅੱਸੂ, ਕੱਤਕ, ਮੱਘਰ, ਪੋਹ, ਮਾਘ, ਫੱਗਣ) ਚਾਰ ਖਾਣੀਆ (ਅੰਡਜ, ਜੇਰਜ, ਸੇਤਜ, ਉਤਭੁਜ) ਤੇ ਚਾਰ ਬਾਣੀਆਂ (ਪਰਾ, ਪਸ਼ਯੰਤੀ, ਮਧਯਮਾ, ਬੈਖਰੀ) ਦਾ ਕੌਤਕ ਰਚਿਆ ਹੋਇਆ ਹੈ।

**ਮਾਣਸ ਜਨਮੁ ਦੁਲੰਭੁ** – ਇਹ ਮਨੁਖਾ ਜਨਮ ਬੜਾ ਦੁਰਲਭ ਹੈ, ਜਿਸ ਨੇ ਪੂਰੇ ਗੁਰੂ ਨੂੰ ਪਾਇਆ ਹੈ, ਉਸ ਦਾ ਜਨਮ ਸਫਲ ਹੈ। ਜੋ ਸਾਧ-ਸੰਗਤ ਵਿਚ ਮਿਲ ਕੇ ਸਹਿਜ ਵਿਚ ਸਮਾ ਜਾਂਦਾ ਹੈ ਉਹ ਮੁਕਤ ਹੋ ਜਾਂਦਾ ਹੈ।

## ਅੰਬੜ ãbaṛ

ਨਾਂਵ ਇਸਤਰੀਲਿੰਗ
ਅੰਬੜੀ, ਮਾਤਾ, ਮਾਂ ; ਬਜ਼ੁਰਗ ਇਸਤਰੀ

### ਮੈਨੂੰ ਅੰਬੜ ਜੋ ਆਖਦੀ ਕਤ ਨੀ

mɛnū ãbaṛ jo ākhdī kat nī

ਮੈਨੂੰ ਮੇਰੀ ਬਜ਼ੁਰਗ ਮਾਂ ਕੱਤਣ ਲਈ ਕਹਿੰਦੀ ਹੈ ਭਾਵ ਕਰਮ ਕਰਨ ਲਈ ਕਹਿੰਦੀ ਹੈ ਪਰ ਮੈਨੂੰ ਤਾਂ ਇਸ਼ਕ ਦੀਆਂ ਤਿੱਖੀਆਂ ਸਾਂਗਾ, ਬਰਛੀਆਂ ਲਗ ਗਈਆਂ ਹਨ। ਆਸ਼ਕ ਆਮ ਲੋਕਾਂ ਵਾਂਗੂ ਉੱਪਰੋਂ ਉੱਪਰੋਂ ਨਹੀਂ ਰੋਂਦੇ ਸਗੋਂ ਆਪਣੇ ਆਪ ਨੂੰ ਖੋਰਦੇ ਹਨ। ਇਹ ਜੀਵਨ ਫਿਰ ਦੁਬਾਰਾ ਪ੍ਰਾਪਤ ਨਹੀਂ ਹੋਣਾ ਇਸ ਲਈ ਜੋ ਕਰਨਾ ਹੈ ਹੁਣੇ ਹੀ ਕਰਨਾ ਹੈ।

**ਮੈਨੂੰ ਅੰਬੜ ਜੋ ਆਖਦੀ ਕੱਤ ਨੀ,**
**ਮੈਨੂੰ ਭੋਲੀ ਜੋ ਆਖਦੀ ਕੱਤ ਨੀ।**
**ਮੈਂ ਨਿਜਿ ਕਤਣ ਨੂੰ ਸਿੱਖੀਆਂ,**
**ਮੈਨੂੰ ਲੱਗੀਆਂ ਸਾਂਗਾਂ ਤਿੱਖੀਆਂ,**
**ਮੈਂ ਪੱਖੀ ਨੂੰ ਮਾਰਾਂ ਲੱਤ ਨੀ।**
**ਹੰਝੂ ਰੋਂਦਾ ਸਭ ਕੋਈ,**
**ਆਸ਼ਕ ਰੋਂਦੇ ਰੱਤ ਨੀ,**
**ਕਹੈ ਹੁਸੈਨ ਸੁਣਾਇ ਕੈ,**
**ਇਥੈ ਫੇਰਿ ਨਾ ਆਵਣਾ ਵੱਤ ਨੀ।**

ਸ਼ਾਹ ਹੁਸੈਨ, ੧੩੨

ਅੰਬੜ ãbaṛ

ਮੈਨੂੰ ਅੰਬੜ ਜੋ ਆਖਦੀ ਕਤ ਨੀ
mɛnū ãbaṛ jo ākhdī kat nī
ਮੈਨੂੰ ਭੋਲੀ ਜੋ ਆਖਦੀ ਕੱਤ ਨੀ
mɛnū̃ pòlī jo ākhdī kat nī
ਮੈਂ ਨਿਜਿ ਕਤਣਿ ਨੂੰ ਸਿੱਖੀਆਂ
mɛ nij kattaṇ nū̃ sikkhīā̃
ਮੈਨੂੰ ਲੱਗੀਆਂ ਸਾਂਗਾਂ ਤਿੱਖੀਆਂ
mɛnū laggīā̃ sā̃gā̃ tikkhīā̃

ਮੈਂ ਪੱਖੀ ਨੂੰ ਮਾਰਾਂ ਲੱਤ ਨੀ
mɛ pakkhī nū̃ mārā̃ lat nī
ਹੰਝੂ ਰੋਂਦਾ ਸਭ ਕੋਈ ਆਸ਼ਕ ਰੋਂਦੇ ਰੱਤ ਨੀ
hā̃́jū rõdā sáb koī āšak rõde rat nī
ਕਹੈ ਹੁਸੈਨ ਸੁਣਾਇ ਕੈ ਇਥੈ ਫੇਰਿ ਨਾ ਆਵਣਾ ਵੱਤ ਨੀ
kahɛ husɛn suṇāe kɛ itthɛ pher nā āwṇā wat nī

**ਅਬਿਗਤਿ** abigat
ਨਾਮ ਇਸਤੀਲਿੰਗ
ਮਨ ਬਾਣੀ ਤੋਂ ਪਰ੍ਹੇ, ਨਾ ਜਾਣੀ ਜਾ ਸਕਣ ਵਾਲੀ ਹਾਲਤ

**ਅਬਿਗਤਿ ਗਤਿ ਅਸਗਾਹ ਆਖਿ ਵਖਾਣੀਐ**
abigat gat asgā́ ākh wkhāṇīɛ

ਗੁਰਮੁਖ ਵਾਹਿਗੁਰੂ ਦੀ ਸਿਫਤ ਸਲਾਹ ਵਿਚ ਅਕੱਥ ਕਹਾਣੀਆਂ ਰਚਦਾ ਹੈ। ਉਹ ਤੋਂ ਅਬਿਗਤਿ ਵਿਚ ਗਹਿਰ ਗੰਭੀਰ ਅਥਾਹ ਕਰਤਾਰ ਨਾਲ ਲਿਵ ਲਾਉਂਦਾ ਹੈ। ਸਾਧ ਸੰਗਤ ਦੇ ਸਚ ਖੰਡ ਵਿਚ ਸੱਚਾ ਨਾਉ ਧਿਆਉਂਦਾ ਹੈ।

**ਅਬਿਗਤਿ ਗਤਿ ਅਸਗਾਹ ਆਖਿ ਵਖਾਣੀਐ**॥ ਗਹਿਰ ਗੰਭੀਰ **ਅਥਾਹ** ਹਾਥਿ ਨ ਆਣੀਐ॥ ਬੂੰਦ ਲਖ **ਪਰਵਾਹ** ਹੁਲੜ ਵਾਣੀਐ॥ ਗੁਰਮੁਖਿ ਸਿਫਤਿ ਸਲਾਹ **ਅਕਥ** ਕਹਾਣੀਐ॥ ਪਾਰਾਵਾਰੁ ਨ ਰਾਹੁ **ਬਿਅੰਤੁ** ਸੁਹਾਣੀਐ॥ **ਲਉਬਾਲੀ ਦਰਗਾਹ** ਨ ਆਵਣ ਜਾਣੀਐ॥ ਵਡਾ **ਵੇਪਰਵਾਹੁ** ਤਾਣੁ ਨਿਤਾਣੀਐ॥ ਸਤਿਗੁਰ ਸਚੇ ਵਾਹੁ ਹੋਇ ਹੈਰਾਣੀਐ ॥ **ਸਾਧਸੰਗਤਿ ਸਚ ਖੰਡੁ** ਗੁਰਮੁਖਿ ਜਾਈਐ॥ **ਸਚੁ ਨਾਉ ਬਲਵੰਡੁ** ਗੁਰਮੁਖਿ ਧਿਆਈਐ॥ **ਪਰਮ ਜੋਤਿ ਪਰਚੰਡੁ** ਜੁਗਤਿ ਜਗਾਈਐ॥ ਸੋਧਿ ਡਿਠਾ ਬ੍ਰਹਮੰਡੁ ਲਵੈ ਨ ਲਾਈਐ॥ ਤਿਸੁ ਨਾਹੀ **ਜਮ ਡੰਡੁ** ਸਰਣਿ ਸਮਾਈਐ॥ ਘੋਰ **ਪਾਪ** ਕਰਿ ਖੰਡੁ **ਨਰਕਿ** ਨ ਪਾਈਐ॥ ਚਾਵਲ ਅੰਦਰਿ ਵੰਡੁ ਉਬਰਿ ਜਾਈਐ॥ **ਸਚਹੁ ਸਚੁ ਅਖੰਡੁ** ਕੂੜੁ ਛੁਡਾਈਐ ॥੧੮॥

ਵਾਰਾਂ ਭਾਈ ਗੁਰਦਾਸ, ੨੨

ਅਬਿਗਤਿ abigat

ਅਸਗਾਹ asgā́

ਅਥਾਹ athā́

ਪਰਵਾਹ parwā́

ਅਕਥ a'kath

ਬਿਅੰਤੁ beãt

ਲਉਬਾਲੀ ਦਰਗਾਹ lɔbālī dargā́

ਵੇਪਰਵਾਹੁ weparwā́

ਸਾਧਸੰਗਤਿ ਸਚ ਖੰਡੁ sā́dsãgat sač khãḍ

ਸਚੁ ਨਾਉ ਬਲਵੰਡੁ sač nāo balwãḍ

ਪਰਮ ਜੋਤਿ ਪਰਚੰਡੁ parm jot parčãḍ

**ਜਮ ਡੰਡੁ** jam ḍãḍ

**ਪਾਪ** pāp

**ਨਰਕਿ** nark

**ਸਚਹੁ ਸਚੁ ਅਖੰਡੁ** saččo sač akhãḍ

**ਅਬਿਗਤਿ** – ਮਨ ਬਾਣੀ ਤੋਂ ਪਰ੍ਹੇ, ਨਾ ਜਾਣੀ ਜਾ ਸਕਣ ਵਾਲੀ ਹਾਲਤ।

**ਅਸਗਾਹ** – ਪ੍ਰਭੂ ਦੀ ਸਮਝ ਵਿਚ ਨਾ ਆਉਣ ਵਾਲੀ ਡੂੰਘੀ ਤੇ ਅਥਾਹ ਹਾਲਤ ਆਖ ਕੇ ਕਥਨ ਕੀਤੀ ਜਾਂਦੀ ਹੈ।

**ਅਥਾਹ** – ਉਹ ਗਹਿਰ ਗੰਭੀਰ ਤੇ ਅਥਾਹ ਸ਼ਕਤੀ ਹੈ, ਜਿਸ ਦੀ ਥਾਹ ਹਥ ਨਹੀਂ ਆਉਂਦੀ।

**ਪਰਵਾਹ** – ਉਸ ਦੀ ਇਕ ਬੂੰਦ ਨਾਲ ਲੱਖਾਂ ਪਰਵਾਹ ਚਲ ਪੈਂਦੇ ਹਨ, ਜਿਨ੍ਹਾਂ ਨਾਲ ਨਦੀਆਂ ਨਾਲਿਆਂ ਵਿਚ ਹੜ੍ਹ ਆ ਜਾਂਦੇ ਹਨ।

**ਅਕਥ** – ਗੁਰਮੁਖ ਪ੍ਰਭੂ ਦੀ ਸਿਫਤ ਸਾਲਾਹ ਕਰਦੇ ਤੇ ਅਕਥ ਕਹਾਣੀਆਂ ਸੁਣਦੇ ਤੇ ਸੁਣਾਉਂਦੇ ਹਨ।

**ਬਿਅੰਤੁ** – ਪ੍ਰਭੂ ਦੀ ਸਿਫਤ ਸਾਲਾਹ ਦਾ ਕੋਈ ਪਾਰਾਵਾਰ ਨਹੀਂ ਤੇ ਨਾ ਹੀ ਸਿਫਤ ਸਾਲਾਹ ਦੀ ਕੋਈ ਰਾਹ ਹੀ ਹੈ, ਕਿਉਂਕਿ ਉਹ ਬੇਅੰਤ ਅਤੇ ਸਦਾ ਹੀ ਸੁੰਦਰ ਤੇ ਸ਼ੋਭਾ ਵਾਲਾ ਹੈ।

**ਲਉਬਾਲੀ ਦਰਗਾਹ** – ਪ੍ਰਭੂ ਦੀ ਦਰਗਾਹ, ਪ੍ਰਭੂ ਦੀ ਬੇਪਰਵਾਹੀ ਦੇ ਅਲਖ ਵਾਲੀ ਵੱਡੀ ਦਰਗਾਹ।

**ਵੇਪਰਵਾਹੁ** – ਉਸ ਦੀ ਦਰਗਾਹ ਬੇਪਰਵਾਹ ਹੈ, ਜਿਥੇ ਨਿਤਾਣਿਆਂ ਨੂੰ ਸ਼ਕਤੀ ਦੀ ਬਖਸ਼ਿਸ਼ ਹੁੰਦੀ ਹੈ ਤੇ ਹੰਕਾਰੀ ਨੂੰ ਦੰਡ ਮਿਲਦਾ ਹੈ।

**ਸਾਧਸੰਗਤਿ ਸਚ ਖੰਡੁ** – ਸਾਧ ਸੰਗਤ ਹੀ ਸਚ ਖੰਡ ਹੈ। ਜਿੱਥੇ ਪ੍ਰਭੂ ਦੀ ਅਕਥ ਕਥਾ ਹੁੰਦੀ ਹੈ ਅਤੇ ਗੁਰਮੁਖਾਂ ਨੂੰ ਇਸ ਗਲ ਉੱਤੇ ਪੂਰਨ ਵਿਸ਼ਵਾਸ ਹੈ ਅਤੇ ਉਹ ਉੱਥੇ ਹੀ ਜਾਂਦੇ ਹਨ।

**ਸਚੁ ਨਾਉ ਬਲਵੰਡੁ** – ਗੁਰਮੁਖ ਪ੍ਰਭੂ ਦੇ ਸੱਚੇ ਨਾਮ ਨੂੰ ਹੀ ਸਭ ਸ਼ਕਤੀਆਂ ਦਾ ਭੰਡਾਰ ਮੰਨਦੇ ਹਨ ਤੇ ਉਸੇ ਦਾ ਜਾਪ ਕਰਦੇ ਹਨ।

**ਪਰਮ ਜੋਤਿ ਪਰਚੰਡੁ** – ਪਰਮ ਜੋਤ ਰੂਪ ਦੀ ਪਰਚੰਡਤਾ (ਸ਼ਕਤੀ ਰੂਪ ਚਾਨਣੇ ਨੂੰ) ਆਪਣੇ ਹਿਰਦੇ ਵਿਚ ਜਾਪ ਤੇ ਧਿਆਨ ਦੀ ਜੁਗਤੀ ਨਾਲ ਜਗਾ ਲੈਂਦੇ ਹਨ।

**ਜਮ ਡੰਡੁ** – ਜੋ ਪ੍ਰਭੂ ਦੀ ਸ਼ਰਨ ਵਿਚ ਲੀਨ ਹੋ ਜਾਵੇ ਉਸ ਲਈ ਜਮਾਂ ਦੇ ਡਰ ਮੁਕ ਜਾਂਦੇ ਹਨ।

**ਪਾਪ** – ਸ਼ਰਨ ਵਿਚ ਪੈ ਕੇ, ਪ੍ਰਭੂ ਆਸਰੇ ਹੋ ਰਹਿਣ ਵਾਲੇ ਦੇ ਪਾਪ ਟੁਕੜੇ-ਟੁਕੜੇ ਹੋ ਜਾਂਦੇ ਹਨ।

**ਨਰਕਿ** – ਫਿਰ ਨਰਕਾਂ ਵਿਚ ਪੈਣ ਦਾ ਸੁਆਲ ਹੀ ਨਹੀਂ ਰਹਿੰਦਾ।

**ਸਚਹੁ ਸਚੁ ਅਖੰਡੁ** – ਇਸੇ ਤਰ੍ਹ ਅਖੰਡ ਸੱਚਾਂ ਦੇ ਸਚ ਵਿੱਚੋਂ, ਝੂਠ ਵੀ ਛਟ ਕੇ ਬਾਹਰ ਧੱਕੇ ਜਾਂਦੇ ਹਨ ਤੇ ਉਸ ਸੱਚੇ ਪ੍ਰਭੂ ਦੇ ਸੱਚੇ ਨਾਮ ਅੱਗੇ ਉਹਨਾਂ ਦੀ ਇਕ ਵੀ ਨਹੀਂ ਚਲਦੀ।

**ਅਬਿਗਤ ਅਗੋਚਰ** abigat agočar

ਮਨੁੱਖੀ ਜੀਵਨ ਦੇ ਦੋਵੇਂ ਪੱਖ ਵਾਹਿਗੁਰੂ ਅਬਿਨਾਸੀ, ਅਬਿਗਤ ਅਗੋਚਰ ਵਿਚ ਮਿਲੇ ਹਨ। ਉਹ ਆਪ ਹੀ ਨਾਥ ਨਿਰੰਜਨ ਹੈ ਅਤੇ ਅਗੋਚਰ ਅਗਾਧ ਹੈ, ਫਿਰ ਕਉਣ ਬੱਧਾ ਹੈ ਤੇ ਕਉਣ ਛੁਟਿਆ ਹੈ। ਜਦੋਂ ਨਿਰੰਜਨ ਨਿਰੰਕਾਰ ਨਿਰਬਾਨ ਹੈ ਤਾਂ ਮਾਨ/ਅਭਿਮਾਨ ਦਾ ਕੋਈ ਦੁਵੰਦ ਨਹੀਂ ਰਹਿੰਦਾ। ਉਹ ਕਰਤਾਰ, ਬਿਸਮਨ ਬਿਸਮ ਬਿਸਮਾਦ ਵਿਚ ਰਹਿੰਦਾ ਹੈ। ਉਹ ਆਪਣੀ ਗਤਿ ਆਪ ਹੀ ਜਾਣਦਾ ਹੈ।

**ਅਬਿਨਾਸੀ ਸੁਖ ਆਪਨ ਆਸਨ** ॥ ਤਹ ਜਨਮ ਮਰਨ ਕਹੁ **ਕਹਾ ਬਿਨਾਸਨ** ॥ ਜਬ ਪੂਰਨ ਕਰਤਾ ਪ੍ਰਭੁ ਸੋਇ ॥ ਤਬ ਜਮ ਕੀ ਤ੍ਰਾਸ ਕਹਹੁ ਕਿਸੁ ਹੋਇ

॥ ਜਬ **ਅਬਿਗਤ ਅਗੋਚਰ** ਪ੍ਰਭ ਏਕਾ ॥ ਤਬ ਚਿਤ੍ਰ ਗੁਪਤ ਕਿਸੁ ਪੂਛਤ ਲੇਖਾ ॥ **ਜਬ ਨਾਥ ਨਿਰੰਜਨ ਅਗੋਚਰ ਅਗਾਧੇ** ॥ **ਤਬ ਕਉਨ ਛੁਟੇ ਕਉਨ ਬੰਧਨ ਬਾਧੇ** ॥ ਆਪਨ ਆਪ **ਆਪ ਹੀ ਅਚਰਜਾ** ॥ ਨਾਨਕ ਆਪਨ ਰੂਪ **ਆਪ ਹੀ ਉਪਰਜਾ** ॥ ੩ ॥ ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ ॥ ਤਹ ਬਿਨੁ ਮੈਲੁ ਕਹਹੁ ਕਿਆ ਧੋਤਾ

॥ **ਜਹ ਨਿਰੰਜਨ ਨਿਰੰਕਾਰ ਨਿਰਬਾਨ** ॥ ਤਹ **ਕਉਨ ਕਉ ਮਾਨ ਕਉਨ ਅਭਿਮਾਨ** ॥ ਜਹ ਸਰੂਪ ਕੇਵਲ ਜਗਦੀਸ ॥ **ਤਹ ਛਲ ਛਿਦ੍ਰ ਲਗਤ ਕਹੁ ਕੀਸ** ॥ ਜਹ ਜੋਤਿ ਸਰੂਪੀ ਜੋਤਿ ਸੰਗਿ ਸਮਾਵੈ ॥ ਤਹ ਕਿਸਹਿ ਭੂਖ ਕਵਨੁ ਤ੍ਰਿਪਤਾਵੈ ॥ ਕਰਨ ਕਰਾਵਨ ਕਰਨੈਹਾਰੁ ॥ ਨਾਨਕ ਕਰਤੇ ਕਾ ਨਾਹਿ ਸੁਮਾਰੁ ॥ ੪ ॥ ਜਬ ਅਪਨੀ ਸੋਭਾ ਆਪਨ ਸੰਗਿ ਬਨਾਈ ॥ ਤਬ ਕਵਨ ਮਾਇ ਬਾਪ ਮਿਤ੍ਰੁ ਸੁਤ ਭਾਈ ॥ **ਜਹ ਸਰਬ ਕਲਾ ਆਪਹਿ ਪਰਬੀਨ** ॥ **ਤਹ ਬੇਦ ਕਤੇਬ ਕਹਾ ਕੋਊ ਚੀਨ** ॥ **ਜਬ ਆਪਨ ਆਪੁ ਆਪਿ ਉਰਿ ਧਾਰੈ** ॥ **ਤਉ ਸਗਨ ਅਪਸਗਨ ਕਹਾ ਬੀਚਾਰੈ** ॥ **ਜਹ ਆਪਨ ਊਚ ਆਪਨ ਆਪਿ ਨੇਰਾ** ॥ **ਤਹ ਕਉਨ ਠਾਕੁਰੁ ਕਉਨੁ ਕਹੀਐ ਚੇਰਾ** ॥ **ਬਿਸਮਨ ਬਿਸਮ ਰਹੇ ਬਿਸਮਾਦ** ॥ ਨਾਨਕ ਅਪਨੀ ਗਤਿ ਜਾਨਹੁ ਆਪਿ ॥ ੫ ॥ **ਜਹ ਅਛਲ ਅਛੇਦ ਅਭੇਦ ਸਮਾਇਆ** ॥ ਊਹਾ ਕਿਸਹਿ ਬਿਆਪਤ ਮਾਇਆ ॥ ਆਪਸ ਕਉ ਆਪਹਿ ਆਦੇਸੁ ॥ ਤਿਹੁ ਗੁਣ ਕਾ ਨਾਹੀ ਪਰਵੇਸੁ ॥ **ਜਹ ਏਕਹਿ ਏਕ ਏਕ ਭਗਵੰਤਾ** ॥ **ਤਹ ਕਉਨੁ ਅਚਿੰਤੁ ਕਿਸੁ ਲਾਗੈ ਚਿੰਤਾ** ॥

ਅ.ਗ.ਮ.੫, ੨੯੧

ਅਬਿਗਤ abigat

ਅਬਿਨਾਸੀ ਸੁਖ abināsī sukh

ਆਪਨ ਆਸਨ āpan āsan

ਕਹਾ ਬਿਨਾਸਨ kahā bināsan

ਜਬ ਨਾਥ ਨਿਰੰਜਨ jab nāth nirãjan

ਅਗੋਚਰ ਅਗਾਧੇ agočar agā́de

ਤਬ ਕਉਨ ਛੁਟੇ tab kɔn čhuṭe

ਕਉਨ ਬੰਧਨ ਬਾਧੇ kɔn bā̃dan bā́de

ਆਪ ਹੀ ਅਚਰਜਾ āp hī ačarjā

ਆਪ ਹੀ ਉਪਰਜਾ āp hī uparjā

ਜਹ ਨਿਰੰਜਨ jɛ́ nirãjan

ਨਿਰੰਕਾਰ ਨਿਰਬਾਨ nirãkār nirbān

ਕਉਨ ਕਉ ਮਾਨ kɔn kɔ mān

ਕਉਨ ਅਭਿਮਾਨ kɔn ábimān

ਤਹ ਛਲ ਛਿਦ੍ਰ tɛ́ čhal čhidr

ਲਗਤ ਕਹੁ ਕੀਸ lagt kɔ́ kīs

ਜਹ ਸਰਬ ਕਲਾ jɛ́ sarb kalā

ਆਪਹਿ ਪਰਬੀਨ āpɛ parbīn

ਤਹ ਬੇਦ ਕਤੇਬ tɛ́ bed kateb

ਕਹਾ ਕੋਊ ਚੀਨ kahā koū čīn

ਜਬ ਆਪਨ ਆਪੁ jab āpan āp

ਆਪਿ ਉਰਿਧਾਰੈ āp urdā̀rɛ

ਤਉ ਸਗਨ ਅਪਸਗਨ tɔ sagan apsagan

ਕਹਾ ਬੀਚਾਰੈ kahā bīčārɛ

ਜਹ ਆਪਨ ਊਚ jɛ́ āpan ūč

ਆਪਨ ਆਪਿ ਨੇਰਾ āpan āp nerā

ਤਹ ਕਉਨ ਠਾਕੁਰੁ tɛ́ kɔn ṭhākur

ਕਉਨੁ ਕਹੀਐ ਚੇਰਾ kɔn kahīɛ čerā

ਬਿਸਮਨ ਬਿਸਮ bisman bism

ਰਹੇ ਬਿਸਮਾਦ rahe bismād

ਜਹ ਅਛਲ ਅਛੇਦ jɛ́ a'čhal ačhed

ਅਭੇਦ ਸਮਾਇਆ apèd smāiā

ਜਹ ਏਕਹਿ ਏਕ jɛ́ ekɛ ek

ਏਕ ਭਗਵੰਤਾ ek pàgwãtā

ਤਹ ਕਉਨੁ ਅਚਿੰਤੁ tɛ́ kɔn ačĩt

ਕਿਸੁ ਲਾਗੈ ਚਿੰਤਾ kis lāgɛ čĩtā

**ਅਬਿਗਤ** – ਨਾਸ ਰਹਿਤ।

**ਅਬਿਨਾਸੀ ਸੁਖ ਆਪਨ ਆਸਨ** – ਜਦੋਂ ਅਕਾਲ ਪੁਰਖ ਆਪਣੇ ਸਰੂਪ ਵਿਚ ਟਿਕਿਆ ਬੈਠਾ ਸੀ, ਜਦੋਂ ਅਬਿਨਾਸੀ ਹਰੀ ਆਪਣੇ ਸੁਖ-ਆਸਣ ਉਤੇ ਸੀ।

**ਕਹਾ ਬਿਨਾਸਨ** – ਉਦੋਂ ਜਨਮ, ਮਰਨ ਅਤੇ ਵਿਨਾਸ਼ ਕਿੱਥੇ ਸਨ।

**ਅਬਿਗਤ ਅਗੋਚਰ** – ਜਦੋਂ ਨਾਸ-ਰਹਿਤ

ਪਰਮਾਤਮਾ, ਜੋ ਇੰਦਰੀਆਂ ਦਾ ਵਿਸ਼ਾ ਨਹੀਂ ਹੈ, ਪਭੂ ਆਪ ਹੀ ਸੀ, ਉਦੋਂ ਚਿਤਰਗੁਪਤ ਧਰਮਰਾਜ ਦੇ ਦੋ ਮੁਨਸ਼ੀ ਜੋ ਮਨੁਖ ਦੇ ਕਰਮਾਂ ਦਾ ਲੇਖਾ ਮੰਗਦੇ ਮੰਨੇ ਗਏ ਹਨ, ਕਿਸ ਨੂੰ ਲੇਖਾ ਪੁੱਛ ਸਕਦੇ ਸਨ।

**ਜਬ ਨਾਥ ਨਿਰੰਜਨ ਅਗੋਚਰ ਅਗਾਧੇ** - ਜਦੋਂ ਮਾਇਆ ਤੋਂ ਰਹਿਤ, ਅਥਾਹ ਵਾਹਿਗੁਰੂ ਆਪ ਹੀ ਸੀ।

**ਤਬ ਕਉਨ ਛੁਟੇ ਕਉਨ ਬੰਧਨ ਬਾਧੇ** - ਉਦੋਂ ਕੌਣ ਮਾਇਆ ਦੇ ਬੰਧਨਾਂ ਤੋਂ ਮੁਕਤ ਸਨ ਅਤੇ ਕੌਣ ਬੰਧਨਾਂ ਵਿਚ ਬੱਝੇ ਹੋਏ ਸਨ।

**ਆਪ ਹੀ ਅਚਰਜਾ** - ਉਹ ਅਚਰਜ ਰੂਪ ਪ੍ਰਭੂ ਆਪਣੇ ਵਰਗਾ ਆਪ ਹੀ ਹੈ।

**ਆਪ ਹੀ ਉਪਰਜਾ** - ਉਸ ਪ੍ਰਭੂ ਨੇ ਆਪਣਾ ਰੂਪ ਆਪ ਹੀ ਸਿਰਜਿਆ, ਆਪਣਾ ਆਪ, ਆਪ ਹੀ ਪੈਦਾ ਕੀਤਾ।

**ਜਹ ਨਿਰੰਜਨ ਨਿਰੰਕਾਰ ਨਿਰਬਾਨ** - ਜਿਥੇ ਮਾਇਆ- ਰਹਿਤ, ਆਕਾਰ-ਰਹਿਤ ਅਤੇ ਵਾਸਨਾ-ਰਹਿਤ ਪ੍ਰਭੂ ਹੀ ਸੀ।

**ਕਉਨ ਕਉ ਮਾਨ ਕਉਨ ਅਭਿਮਾਨ** - ਉੱਥੇ ਬੇਇਜ਼ਤੀ, ਮਾਨ-ਅਪਮਾਨ ਕਿਸ ਦਾ ਹੋਣਾ ਸੀ।

**ਤਹ ਛਲ ਛਿਦ੍ਰ ਲਗਤ ਕਹੁ ਕੀਸ** - ਜਿਥੇ ਕੇਵਲ ਜਗਤ ਦੇ ਮਾਲਕ ਪ੍ਰਭੂ ਦੀ ਹੀ ਹਸਤੀ ਸੀ, ਉੱਥੇ ਛਲ ਅਤੇ ਐਬ ਕਿਸ ਨੂੰ ਲਗ ਸਕਦੇ ਸਨ।

**ਜਹ ਸਰਬ ਕਲਾ ਆਪਹਿ ਪਰਬੀਨ** - ਜਦੋਂ ਪਰਮਾਤਮਾ ਸਾਰੀਆਂ ਤਾਕਤਾਂ ਵਿਚ ਆਪ ਹੀ ਸਿਆਣਾ ਸੀ, ਸਾਰੇ ਗੁਣਾਂ ਕਰਕੇ ਆਪ ਹੀ ਨਿਪੁੰਨ ਸੀ, ਭਾਵ ਜਦੋਂ ਅਜੇ ਵਿਦਿਆ ਦਾ ਗ੍ਰਾਹਕ ਮਨੁਖ ਪੈਦਾ ਨਹੀਂ ਸੀ ਹੋਇਆ।

**ਤਹ ਬੇਦ ਕਤੇਬ ਕਹਾ ਕੋਊ ਚੀਨ** - ਤਦ ਵੇਦਾਦਿਕਾਂ ਨੂੰ ਕੌਣ ਵਿਚਾਰਦਾ ਸੀ। ਕਦੋਂ ਕੋਈ ਵੇਦ (ਹਿੰਦੂ ਧਰਮ ਪੁਸਤਕਾਂ) ਅਤੇ ਕਤੇਬ (ਮੁਸਲਮਾਨਾਂ ਦੀਆਂ ਧਰਮ ਪੁਸਤਕਾਂ) ਵਿਚਾਰਦਾ ਸੀ।

**ਜਬ ਆਪਨ ਆਪੁ ਆਪਿ ਉਰਿ ਧਾਰੈ** - ਜਦੋਂ ਵਾਹਿਗੁਰ ਆਪਣੇ ਆਪ ਨੂੰ ਅਜੇ ਦਿਲ ਵਿਚ ਹੀ ਰਖਦਾ ਸੀ, ਭਾਵ ਅਜੇ ਪ੍ਰਗਟ ਨਹੀਂ ਸੀ ਹੋਇਆ।

**ਤਉ ਸਗਨ ਅਪਸਗਨ ਕਹਾ ਬੀਚਾਰੈ** - ਉਦੋਂ ਚੰਗੇ ਮੰਦੇ ਸ਼ਗਨ ਕਿੱਥੇ ਕੋਈ ਵਿਚਾਰਦਾ ਸੀ।

**ਜਹ ਆਪਨ ਊਚ ਆਪਨ ਆਪਿ ਨੇਰਾ** - ਜਿੱਥੇ ਪ੍ਰਭੂ ਆਪ ਹੀ ਉੱਚਾ ਅਤੇ ਆਪ ਹੀ ਆਪਣੇ ਨੇੜੇ ਸੀ।

**ਤਹ ਕਉਨ ਠਾਕੁਰੁ ਕਉਨੁ ਕਹੀਐ ਚੇਰਾ** - ਉਦੋਂ ਕੌਣ ਸੁਆਮੀ ਅਤੇ ਕੌਣ ਸੇਵਕ ਸੀ।

**ਬਿਸਮਨ ਬਿਸਮ ਰਹੇ ਬਿਸਮਾਦ** - ਪਰਮਾਤਮਾ ਦੀ ਅਸਰਚਜ ਤੋਂ

ਅਸਚਰਜ ਖੇਢ ਵਿਚ ਮਨੁਖ ਮਸਤ ਹੋ ਰਿਹਾ ਸੀ।

**ਜਹ ਅਛਲ ਅਛੇਦ ਅਭੇਦ ਸਮਾਇਆ** – ਜਿਸ ਅਵਸਥਾ ਵਿਚ ਉਹ ਪ੍ਰਭੂ ਜੋ ਅਛਲ ਹੈ, ਜੋ ਛਲਿਆ ਨਹੀਂ ਜਾਂਦਾ, ਜੋ ਅਬਿਨਾਸੀ ਹੈ, ਨਾਸ-ਰਹਿਤ ਹੈ, ਫਰਕ ਤੋਂ ਬਿਨਾਂ ਹੈ, ਇਕ ਜਿਹਾ ਹੈ, ਪ੍ਰਭੂ ਆਪਣੇ ਆਪ ਵਿਚ ਟਿਕਿਆ ਹੋਇਆ ਹੈ, ਉਥੇ ਮਾਇਆ ਕਿਸੇ ਨੂੰ ਪੋਹ ਨਹੀਂ ਸਕਦੀ।

**ਜਹ ਏਕਹਿ ਏਕ ਏਕ ਭਗਵੰਤਾ** – ਜਦੋਂ ਭਗਵਾਨ ਕੇਵਲ ਇਕ ਆਪ ਹੀ ਸੀ।

**ਤਹ ਕਉਨੁ ਅਚਿੰਤੁ ਕਿਸੁ ਲਾਗੈ ਚਿੰਤਾ** – ਉਦੋਂ ਕੌਣ ਬੇਫ਼ਿਕਰ ਸੀ ਅਤੇ ਕਿਸ ਨੂੰ ਚਿੰਤਾ ਲਗਦੀ ਸੀ। ਪਰਮਾਤਮਾ ਬੇਅੰਤ ਹੈ, ਸਭ ਤੋਂ ਉੱਚਾ ਹੈ, ਆਪਣੇ ਆਪ ਤਕ ਆਪ ਹੀ ਅਪੜਨ ਵਾਲਾ ਹੈ।

**ਅਬਿਨਾਸੀ** abināsī
ਵਿਸ਼ੇਸ਼ਣ
ਵਿਨਾਸ਼ ਨਾ ਹੋਣ ਵਾਲਾ (ਪਰਮਾਤਮਾ)

**ਦਉਲਤਖਾਂ ਲੋਦੀ ਭਲਾ ਹੋਆ ਜਿੰਦ ਪੀਰ ਅਬਿਨਾਸੀ**
dɔlatkhā̃ lódī pàlā hoā jī̃d pīr abināsī

ਗੁਰਮੁਖ ਆਪਣੇ ਬਾਲ ਸੁਭਾਅ ਵਿਚ ਉਦਾਸ ਰਹਿੰਦਾ ਹੈ। ਉਹ ਸੁਖ ਸਹਜਿ ਨਿਵਾਸੀ ਅਬਿਨਾਸੀ ਨਾਲ ਜੁੜਿਆ ਨਾਮ ਸਿਮਰਨ ਕਰਦਾ ਹੈ। ਗੁਰਬਾਣੀ ਦੀ ਅਰਾਧਨਾ ਵਿਚ ਉਸ ਨੂੰ ਗੁਰਮਤਿ ਦਾ ਪਰਗਾਸ ਹੁੰਦਾ ਹੈ।

ਤਾਰੂ ਪੋਪਟ ਤਾਰਿਆ ਗੁਰਮੁਖ **ਬਾਲ ਸੁਭਾਇ ਉਦਾਸੀ**॥ ਮੂਲਾਕੀੜ ਵਖਾਣੀਐ ਚਲਿਤ **ਅਚਰਜ ਲੁਭਤ ਗੁਰਦਾਸੀ**॥ ਪਿਰਥਾ ਖੰਡਾ ਸੋਇਰੀ ਚਰਣ ਸਰਣ **ਸੁਖ ਸਹਜਿ ਨਿਵਾਸੀ**॥ ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ॥ ਪਿਰਥੀ ਮਲ ਸਹਗਲ ਭਲਾ ਰਾਮਾਡਿਡ ਭਗਤ ਅਭਜਾਸੀ॥ **ਦਉਲਤਖਾਂ ਲੋਦੀ ਭਲਾ ਹੋਆ ਜਿੰਦ ਪੀਰ ਅਬਿਨਾਸੀ**॥ ਮਾਲਾ ਮਾਂਗਾ ਸਿਖ ਦੁਇ **ਗਰਬਾਣੀ ਰਸ ਰਸਿਕ ਬਿਲਾਸੀ**॥ ਸਨਮੁਖ ਕਾਲੂ ਆਸ ਧਾਰ **ਗੁਰਬਾਣੀ ਦਰਗਹ ਸ਼ਾਬਾਸੀ**॥ ਗੁਰਮਤਿ **ਭਾਉ ਭਗਤਿ ਪਰਗਾਸੀ** ॥੧੩॥

ਵਾਰਾਂ ਭਾਈ ਗੁਰਦਾਸ, ੧੧

ਅਬਿਨਾਸੀ abināsī

ਬਾਲ ਸੁਭਾਇ ਉਦਾਸੀ bāl subāe udāsī

ਅਚਰਜ ਲੁਭਤ ਗੁਰਦਾਸੀ
a'čarj lúbt gurdāsī

ਸੁਖ ਸਹਜਿ ਨਿਵਾਸੀ sukh sέj niwāsī

ਗਰਬਾਣੀ ਰਸ ਰਸਿਕ ਬਿਲਾਸੀ
gurbāṇī ras rasik bilāsī

**ਗੁਰਬਾਣੀ ਦਰਗਹ ਸ਼ਾਬਾਸੀ**
gurbāṇī dargɛ́ šābāsī

**ਭਾਉ ਭਗਤਿ ਪਰਗਾਸੀ**
pāo pàgt pargāsī

**ਅਬਿਨਾਸੀ** – ਵਿਨਾਸ਼ ਨਾ ਹੋਣ ਵਾਲਾ (ਪਰਮਾਤਮਾ)।

**ਬਾਲ ਸੁਭਾਇ ਉਦਾਸੀ** – ਗੁਰੂ ਨਾਨਕ ਦੇਵ ਜੀ ਨੇ ਭਾਈ ਤਾਰੂ ਪੋਪਟ ਨੂੰ ਤਾਰਿਆ ਜੋ ਗੁਰਮੁਖ ਸੀ ਅਤੇ ਬਚਪਨ ਤੋਂ ਹੀ ਸੰਸਾਰ ਤੋਂ ਉਦਾਸ ਰਹਿੰਦਾ ਸੀ।

**ਅਚਰਜ ਲੁਭਤ ਗੁਰਦਾਸੀ** – ਇਸੇ ਤਰ੍ਹਾਂ ਮੂਲਾਕੀੜ ਵੀ ਵੱਡੇ ਹੈਰਾਨ ਕਰਨ ਵਾਲੇ ਕੌਤਕਾਂ ਵਾਲਾ ਅਤੇ ਗੁਰੂ ਦਾ ਦਾਸ ਬਣਨ ਵਾਲਾ ਵੱਡਾ ਪ੍ਰੇਮੀ ਸੀ।

**ਸੁਖ ਸਹਜਿ ਨਿਵਾਸੀ** – ਪਿਰਥਾ ਅਤੇ ਖੰਡਾ ਸੋਇਰੀ ਜਾਤ ਦੇ ਸਨ ਜੋ ਗੁਰੂ ਨਾਨਕ ਦੀ ਸ਼ਰਨ ਆਏ ਅਤੇ ਸਹਿਜ ਸੁਖਾਂ ਵਿਚ ਉਹਨਾਂ ਦਾ ਨਿਵਾਸ ਹੋਇਆ।

**ਗਰਬਾਣੀ ਰਸ ਰਸਿਕ ਬਿਲਾਸੀ** – ਮਾਲੋ ਅਤੇ ਮਾਂਗਾ ਦੋਵੇਂ ਸਿਖ ਗੁਰਬਾਣੀ ਦੇ ਰਸੀਏ, ਪ੍ਰੇਮ ਭਗਤੀ ਵਿਚ ਮਗਨ ਰਹਿੰਦੇ ਸਨ।

**ਗੁਰਬਾਣੀ ਦਰਗਹ ਸ਼ਾਬਾਸੀ** – ਕਾਲੂ ਖੱਤਰੀ ਅਖੀਰ ਉੱਤੇ ਆਸ ਧਾਰ ਕੇ ਗੁਰੂ ਨਾਨਕ ਦੇ ਸਨਮੁਖ ਹੋਇਆ, ਜਿਸ ਨੂੰ ਗੁਰਬਾਣੀ ਪੜ੍ਹਦੇ ਦਰਗਾਹ ਵਿਚ ਸ਼ਾਬਾਸ਼ ਮਿਲੀ।

**ਭਾਉ ਭਗਤਿ ਪਰਗਾਸੀ** – ਇਉਂ ਇਹਨਾਂ ਸਾਰੇ ਗੁਰਸਿਖਾਂ ਨੇ ਗੁਰੂ ਸਿੱਖਿਆ ਪ੍ਰਾਪਤ ਕਰਕੇ ਪ੍ਰੇਮਾ ਭਗਤੀ ਦਾ ਪ੍ਰਕਾਸ਼ ਕੀਤਾ।

## ਅਬਿਨਾਸੀ ਪ੍ਰਭੁ ਆਪੇ

abināsī práb āpe

ਵਾਹਿਗੁਰੂ ਇਸ ਸ੍ਰਿਸ਼ਟੀ ਦਾ ਕਰਤਾ ਅਬਿਨਾਸੀ ਹੈ। ਨਾਮ ਦੇ ਸਿਮਰਨ ਨਾਲ ਪ੍ਰਭੂ ਦੀ ਜੋਤ ਸਭ ਵਿਚ ਸਮਾਅ ਜਾਂਦੀ ਹੈ। ਜਿਵੇਂ ਥੰਮ੍ਹ ਮੰਦਰ ਨੂੰ ਥੰਮ੍ਹਦਾ ਹੈ ਇਸੇ ਤਰ੍ਹਾਂ ਗੁਰੂ ਦਾ ਸ਼ਬਦ ਗੁਰਮੁਖ ਦਾ ਰਾਖਾ ਹੈ। ਸਾਧ ਸੰਗਤ ਵਿਚ ਪ੍ਰਭੂ ਦੀ ਜੋਤ ਲਟ ਲਟ ਕਰਦੀ ਹੈ। ਮਨਮੁਖ ਇਵੇਂ ਹੀ ਬਿਲਲਾਉਂਦਾ ਹੈ। ਦੁਖ/ਸੁਖ ਸਭ ਪ੍ਰਭੂ ਦੀ ਦੇਣ ਹਨ। ਜੋ ਕੁਝ ਕਰਤਾਰ ਕਰਦਾ ਹੈ, ਗੁਰਮੁਖ ਉਸੇ ਨੂੰ ਹੀ ਸੁਖ ਮੰਨਦਾ ਹੈ।

ਅਸਟਪਦੀ ॥ ਟੂਟੀ ਗਾਢਨਹਾਰ ਗੋੁਪਾਲ ॥ ਸਰਬ ਜੀਆ **ਆਪੇ ਪ੍ਰਤਿਪਾਲ** ॥ ਸਗਲ ਕੀ ਚਿੰਤਾ ਜਿਸੁ ਮਨ ਮਾਹਿ ॥ ਤਿਸ ਤੇ ਬਿਰਥਾ ਕੋਈ ਨਾਹਿ ॥ ਰੇ ਮਨ ਮੇਰੇ ਸਦਾ ਹਰਿ ਜਾਪਿ ॥ **ਅਬਿਨਾਸੀ ਪ੍ਰਭੁ ਆਪੇ** ਆਪਿ ॥ **ਆਪਨ ਕੀਆ ਕਛੂ ਨ ਹੋਇ** ॥ ਜੇ ਸਉ ਪ੍ਰਾਨੀ ਲੋਚੈ ਕੋਇ ॥ ਤਿਸੁ ਬਿਨੁ ਨਾਹੀ ਤੇਰੈ ਕਿਛੁ ਕਾਮ ॥ ਗਤਿ ਨਾਨਕ ਜਪਿ ਏਕ ਹਰਿ ਨਾਮ ॥ ੧ ॥ **ਰੂਪਵੰਤੁ ਹੋਇ ਨਾਹੀ ਮੋਹੈ** ॥ **ਪ੍ਰਭ ਕੀ ਜੋਤਿ ਸਗਲ ਘਟ ਸੋਹੈ** ॥ ਧਨਵੰਤਾ ਹੋਇ

**ਕਿਆ ਕੋ ਗਰਬੈ** ॥ ਜਾ ਸਭੁ ਕਿਛੁ **ਤਿਸ ਕਾ ਦੀਆ ਦਰਬੈ** ॥ **ਅਤਿ ਸੂਰਾ ਜੇ ਕੋਊ ਕਹਾਵੈ** ॥ **ਪ੍ਰਭ ਕੀ ਕਲਾ ਬਿਨਾ ਕਹ ਧਾਵੈ** ॥ ਜੇ ਕੋ ਹੋਇ ਬਹੈ ਦਾਤਾਰੁ ॥ ਤਿਸੁ ਦੇਨਹਾਰੁ ਜਾਨੈ ਗਾਵਾਰੁ ॥ ਜਿਸੁ ਗੁਰ ਪ੍ਰਸਾਦਿ ਤੂਟੈ ਹਉ ਰੋਗੁ ॥ ਨਾਨਕ ਸੋ ਜਨੁ ਸਦਾ ਅਰੋਗੁ ॥ ੨ ॥ ਜਿਉ ਮੰਦਰ ਕਉ **ਥਾਮੈ ਥੰਮਨੁ** ॥ ਤਿਉ ਗੁਰ ਕਾ ਸਬਦੁ **ਮਨਹਿ ਅਸਥੰਮਨੁ** ॥ ਜਿਉ ਪਾਖਾਣੁ ਨਾਵ ਚੜਿ ਤਰੈ ॥ ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ ॥ ਜਿਉ **ਅੰਧਕਾਰ ਦੀਪਕ ਪਰਗਾਸੁ** ॥ ਗੁਰ ਦਰਸਨੁ ਦੇਖਿ **ਮਨਿ ਹੋਇ ਬਿਗਾਸੁ** ॥ **ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥ ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ** ॥ ਤਿਨ ਸੰਤਨ ਕੀ ਬਾਛਉ ਧੂਰਿ ॥ ਨਾਨਕ ਕੀ ਹਰਿ ਲੋਚਾ ਪੂਰਿ ॥ ੩ ॥ **ਮਨ ਮੂਰਖ ਕਾਹੇ ਬਿਲਲਾਈਐ** ॥ ਪੂਰਬ ਲਿਖੇ ਕਾ ਲਿਖਿਆ ਪਾਈਐ ॥ ਦੂਖ ਸੂਖ ਪ੍ਰਭ ਦੇਵਨਹਾਰੁ ॥ ਅਵਰ ਤਿਆਗਿ ਤੂ ਤਿਸਹਿ ਚਿਤਾਰੁ ॥ ਜੋ ਕਛੁ ਕਰੈ ਸੋਈ ਸੁਖੁ ਮਾਨੁ ॥ ਭੂਲਾ ਕਾਹੇ ਫਿਰਹਿ ਅਜਾਨ ॥ ਕਉਨ ਬਸਤੁ ਆਈ ਤੇਰੈ ਸੰਗ ॥ ਲਪਟਿ ਰਹਿਓ ਰਸਿ ਲੋਭੀ ਪਤੰਗ ॥ ਰਾਮ ਨਾਮ ਜਪਿ ਹਿਰਦੇ ਮਾਹਿ ॥ ਨਾਨਕ ਪਤਿ ਸੇਤੀ ਘਰਿ ਜਾਹਿ ॥ ੪ ॥

ਅ.ਗ.ਮ.ਪ, ੨੯੨

ਅਬਿਨਾਸੀ abināsī

ਆਪੇ ਪ੍ਰਤਿਪਾਲ āpe pritpāl

ਆਪਨ ਕੀਆ āpan kīā

ਕਛੂ ਨ ਹੋਇ kačhū na hoe

ਰੂਪਵੰਤੁ ਹੋਇ ਨਾਹੀ ਮੋਹੈ
rūpwā̃t hoe nāhī mohɛ

ਪ੍ਰਭ ਕੀ ਜੋਤਿ práb kī jot

ਸਗਲ ਘਟ ਸੋਹੈ sagl kàṭ sohɛ

ਕਿਆ ਕੋ ਗਰਬੈ kiā ko garbɛ

ਤਿਸ ਕਾ ਦੀਆ ਦਰਬੈ
tis kā dīā darbɛ

ਅਤਿ ਸੂਰਾ at sūrā

ਜੇ ਕੋਊ ਕਹਾਵੈ je koū kahāwɛ

ਪ੍ਰਭ ਕੀ ਕਲਾ práb kī kalā

ਬਿਨਾ ਕਹ ਧਾਵੈ binā kɛ́ tā̀wɛ

ਥਾਮੈ ਥੰਮਨੁ thā́mɛ thā́man

ਮਨਹਿ ਅਸਥੰਮਨੁ manɛ́ asthā́man

ਅੰਧਕਾਰ ਦੀਪਕ ਪਰਗਾਸੁ
ā̃dkār dīpak pargās

ਮਨਿ ਹੋਇ ਬਿਗਾਸੁ man hoe bigās

ਜਿਉ ਮਹਾ ਉਦਿਆਨ ਮਹਿ
jio mahā udiān mɛ́

**ਮਾਰਗੁ ਪਾਵੈ** mārg pāwɛ

**ਤਿਉ ਸਾਧੂ ਸੰਗਿ** tio sádū sāg

**ਮਿਲਿ ਜੋਤਿ ਪ੍ਰਗਟਾਵੈ** mil jot pragṭāwɛ

**ਮਨ ਮੂਰਖ** man mūrakh

**ਕਾਹੇ ਬਿਲਲਾਈਐ** kāhe bil'lāīɛ

**ਅਬਿਨਾਸੀ** – ਨਾ ਵਿਨਾਸ਼ ਹੋਣ ਵਾਲਾ, ਪਰਮਾਤਮਾ।

**ਆਪੇ ਪ੍ਰਤਿਪਾਲ** – ਸਾਰੇ ਜੀਵਾਂ ਦੀ ਪਾਲਣਾ ਕਰਨ ਵਾਲਾ ਗੋਪਾਲ ਪ੍ਰਭੂ ਆਪ ਹੈ, ਪਰਮਾਤਮਾ ਮਨੁੱਖਾਂ ਦੇ ਦਿਲਾਂ ਦੀ ਟੁੱਟੀ ਹੋਈ ਡੋਰ ਨੂੰ ਆਪਣੇ ਨਾਲ ਗੰਢਣ ਵਾਲਾ ਆਪ ਹੈ।

**ਅਬਿਨਾਸੀ ਪ੍ਰਭੁ** – ਹੇ ਮੇਰੇ ਮਨ ! ਸਦਾ ਉਸ ਪ੍ਰਭੂ ਨੂੰ ਜਪ ਜੋ ਨਾਸ-ਰਹਿਤ ਹੈ ਅਤੇ ਆਪਣੇ ਜਿਹਾ ਆਪ ਹੀ ਹੈ।

**ਆਪਨ ਕੀਆ ਕਛੂ ਨ ਹੋਇ** – ਮਨੁਖ ਦੇ ਆਪਣੇ ਕੀਤਿਆਂ ਕੁਝ ਨਹੀਂ ਹੁੰਦਾ, ਕੋਈ ਪ੍ਰਾਣੀ ਭਾਵੇਂ ਸੌ ਵਾਰੀ ਪਿਆ ਚਾਹਵੇ।

**ਰੂਪਵੰਤੁ ਹੋਇ ਨਾਹੀ ਮੋਹੈ** – ਸੁੰਦਰ ਹੋਣ ’ਤੇ ਆਪਣੀ ਸੁੰਦਰਤਾ ਉਤੇ ਕੋਈ ਪ੍ਰਾਣੀ ਮਸਤ ਨਾ ਹੋਵੇ।

**ਪ੍ਰਭ ਕੀ ਜੋਤਿ ਸਗਲ ਘਟ ਸੋਹੈ** – ਇਹ ਤਾਂ ਵਾਹਿਗੁਰੂ ਦੀ ਜੋਤ ਹੈ ਜੋ ਸਾਰਿਆਂ ਵਿਚ ਸੋਹਣੀ ਲਗ ਰਹੀ ਹੈ।

**ਕਿਆ ਕੋ ਗਰਬੈ** – ਧਨ ਵਾਲਾ ਹੋ ਕੇ ਕੀ ਕੋਈ ਮਨੁਖ ਹੰਕਾਰ ਕਰੇ।

**ਤਿਸ ਕਾ ਦੀਆ ਦਰਬੈ** – ਜਦੋਂ ਕਿ ਇਹ ਸਾਰਾ ਧਨ ਉਸ ਪ੍ਰਭੂ ਦਾ ਹੀ ਬਖਸ਼ਿਆ ਹੋਇਆ ਹੈ।

**ਅਤਿ ਸੂਰਾ ਜੇ ਕੋਊ ਕਹਾਵੈ** – ਜੇ ਕੋਈ ਮਨੁਖ ਆਪਣੇ ਆਪ ਨੂੰ ਬੜਾ ਵੱਡਾ ਸੂਰਮਾ ਅਖਵਾਵੇ।

**ਪ੍ਰਭ ਕੀ ਕਲਾ ਬਿਨਾ ਕਹ ਧਾਵੈ** – ਪ੍ਰਭੂ ਦੀ ਕਲਾ/ ਸ਼ਕਤੀ ਤੋਂ ਬਿਨਾਂ ਕਿੱਥੇ ਦੌੜ ਕੇ ਜਾ ਸਕਦਾ ਹੈ।

**ਥਾਮੈ ਥੰਮਨੁ** – ਜਿਵੇਂ ਘਰ ਦੀ ਛਤ ਨੂੰ ਥੰਮ੍ਹ ਸਹਾਰਾ ਦਿੰਦਾ ਹੈ।

**ਮਨਹਿ ਅਸਥੰਮਨੁ** – ਤਿਵੇਂ ਗੁਰੂ ਦਾ ਸ਼ਬਦ ਮਨ ਨੂੰ ਆਸਰਾ ਦਿੰਦਾ ਹੈ।

**ਅੰਧਕਾਰ ਦੀਪਕ ਪਰਗਾਸੁ** – ਜਿਵੇਂ ਹਨੇਰੇ ਨੂੰ ਦੀਵਾ ਰੌਸ਼ਨ ਕਰ ਦਿੰਦਾ ਹੈ।

**ਮਨਿ ਹੋਇ ਬਿਗਾਸੁ** – ਤਿਵੇਂ ਹੀ ਗੁਰੂ ਦਾ ਦੀਦਾਰ ਕਰਕੇ, ਦਰਸ਼ਨ ਕਰਕੇ ਮਨ ਵਿਚ ਖਿੜਾਓ ਪੈਦਾ ਹੋ ਜਾਂਦਾ ਹੈ।

**ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ** – ਜਿਵੇਂ ਕਿਸੇ ਜੰਗਲ ਵਿਚ ਕਿਸੇ ਰਸਤਾ ਖੁੰਝੇ ਹੋਏ ਨੂੰ ਰਾਹ ਲਭ ਪਵੇ।

**ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ** – ਇਸੇ ਤਰ੍ਹਾਂ ਗੁਰੂ ਦੀ ਸੰਗਤ ਵਿਚ ਮਿਲ ਕੇ ਮਨੁਖ ਦਾ ਅੰਦਰਲਾ ਚਾਨਣਾ ਪ੍ਰਤੱਖ

ਹੋ ਜਾਂਦਾ ਹੈ।

**ਮਨ ਮੂਰਖ ਕਾਹੇ ਬਿਲਲਾਈਐ** – ਹੇ ਮੂਰਖ ਮਨ! ਦੁਖ ਮਿਲਣ 'ਤੇ ਕਿਉਂ ਖਪਦਾ ਹੈਂ, ਵਿਲਕਦਾ ਹੈਂ, ਜਦ ਕਿ ਪਿਛਲੇ ਜਨਮਾਂ ਦੇ ਕਰਮਾਂ ਦੇ ਲਿਖੇ ਲੇਖੇ ਅਨੁਸਾਰ ਫਲ ਪਾਉਣਾ ਹੁੰਦਾ ਹੈ। ਦੁਖ ਸੁਖ ਦੇਣ ਵਾਲਾ ਪਰਮਾਤਮਾ ਆਪ ਹੀ ਹੈ, ਇਸੇ ਲਈ ਹੋਰ ਆਸਰੇ ਛਡ ਕੇ ਉਸੇ ਨੂੰ ਹੀ ਯਾਦ ਕਰਨਾ

ਚਾਹੀਦਾ ਹੈ।

**ਅਬਿਨਾਸੀ ਰਾਇਆ** abināsī rāiā

ਉਹ ਕਰਤਾਰ ਆਪ ਅਬਿਨਾਸੀ ਰਾਇਆ ਹੈ। ਜਿਸ ਤਰ੍ਹਾਂ ਉਹ ਬਾਜੀਗਰ ਵਾਂਗ ਭੇਸ ਧਾਰਦਾ ਹੈ ਉਸੇ ਤਰ੍ਹਾਂ ਹੀ ਇਸ ਜਗਤ ਦਾ ਖੇਲ੍ਹ ਹੁੰਦਾ ਹੈ। ਜਿਸ ਨੇ ਇਹ ਬ੍ਰਹਮੰਡ ਉਪਾਇਆ ਹੈ ਉਹ ਹੀ ਇਸ ਦੀ ਬਿਧਿ ਨੂੰ ਜਾਣਦਾ ਹੈ। ਉਹ ਆਪ ਅਬਿਨਾਸੀ ਰਾਇਆ, ਅਪਰੰਪਰ ਸੁਆਮੀ ਹੈ ਅਤੇ ਆਪਣੀ ਕੀਮਤ ਆਪ ਹੀ ਜਾਣਦਾ ਹੈ।

ਗਉੜੀ ਮਹਲਾ ੫ ॥ ਓਹੁ **ਅਬਿਨਾਸੀ ਰਾਇਆ**॥ ਨਿਰਭਉ ਸੰਗਿ ਤੁਮਾਰੈ ਬਸਤੇ **ਇਹੁ ਡਰਨੁ ਕਹਾ ਤੇ ਆਇਆ** ॥੧ ॥ ਰਹਾਉ ॥ **ਏਕ ਮਹਲਿ ਤੂੰ ਹੋਹਿ ਅਫਾਰੋ ਏਕ ਮਹਲਿ ਨਿਮਾਨੋ** ॥ ਏਕ ਮਹਲਿ ਤੂੰ ਆਪੇ ਆਪੇ **ਏਕ ਮਹਲਿ ਗਰੀਬਾਨੋ** ॥ ੧ ॥ ਏਕ ਮਹਲਿ ਤੂੰ ਪੰਡਿਤੁ ਬਕਤਾ **ਏਕ ਮਹਲਿ ਖਲੁ** ਹੋਤਾ ॥ ਏਕ ਮਹਲਿ ਤੂੰ **ਸਭੁ ਕਿਛੁ ਗ੍ਰਾਹਜੁ** ਏਕ ਮਹਲਿ ਕਛੂ ਨ ਲੇਤਾ ॥ ੨ ॥ ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥ **ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ** ॥ ੩ ॥ **ਅਨਿਕ ਕੋਠਰੀ ਬਹੁਤੁ ਭਾਤਿ ਕਰੀਆ** ਆਪਿ ਹੋਆ ਰਖਵਾਰਾ ॥ **ਜੈਸੇ ਮਹਲਿ ਰਾਖੈ ਤੈਸੇ ਰਹਨਾ ਕਿਆ ਇਹੁ ਕਰੈ ਬਿਚਾਰਾ** ॥ ੪ ॥ ਜਿਨਿ ਕਿਛੁ ਕੀਆ ਸੋਈ ਜਾਨੈ ਜਿਨਿ ਇਹ **ਸਭ ਬਿਧਿ ਸਾਜੀ** ॥ ਕਹੁ ਨਾਨਕ **ਅਪਰੰਪਰ ਸੁਆਮੀ** ਕੀਮਤਿ ਅਪੁਨੇ ਕਾਜੀ ॥ ੫ ॥ ੫ ॥ ੧੨੬ ॥

ਅ.ਗ.ਮ.੫, ੨੦੬

ਅਬਿਨਾਸੀ abināsī

ਇਹੁ ਡਰਨੁ ਕਹਾ ਤੇ ਆਇਆ
é ḍarn kahā te āiā

ਏਕ ਮਹਲਿ ਤੂੰ ਹੋਹਿ ਅਫਾਰੋ
ek mɛhal tũ hoe aphāro

ਏਕ ਮਹਲਿ ਨਿਮਾਨੋ
ek mɛhal nimāno

ਏਕ ਮਹਲਿ ਗਰੀਬਾਨੋ
ek mɛhal garībāno

ਏਕ ਮਹਲਿ ਖਲੁ ek mɛhal khal

ਤੂੰ ਸਭੁ ਕਿਛੁ ਗ੍ਰਾਹਜੁ
tũ sáb kičh grāhaj

**ਜੈਸਾ ਭੇਖੁ ਕਰਾਵੈ ਬਾਜੀਗਰੁ**
jɛsā pèkh krāwɛ bājīgar
**ਓਹੁ ਤੈਸੋ ਹੀ ਸਾਜੁ ਆਨੈ**
ó tɛso hī sāj ānɛ

**ਅਨਿਕ ਕੋਠਰੀ** anik koṭharī

**ਬਹੁਤੁ ਭਾਤਿ ਕਰੀਆ** bót pā̀t karīā

**ਜੈਸੇ ਮਹਲਿ ਰਾਖੈ** jɛse mɛhal rākhɛ

**ਤੈਸੇ ਰਹਨਾ** tɛse rénā

**ਕਿਆ ਇਹੁ ਕਰੈ ਬਿਚਾਰਾ**
kiā é karɛ bičārā

**ਸਭ ਬਿਧਿ ਸਾਜੀ** sáb bíd sājī

**ਅਪਰੰਪਰ ਸੁਆਮੀ** aprãpar suāmī

**ਅਬਿਨਾਸੀ** – ਕਦੇ ਨਾ ਨਾਸ ਹੋਣ ਵਾਲਾ।

**ਇਹੁ ਡਰਨੁ ਕਹਾ ਤੇ ਆਇਆ** – ਹੇ ਪ੍ਰਭੂ ! ਜਿਹੜੇ ਜੀਵ ਤੇਰੇ ਚਰਨਾਂ ਵਿਚ ਟਿਕੇ ਰਹਿੰਦੇ ਹਨ ਉਹ ਨਿਡਰ ਹੋ ਜਾਂਦੇ ਹਨ। ਉਹਨਾਂ ਨੂੰ ਕਿਤੋਂ ਵੀ ਕੋਈ ਡਰ, ਖ਼ੌਫ਼ ਨਹੀਂ ਆਉਂਦਾ।

**ਏਕ ਮਹਲਿ ਤੂੰ ਹੋਹਿ ਅਫਾਰੋ** – ਤੇਰੇ ਚਰਨਾਂ ਵਿਚ ਟਿਕੇ ਰਹਿਣ ਵਾਲਿਆਂ ਨੂੰ ਪਤਾ ਹੈ ਕਿ ਇਕ ਮਨੁਖ ਦੇ ਸਰੀਰ ਵਿਚ ਤੂੰ ਆਪ ਹੀ ਅਹੰਕਾਰੀ ਬਣਿਆ ਹੈਂ।

**ਏਕ ਮਹਲਿ ਨਿਮਾਨੋ** – ਇਕ ਹੋਰ ਸਰੀਰ ਵਿਚ ਆਪ ਹੀ ਤੂੰ ਮਾਣ-ਰਹਿਤ ਹੈਂ।

**ਏਕ ਮਹਲਿ ਗਰੀਬਾਨੋ** – ਇਕ ਸਰੀਰ ਵਿਚ ਪਰਮਾਤਮਾ ਆਪ ਹੀ ਸਭ ਇਖ਼ਤਿਆਰ ਵਾਲਾ ਹੈ ਅਤੇ ਇਕ ਸਰੀਰ ਵਿਚ ਪਰਮਾਤਮਾ ਆਪ ਹੀ ਕੰਗਾਲ ਹੈ, ਗਰੀਬ ਹੈ, ਨਿਮਾਣਾ ਹੈ।

**ਏਕ ਮਹਲਿ ਖਲੁ** – ਪਰਮਾਤਮਾ ਆਪ ਹੀ ਇਕ ਸਰੀਰ ਵਿਚ ਚੰਗਾ ਵਕਤਾ, ਵਿਖਿਆਨ ਕਰਨ ਵਾਲਾ ਵਿਦਵਾਨ ਹੈ ਅਤੇ ਇਕ ਸਰੀਰ ਵਿਚ ਆਪ ਹੀ ਪ੍ਰਭੂ ਮੂਰਖ ਬਣਿਆ ਹੋਇਆ ਹੈ।

**ਤੂੰ ਸਭੁ ਕਿਛੁ ਗ੍ਰਾਹਜੁ** – ਪਰਮਾਤਮਾ ਆਪ ਹੀ ਇਕ ਸਰੀਰ ਵਿਚ ਬੈਠ ਕੇ ਗਰੀਬਾਂ, ਕਮਜ਼ੋਰਾਂ ਪਾਸੋਂ ਸਭ ਕੁਝ ਖੋਹ ਕੇ ਆਪਣੇ ਕੋਲ ਇਕੱਠਾ ਕਰਨ ਵਾਲਾ ਹੈ।

**ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ** – ਇਹ ਸਰੀਰ ਕਾਠ ਦੀ ਪੁਤਲੀ ਹੈ। ਇਸ ਨੂੰ ਖਿਡਾਉਣ ਵਾਲਾ ਪ੍ਰਭੂ ਆਪ ਹੀ ਜਾਣਦਾ ਹੈ। ਪੁਤਲੀ ਨੂੰ ਜਿਹੋ ਜਿਹਾ ਸੁਆਂਗ ਬਾਜ਼ੀਗਰ ਕਰਾਉਂਦਾ ਹੈ ਉਹ ਉਹੋ ਜਿਹਾ ਰੂਪ ਹੀ ਧਾਰ ਲੈਂਦੀ ਹੈ। ਪ੍ਰਭੂ ਜਿਹੋ ਜਿਹਾ ਸਾਜ (ਬਣਾਵਟ) ਲਿਆਉਂਦਾ ਹੈ ਭਾਵ ਉਹੋ ਜਿਹਾ ਰੂਪ ਉਤਰਵਾਉਂਦਾ ਹੈ, ਪਾਰਟ ਅਦਾ ਕਰਵਾਉਂਦਾ ਹੈ।

**ਅਨਿਕ ਕੋਠਰੀ ਬਹੁਤੁ ਭਾਤਿ ਕਰੀਆ** – ਪ੍ਰਭੂ ਨੇ ਜਗਤ ਵਿਚ ਬੇਅੰਤ ਜੂਨਾਂ ਦੇ ਜੀਵਾਂ ਦੀਆਂ ਅਨੇਕ (ਸਰੀਰ)

ਕੋਠੜੀਆਂ ਕਈ ਕਿਸਮ ਦੀਆਂ ਬਣਾ ਦਿੱਤੀਆਂ ਹਨ ਅਤੇ ਪ੍ਰਭੂ ਆਪ ਹੀ ਸਭ ਦਾ ਰਾਖਾ ਬਣਿਆ ਫਿਰਦਾ ਹੈ।

**ਜੈਸੇ ਮਹਲਿ ਰਾਖੈ ਤੈਸੇ ਰਹਨਾ ਕਿਆ ਇਹੁ ਕਰੈ ਬਿਚਾਰਾ** – ਇਹ ਵਿਚਾਰਾ ਜੀਵ ਆਪਣੇ ਆਪ ਕੁਝ ਵੀ ਕਰਨ ਜੋਗਾ ਨਹੀਂ। ਜਿਹੋ ਜਿਹੇ ਸਰੀਰ ਵਿਚ ਪਰਮਾਤਮਾ ਇਸ ਨੂੰ ਰੱਖਦਾ ਹੈ ਉਹੋ ਜਿਹੇ ਸਰੀਰ ਵਿਚ ਉਸ ਨੂੰ ਰਹਿਣਾ ਪੈਂਦਾ ਹੈ।

**ਸਭ ਬਿਧਿ ਸਾਜੀ** – ਜਿਸ ਪਰਮਾਤਮਾ ਨੇ ਇਹ ਜਗਤ ਰਚਿਆ ਹੈ, ਜਿਸ ਨੇ ਇਹ ਸਾਰੀ ਖੇਢ ਬਣਾਈ ਹੈ, ਉਹੀ ਇਸ ਦੇ ਭੇਦ ਨੂੰ ਜਾਣਦਾ ਹੈ।

**ਅਪਰੰਪਰ ਸੁਆਮੀ** – ਉਹ ਪਰਮਾਤਮਾ ਪਰ੍ਹੇ ਤੋਂ ਪਰ੍ਹੇ ਹੈ, ਸਾਰੀ ਰਚਨਾ ਦਾ ਮਾਲਕ ਹੈ ਅਤੇ ਉਹ ਆਪਣੇ ਕੰਮਾਂ ਦੀ ਕਦਰ ਆਪ ਹੀ ਜਾਣਦਾ ਹੈ।

## ਗੁਣ ਗਾਵਹੁ ਪੂਰਨ ਅਬਿਨਾਸੀ

guṇ gāwɔ pūran abināsī

ਗੁਰਮੁਖ ਉਸ ਪੂਰਨ ਅਬਿਨਾਸੀ ਦੇ ਗੁਣ ਗਾ ਕੇ ਕਾਮ ਕ੍ਰੋਧ ਤੋਂ ਪਾਰ ਹੋ ਜਾਂਦਾ ਹੈ। ਜਪ, ਤਪ, ਸੰਜਮ ਤੇ ਗਿਆਨ ਕਰਕੇ ਉਸ ਦੇ ਮਨ ਵਿਚ ਗੋਪਾਲ, ਕਰਤਾਰ, ਅਬਿਨਾਸੀ ਦਾ ਵਾਸਾ ਹੁੰਦਾ ਹੈ। ਉਸ ਦੇ ਕਲਿ ਕਲੇਸ ਮਿਟ ਜਾਂਦੇ ਹਨ। ਉਸ ਦੇ ਮਨ, ਤਨ ਵਿਚ ਵਿਗਾਸ ਹੁੰਦਾ ਹੈ। ਨਾਮ ਨਿਧਾਨ ਪੀ ਕੇ ਉਹ ਸਦਾ ਸੁਖੀ ਰਹਿੰਦਾ ਹੈ।

ਸੋਰਠਿ ਮਹਲਾ ੫ ॥ **ਗੁਣ ਗਾਵਹੁ ਪੂਰਨ ਅਬਿਨਾਸੀ ਕਾਮ ਕ੍ਰੋਧ ਬਿਖੁ ਜਾਰੇ** ॥ **ਮਹਾ ਬਿਖਮੁ ਅਗਨਿ ਕੋ ਸਾਗਰੁ** ਸਾਧੂ ਸੰਗਿ ਉਧਾਰੇ ॥ ੧ ॥ ਪੂਰੈ ਗੁਰਿ ਮੇਟਿਓ ਭਰਮੁ ਅੰਧੇਰਾ ॥ ਭਜੁ ਪ੍ਰੇਮ ਭਗਤਿ ਪ੍ਰਭੁ ਨੇਰਾ ॥ ਰਹਾਉ ॥ ਹਰਿ ਹਰਿ ਨਾਮੁ ਨਿਧਾਨ ਰਸੁ ਪੀਆ **ਮਨ ਤਨ ਰਹੇ ਅਘਾਈ** ॥ ਜਤ ਕਤ ਪੂਰਿ ਰਹਿਓ ਪਰਮੇਸਰੁ **ਕਤ ਆਵੈ ਕਤ ਜਾਈ** ॥ ੨ ॥ **ਜਪ ਤਪ ਸੰਜਮ ਗਿਆਨ ਤਤ ਬੇਤਾ** ਜਿਸੁ ਮਨਿ ਵਸੈ ਗੋੁਪਾਲਾ ॥ ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ ਤਾ ਕੀ ਪੂਰਨ ਘਾਲਾ ॥ ੩ ॥ **ਕਲਿ ਕਲੇਸ ਮਿਟੇ ਦੁਖ ਸਗਲੇ ਕਾਟੀ ਜਮ ਕੀ ਫਾਸਾ** ॥ ਕਹੁ ਨਾਨਕ ਪ੍ਰਭਿ ਕਿਰਪਾ ਧਾਰੀ **ਮਨ ਤਨ ਭਏ ਬਿਗਾਸਾ** ॥ ੪ ॥੧੨॥੨੩॥

ਅ.ਗ.ਮ.ਪ, ੬੧੫

ਅਬਿਨਾਸੀ abināsī

ਕਾਮ ਕ੍ਰੋਧ ਬਿਖੁ ਜਾਰੇ
kām kród bikh jāre

ਮਹਾ ਬਿਖਮੁ ਅਗਨਿ ਕੋ ਸਾਗਰੁ
mahā bikhm agn ko sāgar

ਮਨ ਤਨ ਰਹੇ ਅਘਾਈ
man tan rahe agā̃ī

ਕਤ ਆਵੈ ਕਤ ਜਾਈ kat āwɛ kat jāī

**ਜਪ ਤਪ ਸੰਜਮ** jap tap sãjam

**ਗਿਆਨ ਤਤ ਬੇਤਾ** giān tat betā

**ਕਲਿ ਕਲੇਸ** kal kles

**ਮਿਟੇ ਦੁਖ ਸਗਲੇ** miṭe dukh sagle

**ਕਾਟੀ ਜਮ ਕੀ ਫਾਸਾ** kāṭī jam kī phāsā

**ਮਨ ਤਨ ਭਏ ਬਿਗਾਸਾ**
man tan pae̖ bigāsā

**ਅਬਿਨਾਸੀ** – ਨਾ ਮਰਨ ਵਾਲਾ, ਨਾਸ ਨਾ ਹੋਣ ਵਾਲਾ, ਕਰਤਾਰ।

**ਕਾਮ ਕ੍ਰੋਧ ਬਿਖੁ ਜਾਰੇ** – ਗੁਰੂ ਦੀ ਸ਼ਰਨ ਪੈ ਕੇ ਸਰਬ-ਵਿਆਪਕ, ਨਾਸ ਰਹਿਤ ਪ੍ਰਭੂ ਦੇ ਗੁਣ ਗਾਉਣੇ ਚਾਹੀਦੇ ਹਨ, ਇਹ ਜੁਗਤ ਕਾਮ, ਕਰੋਧ ਆਦਿ ਵਿਕਾਰਾਂ ਦੀ ਜ਼ਹਿਰ ਨੂੰ ਸਾੜ ਦਿੰਦੀ ਹੈ।

**ਮਹਾ ਬਿਖਮੁ ਅਗਨਿ ਕੋ ਸਾਗਰੁ** – ਇਹ ਸੰਸਾਰ ਅਗਨੀ ਦਾ ਬਹੁਤ ਭਿਆਨਕ ਸਮੁੰਦਰ ਹੈ ਜਿਸ ਨੂੰ ਪਾਰ ਲੰਘਣਾ ਬਹੁਤ ਹੀ ਔਖਾ ਹੈ। ਇਸ ਤੋਂ ਸਾਧੂ ਦਾ ਸੰਗ ਹੀ ਪਾਰ-ਉਤਾਰਾ ਕਰਾਉਂਦਾ ਹੈ।

**ਮਨ ਤਨ ਰਹੇ ਅਘਾਈ** – ਜਿਨ੍ਹਾਂ ਨੇ ਹਰੀ ਨਾਮ ਦੇ ਖਜ਼ਾਨੇ ਦਾ ਰਸ ਪੀਤਾ ਹੈ ਉਹਨਾਂ ਦੇ ਮਨ ਤਨ ਰਜ ਗਏ ਹਨ।

**ਕਤ ਆਵੈ ਕਤ ਜਾਈ** – ਮਾਇਆ ਦੇ ਰਸਾਂ ਵਲੋਂ ਰੱਜੇ ਹੋਏ ਮਨੁਖ ਨੂੰ ਹਰ ਥਾਂ ਪਰਮਾਤਮਾ ਵਿਆਪਕ ਦਿਸ ਪੈਂਦਾ ਹੈ। ਜਿਥੇ ਕਿਥੇ, ਸਭ ਜਗ੍ਹਾ ਹਰੀ ਭਰਪੂਰ ਹੈ, ਨਾ ਕਿਧਰੇ ਜੰਮਦਾ ਹੈ ਨਾ ਮਰਦਾ ਹੈ।

**ਜਪ ਤਪ ਸੰਜਮ ਗਿਆਨ ਤਤ ਬੇਤਾ** – ਨਾਮ ਸਿਮਰਨ ਨਾਲ ਮਨੁਖ ਜਪ ਤਪ ਸੰਜਮ ਵਾਲਾ ਅਤੇ ਅਸਲੀਅਤ (ਸੱਚ) ਦਾ ਜਾਨਣ ਵਾਲਾ ਹੋ ਜਾਂਦਾ ਹੈ। ਸੰਜਮ = ਇੰਦਰੀਆ ਦੇ ਰੋਕਣ ਦਾ ਕੰਮ।

**ਕਲਿ ਕਲੇਸ ਮਿਟੇ ਦੁਖ ਸਗਲੇ ਕਾਟੀ ਜਮ ਕੀ ਫਾਸਾ**– ਜਿਸ ਦੇ ਮਨ ਵਿਚ ਹਰੀ ਵਸਦਾ ਹੈ ਉਸ ਦੀ ਕਲਪਨਾ ਤੇ ਦੁਖ ਮਿਟ ਜਾਂਦੇ ਹਨ ਅਤੇ ਮੌਤ ਦੀ ਫਾਂਸੀ ਕੱਟੀ ਜਾਂਦੀ ਹੈ, ਜਨਮ ਮਰਨ ਦਾ ਚਕਰ ਖਤਮ ਹੋ ਜਾਂਦਾ ਹੈ।

**ਮਨ ਤਨ ਭਏ ਬਿਗਾਸਾ** – ਗੁਰੂ ਦੁਆਰਾ ਨਾਮ ਸਿਮਰਨ ਵਿਚ ਜਪ ਤਪ ਸਭ ਆ ਜਾਂਦੇ ਹਨ। ਇਸੇ ਨਾਲ ਦੁਖ ਤੇ ਭਰਮ ਕੱਟੇ ਜਾਂਦੇ ਹਨ ਅਤੇ ਪਰਮਾਤਮਾ ਦੀ ਮਿਹਰ ਹੋ ਜਾਵੇ ਤਾਂ ਮਨ ਤਨ ਖਿੜ ਜਾਂਦੇ ਹਨ, ਪ੍ਰਸੰਨ ਹੋ ਜਾਂਦੇ ਹਨ।

## ਅਭਗਤਿ ábgat

ਵਿਸ਼ੇਸ਼ਣ
ਜੋ ਵੰਡਿਆ ਨਾ ਜਾ ਸਕੇ, ਜਿਸ ਦੇ ਟੁਕੜੇ ਨਾ ਹੋ ਸਕਣ

**ਗੁਰਮੂਰਤਿ ਪੂਰਨ ਬ੍ਰਹਮ ਅਭਗਤਿ ਅਬਿਨਾਸੀ**

gurmūrat pūran brám ábgat abināsī

ਗੁਰਮੂਰਤਿ ਬ੍ਰਹਮ ਅਭਗਤਿ ਅਬਿਨਾਸੀ ਹੈ। ਗੁਰ ਸ਼ਬਦ ਹੀ ਪਾਰਬ੍ਰਹਮ ਹੈ ਜੋ ਸਾਧ ਸੰਗਤ ਵਿਚ ਵਸਦਾ ਹੈ।

**ਗੁਰਮੂਰਤਿ ਪੂਰਨ ਬ੍ਰਹਮ ਅਭਗਤਿ ਅਬਿਨਾਸੀ॥** ਪਾਰ ਬ੍ਰਹਮ **ਗੁਰ ਸਬਦ** ਹੈ ਸਤਸੰਗਿ ਨਿਵਾਸੀ॥ **ਸਾਧ ਸੰਗਤ ਸਚ ਖੰਡ** ਹੈ ਭਾਉ ਭਗਤ **ਅਭਜਾਸੀ॥** ਚਹੁੰ ਵਰਨਾ ਉਪਦੇਸ਼ ਕਰ **ਗੁਰਮਤਿ ਪਰਗਾਸੀ॥ ਪੈਰੀਂ ਪੈ ਪਾਖਾਕ ਹੋਇ** ਗੁਰਮੁਖ ਰਹਿ ਰਾਸੀ॥ **ਮਾਯਾ ਵਿਚ ਉਦਾਸ** ਗਤਿ ਹੋਇ ਆਸ ਨਿਰਾਸੀ ॥੧॥

ਵਾਰਾਂ ਭਾਈ ਗੁਰਦਾਸ, ੯

ਅਭਗਤਿ ábgat

ਗੁਰ ਸਬਦ gur sabad

ਸਾਧ ਸੰਗਤ ਸਚ ਖੰਡ
sā́d sãgat sač khãḍ

ਅਭਜਾਸੀ abìyāsī

ਗੁਰਮਤਿ ਪਰਗਾਸੀ gurmat pargāsi

ਪੈਰੀਂ ਪੈ ਪਾਖਾਕ ਹੋਇ
pɛrī̃ pɛ pākhāk hoe

ਮਾਯਾ ਵਿਚ ਉਦਾਸ māyā wič udās

**ਅਭਗਤਿ** – ਜੋ ਵੰਡਿਆ ਨਾ ਜਾ ਸਕੇ, ਜਿਸ ਦੇ ਟੁਕੜੇ ਨਾ ਹੋ ਸਕਣ।

**ਗੁਰ ਸਬਦ** – ਗੁਰੂ ਸਾਹਿਬ ਦਾ ਜਾਹਰਾ ਸਰੂਪ ਪੂਰਨ ਬ੍ਰਹਮ ਹੈ, ਜੋ ਗਤੀ (ਹਾਲਾਤ) ਤੋਂ ਅਤੇ ਨਾਸ ਰਹਿਤ ਪ੍ਰਭੂ ਹੈ। ਨਿਰਗੁਣ, ਪਰਮਾਤਮਾ ਦਾ ਨਿਰਗੁਣ ਸਰੂਪ ਗੁਰ ਸ਼ਬਦ ਹੈ, ਜਿਸ ਦਾ ਨਿਵਾਸ ਸਤਿਸੰਗ ਵਿਚ ਹੈ।

**ਸਾਧ ਸੰਗਤ ਸਚ ਖੰਡ** – ਪ੍ਰੇਮ ਭਗਤੀ ਕਰਨ ਵਾਲੇ ਗੁਰਮੁਖਾਂ ਦੇ ਸਮੂਹ ਦਾ ਨਾਮ ਹੀ ਸਾਧ ਸੰਗਤ ਹੈ ਜੋ ਸਚਖੰਡ ਦਾ ਰੂਪ ਹੈ।

**ਅਭਜਾਸੀ** – ਗੁਰਮੁਖ, ਪ੍ਰੇਮ ਭਗਤੀ ਕਰਨ ਵਾਲੇ।

**ਗੁਰਮਤਿ ਪਰਗਾਸੀ** – ਗੁਰ ਮੂਰਤ ਦਾ ਪਰਮਾਤਮਾ ਨੇ ਪ੍ਰਕਾਸ਼ ਕੀਤਾ ਹੈ, ਚਹੁੰ ਵਰਣਾਂ ਨੂੰ ਉਪਦੇਸ਼ ਦਿੱਤਾ ਹੈ।

**ਪੈਰੀਂ ਪੈ ਪਾਖਾਕ ਹੋਇ** – ਗੁਰਮੁਖ ਸਤਿਗੁਰਾਂ ਦੇ ਪੈਰੀਂ ਪੈ ਕੇ ਚਰਨਾਂ ਦੀ ਧੂੜੀ ਹੋ ਕੇ ਸਤਿਗੁਰਾਂ ਦੀ ਮਰਿਆਦਾ ਉੱਤੇ ਚਲਦੇ ਹਨ।

**ਮਾਯਾ ਵਿਚ ਉਦਾਸ** – ਗੁਰਮੁਖ ਮਾਇਆ ਵਿਚ ਰਹਿੰਦੇ ਹੋਏ, ਮਾਇਆ ਤੋਂ ਨਿਰਲੇਪ ਰਹਿ ਕੇ ਆਸਾ ਵਿਚ ਨਿਰਾਸ ਵਿਚ ਰਹਿੰਦੇ ਹਨ।

**ਅਭਾਉ** apā̀o
ਨਾਂਵ ਪੁਲਿੰਗ
ਵੈਰ

**ਜਉ ਲਉ ਭਾਉ ਅਭਾਉ**
jɔ lɔ pā̀o apā̀o

ਗੁਰਮੁਖ ਭਾਉ/ਅਭਾਉ ਦੇ ਦੁਵੰਦ ਤੋਂ ਪਾਰ ਹੋ ਕੇ ਗੁਰ ਦਰਸ਼ਨ, ਗੁਰ ਮੇਲ ਵਿਚ ਜੀਵਨ ਬਿਤਾਉਂਦਾ ਹੈ। ਮਨਮੁਖ ਦੇ ਮੁਗਧ, ਅਚੇਤ, ਚੰਚਲ ਮਨ ਵਿਚ ਉਰਝਿਆ ਰਹਿੰਦਾਹੈ।ਸਾਧ ਸੰਗਤ ਵਿਚ ਰੋਗ, ਸੋਗ ਮਿਟ ਜਾਂਦੇ ਹਨ ਤੇ ਕਰਤਾਰ ਦੀ ਕੁਦਰਤ ਦੀ ਬਿਧਿ ਦੀ ਸੋਝੀ ਆਉਂਦੀ ਹੈ। ਗੁਰੂ ਦੇ ਚਰਣਾਂ ਵਿਚ ਸਭ ਲੇਖੇ ਮਿਟ ਜਾਂਦੇ ਹਨ।

ਸੋਰਠਿ ਮਹਲਾ ੫ ਦੁਤੁਕੇ ॥ **ਜਉ ਲਉ ਭਾਉ ਅਭਾਉ** ਇਹੁ ਮਾਨੈ ਤਉ ਲਉ **ਮਿਲਣੁ ਦੂਰਾਈ** ॥ ਆਨ ਆਪਨਾ ਕਰਤ ਬੀਚਾਰਾ **ਤਉ ਲਉ ਬੀਚੁ ਬਿਖਾਈ** ॥ ੧ ॥ ਮਾਧਵੇ ਐਸੀ ਦੇਹੁ ਬੁਝਾਈ ॥ **ਸੇਵਉ ਸਾਧ ਗਹਉ ਓਟ ਚਰਨਾ ਨਹ ਬਿਸਰੈ ਮੁਹਤੁ ਚਸਾਈ** ॥ ਰਹਾਉ ॥ **ਰੇ ਮਨ ਮੁਗਧ ਅਚੇਤ ਚੰਚਲ ਚਿਤ** ਤੁਮ ਐਸੀ ਰਿਦੈ ਨ ਆਈ ॥ ਪ੍ਰਾਨਪਿਤ ਤਿਆਗਿ ਆਨ ਤੂ ਰਚਿਆ **ਉਰਝਿਓ ਸੰਗਿ ਬੈਰਾਈ** ॥ ੨ ॥ ਸੋਗੁ ਨ ਬਿਆਪੈ ਆਪੁ ਨ ਥਾਪੈ ਸਾਧਸੰਗਤਿ ਬੁਧਿ ਪਾਈ ॥ **ਸਾਕਤ ਕਾ ਬਕਨਾ ਇਉ ਜਾਨਉ ਜੈਸੇ ਪਵਨੁ ਝੁਲਾਈ** ॥ ੩ ॥ **ਕੋਟਿ ਪਰਾਧ ਅਛਾਦਿਓ** ਇਹੁ ਮਨੁ ਕਹਣਾ ਕਛੂ ਨ ਜਾਈ ॥ ਜਨ ਨਾਨਕ ਦੀਨ ਸਰਨਿ ਆਇਓ ਪ੍ਰਭ ਸਭੁ ਲੇਖਾ ਰਖਹੁ ਉਠਾਈ ॥ ੪ ॥ ੩ ॥

ਅ.ਗ.ਮ.ਪ, ੬੦੯

ਅਭਾਉ apā̀o

**ਮਿਲਣੁ ਦੂਰਾਈ** milaṇ dūrāī

**ਤਉ ਲਉ ਬੀਚੁ ਬਿਖਾਈ** tɔ lɔ bīč bikhāī

**ਸੇਵਉ ਸਾਧ ਗਹਉ** sewo sā́d gaho

**ਓਟ ਚਰਨਾ** oṭ čarnā

**ਨਹ ਬਿਸਰੈ** nɛ́ bisrɛ

**ਮੁਹਤੁ ਚਸਾਈ** mohat čsāī

**ਰੇ ਮਨ ਮੁਗਧ** re man múgd

**ਅਚੇਤ ਚੰਚਲ ਚਿਤ** ačet čā̃čal čit

**ਉਰਝਿਓ ਸੰਗਿ ਬੈਰਾਈ** úrjio sãg bɛrāī

**ਸਾਕਤ ਕਾ ਬਕਨਾ** sākat kā baknā

**ਜੈਸੇ ਪਵਨੁ ਝੁਲਾਈ** jɛse pawan čulā̀ī

**ਕੋਟਿ ਪਰਾਧ ਅਛਾਦਿਓ** koṭ prā́d ačhādio

**ਅਭਾਉ** – ਵੈਰ।

**ਭਾਉ ਅਭਾਉ** – ਜਦ ਤਕ ਮਨੁਖ ਮੋਹ ਅਤੇ ਨਿਰਮੋਹ ਦੀ ਭਾਵਨਾ ਆਪਣੇ ਮਨ ਵਿਚ ਪਾਲਦਾ ਹੈ, ਜਦ ਤਕ ਇਹ ਮੋਹ ਅਤੇ ਵੈਰ ਰੱਖਦਾ ਹੈ।

**ਮਿਲਣੁ ਦੂਰਾਈ** – ਓਨਾ ਚਿਰ ਤਕ ਹਰੀ ਦਾ ਮਿਲਣਾ ਦੂਰ ਹੈ, ਕਠਿਨ ਹੈ। ਪਰਮਾਤਮਾ ਨਾਲ ਮਿਲਾਪ ਦੂਰ ਦੀ ਗਲ ਹੈ।

**ਤਉ ਲਉ ਬੀਚੁ ਬਿਖਾਈ** – ਜਦ ਤਕ

ਬੇਗਾਨੇ ਅਤੇ ਆਪਣੇ ਦਾ ਫ਼ਰਕ ਮਨ ਵਿਚ ਰੱਖਦਾ ਹੈ, ਓਨਾ ਚਿਰ ਹਰੀ ਅਤੇ ਪ੍ਰਾਣੀ ਦੇ ਵਿਚਕਾਰ ਦਵੈਤ ਦੀ ਵਿਥ ਰਹਿੰਦੀ ਹੈ।

**ਸੇਵਉ ਸਾਧ ਗਹਉ ਓਟ ਚਰਨਾ ਨਹ ਬਿਸਰੈ ਮੁਹਤੁ ਚਸਾਈ** - ਹੇ ਪ੍ਰਭੂ ! ਮੈਨੂੰ ਇਹੋ ਜਿਹੀ ਮਤ ਦੇਹ ਕਿ ਮੈਂ ਗੁਰੂ ਦੀ ਦੱਸੀ ਸੇਵਾ ਕਰਦਾ ਰਹਾਂ, ਗੁਰੂ ਦੇ ਚਰਨਾਂ ਦਾ ਆਸਰਾ ਫੜੀ ਰੱਖਾਂ ਅਤੇ ਇਹ ਚਰਨਾਂ ਦਾ ਆਸਰਾ ਮੈਨੂੰ ਘੜੀ ਛਿਨ ਭਰ ਵੀ ਨਾ ਭੁੱਲੇ।

**ਰੇ ਮਨ ਮੁਗਧ ਅਚੇਤ ਚੰਚਲ ਚਿਤ** - ਹੇ ਮੂਰਖ, ਟਿਕ ਕੇ ਨਾ ਰਹਿਣ ਵਾਲੇ, ਮਨ।

**ਉਰਝਿਓ ਸੰਗਿ ਬੈਰਾਈ** - ਤੈਨੂੰ ਇਹ ਨਾ ਸੁੱਝੀ ਕਿ ਜੀਵਨ ਦੇ ਮਾਲਕ ਹਰੀ ਨੂੰ ਛਡ ਕੇ ਹੋਰਨਾਂ ਚੀਜ਼ਾਂ ਵਿਚ ਤੂੰ ਖੁਭ ਗਿਆ ਅਤੇ ਦੁਸ਼ਮਣ ਕਾਮ, ਕਰੋਧ ਆਦਿਕ ਸੰਗਤ ਵਿਚ ਫਸ ਬੈਠਾ।

**ਸਾਕਤ ਕਾ ਬਕਨਾ ਇਉ ਜਾਨਉ ਜੈਸੇ ਪਵਨੁ ਝੁਲਾਈ**- ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁਖ ਦੀ ਗਲ ਨੂੰ ਇਉਂ ਸਮਝ ਲੈਣਾ ਚਾਹੀਦਾ ਹੈ ਜਿਵੇਂ ਹਵਾ ਦਾ ਝੋਂਕਾ ਹੈ, ਇਕ ਪਾਸਿਓਂ ਆਇਆ ਅਤੇ ਦੂਜੇ ਪਾਸੇ ਲੰਘ ਗਿਆ।

**ਕੋਟਿ ਪਰਾਧ ਅਛਾਦਿਓ** - ਮਨੁਖ ਦਾ ਇਹ ਮਨ ਕਰੋੜਾਂ ਪਾਪਾਂ ਨਾਲ ਢਕਿਆ ਹੋਇਆ ਹੈ, ਪ੍ਰਭੂ ਦੇ ਦਰ ਉਤੇ ਅਰਦਾਸ ਕਰਨ ਨਾਲ ਹੀ ਉਹ ਵਿਕਾਰਾਂ ਦਾ ਲੇਖਾ ਮੁਕਾ ਦਿੰਦਾ ਹੈ।

**ਅਭਾਗਾ** apā̀gā
ਨਾਂਵ ਪੁਲਿੰਗ
ਭਾਗ-ਹੀਣ, ਬਦਕਿਸਮਤ

**ਜਿਸ ਕਉ ਬਿਸਰੈ ਪ੍ਰਾਨਪਤਿ ਦਾਤਾ ਸੋਈ ਗਨਹੁ ਅਭਾਗਾ**

jis kɔ bisrɛ prānpat dātā soī ganɔ apā̀gā

ਜਿਸ ਮਨੁਖ ਨੂੰ ਪ੍ਰਾਨਪਤਿ ਦਾਤਾ ਵਿਸਰ ਜਾਂਦਾ ਹੈ ਉਹ ਅਭਾਗਾ ਹੁੰਦਾ ਹੈ। ਜਿਹੜਾ ਗੁਰਮੁਖ ਗੁਰੂ ਦੇ ਚਰਣਾਂ ਵਿਚ ਰਹਿੰਦਾ ਹੈ ਉਹ ਅੰਮ੍ਰਿਤ ਦੇ ਸਰੋਵਰ ਵਿਚ ਨਹਾਉਂਦਾ ਹੈ, ਉਸਦਾ ਮਨ ਪ੍ਰੀਤਮ ਨਾਲ ਲਗਦਾ ਹੈ।

ਧਨਾਸਰੀ ਮਹਲਾ ੫ ॥ **ਜਿਸ ਕਉ ਬਿਸਰੈ ਪ੍ਰਾਨਪਤਿ ਦਾਤਾ ਸੋਈ ਗਨਹੁ ਅਭਾਗਾ** ॥ **ਚਰਨ ਕਮਲ ਜਾ ਕਾ ਮਨੁ ਰਾਗਿਓ ਅਮਿਅ ਸਰੋਵਰ ਪਾਗਾ** ॥ ੧ ॥ ਤੇਰਾ ਜਨੁ ਰਾਮ ਨਾਮ ਰੰਗਿ ਜਾਗਾ ॥ **ਆਲਸੁ ਛੀਜਿ ਗਇਆ ਸਭੁ ਤਨ ਤੇ** ਪ੍ਰੀਤਮ ਸਿਉ ਮਨੁ ਲਾਗਾ ॥ ਰਹਾਉ ॥ **ਜਹ ਜਹ ਪੇਖਉ ਤਹ ਨਾਰਾਇਣ ਸਗਲ ਘਟਾ ਮਹਿ ਤਾਗਾ** ॥ **ਨਾਮ ਉਦਕੁ ਪੀਵਤ ਜਨ ਨਾਨਕ ਤਿਆਗੇ ਸਭਿ ਅਨੁਰਾਗਾ** ॥ ੨ ॥ ੧੬ ॥ ੪੭ ॥

ਅ.ਗ.ਮ.ਪ, ੬੯੨

**ਅਭਾਗਾ** apā̀gā

**ਚਰਨ ਕਮਲ ਜਾ ਕਾ**
čarn kamal jā kā

**ਮਨੁ ਰਾਗਿਓ** man rāgio

**ਅਮਿਅ ਸਰੋਵਰ ਪਾਗਾ**
ami srowar pāgā

**ਆਲਸੁ ਛੀਜਿ ਗਇਆ ਸਭੁ ਤਨ ਤੇ**
ālas čhīj gɛā sáb tan te

**ਜਹ ਜਹ ਪੇਖਉ** jɛ́ jɛ́ pekhɔ

**ਤਹ ਨਾਰਾਇਣ** tɛ́ nārāiṇ

**ਸਗਲ ਘਟਾ ਮਹਿ ਤਾਗਾ**

sagal kàṭā mɛ́ tāgā

**ਨਾਮ ਉਦਕੁ** nām udak

**ਪੀਵਤ ਜਨ ਨਾਨਕ** pīwat jan nānak

**ਤਿਆਗੇ ਸਭਿ ਅਨੁਰਾਗਾ**
tiāge sáb anurāgā

**ਅਭਾਗਾ** – ਭਾਗ–ਹੀਣ, ਬਦਕਿਸਮਤ।

**ਸੋਈ ਗਨਹੁ ਅਭਾਗਾ** – ਜਿਸ ਮਨੁਖ ਨੂੰ ਜਿੰਦ ਦਾ ਮਾਲਕ, ਦਾਤਾ ਹਰੀ ਯਾਦ ਨਾ ਆਵੇ, ਜਿਸ ਨੂੰ ਪਰਮਾਤਮਾ ਵਿਸਰ ਜਾਂਦਾ ਹੈ, ਉਸ ਨੂੰ ਬਦ–ਕਿਸਮਤ ਹੀ ਗਿਣੋ।

**ਚਰਨ ਕਮਲ ਜਾ ਕਾ ਮਨੁ ਰਾਗਿਓ ਅਮਿਅ ਸਰੋਵਰ ਪਾਗਾ** – ਜਿਸ ਦੇ ਮਨ ਨੂੰ ਹਰੀ ਦੇ ਚਰਨ ਕਮਲਾਂ ਨਾਲ ਪ੍ਰੇਮ ਹੋ ਗਿਆ, ਉਹ ਅੰਮ੍ਰਿਤ ਦੇ ਸਰੋਵਰ ਵਿਚ ਰੰਗਿਆ ਗਿਆ, ਮਗਨ ਹੋ ਗਿਆ, ਰਚਿਆ ਗਿਆ।

**ਆਲਸੁ ਛੀਜਿ ਗਇਆ ਸਭੁ ਤਨ ਤੇ** – ਮਨੁਖ ਰਾਮ–ਨਾਮ ਦੇ ਰੰਗ ਵਿਚ (ਪ੍ਰੇਮ ਕਰਕੇ) ਸੁਚੇਤ ਹੋ ਜਾਂਦਾ ਹੈ, ਸਭ ਆਲਸ ਸਰੀਰ ਤੋਂ ਲਥ ਜਾਂਦੇ ਹਨ ਤੇ ਉਸ ਦਾ ਮਨ ਪ੍ਰੀਤਮ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ।

**ਜਹ ਜਹ ਪੇਖਉ ਤਹ ਨਾਰਾਇਣ ਸਗਲ ਘਟਾ ਮਹਿ ਤਾਗਾ** – ਜਿੱਥੇ–ਜਿੱਥੇ ਮੈਂ ਨਜ਼ਰ ਮਾਰਦਾ ਹਾਂ, ਉੱਥੇ ਹੀ ਵਿਆਪਕ ਹਰੀ ਹੈ। ਸਭ ਦਿਲਾਂ ਵਿਚ ਧਾਗੇ ਦੀ ਤਰ੍ਹਾਂ ਪਰੋਇਆ ਹੋਇਆ ਹੈ।

**ਨਾਮ ਉਦਕੁ ਪੀਵਤ ਜਨ ਨਾਨਕ ਤਿਆਗੇ ਸਭਿ ਅਨੁਰਾਗਾ** – ਨਾਮ ਦਾ ਜਲ ਅੰਮ੍ਰਿਤ ਪੀਂਦਿਆਂ ਹੀ ਦਾਸ ਨੇ ਹੋਰ ਸਭ ਪਿਆਰ (ਸੁਆਦ) ਛਡ ਦਿੱਤੇ, ਨਾਮ ਜਲ ਪੀਂਦਿਆਂ ਹੀ ਹੋਰ ਸਾਰੇ ਮੋਹ ਪਿਆਰ ਛਡ ਦਿੱਤੇ।

## ਅਭਿਆਗਤ ábiāgat

ਨਾਂਵ ਪੁਲਿੰਗ
ਉਹ ਸਾਧੂ ਜੋ ਆਪਣੇ ਆਪ ਨੂੰ ਜਗਤ ਵਿਚ ਪ੍ਰਾਹੁਣੇ ਵਾਂਗ ਸਮਝਦੇ ਹਨ। ਭਿਖਿਆ ਮੰਗਣ ਵਾਲੇ, ਸਾਧੂ, ਤਿਆਗੀ

**ਅਭਿਆਗਤ ਏਹ ਨ ਆਖੀਅਹਿ**
ábiāgat é na ākhīɛ

ਅਭਿਆਗਤ, ਸਾਧੂ ਉਹ ਨਹੀਂ ਹਨ ਜਿਹੜੇ ਭਰਮਾਂ ਵਿਚ ਫਸੇ ਆਪਣਾ ਜੀਵਨ ਬਿਰਥਾ ਹੀ ਵਿਹਾ ਰਹੇ ਹਨ। ਜਿਸ ਨੂੰ ਸਤਿਗੁਰੂ ਨਦਰ ਕਰਦਾ ਹੈ, ਜਿਸ ਤੇ ਉਸ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ, ਉਸੇ ਨੂੰ ਹੀ ਨਿਰੰਕਾਰ ਦੇ ਆਕਾਰ ਦੀ ਸੋਝੀ ਹੁੰਦੀ ਹੈ। ਦੂਸਰੇ ਮਨਮੁਖ ਆਪਣੇ ਅਭਿਮਾਨ ਵਿਚ ਜਕੜੇ ਬਦੀਆਂ ਵਿਚ ਫਸੇ ਰਹਿੰਦੇ ਹਨ।

**ਅਭਿਆਗਤ** ਏਹ ਨ ਆਖੀਅਹਿ **ਜਿਨ ਕੈ ਮਨ ਮਹਿ ਭਰਮੁ** ॥ ਤਿਨ ਕੇ ਦਿਤੇ ਨਾਨਕਾ ਤੇਹੋ ਜੇਹਾ ਧਰਮੁ ॥ ੧ ॥ **ਅਭੈ ਨਿਰੰਜਨ ਪਰਮ ਪਦੁ ਤਾ ਕਾ ਭੀਖਕੁ ਹੋਇ** ॥ ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥ ੨ ॥ ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ॥ ਨਵਾ ਖੰਡਾ ਵਿਚਿ ਜਾਣੀਆ ਅਪਨੇ ਚਜ ਵੀਚਾਰ ॥ ੩ ॥ **ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ** ॥ **ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ** ॥ ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ ॥ **ਸਭ ਬੁਧੀ ਜਾਲੀਅਹਿ ਇਕੁ ਰਹੈ ਤਤੁ ਗਿਆਨੁ** ॥ ੪ ॥ ਮਾਥੈ ਜੋ ਧੁਰਿ ਲਿਖਿਆ ਸੁ ਮੇਟਿ ਨ ਸਕੈ ਕੋਇ ॥ ਨਾਨਕ **ਜੋ ਲਿਖਿਆ ਸੋ ਵਰਤਦਾ** ਸੋ ਬੂਝੈ ਜਿਸ ਨੋ ਨਦਰਿ ਹੋਇ ॥ ੫ ॥

ਅ.ਗ.ਮ.੩, ੧੪੧੩

**ਅਭਿਆਗਤ** ábiāgat

**ਜਿਨ ਕੈ ਮਨ ਮਹਿ ਭਰਮੁ**
jin kɛ man mé pàrm

**ਅਭੈ ਨਿਰੰਜਨ** ábɛ nirãjan

**ਪਰਮ ਪਦੁ** parm pad

**ਤਾ ਕਾ ਭੀਖਕੁ ਹੋਇ** tā kā pı̀khak hoe

**ਬ੍ਰਹਮਣ ਕੈਲੀ** brémaṇ kɛlī

**ਘਾਤੁ ਕੰਞਕਾ** kā̀t kãñkā

**ਅਣਚਾਰੀ ਕਾ ਧਾਨੁ** aṇčārī kā tā̀n

**ਫਿਟਕ ਫਿਟਕਾ** phiṭak phiṭkā

**ਕੋੜੁ ਬਦੀਆ** koṛ badīā

**ਸਦਾ ਸਦਾ ਅਭਿਮਾਨੁ**
sadā sadā ábimān

**ਸਭ ਬੁਧੀ ਜਾਲੀਅਹਿ** sáb búddī jālīɛ

**ਇਕੁ ਰਹੈ ਤਤੁ ਗਿਆਨੁ**
ik rahɛ tat giān

**ਜੋ ਲਿਖਿਆ** jo likhiā

**ਸੋ ਵਰਤਦਾ** so wartdā

**ਅਭਿਆਗਤ** – ਉਹ ਸਾਧੂ ਜੋ ਆਪਣੇ ਆਪ ਨੂੰ ਜਗਤ ਵਿਚ ਪ੍ਰਾਹੁਣੇ ਵਾਂਗ ਸਮਝਦੇ ਹਨ, ਭਿਖਿਆ ਮੰਗਣ ਵਾਲੇ, ਸਾਧੂ, ਤਿਆਗੀ।

**ਜਿਨ ਕੈ ਮਨ ਮਹਿ ਭਰਮੁ** – ਇਹੋ ਜਿਹੇ

ਮਨੁਖ ਸਾਧ ਸੰਤ ਨਹੀਂ ਆਖੇ ਜਾ ਸਕਦੇ ਜਿਨ੍ਹਾਂ ਦੇ ਮਨ ਵਿਚ ਮਾਇਆ ਆਦਿ ਮੰਗਣ ਦੀ ਹੀ ਭਟਕਣਾ ਲੱਗੀ ਰਹਿੰਦੀ ਹੈ। ਭੇਖੀ ਸਾਧੂਆਂ ਨੂੰ ਨਹੀਂ ਮੰਨਣਾ ਚਾਹੀਦਾ ਕਿਉਂਕਿ ਉਹ ਭਰਮ ਫੈਲਾਉਂਦੇ ਹਨ।

**ਅਭੈ ਨਿਰੰਜਨ ਪਰਮ ਪਦੁ ਤਾ ਕਾ ਭੀਖਕੁ ਹੋਇ** - ਜੋ ਮਨੁਖ (ਅਭੈ) ਮਾਇਆ ਤੋਂ ਰਹਿਤ, ਉੱਚੀ ਪਦਵੀ ਵਾਲੇ ਹਰੀ ਦਾ ਭੀਖਕ ਹੈ, ਮੰਗਤਾ ਹੈ, ਉਹੀ ਅਸਲ ਸਾਧ ਸੰਤ ਹੈ ਅਤੇ ਇਹੋ ਜਿਹੇ ਉੱਚੇ ਦਰਜੇ ਦੇ ਭਿਖਾਰੀ ਵਾਲਾ ਨਾਮ ਭੋਜਨ ਕਿਸੇ ਵਿਰਲੇ ਨੂੰ ਹੀ ਮਿਲਦਾ ਹੈ।

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ** - ਜਿਵੇਂ ਬ੍ਰਾਹਮਣ ਦੀ ਹੱਤਿਆ, ਗਾਂ ਦੀ ਹੱਤਿਆ, ਧੀ ਦੀ ਹੱਤਿਆ, ਧੀ ਦਾ ਪੈਸਾ, ਕੁਕਰਮੀ ਦਾ ਪੈਸਾ, ਦੁਰਾਚਾਰੀ ਦਾ ਅੰਨ ਖਾਣਾ ਪਾਪ ਹੈ। ਜਿਵੇਂ ਕਰਮ ਕਾਂਡੀ ਪੰਡਤਾਂ ਲਈ ਗਊ ਬ੍ਰਾਹਮਣ ਦਾ ਮਾਰਨਾ ਮਹਾਂ ਅਪਰਾਧ ਗਿਣਿਆ ਜਾਂਦਾ ਹੈ ਤਿਵੇਂ ਹੀ ਸਾਡੇ ਲਈ ਹਰੀ ਦਾ ਨਾਮ ਵਿਸਾਰਨਾ ਵੀ ਪਾਪ ਹੈ।

**ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ** - ਉਹ ਮਨੁਖ ਜਗਤ ਵੱਲੋਂ ਫਿਟਕਾਰਾਂ ਹੀ ਖਾਂਦਾ ਹੋਵੇਗਾ, ਜਿਸ ਵਿਚ ਬਦੀਆਂ ਦਾ ਕੋੜ੍ਹ ਅਤੇ ਸਦਾ ਅਭਿਮਾਨ ਰਹਿੰਦਾ ਹੈ।

**ਸਭ ਬੁਧੀ ਜਾਲੀਅਹਿ ਇਕੁ ਰਹੈ ਤਤੁ ਗਿਆਨੁ** - ਜੋ ਮਨੁਖ ਪ੍ਰਭੂ ਦਾ ਨਾਮ ਵਿਸਾਰ ਦਿੰਦੇ ਹਨ, ਉਤਨੇ ਹੀ ਪਾਪ ਉਹਨਾਂ ਉੱਤੇ ਆ ਪੈਂਦੇ ਹਨ। ਨਾਮ ਨੂੰ ਵਿਸਾਰਨਾ ਜਾਂ ਨਾਮ ਨੂੰ ਭੁਲਾਉਣਾ ਮਹਾਂ ਪਾਪ ਹੈ, ਉਤਨਾ ਹੀ ਪਾਪ, ਜਿਤਨਾ ਕਿ ਹਿੰਦੂ ਬ੍ਰਾਹਮਣ ਆਦਿ ਦੇ ਮਾਰਨ ਨੂੰ ਪਾਪ ਸਮਝਦੇ ਹਨ। ਸਾਰੀਆਂ ਸਿਆਣਪਾਂ ਵਿਅਰਥ ਚਲੀਆਂ ਜਾਂਦੀਆਂ, ਬਸ ਇਕ ਤਤ ਗਿਆਨ ਸਦੀਵੀ ਹੈ।

**ਜੋ ਲਿਖਿਆ ਸੋ ਵਰਤਦਾ** - ਮਨੁਖ ਦੇ ਮੱਥੇ ਉੱਤੇ ਜੋ ਧੁਰ ਦਰਗਾਹੋਂ ਲਿਖਿਆ ਹੁੰਦਾ ਹੈ, ਉਹੀ ਵਰਤਦਾ ਹੈ, ਪਰ ਇਹ ਭੇਦ, ਇਹ ਗਲ ਉਹਨਾਂ ਨੂੰ ਹੀ ਸਮਝ ਆਉਂਦੀ ਹੈ ਜਿਨ੍ਹਾਂ ਉੱਤੇ ਹਰੀ ਦੀ ਮਿਹਰ ਹੋਵੇ।

## ਅਭਿਆਗਤ ਏਹਿ ਨ ਆਖੀਅਨਿ

ábiāgat é na ākhīan

ਅਭਿਆਗਤ ਉਹ ਨਹੀਂ ਹਨ ਜੋ ਪਰ ਘਰ, ਦੂਸਰਿਆਂ ਦੇ ਘਰ ਜਾ ਕੇ ਰੋਟੀ ਖਾਂਦੇ ਹਨ। ਅਭਿਅਗਤ ਉਹ ਹਨ ਜਿਨ੍ਹਾਂ ਨੇ ਆਪਣੀ ਆਤਮਾ ਦਾ ਤਿਆਗ ਕੀਤਾ ਹੈ ਤੇ ਗੁਰ ਸ਼ਬਦ ਦੇ ਅਨਹਦ ਨਾਦ ਦਾ ਗਾਉਣ ਗਾਉਂਦੇ ਹਨ। ਧਰਤ, ਆਕਾਸ਼ ਨੂੰ ਛਡ ਕੇ ਵਾਹਿਗੁਰੂ ਦੇ ਦੈਵੀ ਸਚ ਦੀ ਆਰਾਧਨਾ ਕਰਦੇ ਹਨ। ਗੁਰਮੁਖ ਸਚ ਵਿਚ ਰਹਿੰਦਾ ਹੈ। ਸਚ ਤੇ ਵਿਚਾਰ ਕਰਦਾ ਹੈ। ਸਚ ਦਾ ਜੀਵਨ ਜੀਉਂਦਾ ਹੈ। ਉਸ ਕਰਤਾਰ ਦੀ ਰਜ਼ਾਅ ਵਿਚ ਨਉ ਨਿਧੀਆਂ ਪਾਉਂਦਾ ਹੈ। ਜਿਸ ਮਨੁਖ ਨੂੰ ਉਹ ਆਪ ਵਾਹਿਗੁਰੂ ਬੁਲਾਉਂਦਾ

ਹੈ ਉਹ ਹੀ ਉਸ ਦੇ ਰਹੱਸ ਨੂੰ ਬੁਝ ਸਕਦਾ ਹੈ।

ਮਃ ੩ ॥ **ਅਭਿਆਗਤ ਏਹਿ ਨ ਆਖੀਅਨਿ** ਜਿ **ਪਰ ਘਰਿ ਭੋਜਨੁ ਕਰੇਨਿ** ॥ ਉਦਰੈ ਕਾਰਣਿ ਆਪਣੇ ਬਹਲੇ **ਭੇਖਿ ਕਰੇਨਿ** ॥ ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ ॥ ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ ॥ ੨ ॥ ਪਉੜੀ ॥ **ਅੰਬਰੁ ਧਰਤਿ ਵਿਛੋੜਿਅਨੁ ਵਿਚਿ ਸਚਾ ਅਸਰਾਉ** ॥ ਘਰੁ ਦਰੁ ਸਭੋ ਸਚੁ ਹੈ ਜਿਸੁ ਵਿਚਿ ਸਚਾ ਨਾਉ ॥ ਸਭੁ ਸਚਾ ਹੁਕਮੁ ਵਰਤਦਾ ਗੁਰਮੁਖਿ ਸਚਿ ਸਮਾਉ ॥ **ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ** ॥ **ਸਭੁ ਸਚੋ ਸਚੁ ਵਰਤਦਾ ਗੁਰਮੁਖਿ ਅਲਖੁ ਲਖਾਈ** ॥ ੬ ॥ ਸਲੋਕੁ ਮਃ ੩ ॥ **ਰੈਣਾਇਰ ਮਾਹਿ ਅਨੰਤੁ ਹੈ ਕੂੜੀ ਆਵੈ ਜਾਇ** ॥ ਭਾਣੈ ਚਲੈ ਆਪਣੈ ਬਹੁਤੀ ਲਹੈ ਸਜਾਇ ॥ ਰੈਣਾਇਰ ਮਹਿ ਸਭੁ ਕਿਛੁ ਹੈ **ਕਰਮੀ ਪਲੈ ਪਾਇ** ॥ ਨਾਨਕ **ਨਉ ਨਿਧਿ** ਪਾਈਐ ਜੇ ਚਲੈ ਤਿਸੈ ਰਜਾਇ ॥੧॥ ਮਃ ੩ ॥ ਸਹਜੇ ਸਤਿਗੁਰੁ ਨ ਸੇਵਿਓ ਵਿਚਿ ਹਉਮੈ **ਜਨਮਿ ਬਿਨਾਸੁ** ॥ ਰਸਨਾ ਹਰਿ ਰਸੁ ਨ ਚਖਿਓ ਕਮਲੁ ਨ ਹੋਇਓ ਪਰਗਾਸੁ ॥ **ਬਿਖੁ ਖਾਧੀ ਮਨਮੁਖੁ ਮੁਆ ਮਾਇਆ ਮੋਹਿ ਵਿਣਾਸੁ** ॥ ਇਕਸੁ ਹਰਿ ਕੇ **ਨਾਮ ਵਿਣੁ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ** ॥ ਜਾ ਆਪੇ ਨਦਰਿ ਕਰੇ ਪ੍ਰਭੁ ਸਚਾ ਤਾ ਹੋਵੈ ਦਾਸਨਿ ਦਾਸੁ ॥ ਤਾ ਅਨਦਿਨੁ ਸੇਵਾ ਕਰੇ ਸਤਿਗੁਰੂ ਕੀ ਕਬਹਿ ਨ ਛੋਡੈ ਪਾਸੁ ॥ ਜਿਉ ਜਲ ਮਹਿ **ਕਮਲੁ ਅਲਿਪਤੋ** ਵਰਤੈ ਤਿਉ ਵਿਚੇ ਗਿਰਹ ਉਦਾਸੁ ॥ ਜਨ ਨਾਨਕ ਕਰੇ ਕਰਾਇਆ ਸਭੁ ਕੋ ਜਿਉ ਭਾਵੈ ਤਿਵ **ਹਰਿ ਗੁਣਤਾਸੁ** ॥ ੨ ॥ ਪਉੜੀ ॥ ਛਤੀਹ ਜੁਗ ਗੁਬਾਰੁ ਸਾ ਆਪੇ **ਗਣਤ ਕੀਨੀ** ॥ ਆਪੇ ਸ੍ਰਿਸਟਿ ਸਭ ਸਾਜੀਅਨੁ ਆਪਿ ਮਤਿ ਦੀਨੀ ॥ ਸਿਮ੍ਰਿਤਿ ਸਾਸਤ ਸਾਜਿਅਨੁ ਪਾਪ ਪੁੰਨ ਗਣਤ ਗਣੀਨੀ ॥ **ਜਿਸੁ ਬੁਝਾਏ ਸੋ ਬੁਝਸੀ ਸਚੈ ਸਬਦਿ ਪਤੀਨੀ** ॥ ਸਭੁ ਆਪੇ ਆਪਿ ਵਰਤਦਾ ਆਪੇ ਬਖਸਿ ਮਿਲਾਈ ॥ ੭ ॥

ਅ.ਗ.ਮ.੩, ੯੪੯

ਅਭਿਆਗਤ ábiāgat

ਪਰ ਘਰਿ par kàr

ਭੋਜਨੁ ਕਰੇਨਿ pòjan kren

ਭੇਖਿ ਕਰੇਨਿ pèkh kren

ਅੰਬਰੁ ਧਰਤਿ ਵਿਛੋੜਿਅਨੁ
ãbar tàrt wičhoṛian

ਵਿਚਿ ਸਚਾ ਅਸਰਾਉ wič saččā asrāo

ਸਚਾ ਆਪਿ saččā āp

ਤਖਤੁ ਸਚਾ takht saččā

**ਬਹਿ ਸਚਾ ਕਰੇ ਨਿਆਉ** bɛ́ saččā kare niāo

**ਸਭੁ ਸਚੋ** sáb saččo

**ਸਚੁ ਵਰਤਦਾ** sač wartdā

**ਗੁਰਮੁਖਿ ਅਲਖੁ ਲਖਾਈ** gurmukh a'lakh lakhāī

**ਰੈਣਾਇਰ** rɛṇāir

**ਕੂੜੀ ਆਵੈ ਜਾਇ** kūṛī āwɛ jāe

**ਕਰਮੀ ਪਲੈ ਪਾਇ** karmī pallɛ pāe

**ਨਉ ਨਿਧਿ** nɔ níd

**ਜਨਮਿ ਬਿਨਾਸੁ** janm bināsu

**ਬਿਖੁ ਖਾਧੀ** bikh khā̀dī

**ਮਨਮੁਖੁ ਮੁਆ** manmukh muā

**ਮਾਇਆ ਮੋਹਿ ਵਿਣਾਸੁ** māiā mó wiṇās

**ਨਾਮ ਵਿਣੁ** nām wiṇ

**ਧ੍ਰਿਗੁ ਜੀਵਣੁ** trìg jīwaṇ

**ਧ੍ਰਿਗੁ ਵਾਸੁ** trìg wās

**ਕਮਲੁ ਅਲਿਪਤੋ** kamal alipto

**ਹਰਿ ਗੁਣਤਾਸੁ** har guṇtās

**ਗਣਤ ਕੀਨੀ** gaṇt kīnī

**ਜਿਸੁ ਬੁਝਾਏ** jis bujā̀e

**ਸੋ ਬੁਝਸੀ** so búјsī

**ਸਚੈ ਸਬਦਿ ਪਤੀਨੀ** saččɛ sabad patīnī

**ਅਭਿਆਗਤ** – ਸਾਧੂ, ਫਕੀਰ ਜੋ ਦਰ ਤੇ ਆ ਕੇ ਮੰਗਦੇ ਹਨ।

**ਪਰ ਘਰਿ ਭੋਜਨੁ ਕਰੇਨਿ** – ਭਿਖਿਆ ਮੰਗ ਕੇ ਪੇਟ ਭਰਨ ਵਾਲੇ ਸਾਧੂ ਉਹਨਾਂ ਨੂੰ ਨਹੀਂ ਕਿਹਾ ਜਾ ਸਕਦਾ, ਜਿਨ੍ਹਾਂ ਦੇ ਮਨ ਵਿਚ ਕਿਸੇ ਕਿਸਮ ਦਾ ਭਰਮ ਹੁੰਦਾ ਹੈ ਅਤੇ ਨਾ ਹੀ ਉਹਨਾਂ ਨੂੰ ਕਿਹਾ ਜਾ ਸਕਦਾ ਹੈ, ਜੋ ਪਰਾਏ ਘਰ ਵਿਚ ਭੋਜਨ ਕਰਦੇ ਹਨ।

**ਭੇਖਿ ਕਰੇਨਿ** – ਅਭਿਆਗਤ ਉਹਨਾਂ ਨੂੰ ਨਹੀਂ ਕਿਹਾ ਜਾ ਸਕਦਾ, ਜੋ ਆਪਣਾ ਪੇਟ ਭਰਨ ਲਈ ਬਹੁਤੇ ਭੇਖ ਕਰਦੇ ਹਨ। ਹਰੀ ਨਾਮ ਦੀ ਦਾਤ ਹੀ ਸਭ ਤੋਂ ਅਸਲ ਦਾਤ ਹੈ। ਇਸੇ ਦਾ ਭਿਖਾਰੀ ਹੋਣਾ ਅਸਲ ਭੇਖ ਜਾਂ ਮੰਗਣਾ ਹੈ। ਦਰ ਦਰ ਟੁਕੜ-ਗਦਾਈ ਕਰੀ ਫਿਰਨਾਂ ਚੰਗਾ ਭੇਖ ਨਹੀਂ, ਸਗੋਂ ਆਪਣੇ ਅੰਤਰ-ਆਤਮੇ ਖੋਜ ਕਰ ਕੇ ਹਰੀ ਨੂੰ ਲੱਭਣਾ ਅਸਲ ਫਕੀਰੀ ਹੈ।

**ਅੰਬਰੁ ਧਰਤਿ ਵਿਛੋੜਿਅਨੁ ਵਿਚਿ ਸਚਾ ਅਸਰਾਉ** – ਅਕਾਸ਼ ਤੇ ਧਰਤੀ ਉਸ ਪ੍ਰਭੂ ਨੇ ਆਪ ਹੀ ਵਖ-ਵਖ ਕੀਤੇ ਹਨ, ਆਪ ਹੀ ਆਕਾਸ਼ ਧਰਤੀ ਤੋਂ ਵਿਛੋੜਿਆ ਹੈ ਅਤੇ ਉਹਨਾਂ ਦੇ ਵਿਚਕਾਰ ਜੋ ਕੁਝ ਹੈ, ਉਸ ਨੂੰ ਆਪਣੀ ਸ਼ਕਤੀ ਦਾ ਸੱਚਾ

ਆਸਰਾ ਦਿੱਤਾ ਹੋਇਆ ਹੈ।

**ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ** – ਸਦਾ ਇਕ ਰਸ ਰਹਿਣ ਵਾਲਾ ਪਰਮਾਤਮਾ ਆਪ ਸੱਚਾ ਹੈ, ਜਗਤ ਰੂਪ ਉਸ ਦਾ ਤਖਤ ਵੀ ਸੱਚਾ ਹੈ, ਜਿਸ ਉਪਰ ਬੈਠ ਕੇ ਉਹ ਸੱਚਾ ਨਿਆਂ ਕਰਦਾ ਹੈ।

**ਸਭੁ ਸਚੋ ਸਚੁ ਵਰਤਦਾ ਗੁਰਮੁਖਿ ਅਲਖੁ ਲਖਾਈ** – ਸਭ ਪਾਸੇ ਸੱਚਾ ਪ੍ਰਭੂ ਆਪ ਹੀ ਵਰਤਦਾ ਹੈ ਅਤੇ ਗੁਰੂ ਦੇ ਰਾਹੀਂ ਨਾ ਸਮਝ ਆਉਣ ਵਾਲਾ ਸਚ ਵੀ ਸਮਝ ਆ ਜਾਂਦਾ ਹੈ। ਖੋਜ ਕਰਨ ਤੇ ਇਹ ਹਰੀ ਆਪਣੀ ਕੀਤੀ ਰਚਨਾ ਵਿਚ ਅਸਲੀਅਤ ਜਾਂ ਸਚ ਦੇ ਰੂਪ ਵਿਚ ਪਸਰਿਆ ਹੋਇਆ ਲਭ ਪੈਂਦਾ ਹੈ ਪਰ ਲਭਦਾ ਗੁਰੂ ਦੇ ਰਾਹੀਂ ਹੈ।

**ਰੈਣਾਇਰ ਮਾਹਿ ਅਨੰਤੁ ਹੈ ਕੂੜੀ ਆਵੈ ਜਾਇ** – ਸੰਸਾਰ ਸਮੁੰਦਰ ਵਿਚ ਜੋ ਬੇਅੰਤ ਵਾਹਿਗੁਰੂ ਵਿਆਪਕ ਹੈ, ਹੋਰ ਜੋ ਆਉਣ ਜਾਣ ਵਾਲੀ ਸ੍ਰਿਸ਼ਟੀ ਹੈ। ਉਹ ਕੂੜੀ/ਝੂਠੀ ਹੈ, ਨਾਸਵੰਤ ਹੈ, ਅਨੰਤ ਨਹੀਂ ਹੈ।

**ਕਰਮੀ ਪਲੈ ਪਾਇ** – ਸੰਸਾਰ ਸਮੁੰਦਰ ਵਿਚ ਸਭ ਕੁਝ ਹੈ, ਪਰ ਪਰਮਾਤਮਾ ਦੀ ਕਿਰਪਾ ਨਾਲ ਹੀ ਕੁਝ ਪੱਲੇ ਪੈਂਦਾ ਹੈ।

**ਨਉ ਨਿਧਿ** – ਰਚਨਾ ਵਿਚ ਅਨੰਤ ਹਰੀ ਵਿਆਪਕ ਹੈ, ਜੇ ਉਸ ਦੀ ਰਜ਼ਾ ਦੇ ਅਨੁਸਾਰ ਚਲੀਏ ਤਾਂ ਇਸੇ ਰਚਨਾ ਵਿਚੋਂ ਸਭ ਕੁਝ ਮਿਲ ਜਾਂਦਾ ਹੈ ਜੇ ਮਨੁਖ ਉਸ ਦੀ ਰਜ਼ਾ ਵਿਚ ਚੱਲੇ ਤਾਂ ਨਾਮ ਰੂਪ ਨੌਂ ਨਿਧਾਂ ਪ੍ਰਾਪਤ ਕਰ ਲੈਂਦਾ ਹੈ।

**ਜਨਮਿ ਬਿਨਾਸੁ** – ਜੋ ਮਨੁਖ ਸਤਿਗੁਰੂ ਦੇ ਹੁਕਮ ਵਿਚ ਨਹੀਂ ਤੁਰਦਾ ਉਸਦਾ ਜਨਮ ਅਜਾਈਂ ਚਲਾ ਜਾਂਦਾ ਹੈ। ਆਪਣੀ ਰਜ਼ਾ ਉਤੇ ਚਲਦਿਆਂ ਦਿਲ ਨਹੀਂ ਖੁੱਲ੍ਹਦਾ, ਹਰੀ ਰਸ ਦਾ ਸੁਆਦ ਨਹੀਂ ਮਿਲਦਾ ਅਤੇ ਜੀਵਨ ਵਿਅਰਥ ਜਾਂਦਾ ਹੈ।

**ਬਿਖੁ ਖਾਧੀ ਮਨਮੁਖੁ ਮੁਆ ਮਾਇਆ ਮੋਹਿ ਵਿਣਾਸੁ** – ਆਪ ਹੁਦਰਾ ਮਨੁਖ ਵਿਸ਼ੇ ਰੂਪ ਜ਼ਹਿਰ ਖਾਣ ਕਰਕੇ ਮਰ ਗਿਆ ਅਤੇ ਇਉਂ ਮਾਇਆ ਦੇ ਮੋਹ ਕਰਕੇ ਨਾਸ ਹੋਇਆ।

**ਨਾਮ ਵਿਣੁ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ** – ਹਰੀ ਨਾਮ ਤੋਂ ਬਿਨਾ ਮਨੁਖ ਦਾ ਜੀਵਨ ਫਿਟਕਾਰ ਯੋਗ ਹੈ। ਲਾਹਨਤ ਹੈ ਹਰੀ ਨਾਮ ਤੋਂ ਬਿਨਾ ਐਸੇ ਜੀਵਨ ਉੱਤੇ ਅਤੇ ਐਸੇ ਵਸੇਬੇ ਉੱਤੇ।

**ਕਮਲੁ ਅਲਿਪਤੋ** – ਜਿਹੜਾ ਮਨੁਖ ਸਤਿਗੁਰੂ ਦੇ ਹੁਕਮ ਵਿਚ ਤੁਰਦਾ ਹੈ, ਉਹ ਗ੍ਰਿਹਸਥ ਵਿਚ ਰਹਿੰਦਾ ਹੋਇਆ ਵੀ ਇਉਂ ਉਪਰਾਮ ਰਹਿੰਦਾ ਹੈ, ਜਿਵੇਂ ਜਲ ਵਿਚ ਕਮਲ ਫੁਲ ਨਿਰਲਿਪਤ ਰਹਿੰਦਾ ਹੈ। ਜਦੋਂ ਆਪਣੀ ਰਜ਼ਾ ਛਡ ਕੇ ਜਿੰਦਗੀ ਗੁਰੂ ਦੇ ਹਵਾਲੇ ਕਰ ਦੇਈਏ ਤਾਂ ਗ੍ਰਿਹਸਥ ਵਿਚ ਹੀ ਅਲੇਪ ਰਹਿਣ ਦੀ ਜਾਚ ਆ ਜਾਂਦੀ ਹੈ।

**ਹਰਿ ਗੁਣਤਾਸੁ** – ਗੁਣਾਂ ਦੇ ਖਜ਼ਾਨੇ ਹਰੀ ਨੂੰ ਜਿਵੇਂ ਭਾਉਂਦਾ ਹੈ, ਹਰ ਕੋਈ ਤਿਵੇਂ ਹੀ ਕਰਦਾ ਹੈ। ਹਰ ਕੋਈ ਹਰੀ ਦਾ ਕਰਾਇਆ ਕੰਮ ਹੀ ਕਰਦਾ ਹੈ।

**ਗਣਤ ਕੀਨੀ** – ਸ੍ਰਿਸ਼ਟੀ ਤੋਂ ਪਹਿਲਾਂ ਛੱਤੀ ਜੁਗ ਅੰਧਕਾਰ ਹੀ ਸੀ, ਭਾਵ ਕਈ ਜੁਗ ਹਨੇਰਾ ਵਰਤਿਆ ਜਦੋਂ ਹਰੀ ਨਿਰਗੁਣ ਰੂਪ ਵਿਚ ਸੀ। ਫਿਰ ਉਸ ਨੇ ਆਪੇ ਹੀ ਗਿਣਤੀ ਕੀਤੀ, ਭਾਵ ਸਰਗੁਣ ਵਿਚ ਜ਼ਾਹਰ ਹੋਇਆ।

**ਜਿਸੁ ਬੁਝਾਏ ਸੋ ਬੁਝਸੀ ਸਚੈ ਸਬਦਿ ਪਤੀਨੀ** – ਹਰੀ ਦੀ ਰਜ਼ਾ ਵਿਚ ਹੀ ਸਭ ਕੁਝ ਹੈ। ਇਸੇ ਰਜ਼ਾ ਨੇ ਸ੍ਰਿਸ਼ਟੀ ਰਚੀ। ਜਿਸ ਮਨੁਖ ਨੂੰ ਹਰੀ ਇਹ ਸਾਰਾ ਰਾਜ਼ ਸਮਝਾਉਂਦਾ ਹੈ, ਉਹੀ ਸਮਝਦਾ ਹੈ ਅਤੇ ਸੱਚੇ ਸ਼ਬਦ ਵਿਚ ਸ਼ਰਧਾ ਧਾਰ ਲੈਂਦਾ ਹੈ। ਹਰ ਥਾਂ ਪਰਮਾਤਮਾ ਆਪ ਹੀ ਆਪ ਵਿਆਪਕ ਹੈ ਅਤੇ ਆਪ ਹੀ ਮਨੁਖ ਨੂੰ ਬਖਸ਼ ਕੇ ਆਪਣੇ ਨਾਲ ਮਿਲਾ ਲੈਂਦਾ ਹੈ।

## ਅਭਿਮਾਨ ábimān

ਨਾਂਵ ਪੁਲਿੰਗ
ਹੰਕਾਰ, ਘੁਮੰਡ

## ਤਜਿ ਅਭਿਮਾਨ ਭਏ ਨਿਰਵੈਰ

taj ábimān pae̖ nirwɛr

ਗੁਰਮੁਖ ਸਾਧ ਸੰਗਤ ਵਿਚ ਨਾਮ ਦੀ ਆਰਾਧਨਾ ਕਰਦਾ ਹੈ। ਪ੍ਰਭੂ ਕਰਤਾਰ ਦੀ ਕੁਦਰਤ ਨੂੰ ਵਿਚਾਰਦਾ, ਘੋਖਦਾ ਹੈ। ਸਭ ਅਭਿਮਾਨ, ਹੰਕਾਰ ਤਿਆਗ ਕੇ ਗੁਰੂ ਦੀ ਸ਼ਰਨ ਵਿਚ ਆਉਂਦਾ ਹੈ। ਉਸ ਨੂੰ ਸਹਿਜ, ਸੁਖ, ਆਨੰਦ ਮਿਲਦਾ ਹੈ। ਗੁਰੂ ਸ਼ਬਦ ਦਾ ਕਹਿਣਾ ਪਵਿਤ੍ਰ ਹੈ, ਸੁਨਣਾ ਪੁਨੀਤ ਹੈ।

ਗਉੜੀ ਗੁਆਰੇਰੀ ਮਹਲਾ ੫ ॥ ਸਾਧਸੰਗਿ ਜਪਿਓ ਭਗਵੰਤੁ ॥ ਕੇਵਲ ਨਾਮੁ ਦੀਓ ਗੁਰਿ ਮੰਤੁ ॥ **ਤਜਿ ਅਭਿਮਾਨ ਭਏ ਨਿਰਵੈਰ** ॥ ਆਠ ਪਹਰ ਪੂਜਹੁ ਗੁਰ ਪੈਰ ॥੧॥ **ਅਬ ਮਤਿ ਬਿਨਸੀ ਦੁਸਟ ਬਿਗਾਨੀ** ॥ ਜਬ ਤੇ ਸੁਣਿਆ **ਹਰਿ ਜਸੁ ਕਾਨੀ** ॥੧॥ ਰਹਾਉ ॥ **ਸਹਜ ਸੂਖ ਆਨੰਦ ਨਿਧਾਨ** ॥ ਰਾਖਨਹਾਰ **ਰਖਿ ਲੇਇ ਨਿਦਾਨ** ॥ ਦੂਖ ਦਰਦ ਬਿਨਸੇ ਭੈ ਭਰਮ ॥ ਆਵਣ ਜਾਣ ਰਖੇ ਕਰਿ ਕਰਮ ॥੨॥ **ਪੇਖੈ ਬੋਲੈ ਸੁਣੈ ਸਭੁ ਆਪਿ** ॥ ਸਦਾ ਸੰਗਿ ਤਾ ਕਉ ਮਨ ਜਾਪਿ ॥ ਸੰਤ ਪ੍ਰਸਾਦਿ ਭਇਓ ਪਰਗਾਸੁ ॥ ਪੂਰਿ ਰਹੇ **ਏਕੈ ਗੁਣਤਾਸੁ** ॥੩॥ **ਕਹਤ ਪਵਿਤ੍ਰ ਸੁਣਤ ਪੁਨੀਤ** ॥ ਗੁਣ ਗੋਵਿੰਦ ਗਾਵਹਿ ਨਿਤ ਨੀਤ ॥ ਕਹੁ ਨਾਨਕ ਜਾ ਕਉ ਹੋਹੁ ਕ੍ਰਿਪਾਲ ॥ ਤਿਸੁ ਜਨ ਕੀ **ਸਭ ਪੂਰਨ ਘਾਲ** ॥੪॥

ਅ.ਗ.ਮ.ਪ, ੧੯੩

ਅਭਿਮਾਨ ábimān

ਭਏ ਨਿਰਵੈਰ pae̖ nirwɛr

ਅਬ ਮਤਿ ਬਿਨਸੀ ab mat binsī

**ਦੁਸਟ ਬਿਗਾਨੀ** dusṭ bigānī

**ਹਰਿ ਜਸੁ ਕਾਨੀ** har jas kānī

**ਸਹਜ ਸੂਖ** sɛ́j sūkh

**ਆਨੰਦ ਨਿਧਾਨ** ānãd nidā̀n

**ਰਖਿ ਲੇਇ ਨਿਦਾਨ** rakh le nidān

**ਪੇਖੈ ਬੋਲੈ** pekhɛ bolɛ

**ਸੁਣੈ ਸਭੁ ਆਪਿ** suṇɛ sáb āp

**ਏਕੈ ਗੁਣਤਾਸੁ** ekɛ guṇtās

**ਕਹਤ ਪਵਿਤ੍ਰ** kɛhat pwitr

**ਸੁਣਤ ਪੁਨੀਤ** suṇt punīt

**ਸਭ ਪੂਰਨ ਘਾਲ** sáb pūran kā̀l

**ਅਭਿਮਾਨ** – ਹੰਕਾਰ, ਘੁਮੰਡ।

**ਤਜਿ ਅਭਿਮਾਨ ਭਏ ਨਿਰਵੈਰ** – ਜਿਨ੍ਹਾਂ ਮਨੁੱਖਾਂ ਨੇ ਸਾਧ ਸੰਗਤ ਵਿਚ ਭਗਵਾਨ ਨੂੰ ਜਪਿਆ ਹੈ, ਕੇਵਲ ਉਹਨਾਂ ਨੂੰ ਗੁਰੂ ਨੇ ਨਿਰਮਲ ਨਾਮ ਹੀ ਮੰਤਰ ਵਜੋਂ ਦਿੱਤਾ ਅਤੇ ਉਹ ਹੰਕਾਰ ਦਾ ਤਿਆਗ ਕਰਕੇ ਵੈਰ ਭਾਵਨਾ ਤੋਂ ਰਹਿਤ ਹੋ ਗਏ ਹਨ।

**ਅਬ ਮਤਿ ਬਿਨਸੀ ਦੁਸਟ ਬਿਗਾਨੀ** – ਜਦੋਂ ਹੀ ਹਰੀ ਦੀ ਉਸਤਤ ਕੰਨੀਂ ਪੈਂਦੀ ਹੈ, ਤਦ ਤੋਂ ਬੁਰੀ ਅਤੇ ਬੇਸਮਝੀ ਵਾਲੀ ਬਿਗਾਨੀ ਮੱਤ ਦੂਰ ਹੋ ਜਾਂਦੀ ਹੈ।

**ਸਹਜ ਸੂਖ ਆਨੰਦ ਨਿਧਾਨ** – ਦੁਸ਼ਟ ਮੱਤ ਦੇ ਖਤਮ ਹੋਣ ਨਾਲ ਸਹਿਜ ਸੁਖ ਅਤੇ ਆਨੰਦ ਦਾ ਖਜ਼ਾਨਾ ਪ੍ਰਾਪਤ ਹੋ ਜਾਂਦਾ ਹੈ।

**ਰਖਿ ਲੇਇ ਨਿਦਾਨ** – ਰੱਖਿਆ ਕਰਨ ਵਾਲਾ ਪਰਮਾਤਮਾ ਓੜਕ ਨੂੰ ਬਚਾ ਲੈਂਦਾ ਹੈ। ਦੁਖ, ਦਰਦ, ਭੈ ਅਤੇ ਭਰਮ ਮਿਟ ਜਾਂਦੇ ਹਨ।

**ਪੇਖੈ ਬੋਲੈ ਸੁਣੈ ਸਭੁ ਆਪਿ** – ਪਰਮਾਤਮਾ ਆਪ ਹੀ ਵੇਖਦਾ, ਬੋਲਦਾ ਅਤੇ ਸੁਣਦਾ ਹੈ। ਹੇ ਮਨ ! ਉਸ ਪ੍ਰਭੂ ਨੂੰ ਸਦਾ ਜਪ, ਜੋ ਮਨੁਖ ਦੇ ਹਮੇਸ਼ਾ ਅੰਗ ਸੰਗ ਰਹਿੰਦਾ ਹੈ।

**ਏਕੈ ਗੁਣਤਾਸੁ** – ਸੰਤ ਦੀ ਕਿਰਪਾ ਨਾਲ ਜਿਸ ਦੇ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਗਿਆ, ਉਸ ਨੂੰ ਗੁਣਾਂ ਦਾ ਭੰਡਾਰ ਵਾਹਿਗੁਰੂ ਹਰ ਪਾਸੇ ਵਿਆਪਕ ਦਿਸਦਾ ਹੈ।

**ਕਹਤ ਪਵਿਤ੍ਰ ਸੁਣਤ ਪੁਨੀਤ** – ਜਿਹੜੇ ਮਨੁਖ ਸਦਾ ਪਰਮਾਤਮਾ ਦੇ ਗੁਣ ਗਾਉਂਦੇ ਹਨ, ਉਹ ਸਿਫਤ ਸਾਲਾਹ ਕਰਨ ਵਾਲੇ ਅਤੇ ਸਿਫਤ ਸਾਲਾਹ ਸੁਣਨ ਵਾਲੇ ਪਵਿੱਤਰ ਜੀਵਨ ਵਾਲੇ ਬਣ ਜਾਂਦੇ ਹਨ।

**ਸਭ ਪੂਰਨ ਘਾਲ** – ਜਿਸ ਮਨੁਖ ਉਤੇ ਪਰਮਾਤਮਾ ਦਇਆਵਾਨ ਹੁੰਦਾ ਹੈ ਉਸ ਦੀ ਇਹ ਸਾਰੀ ਮਿਹਨਤ ਸਫਲ ਹੋ ਜਾਂਦੀ ਹੈ।

**ਅਭਿਮਾਨੁ ਕਰਹਿ ਵੇਕਾਰ**

ábimān karɛ wekār

ਮਨਮੁਖ ਦੂਜੇ ਭਾਇ ਲਗ ਕੇ ਅਭਿਮਾਨ ਵਿਚ ਵੇਕਾਰ ਜਕੜਿਆ ਰਹਿੰਦਾ ਹੈ। ਉਸ ਕਰਤਾਰ ਨੇ ਆਪ ਹੀ ਇਸ ਜਗਤ ਦੀ ਰਚਨਾ ਕੀਤੀ ਹੈ ਅਤੇ ਆਪੇ ਹੀ ਇਹ ਸਾਰਾ ਖੇਲੁ ਰਚਾਇਆ ਹੈ। ਮਨਮੁਖ ਹਉਮੇ ਵਿਚ ਫਸਿਆ ਕਦੀ ਆਉਣ/ਜਾਣ ਦੇ ਦੁਵੰਦ ਨੂੰ ਪਾਰ ਨਹੀਂ ਕਰ ਸਕਦਾ।

ਮਃ ੩ ॥ **ਸੇ ਸੈਣ ਸੇ ਸਜਣਾ ਜਿ ਗੁਰਮੁਖਿ ਮਿਲਹਿ ਸੁਭਾਇ** ॥ ਸਤਿਗੁਰ ਕਾ ਭਾਣਾ ਅਨਦਿਨੁ ਕਰਹਿ ਸੇ ਸਚਿ ਰਹੇ ਸਮਾਇ ॥ ਦੂਜੈ ਭਾਇ ਲਗੇ ਸਜਣ ਨ ਆਖੀਅਹਿ ਜਿ **ਅਭਿਮਾਨੁ ਕਰਹਿ ਵੇਕਾਰ** ॥ **ਮਨਮੁਖ ਆਪ ਸੁਆਰਥੀ ਕਾਰਜੁ ਨ ਸਕਹਿ ਸਵਾਰਿ** ॥ ਨਾਨਕ ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ॥੨॥ ਪਉੜੀ ॥ **ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ** ॥ **ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ** ॥ **ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ** ॥ ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰਿ ਸਮਝਾਇਆ ॥ ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ ॥੩॥

ਅ.ਗ.ਮ.੩, ੬੪੩

ਅਭਿਮਾਨ ábimān

ਸੇ ਸੈਣ se sɛṇ

**ਸੇ ਸਜਣਾ** se sajṇā

**ਜਿ ਗੁਰਮੁਖਿ ਮਿਲਹਿ ਸੁਭਾਇ**
je gurmukh milɛ subā̀e

**ਮਨਮੁਖ ਆਪ ਸੁਆਰਥੀ**
manmukh āp suārthī

**ਕਾਰਜੁ ਨ ਸਕਹਿ ਸਵਾਰਿ**
kāraj na sakɛ́ swār

**ਤੁਧੁ ਆਪੇ ਜਗਤੁ ਉਪਾਇ ਕੈ**
túd āpe jagt upāe kɛ

**ਆਪਿ ਖੇਲੁ ਰਚਾਇਆ** āp khél rčāiā

**ਤ੍ਰੈ ਗੁਣ** trɛ guṇ

**ਆਪਿ ਸਿਰਜਿਆ** āp sirjiā

**ਮਾਇਆ ਮੋਹੁ ਵਧਾਇਆ**
māiā mó wdā̀iā

**ਵਿਚਿ ਹਉਮੈ** wič hɔmɛ

**ਲੇਖਾ ਮੰਗੀਐ** lekhā mãgīɛ

**ਫਿਰਿ ਆਵੈ ਜਾਇਆ** phir āwɛ jāiā

**ਅਭਿਮਾਨੁ** – ਹੰਕਾਰ।

**ਸੇ ਸੈਣ ਸੇ ਸਜਣਾ ਜਿ ਗੁਰਮੁਖਿ ਮਿਲਹਿ ਸੁਭਾਇ** – ਉਹੀ ਸਹੀ ਅਰਥਾਂ ਵਿਚ ਸਾਡੇ ਸਾਕ, ਰਿਸ਼ਤੇਦਾਰ ਅਤੇ ਸੱਜਣ ਹਨ, ਜੋ ਗੁਰੂ ਦੁਆਰਾ ਪ੍ਰੇਮ ਪੂਰਵਕ ਮਿਲਦੇ ਹਨ। ਜੋ ਗੁਰੂ ਦੇ ਸਨਮੁਖ ਹੋ ਕੇ ਆਪਾ ਨਿਵਾਰ ਕੇ ਪ੍ਰਭੂ ਵਿਚ ਸੁਭਾਵਿਕ ਹੀ ਲੀਨ ਹੋ ਜਾਂਦੇ ਹਨ, ਸਤਿਗੁਰੂ ਦੇ

ਭਾਣੇ ਅਨੁਸਾਰ ਕੰਮ ਕਰਦੇ ਹਨ, ਉਹੀ ਭਲੇ ਲੋਕ ਹਨ।

**ਅਭਿਮਾਨੁ ਕਰਹਿ ਵੇਕਾਰ** – ਜੋ ਦਵੈਤ ਭਾਵ ਵਿਚ ਲੱਗੇ ਹੋਏ ਹਨ, ਜੋ ਮਾਇਆ ਦੇ ਮੋਹ ਵਿਚ ਲੱਗੇ ਅਹੰਕਾਰ ਅਤੇ ਵਿਕਾਰ ਪੈਦਾ ਕਰਦੇ ਹਨ, ਉਹਨਾਂ ਨੂੰ ਸੱਜਣ ਨਹੀਂ ਕਿਹਾ ਜਾ ਸਕਦਾ ਕਿਉਂ ਕਿ ਉਹ ਅਭਿਮਾਨ ਰੂਪੀ ਖਰਾਬੀ ਕਰਦੇ ਹਨ।

**ਮਨਮੁਖ ਆਪ ਸੁਆਰਥੀ ਕਾਰਜੁ ਨ ਸਕਹਿ ਸਵਾਰਿ**– ਮਨਮੁਖ ਆਪ ਸੁਆਰਥੀ, ਖੁਦਗਰਜ਼ ਹੁੰਦੇ ਹਨ, ਇਸ ਲਈ ਕੋਈ ਵੀ ਕੰਮ ਸਵਾਰ ਨਹੀਂ ਸਕਦੇ।

**ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ**– ਪਰਮਾਤਮਾ ਨੇ ਆਪ ਹੀ ਜਗਤ ਦੀ ਸਿਰਜਣਾ ਕੀਤੀ, ਆਪੇ ਸੰਸਾਰ ਰਚ ਕੇ, ਆਪੇ ਸ੍ਰਿਸ਼ਟੀ ਦੀ ਖੇਢ ਬਣਾਈ ਹੈ।

**ਤ੍ਰੈ ਗੁਣ** – ਪਰਮਾਤਮਾ ਨੇ ਆਪ ਹੀ ਤਿੰਨ ਗੁਣ ਬਣਾਏ ਹਨ – ਰਜ, ਸਤ, ਤਮ। ਮਨੁਖ ਆਮ ਤੌਰ ’ਤੇ ਤਿੰਨਾਂ ਗੁਣਾਂ ਵਿਚ ਵਿਚਰਦੇ ਹਨ। ਜਦੋਂ ਮਨੁਖ ਅੰਦਰ ਖਾਹਸ਼ਾਂ ਭੜਕਦੀਆਂ ਹਨ ਅਤੇ ਉਹਨਾਂ ਦੀ ਪੂਰਤੀ ਲਈ ਦੌੜਦਾ ਫਿਰਦਾ ਹੈ, ਉਸ ਅੰਦਰ ‘ਰਜ’ ਗੁਣ ਜ਼ੋਰਾਂ ਉਤੇ ਹੁੰਦਾ ਹੈ। ਜਦੋਂ ਉਹ ਗੁੱਸੇ ਜਾਂ ਈਰਖਾ ਅੰਦਰ ਫਿਰਦਾ ਹੈ, ਉਹ ਪੂਰਨ ਹਨੇਰੇ ਵਿਚ ਹੈ, ਇਸ ਦਸ਼ਾ ਨੂੰ ‘ਤਮ’ ਗੁਣ ਵਾਲੀ ਕਹਿੰਦੇ ਹਨ। ਕਈ ਵਾਰ ਮਨੁਖ ਸਭ ਕੁਝ ਛਡ ਛਡਾ ਕੇ ਵੈਰਾਗਮਈ ਹੋ ਜਾਂਦਾ ਹੈ ਅਤੇ ਸੰਸਾਰ ਦੇ ਦੁਖ ਸੁਖ ਉਸ ਉਤੇ ਅਸਰ ਨਹੀਂ ਕਰਦੇ, ਇਸ ਸਮੇਂ ਉਸ ਦੀ ਬਿਰਤੀ ‘ਸਤ’ ਗੁਣ ਵਾਲੀ ਹੁੰਦੀ ਹੈ। ਗੁਰਮਤਿ ਵਿਚ ਇਹਨਾਂ ਤਿੰਨਾਂ ਗੁਣਾਂ ਤੋਂ ਉਤੇ ‘ਸਹਜ’ ਪਦ ਜਾਂ ਚੌਥੀ ਤੁਰੀਆ ਅਵਸਥਾ ਹੈ, ਜਿਥੇ ਗੁਰਮੁਖ ਪਹੁੰਚਦੇ ਹਨ। ਇਸ ਅਵਸਥਾ ਵਿਚ ਉਹ ਇਹਨਾਂ ਗੁਣਾਂ ਦੇ ਅਧੀਨ ਨਹੀਂ ਹੁੰਦੇ, ਸਗੋਂ ਇਹਨਾਂ ਉਤੇ ਕਾਬੂ ਪਾ ਲੈਂਦੇ ਹਨ ਅਤੇ ਲੋੜ ਅਨੁਸਾਰ ਆਪਣੇ ਧਰਮ ਜਾਂ ਫਰਜ਼ ਨੂੰ ਪੂਰਾ ਕਰਨ ਲਈ ਹਰ ਇਕ ਗੁਣ ਦਾ ਯੋਗ ਵਰਤਾਉ ਕਰਦੇ ਹਨ।

**ਆਪਿ ਸਿਰਜਿਆ ਮਾਇਆ ਮੋਹੁ ਵਧਾਇਆ** – ਹਰੀ ਨੇ ਆਪ ਹੀ ਮਾਇਆ ਦੇ ਤਿੰਨ ਗੁਣ ਬਣਾਏ ਅਤੇ ਮਾਇਆ ਦਾ ਮੋਹ ਜਗਤ ਵਿਚ ਵਧਾ ਦਿੱਤਾ।

**ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ** – ਜਦ ਤਕ ਮਨੁਖ ਹਉਮੈ ਵਿਚ ਕਰਮ ਕਰਦਾ ਹੈ, ਤਦ ਤਕ ਉਸ ਕੋਲੋਂ ਕਰਮਾਂ ਦੇ ਹਿਸਾਬ ਦੀ ਪੁਛ ਹੁੰਦੀ ਰਹਿੰਦੀ ਹੈ ਅਤੇ ਕਰਮਾਂ ਦੇ ਹਿਸਾਬ ਮੁਤਾਬਕ ਮੁੜ ਮੁੜ ਜਨਮ-ਮਰਨ ਹੁੰਦਾ ਰਹਿੰਦਾ ਹੈ।

## ਗੁਰ ਸਬਦੀ ਚੂਕੈ ਅਭਿਮਾਨੁ

gur sabdī čūkɛ ábimān

ਗੁਰ ਸ਼ਬਦ ਦੀ ਸਾਧਨਾ ਨਾਲ ਸਾਰਾ

ਅਭਿਮਾਨ ਚੁੱਕਿਆ ਜਾਂਦਾ ਹੈ। ਇਸ ਮੂੜ ਮਨ ਦੀ ਬਿਧਿ ਸਤਿਗੁਰੂ ਦੀ ਕਿਰਪਾ ਨਾਲ ਜਾਣੀ ਜਾਂਦੀ ਹੈ ਤੇ ਫਿਰ ਗੁਰ ਸ਼ਬਦ ਵਿਚ ਧਿਆਨ ਲਗਦਾ ਹੈ।

ਮਲਾਰ ਮਹਲਾ ੩ ਦੁਤੁਕੇ ॥ ਸਤਿਗੁਰ ਤੇ ਪਾਵੈ ਘਰੁ ਦਰੁ ਮਹਲੁ ਸੁ ਥਾਨੁ ॥ **ਗੁਰ ਸਬਦੀ ਚੂਕੈ ਅਭਿਮਾਨੁ** ॥ ੧ ॥ **ਜਿਨ ਕਉ ਲਿਲਾਟਿ ਲਿਖਿਆ** ਧੁਰਿ ਨਾਮੁ ॥ ਅਨਦਿਨੁ ਨਾਮੁ ਸਦਾ ਸਦਾ ਧਿਆਵਹਿ ਸਾਚੀ ਦਰਗਹ ਪਾਵਹਿ ਮਾਨੁ ॥ ੧ ॥ ਰਹਾਉ ॥ **ਮਨ ਕੀ ਬਿਧਿ** ਸਤਿਗੁਰ ਤੇ ਜਾਣੈ ਅਨਦਿਨੁ ਲਾਗੈ ਸਦ ਹਰਿ ਸਿਉ ਧਿਆਨੁ ॥ ਗੁਰ ਸਬਦਿ ਰਤੇ ਸਦਾ ਬੈਰਾਗੀ ਹਰਿ ਦਰਗਹ ਸਾਚੀ ਪਾਵਹਿ ਮਾਨੁ ॥ ੨ ॥ **ਇਹੁ ਮਨੁ ਖੇਲੈ ਹੁਕਮੁ ਕਾ ਬਾਧਾ** ਇਕ ਖਿਨ ਮਹਿ ਦਹ ਦਿਸ ਫਿਰਿ ਆਵੈ ॥ ਜਾਂ ਆਪੇ ਨਦਰਿ ਕਰੇ ਹਰਿ ਪ੍ਰਭੁ ਸਾਚਾ ਤਾਂ ਇਹੁ ਮਨੁ ਗੁਰਮੁਖਿ **ਤਤਕਾਲ ਵਸਿ ਆਵੈ** ॥ ੩ ॥ **ਇਸੁ ਮਨ ਕੀ ਬਿਧਿ ਮਨ ਹੂ ਜਾਣੈ ਬੂਝੈ ਸਬਦਿ ਵੀਚਾਰਿ** ॥ ਨਾਨਕ ਨਾਮੁ ਧਿਆਇ ਸਦਾ ਤੂ ਭਵ ਸਾਗਰੁ ਜਿਤੁ ਪਾਵਹਿ ਪਾਰਿ ॥ ੪ ॥ ੬ ॥

ਅ.ਗ.ਮ.੩, ੧੨੫੯

ਅਭਿਮਾਨੁ ábimān

ਜਿਨ ਕਉ ਲਿਲਾਟਿ ਲਿਖਿਆ jin kɔ lilāṭ likhiā

ਮਨ ਕੀ ਬਿਧਿ man kī bíd

ਇਹੁ ਮਨੁ ਖੇਲੈ é man khélɛ

ਹੁਕਮੁ ਕਾ ਬਾਧਾ hukam kā bā́dā

ਤਤਕਾਲ ਵਸਿ ਆਵੈ tatkāl was āwɛ

ਇਸੁ ਮਨ ਕੀ ਬਿਧਿ is man kī bíd

ਮਨ ਹੂ ਜਾਣੈ man hū jāṇɛ

ਬੂਝੈ ਸਬਦਿ ਵੀਚਾਰਿ bū́jɛ sabad wīčar

**ਅਭਿਮਾਨੁ** – ਅਹੰਕਾਰ, ਘੁਮੰਡ।

**ਜਿਨ ਕਉ ਲਿਲਾਟਿ ਲਿਖਿਆ** – ਗੁਰੂ ਤੋਂ ਹੀ ਹਰੀ ਦੀ ਹਜ਼ੂਰੀ ਪ੍ਰਾਪਤ ਹੁੰਦੀ ਹੈ। ਗੁਰੂ ਦਾ ਸ਼ਬਦ ਵਿਚਾਰਨ ਤੋਂ ਮਨ ਦੇ ਵਸ ਵਿਚ ਕਰਨ ਦੀ ਜਾਚ ਆਉਂਦੀ ਹੈ ਫਿਰ ਮਨ ਸੰਸਾਰਿਕ ਖਿੱਚਾਂ ਤੋਂ ਨਿਰਲੇਪ ਹੋ ਕੇ ਹਰੀ ਵਲ ਖਿੱਚਿਆ ਜਾਂਦਾ ਹੈ ਪਰ ਇਹ ਸਭ ਹੁੰਦਾ ਤਦੇ ਹੀ ਹੈ ਜੇ ਹਰੀ ਦੀ ਮਿਹਰ ਹੋਵੇ, ਕਿਰਪਾ ਹੋਵੇ। ਜਿਨ੍ਹਾਂ ਮਨੁਖਾਂ ਦੇ ਮੱਥੇ ਉਤੇ (ਭਾਗਾਂ ਵਿਚ) ਧੁਰ ਦਰਗਾਹ ਤੋਂ ਨਾਮ ਦਾ ਸਿਮਰਨ ਲਿਖਿਆ ਹੁੰਦਾ ਹੈ ਉਹ ਮਨੁਖ ਸਦਾ ਹੀ ਨਾਮ ਸਿਮਰਦੇ ਰਹਿੰਦੇ ਹਨ ਅਤੇ ਦਰਗਾਹ ਵਿਚ ਆਦਰ ਪ੍ਰਾਪਤ ਕਰਦੇ ਹਨ।

**ਮਨ ਕੀ ਬਿਧਿ** – ਜਿਹੜਾ ਮਨੁਖ ਗੁਰੂ ਤੋਂ ਮਨ ਨੂੰ ਜਿੱਤਣ ਦਾ ਢੰਗ ਸਿਖ ਲੈਂਦਾ ਹੈ ਉਸ ਦੀ ਸੁਰਤਿ ਹਰ ਵੇਲੇ ਸਦਾ ਹੀ ਪਰਮਾਤਮਾ ਦੇ ਚਰਨਾਂ ਵਿਚ ਲੱਗੀ

ਰਹਿੰਦੀ ਹੈ।

**ਇਹੁ ਮਨੁ ਖੇਲੈ ਹੁਕਮੁ ਕਾ ਬਾਧਾ** – ਮਨੁਖ ਦਾ ਮਨ ਪਰਮਾਤਮਾ ਦੇ ਹੁਕਮ ਦਾ ਬੱਝਾ ਹੋਇਆ ਹੀ ਮਾਇਆ ਦੀਆਂ ਖੇਢਾਂ ਖੇਢਦਾ ਹੈ।

**ਤਤਕਾਲ ਵਸਿ ਆਵੈ** – ਜਦੋਂ ਪਰਮਾਤਮਾ ਮਨੁਖ ਉੱਤੇ ਮਿਹਰ ਦੀ ਨਿਗਾਹ ਕਰਦਾ ਹੈ ਤਾਂ ਉਸ ਦਾ ਮਨ ਗੁਰੂ ਦੀ ਸ਼ਰਨ ਵਿਚ ਆ ਜਾਣ ਨਾਲ ਛੇਤੀ ਹੀ ਵਸ ਵਿਚ ਆ ਜਾਂਦਾ ਹੈ।

**ਇਸੁ ਮਨ ਕੀ ਬਿਧਿ ਮਨ ਹੂ ਜਾਣੈ ਬੂਝੈ ਸਬਦਿ ਵੀਚਾਰਿ** – ਜਦੋਂ ਮਨੁਖ ਗੁਰੂ ਦੇ ਸ਼ਬਦ ਰਾਹੀਂ ਪਰਮਾਤਮਾ ਦੇ ਗੁਣਾਂ ਨੂੰ ਆਪਣੇ ਮਨ ਵਿਚ ਵਸਾਉਂਦਾ ਹੈ ਤਾਂ ਉਹ ਆਪਣੇ ਅੰਦਰੋਂ ਹੀ ਇਸ ਮਨ ਨੂੰ ਵਸ ਵਿਚ ਰਖਣ ਦੀ ਜਾਚ ਸਿਖ ਜਾਂਦਾ ਹੈ।

## ਚੂਕਾ ਮਨਿ ਅਭਿਮਾਨੁ

čūkā man ábimān

ਗੁਰ ਸ਼ਬਦ ਦੀ ਆਰਾਧਣਾ ਨਾਲ ਮਨ ਨਿਰਮਲ ਹੁੰਦਾ ਹੈ, ਸਭ ਅਭਿਮਾਨ ਚੁੱਕੇ ਜਾਂਦੇ ਹਨ। ਹਰੀ ਦੇ ਨਾਮ ਵਿਚ ਸਦਾ ਸੁਖ ਹੈ, ਹਰਿ ਰਸ ਹੈ। ਗੁਰ ਸ਼ਬਦ ਨਾਲ ਜੁੜ ਕੇ ਹਿਰਦੇ ਦਾ ਕਮਲ ਪਰਗਾਸਦਾ ਹੈ, ਸਭ ਦੁਰਮਤਿ ਦੂਰ ਹੋ ਜਾਂਦੀ ਹੈ। ਜੇ ਵਾਹਿਗੁਰੂ ਦੀ ਨਦਰ ਹੋਵੇ ਤਾਂ ਸਤਿਗੁਰ ਦੇ ਮੇਲ ਵਿਚ ਗੁਰਮੁਖ ਸਹਿਜ ਦੇ ਘਰ ਵਿਚ ਵਸਦਾ ਹੈ।

**ਗੁਰਮੁਖਿ ਹਰਿ ਜੀਉ ਸਦਾ ਧਿਆਵਹੁ ਜਬ ਲਗੁ ਜੀਅ ਪਰਾਨ** ॥ **ਗੁਰ ਸਬਦੀ ਮਨੁ ਨਿਰਮਲੁ ਹੋਆ ਚੂਕਾ ਮਨਿ ਅਭਿਮਾਨੁ** ॥ ਸਫਲੁ ਜਨਮੁ ਤਿਸੁ ਪ੍ਰਾਨੀ ਕੇਰਾ ਹਰਿ ਕੈ ਨਾਮਿ ਸਮਾਨ ॥ ੧ ॥ ਮੇਰੇ ਮਨ ਗੁਰ ਕੀ ਸਿਖ ਸੁਣੀਜੈ ॥ **ਹਰਿ ਕਾ ਨਾਮੁ ਸਦਾ ਸੁਖਦਾਤਾ ਸਹਜੇ ਹਰਿ ਰਸੁ ਪੀਜੈ** ॥ ੧ ॥ ਰਹਾਉ ॥ ਮੂਲੁ ਪਛਾਣਨਿ ਤਿਨ ਨਿਜ ਘਰਿ ਵਾਸਾ ਸਹਜੇ ਹੀ ਸੁਖੁ ਹੋਈ ॥ ਗੁਰ ਕੈ ਸਬਦਿ ਕਮਲੁ ਪਰਗਾਸਿਆ **ਹਉਮੈ ਦੁਰਮਤਿ ਖੋਈ** ॥ **ਸਭਨਾ ਮਹਿ ਏਕੋ ਸਚੁ ਵਰਤੈ ਵਿਰਲਾ ਬੂਝੈ ਕੋਈ** ॥ ੨ ॥ ਗੁਰਮਤੀ ਮਨੁ ਨਿਰਮਲੁ ਹੋਆ **ਅੰਮ੍ਰਿਤੁ ਤਤੁ ਵਖਾਨੈ** ॥ ਹਰਿ ਕਾ ਨਾਮੁ ਸਦਾ ਮਨਿ ਵਸਿਆ ਵਿਚਿ ਮਨ ਹੀ ਮਨੁ ਮਾਨੈ ॥ ਸਦਾ ਬਲਿਹਾਰੀ ਗੁਰ ਅਪੁਨੇ ਵਿਟਹੁ ਜਿਤੁ ਆਤਮ ਰਾਮੁ ਪਛਾਨੈ ॥ ੩ ॥ ਮਾਨਸ ਜਨਮਿ ਸਤਿਗੁਰੂ ਨ ਸੇਵਿਆ ਬਿਰਥਾ ਜਨਮੁ ਗਵਾਇਆ ॥ **ਨਦਰਿ ਕਰੇ ਤਾਂ ਸਤਿਗੁਰੁ ਮੇਲੇ ਸਹਜੇ ਸਹਜਿ ਸਮਾਇਆ** ॥ ਨਾਨਕ ਨਾਮੁ ਮਿਲੈ ਵਡਿਆਈ ਪੂਰੈ ਭਾਗਿ ਧਿਆਇਆ ॥ ੪ ॥ ੫ ॥

ਅ.ਗ.ਮ.੩, ੧੩੩੪

ਅਭਿਮਾਨੁ ábimān

ਗੁਰ ਸਬਦੀ gur sabdī

ਮਨੁ ਨਿਰਮਲੁ ਹੋਆ man nirmal hoā

ਚੂਕਾ ਮਨਿ čūkā man

ਹਰਿ ਕਾ ਨਾਮੁ har kā nām

**ਸਦਾ ਸੁਖਦਾਤਾ** sadā sukhdātā

**ਸਹਜੇ ਹਰਿ ਰਸੁ ਪੀਜੈ**
sɛ́je har ras pījɛ

**ਹਉਮੈ ਦੁਰਮਤਿ ਖੋਈ**
hɔmɛ durmat khoī

**ਸਭਨਾ ਮਹਿ** sábnā mɛ́

**ਏਕੋ ਸਚੁ ਵਰਤੈ** eko sač wartɛ

**ਵਿਰਲਾ ਬੂਝੈ ਕੋਈ** wirlā bū́jɛ koī

**ਅੰਮ੍ਰਿਤੁ ਤਤੁ ਵਖਾਨੈ** ãmrit tat wkhānɛ

**ਨਦਰਿ ਕਰੇ** nadar kare

**ਤਾਂ ਸਤਿਗੁਰੁ ਮੇਲੇ** tā̃ satgur mele

**ਸਹਜੇ ਸਹਜਿ ਸਮਾਇਆ** sɛ́je sɛ́j smāiā

**ਅਭਿਮਾਨੁ** – ਹੰਕਾਰ, ਗਰਬ, ਘਮੰਡ, ਗਰੂਰ।

**ਗੁਰ ਸਬਦੀ ਮਨੁ ਨਿਰਮਲੁ ਹੋਆ ਚੂਕਾ ਮਨਿ ਅਭਿਮਾਨੁ** – ਜਿਹੜਾ ਮਨੁਖ ਪ੍ਰਭੂ ਦਾ ਨਾਮ ਸਿਮਰਨ ਕਰਦਾ ਹੈ ਉਸ ਦਾ ਮਨ ਗੁਰੂ ਦੇ ਸ਼ਬਦ ਨਾਲ ਪਵਿੱਤਰ ਹੋ ਜਾਂਦਾ ਹੈ ਅਤੇ ਉਸ ਦੇ ਮਨ ਵਿੱਚੋਂ ਹੰਕਾਰ ਮੁਕ ਜਾਂਦਾ ਹੈ। ਗੁਰੂ ਦੀ ਮਤ ਲੈਣ ਨਾਲ ਮਨ ਅਭਿਮਾਨ ਆਦਿ ਦੁਰਮਤ ਤੋਂ ਖਾਲੀ ਹੋ ਕੇ ਪਵਿੱਤਰ ਹੋ ਜਾਂਦਾ ਹੈ।

**ਹਰਿ ਕਾ ਨਾਮੁ ਸਦਾ ਸੁਖਦਾਤਾ ਸਹਜੇ ਹਰਿ ਰਸੁ ਪੀਜੈ** – ਗੁਰੂ ਦਾ ਉਪਦੇਸ਼ ਸਦਾ ਸੁਣਦੇ ਰਹਿਣਾ ਚਾਹੀਦਾ ਹੈ। ਪਰਮਾਤਮਾ ਦਾ ਨਾਮ ਸਦਾ ਸੁਖ ਦੇਣ ਵਾਲਾ ਹੈ, ਇਸ ਲਈ ਪਰਮਾਤਮਾ ਦਾ ਨਾਮ ਜਲ ਸਦਾ ਪੀਂਦੇ ਰਹਿਣਾ ਚਾਹੀਦਾ ਹੈ ਤਾਂ ਹੀ ਉਸ ਤਤ ਸਰੂਪ ਹਰੀ ਦਾ ਖਿਆਲ ਮਨ ਵਿਚ ਸਮਾ ਸਕਦਾ ਹੈ ਅਤੇ ਸਭਨਾਂ ਵਿੱਚੋਂ ਇੱਕੋ ਹਰੀ ਵਰਤਦਾ ਦਿਸ ਪੈਂਦਾ ਹੈ। ਇਉਂ ਗੁਰੂ ਦੇ ਰਾਹੀਂ ਮਨੁਖ ਸਹਿਜ ਨੂੰ ਪ੍ਰਾਪਤ ਹੁੰਦਾ ਹੈ।

**ਹਉਮੈ ਦੁਰਮਤਿ ਖੋਈ** – ਜੋ ਮਨੁਖ ਨਾਮ ਸਿਮਰਨ ਕਰਦੇ ਹਨ, ਗੁਰੂ ਦੇ ਸ਼ਬਦ ਨਾਲ ਉਹਨਾਂ ਦਾ ਹਿਰਦਾ ਖਿੜਿਆ ਰਹਿੰਦਾ ਹੈ ਅਤੇ ਉਹਨਾਂ ਦੇ ਅੰਦਰੋਂ ਹਉਮੈ ਵਾਲੀ ਖੋਟੀ ਮਤ ਨਾਸ ਹੋ ਜਾਂਦੀ ਹੈ।

**ਸਭਨਾ ਮਹਿ ਏਕੋ ਸਚੁ ਵਰਤੈ ਵਿਰਲਾ ਬੂਝੈ ਕੋਈ** – ਪਰਮਾਤਮਾ ਸਭ ਜੀਵਾਂ ਵਿਚ ਸਦਾ ਕਾਇਮ ਰਹਿਣ ਵਾਲਾ ਹੈ ਪਰ ਕੋਈ ਵਿਰਲਾ ਮਨੁਖ ਹੀ ਗੁਰੂ ਦੇ ਸ਼ਬਦ ਰਾਹੀਂ ਇਹ ਗਲ ਸਮਝਦਾ ਹੈ।

**ਅੰਮ੍ਰਿਤੁ ਤਤੁ ਵਖਾਨੈ** – ਗੁਰੂ ਦੀ ਮਤ ਉਤੇ ਤੁਰ ਕੇ ਜਿਸ ਮਨੁਖ ਦਾ ਮਨ ਪਵਿੱਤਰ ਹੋ ਜਾਂਦਾ ਹੈ ਉਹੀ ਮਨੁਖ ਪਰਮਾਤਮਾ ਦਾ ਨਾਮ ਜਪਦਾ ਹੈ। ਤਤ ਰੂਪ ਅੰਮ੍ਰਿਤ ਨਾਮ ਉਚਾਰਦਾ ਹੈ।

**ਨਦਰਿ ਕਰੇ ਤਾਂ ਸਤਿਗੁਰੁ ਮੇਲੇ ਸਹਜੇ ਸਹਜਿ ਸਮਾਇਆ** – ਜਿਸ ਮਨੁਖ ਉੱਤੇ

ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ ਉਸੇ ਨੂੰ ਹੀ ਗੁਰੂ ਮਿਲਾਉਂਦਾ ਹੈ। ਉਹ ਮਨੁਖ ਫਿਰ ਹਰ ਵੇਲੇ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ। ਜਿਸ ਮਨੁਖ ਨੂੰ ਨਾਮ ਜਪਣ ਦੀ ਵਡਿਆਈ ਮਿਲ ਜਾਂਦੀ ਹੈ ਉਹ ਵੱਡੀ ਕਿਸਮਤ ਨਾਲ ਨਾਮ ਸਿਮਰਦਾ ਹੈ।

**ਤਜਿ ਅਭਿਮਾਨੁ ਅਰੁ ਚਿੰਤ ਬਿਰਾਨੀ**
taj ábimān ar čĩt birānī

ਗੁਰਮੁਖ ਅਭਿਮਾਨੁ ਤਜ ਕੇ ਸਾਧੂ ਦੀ ਸ਼ਰਨ ਪੈਂਦਾ ਹੈ। ਨਾਮ ਸਿਮਰਨ ਨਾਲ ਸਾਰੇ ਰੋਗ ਚਲੇ ਜਾਂਦੇ ਹਨ। ਮਨਮੁਖ, ਮਹਾ ਮੁਗਧ, ਅਜਾਨ ਅਗਿਆਨੀ ਦੂਜੇ ਭਾਇ ਪੈਂਦਾ ਹੈ ਤੇ ਆਵਨ ਜਾਣ ਵਿਚ ਫਸਿਆ ਰਹਿੰਦਾ ਹੈ। ਸਤਿਗੁਰੂ ਅਨੇਕ ਭਗਤਾਂ ਨੂੰ ਅਨੇਕ ਮਨੁਖਾਂ ਨੂੰ ਤਾਰਦਾ ਹੈ। ਨਿਰਧਨਾਂ ਨੂੰ ਧਨ ਦਿੰਦਾ ਹੈ। ਗੁਰ ਸ਼ਬਦ ਦੇ ਸਿਮਰਨ ਦੀ ਦਾਤ ਦਿੰਦਾ ਹੈ।

ਆਪਹਿ ਮੇਲਿ ਲਏ ॥ ਜਬ ਤੇ ਸਰਨਿ ਤੁਮਾਰੀ ਆਏ ਤਬ ਤੇ ਦੋਖ ਗਏ ॥ ੧ ॥ ਰਹਾਉ ॥ **ਤਜਿ ਅਭਿਮਾਨੁ ਅਰੁ ਚਿੰਤ ਬਿਰਾਨੀ** ਸਾਧਹ ਸਰਨ ਪਏ ॥ ਜਪਿ ਜਪਿ ਨਾਮੁ ਤੁਮ੍ਹਾਰੋ ਪ੍ਰੀਤਮ ਤਨ ਤੇ **ਰੋਗ ਖਏ** ॥ ੧ ॥ ਮਹਾ **ਮੁਗਧ ਅਜਾਨ ਅਗਿਆਨੀ ਰਾਖੇ ਧਾਰਿ ਦਏ** ॥ ਕਹੁ ਨਾਨਕ ਗੁਰੁ ਪੂਰਾ ਭੇਟਿਓ **ਆਵਨ ਜਾਨ** ਰਹੇ ॥ ੨ ॥ ੧ ॥ ੧੨੬ ॥ ਬਿਲਾਵਲੁ ਮਹਲਾ ੫ ॥ ਜੀਵਉ ਨਾਮੁ ਸੁਨੀ ॥ ਜਉ **ਸੁਪ੍ਰਸੰਨ** ਭਏ ਗੁਰ ਪੂਰੇ ਤਬ ਮੇਰੀ **ਆਸ ਪੁਨੀ** ॥ ੧ ॥ ਰਹਾਉ ॥ **ਪੀਰ ਗਈ** ਬਾਧੀ ਮਨਿ ਧੀਰਾ ਮੋਹਿਓ ਅਨਦ ਧੁਨੀ ॥ **ਉਪਜਿਓ** ਚਾਉ ਮਿਲਨ ਪ੍ਰਭ ਪ੍ਰੀਤਮ ਰਹਨੁ ਨ ਜਾਇ ਖਿਨੀ ॥ ੧ ॥ **ਅਨਿਕ ਭਗਤ ਅਨਿਕ ਜਨ** ਤਾਰੇ ਸਿਮਰਹਿ ਅਨਿਕ ਮੁਨੀ ॥ **ਅੰਧੁਲੇ ਟਿਕ ਨਿਰਧਨ ਧਨੁ ਪਾਇਓ** ਪ੍ਰਭ ਨਾਨਕ ਅਨਿਕ ਗੁਨੀ ॥ ੨ ॥ ੨ ॥ ੧੨੭ ॥

ਅ.ਗ.ਮ.ਪ, ੮੨੯

**ਅਭਿਮਾਨੁ** ábimān

**ਚਿੰਤ ਬਿਰਾਨੀ** čĩt birānī

**ਰੋਗ ਖਏ** rog khae

**ਮੁਗਧ** múgd

**ਅਜਾਨ** ajān

**ਅਗਿਆਨੀ** agiānī

**ਧਾਰਿ ਦਏ** tȁr dae

**ਆਵਨ ਜਾਨ** āwan jān

**ਸੁਪ੍ਰਸੰਨ** suprasãn

**ਆਸ ਪੁਨੀ** ās punī

**ਪੀਰ ਗਈ** pīr gaī

**ਉਪਜਿਓ** upjio

**ਅਨਿਕ ਭਗਤ** anik pàgt

**ਅਨਿਕ ਜਨ** anik jan

**ਅੰਧੁਲੇ ਟਿਕ** ā̃dule ṭik

**ਨਿਰਧਨ ਧਨੁ ਪਾਇਓ** nirtàn tàn pāio

**ਅਭਿਮਾਨੁ** – ਅਹੰਕਾਰ।

**ਅਭਿਮਾਨੁ ਅਰੁ ਚਿੰਤ ਬਿਰਾਨੀ** – ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਆਪਣੇ ਚਰਨਾਂ ਨਾਲ ਜੋੜਦਾ ਹੈ, ਉਹ ਹੰਕਾਰ ਛਡ ਕੇ ਅਤੇ ਪਰਾਈ ਆਸ ਦਾ ਖਿਆਲ ਛਡ ਕੇ ਸੰਤ ਜਨਾਂ ਦੀ ਸ਼ਰਨ ਆ ਪੈਂਦੇ ਹਨ।

**ਰੋਗ ਖਏ** – ਪਰਮਾਤਮਾ ਦਾ ਨਾਮ ਜਪ ਜਪ ਕੇ ਉਹਨਾਂ ਦੇ ਸਰੀਰ ਵਿਚੋਂ ਸਾਰੇ ਰੋਗ ਨਾਸ ਹੋ ਜਾਂਦੇ ਹਨ। ਗੁਰੂ ਦਾ ਆਸਰਾ ਲੈ ਕੇ ਹਰੀ ਜਪਣ ਨਾਲ ਸਭ ਜਨਮ ਜਨਮਾਂਤਰਾਂ ਦੇ ਦੁਖ ਦੂਰ ਹੋ ਜਾਂਦੇ ਹਨ।

**ਮੁਗਧ ਅਜਾਨ ਅਗਿਆਨੀ ਰਾਖੇ ਧਾਰਿ ਦਏ** – ਜਿਹੜੇ ਮਨੁਖ ਪ੍ਰਭੂ ਦੀ ਕਿਰਪਾ ਨਾਲ ਸੰਤ ਜਨਾਂ ਦੀ ਸ਼ਰਨੀ ਪੈਂਦੇ ਹਨ, ਉਹਨਾਂ ਮੂਰਖਾਂ, ਅਣਜਾਣਾਂ ਤੇ ਅਗਿਆਨੀਆਂ ਨੂੰ ਪ੍ਰਭੂ ਆਪ ਦਇਆ ਕਰਕੇ ਵਿਕਾਰਾਂ ਤੋਂ ਬਚਾ ਲੈਂਦਾ ਹੈ।

**ਆਵਨ ਜਾਨ** – ਜਿਨ੍ਹਾਂ ਮਨੁਖਾਂ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ, ਉਹਨਾਂ ਦੇ ਜਨਮ ਮਰਨ ਦੇ ਗੇੜ ਮੁਕ ਜਾਂਦੇ ਹਨ।

**ਸੁਪ੍ਰਸੰਨ** – ਪਰਮਾਤਮਾ ਦਾ ਨਾਮ ਸੁਣ ਕੇ ਮਨੁਖ ਦੇ ਅੰਦਰ ਆਤਮਕ ਜੀਵਨ ਪੈਦਾ ਹੋ ਜਾਂਦਾ ਹੈ, ਉਹਨਾਂ ਦੇ ਜਨਮ ਮਰਨ ਦੇ ਗੇੜ ਮੁਕ ਜਾਂਦੇ ਹਨ।

**ਆਸ ਪੁਨੀ** – ਪ੍ਰਭੂ ਦੇ ਨਾਮ ਸਿਮਰਨ ਦੀ ਇਹ ਆਸ ਉਦੋਂ ਪੂਰੀ ਹੁੰਦੀ ਹੈ ਜਦੋਂ ਪੂਰਾ ਗੁਰੂ ਬਹੁਤ ਪ੍ਰਸੰਨ ਹੁੰਦਾ ਹੈ।

**ਪੀਰ ਗਈ** – ਗੁਰੂ ਦੀ ਕਿਰਪਾ ਨਾਲ ਜਦੋਂ ਮੈਂ ਨਾਮ ਜਪਦਾ ਹਾਂ ਤਾਂ ਮੇਰੇ ਅੰਦਰੋਂ ਸਾਰੀ ਪੀੜ ਦੂਰ ਹੋ ਜਾਂਦੀ ਹੈ ਅਤੇ ਮੇਰੇ ਅੰਦਰ ਹੌਂਸਲਾ ਬਣ ਜਾਂਦਾ ਹੈ।

**ਉਪਜਿਓ** – ਮੇਰੇ ਅੰਦਰ ਪ੍ਰੀਤਮ ਪ੍ਰਭੂ ਨੂੰ ਮਿਲਣ ਦਾ ਚਾਓ ਪੈਦਾ ਹੋ ਜਾਂਦਾ ਹੈ ਅਤੇ ਮੈਂ ਇਕ ਖਿਨ ਮਾਤਰ ਉਸ ਤੋਂ ਬਿਨਾਂ ਰਹਿ ਨਹੀਂ ਸਕਦਾ।

**ਅਨਿਕ ਭਗਤ ਅਨਿਕ ਜਨ** – ਹੇ ਪ੍ਰਭੂ! ਅਨੇਕ ਹੀ ਰਿਸ਼ੀ ਮੁਨੀ ਤੇਰਾ ਨਾਮ ਸਿਮਰਦੇ ਹਨ। ਸਿਮਰਨ ਕਰਨ ਵਾਲੇ ਅਨੇਕ ਹੀ ਭਗਤ, ਅਨੇਕ ਹੀ ਸੇਵਕ ਤੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦਿੱਤੇ ਹਨ।

**ਅੰਧੂਲੇ ਟਿਕ ਨਿਰਧਨ ਧਨੁ ਪਾਇਓ** – ਹੇ ਅਨੇਕ ਗੁਣਾਂ ਦੇ ਮਾਲਕ ਪ੍ਰਭੂ! ਤੇਰਾ ਨਾਮ ਅੰਨ੍ਹੇ ਮਨੁਖ ਨੂੰ ਜਿਵੇਂ ਡੰਗੋਰੀ ਮਿਲ ਜਾਂਦੀ ਹੈ ਅਤੇ ਪ੍ਰਭੂ ਦੇ ਨਾਮ ਤੋਂ ਹੀ ਅੰਨ੍ਹੇ ਮਨੁਖ ਨੇ ਆਸਰਾ ਪ੍ਰਾਪਤ ਕੀਤਾ ਹੈ। ਕੰਗਾਲ ਨੇ ਧਨ ਪ੍ਰਾਪਤ ਕੀਤਾ ਹੈ। ਗੁਰੂ ਦੀ ਮਿਹਰ ਨਾਲ ਸਰਬ ਗੁਣਾਂ ਵਾਲਾ ਹਰੀ ਮਿਲਦਾ ਹੈ ਅਤੇ ਸਭ ਸੁਖ ਪ੍ਰਾਪਤ

ਹੁੰਦੇ ਹਨ।

**ਪਾਨੀ ਪਖਾ ਕਰਉ ਤਜਿ ਅਭਿਮਾਨੁ**

pānī pakkhā karɔ taj ábimān

ਗੁਰਮੁਖ ਅਭਿਮਾਨ ਤਜ ਕੇ ਗੁਰ ਸੇਵਾ ਵਿਚ ਲੱਗਾ ਰਹਿੰਦਾ ਹੈ। ਜਪ ਤਪ ਵਿਚ ਸਮਾਂ ਬਿਤਾਉਂਦਾ ਹੈ। ਚੰਗੇ ਭਾਗਾਂ ਕਰਕੇ ਗੁਰਮੁਖ ਤੇ ਕਰਤਾਰ ਦੀ ਕਿਰਪਾ ਹੁੰਦੀ ਹੈ। ਉਹ ਗਰਬੁ, ਮੋਹ ਤਜ ਕੇ ਨਿਮਖ ਨਿਮਖ ਕਰਤਾਰ ਦੀ ਆਰਾਧਨਾ ਕਰਦਾ ਹੈ। ਗੁਰੂ ਗੋਬਿੰਦ ਦੀ ਮਿਹਰ ਨਾਲ ਉਹ ਬਖ਼ਸ਼ਿਆ ਜਾਂਦਾ ਹੈ।

ਅਨਿਕ ਭਾਂਤਿ ਕਰਿ ਸੇਵਾ ਕਰੀਐ ॥ ਜੀਉ ਪ੍ਰਾਨ ਧਨੁ ਆਗੈ ਧਰੀਐ ॥ **ਪਾਨੀ ਪਖਾ ਕਰਉ ਤਜਿ ਅਭਿਮਾਨੁ** ॥ ਅਨਿਕ ਬਾਰ ਜਾਈਐ ਕੁਰਬਾਨੁ ॥ ੧ ॥ **ਸਾਈ ਸੁਹਾਗਣਿ ਜੋ ਪ੍ਰਭ ਭਾਈ** ॥ ਤਿਸ ਕੈ ਸੰਗਿ ਮਿਲਉ ਮੇਰੀ ਮਾਈ ॥ ੧ ॥ ਰਹਾਉ ॥ ਦਾਸਨਿ ਦਾਸੀ ਕੀ **ਪਨਿਹਾਰਿ** ॥ **ਉਨ੍ ਕੀ ਰੇਣੁ ਬਸੈ ਜੀਅ ਨਾਲਿ** ॥ ਮਾਥੈ ਭਾਗੁ ਤ ਪਾਵਉ ਸੰਗੁ ॥ ਮਿਲੈ ਸੁਆਮੀ ਅਪੁਨੈ ਰੰਗਿ ॥ ੨ ॥ **ਜਾਪ ਤਾਪ ਦੇਵਉ ਸਭ ਨੇਮਾ** ॥ **ਕਰਮ ਧਰਮ ਅਰਪਉ ਸਭ ਹੋਮਾ** ॥ **ਗਰਬੁ ਮੋਹੁ ਤਜਿ ਹੋਵਉ ਰੇਨ** ॥ ਉਨ੍ ਕੈ ਸੰਗਿ ਦੇਖਉ ਪ੍ਰਭੁ ਨੈਨ ॥ ੩ ॥ **ਨਿਮਖ ਨਿਮਖ ਏਹੀ ਆਰਾਧਉ** ॥ **ਦਿਨਸੁ ਰੈਣਿ ਏਹ ਸੇਵਾ ਸਾਧਉ** ॥ ਭਏ ਕ੍ਰਿਪਾਲ ਗੁਪਾਲ ਗੋਬਿੰਦ ॥ ਸਾਧਸੰਗਿ ਨਾਨਕ ਬਖਸਿੰਦ ॥ ੪ ॥

ਅ.ਗ.ਮ.ਪ, ੩੯੧

**ਅਭਿਮਾਨੁ** ábimān

**ਸਾਈ ਸੁਹਾਗਣਿ** sāī suhāgaṇ

**ਜੋ ਪ੍ਰਭ ਭਾਈ** jo práb pāī

**ਪਨਿਹਾਰਿ** panhār

**ਉਨ੍ ਕੀ ਰੇਣੁ** un kī reṇ

**ਬਸੈ ਜੀਅ ਨਾਲਿ** basɛ jī nāl

**ਜਾਪ ਤਾਪ** jāp tāp

**ਦੇਵਉ ਸਭ ਨੇਮਾ** dewɔ sáb nemā

**ਕਰਮ ਧਰਮ** karm tàrm

**ਅਰਪਉ ਸਭ ਹੋਮਾ** arpɔ sáb homā

**ਗਰਬੁ ਮੋਹੁ** garb mó

**ਤਜਿ ਹੋਵਉ ਰੇਨ** taj howɔ ren

**ਨਿਮਖ ਨਿਮਖ** nimkh nimkh

**ਏਹੀ ਆਰਾਧਉ** ehī ārā́dɔ

**ਦਿਨਸੁ ਰੈਣਿ** dins rɛṇ

**ਏਹ ਸੇਵਾ ਸਾਧਉ** é sewā sā́dɔ

**ਅਭਿਮਾਨੁ** – ਅਹੰਕਾਰ।

**ਪਾਨੀ ਪਖਾ ਕਰਉ ਤਜਿ ਅਭਿਮਾਨੁ** – ਪ੍ਰਭੂ ਦੁਆਰਾ ਸਵੀਕਾਰੀ ਜੀਵ ਰੂਪੀ ਇਸਤਰੀ ਦੀ ਅਨੇਕ ਤਰ੍ਹਾਂ ਨਾਲ ਸੇਵਾ

ਕਰਨੀ ਚਾਹੀਦੀ ਹੈ। ਜਿੰਦ, ਜਾਨ ਅਤੇ ਧਨ ਉਸ ਅੱਗੇ ਧਰਨੇ ਚਾਹੀਦੇ ਹਨ। ਜੇ ਪ੍ਰਭੂ ਦੀ ਕਿਰਪਾ ਹੋਵੇ ਤਾਂ ਮੈਂ ਵੀ ਹੰਕਾਰ ਦਾ ਤਿਆਗ ਕਰਕੇ ਉਸ ਦਾ ਪਾਣੀ ਭਰਨ ਅਤੇ ਪੱਖਾ ਝੱਲਣ ਦੀ ਸੇਵਾ ਕਰਦੀ ਰਹਾਂ।

**ਸਾਈ ਸੁਹਾਗਣਿ ਜੋ ਪ੍ਰਭ ਭਾਈ** – ਉਹੀ ਜੀਵ ਇਸਤਰੀ ਸੁਹਾਗਣ ਹੈ ਜੋ ਪ੍ਰਭੂ ਨੂੰ ਚੰਗੀ ਲਗਦੀ ਹੈ।

**ਪਨਿਹਾਰਿ** – ਮੈਂ ਉਹਨਾਂ ਸੁਹਾਗਣਾਂ ਦੀਆਂ ਦਾਸੀਆਂ ਦੀ ਦਾਸੀ, ਪਾਣੀ ਭਰਨ ਵਾਲੀ ਅਦਨੀ ਸੇਵਕਾ ਬਣ ਜਾਣਾ ਲੋਚਦੀ ਹਾਂ।

**ਉਨ੍ ਕੀ ਰੇਣੁ ਬਸੈ ਜੀਅ ਨਾਲਿ** – ਉਹਨਾਂ ਸੁਹਾਗਣਾਂ ਦੀ ਚਰਨ-ਧੂੜ ਮੇਰੀ ਜਿੰਦ ਦੇ ਨਾਲ ਟਿਕੀ ਰਹੇ।

**ਜਾਪ ਤਾਪ ਦੇਵਉ ਸਭ ਨੇਮਾ** – ਆਪਣੇ ਕੀਤੇ ਜਪ, ਤਪ, ਸੰਜਮ ਸਭ ਹਰੀ ਦੀ ਭੇਟਾ ਕਰ ਦਿਆਂ।

**ਕਰਮ ਧਰਮ ਅਰਪਉ ਸਭ ਹੋਮਾ** – ਕਰਮ ਧਰਮ ਆਦਿ ਸਭ ਕੁਝ ਹੋਮ ਕਰਕੇ ਭੇਟਾ ਕਰ ਦਿਆਂ।

**ਗਰਬੁ ਮੋਹੁ ਤਜਿ ਹੋਵਉ ਰੇਨ** – ਮੇਰੀ ਇਹ ਇੱਛਾ ਹੈ ਕਿ ਮੈਂ ਅਹੰਕਾਰ ਛਡ ਕੇ ਉਹਨਾਂ ਸੁਹਾਗਣਾਂ ਦੀ ਚਰਨ ਧੂੜ ਹੋ ਜਾਵਾਂ।

**ਨਿਮਖ ਨਿਮਖ ਏਹੀ ਆਰਾਧਉ** – ਮੈਂ ਅੱਖ ਝਪਕਣ ਜਿੰਨੇ ਸਮੇਂ ਉਪਰੰਤ, ਵਾਰ ਵਾਰ, ਪਲ ਪਲ ਇਹੀ ਆਰਾਧਨਾ ਕਰਾਂ।

**ਦਿਨਸੁ ਰੈਣਿ ਏਹ ਸੇਵਾ ਸਾਧਉ** – ਦਿਨ ਰਾਤ ਉਹਨਾਂ ਸੁਹਾਗਣਾਂ ਦੀ ਸੇਵਾ ਨੂੰ ਹੀ ਸਾਧਨਾ ਬਣਾਵਾਂ। ਮੈਨੂੰ ਉਹਨਾਂ ਸੁਹਾਗਣਾਂ ਦੀ ਸੰਗਤ ਮਿਲੇ।

**ਅਭਿਮਾਨੈ ਬੋਲਉ** ábimānɛ bolo

ਅਭਿਮਾਨ ਨੂੰ ਤਿਆਗ ਕੇ ਗੁਰਮੁਖ ਕਰਤਾਰ ਕੋਲੋਂ ਭੁਲ ਚੁਕ ਮੁਆਫ ਕਰਵਾਉਂਦਾ ਹੈ। ਉਸ ਦੇ ਨਿਕਟਿ ਰਹਿੰਦਾ ਹੈ। ਸਾਰੇ ਭਰਮਾਂ ਤੋਂ ਦੂਰ ਹੁੰਦਾ ਹੈ।

ਸਾਰਗ ਮਹਲਾ ੫ ਦੁਪਦੇ ਘਰੁ ੪ ੴ ਸਤਿਗੁਰ ਪ੍ਰਸਾਦਿ ॥ ਮੋਹਨ ਘਰਿ ਆਵਹੁ **ਕਰਉ ਜੋਦਰੀਆ** ॥ ਮਾਨੁ ਕਰਉ **ਅਭਿਮਾਨੈ ਬੋਲਉ** ਭੂਲ ਚੂਕ **ਤੇਰੀ ਪ੍ਰਿਅ ਚਿਰੀਆ** ॥ ੧ ॥ ਰਹਾਉ ॥ ਨਿਕਟਿ ਸੁਨਉ ਅਰੁ **ਪੇਖਉ ਨਾਹੀ ਭਰਮਿ ਭਰਮਿ ਦੁਖ ਭਰੀਆ** ॥ ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ ਮਿਲਉ ਲਾਲ ਮਨੁ ਹਰੀਆ ॥ ੧ ॥ ਏਕ ਨਿਮਖ ਜੇ ਬਿਸਰੈ ਸੁਆਮੀ ਜਾਨਉ **ਕੋਟਿ ਦਿਨਸ ਲਖ ਬਰੀਆ** ॥ ਸਾਧਸੰਗਤਿ ਕੀ ਭੀਰ ਜਉ ਪਾਈ ਤਉ ਨਾਨਕ ਹਰਿ ਸੰਗਿ ਮਿਰੀਆ ॥ ੨ ॥ ੧ ॥ ੨੪ ॥

ਅ.ਗ.ਮ.ਪ, ੧੨੦੯

ਅਭਿਮਾਨੈ ábimānɛ

**ਕਰਉ ਜੋਦਰੀਆ** karo jodarīā

**ਤੇਰੀ ਪ੍ਰਿਅ ਚਿਰੀਆ** terī pria čirīā

**ਪੇਖਉ ਨਾਹੀ** pekhɔ nāhī

**ਭਰਮਿ ਭਰਮਿ ਦੁਖ ਭਰੀਆ**
pàrm pàrm dukh pàrīā

**ਕੋਟਿ ਦਿਨਸ ਲਖ ਬਰੀਆ**
koṭ dins lakh barīā

**ਅਭਿਮਾਨੈ** – ਹੰਕਾਰ, ਅਹੰਕਾਰ, ਗਰੂਰ।

**ਕਰਉ ਜੋਦਰੀਆ** – ਹੇ ਪ੍ਰਭੂ! ਮੈਂ ਮਿੰਨਤ ਕਰਦੀ ਹਾਂ, ਬੇਨਤੀ ਕਰਦੀ ਹਾਂ ਕਿ ਮੇਰੇ ਹਿਰਦੇ ਘਰ ਵਿਚ ਆ ਵਸੋ।

**ਅਭਿਮਾਨੈ ਬੋਲਉ** – ਹੇ ਪ੍ਰਭੂ! ਮੈਂ ਸਦਾ ਮਾਣ ਕਰਦੀ ਰਹਿੰਦੀ ਹਾਂ। ਮੈਂ ਸਦਾ ਅਹੰਕਾਰ ਨਾਲ ਗੱਲਾਂ ਕਰਦੀ ਹਾਂ।

**ਤੇਰੀ ਪ੍ਰਿਅ ਚਿਰੀਆ** – ਮੈਂ ਬਥੇਰੀਆਂ ਭੁੱਲਾਂ ਚੱਕਾਂ ਕਰਦੀ ਹਾਂ ਪਰ ਫਿਰ ਵੀ ਮੈਂ ਤੇਰੀ ਹੀ ਦਾਸੀ ਹਾਂ।

**ਪੇਖਉ ਨਾਹੀ ਭਰਮਿ ਭਰਮਿ ਦੁਖ ਭਰੀਆ** – ਮਨੁਖ ਭਰਮ ਕਰਕੇ ਨਾਲ ਵਸਦੇ ਹਰੀ ਨੂੰ ਨਹੀਂ ਪਛਾਣਦਾ ਤੇ ਉਸ ਤੋਂ ਦੂਰ ਭਟਕਦਾ ਰਹਿੰਦਾ ਹੈ ਤੇ ਦੁਖ ਪਾਉਂਦਾ ਹੈ ਪਰ ਸਾਧ ਸੰਗਤ ਦੇ ਮੇਲ ਨਾਲ ਗੁਰੂ ਤੋਂ ਭਰਮ ਦਾ ਪਰਦਾ ਦੂਰ ਕਰਵਾ ਕੇ ਹਰੀ ਨਾਲ ਮਿਲ ਪੈਂਦਾ ਹੈ।

**ਕੋਟਿ ਦਿਨਸ ਲਖ ਬਰੀਆ** – ਜੇ ਅਖ ਝਪਕਣ ਜਿੰਨੇ ਸਮੇਂ ਲਈ ਵੀ ਪ੍ਰਭੂ ਮਨ ਤੋਂ ਭੁਲ ਜਾਵਾਂ ਤਾਂ ਮੈਂ ਇਉਂ ਸਮਝਦੀ ਹਾਂ ਕਿ ਕਰੋੜਾਂ ਦਿਨ, ਲੱਖਾਂ ਵਰ੍ਹੇ ਲੰਘ ਗਏ ਹਨ। ਸਾਧ ਸੰਗਤ ਨਾਲ ਹੀ ਪਰਮਾਤਮਾ ਨਾਲ ਮੇਲ ਹੁੰਦਾ ਹੈ।

## ਅਭੇਉ apèo

ਵਿਸ਼ੇਸ਼ਣ
ਜੋ ਭਿੰਨ ਨਾ ਹੋ ਸਕੇ, ਕਰਤਾਰ, ਜਿਸ ਦਾ ਭੇਦ ਨਾ ਪਾਇਆ ਜਾ ਸਕੇ

**ਸਤਿਗੁਰ ਦੇਉ ਅਭੇਉ ਹੈ**

satgur deo apèo hɛ

ਸਤਿਗੁਰ ਦੇਉ, ਅਭੇਉ ਹੈ। ਅਠਸਠ ਤੀਰਥ ਹੈ।

ਪਾਰਸ ਹੈ, ਪਾਰਜਾਤ ਹੈ, ਸੁਖ ਸਾਗਰ ਹੈ। ਸਤਿਗੁਰ ਬਿਨਾਂ ਮਨੁਖ ਦੂਜੇ ਭਾਏ ਕੁਰਾਹੇ ਪੈ ਜਾਂਦਾ ਹੈ।

**ਸਤਿਗੁਰ** ਤੀਰਥ ਜਾਣੀਐ ਅਠਿਸਠਿ **ਤੀਰਥ ਸਰਣੀ ਆਏ॥ ਸਤਿਗੁਰ ਦੇਉ ਅਭੇਉ ਹੈ** ਹੋਰ ਦੇਵ **ਗੁਰ ਸੇਵ ਤਰਾਏ॥** ਸਤਿਗੁਰ ਪਾਰਸ ਪਰਸਿਐ ਲਖ ਪਾਰਸ **ਪਾਖਾਕ ਸੁਹਾਏ॥** ਸਤਿਗੁਰ ਪੂਰਾ ਪਾਰਜਾਤ ਪਾਰਜਾਤ **ਲਖ ਸਫਲ ਧਿਆਏ॥ ਸੁਖਸਾਗਰ ਸਤਿਗੁਰ ਪੁਰਖ ਹੈ ਰਤਨ ਪਦਾਰਥ ਸਿਖ ਸੁਣਾਏ॥ ਚਿੰਤਾਮਣਿ ਸਤਿਗੁਰ ਚਰਣ ਚਿੰਤਾਮਣੀ ਅਚਿੰਤ** ਕਰਾਏ॥ **ਵਿਣ ਸਤਿਗੁਰ ਸਭ ਦੂਜੈ ਭਾਏ** ॥੨॥

ਵਾਰਾਂ ਭਾਈ ਗੁਰਦਾਸ, ੧੫

**ਅਭੇਉ** apèo

**ਸਤਿਗੁਰ** satgur

**ਤੀਰਥ ਸਰਣੀ ਆਏ** tīrath sarṇī āe

**ਗੁਰ ਸੇਵ ਤਰਾਏ** gur sev trāe

**ਪਾਖਾਕ ਸੁਹਾਏ** pākhāk suhāe

**ਲਖ ਸਫਲ ਧਿਆਏ** lakh safal tiāe

**ਅਚਿੰਤ** ačĩt

**ਦੂਜੈ ਭਾਏ** dūjɛ pàe

**ਅਭੇਉ** – ਜੋ ਭਿੰਨ ਨਾ ਹੋ ਸਕੇ, ਕਰਤਾਰ, ਜਿਸ ਦਾ ਭੇਦ ਨਾ ਪਾਇਆ ਜਾ ਸਕੇ।

**ਸਤਿਗੁਰ** – ਸਤਿਗੁਰੂ ਜੀ ਹੀ ਸੱਚੇ ਤੀਰਥ ਜਾਣੇ ਜਾਂਦੇ ਹਨ।

**ਤੀਰਥ ਸਰਣੀ ਆਏ** – ਕਿਉਂਕਿ ਅਠਾਹਠ ਤੀਰਥ ਆਪਣੇ ਕਲਿਆਣ ਵਾਸਤੇ ਸਤਿਗੁਰੂ ਦੇ ਹੀ ਸ਼ਰਨ ਆਏ ਹਨ।

**ਗੁਰ ਸੇਵ ਤਰਾਏ** – ਸਤਿਗੁਰੂ ਜੀ ਹੀ ਸੱਚੇ ਦੈਵੀ ਸਰੂਪ ਵਾਲੇ ਤੇ ਭੇਦ ਰਹਿਤ, ਸਮਝ ਦੀ ਪਹੁੰਚ ਤੋਂ ਪਰ੍ਹੇ ਹਨ, ਹੋਰ ਦੇਵ ਤਾਂ ਗੁਰੂ ਜੀ ਦੀ ਗੁਰੂ ਸੇਵਾ ਨਾਲ ਹੀ ਤਰਦੇ ਹਨ।

**ਪਾਖਾਕ ਸੁਹਾਏ** – ਸਤਿਗੁਰੂ ਸੱਚੇ ਪਾਰਸ ਨਾਲ ਲਗ ਕੇ ਬੁਧੀ ਤੇ ਸੁਰਤੀ ਦੇ ਏਨੇ ਉੱਚੇ ਹੋ ਜਾਂਦੇ ਹਨ ਕਿ ਪਾਰਸ ਵਰਗੇ ਕੀਮਤੀ ਪਦਾਰਥ ਗੁਰੂ ਜੀ ਦੀ ਚਰਨ ਧੂੜੀ ਵਿਚ ਹੀ ਸੋਹਣੇ ਦਿਸਦੇ ਹਨ।

**ਲਖ ਸਫਲ ਧਿਆਏ** – ਸਤਿਗੁਰੂ ਜੀ ਕਲਪ ਬ੍ਰਿਛ (ਮੂੰਹ ਮੰਗੇ ਫਲਾਂ ਦੇ ਦਾਤੇ) ਹਨ ਤੇ ਲੱਖਾਂ ਕਲਪ ਬ੍ਰਿਛਾਂ ਵਰਗੇ ਪਦਾਰਥ ਗੁਰੂ ਜੀ ਦੀ ਆਰਾਧਨਾ ਕਰਕੇ ਸਫਲ ਹੁੰਦੇ ਹਨ।

**ਅਚਿੰਤ** – ਸਤਿਗੁਰੂ ਜੀ ਦੇ ਚਰਨ ਹੀ ਚਿੰਤਾਮਣੀ (ਮਨ ਇਛੇ ਫਲ ਦੇਣ ਵਾਲੇ) ਹਨ, ਜੋ ਚਿੰਤਾਮਣੀ ਨੂੰ ਵੀ ਚਿੰਤਾ ਰਹਿਤ ਕਰ ਦਿੰਦੇ ਹਨ।

**ਦੂਜੈ ਭਾਏ** – ਸਤਿਗੁਰੂ ਤੋਂ ਬਿਨਾਂ ਹੋਰ ਸਭ ਪਦਾਰਥ ਦੂਜੇ ਭਾਵ, ਦੁਜੈਗੀ ਵਿਚ ਹਨ।

**ਅਭੇਵਾ** apèwā

ਵਿਸ਼ੇਸ਼ਣ

ਜਿਸ ਦਾ ਭੇਦ ਨਾ ਪਾਇਆ ਜਾਵੇ, ਪਰਮਾਤਮਾ

**ਪ੍ਰਭ ਅਵਿਨਾਸੀ ਅਲਖ ਅਭੇਵਾ**

práb awināsī a'lakh apèwā

ਵਾਹਿਗੁਰੂ ਅਬਿਨਾਸੀ, ਅਭੇਵ ਹੈ। ਅਪਰੰਪਰ ਹੈ। ਮਨੁਖ ਦੇ ਹਥ ਕੁਝ ਨਹੀਂ ਹੈ। ਜਿਸ ਨੂੰ ਪ੍ਰਭੂ ਆਪ ਦੇਂਦਾ ਹੈ, ਉਹ ਹੀ ਗੁਰ ਸ਼ਬਦ ਨੂੰ ਪਾਉਂਦਾ ਹੈ। ਵਾਹਿਗੁਰੂ ਉਸ ਨੂੰ ਤਨ, ਮਨ, ਧਨ ਵਜੋਂ ਆਪਣਾ ਕਰਕੇ ਥਾਪਦਾ ਹੈ।

**ਬਿਲਾਵਲੁ ਮਹਲਾ ੫ ॥ ਕਵਨੁ ਜਾਨੈ ਪ੍ਰਭ**

ਤੁਮ੍ਰੀ ਸੇਵਾ ॥ **ਪ੍ਰਭ ਅਵਿਨਾਸੀ ਅਲਖ ਅਭੇਵਾ** ॥ ੧ ॥ **ਗੁਣ ਬੇਅੰਤ ਪ੍ਰਭ ਗਹਿਰ ਗੰਭੀਰੇ** ॥ ਊਚ ਮਹਲ ਸੁਆਮੀ ਪ੍ਰਭ ਮੇਰੇ ॥ ਤੂ **ਅਪਰੰਪਰ** ਠਾਕੁਰ ਮੇਰੇ ॥ ੧ ॥ ਰਹਾਉ ॥ ਏਕਸ ਬਿਨੁ ਨਾਹੀ ਕੋ ਦੂਜਾ ॥ ਤੁਮ੍ ਹੀ ਜਾਨਹੁ ਅਪਨੀ ਪੂਜਾ ॥ ੨ ॥ ਆਪਹੁ ਕਛੂ ਨ ਹੋਵਤ ਭਾਈ ॥ ਜਿਸੁ ਪ੍ਰਭੁ ਦੇਵੈ ਸੋ ਨਾਮੁ ਪਾਈ ॥ ੩ ॥ ਕਹੁ ਨਾਨਕ ਜੋ ਜਨੁ ਪ੍ਰਭ ਭਾਇਆ ॥ **ਗੁਣ ਨਿਧਾਨ** ਪ੍ਰਭੁ ਤਿਨ ਹੀ ਪਾਇਆ ॥ ੪ ॥ ੧੦ ॥ ੧੫ ॥ ਬਿਲਾਵਲੁ ਮਹਲਾ ੫ ॥ **ਮਾਤ ਗਰਭ** ਮਹਿ ਹਾਥ ਦੇ ਰਾਖਿਆ ॥ **ਹਰਿ ਰਸੁ ਛੋਡਿ ਬਿਖਿਆ ਫਲੁ ਚਾਖਿਆ** ॥ ੧ ॥ ਭਜੁ ਗੋਬਿਦ ਸਭ **ਛੋਡਿ ਜੰਜਾਲ** ॥ ਜਬ ਜਮੁ ਆਇ **ਸੰਘਾਰੈ ਮੂੜੇ** ਤਬ ਤਨੁ **ਬਿਨਸਿ ਜਾਇ ਬੇਹਾਲ** ॥ ੧ ॥ ਰਹਾਉ ॥ ਤਨੁ ਮਨੁ ਧਨੁ ਅਪਨਾ ਕਰਿ ਥਾਪਿਆ ॥ ਕਰਨਹਾਰੁ ਇਕ **ਨਿਮਖ ਨ ਜਾਪਿਆ** ॥ ੨ ॥

ਅ.ਗ.ਮ.ਪ, ੮੦੫

**ਅਭੇਵਾ** apèwā

**ਅਵਿਨਾਸੀ** awināsī

**ਅਲਖ** a'lakh

**ਗੁਣ ਬੇਅੰਤ** guṇ beā̃t

**ਗਹਿਰ ਗੰਭੀਰੇ** gέr gā̃bȉre

**ਅਪਰੰਪਰ** aprā̃par

**ਗੁਣ ਨਿਧਾਨ** guṇ nidā̀n

**ਮਾਤ ਗਰਭ** māt gárb

**ਹਰਿ ਰਸੁ ਛੋਡਿ** har ras čhoḍ

**ਬਿਖਿਆ ਫਲੁ ਚਾਖਿਆ**
bikhiā phal čākhiā

**ਛੋਡਿ ਜੰਜਾਲ** čhoḍ jā̃jāl

**ਸੰਘਾਰੈ** sā̃gā̀rɛ

**ਮੂੜੇ** mūṛe

**ਬਿਨਸਿ** bins

**ਬੇਹਾਲ** behāl

**ਨਿਮਖ ਨ ਜਾਪਿਆ** nimkh na jāpiā

**ਅਭੇਵਾ** – ਜਿਸ ਦਾ ਭੇਦ ਨਾ ਪਾਇਆ ਜਾਵੇ, ਪਰਮਾਤਮਾ।

**ਅਵਿਨਾਸੀ ਅਲਖ ਅਭੇਵਾ** – ਪਰਮਾਤਮਾ ਜੋ ਅਮਰ ਹੈ, ਨਾਸ ਨਾ ਹੋਣ ਵਾਲਾ ਹੈ, ਜੋ ਸਮਝ ਵਿਚ ਨਹੀਂ ਆ ਸਕਦਾ ਅਤੇ ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ, ਮਨੁਖ ਉਸ ਪਰਮਾਤਮਾ ਦੀ ਸੇਵਾ ਭਗਤੀ ਕਰਨੀ ਨਹੀਂ ਜਾਣਦਾ।

**ਗੁਣ ਬੇਅੰਤ ਪ੍ਰਭ ਗਹਿਰ ਗੰਭੀਰੇ** – ਹੇ ਮੇਰੇ ਪ੍ਰਭੂ! ਹੇ ਮੇਰੇ ਅਥਾਹ ਡੂੰਘੇ ਪ੍ਰਭੂ ਤੇਰੇ ਗੁਣ ਬਹੁਤ ਹਨ, ਤੂੰ ਬੇਅੰਤ ਗੁਣਾਂ ਦਾ ਮਾਲਕ ਹੈਂ।

**ਅਪਰੰਪਰ** – ਜਿਨ੍ਹਾਂ ਆਤਮਕ ਮੰਡਲਾਂ

ਵਿਚ ਪਰਮਾਤਮਾ ਰਹਿੰਦਾ ਹੈ, ਉਹ ਬਹੁਤ ਉੱਚੇ ਹਨ, ਪਰਮਾਤਮਾ ਪਰੇ ਤੋਂ ਪਰੇ ਹੈ।

**ਗੁਣ ਨਿਧਾਨ** - ਜੋ ਸੇਵਕ ਪ੍ਰਭੂ ਨੂੰ ਚੰਗਾ ਲਗਦਾ ਹੈ, ਉਸ ਨੇ ਹੀ ਗੁਣਾਂ ਦੇ ਖਜ਼ਾਨੇ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ। ਵਾਹਿਗੁਰੂ ਏਨਾ ਉੱਚਾ ਤੇ ਮਨੁਖ ਏਨਾ ਨੀਵਾਂ ਹੈ ਕਿ ਮਨੁਖ ਲਈ ਉਸ ਦੇ ਗੁਣ ਗਾਉਣੇ ਅਸੰਭਵ ਹਨ, ਪਰ ਹਰੀ ਆਪ ਮਿਹਰ ਕਰੇ, ਤਾਂ ਇਹ ਅਸੰਭਵ ਕੰਮ ਵੀ ਹੋ ਜਾਂਦਾ ਹੈ।

**ਮਾਤ ਗਰਭ** - ਹੇ ਮਨੁਖ! ਜਿਸ ਪ੍ਰਭੂ ਨੇ ਮਾਤਾ ਦੇ ਪੇਟ ਵਿਚ ਹਥ ਦੇ ਕੇ ਤੇਰੀ ਰੱਖਿਆ ਕੀਤੀ।

**ਹਰਿ ਰਸੁ ਛੋਡਿ ਬਿਖਿਆ ਫਲੁ ਚਾਖਿਆ** - ਉਸ ਹਰੀ ਦਾ ਰਸ ਛਡ ਕੇ, ਮਾਇਆ ਦੇ ਵਿਹੁ ਰੂਪ ਫਲ ਨੂੰ ਖਾਣ ਲਗ ਪਿਆ।

**ਛੋਡਿ ਜੰਜਾਲ** - ਹੇ ਮਨੁਖ! ਤੂੰ ਸਭ ਜੰਜਾਲ, ਮੋਹ ਮਾਇਆ ਦੇ ਜਾਲ ਛਡ ਕੇ ਪਰਮਾਤਮਾ ਦਾ ਭਜਨ ਕਰ, ਨਾਮ ਜਪਿਆ ਕਰ।

**ਸੰਘਾਰੈ ਮੂੜੇ** - ਜਦ ਜਮ ਆ ਕੇ ਮਾਰਦਾ ਹੈ।

**ਬਿਨਸਿ ਜਾਇ ਬੇਹਾਲ** - ਉਦੋਂ ਸਰੀਰ ਦੁਖ ਸਹਾਰ ਕੇ, ਬੇਹਾਲ ਹੋ ਕੇ ਨਸ਼ਟ ਹੋ ਜਾਂਦਾ ਹੈ।

**ਨਿਮਖ ਨ ਜਾਪਿਆ** - ਮਨੁਖ ਇਸ ਸਰੀਰ ਨੂੰ, ਇਸ ਧਨ ਨੂੰ ਆਪਣਾ ਮੰਨੀ ਬੈਠਾ ਹੈ, ਪਰ ਜਿਸ ਪ੍ਰਭੂ ਨੇ ਇਸ ਨੂੰ ਪੈਦਾ ਕੀਤਾ ਹੈ, ਉਸ ਨੂੰ ਇਕ ਪਲ ਵਾਸਤੇ ਵੀ ਨਹੀਂ ਯਾਦ ਕਰਦਾ। ਉਸ ਦਾ ਸਿਮਰਨ ਨਹੀਂ ਕਰਦਾ। ਮਨੁਖ ਮਾਇਆ ਦੇ ਅਸਰ ਹੇਠ ਕਰਤਾਰ ਦੇ ਉਪਕਾਰ ਭੁਲ ਜਾਂਦਾ ਹੈ ਅਤੇ ਸਭ ਕੁਝ ਆਪਣਾ ਸਮਝ ਕੇ ਵਿਸ਼ਿਆਂ ਵਿਚ ਜਾ ਪੈਂਦਾ ਹੈ, ਪਰ ਸਾਧ-ਸੰਗਤ ਮਿਲਣ ਤੇ ਕਰਤਾਰ ਦੇ ਗੁਣ ਗਾਉਣੇ ਸਿਖ ਲੈਂਦਾ ਹੈ, ਜਿਸ ਨਾਲ ਉਸ ਦਾ ਉਧਾਰ ਹੋ ਜਾਂਦਾ ਹੈ।

**ਅਭੈ** abɛ̀

ਨਾਂਵ ਪੁਲਿੰਗ

ਅ-ਭੈ, ਜਿਸ ਨੂੰ ਕੋਈ ਡਰ ਪੋਹ ਨਹੀਂ ਸਕਦਾ

**ਅਭੈ ਨਿਰੰਜਨ ਨਰਹਰਿ**

abɛ̀ nirãjan narhar

ਸਤਿਗੁਰੂ ਅਭੈ, ਨਿਡਰ, ਨਿਰੰਜਨ, ਨਿਰਲੇਖ ਹੈ। ਮਨਮੁਖ ਕਾਮ, ਕ੍ਰੋਧ, ਲੋਪ ਵਿਚ ਫਸਿਆ ਪਾਪ ਕਮਾਉਂਦਾ ਹੈ। ਵਾਹਿਗੁਰੂ, ਸੁਆਮੀ ਅਪਰੰਪਰ ਹੈ, ਸਭ ਹੱਦਾਂ ਤੋਂ ਪਾਰ ਹੈ। ਉਸ ਦਾ ਉਰਵਾਰ, ਪਾਰ ਕਿਸੇ ਨਹੀਂ ਪਾਇਆ। ਉਸ ਦੀ ਥਾਹ ਕੋਈ ਨਹੀਂ ਲੈ ਸਕਦਾ। ਗੁਰਮੁਖ ਸਤਿ ਸੰਗਤ ਵਿਚ ਨਾਮ ਜਪਦਾ ਹੈ ਤੇ ਨਿਰੰਕਾਰ ਦੀ ਅਕੱਥ ਕਥਾ ਦੀ ਸੋਝੀ ਪਾਉਂਦਾ ਹੈ।

**ਜਪਿ ਮਨ ਰਾਮ ਨਾਮ ਜਗੰਨਾਥ ॥ ਘੂਮਨ ਘੇਰ ਪਰੇ ਬਿਖੁ ਬਿਖਿਆ ਸਤਿਗੁਰ ਕਾਢਿ**

ਲੀਏ ਦੇ ਹਾਥ ॥ ੧ ॥ ਰਹਾਉ ॥ ਸੁਆਮੀ **ਅਭੈ ਨਿਰੰਜਨ ਨਰਹਰਿ** ਤੁਮ੍ ਰਾਖਿ ਲੇਹੁ ਹਮ ਪਾਪੀ ਪਾਥ ॥ **ਕਾਮ ਕ੍ਰੋਧ ਬਿਖਿਆ ਲੋਭਿ ਲੁਭਤੇ ਕਾਸਟ** ਲੋਹ ਤਰੇ ਸੰਗਿ ਸਾਥ ॥ ੧ ॥ ਤੁਮ੍ ਵਡ ਪੁਰਖ ਬਡ **ਅਗਮ ਅਗੋਚਰ** ਹਰਿ ਢੂਢਿ ਰਹੇ ਪਾਈ ਨਹੀ ਹਾਥ ॥ ਤੂ ਪਰੈ ਪਰੈ **ਅਪਰੰਪਰੁ ਸੁਆਮੀ** ਤੂ ਆਪਨ ਜਾਨਹਿ ਆਪਿ ਜਗੰਨਾਥ ॥ ੨ ॥ ਅਦ੍ਰਿਸਟੁ ਅਗੋਚਰ ਨਾਮੁ ਧਿਆਏ ਸਤਸੰਗਤਿ ਮਿਲਿ ਸਾਧੂ ਪਾਥ ॥ ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਹਰਿ ਹਰਿ ਜਪਿਓ **ਅਕਥ ਕਥ ਕਾਥ** ॥ ੩ ॥ ਹਮਰੇ ਪ੍ਰਭ ਜਗਦੀਸ ਗੁਸਾਈ ਹਮ ਰਾਖਿ ਲੇਹੁ ਜਗੰਨਾਥ ॥ ਜਨ ਨਾਨਕੁ ਦਾਸੁ ਦਾਸ ਦਾਸਨ ਕੋ ਪ੍ਰਭ ਕਰਹੁ ਕ੍ਰਿਪਾ ਰਾਖਹੁ ਜਨ ਸਾਥ ॥ ੪ ॥ ੬ ॥

ਅ.ਗ.ਮ.੪, ੧੨੯੬

**ਅਭੈ** abɛ̀

**ਕਾਮ ਕ੍ਰੋਧ** kām kród

**ਬਿਖਿਆ ਲੋਭਿ** bikhiā lób

**ਲੁਭਤੇ ਕਾਸਟ** lúbte kāsṭ

**ਅਗਮ ਅਗੋਚਰ** a'gam agočar

**ਅਪਰੰਪਰੁ ਸੁਆਮੀ** aprãpar suāmī

**ਅਕਥ ਕਥ ਕਾਥ** a'kath kath kāth

**ਅਭੈ** – ਅ–ਭੈ, ਜਿਸ ਨੂੰ ਕੋਈ ਡਰ ਪੋਹ ਨਹੀਂ ਸਕਦਾ।

**ਅਭੈ ਨਿਰੰਜਨ ਨਰਹਰਿ** – ਹੇ ਨਿਰਭਉ ! ਨਿਰਲੇਪ ਪ੍ਰਭੂ ! ਅਸੀਂ ਜੀਵ ਪਾਪੀ ਹਾਂ, ਪੱਥਰ ਹੋ ਚੁੱਕੇ ਹਾਂ।

**ਕਾਮ ਕ੍ਰੋਧ ਬਿਖਿਆ ਲੋਭਿ ਲੁਭਤੇ ਕਾਸਟ** – ਹੇ ਪ੍ਰਭੂ! ਅਸੀਂ ਜੀਵ ਕਾਮ, ਕਰੋਧ ਅਤੇ ਮਾਇਆ ਦੇ ਲੋਭ ਵਿਚ ਗ੍ਰਸੇ ਰਹਿੰਦੇ ਹਾਂ। ਹੇ ਪ੍ਰਭੂ ! ਮਿਹਰ ਕਰ ਸਾਨੂੰ ਗੁਰੂ ਦੀ ਸੰਗਤ ਵਿਚ ਰਖ ਕੇ ਵਿਕਾਰਾਂ ਵਿਚ ਡੁੱਬਣੋਂ ਬਚਾ ਲੈ ਜਿਵੇਂ ਕਾਠ (ਬੇੜੀ) ਦੀ ਸੰਗਤ ਵਿਚ ਲੋਹਾ (ਨਦੀ ਤੋਂ) ਪਾਰ ਲੰਘ ਜਾਂਦਾ ਹੈ।

**ਅਗਮ ਅਗੋਚਰ** – ਪਰਮਾਤਮਾ ਸਭ ਜੀਵਾਂ ਤੋਂ ਬਹੁਤ ਵੱਡਾ ਹੈ, ਅਪਹੁੰਚ ਹੈ। ਜੀਵਾਂ ਦੀਆਂ ਮਨ ਇੰਦਰੀਆਂ ਦਾ ਵਿਸ਼ਾ ਨਹੀਂ ਹੈ। ਉਸ ਦੀ ਡੂੰਘਾਈ ਲੱਭੀ ਨਹੀਂ ਜਾ ਸਕਦੀ। ਉਸ ਦੀ ਥਾਹ ਨਹੀਂ ਪਾਈ ਜਾ ਸਕਦੀ।

**ਅਪਰੰਪਰੁ ਸੁਆਮੀ** – ਪਰਮਾਤਮਾ ਬੇਅੰਤ ਹੈ, ਪਰ੍ਹੇ ਤੋਂ ਪਰ੍ਹੇ ਹੈ। ਪਰਮਾਤਮਾ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ।

**ਅਕਥ ਕਥ ਕਾਥ** – ਪਰਮਾਤਮਾ ਮਨੁਖ ਨੂੰ ਇਹਨਾਂ ਅੱਖਾਂ ਨਾਲ ਨਹੀਂ ਦਿਸਦਾ ਪਰ ਸਾਧ–ਸੰਗਤ ਵਿਚ ਮਿਲ ਕੇ ਪਰਮਾਤਮਾ ਦੀ ਸਿਫ਼ਤ ਸਾਲਾਹ ਸੁਣੀ ਜਾ ਸਕਦੀ ਹੈ। ਉਸ ਹਰੀ ਦਾ ਨਾਮ ਜਪਿਆ ਜਾ ਸਕਦਾ ਹੈ, ਜਿਸ ਦੇ ਗੁਣਾਂ ਦਾ ਬਿਆਨ ਜੀਵਾਂ ਪਾਸੋਂ ਨਹੀਂ ਹੋ ਸਕਦਾ, ਜਿਸ ਦੀ ਕਥਾ ਅਕਹਿ ਹੈ। ਗੁਰੂ ਹੀ ਹਰੀ ਨਾਮ ਦੇ ਕੇ

ਮਾਇਆ ਦੀ ਘੁੰਮਣ-ਘੇਰੀ ਵਿੱਚੋਂ ਕਢ ਲੈਂਦੇ ਹਨ ਅਤੇ ਅਦਿਖ-ਅਗੋਚਰ ਹਰੀ ਦਾ ਮੇਲ ਕਰਾ ਦਿੰਦੇ ਹਨ।

**ਅਮੰਨਾ** amãnnā
ਨਾਂਵ ਪੁਲਿੰਗ
ਭਰੋਸਾ, ਇਤਬਾਰ, ਯਕੀਨ

**ਇਕ ਦੂਜੇ ਤੇ ਅਮੰਨਾ ਨਹੀਂ ਆਉਂਦਾ**
ik dūje te amãnā nahī̃ āõdā

ਜਦੋਂ ਬਹੁਤੀਆਂ ਚਲਾਕੀਆਂ ਸਿਖਾਉਣ ਵਾਲੀਆਂ ਪੜ੍ਹਾਈਆਂ ਨਹੀਂ ਸਨ ਆਈਆਂ ਤਾਂ ਲੋਕ ਝੂਠ ਵੀ ਘੱਟ ਬੋਲਦੇ ਸਨ। ਆਪਣੇ ਝਗੜੇ ਸਾਂਝੇ ਥਾਵਾਂ ਤੇ ਬਹਿ ਕੇ ਨਿਬੇੜ ਲੈਂਦੇ ਸਨ। ਲੋਕ ਨੇਕੀਆਂ ਕਰਦੇ ਸਨ। ਕੂੜ ਭਾਵ ਝੂਠ/ਭਰਮ ਦੇ ਭਾਰੂ ਹੋ ਜਾਣ ਨਾਲ ਆਪਸੀ ਅਮੰਨਾ ਹੀ ਨਹੀਂ ਰਿਹਾ, ਇਕ ਦੂਜੇ ਤੇ ਭਰੋਸਾ ਹੀ ਨਹੀ ਰਿਹਾ ਅਤੇ ਇਸ ਸੁਖ ਭਰੇ ਆਲਮ ਵਿਚ ਭਰਮ ਭਰਾਂਤੀਆਂ ਨੁਕਸਾਨ ਕਰ ਰਹੀਆਂ ਹਨ।

**ਅਸੀਂ ਲੋਕ ਅਨਪੜ੍ਹ ਸਾਂ ਪਰ ਸੱਚ ਬੋਲਦੇ ਸਾਂ**। ਸਿੱਖਾਂ ਦੇ ਵੇਲੇ ਬੜੇ ਘੱਟ ਮੁਕਦਮੇ ਹੁੰਦੇ ਸਨ, **ਲੋਕੀਂ ਕੂੜ ਨਹੀਂ ਸੀ ਮਾਰਦੇ** ਤੇ **ਪੰਚੈਤਾਂ ਵਾਲੇ ਘਰਾਂ ਵਿਚ ਨਿਬੇੜੇ ਕਰ ਦੇਂਦੇ ਸਨ**। ਐਹੋ ਜਿਹੀਆਂ ਊਜਾਂ ਕੋਈ ਨਹੀਂ ਸੀ ਦੇਂਦਾ ਤੇ ਲੋਕੀਂ ਬਿਨਾਂ ਝੱਕ ਨੇਕੀਆਂ ਕਰ ਲੈਂਦੇ ਸਨ। ਹੁਣ ਤਾਂ ਕੂੜ ਹੀ ਪਰਧਾਨ ਹੋ ਗਿਆ ਹੈ। **ਕੂੜ ਪਰਧਾਨ ਹੋਣ ਕਰਕੇ ਇਕ ਦੂਜੇ ਤੇ ਅੰਮਨਾ ਨਹੀਂ ਆਉਂਦਾ**। ਸ਼ੱਕ ਤੇ ਸ਼ੁਬੇ, ਭਰਮ ਹੀ ਪਏ ਸਭ ਨੂੰ ਖਾਂਦੇ ਹਨ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੨੫੯-੬੦

ਅੰਮਨਾ amãnnā

ਇਕ ਦੂਜੇ ਤੇ ਅਮੰਨਾ ਨਹੀਂ ਆਉਂਦਾ
ik dūje te amãnnā nahī̃ āõdā

ਅਸੀਂ ਲੋਕ ਅਨਪੜ੍ਹ ਸਾਂ ਪਰ ਸੱਚ ਬੋਲਦੇ ਸਾਂ
asī̃ lok anpáṛ sā̃ par sač bolde sā̃

ਲੋਕੀਂ ਕੂੜ ਨਹੀਂ ਸੀ ਮਾਰਦੇ
lokī̃ kūṛ nahī̃ sī mārde

ਪੰਚੈਤਾਂ ਵਾਲੇ ਘਰ ਵਿਚ ਨਿਬੇੜੇ ਕਰ ਦੇਂਦੇ ਸਨ
pã̆čɛtā̃ wāle kàr wič nibeṛe kar dẽde san

ਕੂੜ ਪਰਧਾਨ ਹੋਣ ਕਰਕੇ
kūṛ pardā̀n hoṇ karke

**ਅੰਮ੍ਰਿਤ** ãmrit
ਨਾਂਵ ਪੁਲਿੰਗ
ਆਤਮਕ ਜੀਵਨ ਦੇਣ ਵਾਲਾ ਜਲ

**ਅੰਮ੍ਰਿਤ ਸਰੁ** ãmrit sar

ਗੁਰਮੁਖ ਸਾਧ ਸੰਗਤ ਵਿਚ ਗੁਰੂ ਦੇ ਅੰਮ੍ਰਿਤ ਸਰ ਵਿਚ ਨਹਾ ਕੇ, ਨਾਮ ਦਾ ਸਿਮਰਨ ਕਰਕੇ ਆਪਣੇ ਮਨ ਦੀ ਮੈਲ ਲਾਹ ਦਿੰਦਾ

ਹੈ। ਅੰਮ੍ਰਿਤ ਸਰੁ ਅੰਮ੍ਰਿਤ ਦਾ ਸਰੋਵਰ ਹੈ। ਦੈਵੀ ਸਚ ਦੀ ਧਾਰਾ ਹੈ। ਇਸ ਵਿਚ ਸਭ ਮੋਹ ਮਾਇਆ ਦੂਰ ਹੋ ਜਾਂਦੇ ਹਨ। ਗੁਰਮੁਖ ਗੁਰੂ ਕਰਤਾਰ ਦਾ ਸਿਮਰਨ ਕਰਦਾ ਹੈ ਅਤੇ ਸਚ ਦੀ ਕਾਰ ਕਮਾਉਂਦਾ ਹੈ। ਉਸ ਦੀ ਕਰਤਾਰ ਦੀ ਦਰਗਾਹ ਵਿਚ ਕਦਰ ਹੁੰਦੀ ਹੈ। ਵਾਹਿਗੁਰੂ ਨਾਲ ਮੇਲ ਹੁੰਦਾ ਹੈ।

ਮਨ ਕਰਹਲਾ ਮੇਰੇ ਪ੍ਰਾਨ ਤੂੰ ਮੈਲੁ ਪਾਖੰਡੁ ਭਰਮੁ ਗਵਾਇ ॥ ਹਰਿ **ਅੰਮ੍ਰਿਤ ਸਰੁ** ਗੁਰਿ ਪੂਰਿਆ **ਮਿਲਿ ਸੰਗਤੀ ਮਲੁ ਲਹਿ ਜਾਇ** ॥ ੭ ॥ **ਮਨ ਕਰਹਲਾ** ਮੇਰੇ ਪਿਆਰਿਆ **ਇਕ ਗੁਰ ਕੀ ਸਿਖ ਸੁਣਾਇ** ॥ ਇਹੁ **ਮੋਹੁ ਮਾਇਆ ਪਸਰਿਆ** ਅੰਤਿ ਸਾਥਿ ਨ ਕੋਈ ਜਾਇ ॥ ੮ ॥ ਮਨ ਕਰਹਲਾ ਮੇਰੇ ਸਾਜਨਾ ਹਰਿ ਖਰਚੁ ਲੀਆ ਪਤਿ ਪਾਇ ॥ **ਹਰਿ ਦਰਗਹ ਪੈਨਾਇਆ** ਹਰਿ ਆਪਿ ਲਇਆ ਗਲਿ ਲਾਇ ॥ ੯ ॥ ਮਨ ਕਰਹਲਾ **ਗੁਰਿ ਮੰਨਿਆ ਗੁਰਮੁਖਿ ਕਾਰ ਕਮਾਇ** ॥ ਗੁਰ ਆਗੈ **ਕਰਿ ਜੋਦੜੀ** ਜਨ ਨਾਨਾਕ ਹਰਿ ਮੇਲਾਇ ॥ ੧੦ ॥ ੧ ॥

ਅ.ਗ.ਮ.੪, ੨੩੪

**ਅੰਮ੍ਰਿਤ** ãmrit

**ਮਿਲਿ ਸੰਗਤੀ** mil sãgatī

**ਮਲੁ ਲਹਿ ਜਾਇ** mal lɛ́ jāe

**ਮਨ ਕਰਹਲਾ** man karhalā

**ਇਕ ਗੁਰ ਕੀ ਸਿਖ ਸੁਣਾਇ**
ik gur kī sikh suṇāe

**ਮੋਹੁ ਮਾਇਆ ਪਸਰਿਆ**
mó māiā pasariā

**ਹਰਿ ਦਰਗਹ ਪੈਨਾਇਆ**
har dargɛ́ pɛnāiā

**ਗੁਰਿ ਮੰਨਿਆ** gur mãniā

**ਗੁਰਮੁਖਿ ਕਾਰ ਕਮਾਇ**
gurmukh kār kmāe

**ਕਰਿ ਜੋਦੜੀ** kar jodṛī

**ਅੰਮ੍ਰਿਤ** – ਆਤਮਕ ਜੀਵਨ ਦੇਣ ਵਾਲਾ ਜਲ।

**ਅੰਮ੍ਰਿਤ ਸਰੁ** – ਹਰੀ ਨਾਮ ਦਾ ਸਰੋਵਰ ਲਬਾ ਲਬ ਭਰਿਆ ਹੋਇਆ ਹੈ। ਹੇ ਮੇਰੇ ਮਨ ! ਤੂੰ ਆਪਣੇ ਅੰਦਰੋਂ ਵਿਕਾਰਾਂ ਦੀ ਮੈਲ ਦੂਰ ਕਰ। ਪਾਖੰਡ ਛੱਡ ਦੇ। ਮਾਇਆ ਦੇ ਪਿੱਛੇ ਭਟਕਣਾ ਛੱਡ ਦੇ।

**ਮਿਲਿ ਸੰਗਤੀ ਮਲੁ ਲਹਿ ਜਾਇ** – ਸਾਧ ਸੰਗਤ ਵਿਚ ਮਿਲ ਕੇ ਉਸ ਸਰੋਵਰ ਵਿਚ ਇਸ਼ਨਾਨ ਕਰ ਕੇ ਤੇਰੀ ਵਿਕਾਰਾਂ ਦੀ ਸਾਰੀ ਮੈਲ ਲਹਿ ਜਾਵੇਗੀ।

**ਮਨ ਕਰਹਲਾ** – ਕਰਹਲ ਊਠ ਨੂੰ ਕਹਿੰਦੇ ਹਨ, ਊਠਾਂ ’ਤੇ ਮਾਲ ਲਦ ਕੇ ਦੂਰ-ਦੂਰ ਦੇਸ਼ਾਂ ਵਿਚ ਫਿਰਦੇ ਹਨ। ਨਾਲ-ਨਾਲ ਇਕ ਖਾਸ ਸੁਰ ਵਾਲਾ ਗੀਤ ਗਾਈ ਜਾਂਦੇ ਹਨ। ਇਥੇ ਭਟਕਣ ਵਾਲੇ ਜੀਵ ਨੂੰ ਊਠ ਕਹਿ ਕੇ ਉਪਦੇਸ਼ ਦਿੱਤਾ ਹੈ।

**ਇਕ ਗੁਰ ਕੀ ਸਿਖ ਸੁਣਾਇ** – ਹੇ ਮਨੁਖ ! ਗੁਰੂ ਦੀ ਸਿੱਖਿਆ ਧਿਆਨ ਨਾਲ ਸੁਣ।

**ਮੋਹੁ ਮਾਇਆ ਪਸਰਿਆ** – ਇਹ ਸਾਰੇ ਸਾਕ ਸੰਬੰਧੀ ਅਤੇ ਧਨ ਪਦਾਰਥ ਇਹ ਸਾਰਾ ਮਾਇਆ ਦਾ ਮੋਹ ਜਾਲ ਖਿਲਰਿਆ ਹੋਇਆ ਹੈ। ਅੰਤ ਸਮੇਂ ਕੁਝ ਵੀ ਮਨੁਖ ਦੇ ਨਾਲ ਨਹੀਂ ਜਾਣਾ ਹੈ।

**ਹਰਿ ਦਰਗਹ ਪੈਨਾਇਆ** – ਜਿਸ ਮਨੁਖ ਨੇ ਗੁਰੂ ਨਾਲ ਰਸੂਖ ਪਾ ਕੇ ਹਰੀ ਨਾਮ ਦਾ ਖਰਚਾ ਜੀਵਨ ਦੇ ਸਫ਼ਰ ਲਈ ਪੱਲੇ ਬੰਨ੍ਹ ਲਿਆ ਹੈ, ਉਸ ਨੂੰ ਅੱਗੋਂ ਹਰੀ ਦੇ ਹਜ਼ੂਰੋਂ ਸਿਰੋਪਾਉ ਮਿਲਦਾ ਹੈ, ਆਦਰ ਸਤਿਕਾਰ ਮਿਲਦਾ ਹੈ।

**ਗੁਰਿ ਮੰਨਿਆ ਗੁਰਮੁਖਿ ਕਾਰ ਕਮਾਇ** – ਗੁਰੂ ਨੇ ਉਸ ਨੂੰ ਮੰਨ ਲਿਆ, ਕਬੂਲ ਕੀਤਾ, ਜਿਸ ਨੇ ਗੁਰਮੁਖ ਹੋ ਕੇ ਘਾਲ ਘਾਲੀ, ਗੁਰੂ ਦੀ ਦੱਸੀ ਹੋਈ ਕਾਰ ਸ਼ਰਧਾ ਨਾਲ ਕੀਤੀ।

**ਕਰਿ ਜੋਦੜੀ** – ਹੇ ਮੇਰੇ ਮਨ ! ਗੁਰੂ ਦੇ ਅੱਗੇ ਬੇਨਤੀ ਕਰ ਕਿ ਪ੍ਰਭੂ ਆਪਣੇ ਚਰਨਾਂ ਵਿਚ ਜੋੜੀਂ ਰੱਖ।

## ਅੰਮ੍ਰਿਤ ਬਾਣੀ ਗੁਰ ਕੀ ਮੀਠੀ

ãmrit bāṇī gur kī mīṭhī

ਗੁਰੂ ਦੀ ਅੰਮ੍ਰਿਤ ਬਾਣੀ ਮਿੱਠੀ ਹੈ। ਕੋਈ ਵਿਰਲਾ ਗੁਰਮੁਖ ਹੀ ਇਸਨੂੰ ਚਖਦਾ ਹੈ। ਇਸ ਦੀ ਆਰਾਧਨਾ ਕਰਦਾ ਹੈ। ਉਸ ਸੱਚੇ ਕਰਤਾਰ ਦਾ ਕਿਸੇ ਨੇ ਅੰਤ ਨਹੀਂ ਪਾਇਆ। ਕੋਈ ਵਿਰਲਾ ਹੀ ਗੁਰੂ ਦੀ ਕਿਰਪਾ ਨਾਲ ਇਸ ਨੂੰ ਚਿਤ ਲਾਉਂਦਾ ਹੈ। ਜੋ ਬੀਜਦਾ ਹੈ, ਉਹ ਹੀ ਫਲ ਪਾਉਂਦਾ ਹੈ। ਗੁਰਮੁਖ ਇਸ ਅੰਮ੍ਰਿਤ ਬਾਣੀ ਦੀ ਆਰਾਧਨਾ ਵਿਚ ਜੀਉਂਦਾ ਹੈ। ਉਸ ਦੇ ਸਭ ਭਰਮ ਚੁੱਕੇ ਜਾਂਦੇ ਹਨ। ਸਤਿਗੁਰ ਦੀ ਸੇਵਾ ਬਿਨਾ ਸੁਖ ਨਹੀਂ ਮਿਲਦਾ। ਉਹ ਗੁਰੂ ਕਰਤਾਰ ਆਪ ਹੀ ਕਰਦਾ ਤੇ ਕਰਾਉਂਦਾ ਹੈ ਅਤੇ ਮਨੁਖ ਨੂੰ ਗੁਰ ਸ਼ਬਦ ਦੀ ਸੋਝੀ ਦਿੰਦਾ ਹੈ।

ਮਾਝ ਮਹਲਾ ੩ ॥ **ਅੰਮ੍ਰਿਤ ਬਾਣੀ ਗੁਰ ਕੀ ਮੀਠੀ** ॥ ਗੁਰਮੁਖਿ ਵਿਰਲੈ ਕਿਨੈ **ਚਖਿ ਡੀਠੀ** ॥ **ਅੰਤਰਿ ਪਰਗਾਸੁ** ਮਹਾ ਰਸੁ ਪੀਵੈ ਦਰਿ ਸਚੈ ਸਬਦੁ ਵਜਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਗੁਰ ਚਰਣੀ ਚਿਤੁ ਲਾਵਣਿਆ ॥ **ਸਤਿਗੁਰੁ ਹੈ ਅੰਮ੍ਰਿਤ ਸਰੁ** ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ ॥ ੧ ॥ ਰਹਾਉ ॥ **ਤੇਰਾ ਸਚੇ ਕਿਨੈ ਅੰਤੁ ਨ ਪਾਇਆ** ॥ ਗੁਰ ਪਰਸਾਦਿ ਕਿਨੈ ਵਿਰਲੈ ਚਿਤੁ ਲਾਇਆ ॥ ਤੁਧੁ ਸਾਲਾਹਿ ਨ ਰਜਾ ਕਬਹੂੰ ਸਚੇ ਨਾਵੈ ਕੀ ਭੁਖ ਲਾਵਣਿਆ ॥ ੨ ॥ **ਏਕੋ ਵੇਖਾ ਅਵਰੁ ਨ ਬੀਆ** ॥ ਗੁਰ ਪਰਸਾਦੀ ਅੰਮ੍ਰਿਤੁ ਪੀਆ ॥ ਗੁਰ ਕੈ ਸਬਦਿ **ਤਿਖਾ ਨਿਵਾਰੀ** ਸਹਜੇ ਸੂਖਿ ਸਮਾਵਣਿਆ ॥ ੩ ॥ ਰਤਨੁ ਪਦਾਰਥੁ ਪਲਰਿ ਤਿਆਗੈ ॥ ਮਨਮੁਖੁ ਅੰਧਾ ਦੂਜੈ ਭਾਇ ਲਾਗੈ ॥ **ਜੋ ਬੀਜੈ ਸੋਈ ਫਲੁ ਪਾਏ** ਸੁਪਨੈ ਸੁਖੁ ਨ ਪਾਵਣਿਆ ॥ ੪ ॥ ਅਪਨੀ ਕਿਰਪਾ ਕਰੇ ਸੋਈ ਜਨੁ ਪਾਏ ॥ ਗੁਰ ਕਾ

ਸਬਦੁ ਮੰਨਿ ਵਸਾਏ ॥ ਅਨਦਿਨੁ ਸਦਾ ਰਹੈ ਭੈ ਅੰਦਰਿ ਭੈ ਮਾਰਿ ਭਰਮੁ ਚੁਕਾਵਣਿਆ ॥ ੫ ॥ **ਭਰਮੁ ਚੁਕਾਇਆ ਸਦਾ ਸੁਖੁ ਪਾਇਆ** ॥ ਗੁਰ ਪਰਸਾਦਿ **ਪਰਮ ਪਦੁ ਪਾਇਆ** ॥ ਅੰਤਰੁ ਨਿਰਮਲੁ ਨਿਰਮਲ ਬਾਣੀ ਹਰਿ ਗੁਣ ਸਹਜੇ ਗਾਵਣਿਆ ॥ ੬ ॥ **ਸਿਮ੍ਰਿਤਿ ਸਾਸਤ ਬੇਦ ਵਖਾਣੈ** ॥ **ਭਰਮੇ ਭੂਲਾ ਤਤੁ ਨ ਜਾਣੈ** ॥ ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ਦੁਖੋ ਦੁਖੁ ਕਮਾਵਣਿਆ ॥ ੭ ॥ ਆਪ ਕਰੇ ਕਿਸੁ ਆਖੈ ਕੋਈ ॥ ਆਖਣਿ ਜਾਈਐ ਜੇ ਭੂਲਾ ਹੋਈ ॥ ਨਾਨਕ ਆਪੇ ਕਰੇ ਕਰਾਏ ਨਾਮੇ ਨਾਮਿ ਸਮਾਵਣਿਆ ॥ ੮ ॥ ੭ ॥ ੮ ॥

ਅ.ਗ.ਮ.੩, ੧੧੩

ਅੰਮ੍ਰਿਤ ãmrit

ਅੰਮ੍ਰਿਤ ਬਾਣੀ ãmrit bāṇī

ਚਖਿ ਡੀਠੀ čakh dīṭhī

ਅੰਤਰਿ ਪਰਗਾਸੁ ãtar pargās

ਸਤਿਗੁਰੁ ਹੈ satgur hɛ

ਤੇਰਾ ਸਚੇ terā sačče

ਕਿਨੈ ਅੰਤੁ ਨ ਪਾਇਆ kinɛ ãt na pāiā

ਏਕੋ ਵੇਖਾ eko wekhā

ਅਵਰੁ ਨ ਬੀਆ awar na bīā

ਤਿਖਾ ਨਿਵਾਰੀ tikhā niwārī

ਜੋ ਬੀਜੈ jo bījɛ

ਸੋਈ ਫਲੁ ਪਾਏ soī phal pāe

ਭਰਮੁ ਚੁਕਾਇਆ pàrm čukāiā

ਸਦਾ ਸੁਖੁ ਪਾਇਆ sadā sukh pāiā

ਪਰਮ ਪਦੁ ਪਾਇਆ parm pad pāiā

ਸਿਮ੍ਰਿਤਿ ਸਾਸਤ simrat sāst

ਬੇਦ ਵਖਾਣੈ bed wkhāṇɛ

ਭਰਮੇ ਭੂਲਾ pàrme pūlā

ਤਤੁ ਨ ਜਾਣੈ tat na jāṇɛ

**ਅੰਮ੍ਰਿਤ** – ਆਤਮਕ ਜੀਵਨ ਦੇਣ ਵਾਲਾ ਜਲ।

**ਅੰਮ੍ਰਿਤ ਬਾਣੀ** – ਸਤਿਗੁਰ ਦੀ ਬਾਣੀ ਆਤਮਕ ਜੀਵਨ ਦੇਣ ਵਾਲੀ ਹੈ ਅਤੇ ਜੀਵਨ ਵਿਚ ਮਿਠਾਸ ਭਰਨ ਵਾਲੀ ਹੈ।

**ਚਖਿ ਡੀਠੀ** – ਪਰ ਕਿਸੇ ਵਿਰਲੇ ਗੁਰਮੁਖ ਨੇ ਹੀ ਚਖ ਕੇ ਇਸ ਦਾ ਸੁਆਦ ਮਾਣਿਆ ਹੈ।

**ਅੰਤਰਿ ਪਰਗਾਸੁ** – ਜੋ ਮਨੁਖ ਬਾਣੀ ਦੇ ਮਹਾਂ ਰਸ ਨੂੰ ਪੀਂਦਾ ਹੈ, ਉਸ ਦੇ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਉਹ ਸੱਚੇ ਪਰਮਾਤਮਾ ਦੇ ਦੁਆਰ ਉਤੇ ਗੁਰੁ-ਸ਼ਬਦ ਦਾ ਗਾਇਨ ਕਰਦਾ ਹੈ।

**ਸਤਿਗੁਰੁ ਹੈ ਅੰਮ੍ਰਿਤ ਸਰੁ** – ਸਤਿਗੁਰੂ ਅੰਮ੍ਰਿਤ ਦਾ ਸੱਚਾ ਸਰੋਵਰ ਹੈ, ਜਿਸ ਵਿਚ ਮਨ ਇਸ਼ਨਾਨ ਕਰਕੇ ਮੈਲ ਦੂਰ ਕਰਦਾ ਹੈ। ਗੁਰੂ ਦੇ ਚਰਨੀਂ ਲਗ ਕੇ ਬਾਣੀ ਦੀ ਕਮਾਈ ਕਰਨੀ, ਗੁਰੂ ਰੂਪੀ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਨਾ ਹੈ।

**ਤੇਰਾ ਸਚੇ ਕਿਨੈ ਅੰਤੁ ਨ ਪਾਇਆ** – ਹੇ ਸਦਾ ਥਿਰ ਰਹਿਣ ਵਾਲੇ ਪ੍ਰਭੂ ! ਕਿਸੇ ਜੀਵ ਨੇ ਤੇਰੇ ਗੁਣਾਂ ਦਾ ਅੰਤ ਨਹੀਂ ਲੱਭਾ। ਕਿਸੇ ਵਿਰਲੇ ਮਨੁਖ ਨੇ ਹੀ ਗੁਰੂ ਦੀ ਕਿਰਪਾ ਨਾਲ ਤੇਰੇ ਚਰਨਾਂ ਵਿਚ ਆਪਣਾ ਚਿਤ ਜੋੜਿਆ ਹੈ।

**ਏਕੋ ਵੇਖਾ ਅਵਰੁ ਨ ਬੀਆ** – ਗੁਰੂ ਦੀ ਕਿਰਪਾ ਨਾਲ ਹਰੀ ਨਾਮ ਰੂਪ ਅੰਮ੍ਰਿਤ ਪੀਤਾ ਜਾ ਸਕਦਾ ਹੈ, ਜਿਸ ਕਰਕੇ ਹਰ ਪਾਸੇ ਇਕ ਪਰਮਾਤਮਾ ਹੀ ਦਿਸਦਾ ਹੈ, ਉਸ ਤੋਂ ਬਿਨਾਂ ਜੀਵ ਨੂੰ ਹੋਰ ਕੋਈ ਦੂਜਾ ਨਹੀਂ ਦਿਸਦਾ।

**ਤਿਖਾ ਨਿਵਾਰੀ** – ਗੁਰੂ ਦੇ ਸ਼ਬਦ ਵਿਚ ਜੁੜ ਕੇ, ਗੁਰਬਾਣੀ ਦੁਆਰਾ ਤ੍ਰਿਸ਼ਨਾ ਰੂਪੀ ਤੇਹ ਦੂਰ ਹੋ ਜਾਂਦੀ ਹੈ ਅਤੇ ਜੀਵ ਸੁਭਾਵਿਕ ਹੀ ਮਹਾਂ-ਆਨੰਦ ਵਿਚ ਸਮਾ ਜਾਂਦੇ ਹਨ।

**ਜੋ ਬੀਜੈ ਸੋਈ ਫਲੁ ਪਾਏ** – ਦਵੈਤ ਭਾਵ ਵਿਚ ਲਗ ਕੇ ਅਗਿਆਨੀ, ਮਨਮੁਖ ਵਿਅਕਤੀ ਹਰੀ ਨਾਮ ਰੂਪ ਰਤਨ ਪਦਾਰਥ ਨੂੰ ਪਰਾਲੀ ਵਰਗਾ ਵਿਅਰਥ ਸਮਝ ਕੇ ਤਿਆਗ ਦਿੰਦਾ ਹੈ। ਮਨਮੁਖ ਜੋ ਕੁਝ ਕਰਮ ਵਜੋਂ ਬੀਜਦਾ ਹੈ, ਉਸੇ ਤਰ੍ਹਾਂ ਦਾ ਫਲ ਪ੍ਰਾਪਤ ਕਰਦਾ ਹੈ। ਉਹ ਸੁਪਨੇ ਵਿਚ ਵੀ ਆਤਮਕ ਸੁਖ ਪ੍ਰਾਪਤ ਨਹੀਂ ਕਰ ਸਕਦਾ।

**ਭਰਮੁ ਚੁਕਾਇਆ ਸਦਾ ਸੁਖੁ ਪਾਇਆ** – ਜਿਸ ਮਨੁਖ ਨੇ ਆਪਣੇ ਮਨ ਦੇ ਵਿਕਾਰਾਂ ਵਲ ਦੀ ਭਜ ਦੌੜ ਮੁਕਾ ਲਈ, ਉਸ ਨੇ ਭਰਮ ਦੂਰ ਹੋਣ ਕਰਕੇ ਸਦਾ ਸੁਖ ਪ੍ਰਾਪਤ ਕੀਤਾ ਹੈ।

**ਪਰਮ ਪਦੁ ਪਾਇਆ** – ਗੁਰੂ ਦੀ ਕਿਰਪਾ ਨਾਲ ਉਸ ਮਨੁਖ ਨੇ ਸਭ ਤੋਂ ਉੱਚੀ ਪਦਵੀ, ਸ੍ਰੇਸ਼ਠ ਆਤਮਕ ਅਵਸਥਾ ਪ੍ਰਾਪਤ ਕਰ ਲਈ ਹੈ।

**ਸਿਮ੍ਰਿਤਿ ਸਾਸਤ ਬੇਦ ਵਖਾਣੈ** – ਪੰਡਿਤ ਸਿਮ੍ਰਿਤੀਆਂ, ਸ਼ਾਸਤਰਾਂ ਅਤੇ ਵੇਦਾਂ ਦਾ ਵਿਖਿਆਨ ਕਰਦਾ ਹੈ ਅਤੇ ਆਪ ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਹੈ।

**ਭਰਮੇ ਭੂਲਾ ਤਤੁ ਨ ਜਾਣੈ** – ਪੰਡਿਤ ਸਿਮ੍ਰਿਤੀਆਂ ਸ਼ਾਸਤਰ ਅਤੇ ਵੇਦ ਪੜ੍ਹਦਾ ਹੈ ਅਤੇ ਉਹਨਾਂ ਪਿੱਛੇ ਲੱਗਾ ਹੋਇਆ ਵਹਿਮਾਂ ਵਿਚ ਪੈ ਕੇ ਅਸਲੀਅਤ ਨਹੀਂ ਸਮਝ ਸਕਦਾ, ਕਿਉਂਕਿ ਉਹ ਤਾਂ ਤਿੰਨਾਂ ਗੁਣਾਂ ਦੀ ਹੀ ਗਲ ਕਰਦੇ ਹਨ, ਚੌਥੇ ਪਦ ਦੀ ਗਲ ਤਾਂ ਗੁਰੂ ਜੀ ਹੀ ਸਮਝਾ ਸਕਦੇ ਹਨ।

**ਅੰਮ੍ਰਿਤ ਕਾਇਆ** ãmrit kāiā

ਅੰਮ੍ਰਿਤ ਕਾਇਆ ਸੁਖਾਲੀ ਰਹਿੰਦੀ ਹੈ। ਲਬ ਲੋਭ ਵਿਚ ਫਸਿਆ ਮਨਮੁਖ ਕੂੜ ਕਮਾਉਂਦਾ ਹੈ। ਮਨੁਖ ਜੋ ਸੁਕ੍ਰਿਤ ਕਰਦਾ ਹੈ, ਉਹੀ ਰਹਿੰਦਾ ਹੈ, ਬਾਕੀ ਸਭ ਚਲਣਹਾਰ ਹੈ। ਚੋਰੀਆਂ ਯਾਰੀਆਂ ਵਿਚ ਫਸੇ ਮਨੁਖ ਦੀ ਕਿਤੇ ਢੋਈ ਨਹੀਂ। ਜੋ ਸਚ ਨੂੰ ਤਿਆਗਦਾ ਹੈ, ਕੂੜਾ ਹੋ ਜਾਂਦਾ ਹੈ। ਸਚ ਨੂੰ ਛਡ ਕੇ ਸੋਨੇ ਦੀ ਲੰਕਾ ਵੀ ਤਬਾਹ ਹੋ ਗਈ। ਉਸ ਠਾਕੁਰ ਦਾ ਭਾਣਾ ਹੋ ਕੇ ਹੀ ਰਹਿੰਦਾ ਹੈ।

ਗਉੜੀ ਚੇਤੀ ਮਹਲਾ ੧ ॥ **ਅੰਮ੍ਰਿਤ ਕਾਇਆ** ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥ **ਲਬੁ ਲੋਭੁ ਮੁਚੁ ਕੂੜੁ ਕਮਾਵਹਿ** ਬਹੁਤੁ ਉਠਾਵਹਿ ਭਾਰੋ ॥ ਤੂੰ ਕਾਇਆ ਮੈ ਰੁਲਦੀ ਦੇਖੀ **ਜਿਉ ਧਰ ਉਪਰਿ ਛਾਰੋ** ॥੧॥ ਸੁਣਿ ਸੁਣਿ ਸਿਖ ਹਮਾਰੀ ॥ **ਸੁਕ੍ਰਿਤੁ ਕੀਤਾ ਰਹਸੀ** ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥੧॥ ਰਹਾਉ ॥ ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ ॥ **ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ** ॥ ਵੇਲਿ ਪਰਾਈ **ਜੋਹਹਿ ਜੀਅੜੇ** ਕਰਹਿ ਚੋਰੀ ਬੁਰਿਆਰੀ ॥ **ਹੰਸੁ ਚਲਿਆ** ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ ॥ ੨ ॥ ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ ॥ ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥ **ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ** ॥੩॥ **ਹਉ ਖਰੀ ਦੁਹੇਲੀ** ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥੧॥ ਰਹਾਉ ॥ **ਤਾਜੀ ਤੁਰਕੀ ਸੁਇਨਾ ਰੁਪਾ** ਕਪੜ ਕੇਰੇ ਭਾਰਾ ॥ ਕਿਸ ਹੀ ਨਾਲਿ ਨ ਚਲੇ ਨਾਨਕ **ਝੜਿ ਝੜਿ ਪਏ ਗਵਾਰਾ** ॥ ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥੪॥ ਦੇ ਦੇ ਨੀਵ ਦਿਵਾਲ ਉਸਾਰੀ **ਭਸਮੰਦਰ ਕੀ ਢੇਰੀ** ॥ **ਸੰਚੇ ਸੰਚਿ ਨ ਦੇਈ** ਕਿਸ ਹੀ ਅੰਧੁ ਜਾਣੈ ਸਭ ਮੇਰੀ ॥ **ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ** ॥੫॥ ਸੁਣਿ ਮੂਰਖ ਮੰਨ ਅਜਾਣਾ ॥ ਹੋਗੁ ਤਿਸੈ ਕਾ ਭਾਣਾ ॥੧॥ ਰਹਾਉ ॥ **ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ** ॥ **ਜੀਉ ਪਿੰਡੁ ਸਭ ਰਾਸਿ ਤਿਸੈ ਕੀ** ਮਾਰਿ ਆਪੇ ਜੀਵਾਲੇ ॥੬॥

ਅ.ਗ.ਮ.੧, ੧੫੪

ਅੰਮ੍ਰਿਤ ãmrit

ਲਬੁ ਲੋਭੁ ਮੁਚੁ lab lób muč

ਕੂੜੁ ਕਮਾਵਹਿ kūṛ kmāwɛ

ਜਿਉ ਧਰ ਉਪਰਿ ਛਾਰੋ
jio tàr upar čhāro

ਸੁਕ੍ਰਿਤੁ ਕੀਤਾ ਰਹਸੀ sukrit kītā rέsī

ਨਿੰਦਾ ਚਿੰਦਾ ਕਰਹਿ ਪਰਾਈ
nĩdā čĩdā karɛ prāī

ਝੂਠੀ ਲਾਇਤਬਾਰੀ čũṭhī lāitbārī

ਵੇਲਿ ਪਰਾਈ wel prāī

**ਜੋਹਹਿ ਜੀਅੜੇ** johɛ jīaṛe

**ਹੰਸੁ ਚਲਿਆ** hãs čaliā

**ਹਲਤਿ ਨ ਸੋਭਾ** halt na sóbā

**ਪਲਤਿ ਨ ਢੋਈ** palt na ṭòī

**ਅਹਿਲਾ ਜਨਮੁ ਗਵਾਇਆ**
έlā janm gwāiā

**ਹਉ ਖਰੀ ਦੁਹੇਲੀ** hɔ kharī duhelī

**ਤਾਜੀ ਤੁਰਕੀ** tājī turkī

**ਸੁਇਨਾ ਰੁਪਾ** soinā rupā

**ਝੜਿ ਝੜਿ ਪਏ ਗਵਾਰਾ**
čàṛ čàṛ pae gwārā

**ਭਸਮੰਦਰ ਕੀ ਢੇਰੀ** pàsmãdar kī ṭèrī

**ਸੰਚੇ ਸੰਚਿ ਨ ਦੇਈ** sãče sãč na deī

**ਸੋਇਨ ਲੰਕਾ** soin lãkā

**ਸੋਇਨ ਮਾੜੀ ਸੰਪੈ** soin māṛī sãpɛ

**ਕਿਸੈ ਨ ਕੇਰੀ** kisɛ na kerī

**ਸਾਹੁ ਹਮਾਰਾ ਠਾਕੁਰੁ ਭਾਰਾ**
sāh hmārā ṭhākur pàrā

**ਹਮ ਤਿਸ ਕੇ ਵਣਜਾਰੇ**
ham tis ke waṇjāre

**ਜੀਉ ਪਿੰਡੁ ਸਭ ਰਾਸਿ ਤਿਸੈ ਕੀ**
jīo pĩḍ sáb rās tisɛ kī

**ਅੰਮ੍ਰਿਤ** – ਆਤਮਕ ਜੀਵਨ ਦੇਣ ਵਾਲਾ ਜਲ।

**ਅੰਮ੍ਰਿਤ ਕਾਇਆ** – ਆਪਣੇ ਆਪ ਨੂੰ ਅਮਰ ਜਾਣਨ ਵਾਲੀ ਕਾਇਆ ਬੇਫਿਕਰੀ ਰਹਿੰਦੀ ਹੈ ਪਰ ਉਹ ਇਹ ਨਹੀਂ ਜਾਣਦੀ ਕਿ ਇਹ ਸਾਰਾ ਸੰਸਾਰ ਹੀ ਇਕ ਖੇਢ ਦੇ ਸਮਾਨ ਹੈ, ਨਾਸ਼ਵਾਨ ਹੈ।

**ਲਬੁ ਲੋਭੁ ਮੁਚੁ ਕੂੜੁ ਕਮਾਵਹਿ** – ਹੇ ਕਾਇਆ ! ਤੂੰ ਲਬ, ਲੋਭ ਕਰਕੇ ਬਹੁਤ ਕੂੜ ਕਮਾਉਂਦੀ ਹੈਂ, ਵਿਅਰਥ ਦੌੜ ਭਜ ਕਰਦੀ ਹੈਂ ਅਤੇ ਮਾੜੇ ਕਰਮਾਂ ਦਾ ਬਹੁਤ ਭਾਰ ਚੁੱਕਦੀ ਹੈ।

**ਜਿਉ ਧਰ ਉਪਰਿ ਛਾਰੋ** – ਹੇ ਮੇਰੇ ਸਰੀਰ! ਮੈਂ ਤੇਰੇ ਵਰਗੇ ਇਉਂ ਰੁਲਦੇ ਵੇਖੇ ਹਨ, ਜਿਵੇਂ ਧਰਤੀ ਉਤੇ ਸੁਆਹ ਰੁਲਦੀ ਹੈ।

**ਸੁਕ੍ਰਿਤੁ ਕੀਤਾ ਰਹਸੀ** – ਹੇ ਮੇਰੀ ਜਿੰਦੇ ! ਚੰਗਾ ਕੀਤਾ ਕੰਮ ਹੀ ਕਾਇਮ ਰਹੇਗਾ, ਕੀਤੀ ਹੋਈ ਨੇਕ ਕਮਾਈ ਹੀ ਤੇਰੇ ਕੰਮ ਆਵੇਗੀ। ਇਸ ਕੰਮ ਲਈ ਮੁੜ ਕੇ ਮੌਕਾ ਵੀ ਨਹੀਂ ਮਿਲਣਾ।

**ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ** – ਇਹ ਸਰੀਰ ਪਰਾਈ ਨਿੰਦਾ ਦਾ ਚਿੰਤਨ ਕਰਦਾ ਹੈ, ਉਸ ਵਿਚ ਇਤਬਾਰ ਦਾ ਅਭਾਵ ਹੈ, ਉਹ ਗਲ ਕਰਦਾ ਹੈ ਜਿਸ ਨਾਲ ਇਤਬਾਰ ਜਾਂਦਾ ਹੈ, ਝੂਠੀ ਚੁਗਲੀ ਕਰਦਾ ਹੈ।

**ਹੰਸੁ ਚਲਿਆ** – ਹੇ ਮੇਰੀ ਕਾਇਆ !

ਜਦੋਂ ਜੀਵ, ਰੂਹ, ਜੀਵਾਤਮਾ ਤੁਰ ਜਾਵੇਗੀ, ਤੂੰ ਇੱਥੇ ਰਹਿ ਜਾਵੇਂਗੀ, ਤੂੰ ਉਦੋਂ ਛੁੱਟੜ ਇਸਤਰੀ ਵਾਂਗ ਹੋ ਜਾਏਂਗੀ।

**ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ** – ਮਨੁਖ ਦੇ ਮਾੜੇ ਕਰਮਾਂ ਕਾਰਨ ਨਾ ਇਸ ਲੋਕ ਵਿਚ ਕੋਈ ਚੰਗੀ ਸ਼ੋਹਰਤ ਮਿਲੀ ਅਤੇ ਨਾ ਹੀ ਪਰਲੋਕ ਵਿਚ ਕੋਈ ਓਟ ਹੀ ਮਿਲਣੀ ਹੈ। ਇਸ ਤਰ੍ਹਾਂ ਮਨੁਖ ਵਿਅਰਥ ਵਿਚ ਹੀ ਜਨਮ ਗਵਾ ਦਿੰਦਾ ਹੈ।

**ਹਉ ਖਰੀ ਦੁਹੇਲੀ** – ਜੀਵਾਤਮਾ ਦੇ ਤੁਰ ਜਾਣ ’ਤੇ ਹੁਣ ਕਾਇਆ ਬਹੁਤ ਦੁਖੀ ਹੋਈ ਹੈ, ਕਿਉਂਕਿ ਹੁਣ ਕੋਈ ਬਾਤ ਨਹੀਂ ਪੁਛਦਾ।

**ਤਾਜੀ ਤੁਰਕੀ ਸੁਇਨਾ ਰੁਪਾ** – ਅਰਬੀ ਤੇ ਤੁਰਕੀ ਘੋੜੇ, ਸੋਨਾ ਚਾਂਦੀ, ਕੱਪੜਿਆਂ ਦੇ ਭਾਰ, ਹੇ ਮੂਰਖ! ਕਿਸੇ ਦੇ ਨਾਲ ਨਹੀਂ ਜਾਂਦੇ।

**ਝੜਿ ਝੜਿ ਪਏ ਗਵਾਰਾ** – ਹੇ ਗੰਵਾਰ ! ਇਹ ਸਭ ਪਿੱਛੇ ਰਹਿ ਜਾਂਦਾ ਹੈ।

**ਭਸਮੰਦਰ ਕੀ ਢੇਰੀ** – ਮਨੁਖ ਨੇ ਨੀਹਾਂ ਰਖ ਰਖ ਕੇ ਮਹਿਲਾਂ ਦੀ ਕੰਧ ਉਸਾਰੀ, ਪਰ ਉਹ ਸੁਆਹ ਦੇ ਬਣੇ ਮੰਦਰ ਦੀ ਢੇਰੀ ਵਾਂਗ ਹੋ ਗਈ।

**ਸੰਚੇ ਸੰਚਿ ਨ ਦੇਈ** – ਮੂਰਖ ਮਨੁਖ ਮਾਇਆ ਇਕੱਠੀ ਕਰਦਾ ਹੈ ਅਤੇ ਇਕੱਠੀ ਕਰਕੇ ਕਿਸੇ ਨੂੰ ਨਹੀਂ ਦਿੰਦਾ। ਉਹ ਸਮਝਦਾ ਹੈ ਸਭ ਕੁਝ ਮੇਰਾ ਹੀ ਹੈ।

**ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ** – ਪਰ ਮੂਰਖ ਇਹ ਨਹੀਂ ਸਮਝਦਾ ਕਿ ਜਦ ਸੋਨੇ ਦੀ ਲੰਕਾ ਅਤੇ ਸੋਨੇ ਦੇ ਮਹਿਲ ਰਾਵਣ ਦੇ ਨਾ ਰਹੇ ਤਾਂ ਸਮਝ ਲਵੋ ਕਿ ਮਾਇਆ ਕਿਸੇ ਦੀ ਨਹੀਂ। ਇਹ ਧਨ ਕਿਸੇ ਦਾ ਵੀ ਬਣਿਆ ਨਹੀਂ ਰਹਿੰਦਾ।

**ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ** – ਸਾਡਾ ਮਾਲਕ-ਪ੍ਰਭੂ ਵੱਡਾ ਸ਼ਾਹੂਕਾਰ ਹੈ, ਅਸੀਂ ਸਾਰੇ ਜੀਵ ਉਸ ਦੇ ਭੇਜੇ ਹੋਏ ਵਣਜਾਰੇ-ਵਪਾਰੀ ਹਾਂ, ਇਥੇ ਨਾਮ ਦਾ ਵਪਾਰ ਕਰਨ ਆਏ ਹਾਂ।

**ਜੀਉ ਪਿੰਡੁ ਸਭ ਰਾਸਿ ਤਿਸੈ ਕੀ** – ਜੀਵ ਅਤੇ ਸਰੀਰ ਸਭ ਉਸੇ ਸ਼ਾਹ ਦੀ ਦਿੱਤੀ ਪੂੰਜੀ ਹੈ, ਉਹ ਆਪ ਹੀ ਮਾਰਦਾ ਹੈ ਅਤੇ ਆਪ ਹੀ ਜਿੰਦਾ ਕਰ ਦਿੰਦਾ ਹੈ।

## ਅੰਮ੍ਰਿਤ ਜਾ ਕੇ ਸੁਆਦ

ãmrit jā ke suād

ਸੰਤਾਂ ਦੀ, ਸਾਧੂਆਂ ਦੀ ਸੰਗਤ ਵਿਚ ਪ੍ਰਭੂ ਦਾ ਸਿਮਰਨ ਹੁੰਦਾ ਹੈ, ਧਿਆਨ ਹੁੰਦਾ ਹੈ, ਅੰਮ੍ਰਿਤ ਦੀ ਬਰਖਾ ਹੁੰਦੀ ਹੈ।

**ਸਾਰਗ ਮਹਲਾ ੫ ॥ ਰਮਣ ਕਉ ਰਾਮ ਕੇ ਗੁਣ ਬਾਦ ॥ ਸਾਧਸੰਗਿ ਧਿਆਈਐ ਪਰਮੇਸਰੁ ਅੰਮ੍ਰਿਤ ਜਾ ਕੇ ਸੁਆਦ**

॥ ੧ ॥ ਰਹਾਉ ॥ **ਸਿਮਰਤ ਏਕੁ ਅਚੁਤ ਅਬਿਨਾਸੀ ਬਿਨਸੇ ਮਾਇਆ ਮਾਦ** ॥ **ਸਹਜ ਅਨਦ ਅਨਹਦ ਧੁਨਿ ਬਾਣੀ** ਬਹੁਰਿ ਨ ਪਏ ਬਿਖਾਦ ॥ ੧ ॥ **ਸਨਕਾਦਿਕ ਬ੍ਰਹਮਾਦਿਕ** ਗਾਵਤ ਗਾਵਤ ਸੁਕ ਪ੍ਰਹਿਲਾਦ ॥ **ਪੀਵਤ ਅਮਿਉ** ਮਨੋਹਰ ਹਰਿ ਰਸੁ ਜਪਿ **ਨਾਨਕ ਹਰਿ ਬਿਸਮਾਦ** ॥ ੨ ॥ ੮੦ ॥ ੧੦੩ ॥

ਅ.ਗ.ਮ.ਪ, ੧੨੨੪

ਅੰਮ੍ਰਿਤ ãmrit

ਸਿਮਰਤ ਏਕੁ simrat ek

ਅਚੁਤ ਅਬਿਨਾਸੀ a'čut abināsī

ਬਿਨਸੇ ਮਾਇਆ ਮਾਦ binse māiā mād

ਸਹਜ ਅਨਦ séj anā̃d

ਅਨਹਦ ਧੁਨਿ ਬਾਣੀ anhad tùn bāṇī

ਸਨਕਾਦਿਕ sankādik

ਬ੍ਰਹਮਾਦਿਕ brámādik

ਪੀਵਤ ਅਮਿਉ pīwat amio

ਨਾਨਕ ਹਰਿ ਬਿਸਮਾਦ
nānak har bismād

**ਅੰਮ੍ਰਿਤ** – ਆਤਮਕ ਜੀਵਨ ਦੇਣ ਵਾਲਾ ਨਾਮ ਜਲ।

**ਅੰਮ੍ਰਿਤ ਜਾ ਕੇ ਸੁਆਦ** – ਪਰਮਾਤਮਾ ਦੀ ਸਿਫਤ ਕਰਨ ਦਾ ਜੋ ਸੁਆਦ ਹੈ ਉਸ ਦੇ ਨਾਲ ਦਾ ਹੋਰ ਕੋਈ ਸੁਆਦ ਨਹੀਂ। ਇਸੇ ਲਈ ਵੱਡੇ-ਵੱਡੇ ਰਿਸ਼ੀ ਤੇ ਭਗਤ ਪਰਮਾਤਮਾ ਦੇ ਗੁਣ ਗਾਉਂਦੇ ਆਏ ਹਨ। ਸਿਮਰਨ ਲਈ ਪ੍ਰਭੂ ਦੇ ਗੁਣਾਂ ਦਾ ਉਚਾਰਨ ਹੀ ਉੱਤਮ ਹੈ। ਸਾਧ ਸੰਗਤ ਵਿਚ ਪਰਮੇਸ਼ਵਰ ਨੂੰ ਧਿਆਉਣਾ ਚਾਹੀਦਾ ਹੈ ਜਿਸ ਦੇ ਗੁਣਾਂ ਦਾ ਸੁਆਦ ਅੰਮ੍ਰਿਤ ਵਰਗਾ ਹੈ।

**ਸਿਮਰਤ ਏਕੁ ਅਚੁਤ ਅਬਿਨਾਸੀ ਬਿਨਸੇ ਮਾਇਆ ਮਾਦ** – ਸਦਾ ਸਦੀਵੀ ਨਾਸ ਰਹਿਤ ਪ੍ਰਭੂ ਦੇ ਨਾਮ ਸਿਮਰਨ ਨਾਲ ਮਾਇਆ ਦੇ ਨਸ਼ੇ ਨਸ਼ਟ ਹੋ ਜਾਂਦੇ ਹਨ।

**ਸਹਜ ਅਨਦ** – ਗੁਰਮਤ ਵਿਚ ਹੋਰਨਾਂ ਸੁੱਖਾਂ ਦੇ ਮੁਕਾਬਲੇ ਸਹਿਜ ਸੁਖ ਜਾਂ ਸਹਿਜ ਅਨੰਦ ਆਉਂਦਾ ਹੈ ਜੋ ਅਸਲੀ ਸੁਖ ਹੈ ਤੇ ਮਨ ਨੂੰ ਟਿਕਾਣੇ ਰਖਦਾ ਹੈ।

**ਅਨਹਦ ਧੁਨਿ ਬਾਣੀ** – ਆਤਮ ਮੰਡਲ ਦਾ ਸੰਗੀਤ ਜੋ ਬਿਨਾ ਵਜਾਏ ਵਜਦਾ ਹੈ, ਜੋ ਕੰਨਾਂ ਦਾ ਵਿਸ਼ਾ ਨਹੀਂ, ਕੇਵਲ ਅੰਦਰ ਦੀ ਇਕਾਗਰਤਾ ਵਿਚ ਅਨੁਭਵ ਕਰੀਦਾ ਹੈ, ਆਤਮਕ ਆਨੰਦ ਦੀ ਸੰਗੀਤਕ ਸ਼ਕਲ ਹੈ।

**ਸਨਕਾਦਿਕ ਬ੍ਰਹਮਾਦਿਕ** – ਸਨਕ ਆਦਿ ਬ੍ਰਹਮਾ ਦੇ ਚਾਰੇ ਪੁੱਤਰ, ਬ੍ਰਹਮਾ ਆਦਿ ਦੇਵਤੇ ਉਸ ਪ੍ਰਭੂ ਦੀ ਸਿਫਤ ਸਾਲਾਹ ਦੇ ਗੀਤ ਗਾਉਂਦੇ ਰਹਿੰਦੇ ਹਨ।

**ਪੀਵਤ ਅਮਿਉ** – ਮਨਮੋਹਕ ਹਰੀ ਦਾ

ਨਾਮ ਰੂਪ ਅੰਮ੍ਰਿਤ ਰਸ ਪੀਣ ਅਤੇ ਹਰੀ ਨੂੰ ਜਪਣ ਨਾਲ ਮਨੁਖ ਵਿਸਮਾਦੀ ਸਥਿਤੀ ਨੂੰ ਪ੍ਰਾਪਤ ਹੋ ਜਾਂਦਾ ਹੈ।

**ਨਾਨਕ ਹਰਿ ਬਿਸਮਾਦ** – ਹਰੀ ਦਾ ਨਾਮ ਜਪ ਜਪ ਕੇ ਅਸਚਰਜ ਰੂਪ ਹਰੀ ਵਿਚ ਮਨ ਟਿਕਿਆ ਰਹਿੰਦਾ ਹੈ।

**ਅੰਮ੍ਰਿਤ ਧਾਰਾ** ãmrit tàrā

ਝਿਮਿ ਝਿਮਿ ਦੈਵੀ ਅੰਮ੍ਰਿਤ ਦੀ ਧਾਰਾ ਵਰਸਦੀ ਹੈ। ਕਲਜੁਗ ਵਿਚ ਉਸ ਅਕਾਲ ਪੁਰਖੁ ਦਾ ਨਾਮੁ ਸਿਮਰਨ ਬੋਹਿਥ ਹੈ, ਪਾਰ ਲੰਘਾਉਂਦਾ ਹੈ। ਉਸ ਦੇ ਸਿਮਰਨ ਨਾਲ ਸਭ ਦੁਖ, ਕਿਲਵਿਖ ਨਾਸ ਹੋ ਜਾਂਦੇ ਹਨ। ਲੋਭ, ਵਿਕਾਰ, ਡੁਬ ਜਾਂਦੇ ਹਨ। ਰੋਮ ਰੋਮ ਵਿਚ ਉਸ ਦਾ ਵਾਧਾ ਹੁੰਦਾ ਹੈ। ਅੰਮ੍ਰਿਤ ਧਾਰਾ ਹਰ ਸਵਾਸ ਵਿਚ, ਹਰ ਰੋਮ ਵਿਚ ਵਰਸਦੀ ਹੈ।

ਝਿਮਿ ਝਿਮੇ ਝਿਮ ਝਿਮਿ **ਵਰਸੈ ਅੰਮ੍ਰਿਤ ਧਾਰਾ** ਰਾਮ ॥ ਗੁਰਮੁਖੇ **ਗੁਰਮੁਖਿ ਨਦਰੀ** ਰਾਮੁ ਪਿਆਰਾ ਰਾਮ ॥ ਰਾਮ ਨਾਮੁ ਪਿਆਰਾ **ਜਗਤ ਨਿਸਤਾਰਾ** ਰਾਮ ਨਾਮਿ ਵਡਿਆਈ ॥ **ਕਲਿਜੁਗਿ ਰਾਮ ਨਾਮੁ ਬੋਹਿਥਾ** ਗੁਰਮੁਖਿ ਪਾਰਿ ਲਘਾਈ ॥ ਹਲਤਿ ਪਲਤਿ ਰਾਮ ਨਾਮਿ ਸੁਹੇਲੇ ਗੁਰਮੁਖਿ ਕਰਣੀ ਸਾਰੀ ॥ ਨਾਨਕ ਦਾਤਿ ਦਇਆ ਕਰਿ ਦੇਵੈ ਰਾਮ ਨਾਮਿ ਨਿਸਤਾਰੀ ॥੧॥ ਰਾਮੋ ਰਾਮ ਨਾਮੁ ਜਪਿਆ ਦੁਖ ਕਿਲਵਿਖ ਨਾਸ ਗਵਾਇਆ ਰਾਮ ॥ ਗੁਰ ਪਰਚੈ ਗੁਰ ਪਰਚੈ ਧਿਆਇਆ ਮੈ ਹਿਰਦੈ ਰਾਮੁ **ਰਵਾਇਆ** ਰਾਮ ॥ ਰਵਿਆ ਰਾਮੁ ਹਿਰਦੈ **ਪਰਮ ਗਤਿ** ਪਾਈ ਜਾ ਗੁਰ ਸਰਣਾਈ ਆਏ ॥ ਲੋਭ ਵਿਕਾਰ

ਨਾਵ ਡੁਬਦੀ ਨਿਕਲੀ ਜਾ **ਸਤਿਗੁਰਿ ਨਾਮੁ ਦਿੜਾਏ** ॥ ਜੀਅ ਦਾਨੁ ਗੁਰਿ ਪੂਰੈ ਦੀਆ ਰਾਮ ਨਾਮਿ ਚਿਤੁ ਲਾਏ ॥ ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ਨਾਨਕ **ਗੁਰ ਸਰਣਾਏ** ॥੨॥ ਬਾਣੀ ਰਾਮ ਨਾਮ ਸੁਣੀ **ਸਿਧਿ ਕਾਰਜ** ਸਭਿ ਸੁਹਾਏ

ਰਾਮ ॥ ਰੋਮੇ ਰੋਮਿ ਰੋਮਿ ਰੋਮੇ ਮੈ ਗੁਰਮੁਖਿ ਰਾਮੁ ਧਿਆਏ ਰਾਮ ॥ ਰਾਮ ਨਾਮੁ ਧਿਆਏ ਪਵਿਤੁ ਹੋਇ ਆਏ ਤਿਸੁ ਰੂਪੁ ਨ ਰੇਖਿਆ ਕਾਈ ॥ ਰਾਮੋ ਰਾਮੁ ਰਵਿਆ ਘਟ ਅੰਤਰਿ ਸਭ **ਤ੍ਰਿਸਨਾ ਭੂਖ ਗਵਾਈ** ॥ ਮਨੁ ਤਨੁ ਸੀਤਲੁ ਸੀਗਾਰੁ ਸਭੁ ਹੋਆ ਗੁਰਮਤਿ ਰਾਮੁ ਪ੍ਰਗਾਸਾ ॥ ਨਾਨਕ ਆਪਿ ਅਨੁਗ੍ਰਹੁ ਕੀਆ ਹਮ ਦਾਸਨਿ ਦਾਸਨਿ ਦਾਸਾ ॥੩॥

ਅ. ਗ. ਮ. ੫, ੪੪੨

ਅੰਮ੍ਰਿਤ ãmrit

ਵਰਸੈ warsɛ

ਗੁਰਮੁਖਿ ਨਦਰੀ gurmukh nadrī

ਜਗਤ ਨਿਸਤਾਰਾ jagt nistārā

ਕਲਿਜੁਗਿ ਰਾਮ ਨਾਮੁ ਬੋਹਿਥਾ
kalyug rām nām bohithā

ਰਵਾਇਆ rwāiā

**ਪਰਮ ਗਤਿ** parm gat

**ਸਤਿਗੁਰਿ ਨਾਮੁ ਦਿੜਾਏ** satgur nām diṛāe

**ਗੁਰ ਸਰਣਾਏ** gur sarṇāe

**ਸਿਧਿ ਕਾਰਜ** síd kāraj

**ਤ੍ਰਿਸਨਾ ਭੂਖ ਗਵਾਈ** trisnā pūkh gwāī

**ਅੰਮ੍ਰਿਤ** – ਆਤਮਕ ਜੀਵਨ ਦੇਣ ਵਾਲਾ ਨਾਮ–ਜਲ।

**ਵਰਸੈ ਅੰਮ੍ਰਿਤ ਧਾਰਾ** – ਜਿਵੇਂ ਵਰਖਾ ਦੀ ਰੁੱਤੇ ਮਿੱਠੀ ਫੁਹਾਰ ਪੈਂਦੀ ਹੈ ਤਾਂ ਬਹੁਤ ਸੋਹਣੀ ਠੰਢ ਮਹਿਸੂਸ ਹੁੰਦੀ ਹੈ, ਉਵੇਂ ਹੀ ਜਿਸ ਮਨੁਖ ਨੂੰ ਗੁਰੂ ਮਿਲ ਜਾਏ ਤਾਂ ਉਸ ਨੂੰ ਆਤਮਕ ਜੀਵਨ ਦੇਣ ਵਾਲੇ ਨਾਮ ਜਲ ਦੀ ਧਾਰ ਆਤਮਕ ਸ਼ਾਂਤੀ ਬਖਸ਼ਦੀ ਹੈ।

**ਗੁਰਮੁਖਿ ਨਦਰੀ** – ਇਸ ਨਾਮ ਦੁਆਰਾ ਗੁਰੂ ਦੇ ਸਨਮੁਖ ਰਹਿਣ ਵਾਲੇ ਉਸ ਵਡਭਾਗੀ ਪੁਰਸ਼ ਨੂੰ ਗੁਰੂ ਦੁਆਰਾ ਰਾਮ ਪਿਆਰਾ ਨਜ਼ਰੀਂ ਆਉਂਦਾ ਹੈ।

**ਜਗਤ ਨਿਸਤਾਰਾ** – ਸਾਰੇ ਜੀਵਾਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾਉਣ ਵਾਲਾ ਪਰਮਾਤਮਾ ਦਾ ਨਾਮ ਉਸ ਪੁਰਸ਼ ਨੂੰ ਪਿਆਰਾ ਲਗਣ ਲਗ ਪੈਂਦਾ ਹੈ ਅਤੇ ਪਰਮਾਤਮਾ ਦੇ ਨਾਮ ਦੀ ਬਰਕਤ ਨਾਲ ਹੀ ਉਸ ਨੂੰ ਲੋਕ ਪਰਲੋਕ ਵਿਚ ਆਦਰ ਮਾਣ ਮਿਲ ਜਾਂਦਾ ਹੈ।

**ਕਲਿਜੁਗਿ ਰਾਮ ਨਾਮੁ ਬੋਹਿਥਾ** – ਕਲਯੁਗ ਉਹ ਆਤਮਕ ਅਵਸਥਾ ਹੈ, ਜਦੋਂ ਜੀਵ ਪਰਮਾਤਮਾ ਤੋਂ ਵਿਛੜ ਕੇ ਵਿਕਾਰਾਂ ਵਿਚ ਗਰਕ ਹੁੰਦਾ ਹੈ ਭਾਵ ਵਿਕਾਰਾਂ ਦੇ ਕਾਰਣ ਨਿੱਘਰੀ ਹੋਈ ਆਤਮਕ ਹਾਲਤ ਵੇਲੇ ਪਰਮਾਤਮਾ ਦਾ ਨਾਮ ਜਹਾਜ਼ ਦਾ ਕੰਮ ਦਿੰਦਾ ਹੈ ਅਤੇ ਗੁਰੂ ਦੀ ਮੱਦਦ ਨਾਲ ਉਸ ਪਰਮਾਤਮਾ ਦਾ ਨਾਮ ਮਨੁਖ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾਉਂਦਾ ਹੈ।

**ਰਵਾਇਆ** – ਗੁਰੂ ਦੇ ਮਿਲਣ ਨਾਲ ਹੀ ਪਰਮਾਤਮਾ ਦਾ ਨਾਮ ਧਿਆਇਆ ਜਾਂਦਾ ਹੈ ਅਤੇ ਦਿਲ ਵਿਚ ਵਸਾਇਆ ਜਾ ਸਕਦਾ ਹੈ।

**ਪਰਮ ਗਤਿ** – ਜਦੋਂ ਗੁਰੂ ਦੀ ਸ਼ਰਨ ਪੈ ਕੇ ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸ ਜਾਵੇ ਤਾਂ ਸਭ ਤੋਂ ਉੱਚੀ ਆਤਮਕ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ।

**ਸਤਿਗੁਰਿ ਨਾਮੁ ਦਿੜਾਏ** – ਜਦੋਂ ਗੁਰੂ ਪਰਮਾਤਮਾ ਦਾ ਨਾਮ ਪੱਕੀ ਤਰ੍ਹਾਂ ਸਮਝਾਏ ਤਾਂ ਹੀ ਮਨੁਖ ਦੀ ਬੇੜੀ ਜੋ ਲੋਭ ਆਦਿ ਵਿਕਾਰਾਂ ਦੇ ਹੜ੍ਹ ਵਿਚ ਡੁੱਬਦੀ ਜਾਂਦੀ ਹੈ, ਉਹ ਨਿਕਲ ਜਾਂਦੀ ਹੈ, ਬਚ ਜਾਂਦੀ ਹੈ ਅਤੇ ਤਰ ਪੈਂਦੀ ਹੈ।

**ਗੁਰ ਸਰਣਾਏ** – ਗੁਰੂ ਦੀ ਸ਼ਰਨ ਪੈ ਕੇ ਪਰਮਾਤਮਾ ਆਪ ਹੀ ਕਿਰਪਾ ਕਰਕੇ ਆਪਣੇ ਨਾਮ ਦੀ ਦਾਤ ਆਪਣੇ ਸੇਵਕ ਨੂੰ ਦਿੰਦਾ ਹੈ।

**ਸਿਧਿ ਕਾਰਜ** – ਗੁਰੂ ਦੀ ਬਾਣੀ ਸੁਣਨ ਨਾਲ, ਪਰਮਾਤਮਾ ਦੀ ਸਿਫ਼ਤਿ ਸਾਲਾਹ ਸੁਣਨ ਨਾਲ ਆਪੇ ਹੀ ਸਾਰੇ ਕੰਮ ਰਾਸ ਹੋ ਜਾਂਦੇ ਹਨ ਅਤੇ ਮਨੁੱਖਾ ਜਨਮ–ਮਨੋਰਥ ਵਿਚ ਕਾਮਯਾਬੀ ਹਾਸਲ ਹੋ ਜਾਂਦੀ ਹੈ।

**ਤ੍ਰਿਸਨਾ ਭੂਖ ਗਵਾਈ** – ਪ੍ਰਭੂ ਦਾ ਨਾਮ ਸਿਮਰਨ ਕਰਨ ਨਾਲ ਮਨੁਖ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ। ਜਦੋਂ ਰਾਮ ਹੀ ਰਾਮ ਦਿਲ ਵਿਚ ਘਰ ਕਰ ਜਾਂਦਾ ਹੈ ਤਾਂ ਮਨੁਖ ਦੀਆਂ ਸਭ ਤਰ੍ਹਾਂ ਦੀਆਂ ਭੁੱਖਾਂ ਅਤੇ ਤ੍ਰੇਹਾਂ ਦੂਰ ਹੋ ਜਾਂਦੀਆਂ ਹਨ ਅਤੇ ਉਸ ਦੇ ਆਤਮਕ ਜੀਵਨ ਨੂੰ ਹਰ ਕਿਸਮ ਦਾ ਸਹਿਜ ਹਾਸਲ ਹੋ ਜਾਂਦਾ ਹੈ।

## ਅੰਮ੍ਰਿਤ ਨਾਮੁ ãmrit nām

ਕਰਤਾਰ ਦੀ ਕੁਦਰਤ ਦੇ ਬਗੀਚੇ ਵਿਚ ਅੰਮ੍ਰਿਤ ਨਾਮ ਵਿਕਸਤ ਹੁੰਦਾ ਹੈ। ਸਭ ਬਨਸਪਤਿ ਪਰਵਾਣ ਚੜ੍ਹਦੀ ਹੈ। ਉਹ ਸਿੰਚਨਹਾਰ ਮਾਲੀ, ਕਰਤਾਰ ਸਗਲ ਬਨਸਪਤਿ ਦਾ ਕਾਦਰ ਹੈ। ਗੁਰਮੁਖ ਨੂੰ ਉਸ ਦਾ ਪ੍ਰੀਤਮ ਕਾਦਰ ਅੰਮ੍ਰਿਤ ਫਲ, ਅੰਮ੍ਰਿਤ ਫੁਲ ਦੀ ਦਾਤ ਦਿੰਦਾ ਹੈ।

ਏਕੁ ਬਗੀਚਾ **ਪੇਡ ਘਨ ਕਰਿਆ** ॥ **ਅੰਮ੍ਰਿਤ ਨਾਮੁ** ਤਹਾ ਮਹਿ ਫਲਿਆ ॥ ੧ ॥ ਐਸਾ ਕਰਹੁ ਬੀਚਾਰੁ ਗਿਆਨੀ ॥ ਜਾ ਤੇ ਪਾਈਐ **ਪਦੁ ਨਿਰਬਾਨੀ** ॥ ਆਸਿ ਪਾਸਿ **ਬਿਖੂਆ ਕੇ ਕੁੰਟਾ** ਬੀਚਿ ਅੰਮ੍ਰਿਤੁ ਹੈ ਭਾਈ ਰੇ ॥ ੧ ॥ ਰਹਾਉ ॥ **ਸਿੰਚਨਹਾਰੇ ਏਕੈ ਮਾਲੀ** ॥ ਖਬਰਿ ਕਰਤੁ ਹੈ ਪਾਤ ਪਤ ਡਾਲੀ ॥ ੨ ॥ **ਸਗਲ ਬਨਸਪਤਿ ਆਣਿ ਜੜਾਈ** ॥ ਸਗਲੀ ਫੂਲੀ **ਨਿਫਲ ਨ ਕਾਈ** ॥ ੩ ॥ ਅੰਮ੍ਰਿਤ ਫਲੁ ਨਾਮੁ ਜਿਨਿ ਗੁਰ ਤੇ ਪਾਇਆ ॥ ਨਾਨਕ ਦਾਸ ਤਰੀ ਤਿਨਿ ਮਾਇਆ ॥ ੪ ॥

ਅ.ਗ.ਮ.ਪ, ੩੯੫

**ਅੰਮ੍ਰਿਤ** ãmrit

**ਪੇਡ ਘਨ ਕਰਿਆ** peḍ kàn kariā

**ਪਦੁ ਨਿਰਬਾਨੀ** pad nirbānī

**ਬਿਖੂਆ ਕੇ ਕੁੰਟਾ** bikhūā ke kũṭā

**ਸਿੰਚਨਹਾਰੇ ਏਕੈ ਮਾਲੀ** sĩčanhāre ekɛ mālī

**ਸਗਲ ਬਨਸਪਤਿ** sagl bnaspat

**ਆਣਿ ਜੜਾਈ** āṇ jṛāī

**ਨਿਫਲ ਨ ਕਾਈ** nifal na kāī

**ਅੰਮ੍ਰਿਤ** – ਆਤਮਕ ਜੀਵਨ ਦੇਣ ਵਾਲਾ ਜਲ, ਅਮਰਤਾ ਪ੍ਰਦਾਨ ਕਰਨ ਵਾਲਾ ਜਲ।

**ਪੇਡ ਘਨ ਕਰਿਆ** – ਮਨੁਖ ਦੀ ਜ਼ਿੰਦਗੀ ਨੂੰ ਅਫਲ ਹੋਣ ਤੋਂ ਬਚਾਉਣ ਲਈ ਵਾਹਿਗੁਰੂ ਨੇ ਇਕ ਇੰਤਜ਼ਾਮ ਕੀਤਾ ਹੋਇਆ ਹੈ। ਸਾਧ ਸੰਗਤ ਰੂਪ ਇਕ ਬਾਗ ਹੈ ਜਿਸ ਵਿਚ ਇਕ ਮਾਲੀ (ਗੁਰੂ) ਮੁਕੱਰਰ ਹੈ। ਇਸ ਬਾਗ ਦੇ

ਆਸ ਪਾਸ ਕਈ ਜ਼ਹਿਰੀਲੇ ਪਾਣੀ ਦੇ ਹੌਜ਼ ਹਨ ਜਿਨ੍ਹਾਂ ਦਾ ਪਾਣੀ ਬੂਟੇ ਮਾਰ ਦਿੰਦਾ ਹੈ। ਪਰ ਬਾਗ ਦੇ ਅੰਦਰ ਜ਼ਿੰਦਗੀ ਨੂੰ ਪ੍ਰਫੁਲਤ ਕਰਨ ਵਾਲਾ ਅੰਮ੍ਰਿਤ-ਨਾਮ ਕੁੰਡ ਹੈ।

**ਪਦੁ ਨਿਰਬਾਨੀ** - ਹੇ ਗਿਆਨਵਾਨ ਮਨੁਖ ! ਕੋਈ ਇਹੋ ਜਿਹੀ ਵਿਚਾਰ ਕਰ ਜਿਸ ਕਰਕੇ ਨਿਰਵਾਣ ਪਦਵੀ, ਮੋਖ ਪਦ, ਪਰਮਗਤੀ, ਮੁਕਤ ਅਵਸਥਾ ਪ੍ਰਾਪਤ ਕਰ ਲਈਏ।

**ਬਿਖੁਆ ਕੇ ਕੁੰਟਾ** - ਬਗੀਚੇ ਦੇ ਆਸ ਪਾਸ ਜ਼ਹਿਰੀਲੇ ਕੁੰਡ, ਜ਼ਹਿਰੀਲੇ ਪਾਣੀ ਦੇ ਛੰਭ, ਖੋਟੀ ਸੰਗਤ, ਕੁਸੰਗੀਆਂ ਦੇ ਅਡੇ, ਵਿਸ਼ੈਲੇ ਜਲ ਕੁੰਡ ਹਨ।

**ਸਿੰਚਨਹਾਰੇ ਏਕੈ ਮਾਲੀ** - ਉਸ ਬਗੀਚੇ ਨੂੰ ਸਿੰਜਣ ਵਾਲਾ ਇਕ ਮਾਲੀ ਹੈ। ਉਹ ਮਾਲੀ ਐਸਾ ਪਾਲਣਹਾਰ ਹੈ ਕਿ ਉਹ ਪੱਤੇ ਪੱਤੇ ਦੀ ਅਤੇ ਹਰ ਡਾਲੀ ਦੀ ਖਬਰਸਾਰ ਰੱਖਦਾ ਹੈ। ਮਨੁਖ ਦੇ ਆਚਰਣ ਦੀ ਹਰ ਪਾਸਿਉਂ ਖਬਰ ਰੱਖਦਾ ਹੈ।

**ਸਗਲ ਬਨਸਪਤਿ ਆਣਿ ਜੜਾਈ** - ਮਾਲੀ ਬਾਹਰ ਤੋਂ ਬੂਟੇ ਲਿਆ ਲਿਆ ਕੇ ਇਸ ਬਾਗ ਵਿਚ ਲਾਉਂਦਾ ਰਹਿੰਦਾ ਹੈ ਭਾਵ ਇਹ ਗੁਰੂ ਆਪਣੇ ਮਿਸ਼ਨ ਦਾ ਪ੍ਰਚਾਰ ਸ੍ਰਿਸ਼ਟੀ ਦੇ ਸਾਰੇ ਪ੍ਰਾਣੀਆਂ ਵਿਚ ਕਰਦਾ ਹੈ।

**ਨਿਫਲ ਨ ਕਾਈ** - ਇਸ ਸਾਧ ਸੰਗਤ ਦੇ ਦਾਇਰੇ ਵਿਚ ਕੋਈ ਜੀਵਨ ਨਿਸਫਲ ਨਹੀਂ ਹੁੰਦਾ, ਸਾਰੇ ਹੀ ਪ੍ਰਫੁਲਤ ਹੁੰਦੇ ਹਨ। ਇਹ ਬੂਟੇ ਮਾਇਆ ਦੇ ਜ਼ਹਿਰੀਲੇ ਅਸਰ ਤੋਂ ਬਚੇ ਰਹਿਣ ਕਰਕੇ ਹੀ ਨਿਫਲ ਨਹੀਂ ਹੁੰਦੇ, ਬਲਕਿ ਸਾਰੇ ਹੀ ਫ਼ਲਦੇ ਹਨ ਅਤੇ ਅੰਮ੍ਰਿਤ ਰੂਪੀ ਫ਼ਲ ਦਿੰਦੇ ਹਨ।

### ਅੰਮ੍ਰਿਤ ਨਾਮੁ ਸਤਿਗੁਰਿ ਦੀਆ

ãmrit nām satgur dīā

ਜੋ ਵੀ ਕਰਤਾਰ ਕਰਦਾ ਹੈ, ਸਚੁ ਹੁੰਦਾ ਹੈ। ਸਤਿਗੁਰ ਅੰਮ੍ਰਿਤ ਨਾਮ ਦਿੰਦਾ ਹੈ। ਗੁਰ ਪਰਸਾਦੀ ਨਉ ਨਿਧਿ ਪਾਈ ਜਾਂਦੀ ਹੈ। ਉਸ ਦੈਵੀ ਸਚ ਕਰਕੇ ਕਰਮ, ਧਰਮ, ਸੰਜਮ, ਸਤ ਅਤੇ ਭਾਉ ਦਾ ਵਿਸਥਾਰ ਹੁੰਦਾ ਹੈ।

ਜੋ ਤਿਨਿ ਕੀਆ ਸੋ ਸਚੁ ਥੀਆ ॥ **ਅੰਮ੍ਰਿਤ ਨਾਮੁ ਸਤਿਗੁਰਿ ਦੀਆ** ॥ ਹਿਰਦੈ ਨਾਮੁ ਨਾਹੀ ਮਨਿ ਭੰਗੁ ॥ ਅਨਦਿਨੁ ਨਾਲਿ ਪਿਆਰੇ ਸੰਗੁ ॥ ੧ ॥ ਹਰਿ ਜੀਉ ਰਾਖਹੁ ਅਪਨੀ ਸਰਣਾਈ ॥ ਗੁਰ ਪਰਸਾਦੀ ਹਰਿ ਰਸੁ ਪਾਇਆ ਨਾਮੁ ਪਦਾਰਥੁ **ਨਉ ਨਿਧਿ ਪਾਈ** ॥ ੧ ॥ ਰਹਾਉ ॥ **ਕਰਮ ਧਰਮ ਸਚੁ ਸਾਚਾ ਨਾਉ** ॥ ਤਾ ਕੈ ਸਦ ਬਲਿਹਾਰੈ ਜਾਉ

॥ **ਜੋ ਹਰਿ ਰਾਤੇ ਸੇ ਜਨ ਪਰਵਾਣੁ** ॥ ਤਿਨ ਕੀ ਸੰਗਤਿ **ਪਰਮ ਨਿਧਾਨੁ** ॥ ੨ ॥ ਹਰਿ ਵਰੁ ਜਿਨਿ ਪਾਇਆ ਧਨ ਨਾਰੀ ॥ ਹਰਿ ਸਿਉ ਰਾਤੀ ਸਬਦੁ ਵੀਚਾਰੀ ॥ ਆਪਿ ਤਰੈ ਸੰਗਤਿ ਕੁਲ ਤਾਰੈ

॥ ਸਤਿਗੁਰੁ ਸੇਵਿ ਤਤੁ ਵੀਚਾਰੈ ॥ ੩ ॥ ਹਮਰੀ ਜਾਤਿ ਪਤਿ ਸਚੁ ਨਾਉ ॥ **ਕਰਮ ਧਰਮ ਸੰਜਮੁ ਸਤ ਭਾਉ** ॥ ਨਾਨਕ ਬਖਸੇ ਪੂਛ ਨ ਹੋਇ ॥ ਦੂਜਾ ਮੇਟੇ ਏਕੋ ਸੋਇ ॥ ੪ ॥ ੧੪ ॥

ਅ.ਗ.ਮ.੧, ੩੫੨

**ਅੰਮ੍ਰਿਤ** ãmrit

**ਅੰਮ੍ਰਿਤ ਨਾਮੁ** ãmrit nām

**ਨਉ ਨਿਧਿ ਪਾਈ** nɔ níd pāī

**ਕਰਮ ਧਰਮ** karm tàrm

**ਸਚੁ ਸਾਚਾ ਨਾਉ** sač sāčā nāo

**ਜੋ ਹਰਿ ਰਾਤੇ** jo har rāte

**ਸੇ ਜਨ ਪਰਵਾਣੁ** se jan parwāṇ

**ਪਰਮ ਨਿਧਾਨੁ** parm nidȁn

**ਸੰਜਮੁ ਸਤ ਭਾਉ** sãjam sat pȁo

**ਅੰਮ੍ਰਿਤ** – ਅਟਲ ਆਤਮਕ ਜੀਵਨ ਦੇਣ ਵਾਲਾ ਨਾਮ।

**ਅੰਮ੍ਰਿਤ ਨਾਮੁ** – ਜਿਸ ਮਨੁਖ ਨੂੰ ਹਰੀ ਨੇ ਕਿਰਪਾ ਕਰਕੇ ਸਚ ਵਾਲਾ ਕੀਤਾ ਹੈ, ਉਹੋ ਸਚ ਵਾਲਾ ਹੋਇਆ ਹੈ। ਜਿਸ ਨੂੰ ਹਰੀ ਨੇ ਅਪਣਾ ਲਿਆ, ਉਹ ਉਸ ਸਦਾ ਥਿਰ ਪ੍ਰਭੂ ਦਾ ਰੂਪ ਹੀ ਬਣ ਗਿਆ। ਉਸ ਨੂੰ ਸਤਿਗੁਰੂ ਨੇ ਅਟਲ ਆਤਮਕ ਜੀਵਨ ਦੇਣ ਵਾਲਾ ਨਾਮ ਦੇ ਦਿੱਤਾ। ਉਸ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਵਸਦਾ ਹੈ ਅਤੇ ਉਸ ਦੇ ਮਨ ਵਿਚ ਪ੍ਰਭੂ ਚਰਨਾਂ ਨਾਲੋਂ ਕਦੇ ਵਿਛੋੜਾ ਨਹੀਂ ਹੁੰਦਾ।

**ਨਉ ਨਿਧਿ ਪਾਈ** – ਮਨੁਖ ਨੇ ਗੁਰੂ ਦੀ ਕਿਰਪਾ ਨਾਲ ਨਾਮ-ਪਦਾਰਥ, ਜੋ ਹਰ ਤਰ੍ਹਾਂ ਦੇ ਰਸਾਂ ਦਾ ਖਜ਼ਾਨਾ ਹੈ, ਉਹ ਪਾਇਆ ਹੈ ਅਤੇ ਤਰ੍ਹਾਂ ਤਰ੍ਹਾਂ ਦੇ ਸੁੱਖਾਂ ਦੇ ਸਮਾਨ ਪਾਏ ਜੋ ਨੌਂ ਗਿਣੇ ਜਾਂਦੇ ਹਨ- ਪਦਮ (ਸੋਨਾ, ਚਾਂਦੀ), ਮਹਾਂ ਪਦਮ (ਹੀਰੇ ਜਵਾਹਰਾਤ), ਸੰਖ (ਸੋਹਣੇ ਸੋਹਣੇ ਕੱਪੜੇ ਤੇ ਖਾਣੇ), ਮਕਰ (ਸ਼ਸਤਰ ਵਿਦਿਆ ਦੀ ਪ੍ਰਾਪਤੀ, ਰਾਜ ਦਰਬਾਰ ਵਿਚ ਮਾਣ), ਕੱਛਪ (ਕੱਪੜੇ ਦਾਣੇ ਦੀ ਸੁਦਾਗਰੀ), ਕੁੰਦ (ਸੋਨੇ ਦੀ ਸੁਦਾਗਰੀ), ਨੀਲ (ਮੋਤੀ, ਮੂੰਗੇ ਦੀ ਸੁਦਾਗਰੀ), ਮੁਕੰਦ (ਰਾਗ ਆਦਿ ਕੋਮਲ ਹੁਨਰਾਂ ਦੀ ਪ੍ਰਾਪਤੀ), ਵਰਚ ਜਾਂ ਖਰਬ।

**ਕਰਮ ਧਰਮ ਸਚੁ ਸਾਚਾ ਨਾਉ** – ਜਿਨ੍ਹਾਂ ਨੇ ਸੱਚੇ ਨਾਮ ਨੂੰ ਹੀ ਸਭ ਕਰਮ ਧਰਮ ਸਮਝਿਆ ਹੈ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ।

**ਜੋ ਹਰਿ ਰਾਤੇ ਸੇ ਜਨ ਪਰਵਾਣੁ** – ਜੋ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ, ਉਹੀ ਪ੍ਰਭੂ ਦੇ ਦਰਬਾਰ ਵਿਚ ਪ੍ਰਵਾਨ ਚੜ੍ਹਦੇ ਹਨ।

**ਪਰਮ ਨਿਧਾਨੁ** – ਉਹਨਾਂ ਮਨੁੱਖਾਂ ਦੀ ਸੰਗਤ ਵਿਚੋਂ ਨਾਮ ਰੂਪ ਸ੍ਰੇਸ਼ਠ ਖਜ਼ਾਨਾ ਮਿਲਦਾ ਹੈ।

**ਕਰਮ ਧਰਮ ਸੰਜਮੁ ਸਤ ਭਾਉ** – ਸਤਿ ਸਰੂਪ ਨਾਲ ਪ੍ਰੇਮ ਹੀ, ਸੱਚਾ ਪਿਆਰ ਹੀ, ਕਰਮ ਧਰਮ ਸੰਜਮ ਹੈ ਅਰਥਾਤ ਜੀਵਨ ਜੁਗਤ ਹੈ।

**ਜਨ ਬੋਲਹਿ ਅੰਮ੍ਰਿਤ ਬਾਣੀ**
jan bole ãmrit bāṇī

ਗੁਰਮੁਖ ਅੰਮ੍ਰਿਤ ਬਾਣੀ ਨਾਲ ਜੁੜਿਆ ਹੋਇਆ ਪ੍ਰਭੂ ਦੀ ਅਕੱਥ ਕਹਾਣੀ ਵਿਚ ਰਵਿਆ ਰਹਿੰਦਾ ਹੈ। ਸੁਖ ਸਾਗਰ ਵਿਚ ਉਸਦੇ ਸਭ ਅੰਦੇਸੇ ਮਿਟ ਜਾਂਦੇ ਹਨ।

ਸੋਰਠਿ ਮਹਲਾ ੫ ॥ ਜਿਤੁ ਪਾਰਬ੍ਰਹਮੁ **ਚਿਤਿ ਆਇਆ** ॥ ਸੋ ਘਰੁ ਦਯਿ ਵਸਾਇਆ ॥ ਸੁਖ ਸਾਗਰੁ ਗੁਰੁ ਪਾਇਆ ॥ ਤਾ **ਸਹਸਾ ਸਗਲ**

**ਮਿਟਾਇਆ** ॥ ੧ ॥ ਹਰਿ ਕੇ ਨਾਮ ਕੀ ਵਡਿਆਈ ॥ ਆਠ ਪਹਰ ਗੁਣ ਗਾਈ ॥ ਗੁਰ ਪੂਰੇ ਤੇ ਪਾਈ ॥ ਰਹਾਉ ॥ ਪ੍ਰਭ ਕੀ **ਅਕਥ ਕਹਾਣੀ** ॥ **ਜਨ ਬੋਲਹਿ ਅੰਮ੍ਰਿਤ ਬਾਣੀ** ॥ **ਨਾਨਕ ਦਾਸ ਵਖਾਣੀ** ॥ ਗੁਰ ਪੂਰੇ ਤੇ ਜਾਣੀ ॥ ੨ ॥

ਅ.ਗ.ਮ.੫, ੬੨੬

ਅੰਮ੍ਰਿਤ ãmrit

ਚਿਤਿ ਆਇਆ čhit āiā

ਸਹਸਾ ਸਗਲ ਮਿਟਾਇਆ
sɛ́sā sagl miṭāiā

ਅਕਥ ਕਹਾਣੀ a'kath kahāṇī

ਨਾਨਕ ਦਾਸ ਵਖਾਣੀ nānak dās wkhāṇī

**ਅੰਮ੍ਰਿਤ** – ਆਤਮਕ ਜੀਵਨ ਦੇਣ ਵਾਲੀ ਬਾਣੀ।

**ਚਿਤਿ ਆਇਆ** – ਜਿਸ ਹਿਰਦੇ ਘਰ ਵਿਚ ਪਰਮਾਤਮਾ ਆ ਵੱਸਿਆ, ਪ੍ਰੀਤਮ ਪ੍ਰਭੂ ਨੇ ਉਹ ਹਿਰਦਾ ਘਰ ਆਤਮਕ ਗੁਣਾਂ ਨਾਲ ਭਰਪੂਰ ਕਰ ਦਿੱਤਾ।

**ਸਹਸਾ ਸਗਲ ਮਿਟਾਇਆ** – ਜਿਸ ਵਡਭਾਗੀ ਨੂੰ ਸੁੱਖਾਂ ਦਾ ਸਮੁੰਦਰ ਗੁਰੂ ਮਿਲ ਗਿਆ ਤਾਂ ਉਸ ਦੇ ਸਾਰੇ ਸ਼ਕ, ਭਰਮ, ਸਹਿਮ ਦੂਰ ਹੋ ਗਏ।

**ਅਕਥ ਕਹਾਣੀ** – ਹਰੀ ਦੀ ਜੋ ਵਡਿਆਈ ਹੈ ਉਹ ਅਜਿਹੀ ਕਹਾਣੀ ਹੈ ਜੋ ਬਿਆਨ ਨਹੀਂ ਕੀਤੀ ਜਾ ਸਕਦੀ।

**ਅੰਮ੍ਰਿਤ ਬਾਣੀ** – ਪਰਮਾਤਮਾ ਦੀ ਕਥਾ, ਕਥਨ ਤੋਂ ਪਰ੍ਹੇ ਹੈ। ਪਰਮਾਤਮਾ ਦੇ ਸੇਵਕ ਆਤਮਕ ਜੀਵਨ ਦੇਣ ਵਾਲੀ ਸਿਫਤ ਸਾਲਾਹ ਦੀ ਬਾਣੀ ਉਚਾਰਦੇ ਰਹਿੰਦੇ ਹਨ।

**ਨਾਨਕ ਦਾਸ ਵਖਾਣੀ** – ਉਹੀ ਸੇਵਕ ਇਹ ਬਾਣੀ ਉਚਾਰਦੇ ਹਨ ਜਿਨ੍ਹਾਂ ਨੇ ਪੂਰੇ ਗੁਰੂ ਪਾਸੋਂ ਇਹ ਸਮਝ ਹਾਸਲ ਕੀਤੀ ਹੈ।

**ਅੰਮ੍ਰਿਤ ਰਸਨ ਹਰੇ** ãmrit rasan hare

ਗੁਰਮੁਖ ਸਤਿਗੁਰੂ ਦੀ ਸੇਵਾ ਵਿਚ ਇਸ

ਭਵਜਲ ਨੂੰ ਪਾਰ ਕਰਦਾ ਹੈ। ਗੁਰ ਅੰਮ੍ਰਿਤ ਦੇ ਰਸ ਨਾਲ ਸਦਾ ਹਰਿਆ ਰਹਿੰਦਾ ਹੈ। ਗੁਰਮੁਖ ਗੁਰ ਪਿਆਰੇ ਦੇ ਨਾਮ ਸਿਮਰਨ ਨਾਲ ਸੱਚਾ ਨੀਸਾਣ ਹਾਸਿਲ ਕਰਦਾ ਹੈ।

ਸੋਰਠਿ ਮਹਲਾ ੧ ॥ ਜਿਨ੍ਹੀ ਸਤਿਗੁਰੁ ਸੇਵਿਆ ਪਿਆਰੇ ਤਿਨ੍ ਕੇ ਸਾਥ ਤਰੇ ॥ ਤਿਨ੍ਹਾ ਠਾਕ ਨ ਪਾਈਐ ਪਿਆਰੇ **ਅੰਮ੍ਰਿਤ ਰਸਨ ਹਰੇ** ॥ ਬੂਡੇ ਭਾਰੇ ਭੈ ਬਿਨਾ ਪਿਆਰੇ ਤਾਰੇ ਨਦਰਿ ਕਰੇ ॥ ੧ ॥ **ਭੀ ਤੂਹੈ ਸਾਲਾਹਣਾ ਪਿਆਰੇ ਭੀ ਤੇਰੀ ਸਾਲਾਹ** ॥ **ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ** ॥ ੧ ॥ ਰਹਾਉ ॥ **ਸਾਲਾਹੀ ਸਾਲਾਹਣਾ** ਪਿਆਰੇ ਦੂਜਾ ਅਵਰੁ ਨ ਕੋਇ ॥ ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ ਸਬਦਿ ਰਤੇ ਰੰਗੁ ਹੋਇ ॥ ਤਿਸ ਕੀ ਸੰਗਤਿ ਜੇ ਮਿਲੈ ਪਿਆਰੇ **ਰਸੁ ਲੈ ਤਤੁ ਵਿਲੋਇ** ॥ ੨ ॥ ਪਤਿ ਪਰਵਾਨਾ ਸਾਚ ਕਾ ਪਿਆਰੇ **ਨਾਮੁ ਸਚਾ ਨੀਸਾਣੁ** ॥ ਆਇਆ ਲਿਖਿ ਲੈ ਜਾਵਣਾ ਪਿਆਰੇ ਹੁਕਮੀ ਹੁਕਮੁ ਪਛਾਣੁ ॥ ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ **ਸਾਚੇ ਸਾਚਾ ਤਾਣੁ** ॥ ੩ ॥

ਅ.ਗ.ਮ.੧, ੬੩੬

ਅੰਮ੍ਰਿਤ ãmrit

ਭੀ ਤੂਹੈ ਸਾਲਾਹਣਾ pì tūhɛ sālāhṇā

ਭੀ ਤੇਰੀ ਸਾਲਾਹ pì terī sālā́

**ਵਿਣੁ ਬੋਹਿਥ** wiṇ bohith

**ਭੈ ਡੁਬੀਐ** pɛ̀ ḍubīɛ

**ਕੰਧੀ ਪਾਇ ਕਹਾਹ** kā̆dī pāe kahā́

**ਸਾਲਾਹੀ ਸਾਲਾਹਣਾ** sālāhī sālāhṇā

**ਰਸੁ ਲੈ ਤਤੁ ਵਿਲੋਇ** ras lɛ tat wiloe

**ਨਾਮੁ ਸਚਾ ਨੀਸਾਣੁ** nām saččā nisāṇ

**ਸਾਚੇ ਸਾਚਾ ਤਾਣੁ** sāče sāčā tāṇ

**ਅੰਮ੍ਰਿਤ** – ਹਰੀ ਦਾ ਨਾਮ।

**ਭੀ ਤੂਹੈ ਸਾਲਾਹਣਾ ਪਿਆਰੇ ਭੀ ਤੇਰੀ ਸਾਲਾਹ** – ਪਰਮਾਤਮਾ ਦੀ ਸਦਾ ਹੀ ਸਿਫਤ ਸਾਲਾਹ ਕਰਨੀ ਚਾਹੀਦੀ ਹੈ। ਮੁੜ ਮੁੜ ਕੇ ਹਰ ਹਾਲਤ ਵਿਚ ਉਸੇ ਦੇ ਗੁਣ ਗਾਉਣੇ ਚਾਹੀਦੇ ਹਨ।

**ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ** – ਇਸ ਸੰਸਾਰ ਸਮੁੰਦਰ ਤੋਂ ਪਾਰ ਲੰਘਣ ਲਈ ਪਰਮਾਤਮਾ ਦਾ ਨਾਮ ਜਹਾਜ਼ ਹੈ। ਬਿਨਾਂ ਜਹਾਜ਼ ਦੇ ਡਰਾਉਣੇ ਸਮੁੰਦਰ ਵਿਚ ਡੁੱਬੀਦਾ ਹੈ, ਪਾਰਲੇ ਕੰਢੇ ਕਿਵੇਂ ਲਗ ਸਕਦੇ ਹਾਂ।

**ਸਾਲਾਹੀ ਸਾਲਾਹਣਾ** – ਸਲਾਹੁਣਯੋਗ ਹਰੀ ਨੂੰ ਸਲਾਹੁਣਾ ਚਾਹੀਦਾ ਹੈ। ਉਸ ਵਰਗਾ ਹੋਰ ਕੋਈ ਨਹੀਂ। ਜੋ ਮਨੁਖ ਪ੍ਰਭੂ ਦੀ ਸਿਫਤ ਸਾਲਾਹ ਕਰਦੇ ਹਨ, ਉਹ ਭਾਗਾਂ ਵਾਲੇ ਹਨ।

**ਰਸੁ ਲੈ ਤਤੁ ਵਿਲੋਇ** – ਗੁਰੂ ਦੇ ਸ਼ਬਦ

ਵਿਚ ਡੂੰਘੀ ਲਗਨ ਰਖਣ ਵਾਲੇ ਨੂੰ ਪਰਮਾਤਮਾ ਦਾ ਪ੍ਰੇਮ ਰੰਗ ਚੜ੍ਹਦਾ ਹੈ। ਅਜਿਹੇ ਬੰਦੇ ਦੀ ਸੰਗਤ ਜੇ ਕਿਸੇ ਨੂੰ ਪ੍ਰਾਪਤ ਹੋ ਜਾਏ ਤਾਂ ਉਹ ਹਰੀ ਨਾਮ ਦਾ ਰਸ ਲੈਂਦਾ ਹੈ ਅਤੇ ਨਾਮ ਨੂੰ ਰਿੜਕ ਕੇ ਜਗਤ ਮੂਲ-ਪ੍ਰਭੂ ਨੂੰ ਮਿਲ ਪੈਂਦਾ ਹੈ।

**ਨਾਮੁ ਸਚਾ ਨੀਸਾਣੁ** - ਸਚ ਦਾ ਪਰਵਾਨਾ ਪ੍ਰਤਿਸ਼ਠਾ ਵਾਲਾ ਹੁੰਦਾ ਹੈ। ਨਾਮ ਹੀ ਸੱਚਾ ਚਿੰਨ੍ਹ ਹੈ। ਜੋ ਵੀ ਇਸ ਸੰਸਾਰ ਵਿਚ ਆਇਆ ਹੈ ਉਸ ਨੇ ਨਾਮ ਰੂਪ ਪਰਵਾਨਾ ਲਿਖ ਕੇ ਨਾਲ ਲੈ ਜਾਣਾ ਹੈ।

**ਸਾਚੇ ਸਾਚਾ ਤਾਣੁ** - ਹੁਕਮ ਕਰਨ ਵਾਲੇ ਹਰੀ ਦਾ ਹੁਕਮ ਪਛਾਣੋ। ਗੁਰੂ ਤੋਂ ਬਿਨਾਂ ਹੁਕਮ ਸਮਝ ਨਹੀਂ ਸਕੀਦਾ, ਉਸ ਸੱਚੇ ਹਰੀ ਦਾ ਸੱਚਾ ਬਲ ਹੈ। ਗੁਰੂ ਦੇ ਰਾਹੀਂ ਮਨੁਖ ਹੁਕਮੀ ਬੰਦਾ ਬਣ ਕੇ ਹਰੀ ਦੀ ਸਿਫਤ ਸਾਲਾਹ ਕਰਦਾ ਹੈ ਅਤੇ ਮੇਲ ਨੂੰ ਪ੍ਰਾਪਤ ਹੁੰਦਾ ਹੈ।

## ਹਰਿ ਅੰਮ੍ਰਿਤ ਭਗਤਿ ਭੰਡਾਰ ਹੈ

har ãmrit pàgt pãḍā̀r hɛ

ਗੁਰ ਸ਼ਬਦਿ ਵਿਚ ਅੰਮ੍ਰਿਤ ਦਾ ਭੰਡਾਰ ਹੈ। ਸਚੁ ਦਾ ਵਣਜੁ ਹੈ। ਸਾਰੇ ਮਨੁਖੀ ਅਤੇ ਦੈਵੀ ਭਾਂਡਿਆਂ ਵਿਚ ਅੰਮ੍ਰਿਤ ਵਸਣ ਨਾਲ ਸ਼ੁੱਧੀ ਹੈ, ਸ਼ਾਂਤੀ ਹੈ, ਆਰਾਧਣਾ ਹੈ।

**ਹਰਿ ਅੰਮ੍ਰਿਤ ਭਗਤਿ ਭੰਡਾਰ ਹੈ** ਗੁਰ ਸਤਿਗੁਰ ਪਾਸੇ ਰਾਮ ਰਾਜੇ ॥ **ਗੁਰੁ ਸਤਿਗੁਰੁ ਸਚਾ ਸਾਹੁ** ਹੈ ਸਿਖ ਦੇਇ ਹਰਿ ਰਾਸੇ ॥ **ਧਨੁ ਧੰਨੁ ਵਣਜਾਰਾ ਵਣਜੁ** ਹੈ ਗੁਰੁ ਸਾਹੁ ਸਾਬਾਸੇ ॥ ਜਨੁ ਨਾਨਕੁ ਗੁਰੁ ਤਿਨ੍ਹੀ ਪਾਇਆ ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ ॥੧॥ **ਸਚੁ ਸਾਹੁ** ਹਮਾਰਾ ਤੂੰ ਧਣੀ ਸਭੁ ਜਗਤੁ ਵਣਜਾਰਾ ਰਾਮ ਰਾਜੇ ॥ ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ ॥ ਜੋ ਪਾਵਹਿ ਭਾਂਡੇ ਵਿਚਿ **ਵਸਤੁ** ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ ॥ ਜਨ ਨਾਨਕ ਕਉ ਹਰਿ ਬਖਸਿਆ **ਹਰਿ ਭਗਤਿ ਭੰਡਾਰਾ** ॥ ੨॥

ਅ. ਗ. ਮ. ੪, ੪੪੯

**ਅੰਮ੍ਰਿਤ** ãmrit

**ਗੁਰੁ ਸਤਿਗੁਰੁ ਸਚਾ ਸਾਹੁ**
gur satgur saččā sā́

**ਧਨੁ ਧੰਨੁ ਵਣਜਾਰਾ ਵਣਜੁ**
tàn tàn waṇjārā waṇj

**ਸਚੁ ਸਾਹੁ** sač sā́

**ਵਸਤੁ** wast

**ਹਰਿ ਭਗਤਿ ਭੰਡਾਰਾ** har pàgt pãḍā̀rā

**ਅੰਮ੍ਰਿਤ** - ਆਤਮਕ ਜੀਵਨ ਦੇਣ ਵਾਲਾ ਨਾਮ।

**ਗੁਰੁ ਸਤਿਗੁਰੁ ਸਚਾ ਸਾਹੁ** - ਸਦਾ ਥਿਰ ਨਾਮ ਖਜ਼ਾਨੇ ਦਾ ਸ਼ਾਹੂਕਾਰ ਗੁਰੂ ਸਤਿਗੁਰੂ ਆਪ ਹੀ ਹੈ। ਉਹ ਆਪਣੇ

ਸਿੱਖਾਂ ਨੂੰ ਇਹ ਭਗਤੀ ਦਾ ਸਰਮਾਇਆ ਆਪ ਹੀ ਦਿੰਦਾ ਹੈ।

**ਧਨੁ ਧੰਨੁ ਵਣਜਾਰਾ ਵਣਜੁ** – ਪ੍ਰਭੂ ਭਗਤੀ ਦਾ ਵਣਜ ਸਭ ਤੋਂ ਸ੍ਰੇਸ਼ਟ ਵਣਜ ਹੈ। ਉਹ ਮਨੁਖ ਭਾਗਾਂ ਵਾਲਾ ਹੈ ਜੋ ਇਹ ਵਣਜ ਕਰਦਾ ਹੈ ਅਤੇ ਉਸ ਮਨੁਖ ਨੂੰ ਨਾਮ ਧਨ ਦਾ ਸ਼ਾਹ ਗੁਰੂ ਸ਼ਾਬਾਸ਼ ਦਿੰਦਾ ਹੈ।

**ਸਚੁ ਸਾਹੁ** – ਪਰਮਾਤਮਾ ਜੋ ਸਭ ਦਾ ਮਾਲਕ ਹੈ, ਸਦਾ ਕਾਇਮ ਰਹਿਣ ਵਾਲਾ ਸ਼ਾਹ ਹੈ, ਉਸ ਦਾ ਪੈਦਾ ਕੀਤਾ ਇਹ ਸਾਰਾ ਜਗਤ, ਉਸ ਦੇ ਦਿੱਤੇ ਨਾਮ ਸਰਮਾਏ ਨਾਲ, ਨਾਮ ਦਾ ਵਣਜ ਕਰਨ ਆਇਆ ਹੋਇਆ ਹੈ।

**ਵਸਤੁ** – ਸਾਰੇ ਜੀਵ ਜੰਤੂ ਉਸ ਪਰਮਾਤਮਾ ਦੇ ਪੈਦਾ ਕੀਤੇ ਹੋਏ ਹਨ ਅਤੇ ਉਹਨਾਂ ਦੇ ਅੰਦਰ ਪਰਮਾਤਮਾ ਦੀ ਦਿੱਤੀ ਹੋਈ ਜਿੰਦ-ਵਸਤੂ ਮੌਜੂਦ ਹੈ। ਕੋਈ ਵਿਚਾਰਾ ਜੀਵ ਆਪਣੇ ਉਦਮ ਨਾਲ ਕੁਝ ਵੀ ਨਹੀਂ ਕਰ ਸਕਦਾ।

**ਹਰਿ ਭਗਤਿ ਭੰਡਾਰਾ** – ਪਰਮਾਤਮਾ ਜੋ ਵੀ ਪਦਾਰਥ ਭਾਗ ਗੁਣ ਜਾਂ ਔਗੁਣ ਮਨੁਖ ਦੇ ਸਰੀਰ ਵਿਚ ਪਾਉਂਦਾ ਹੈ, ਉਹੀ ਉਘੜਦਾ ਹੈ। ਪਰਮਾਤਮਾ ਆਪਣੀ ਮਿਹਰ ਕਰਕੇ ਹੀ ਆਪਣੇ ਭਗਤਾਂ ਨੂੰ ਭਗਤੀ ਦਾ ਖਜ਼ਾਨਾ ਬਖਸ਼ਦਾ ਹੈ।

## ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚ ਜੋਤ ਜਗਾਵੈ

pūran tāl khṭāiā ãmritsar wič jot jgāwɛ

ਗੁਰੂ ਰਾਮਦਾਸ ਨੇ ਪੂਰਨ ਤਾਲ ਖਟਾਅ ਕੇ ਅੰਮ੍ਰਿਤਸਰ ਵਿਚ ਜੋਤ ਜਗਾਈ। ਫਿਰ ਗੁਰੂ ਅਰਜਨ ਦੇਵ ਨੇ ਉਸ ਕਾਰ ਸੇਵਾ ਨੂੰ ਪੂਰਨ ਕੀਤਾ। ਅੰਮ੍ਰਿਤਸਰ ਨੂੰ ਗੁਰਬਾਣੀ ਦੇ ਅੰਮ੍ਰਿਤ ਨਾਲ ਪਵਿਤਰ ਕੀਤਾ।

ਦਿੱਚੇ ਪੂਰਬ ਦੇਵਣਾ ਜਿਸ ਦੀ ਵਸਤ ਤਿਸੈ ਘਰ ਆਵੈ॥ ਬੈਠਾ **ਸੋਢੀ ਪਾਤਿਸ਼ਾਹ ਰਾਮਦਾਸ ਸਤਿਗੁਰੂ ਕਹਾਵੈ॥ ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚ ਜੋਤ ਜਗਾਵੈ॥ ਉਲਟਾ ਖੇਲ ਖਸੰਮ ਦਾ ਉਲਟੀ ਗੰਗ ਸਮੁੰਦ ਸਮਾਵੈ॥ ਦਿਤਾ ਲਈਐ ਆਪਣਾ ਅਣ ਦਿਤਾ ਕਛ ਹਥ ਨ ਆਵੈ॥** ਫਿਰ ਆਈ ਘਰ ਅਰਜਨੇ ਪੁਤ ਸੰਸਾਰੀ ਗੁਰੂ ਕਹਾਵੈ॥ ਜਾਨ ਨ ਦੇਸਾਂ ਸੋਢੀਓਂ ਹੋਰਸ ਅਜਰ ਨ ਜਰਿਆ ਜਾਵੈ॥ ਘਰ ਹੀ ਕੀ ਵੱਥ ਘਰੇ ਰਹਾਵੈ ॥੪੭॥

ਵਾਰਾਂ ਭਾਈ ਗੁਰਦਾਸ, ੧

**ਅੰਮ੍ਰਿਤਸਰ** ãmritsar

**ਸੋਢੀ ਪਾਤਿਸ਼ਾਹ** sóḍī pātṣā́

**ਰਾਮਦਾਸ ਸਤਿਗੁਰੂ ਕਹਾਵੈ**
rāmdās satgurū kahāwɛ

**ਪੂਰਨ ਤਾਲ ਖਟਾਇਆ**
pūran tāl khṭāiā

**ਉਲਟਾ ਖੇਲ ਖਸੰਮ ਦਾ**
ulṭā khél khasãm dā

**ਉਲਟੀ ਗੰਗ ਸਮੁੰਦ ਸਮਾਵੈ**
ulṭī gãg smũd smāwɛ

**ਦਿਤਾ ਲਈਐ ਆਪਣਾ** dittā laīe āpṇā

**ਅਣ ਦਿਤਾ ਕਛ ਹਥ ਨ ਆਵੈ**
aṇ dittā kačh hath na āwɛ

**ਅੰਮ੍ਰਿਤਸਰ** – ਅੰਮ੍ਰਿਤ ਦਾ ਤਲਾਅ ਭਾਵ ਗਿਆਨ ਤੀਰਥ, ਰਾਮਦਾਸ ਸਰੋਵਰ।

**ਸੋਢੀ ਪਾਤਿਸ਼ਾਹ** – ਜਿਵੇਂ ਕਰਜਾ, ਰੂਪ ਵਸਤੂ ਪਹਿਲਾਂ ਹੀ ਜਿਸ ਦਾ ਦੇਣਾ ਹੋਵੇ, ਉਹ ਉਸੇ ਦੇ ਘਰ ਮੁੜ ਕੇ ਆ ਜਾਂਦਾ ਹੈ, ਉਵੇਂ ਉਹੀ ਵਸਤੂ (ਗੁਰੂਤਾ) ਸੋਢੀ ਪਾਤਸ਼ਾਹ ਦੇ ਕੋਲ ਆ ਗਈ।

**ਰਾਮਦਾਸ ਸਤਿਗੁਰੂ ਕਹਾਵੈ** – ਗੁਰੂ ਰਾਮਦਾਸ ਜੀ ਗੱਦੀ ਉੱਤੇ ਸ਼ੋਭਨੀਕ ਹੋ ਕੇ ਸਤਿਗੁਰੂ ਰਾਮਦਾਸ ਜੀ ਅਖਵਾਉਣ ਲੱਗੇ।

**ਪੂਰਨ ਤਾਲ ਖਟਾਇਆ** – ਅੰਮ੍ਰਿਤਸਰ ਵਿਚ ਸਰੋਵਰ ਦੀ ਪੂਰਨਤਾ ਕੀਤੀ।

**ਉਲਟਾ ਖੇਲ ਖਸੰਮ ਦਾ** – ਪ੍ਰਭੂ ਦਾ ਸਮੁੰਦਰ ਦਾ ਖੇਲ ਉਲਟਾ ਹੈ।

**ਉਲਟੀ ਗੰਗ ਸਮੁੰਦ ਸਮਾਵੈ** – ਉਹ ਉਲਟ ਕੇ ਗੰਗਾ ਵਿਚ ਸਮਾ ਗਿਆ ਭਾਵ ਸੇਵਕ ਦੇ ਹਿਰਦੇ ਵਿੱਚੋਂ ਹੋ ਕੇ ਗੁਰੂ ਜੋਤ ਪ੍ਰਗਟ ਹੋਈ।

**ਦਿਤਾ ਲਈਐ ਆਪਣਾ** – ਇਹ ਪਰਮਾਤਮਾ ਦੀ ਹੀ ਖੇਢ ਹੈ ਕਿ ਆਪਣਾ ਦਿੱਤਾ ਹੋਇਆ ਹੀ ਲਈਦਾ ਹੈ।

**ਅਣ ਦਿਤਾ ਕਛ ਹਥ ਨ ਆਵੈ** – ਬਿਨਾਂ ਦਿੱਤਿਆਂ ਕੁਝ ਹਥ ਨਹੀਂ ਆਉਂਦਾ।

**ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ**
bikhiā mal jāe ãmrit sar nāwo

ਗੁਰਮੁਖ ਅੰਮ੍ਰਿਤ ਸਰ ਵਿਚ ਨਹਾ ਕੇ ਬਿਖਿਆ ਦੀ ਮੈਲ ਉਤਾਰ ਲੈਂਦਾ ਹੈ। ਆਸਾ/ਨਿਰਾਸਾ ਨੂੰ ਇੱਕੋ ਸਮਝਦਾ ਹੈ। ਉਸ ਦੇ ਸੰਸੇ, ਦੁਖ ਦੂਰ ਹੋ ਜਾਂਦੇ ਹਨ। ਪਾਖੰਡੀ ਯੋਗੀ ਬਿਭੂਤ ਲਾਉਂਦੇ ਹਨ। ਸਵਾਹ ਮਲਦੇ ਹਨ। ਪਰ ਆਪਣੇ ਵਿਚੋਂ ਕ੍ਰੋਧ ਚੰਡਾਲ ਨੂੰ ਨਹੀਂ ਕਢ ਸਕਦੇ। ਗੁਰੂ ਦੇ ਸ਼ਬਦ ਤੋਂ ਵਾਂਝੇ ਰਹਿੰਦੇ ਹਨ। ਗੁਰਮੁਖ ਗੁਰ ਸ਼ਬਦ ਨਾਲ ਬ੍ਰਹਮ ਨੂੰ ਪਛਾਣਦਾ ਹੈ। ਸਤਿਗੁਰੂ ਦੀ ਸੇਵਾ ਵਿਚ, ਵਾਹਿਗੁਰੂ ਦੇ ਸਿਮਰਨ ਵਿਚ ਅਲੱਖ ਲਖਾਉਂਦਾ ਹੈ।

ਸੇਵਹੁ ਸਤਿਗੁਰ ਸਮੁੰਦੁ ਅਥਾਹਾ ॥ ਪਾਵਹੁ ਨਾਮੁ ਰਤਨੁ ਧਨੁ ਲਾਹਾ ॥ **ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖੁ** ਪਾਇਆ ॥ ੮ ॥ ਸਤਿਗੁਰ ਸੇਵਹੁ **ਸੰਕ ਨ ਕੀਜੈ ॥ ਆਸਾ ਮਾਹਿ ਨਿਰਾਸੁ** ਰਹੀਜੈ ॥ **ਸੰਸਾ ਦੂਖ ਬਿਨਾਸਨੁ** ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ ॥ ੯ ॥

ਸਾਚੇ ਭਾਵੈ ਤਿਸੁ ਵਡੀਆਏ ॥ ਕਉਨੁ ਸੁ ਦੂਜਾ ਤਿਸੁ ਸਮਝਾਏ ॥ ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥ ੧੦ ॥ **ਵਾਚਹਿ ਪੁਸਤਕ ਵੇਦ ਪੁਰਾਨਾਂ** ॥ **ਇਕਿ ਬਹਿ ਸੁਨਹਿ ਸੁਨਾਵਹਿ ਕਾਨਾਂ** ॥ **ਅਜਗਰ ਕਪਟੁ** ਕਹਹੁ ਕਿਉ ਖੁਲੈ ਬਿਨੁ ਸਤਿਗੁਰ ਤਤੁ ਨ ਪਾਇਆ ॥ ੧੧ ॥ **ਕਰਹਿ ਬਿਭੂਤਿ ਲਗਾਵਹਿ ਭਸਮੈ** ॥ **ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ** ॥ ਪਾਖੰਡ ਕੀਨੇ ਜੋਗੁ ਨ ਪਾਈਐ ਬਿਨੁ ਸਤਿਗੁਰ ਅਲਖੁ ਨ ਪਾਇਆ ॥ ੧੨ ॥ **ਤੀਰਥ ਵਰਤ ਨੇਮ ਕਰਹਿ ਉਦਿਆਨਾ** ॥ **ਜਤੁ ਸਤੁ ਸੰਜਮੁ** ਕਥਹਿ ਗਿਆਨਾ ॥ ਰਾਮ ਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ ਨ ਜਾਇਆ ॥ ੧੩ ॥ **ਨਿਉਲੀ ਕਰਮ ਭੁਇਅੰਗਮ ਭਾਠੀ** ॥ **ਰੇਚਕ ਕੁੰਭਕ ਪੂਰਕ ਮਨ ਹਾਠੀ** ॥ **ਪਾਖੰਡ ਧਰਮੁ ਪ੍ਰੀਤਿ ਨਹੀ** ਹਰਿ ਸਿਉ ਗੁਰ ਸਬਦ ਮਹਾ ਰਸੁ ਪਾਇਆ ॥ ੧੪ ॥ ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥ ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ ॥ ਨਾਨਕ **ਆਤਮ ਰਾਮੁ ਸਬਾਇਆ ਗੁਰ ਸਤਿਗੁਰ ਅਲਖੁ ਲਖਾਇਆ** ॥੧੫॥੫॥੨੨॥

ਅ.ਗ.ਮ.੧, ੧੦੪੩

ਅੰਮ੍ਰਿਤ ਸਰਿ ãmrit sar

ਗੁਰ ਸਰ ਸੰਤੋਖੁ gur sar sãtokh

ਸੰਕ ਨ ਕੀਜੈ sãk na kījɛ

ਆਸਾ ਮਾਹਿ ਨਿਰਾਸੁ āsā māhe nirās

ਸੰਸਾ ਦੂਖ ਬਿਨਾਸਨੁ
sãsā dūkh bināsan

ਵਾਚਹਿ ਪੁਸਤਕ wāčɛ pustak

ਵੇਦ ਪੁਰਾਨਾਂ ved purānã̄

ਇਕਿ ਬਹਿ ਸੁਨਹਿ ik bɛ́ sunɛ

ਸੁਨਾਵਹਿ ਕਾਨਾਂ sunāwɛ́ kānã̄

ਅਜਗਰ ਕਪਟੁ ajgar kapṭ

ਕਰਹਿ ਬਿਭੂਤਿ karɛ́ bibū̀t

ਲਗਾਵਹਿ ਭਸਮੈ lagāwɛ pàsmɛ

ਅੰਤਰਿ ਕ੍ਰੋਧੁ ãtar kród

ਚੰਡਾਲੁ ਸੁ ਹਉਮੈ čãḍāl so hɔmɛ

ਤੀਰਥ ਵਰਤ ਨੇਮ tīrath wart nem

ਕਰਹਿ ਉਦਿਆਨਾ karɛ udiānā

ਜਤੁ ਸਤੁ ਸੰਜਮੁ jat sat sãjam

ਨਿਉਲੀ ਕਰਮ ਭੁਇਅੰਗਮ ਭਾਠੀ
niolī karm pùiãgam pā̀ṭhī

ਰੇਚਕ ਕੁੰਭਕ ਪੂਰਕ ਮਨ ਹਾਠੀ
rečak kū̀bak pūrak man hāṭhī

ਪਾਖੰਡ ਧਰਮੁ ਪ੍ਰੀਤਿ ਨਹੀ
pākhãḍ tàrm prīt nahī

ਆਤਮ ਰਾਮੁ ਸਬਾਇਆ
ātam rām sbāiā

**ਅਲਖੁ ਲਖਾਇਆ** a'lakh lkhāiā

**ਅੰਮ੍ਰਿਤ ਸਰਿ** – ਨਾਮ ਅੰਮ੍ਰਿਤ ਦਾ ਸਰੋਵਰ।

**ਗੁਰ ਸਰ ਸੰਤੋਖੁ** – ਸਤਿਗੁਰੂ ਦੀ ਸੇਵਾ ਕਰੋ ਜੋ ਅਥਾਹ ਸਮੁੰਦਰ ਹੈ। ਉਸ ਗੁਰੂ ਤੋਂ ਨਾਮ-ਰਤਨ ਰੂਪ ਧਨ ਅਤੇ ਲਾਭ ਪ੍ਰਾਪਤ ਕਰੋ। ਨਾਮ-ਰੂਪ ਅੰਮ੍ਰਿਤ ਦੇ ਸਰੋਵਰ ਵਿਚ ਇਸ਼ਨਾਨ ਕਰੋ। ਇਸ ਨਾਲ ਵਿਸ਼ਿਆਂ ਦੀ ਮੈਲ ਉਤਰ ਜਾਏਗੀ ਅਤੇ ਗੁਰੂ ਰੂਪ ਸਰੋਵਰ ਤੋਂ ਸੰਤੋਖ ਰੂਪ ਜਲ ਪ੍ਰਾਪਤ ਹੋ ਜਾਏਗਾ।

**ਸੰਕ ਨ ਕੀਜੈ** – ਸਤਿਗੁਰੂ ਦੀ ਸੇਵਾ ਕਰੋ, ਅਜਿਹਾ ਕਰਨੋ ਝਿਜਕ ਨਾ ਕਰੋ।

**ਆਸਾ ਮਾਹਿ ਨਿਰਾਸੁ** – ਗੁਰੂ ਦੇ ਦੱਸੇ ਰਸਤੇ ਤੇ ਤੁਰਦਿਆਂ ਦੁਨੀਆਂ ਦੀਆਂ ਆਸਾਂ ਵਿਚ ਨਿਰਲੇਪ ਹੋ ਕੇ ਆਸ਼ਾ ਮੁਕਤ ਹੋ ਜਾਈਦਾ ਹੈ ਅਤੇ ਆਸਾਂ ਵਿਚ ਨਿਰਲੇਪ ਰਹਿ ਕੇ ਜਿਊ ਸਕੀਦਾ ਹੈ।

**ਸੰਸਾ ਦੂਖ ਬਿਨਾਸਨੁ** – ਭਰਮਾਂ ਤੇ ਦੁੱਖਾਂ ਨੂੰ ਨਾਸ ਕਰਨ ਵਾਲੇ ਪ੍ਰਭੂ ਪਰਮਾਤਮਾ ਦਾ ਸਿਮਰਨ ਕਰੋ, ਫਿਰ ਮੁੜ ਕੇ ਕੋਈ ਦੁਖ ਨਹੀਂ ਲਗਦਾ।

**ਵਾਚਹਿ ਪੁਸਤਕ ਵੇਦ ਪੁਰਾਨਾਂ** – ਗੁਰੂ ਤੋਂ ਖੁੰਝ ਕੇ ਪੰਡਿਤ ਲੋਕ ਵੇਦ ਪੁਰਾਣ ਆਦਿ ਧਰਮ ਪੁਸਤਕਾਂ ਪੜ੍ਹਦੇ ਹਨ।

**ਇਕਿ ਬਹਿ ਸੁਨਹਿ ਸੁਨਾਵਹਿ ਕਾਨਾਂ** – ਕਈ ਬੈਠ ਕੇ ਸੁਣਾਉਂਦੇ ਹਨ ਅਤੇ ਕਈ ਕੰਨਾਂ ਨਾਲ ਸੁਣਦੇ ਹਨ।

**ਅਜਗਰ ਕਪਟੁ** – ਪਰ ਇਸ ਤਰ੍ਹਾਂ ਮਾਇਆ ਦੇ ਮੋਹ ਦਾ ਕਰੜਾ, ਵੱਡਾ ਕਵਾੜ ਭਰਮ ਦਾ ਦਰਵਾਜਾ/ਕਪਾਟ ਕਿਸੇ ਵੀ ਹਾਲਤ ਵਿਚ ਖੁੱਲ੍ਹ ਨਹੀਂ ਸਕਦਾ ਕਿਉਂਕਿ ਗੁਰੂ ਦੀ ਸ਼ਰਨ ਤੋਂ ਬਿਨਾ ਅਸਲੀਅਤ ਨਹੀਂ ਲਭਦੀ।

**ਕਰਹਿ ਬਿਭੂਤਿ ਲਗਾਵਹਿ ਭਸਮੈ** – ਕਈ ਲੋਕ ਜੰਗਲਾਂ ਵਿਚ ਬੈਠਦੇ ਹਨ। ਸੁਆਹ ਤਿਆਰ ਕਰਦੇ ਹਨ ਅਤੇ ਆਪਣੇ ਸਰੀਰ ਉਤੇ ਮਲ ਲੈਂਦੇ ਹਨ।

**ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ** – ਪਰ ਉਹਨਾਂ ਦੇ ਹਿਰਦੇ ਅੰਦਰ ਚੰਡਾਲ ਕਰੋਧ ਵਸਦਾ ਹੈ। ਹਉਮੈ ਵਸਦੀ ਹੈ। ਸੋ ਤਿਆਗ ਦੇ ਇਹ ਪਾਖੰਡ ਕਰਨ ਨਾਲ ਪਰਮਾਤਮਾ ਦਾ ਮਿਲਾਪ ਨਹੀਂ ਹੋ ਸਕਦਾ। ਗੁਰੂ ਤੋਂ ਬਿਨਾ ਅਦ੍ਰਿਸ਼ਟ ਪ੍ਰਭੂ ਨਹੀਂ ਲਭ ਸਕਦਾ।

**ਤੀਰਥ ਵਰਤ ਨੇਮ ਕਰਹਿ ਉਦਿਆਨਾ** – ਕਈ ਲੋਕ ਤਿਆਗੀ ਬਣ ਕੇ ਜੰਗਲਾਂ ਵਿਚ ਨਿਵਾਸ ਕਰਦੇ ਹਨ। ਤੀਰਥਾਂ ਤੇ ਇਸ਼ਨਾਨ ਕਰਦੇ ਹਨ। ਵਰਤਾਂ ਦੇ ਨੇਮ ਧਾਰਦੇ ਹਨ ਅਤੇ ਗਿਆਨ ਦੀਆਂ ਗੱਲਾਂ ਕਰਦੇ ਹਨ।

**ਜਤੁ ਸਤੁ ਸੰਜਮੁ** – ਜਤ, ਸਤ, ਸੰਜਮ ਦੇ ਸਾਧਨ ਕਰਦੇ ਹਨ। ਪਰ ਪਰਮਾਤਮਾ ਦੇ

ਨਾਮ ਤੋਂ ਬਿਨਾਂ ਆਤਮਕ ਆਨੰਦ ਪ੍ਰਾਪਤ ਨਹੀਂ ਹੁੰਦਾ। ਸਤਿਗੁਰੂ ਤੋਂ ਬਿਨਾਂ ਮਨ ਦੀ ਭਟਕਣਾ ਦੂਰ ਨਹੀਂ ਹੁੰਦੀ।

**ਨਿਉਲੀ ਕਰਮ ਭੁਇਅੰਗਮ ਭਾਠੀ** – ਕਈ ਲੋਕ ਨਿਉਲੀ ਕਰਮ ਕਰਦੇ ਹਨ। ਯੋਗੀ ਲੋਕ ਸਿੱਧੇ ਬੈਠ ਕੇ ਤੇ ਮੋਢੇ ਨੀਵੇਂ ਕਰ ਕੇ ਪੇਟ ਨੂੰ ਸੱਜਿਓਂ ਖੱਬੇ ਤੇ ਖੱਬਿਓਂ ਸੱਜੇ ਭੁਆਉਂਦੇ ਹਨ ਜਿਸ ਨਾਲ ਅੰਦਰੋਂ ਆਂਦਰਾਂ ਸਾਫ ਹੋ ਜਾਂਦੀਆਂ ਹਨ। ਇਸ ਨੂੰ ਨਿਉਲੀ ਕਰਮ ਆਖਦੇ ਹਨ। ਕਈ ਲੋਕ ਕੁੰਡਲਨੀ ਨਾੜੀ ਜੋ ਸਪ ਦੀ ਸ਼ਕਲ ਦੀ ਹੁੰਦੀ ਹੈ ਇਸ ਵਿਚੋਂ ਜੋਗੀ ਸੁਆਸ ਲੰਘਾ ਕੇ ਦਸਮ ਦੁਆਰ ਪਹੁੰਚਾਉਂਦੇ ਹਨ। ਭੁਜੰਗਮਾ ਨਾੜੀ ਜੋਗੀਆਂ ਦੀ ਮਿਥੀ ਹੋਈ ਇਕ ਨਾੜੀ ਹੈ, ਜੋ ਰੀੜ੍ਹ ਦੀ ਹੱਡੀ ਦੇ ਨਾਲ ਦਿਮਾਗ ਤਕ ਜਾਂਦੀ ਹੈ। ਇਸ ਦੁਆਰਾ ਸੁਆਸ ਚੜ੍ਹਾਉਣ ਦਾ ਕਰਮ ਕਰਦੇ ਹਨ।

**ਰੇਚਕ ਕੁੰਭਕ ਪੂਰਕ ਮਨ ਹਾਠੀ** – ਯੋਗ ਮਤ ਅਨੁਸਾਰ ਪ੍ਰਾਣਾਯਾਮ ਸਮੇਂ ਸੁਆਸਾਂ ਨੂੰ ਅੰਦਰ ਭਰਨਾ 'ਕੁੰਭਕ' ਅਖਵਾਉਂਦਾ ਏ ਅਤੇ ਰੁਕੇ ਹੋਏ ਸੁਆਸਾਂ ਨੂੰ ਬਾਹਰ ਕੱਢਣਾ 'ਰੇਚਕ' ਹੈ। ਅੰਦਰ ਠਹਿਰਾਉਣਾ 'ਪੂਰਕ' ਹੈ। ਕਈ ਲੋਕ ਇਹ ਕਰਮ ਮਨ ਦੇ ਹਠ ਕਰਕੇ ਕਰਦੇ ਹਨ।

**ਪਾਖੰਡ ਧਰਮੁ ਪ੍ਰੀਤਿ ਨਹੀ** – ਪਰ ਇਹ ਧਾਰਮਿਕ ਕੰਮ ਨਿਰਾ ਪਾਖੰਡ-ਧਰਮ ਹੀ ਹੈ। ਇਸਦੇ ਰਾਹੀਂ ਪਰਮਾਤਮਾ ਨਾਲ ਪ੍ਰੀਤ ਨਹੀਂ ਬਣ ਸਕਦੀ। ਗੁਰ-ਸ਼ਬਦ ਵਾਲਾ ਮਹਾਨ ਆਨੰਦ ਦੇਣ ਵਾਲਾ ਰਸ ਨਹੀਂ ਮਿਲਦਾ।

**ਆਤਮ ਰਾਮੁ ਸਬਾਇਆ ਗੁਰ ਸਤਿਗੁਰ ਅਲਖੁ ਲਖਾਇਆ** – ਕਈ ਲੋਕ ਪਰਮਾਤਮਾ ਨੂੰ ਕੁਦਰਤ ਵਿਚ ਵਸਦਾ ਵੇਖਦੇ ਹਨ ਅਤੇ ਉਹਨਾਂ ਦਾ ਮਨ ਉਸ ਦੀਦਾਰ ਵਿਚ ਖੁਸ਼ ਹੁੰਦਾ ਹੈ। ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਹਰ ਥਾਂ ਪਰਮਾਤਮਾ ਨੂ ਵਸਦਾ ਪਛਾਣਦੇ ਹਨ। ਉਹਨਾਂ ਨੂੰ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਪਰਮਾਤਮਾ ਦਿਸਦਾ ਹੈ ਅਤੇ ਗੁਰੂ ਹੀ ਅਦ੍ਰਿਸ਼ਟ ਪਰਮਾਤਮਾ ਦੇ ਦਰਸ਼ਨ ਦੀਦਾਰ ਕਰਾਉਂਦਾ ਹੈ।

## ਮੇਘੁ ਵਰਸੈ ਅੰਮ੍ਰਿਤ ਧਾਰ

még warsɛ ãmrit tā̀r

ਗੁਰ ਕਿਰਪਾ ਨਾਲ ਅੰਮ੍ਰਿਤ ਧਾਰ ਮੇਘ ਵਸਦਾ ਹੈ। ਸਭ ਜੀਅ ਜੰਤ ਤ੍ਰਿਪਤਾਸੇ ਜਾਂਦੇ ਹਨ। ਦੁਖ ਭੰਜਨਹਾਰ ਸਭ ਦੁਖ ਦੂਰ ਕਰਦਾ ਹੈ।

ਮਲਾਰ ਮਹਲਾ ੫ ॥ ਪਰਮੇਸਰੁ ਹੋਆ ਦਇਆਲੁ ॥ **ਮੇਘੁ ਵਰਸੈ ਅੰਮ੍ਰਿਤ ਧਾਰ** ॥ ਸਗਲੇ **ਜੀਅ ਜੰਤ ਤ੍ਰਿਪਤਾਸੇ** ॥ ਕਾਰਜ ਆਏ ਪੂਰੇ ਰਾਸੇ ॥੧॥ ਸਦਾ ਸਦਾ ਮਨ ਨਾਮੁ ਸਮ੍ਾਲਿ ॥ ਗੁਰ ਪੂਰੇ ਕੀ ਸੇਵਾ ਪਾਇਆ ਐਥੈ **ਓਥੈ ਨਿਬਹੈ ਨਾਲਿ** ॥੧॥ ਰਹਾਉ ॥ **ਦੁਖੁ ਭੰਨਾ ਭੈ ਭੰਜਨਹਾਰ** ॥ ਆਪਣਿਆ ਜੀਆ ਕੀ **ਕੀਤੀ ਸਾਰ** ॥ ਰਾਖਨਹਾਰ ਸਦਾ

ਮਿਹਰਵਾਨ ॥ ਸਦਾ ਸਦਾ ਜਾਈਐ ਕੁਰਬਾਨ ॥ ੨ ॥ **ਕਾਲੁ ਗਵਾਇਆ ਕਰਤੈ ਆਪਿ** ॥ ਸਦਾ ਸਦਾ ਮਨ ਤਿਸ ਨੋ ਜਾਪਿ ॥ **ਦ੍ਰਿਸਟਿ ਧਾਰਿ** ਰਾਖੇ ਸਭਿ ਜੰਤ ॥ ਗੁਣ ਗਾਵਹੁ ਨਿਤ ਨਿਤ ਭਗਵੰਤ ॥ ੩ ॥ **ਏਕੋ ਕਰਤਾ ਆਪੇ ਆਪ** ॥ ਹਰਿ ਕੇ ਭਗਤ ਜਾਣਹਿ ਪਰਤਾਪ ॥ ਨਾਵੈ ਕੀ ਪੈਜ ਰਖਦਾ ਆਇਆ ॥ ਨਾਨਕੁ ਬੋਲੈ ਤਿਸ ਕਾ ਬੋਲਾਇਆ ॥ ੪ ॥੩॥੨੧॥

ਅ.ਗ.ਮ.੫, ੧੨੭੧

**ਅੰਮ੍ਰਿਤ ਧਾਰ** ãmrit tàr

**ਮੇਘੁ ਵਰਸੈ** még warsɛ

**ਜੀਅ ਜੰਤ ਤ੍ਰਿਪਤਾਸੇ** jī jãt triptāse

**ਓਥੈ ਨਿਬਹੈ ਨਾਲਿ** othɛ nibhɛ nāl

**ਦੁਖੁ ਭੰਨਾ** dukh pànā

**ਭੈ ਭੰਜਨਹਾਰ** pὲ pầjanhār

**ਕੀਤੀ ਸਾਰ** kītī sār

**ਕਾਲੁ ਗਵਾਇਆ** kāl gwāiā

**ਕਰਤੈ ਆਪਿ** kartɛ āp

**ਦ੍ਰਿਸਟਿ ਧਾਰਿ** drisṭ tàr

**ਏਕੋ ਕਰਤਾ** eko kartā

**ਆਪੇ ਆਪ** āpe āp

**ਅੰਮ੍ਰਿਤ ਧਾਰ** – ਆਤਮਕ ਜੀਵਨ ਦੇਣ ਵਾਲਾ ਨਾਮ ਜਲ, ਨਾਮ ਰਸ।

**ਮੇਘੁ ਵਰਸੈ ਅੰਮ੍ਰਿਤ ਧਾਰ** – ਜਿਸ ਮਨੁਖ ਉੱਤੇ ਪ੍ਰਭੂ ਦਿਆਲ ਹੁੰਦਾ ਹੈ, ਉਸ ਦੇ ਹਿਰਦੇ ਵਿਚ ਗੁਰੂ ਦੇ ਉਪਦੇਸ਼ ਰੂਪ ਬਦਲ ਤੋਂ ਨਾਮ ਰੂਪ ਅੰਮ੍ਰਿਤ ਧਾਰਾ ਵਰ੍ਹਦੀ ਹੈ।

**ਜੀਅ ਜੰਤ ਤ੍ਰਿਪਤਾਸੇ** – ਜਿਨ੍ਹਾਂ ਉਤੇ ਇਹ ਵਰਖਾ ਹੁੰਦੀ ਹੈ, ਉਹ ਸਾਰੇ ਜੀਵ ਮਾਇਆ ਦੀ ਤ੍ਰਿਸ਼ਨਾ ਵਲੋਂ ਰਜ ਜਾਂਦੇ ਹਨ, ਪੂਰੇ ਹੋ ਜਾਂਦੇ ਹਨ।

**ਓਥੈ ਨਿਬਹੈ ਨਾਲਿ** – ਪਰਮਾਤਮਾ ਦਾ ਨਾਮ ਗੁਰੂ ਦੀ ਸ਼ਰਨ ਪਿਆਂ ਮਿਲਦਾ ਹੈ ਤੇ ਇਸ ਲੋਕ ਤੇ ਪਰਲੋਕ ਵਿਚ ਜੀਵ ਦੇ ਨਾਲ ਸਾਥ ਦਿੰਦਾ ਹੈ।

**ਦੁਖੁ ਭੰਨਾ ਭੈ ਭੰਜਨਹਾਰ** – ਭੈ ਭੰਜਨਹਾਰ ਹਰੀ ਨੇ ਮੇਰਾ ਦੁਖ ਦੂਰ ਕੀਤਾ ਹੈ। ਉਸ ਦੇ ਚਰਨਾਂ ਤੋਂ ਸਦਕੇ ਜਾਣਾ ਚਾਹੀਦਾ ਹੈ।

**ਕੀਤੀ ਸਾਰ** – ਜੀਵਾਂ ਦੇ ਸਾਰੇ ਡਰ ਨਾਸ਼ ਕਰਨ ਵਾਲੇ ਉਸ ਪ੍ਰਭੂ ਨੇ ਆਪਣੇ ਪੈਦਾ ਕੀਤੇ ਜੀਵਾਂ ਦੀ ਸਦਾ ਸੰਭਾਲ ਕੀਤੀ ਹੈ ਤੇ ਜੀਵਾਂ ਦਾ ਹਰੇਕ ਦੁਖ ਦੂਰ ਕੀਤਾ ਹੈ।

**ਕਾਲੁ ਗਵਾਇਆ ਕਰਤੈ ਆਪਿ** – ਹੇ ਮਨੁਖ! ਪਰਮਾਤਮਾ ਦਾ ਨਾਮ ਜਪਿਆ ਕਰ। ਜਿਸ ਕਿਸੇ ਨੇ ਵੀ ਕਰਤਾਰ ਦਾ ਨਾਮ ਜਪਿਆ ਹੈ, ਪਰਮਾਤਮਾ ਨੇ ਆਪ

ਹੀ ਉਸ ਦੇ ਸਿਰ ਤੋਂ ਮੌਤ ਦਾ ਡਰ ਦੂਰ ਕੀਤਾ ਹੈ।

**ਦ੍ਰਿਸਟਿ ਧਾਰਿ** – ਹੇ ਮਨ! ਸਦਾ ਸਦਾ ਉਸ ਪ੍ਰਭੂ ਦਾ ਨਾਮ ਜਪਿਆ ਕਰ, ਜਿਸ ਨੇ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਸਾਰੇ ਜੀਵਾਂ ਨੂੰ ਬਚਾ ਰੱਖਿਆ ਹੈ।

**ਏਕੋ ਕਰਤਾ ਆਪੇ ਆਪ** – ਪਰਮਾਤਮਾ ਆਪ ਹਰ ਥਾਂ ਵਿਆਪਕ ਹੈ। ਉਸ ਦੇ ਭਗਤ ਉਸ ਦਾ ਤੇਜ-ਪਰਤਾਪ ਜਾਣਦੇ ਹਨ। ਗੁਰੂ ਦੀ ਸੇਵਾ ਵਿਚ ਲਗ ਕੇ ਨਾਮ ਰਸ ਗ੍ਰਹਿਣ ਕਰਨਾ ਚਾਹੀਦਾ ਹੈ ਕਿਉਂਕਿ ਪਰਮਾਤਮਾ ਸ਼ਰਨ ਪਿਆਂ ਦੀ ਬਾਂਹ ਫੜਦਾ ਹੈ ਤੇ ਆਪਣੇ ਨਾਮ ਜਪਣ ਵਾਲਿਆਂ ਦੀ ਲਾਜ ਰਖਦਾ ਹੈ।

## ਸਿਲ ਅਲੂਣੀ ਚਟਣੀ ਲਖ ਅੰਮ੍ਰਿਤ ਪੇਲਾ

sil alūṇī čaṭṭaṇī lakh ãmrit pelā

ਗੁਰਮੁਖ ਸ਼ਬਦ ਸੁਰਤ ਵਿਚ ਲੀਨ ਹੋ ਕੇ, ਵਾਹਿਗੁਰੂ ਨਾਲ ਲਿਵ ਲਾ ਕੇ ਲਖ ਅੰਮ੍ਰਿਤ ਪੀਂਦਾ ਹੈ। ਜੀਵੰਦਿਆਂ ਮਰ ਕੇ, ਅਲੂਣੀ ਸਿਲ ਚਟ ਕੇ ਅਮਰ ਹੋ ਜਾਂਦਾ ਹੈ।

ਗੁਰਮੁਖ ਸੁਖਫਲ ਪ੍ਰੇਮ ਰਸ ਹੋਇ **ਗੁਰਸਿਖ ਮੇਲਾ**॥ ਸ਼ਬਦ ਸੁਰਤ ਪਰਚਾਇਕੈ **ਨਿਤ ਨੇਹੁ ਨਵੇਲਾ**॥ ਵੀਹ ਇਕੀਹ ਚੜਾਉ ਚੜ੍ਹ **ਸਿਖ ਗੁਰ ਗੁਰ ਚੇਲਾ**॥ ਅਪਿਉ ਪੀਐ ਅਜਰ ਜਰੈ **ਗੁਰ ਸੇਵ ਸੁਹੇਲਾ**॥ **ਜੀਵੰਦਿਆਂ ਮਰ ਚਲਨਾ** ਹਾਰ ਜਿਣੈ ਵਹੇਲਾ॥ **ਸਿਲ ਅਲੂਣੀ ਚਟਣੀ ਲਖ ਅੰਮ੍ਰਿਤ ਪੇਲਾ** ॥੧੪॥

ਵਾਰਾਂ ਭਾਈ ਗੁਰਦਾਸ, ੧੩

**ਅੰਮ੍ਰਿਤ ਪੇਲਾ** ãmrit pelā

**ਗੁਰਸਿਖ ਮੇਲਾ** gursikh melā

ਨਿਤ ਨੇਹੁ ਨਵੇਲਾ nit neho nwelā

**ਸਿਖ ਗੁਰ ਗੁਰ ਚੇਲਾ**
sikh gur gur čelā

**ਗੁਰ ਸੇਵ ਸੁਹੇਲਾ** gur sev suhelā

**ਜੀਵੰਦਿਆਂ ਮਰ ਚਲਨਾ**
jīwãdiã mar čallanā

**ਸਿਲ ਅਲੂਣੀ ਚਟਣੀ** sil alūṇī čaṭṭaṇī

**ਅੰਮ੍ਰਿਤ ਪੇਲਾ** – ਅੰਮ੍ਰਿਤ ਦੇ ਰਸਾਂ ਨੂੰ ਪਰ੍ਹੇ ਸੁੱਟਣ ਵਾਲਾ, ਅੰਮ੍ਰਿਤ ਦੇ ਰਸਾਂ ਦਾ ਨਿਰਾਦਰ ਕਰਨ ਵਾਲਾ।

**ਗੁਰਸਿਖ ਮੇਲਾ** – ਗੁਰਮੁਖ ਨੂੰ ਸੁਖ ਫਲ ਤੇ ਪ੍ਰੇਮ ਰਸ, ਗੁਰੂ ਨਾਲ ਮਿਲਾਪ ਹੋਣ ਮਗਰੋਂ ਪ੍ਰਾਪਤ ਹੁੰਦਾ ਹੈ।

**ਨਿਤ ਨੇਹੁ ਨਵੇਲਾ** – ਸ਼ਬਦ ਤੇ ਸੁਰਤ ਵਿਚ ਲਗ ਕੇ ਗੁਰਸਿਖ ਦਾ ਪ੍ਰੇਮ ਤੇ ਪ੍ਰੀਤੀ ਨਿਤ ਨਵੀਂ ਨਵੇਲੀ ਹੁੰਦੀ ਜਾਂਦੀ ਹੈ, ਵਧਦੀ ਜਾਂਦੀ ਹੈ।

**ਸਿਖ ਗੁਰ ਗੁਰ ਚੇਲਾ** – ਸੰਸਾਰ ਵੀਹ ਤੇ ਇਕੀਹ ਈਸ਼ਵਰ ਤਕ ਚੜ੍ਹਾਉ ਚੜ੍ਹ ਕੇ ਸਿਖ ਗੁਰੂ ਤੇ ਗੁਰੂ ਚੇਲਾ ਦੀ ਹਾਲਤ

ਪੈਦਾ ਹੋ ਜਾਂਦੀ ਹੈ।

**ਗੁਰ ਸੇਵ ਸੁਹੇਲਾ** – ਸਿਖ ਇਸ ਪਦਵੀ ਤੇ ਪੁਜ ਕੇ ਵੀ ਅੰਮ੍ਰਿਤ ਪੀਂਦਾ ਹੈ ਤੇ ਅਜਰ ਨੂੰ ਜਰੀ ਜਾਂਦਾ ਹੈ।

**ਜੀਵੰਦਿਆਂ ਮਰ ਚਲਨਾ** – ਜਿਉਂਦੇ ਹੀ ਸਭ ਮਾਣ ਮਹਤੱਤਾ ਨੂੰ ਤਿਆਗ ਕੇ ਮਰ ਚਲਣਾ ਹੈ, ਹਾਰ ਕੇ ਜਿੱਤਣਾ ਹੈ ਇਸ ਸੰਸਾਰ ਨੂੰ।

**ਸਿਲ ਅਲੂਣੀ ਚਟਣੀ** – ਇਹ ਨਿਸ਼ਕਾਮ ਭਗਤੀ ਕੋਈ ਸੌਖੀ ਨਹੀਂ, ਅਲੂਣੀ ਸਿਲ ਚੱਟਣਾ ਮਨ ਨੂੰ ਰਸਾਂ ਕਸਾਂ ਤੋਂ ਮਾਰ ਦੇਣਾ ਤੇ ਫ਼ਿਰ ਆਤਮਕ ਮੰਡਲਾਂ ਦੇ ਜੀਵਨ ਵਿਚ ਦਾਖਲ ਹੋ ਕੇ ਹੀ ਇਹ ਔਖੀ ਘਾਲ, ਘਾਲ ਕੇ ਉਸ ਸੁਖ ਪ੍ਰੇਮ ਰਸ ਦੀ ਪ੍ਰਾਪਤੀ ਹੁੰਦੀ ਹੈ, ਜਿਸ ਦਾ ਸੁਆਦ ਲੱਖਾਂ ਅੰਮ੍ਰਿਤਾਂ ਦੇ ਰਸ ਨੂੰ ਪਰ੍ਹੇ ਸੁੱਟਦਾ ਹੈ। ਭਗਤੀ ਦਾ ਮਾਰਗ, ਪ੍ਰੇਮ ਦਾ ਮਾਰਗ ਬੜਾ ਹੀ ਕਠਿਨ ਹੈ, ਇਸ ਮਾਰਗ ਦੇ ਪਾਂਧੀ ਨੂੰ ਲਬ, ਲੋਭ, ਅਹੰਕਾਰ, ਤ੍ਰਿਸ਼ਨਾਂ ਆਦਿ ਵਿਕਾਰਾਂ ਦਾ ਤਿਆਗ ਕਰਨਾ ਪੈਂਦਾ ਹੈ ਜੋ ਹਰ ਮਨੁਖ ਲਈ ਬਹੁਤ ਕਠਿਨ ਹੈ।

### ਅੰਮ੍ਰਿਤ ਬਾਣੀ ãmrit bāṇī

ਅੰਮ੍ਰਿਤ ਨਾਮ ਮਨ ਵਿਚ ਵਸਦਾ ਹੈ ਅਤੇ ਸਭ ਹੰਕਾਰ, ਹਉਮੈ, ਦੁਬਿਧਾ ਦੂਰ ਹੋ ਜਾਂਦੇ ਹਨ। ਅੰਮ੍ਰਿਤ ਬਾਣੀ ਸਭ ਦੁਖ, ਕਿਲਵਿਖ ਮਿਟਾ ਦਿੰਦੀ ਹੈ। ਅੰਮ੍ਰਿਤ ਦੇ ਰੰਗ ਵਿਚ ਰੱਤਾ ਗੁਰਮੁਖ ਪ੍ਰਭੂ ਦੀ ਲਿਵ ਵਿਚ ਲੱਗਾ ਰਹਿੰਦਾ ਹੈ। ਗੁਰੂ ਦੀ ਕਿਰਪਾ ਨਾਲ ਅੰਮ੍ਰਿਤ ਬੋਲ ਬੋਲਦਾ ਹੈ, ਅੰਮ੍ਰਿਤ ਪੀਂਦਾ, ਚੱਖਦਾ, ਜੀਊਂਦਾ ਹੈ। ਅੰਮ੍ਰਿਤ ਬਾਣੀ ਵਿਚ ਚਿਤ ਲਾ ਕੇ ਅੰਮ੍ਰਿਤ ਸ਼ਬਦ ਦੀ ਆਰਾਧਨਾ ਕਰਦਾ ਹੈ। ਅੰਮ੍ਰਿਤ ਨਾਮ ਸਦਾ ਸੁਖਦਾਤਾ ਹੈ। ਇਸ ਨਾਲ ਇਸ ਦੁਨੀਆਂ ਦੀਆਂ ਸਭ ਭੁੱਖਾਂ ਲਹਿ ਜਾਂਦੀਆਂ ਹਨ।

**ਮਾਝ ਮਹਲਾ ੩ ॥ ਅੰਮ੍ਰਿਤ ਨਾਮੁ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ॥ ਅੰਮ੍ਰਿਤ ਬਾਣੀ** ਸਦਾ ਸਲਾਹੇ ਅੰਮ੍ਰਿਤ ਅੰਮ੍ਰਿਤੁ ਪਾਵਣਿਆ ॥ ੧ ॥ **ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥ ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮੁ ਧਿਆਵਣਿਆ** ॥ ੧ ॥ ਰਹਾਉ ॥ **ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥ ਅੰਮ੍ਰਿਤ ਕਥਾ ਕਹੈ** ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ ॥ ੨ ॥ **ਅੰਮ੍ਰਿਤ ਰੰਗਿ ਰਤਾ** ਲਿਵ ਲਾਏ ॥ **ਅੰਮ੍ਰਿਤੁ ਗੁਰ ਪਰਸਾਦੀ ਪਾਏ** ॥ **ਅੰਮ੍ਰਿਤੁ ਰਸਨਾ** ਬੋਲੈ ਦਿਨੁ ਰਾਤੀ ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥ ੩ ॥ ਸੋ ਕਿਛੁ ਕਰੈ ਜੁ ਚਿਤਿ ਨ ਹੋਈ ॥ ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ॥ **ਹੁਕਮੇ ਵਰਤੈ ਅੰਮ੍ਰਿਤ ਬਾਣੀ** ਹੁਕਮੇ ਅੰਮ੍ਰਿਤੁ ਪੀਆਵਣਿਆ ॥ ੪ ॥ ਅਜਬ ਕੰਮ ਕਰਤੇ ਹਰਿ ਕੇਰੇ ॥ ਇਹੁ ਮਨੁ ਭੂਲਾ ਜਾਂਦਾ ਫੇਰੇ ॥ ਅੰਮ੍ਰਿਤ ਬਾਣੀ **ਸਿਉ ਚਿਤੁ ਲਾਏ**

ਅੰਮ੍ਰਿਤ ਸਬਦਿ ਵਜਾਵਣਿਆ ॥ ੫ ॥ **ਖੋਟੇ ਖਰੇ ਤੁਧੁ ਆਪਿ ਉਪਾਏ** ॥ **ਤੁਧੁ ਆਪੇ ਪਰਖੈ ਲੋਕ ਸਬਾਏ** ॥ ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ ॥ ੬ ॥ ਕਿਉ ਕਰਿ ਵੇਖਾ ਕਿਉ ਸਾਲਾਹੀ ॥ ਗੁਰ ਪਰਸਾਦੀ ਸਬਦਿ ਸਲਾਹੀ ॥ ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥ ੭ ॥ **ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ** ॥ ਸਤਿਗੁਰਿ ਸੇਵਿਐ **ਰਿਦੈ ਸਮਾਣੀ** ॥ ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥ ੮ ॥ ੧੫ ॥ ੧੬ ॥

ਅ.ਗ.ਮ.੩, ੧੧੮

ਅੰਮ੍ਰਿਤ ãmrit

ਅੰਮ੍ਰਿਤ ਬਾਣੀ ãmrit bāṇī

ਅੰਮ੍ਰਿਤੁ ਬੋਲੈ ãmrit bolɛ

ਸਦਾ ਮੁਖਿ ਵੈਣੀ sadā mukh wɛṇī

ਅੰਮ੍ਰਿਤੁ ਵੇਖੈ ãmrit wekhɛ

ਪਰਖੈ ਸਦਾ ਨੈਣੀ parkhɛ sadā nɛṇī

ਅੰਮ੍ਰਿਤ ਕਥਾ ਕਹੈ ãmrit kathā kahɛ

ਅੰਮ੍ਰਿਤ ਰੰਗਿ ਰਤਾ ãmrit rãg rattā

ਅੰਮ੍ਰਿਤੁ ਗੁਰ ਪਰਸਾਦੀ ਪਾਏ
ãmrit gur parsādī pāe

ਅੰਮ੍ਰਿਤੁ ਰਸਨਾ ãmrit rasnā

ਹੁਕਮੇ ਵਰਤੈ hukme wartɛ

ਅੰਮ੍ਰਿਤ ਬਾਣੀ ãmrit bāṇī

ਸਿਉ ਚਿਤੁ ਲਾਏ siõ čit lāe

ਖੋਟੇ ਖਰੇ khoṭe khare

ਤੁਧੁ ਆਪਿ ਉਪਾਏ túd āp upāe

ਤੁਧੁ ਆਪੇ ਪਰਖੈ túd āpe parkhɛ

ਲੋਕ ਸਬਾਏ lok sbāe

ਅੰਮ੍ਰਿਤ ਸਬਦੁ ãmrit sabad

ਅੰਮ੍ਰਿਤ ਹਰਿ ਬਾਣੀ ãmrit har bāṇī

ਰਿਦੈ ਸਮਾਣੀ ridɛ smāṇī

**ਅੰਮ੍ਰਿਤ** – ਆਤਮਕ ਜੀਵਨ ਦੇਣ ਵਾਲਾ ਜਲ।

**ਅੰਮ੍ਰਿਤ ਬਾਣੀ** – ਜਿਹੜਾ ਮਨੁਖ ਆਤਮਕ ਜੀਵਨ ਦੇਣ ਵਾਲੇ ਪ੍ਰਭੂ ਦਾ ਨਾਮ ਆਪਣੇ ਮਨ ਵਿਚ ਵਸਾਉਂਦਾ ਹੈ, ਉਹ ਆਪਣੇ ਅੰਦਰੋਂ ਹਉਮੈ ਅਤੇ ਮਮਤਾ ਦਾ ਦੁਖ ਦੂਰ ਕਰ ਲੈਂਦਾ ਹੈ। ਉਹ ਆਤਮਕ ਜੀਵਨ ਦੇਣ ਵਾਲੀ ਸਿਫਤ ਸਲਾਹ ਦੀ ਬਾਣੀ ਦੇ ਰਾਹੀਂ ਸਦਾ ਪ੍ਰਭੂ ਦੀ ਸਿਫਤ ਸਾਲਾਹ ਕਰਦਾ ਹੈ ਅਤੇ ਹਰ ਵੇਲੇ ਨਾਮ ਅੰਮ੍ਰਿਤ ਹੀ ਪੀਂਦਾ ਹੈ।

**ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ** – ਜਿਹੜਾ ਮਨੁਖ ਆਪਣੇ ਮੂੰਹ ਨਾਲ ਬਚਨਾਂ ਦੇ ਰਾਹੀਂ ਆਤਮਕ ਜੀਵਨ-ਦਾਤਾ ਪ੍ਰਭੂ ਨਾਮ ਸਦਾ ਉਚਾਰਦਾ ਹੈ।

**ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ** – ਉਹ ਅੱਖਾਂ ਨਾਲ ਸਦਾ ਜੀਵਨ ਦਾਤੇ ਪਰਮਾਤਮਾ ਨੂੰ ਹੀ ਸਦਾ ਹਰ ਥਾਂ ਵੇਖਦਾ ਪਛਾਣਦਾ ਹੈ।

**ਅੰਮ੍ਰਿਤ ਕਥਾ ਕਹੈ** – ਉਹ ਜੀਵਨ ਦਾਤੇ ਪ੍ਰਭੂ ਦੀ ਸਿਫਤ ਸਾਲਾਹ ਸਦਾ ਦਿਨ ਰਾਤ ਕਰਦਾ ਹੈ ਅਤੇ ਹੋਰਨਾਂ ਨੂੰ ਵੀ ਆਖ ਕੇ ਸੁਣਾਉਂਦਾ ਹੈ।

**ਅੰਮ੍ਰਿਤ ਰੰਗਿ ਰਤਾ** – ਜਿਹੜਾ ਮਨੁਖ ਜੀਵਨ ਦਾਤੇ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗਿਆ ਹੋਇਆ ਪ੍ਰਭੂ ਚਰਨਾਂ ਵਿਚ ਸੁਰਤ ਜੋੜਦਾ ਹੈ।

**ਅੰਮ੍ਰਿਤੁ ਗੁਰ ਪਰਸਾਦੀ ਪਾਏ** – ਉਹ ਗੁਰੂ ਦੀ ਕਿਰਪਾ ਨਾਲ ਉਸ ਜੀਵਨ ਦਾਤੇ ਨੂੰ ਮਿਲ ਪੈਂਦਾ ਹੈ।

**ਅੰਮ੍ਰਿਤੁ ਰਸਨਾ** – ਉਹ ਆਪਣੀ ਜੀਭ ਨਾਲ ਦਿਨ ਰਾਤ ਆਤਮਕ ਜੀਵਨ ਦੇਣ ਵਾਲਾ ਹਰੀ ਨਾਮ ਉਚਾਰਦਾ ਹੈ ਅਤੇ ਆਪਣੇ ਮਨ ਦੇ ਰਾਹੀਂ, ਆਪਣੀਆਂ ਗਿਆਨ ਇੰਦਰੀਆਂ ਦੇ ਰਾਹੀਂ ਨਾਮ ਅੰਮ੍ਰਿਤ ਪੀਂਦਾ ਰਹਿੰਦਾ ਹੈ।

**ਹੁਕਮੇ ਵਰਤੈ ਅੰਮ੍ਰਿਤ ਬਾਣੀ** – ਪਰਮਾਤਮਾ ਦੇ ਹੁਕਮ ਅਨੁਸਾਰ ਹੀ ਕਿਸੇ ਵਡਭਾਗੀ ਮਨੁਖ ਦੇ ਹਿਰਦੇ ਵਿਚ ਉਸ ਪ੍ਰਭੂ ਦੀ ਆਤਮਕ ਜੀਵਨ ਦੇਣ ਵਾਲੀ ਸਿਫਤ ਸਾਲਾਹ ਦੀ ਬਾਣੀ ਵਸ ਜਾਂਦੀ ਹੈ। ਪਰਮਾਤਮਾ ਆਪਣੇ ਹੁਕਮ ਅਨੁਸਾਰ ਹੀ ਕਿਸੇ ਵਡਭਾਗੀ ਨੂੰ ਆਪਣਾ ਨਾਮ ਅੰਮ੍ਰਿਤ ਪਿਲਾਉਂਦਾ ਹੈ।

**ਸਿਉ ਚਿਤੁ ਲਾਏ** – ਉਸ ਹਰੀ ਦੇ ਕੌਤਕ ਅਚਰਜ ਹਨ। ਜੀਵਾਂ ਦੇ ਕੁਰਾਹੇ ਪੈ ਕੇ ਭਟਕਦੇ ਹੋਏ ਇਸ ਮਨ ਨੂੰ ਕਰਤਾਰ ਮੋੜ ਲਿਆਉਂਦਾ ਹੈ। ਉਸ ਮਨ ਨੂੰ ਪ੍ਰਭੂ ਆਪਣੀ ਆਤਮਕ ਜੀਵਨ ਦਾਨ ਦੇਣ ਵਾਲੀ ਸਿਫਤ ਸਾਲਾਹ ਦੀ ਬਾਣੀ ਨਾਲ ਜੋੜ ਦਿੰਦਾ ਹੈ ਅਤੇ ਸਿਫਤ ਸਾਲਾਹ ਦੇ ਸ਼ਬਦ ਰਾਹੀਂ ਆਪਣਾ ਨਾਮ ਉਸ ਦੇ ਅੰਦਰ ਪ੍ਰਗਟ ਕਰ ਦਿੰਦਾ ਹੈ।

**ਖੋਟੇ ਖਰੇ ਤੁਧੁ ਆਪਿ ਉਪਾਏ** – ਹੇ ਪ੍ਰਭੂ ! ਖੋਟੇ ਜੀਵ ਅਤੇ ਖਰੇ ਜੀਵ ਤੂੰ ਆਪ ਹੀ ਪੈਦਾ ਕੀਤੇ ਹੋਏ ਹਨ।

**ਤੁਧੁ ਆਪੇ ਪਰਖੈ ਲੋਕ ਸਬਾਏ** – ਪਰਮਾਤਮਾ ਆਪ ਹੀ ਸਾਰੇ ਜੀਵਾਂ ਦੀਆਂ ਕਰਤੂਤਾਂ ਨੂੰ ਪਰਖਦਾ ਰਹਿੰਦਾ ਹੈ। ਖਰੇ ਜੀਵਾਂ ਨੂੰ ਪਰਖ ਕੇ ਆਪਣੇ ਖਜ਼ਾਨੇ ਵਿਚ ਪਾ ਲੈਂਦਾ ਹੈ, ਆਪਣੇ ਚਰਨਾਂ ਨਾਲ ਜੋੜ ਲੈਂਦਾ ਹੈ ਅਤੇ ਖੋਟੇ ਜੀਵਾਂ ਨੂੰ ਭਟਕਣਾ ਵਿਚ ਪਾ ਕੇ ਕੁਰਾਹੇ ਪਾ ਦਿੰਦਾ ਹੈ।

**ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ** – ਪਰਮਾਤਮਾ ਦਾ ਸ਼ਬਦ ਅਤੇ ਪ੍ਰਭੂ ਦੀ ਬਾਣੀ ਅੰਮ੍ਰਿਤ ਤੁਲ ਹੈ।

**ਰਿਦੈ ਸਮਾਣੀ** – ਇਹ ਬਾਣੀ ਸਤਿਗੁਰੂ ਦੀ ਸੇਵਾ ਨਾਲ ਹਿਰਦੇ ਵਿਚ ਸਮਾਉਂਦੀ ਹੈ। ਅੰਮ੍ਰਿਤ ਰੂਪ ਨਾਮ ਸਦਾ ਸੁਖ ਪ੍ਰਦਾਨ ਕਰਨ ਵਾਲਾ ਹੈ, ਅਜਿਹੇ

ਅੰਮ੍ਰਿਤ ਨੂੰ ਪੀਣ ਨਾਲ ਸਭ ਭੁਖ ਲਹਿ ਜਾਂਦੀ ਹੈ।

## ਅੰਮ੍ਰਿਤ ਬਾਣੀ ਅਮਿਉ ਰਸੁ

ãmrit bāṇī  amio ras

ਗੁਰਮੁਖ ਅੰਮ੍ਰਿਤ ਬਾਣੀ ਦਾ ਸਿਮਰਨ ਕਰਦਾ ਹੈ। ਉਸਦਾ ਅਮਿਉ ਰਸ ਚਖਦਾ ਹੈ। ਅੰਮ੍ਰਿਤ ਬਾਣੀ ਦੀ ਆਰਾਧਣਾ ਵਿਚ, ਅੰਮ੍ਰਿਤ ਨਾਮ ਦੀ ਸਾਧਣਾ ਵਿਚ ਸਹਿਜ ਆਨੰਦ ਹੈ। ਸੁਖ ਹੈ।

ਸਲੋਕ ਮਃ ੫ ॥ **ਅੰਮ੍ਰਿਤ ਬਾਣੀ ਅਮਿਉ ਰਸੁ** ਅੰਮ੍ਰਿਤੁ ਹਰਿ ਕਾ ਨਾਉ ॥ ਮਨਿ ਤਨਿ ਹਿਰਦੈ **ਸਿਮਰਿ** ਹਰਿ ਆਠ ਪਹਰ ਗੁਣ ਗਾਉ ॥ ਉਪਦੇਸੁ ਸੁਣਹੁ ਤੁਮ ਗੁਰਸਿਖਹੁ ਸਚਾ ਇਹੈ ਸੁਆਉ ॥ ਜਨਮੁ ਪਦਾਰਥੁ ਸਫਲੁ ਹੋਇ ਮਨ ਮਹਿ ਲਾਇਹੁ ਭਾਉ ॥ **ਸੂਖ ਸਹਜ ਆਨਦੁ ਘਣਾ** ਪ੍ਰਭ ਜਪਤਿਆ ਦੁਖੁ ਜਾਇ ॥ ਨਾਨਕ ਨਾਮੁ ਜਪਤ ਸੁਖੁ ਊਪਜੈ ਦਰਗਹ ਪਾਈਐ ਥਾਉ ॥ ੧ ॥

ਅ.ਗ.ਮ.੫, ੯੬੩

**ਅੰਮ੍ਰਿਤ ਬਾਣੀ** ãmrit bāṇī

**ਅਮਿਉ ਰਸੁ** amio ras

**ਸਿਮਰਿ** simar

**ਸੂਖ ਸਹਜ** sūkh sέj

**ਆਨਦੁ ਘਣਾ** ānãd kàṇā

**ਅੰਮ੍ਰਿਤ ਬਾਣੀ** – ਆਤਮਕ ਜੀਵਨ ਦੇਣ ਵਾਲੀ ਗੁਰਬਾਣੀ।

**ਅੰਮ੍ਰਿਤ ਬਾਣੀ ਅਮਿਉ ਰਸੁ** – ਪ੍ਰਭੂ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਜਲ ਹੈ। ਅੰਮ੍ਰਿਤ ਦਾ ਆਨੰਦ ਦੇਣ ਵਾਲਾ ਹੈ। ਜਿੰਦਗੀ ਦਾ ਮੁਖ ਮਨੋਰਥ ਗੁਰਬਾਣੀ ਦੁਆਰਾ ਨਾਮ ਜਪਣਾ ਹੈ। ਇਸਦੇ ਨਾਲ ਸਾਰੇ ਦੁਖ ਦੂਰ ਹੋ ਕੇ ਪਰਮ ਸੁਖ ਮਿਲੇਗਾ। ਇਸ ਪਾਸੇ ਲੱਗਣਾ ਵਾਹਿਗੁਰੂ ਦੇ ਭਾਣੇ ਅੰਦਰ ਹੀ ਹੁੰਦਾ ਹੈ।

**ਸਿਮਰਿ** – ਸਤਿਗੁਰੂ ਦੀ ਅੰਮ੍ਰਿਤ ਵਰਸਾਉਣ ਵਾਲੀ ਬਾਣੀ ਰਾਹੀਂ ਪ੍ਰਭੂ ਨਾਮ ਨੂੰ ਮਨ ਵਿਚ, ਸਰੀਰ ਵਿਚ, ਹਿਰਦੇ ਵਿਚ ਸਿਮਰਨਾ ਚਾਹੀਦਾ ਹੈ ਅਤੇ ਅੱਠੇ ਪਹਿਰ ਪ੍ਰਭੂ ਦੀ ਸਿਫਤ ਸਾਲਾਹ ਕਰਨੀ ਚਾਹੀਦੀ ਹੈ।

**ਸੂਖ ਸਹਜ ਆਨਦੁ ਘਣਾ** – ਪ੍ਰਭੂ ਦਾ ਸਿਮਰਨ ਕੀਤਿਆਂ ਦੁਖ ਦੂਰ ਹੋ ਜਾਂਦਾ ਹੈ। ਸੁਖ, ਸਹਿਜ ਸੁਖ, ਆਤਮਕ ਅਡੋਲਤਾ ਅਤੇ ਬੇਅੰਤ ਖੁਸ਼ੀ ਪ੍ਰਾਪਤ ਹੁੰਦੀ ਹੈ। ਪ੍ਰਭੂ ਦਾ ਨਾਮ ਜਪਿਆਂ ਇਸ ਲੋਕ ਵਿਚ ਸੁਖ ਪੈਦਾ ਹੁੰਦਾ ਹੈ ਅਤੇ ਪ੍ਰਭੂ ਦੀ ਹਜੂਰੀ ਵਿਚ ਥਾਂ ਮਿਲਦੀ ਹੈ।

## ਅੰਮ੍ਰਿਤ ਵੇਲੇ ਸਰ ਨ੍ਹਾਵੰਦੇ

ãmrit wele sar nā̀wãde

ਗੁਰਸਿਖ ਅੰਮ੍ਰਿਤ ਵੇਲੇ ਨਹਾਉਂਦੇ ਹਨ। ਪਿਛਲ ਰਾਤੀਂ ਉਠ ਕੇ ਨਾਮ ਦਾ ਸਿਮਰਨ ਕਰਦੇ ਹਨ। ਗੁਰਬਾਣੀ ਦੀ ਆਰਾਧਨਾ ਕਰਦੇ ਹਨ।

ਕੁਰਬਾਣੀ ਤਿਨਾ ਗੁਰਸਿਖਾਂ **ਪਿਛਲ ਰਾਤੀਂ ਉਠ ਬਹੰਦੇ**॥ ਕੁਰਬਾਣੀ ਤਿਨਾ ਗੁਰਸਿਖਾਂ **ਅੰਮ੍ਰਿਤ ਵੇਲੇ ਸਰ ਨ੍ਾਵੰਦੇ**॥ ਕੁਰਬਾਣੀ ਤਿਨਾ ਗੁਰਸਿਖਾਂ **ਇਕ ਮਨ ਹੋਇ ਗੁਰ ਜਾਪ ਜਪੰਦੇ**॥ ਕੁਰਬਾਣੀ ਤਿਨਾ ਗੁਰਸਿਖਾਂ **ਸਾਧ ਸੰਗਤਿ ਚਲ ਜਾਇ ਜੁੜੰਦੇ**॥ ਕੁਰਬਾਣੀ ਤਿਨਾ ਗੁਰਸਿਖਾਂ **ਗੁਰਬਾਣੀ ਨਿਤ ਗਾਇ ਸੁਣੰਦੇ**॥ ਕੁਰਬਾਣੀ ਤਿਨਾ ਗੁਰਸਿਖਾਂ **ਮਨ ਮੇਲੀ ਕਰ ਮੈਲ ਮਿਲੰਦੇ**॥ ਕੁਰਬਾਣੀ ਤਿਨਾ ਗੁਰਸਿਖਾਂ ਭਾਇ **ਭਗਤਿ ਗੁਰਪੁਰਬ ਕਰੰਦੇ**॥ ਗੁਰ ਸੇਵਾ ਫਲ ਸੁਫਲ ਫਲੰਦੇ ॥੨॥

ਵਾਰਾਂ ਭਾਈ ਗੁਰਦਾਸ, ੧੨

ਅੰਮ੍ਰਿਤ ਵੇਲੇ ãmrit wele

ਪਿਛਲ ਰਾਤੀਂ ਉਠ ਬਹੰਦੇ
pičhhal rātĩ uṭh bahãde

ਇਕ ਮਨ ਹੋਇ ਗੁਰ ਜਾਪ ਜਪੰਦੇ
ik man hoe gur jāp jpãde

ਸਾਧ ਸੰਗਤਿ ਚਲ ਜਾਇ ਜੁੜੰਦੇ
sấd sãgat čal jāe juṛãde

ਗੁਰਬਾਣੀ ਨਿਤ ਗਾਇ ਸੁਣੰਦੇ
gurbāṇī nit gāe suṇãde

ਮਨ ਮੇਲੀ ਕਰ ਮੈਲ ਮਿਲੰਦੇ
man melī kar mɛl milãde

ਭਗਤਿ ਗੁਰਪੁਰਬ ਕਰੰਦੇ
pàgt gurpurb krãde

**ਅੰਮ੍ਰਿਤ ਵੇਲੇ** – ਰਾਤ ਦੇ ਪਿਛਲੇ ਹਿੱਸੇ ਦੀਆਂ ਪਹੁ ਫੁਟਾਲੇ ਤੋਂ ਪਹਿਲੀਆਂ ਚਾਰ ਘੜੀਆਂ।

**ਪਿਛਲ ਰਾਤੀਂ ਉਠ ਬਹੰਦੇ** – ਮੈਂ ਉਹਨਾਂ ਗੁਰਸਿਖਾਂ ਤੋਂ ਕੁਰਬਾਨ ਹਾਂ ਜੋ ਤੜਕੇ, ਤਾਰਿਆਂ ਦੀ ਲੋਅ ਵਿਚ ਜਾਗ ਕੇ ਉਠ ਬਹਿੰਦੇ ਹਨ।

**ਇਕ ਮਨ ਹੋਇ ਗੁਰ ਜਾਪ ਜਪੰਦੇ** – ਜੋ ਇਕ ਮਨ ਹੋ ਕੇ ਗੁਰੂ ਦਾ ਜਾਪ ਕਰਦੇ ਹਨ।

**ਸਾਧ ਸੰਗਤਿ ਚਲ ਜਾਇ ਜੁੜੰਦੇ** – ਜੋ ਘਰੋਂ ਚਲ ਕੇ ਸਾਧ ਸੰਗਤ ਵਿਚ ਜਾ ਸ਼ਾਮਿਲ ਹੁੰਦੇ ਹਨ।

**ਗੁਰਬਾਣੀ ਨਿਤ ਗਾਇ ਸੁਣੰਦੇ** – ਜੋ ਗੁਰਬਾਣੀ ਨਿਤ ਗਾਉਂਦੇ ਅਤੇ ਸੁਣਦੇ ਹਨ।

**ਮਨ ਮੇਲੀ ਕਰ ਮੈਲ ਮਿਲੰਦੇ** – ਮੈਂ ਉਹਨਾਂ ਗੁਰਸਿਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਮਨ ਦੇ ਮੇਲੀ ਨਾਲ ਮੇਲ ਕਰਦੇ ਹਨ।

**ਭਗਤਿ ਗੁਰਪੁਰਬ ਕਰੰਦੇ** – ਜੋ ਪ੍ਰੇਮਾ ਭਗਤੀ ਦੇ ਰੰਗ ਵਿਚ ਗੁਰਪੁਰਬ ਮਨਾਉਂਦੇ ਹਨ, ਐਸੇ ਸਿਖ ਗੁਰ ਸੇਵਾ ਦੇ ਫਲ ਨਾਲ ਸਫਲ ਹੋ ਕੇ ਫਲਦੇ ਫੁਲਦੇ ਹਨ।

**ਅੰਮ੍ਰਿਤ ਵੇਲੇ ਉਠ ਕੇ ਜਾਇ ਅੰਦਰ ਦਰਯਾਇ ਨ੍ਹਵੰਦੇ**

ãmrit wele uṭh ke jāe ãdar daryāe nwā̃de

ਗੁਰਮੁਖ ਅੰਮ੍ਰਿਤ ਵੇਲੇ ਉਠ ਕੇ ਦਰਿਆ ਵਿਚ ਜਾ ਕੇ ਨਹਾਉਂਦੇ ਹਨ। ਸ਼ਬਦ ਸੁਰਤ ਵਿਚ ਲਿਵਲੀਨ ਸਤਿਗੁਰੂ ਦੀ ਬਾਣੀ ਗਾਉਂਦੇ ਹਨ।

**ਅੰਮ੍ਰਿਤ ਵੇਲੇ ਉਠ ਕੇ ਜਾਇ ਅੰਦਰ ਦਰਯਾਇ ਨ੍ਹਵੰਦੇ॥ ਸਹਜ ਸਮਾਧ ਅਗਾਧ ਵਿਚ ਇਕ ਮਨ ਹੋ ਗੁਰ ਜਾਪ ਜਪੰਦੇ॥** ਮਥੇ ਟਿਕੇ ਲਾਲ ਲਾਇ ਸਾਧ ਸੰਗਤ ਚਲ ਜਾਇ ਬਹੰਦੇ॥ **ਸ਼ਬਦ ਸੁਰਤਿ ਲਿਵਲੀਨ** ਹੋਇ ਸਤਿਗੁਰ ਬਾਣੀ ਗਾਵ ਸੁਨੰਦੇ॥ **ਭਾਇ ਭਗਤ** ਭੈ ਵਰਤਮਾਨ ਗੁਰ ਸੇਵਾ ਗੁਰ ਪੁਰਬ ਕਰੰਦੇ॥ ਸੰਝੈ **ਸੋਦਰ ਗਾਵਣਾ** ਮਨ ਮੇਲੀ ਕਰ ਮੇਲ ਮਿਲੰਦੇ॥ ਰਾਤੀ **ਕੀਰਤਨ ਸੋਹਿਲਾ** ਕਰ ਆਰਤੀ ਪਰਸਾਦ ਵੰਡੰਦੇ॥ ਗੁਰਮੁਖ ਸੁਖਫਲ ਪਿਰਮ ਚਖੰਦੇ ॥੩॥

ਵਾਰਾਂ ਭਾਈ ਗੁਰਦਾਸ, ੬

**ਅੰਮ੍ਰਿਤ ਵੇਲੇ** ãmrit wele

**ਦਰਯਾਇ** daryāe

**ਸਹਜ ਸਮਾਧ** sɛ́j smā́d

**ਗੁਰ ਜਾਪ ਜਪੰਦੇ** gur jāp jpãde

**ਸ਼ਬਦ ਸੁਰਤਿ ਲਿਵਲੀਨ** ṣabad surt livlīn

**ਭਾਇ ਭਗਤ** pā̀e pàgt

**ਸੋਦਰ ਗਾਵਣਾ** sodar gāwṇā

**ਕੀਰਤਨ ਸੋਹਿਲਾ** kīrtan sohilā

**ਅੰਮ੍ਰਿਤ ਵੇਲੇ** – ਰਾਤ ਦੇ ਪਿਛਲੇ ਹਿੱਸੇ ਦੀਆਂ ਪਹੁ ਫੁੱਟਣ ਤੋਂ ਪਹਿਲੀਆਂ ਚਾਰ ਘੜੀਆਂ।

**ਦਰਯਾਇ** – ਗੁਰੂ ਦੇ ਸਿਖ ਸਵੇਰੇ ਤਾਰਿਆਂ ਦੇ ਹੁੰਦਿਆਂ ਉਠ ਕੇ ਨਦੀ ਜਾਂ ਤਲਾਬ ਦੇ ਜਲ ਵਿਚ ਇਸ਼ਨਾਨ ਕਰਦੇ ਹਨ।

**ਸਹਜ ਸਮਾਧ ਅਗਾਧ ਵਿਚ ਇਕ ਮਨ ਹੋ ਗੁਰ ਜਾਪ ਜਪੰਦੇ** – ਫਿਰ ਅਗਾਧ ਪ੍ਰਭੂ ਦੇ ਧਿਆਨ ਵਿਚ ਜੁੜ ਕੇ ਸਹਿਜ ਸਮਾਧ ਵਿਖੇ ਇਕ ਮਨ ਹੋ ਕੇ, ਗੁਰੂ ਮੰਤਰ ਦਾ ਜਾਪ ਕਰਦੇ ਹਨ।

**ਸ਼ਬਦ ਸੁਰਤਿ ਲਿਵਲੀਨ** – ਸ਼ਬਦ ਨੂੰ ਸੁਰਤ ਵਿਚ ਲਿਜਾ, ਮਗਨ ਹੋ ਕੇ ਸਤਿਗੁਰੂ ਦੀ ਬਾਣੀ ਗਾਉਂਦੇ ਅਤੇ ਸੁਣਦੇ ਹਨ।

**ਭਾਇ ਭਗਤ** – ਪ੍ਰੇਮਾ ਭਗਤੀ ਸਹਿਤ ਗੁਰੂ ਦੀ ਸੇਵਾ ਕਰਦੇ ਅਤੇ ਗੁਰਪੁਰਬ ਮਨਾਉਂਦੇ ਹਨ।

**ਸੋਦਰ ਗਾਵਣਾ** – ਸ਼ਾਮ ਵੇਲੇ ਰਹਿਰਾਸ

ਪੜ੍ਹਦੇ ਅਤੇ ਗਾਉਂਦੇ ਹਨ, ਗੁਰੂ ਪ੍ਰੇਮੀਆਂ ਨੂੰ ਮਿਲਦੇ ਮਿਲਾਉਂਦੇ ਹਨ।

**ਕੀਰਤਨ ਸੋਹਿਲਾ** – ਰਾਤ ਨੂੰ ਸੌਣ ਲੱਗਿਆਂ ਕੀਰਤਨ ਸੋਹਿਲੇ ਦਾ ਪਾਠ ਕਰਦੇ ਹਨ। ਆਰਤੀ ਕਰਕੇ ਪ੍ਰਸ਼ਾਦ ਵਰਤਾਉਂਦੇ ਹਨ। ਇਸੇ ਤਰ੍ਹਾਂ ਗੁਰਮੁਖ ਨਿਤ ਕਿਰਿਆ ਦੇ ਸੁਖ ਫਲ ਦੇ ਪ੍ਰੇਮ ਰਸ ਪੀਂਦੇ ਹਨ।

## ਅੰਮ੍ਰਿਤ ਵੇਲੇ ਦੀ ਮਹਿਮਾ

ãmrit wele dī mɛmā

ਪਰਮੇਸ਼ਰ ਦੀ ਅਰਾਧਨਾ ਜਾਂ ਕੋਈ ਵੀ ਦਿਮਾਗੀ ਕੰਮ ਕਰਨ ਲਈ ਅੰਮ੍ਰਿਤ ਵੇਲੇ ਭਾਵ ਧੰਮੀ ਵੇਲੇ ਦੀ ਆਪਣੀ ਹੀ ਮਹੱਤਤਾ ਹੈ। ਇਸ ਦੀ ਮਹਿਮਾ/ ਵਡਿਆਈ ਗੁਰੂ ਸਾਹਿਬ ਨੇ ਵੀ ਸਥਾਪਤ ਕੀਤੀ ਹੈ। ਕਿਉਂਕਿ ਇਸ ਵੇਲੇ ਬਾਹਰੀ ਹਾਲਾਤ ਰੌਲੇ ਬਖੇੜੇ ਸ਼ੋਰ ਸ਼ਰਾਬੇ ਤੋਂ ਮੁਕਤ ਹੁੰਦੇ ਹਨ ਅਤੇ ਸਰੀਰ ਦੇ ਅੰਦਰੂਨੀ ਹਾਲਾਤ ਵੀ ਸਾਤਵਿਕ ਹੁੰਦੇ ਹਨ ਕਿਉਂਕਿ ਰਾਤ ਦਾ ਖਾਣਾ ਹਜ਼ਮ ਹੋ ਚੁਕਿਆ ਹੁੰਦਾ ਹੈ ਅਤੇ ਭੁਖ ਆਦਿ ਵੀ ਸਤਾ ਨਹੀਂ ਰਹੀ ਹੁੰਦੀ। ਸੋ ਇਹ ਸਾਰੇ ਹਾਲਾਤ ਨਾਮ/ਗਿਆਨ, ਬਾਣੀ, ਵਿੱਦਿਆ ਅਤੇ ਸਿਫਤ ਸਲਾਹ ਲਈ ਢੁੱਕਵਾਂ ਸਮਾਂ ਹੁੰਦਾ ਹੈ।

ਜਿਸ ਤਰ੍ਹਾਂ ਹਰ ਵੇਲੇ ਪਰਮੇਸ਼ੁਰ ਦੀ ਅਰਾਧਨਾ ਹੋ ਸਕਦੀ ਹੈ, ਪਰ **ਅੰਮ੍ਰਿਤ ਵੇਲੇ ਦੀ ਮਹਿਮਾ** ਸਾਡੇ ਸਤਿਗੁਰਾਂ ਨੇ ਬਹੁਤ ਕੀਤੀ ਹੈ। ਕਾਰਨ ਇਹ ਹੈ ਕਿ **ਮਨ ਦਾ ਰੁਖ ਇਕਾਗ੍ਰਤਾ ਵੱਲ ਹੁੰਦਾ** ਹੈ, ਸੰਸਾਰ ਦੇ ਰੌਲੇ ਬਖੇੜੇ ਬੰਦ ਹੁੰਦੇ ਹਨ, ਸ਼ੋਰ ਸ਼ਰਾਬਾ ਨਹੀਂ ਹੁੰਦਾ, ਚੁੱਪ–ਚਾਂ ਤੇ ਏਕਾਂਤ ਹੁੰਦੀ ਹੈ, ਰੋਟੀ ਪਚ ਚੁੱਕੀ ਹੁੰਦੀ ਹੈ, ਸਰੀਰ ਦੇ ਕੰਮਾਂ ਕਾਜਾਂ ਵਲੋਂ ਸੁਰਤ ਨੂੰ ਕੁਛ ਵਿਹਲ ਹੁੰਦੀ ਹੈ, ਇਉਂ ਜੋ ਸਾਮਾਨ ਚੁਗਿਰਦੇ ਹਨ ਸ਼ਾਤਮਯ ਹੋ ਜਾਂਦੇ ਹਨ, ਉਹ ਮਨ ਦੇ ਸਾਧਨ ਉਤੇ, ਜੋ ਨਾਮ, ਬਾਣੀ, ਸਿਫਤ ਸਲਾਹ, ਭਗਵੰਤ ਦੇ ਪਿਆਰ ਦਾ ਕਰਨਾ ਹੈ, ਉਸ ਵਿਚ ਸਹਾਈ ਹੋ ਜਾਂਦੇ ਹਨ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੩੧

ਅੰਮ੍ਰਿਤ ਵੇਲੇ ãmrit wele

ਅੰਮ੍ਰਿਤ ਵੇਲੇ ਦੀ ਮਹਿਮਾ
ãmrit wele dī mɛmā

ਮਨ ਦਾ ਰੁਖ ਇਕਾਗ੍ਰਤਾ ਵੱਲ ਹੁੰਦਾ
man dā rukh ikāgratā wal hũdā

## ਬਾਬੀਹਾ ਅੰਮ੍ਰਿਤ ਵੇਲੈ ਬੋਲਿਆ

bābīhā ãmrit welɛ boliā

ਗੁਰਮੁਖ ਬਾਬੀਹਾ ਅੰਮ੍ਰਿਤ ਵੇਲੇ ਬੋਲਦਾ ਹੈ। ਉਸਦੀ ਪੁਕਾਰ ਗੁਰ ਦਰ ਵਿਚ, ਗੁਰੂ ਘਰ ਵਿਚ ਸੁਣੀ ਜਾਂਦੀ ਹੈ। ਕਾਦਰ ਦੀ ਕੁਦਰਤ ਨਾਲ ਸਤਿਗੁਰੂ ਮਿਲਦਾ ਹੈ। ਉਸ ਦੀ ਨਦਰ ਨਾਲ ਪਿਆਰ ਉਪਜਦਾ ਹੈ ਤੇ ਮਨੁਖ ਦੇ ਅੰਦਰ ਦੇ ਸਭ ਵਿਕਾਰ ਬਿਨਸ ਜਾਂਦੇ ਹਨ।

**ਸਲੋਕ ਮਃ ੩ ॥ ਬਾਬੀਹਾ ਅੰਮ੍ਰਿਤ ਵੇਲੈ ਬੋਲਿਆ** ਤਾਂ ਦਰਿ ਸੁਣੀ ਪੁਕਾਰ ॥ **ਮੇਘੈ**

**ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ** ॥ ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ ਉਰਿ ਧਾਰਿ ॥ ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ ॥ ੧ ॥ ਮਃ ੩ ॥ ਬਾਬੀਹਾ ਇਵ ਤੇਰੀ ਤਿਖਾ ਨ ਉਤਰੈ ਜੇ ਸਉ ਕਰਹਿ ਪੁਕਾਰ ॥ ਨਦਰੀ ਸਤਿਗੁਰੁ ਪਾਈਐ ਨਦਰੀ ਉਪਜੈ ਪਿਆਰੁ ॥ **ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ** ॥ ੨ ॥ ਪਉੜੀ ॥ ਇਕਿ ਜੈਨੀ **ਉਝੜ ਪਾਇ ਧੁਰਹੁ ਖੁਆਇਆ** ॥ ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ ॥ **ਹਥੀ ਸਿਰ ਖੋਹਾਇ ਨ ਭਦੁ ਕਰਾਇਆ** ॥ **ਕੁਚਿਲ ਰਹਹਿ** ਦਿਨ ਰਾਤਿ ਸਬਦੁ ਨ ਭਾਇਆ ॥ ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ ॥ **ਮਨਿ ਜੂਠੈ ਵੇਜਾਤਿ ਜੂਠਾ ਖਾਇਆ** ॥ **ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ** ॥ ਗੁਰਮੁਖਿ ਓਅੰਕਾਰਿ ਸਚਿ ਸਮਾਇਆ ॥ ੧੯ ॥

ਅ.ਗ.ਮ.੩, ੧੨੮੫

ਅੰਮ੍ਰਿਤ ਵੇਲੇ ãmrit wele

ਮੇਘੈ ਨੋ ਫੁਰਮਾਨੁ ਹੋਆ
mégɛ no furmān hoā

ਵਰਸਹੁ ਕਿਰਪਾ ਧਾਰਿ warsɔ kirpā tā̀r

ਨਾਨਕ ਸਾਹਿਬੁ ਮਨਿ ਵਸੈ
nānak sāhib man wasɛ

ਵਿਚਹੁ ਜਾਹਿ ਵਿਕਾਰ wičɔ jāhe wikār

ਉਝੜ ਪਾਇ újjaṛ pāe

ਧੁਰਹੁ ਖੁਆਇਆ tùrɔ khuāiā

ਹਥੀ ਸਿਰ ਖੋਹਾਇ hatthī sir khohāe

ਨ ਭਦੁ ਕਰਾਇਆ na pàd karāiā

ਕੁਚਿਲ ਰਹਹਿ kučil rahɛ

ਮਨਿ ਜੂਠੈ ਵੇਜਾਤਿ man jūṭhɛ wejāt

ਜੂਠਾ ਖਾਇਆ jūṭhā khāiā

ਬਿਨੁ ਸਬਦੈ ਆਚਾਰੁ bin sabdɛ āčār

ਨ ਕਿਨ ਹੀ ਪਾਇਆ na kin hī pāiā

**ਅੰਮ੍ਰਿਤ ਵੇਲੈ** – ਪ੍ਰਭਾਤ ਵੇਲੇ, ਪਹੁ ਫੁਟਾਲੇ ਤੋਂ ਪਹਿਲਾਂ।

**ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ** – ਜਦੋਂ ਜੀਵ ਅੰਮ੍ਰਿਤ ਵੇਲੇ ਹਰੀ ਦੀ ਦਰਗਾਹ ਵਿਚ ਅਰਦਾਸ ਕਰਦਾ ਹੈ ਤਾਂ ਹਰੀ ਮਿਹਰ ਵਿਚ ਆ ਕੇ ਗੁਰੂ ਨੂੰ ਕਹਿੰਦਾ ਹੈ ਕਿ ਸ਼ਬਦ ਦੀ ਵਰਖਾ ਕਰੋ। ਗੁਰੂ ਰੂਪ ਬਦਲ ਨੂੰ ਹੁਕਮ ਹੋਇਆ ਕਿ ਕਿਰਪਾ ਪੂਰਵਕ ਨਾਮ-ਅੰਮ੍ਰਿਤ ਦੀ ਵਰਖਾ ਕਰੋ।

**ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ** – ਗੁਰ ਸ਼ਬਦ ਦੇ ਵਿਚਾਰ ਰਾਹੀਂ ਹਰੀ ਦੀ ਮਿਹਰ ਵਲ ਤੱਕਣਾ ਚਾਹੀਦਾ ਹੈ, ਜਿਥੋਂ ਨਾਮ ਦੀ ਦਾਤ ਮਿਲਦੀ ਹੈ।

ਜਦੋਂ ਆਪਣੀ ਮਿਹਰ ਨਾਲ ਪਰਮਾਤਮਾ ਜੀਵ ਦੇ ਮਨ ਵਿਚ ਆ ਵਸਦਾ ਹੈ ਤਾਂ ਉਸ ਦੇ ਅੰਦਰੋਂ ਸਾਰੇ ਵਿਕਾਰ ਨਾਸ ਹੋ ਜਾਂਦੇ ਹਨ।

**ਉਝੜ ਪਾਇ ਧੁਰਹੁ ਖੁਆਇਆ** – ਨਾਮ ਨੂੰ ਨਾ ਮੰਨਣ ਵਾਲਿਆਂ ਦੀ ਮਿਸਾਲ ਹੈ ਕਿ ਕਿਵੇਂ ਉਹ ਭਰਮ ਵਿਚ ਪਏ ਸਚ ਨੂੰ ਪ੍ਰਾਪਤ ਨਹੀਂ ਕਰ ਸਕਦੇ। ਉਹਨਾਂ ਨੂੰ ਪ੍ਰਭੂ ਨੇ ਕੁਰਾਹੇ ਪਾ ਦਿੱਤਾ ਹੈ। ਉਹਨਾਂ ਨੂੰ ਮੁੱਢ ਤੋਂ ਹੀ ਰਸਤਿਓਂ ਖੁੰਝਾਇਆ ਹੈ।

**ਹਥੀ ਸਿਰ ਖੋਹਾਇ ਨ ਭਦੁ ਕਰਾਇਆ** – ਉਹ ਨਾ ਹੀ ਤੀਰਥ ਇਸ਼ਨਾਨ ਕਰਦੇ ਹਨ ਤੇ ਨਾ ਹੀ ਸਿਰ ਮੁਨਾਉਂਦੇ ਹਨ ਸਗੋਂ ਹੱਥਾਂ ਦੀ ਚੂੰਢੀ ਨਾਲ ਇਕ ਇਕ ਕਰਕੇ ਵਾਲ ਖੋਂਹਦੇ ਹਨ।

**ਕੁਚਿਲ ਰਹਹਿ** – ਉਹ ਦਿਨ ਰਾਤ ਗੰਦੇ ਮੈਲੇ ਰਹਿੰਦੇ ਹਨ, ਉਹਨਾਂ ਨੂੰ ਗੁਰ ਸ਼ਬਦ ਚੰਗਾ ਨਹੀਂ ਲਗਦਾ।

**ਮਨਿ ਜੂਠੈ ਵੇਜਾਤਿ ਜੂਠਾ ਖਾਇਆ** – ਉਹ ਮਨ ਦੇ ਜੂਠੇ ਅਤੇ ਕੁਜਾਤ ਹਨ ਅਤੇ ਜੂਠਾ ਹੀ ਖਾਂਦੇ ਹਨ। ਉਹ ਲੋਕ ਜਨਮ ਵਿਅਰਥ ਹੀ ਗਵਾਉਂਦੇ ਹਨ। ਕੋਈ ਕੰਮ ਐਸਾ ਨਹੀਂ ਕਰਦੇ ਜਿਸ ਤੋਂ ਚੰਗੀ ਜਾਤ ਦੇ ਸਮਝੇ ਜਾਣ ਜਾਂ ਇੱਜ਼ਤ ਪਾ ਸਕਣ।

**ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ** – ਗੁਰੂ ਦੇ ਸ਼ਬਦ ਤੋਂ ਬਿਨਾ ਕਿਸੇ ਨੂੰ ਚੰਗੀ ਰਹਿਣੀ ਦਾ ਪਤਾ ਨਹੀਂ ਲਗਦਾ। ਗੁਰੂ ਦਾ ਅਨੁਸਾਰੀ ਸਚ ਦੁਆਰ ਸਰਗੁਣ ਹਰੀ ਵਿਚ ਸਮਾ ਜਾਂਦਾ ਹੈ।

**ਅੰਮ੍ਰਿਤੁ ਸੰਤ ਚੁਗਹਿ** ãmrit sãt čugɛ

ਗੁਰ ਸਾਗਰ ਰਤਨਾ ਨਾਲ ਭਰਪੂਰ ਹੈ। ਗੁਰਮੁਖ ਉਸ ਸਾਗਰ ਵਿਚੋਂ ਅੰਮ੍ਰਿਤ ਰਤਨ ਚੁਗਦਾ ਹੈ। ਇਸ ਦੈਵੀ ਸਰੋਵਰ ਵਿਚ ਗੁਰਮੁਖ ਹੰਸ ਸਭ ਮੋਤੀ ਪ੍ਰਾਪਤ ਕਰ ਲੈਂਦਾ ਹੈ। ਪ੍ਰੇਮ ਭਗਤੀ ਵਿਚ ਸਹਿਜ ਦੀ ਅਵਸਥਾ ਹੈ। ਸਰੋਵਰ ਵਿਚ ਹੰਸ ਹੈ। ਹੰਸ ਵਿਚ ਸਰੋਵਰ ਹੈ। ਗੁਰੂ ਦੇ ਸ਼ਬਦਾਂ ਦੀ, ਬਚਨਾ ਦੀ ਕਥਾ ਅਕੱਥ ਹੈ। ਗੁਰ ਨਰ ਨਾਥ ਸਭ ਉਸ ਦੇ ਚਰਨਾਂ ਵਿਚ ਸ਼ਰਨ ਲੈਂਦੇ ਹਨ। ਉਥੇ ਸਭ ਹਉਮੈ ਮਾਰੀ ਜਾਂਦੀ ਹੈ ਤੇ ਧੀਰਜ ਧਰਮ ਧਰਣੀਧਰ ਦੀ ਟੇਕ ਹੁੰਦੀ ਹੈ।

**ਗੁਰੁ ਸਾਗਰੁ ਰਤਨੀ ਭਰਪੂਰੇ ॥ ਅੰਮ੍ਰਿਤੁ ਸੰਤ ਚੁਗਹਿ** ਨਹੀ ਦੂਰੇ ॥ ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ॥ **ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ** ॥ ੧ ॥ **ਕਿਆ ਬਗੁ ਬਪੁੜਾ ਛਪੜੀ ਨਾਇ ॥ ਕੀਚੜਿ ਡੂਬੈ ਮੈਲੁ ਨ ਜਾਇ** ॥ ੧ ॥ ਰਹਾਉ ॥ ਰਖਿ ਰਖਿ ਚਰਨ ਧਰੇ ਵੀਚਾਰੀ ॥ **ਦੁਬਿਧਾ ਛੋਡਿ ਭਏ ਨਿਰੰਕਾਰੀ** ॥ ਮੁਕਤਿ ਪਦਾਰਥੁ ਹਰਿ ਰਸ ਚਾਖੇ ॥ ਆਵਣ ਜਾਣ ਰਹੇ ਗੁਰਿ ਰਾਖੇ ॥ ੨ ॥ ਸਰਵਰ ਹੰਸਾ ਛੋਡਿ ਨ ਜਾਇ ॥ ਪ੍ਰੇਮ ਭਗਤਿ ਕਰਿ ਸਹਜਿ ਸਮਾਇ ॥ **ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ ॥ ਅਕਥ ਕਥਾ ਗੁਰ**

**ਬਚਨੀ ਆਦਰੁ** ॥ ੩ ॥ **ਸੁੰਨ ਮੰਡਲ ਇਕੁ ਜੋਗੀ ਬੈਸੇ** ॥ **ਨਾਰਿ ਨ ਪੁਰਖੁ ਕਹਹੁ ਕੋਊ ਕੈਸੇ** ॥ ਤ੍ਰਿਭਵਣ ਜੋਤਿ ਰਹੇ ਲਿਵ ਲਾਈ ॥ ਸੁਰਿ ਨਰ ਨਾਥ ਸਚੇ ਸਰਣਾਈ ॥ ੪ ॥ **ਆਨੰਦ ਮੂਲੁ ਅਨਾਥ ਅਧਾਰੀ** ॥ ਗੁਰਮੁਖਿ ਭਗਤਿ ਸਹਜਿ ਬੀਚਾਰੀ ॥ ਭਗਤਿ ਵਛਲ ਭੈ ਕਾਟਣਹਾਰੇ ॥ **ਹਉਮੈ ਮਾਰਿ ਮਿਲੇ ਪਗੁ ਧਾਰੇ** ॥ ੫ ॥ ਅਨਿਕ ਜਤਨ ਕਰਿ ਕਾਲੁ ਸੰਤਾਏ ॥ ਮਰਣੁ ਲਿਖਾਇ ਮੰਡਲ ਮਹਿ ਆਏ ॥ **ਜਨਮੁ ਪਦਾਰਥੁ ਦੁਬਿਧਾ ਖੋਵੈ** ॥ **ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ** ॥ ੬ ॥ **ਕਹਤਉ ਪੜਤਉ ਸੁਣਤਉ ਏਕ** ॥ **ਧੀਰਜ ਧਰਮੁ ਧਰਣੀਧਰ ਟੇਕ** ॥ ਜਤੁ ਸਤੁ ਸੰਜਮੁ ਰਿਦੈ ਸਮਾਏ ॥ ਚਉਥੇ ਪਦ ਕਉ ਜੇ ਮਨੁ ਪਤੀਆਏ ॥ ੭ ॥ ਸਾਚੇ ਨਿਰਮਲ ਮੈਲੁ ਨ ਲਾਗੈ ॥ ਗੁਰ ਕੈ ਸਬਦਿ ਭਰਮ ਭਉ ਭਾਗੈ ॥ ਸੂਰਤਿ ਮੂਰਤਿ ਆਦਿ ਅਨੂਪੁ ॥ ਨਾਨਕੁ ਜਾਚੈ ਸਾਚੁ ਸਰੂਪੁ ॥ ੮ ॥ ੧ ॥

ਅ.ਗ.ਮ.੧, ੬੮੫

ਅੰਮ੍ਰਿਤ ãmrit

ਗੁਰੁ ਸਾਗਰੁ gur sāgar

ਰਤਨੀ ਭਰਪੂਰੇ ratnī pàrpūre

ਸਰਵਰ ਮਹਿ ਹੰਸੁ sarwar mɛ́ hãs

ਪ੍ਰਾਨਪਤਿ ਪਾਵੈ prānpat pāwɛ

ਕਿਆ ਬਗੁ ਬਪੁੜਾ kiā bag bapuṛā

ਛਪੜੀ ਨਾਇ čhapṛī nāe̖

ਕੀਚੜਿ ਡੂਬੈ kīčaṛ ḍūbɛ

ਮੈਲੁ ਨ ਜਾਇ mɛl na jāe

ਦੁਬਿਧਾ ਛੋਡਿ dúbidā čhoḍ

ਭਏ ਨਿਰੰਕਾਰੀ paè nirãkārī

ਸਰਵਰ ਮਹਿ ਹੰਸੁ sarwar mɛ́ hãs

ਹੰਸ ਮਹਿ ਸਾਗਰੁ hãs mɛ́ sāgar

ਅਕਥ ਕਥਾ a'kath kathā

ਗੁਰ ਬਚਨੀ ਆਦਰੁ gur bačnī ādar

ਸੁੰਨ ਮੰਡਲ sũn mãḍal

ਇਕੁ ਜੋਗੀ ਬੈਸੇ ik jogī bɛse

ਨਾਰਿ ਨ ਪੁਰਖੁ nār na purkh

ਕਹਹੁ ਕੋਊ ਕੈਸੇ kahɔ koū kɛse

ਆਨੰਦ ਮੂਲੁ ānãd mūl

ਅਨਾਥ ਅਧਾਰੀ anāth adā̀rī

ਹਉਮੈ ਮਾਰਿ hɔmɛ mār

ਮਿਲੇ ਪਗੁ ਧਾਰੇ mile pag tā̀re

ਜਨਮੁ ਪਦਾਰਥੁ janm pdārth

ਦੁਬਿਧਾ ਖੋਵੈ dúbidā khowɛ

ਆਪੁ ਨ ਚੀਨਸਿ āp na čīnas

ਭ੍ਰਮਿ ਭ੍ਰਮਿ ਰੋਵੈ pràm pràm rowɛ

ਕਹਤਉ ਪੜਤਉ ਸੁਣਤਉ ਏਕ
kɛ́tɔ párṭɔ sunṭɔ ek

ਧੀਰਜ ਧਰਮੁ ਧਰਣੀਧਰ ਟੇਕ
tīraj tàrm tàrṇītàr ṭek

**ਅੰਮ੍ਰਿਤੁ** – ਨਾਮ ਜਲ।

**ਗੁਰੁ ਸਾਗਰੁ ਰਤਨੀ ਭਰਪੂਰੇ** – ਗੁਰੂ ਸਮੁੰਦਰ ਹੈ, ਰਤਨਾਂ ਚੰਗਿਆਈਆਂ ਨਾਲ ਭਰਿਆ ਹੋਇਆ ਹੈ।

**ਅੰਮ੍ਰਿਤੁ ਸੰਤ ਚੁਗਹਿ** – ਸੰਤ ਉਥੇ ਹੰਸਾਂ ਵਾਂਗ ਅੰਮ੍ਰਿਤ ਰੂਪੀ ਮੋਤੀ ਚੁਗਦੇ ਹਨ ਅਤੇ ਉਸ ਤੋਂ ਦੂਰ ਨਹੀਂ ਜਾਂਦੇ।

**ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ** – ਗੁਰੂ ਰੂਪੀ ਤਲਾ ਵਿਚ ਹੰਸ (ਸੰਤ) ਜਿੰਦ ਦੇ ਮਾਲਕ ਹਰੀ ਨੂੰ ਪ੍ਰਾਪਤ ਕਰ ਲੈਂਦਾ ਹੈ।

**ਕਿਆ ਬਗੁ ਬਪੁੜਾ ਛਪੜੀ ਨਾਇ** – ਬਗਲਾ ਵਿਚਾਰਾ ਕੀ (ਵਿਅਰਥ) ਛੱਪੜੀ ਵਿਚ ਨਹਾਉਂਦਾ ਹੈ।

**ਕੀਚੜਿ ਡੂਬੈ ਮੈਲੁ ਨ ਜਾਇ** – ਉਹ ਚਿਕੜ ਵਿਚ ਡੁੱਬਦਾ ਹੈ ਅਤੇ ਉਸ ਦੀ ਮੈਲ ਨਹੀਂ ਜਾਂਦੀ। ਜਿਹੜਾ ਮਨੁਖ ਗੁਰੂ ਸਮੁੰਦਰ ਨੂੰ ਛਡ ਕੇ ਹੋਰ ਹੋਰ ਆਸਰੇ ਭਾਲਦਾ ਹੈ, ਉਹ ਮੋਹ ਮਾਇਆ ਦੀ ਹੋਰ ਜਿਆਦਾ ਮੈਲ ਸਹੇੜ ਲੈਂਦਾ ਹੈ।

**ਦੁਬਿਧਾ ਛੋਡਿ ਭਏ ਨਿਰੰਕਾਰੀ** – ਵਿਚਾਰਵਾਨ ਪੁਰਸ਼ ਸੋਚ ਸਮਝ ਕੇ ਕਦਮ ਰਖਦਾ ਹੈ, ਦੁਚਿਤੇਪਨ ਨੂੰ ਛਡ ਕੇ ਕਰਤਾਰ ਦੇ ਅਨੁਸਾਰ ਹੋ ਜਾਂਦਾ ਹੈ। ਮੁਕਤੀ ਰੂਪ ਅਮੋਲਕ ਚੀਜ਼ ਪਾ ਲੈਂਦਾ ਹੈ ਅਤੇ ਹਰੀ ਦੇ ਪ੍ਰੇਮ ਦਾ ਸੁਆਦ ਚੱਖਦਾ ਹੈ। ਉਸ ਦੇ ਜਨਮ ਮਰਨ ਮੁਕ ਜਾਂਦੇ ਹਨ। ਗੁਰੂ ਬਚਾ ਲੈਂਦਾ ਹੈ।

**ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ** – ਗੁਰੂ ਤਲਾ ਨੂੰ ਗੁਰਮੁਖ ਹੰਸ ਕਦੇ ਨਹੀਂ ਛੱਡਦੇ, ਪ੍ਰੇਮਾ ਭਗਤੀ ਕਰਕੇ ਅਡੋਲ ਆਤਮ ਸੁਖ ਵਿਚ ਟਿਕ ਜਾਂਦੇ ਹਨ। ਗੁਰੂ ਸਿਖ ਵਿਚ ਅਤੇ ਸਿਖ ਗੁਰੂ ਵਿਚ ਸਮਾਇਆ ਰਹਿੰਦਾ ਹੈ।

**ਅਕਥ ਕਥਾ ਗੁਰ ਬਚਨੀ ਆਦਰੁ** – ਗੁਰੂ–ਬਾਣੀ ਦੁਆਰਾ ਅਕਹਿ ਹਰੀ ਦੀ ਕਥਾ ਅਤੇ ਉਸ ਦਾ ਆਦਰ, ਵਡਿਆਈ ਕਰਦਾ ਰਹਿੰਦਾ ਹੈ। ਮਨ ਦਾ ਸੰਸਾ ਗੁਰੂ ਹੀ ਦੂਰ ਕਰਦਾ ਹੈ, ਅਤੇ ਉਹੀ ਅਕਥ ਹਰੀ ਦੇ ਗੁਣ ਗਵਾ ਕੇ ਮੇਲ ਕਰਾਉਂਦਾ ਹੈ।

**ਸੁੰਨ ਮੰਡਲ ਇਕੁ ਜੋਗੀ ਬੈਸੇ** – ਵਾਹਿਗੁਰੂ ਦਾ ਉਹ ਰੂਪ ਮਹਾਂ ਪ੍ਰਲੈ ਸਮੇਂ ਹੋਰ ਕੁਝ ਨਹੀਂ ਸੀ ਤੇ ਉਹ ਆਪ ਹੀ ਆਪ ਅਫੁਰ ਤਾੜੀ ਲਾਈ ਬੈਠਾ ਸੀ। ਹੋਰ ਸਭ ਸੁੰਨ ਪਈ ਸੀ। ਨਿਰਗੁਣ ਬ੍ਰਹਮ ਲਈ ਸੁੰਨ ਸ਼ਬਦ ਵਰਤਿਆ ਹੈ। ਆਫੁਰ ਅਵਸਥਾ ਵਿਚ ਇਕ ਜੋਗੀ (ਹਰੀ) ਰਹਿੰਦਾ ਹੈ।

**ਨਾਰਿ ਨ ਪੁਰਖੁ ਕਹਹੁ ਕੋਊ ਕੈਸੇ** – ਨਾ

ਉਹ ਇਸਤਰੀ ਹੈ ਨਾ ਪੁਰਸ਼, ਕੋਈ ਕੀ ਕਹੇ, ਕੈਸਾ ਹੈ? ਤਿੰਨੇ ਲੋਕ ਭਾਵ ਸਾਰੀ ਸ੍ਰਿਸਟੀ, ਉਸ ਦੀ ਜੋਤ ਵਿਚ ਧਿਆਨ ਲਾਈ ਰੱਖਦੀ ਹੈ। ਉਤਮ ਪੁਰਸ਼ ਅਤੇ ਜੋਗੀਆਂ ਦੇ ਮਹੰਤ ਉਸ ਸੱਚੇ ਦੀ ਸ਼ਰਨੀਂ ਪੈਂਦੇ ਹਨ।

**ਆਨੰਦ ਮੂਲੁ ਅਨਾਥ ਅਧਾਰੀ** - ਹਰੀ ਆਨੰਦ ਦੀ ਜੜ੍ਹ (ਸੋਮਾ) ਹੈ, ਨਿਮਾਣਿਆਂ ਦਾ ਆਸਰਾ ਹੈ। ਗੁਰਮੁਖ ਲੋਕ ਭਗਤੀ ਅਤੇ ਕੁਦਰਤੀ ਆਤਮ-ਗਿਆਨ ਰਾਹੀਂ ਉਸ ਦਾ ਵਿਚਾਰ ਕਰਦੇ ਹਨ। ਉਹ ਹਰੀ ਭਗਤੀ ਦਾ ਪਿਆਰ ਕਰਨ ਵਾਲਾ ਅਤੇ ਡਰ ਨੂੰ ਨਾਸ ਕਰਨ ਵਾਲਾ ਹੈ।

**ਹਉਮੈ ਮਾਰਿ ਮਿਲੇ ਪਗੁ ਧਾਰੇ** - ਹੰਕਾਰ ਨੂੰ ਮਾਰ ਕੇ ਮਨੁਖ ਹਰੀ ਨੂੰ ਮਿਲਦਾ ਹੈ ਅਤੇ ਉਸ ਦੇ ਰਸਤੇ ਉਤੇ ਕਦਮ ਰੱਖਦਾ ਹੈ।

**ਜਨਮੁ ਪਦਾਰਥੁ ਦੁਬਿਧਾ ਖੋਵੈ** - ਅਨੇਕ ਤਰ੍ਹਾਂ ਦੇ ਯਤਨ ਕਰੀਏ, ਫੇਰ ਵੀ ਮੌਤ ਦੁਖ ਦਿੰਦੀ ਹੈ, ਕਿਉਂ ਕਿ ਮਰਨਾ ਤਾਂ ਭਾਗਾਂ ਵਿਚ ਲਿਖਵਾ ਕੇ ਇਸ ਸੰਸਾਰ ਵਿਚ ਆਏ ਹਾਂ। ਮਨੁਖ ਦੁਚਿਤੇਪਨ ਵਿਚ ਆਪਣਾ ਜਨਮ ਰੂਪ ਪਦਾਰਥ ਖੋ ਲੈਂਦਾ ਹੈ।

**ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ** - ਮਨੁਖ ਆਪਣੇ ਆਪ ਨੂੰ ਨਹੀਂ ਪਛਾਣਦਾ, ਸਮਝਦਾ, ਭਟਕ- ਭਟਕ ਕੇ ਦੁਖੀ ਹੁੰਦਾ ਹੈ, ਰੋਂਦਾ ਹੈ।

**ਕਹਤਉ ਪੜਤਉ ਸੁਣਤਉ ਏਕ** - ਜੇ ਮਨੁਖ ਦਾ ਮਨ ਸਹਿਜ ਅਵਸਥਾ ਨਾਲ ਪਰਚ ਜਾਏ ਤਾਂ ਉਹ ਇਕੋ ਹਰੀ ਨੂੰ ਬਿਆਨ ਕਰਦਾ, ਪੜ੍ਹਦਾ ਅਤੇ ਸੁਣਦਾ ਹੈ।

**ਧੀਰਜ ਧਰਮੁ ਧਰਣੀਧਰ ਟੇਕ** - ਉਸ ਨੂੰ ਧਰਤੀ ਦੇ ਆਸਰੇ ਹਰੀ ਦੀ ਟੇਕ ਹੀ ਧੀਰਜ, ਧਰਮ ਆਦਿ ਗੁਣ ਦੇ ਦਿੰਦੀ ਹੈ ਅਤੇ ਹਰੀ ਦਾ ਦਿਲ ਵਿਚ ਸਮਾਉਣਾ, ਉਸ ਮਨੁਖ ਲਈ ਜਤ, ਸਤ, ਸੰਜਮ (ਇੰਦਰੀਆਂ ਦਾ ਰੋਕਣਾ) ਆਦਿ ਗੁਣ ਹਨ।

## ਅੰਮ੍ਰਿਤੁ ਜਿਨ੍ਹਾ ਚਖਾਇਓਨੁ

ãmrit jínā čakhāion

ਗੁਰਬਾਣੀ ਦੇ ਇਸ ਸ਼ਬਦ ਵਿਚ ਅੰਮ੍ਰਿਤ ਦੀ ਵਿਆਖਿਆ ਗੁਰਮੁਖ/ਮਨਮੁਖ, ਸੋਹਾਗਣੀ/ ਦੁਹਾਗਣੀ ਦੇ ਵਿਰੋਧ ਵਿਚ ਕੀਤੀ ਗਈ ਹੈ। ਗੁਰਮੁਖ ਸਚੁ ਬੀਜਦਾ, ਸਚੁ ਨਾਮ ਦਾ ਵਾਪਾਰ ਕਰਦਾ ਹੈ। ਗੁਰਮੁਖ ਦੀ ਮਾਨਸਿਕ ਅਵਸਥਾ ਇਸ ਅੰਮ੍ਰਿਤ ਕਰਕੇ ਸਦਾ ਸੋਹਾਗਣੀ ਦੀ ਅਵਸਥਾ ਹੁੰਦੀ ਹੈ। ਉਹ ਸਦਾ ਆਪਣੇ ਪਿਰ ਨੂੰ ਮਾਣਦੀ ਹੈ। ਉਸ ਦੇ ਸੰਗ ਉਸ ਦਾ ਮਨ ਸੀਤਲ ਹੁੰਦਾ ਹੈ। ਹਉਮੈ ਤ੍ਰਿਸ਼ਨਾ ਮਾਰੀ ਜਾਂਦੀ ਹੈ। ਅੰਮ੍ਰਿਤ ਦਾ ਸੰਚਾਰ ਹੁੰਦਾ ਹੈ।

**ਅੰਮ੍ਰਿਤੁ ਜਿਨ੍ਹਾ ਚਖਾਇਓਨੁ ਰਸੁ ਆਇਆ ਸਹਜਿ ਸੁਭਾਇ ॥ ਸਚਾ**

**ਵੇਪਰਵਾਹੁ** ਹੈ ਤਿਸ ਨੋ ਤਿਲੁ ਨ ਤਮਾਇ ॥੧॥ **ਅੰਮ੍ਰਿਤੁ ਸਚਾ ਵਰਸਦਾ ਗੁਰਮੁਖਾ ਮੁਖਿ ਪਾਇ** ॥ ਮਨੁ ਸਦਾ ਹਰੀਆਵਲਾ ਸਹਜੇ ਹਰਿ ਗੁਣ ਗਾਇ ॥੧॥ ਰਹਾਉ ॥ **ਮਨਮੁਖਿ ਸਦਾ ਦੋਹਾਗਣੀ** ਦਰਿ ਖੜੀਆ ਬਿਲਲਾਹਿ ॥ ਜਿਨ੍ਾ ਪਿਰ ਕਾ ਸੁਆਦੁ ਨ ਆਇਓ ਜੋ ਧੁਰਿ ਲਿਖਿਆ ਸੁੋ

ਕਮਾਹਿ ॥੨॥ **ਗੁਰਮੁਖਿ ਬੀਜੇ ਸਚੁ ਜਮੈ** ਸਚੁ ਨਾਮੁ ਵਾਪਾਰੁ ॥ ਜੋ ਇਤੁ ਲਾਹੈ ਲਾਇਅਨੁ ਭਗਤੀ ਦੇਇ ਭੰਡਾਰ ॥ ੩॥ **ਗੁਰਮੁਖਿ ਸਦਾ ਸੋਹਾਗਣੀ** ਭੈ ਭਗਤਿ ਸੀਗਾਰਿ ॥ ਅਨਦਿਨੁ ਰਾਵਹਿ ਪਿਰੁ ਆਪਣਾ ਸਚੁ ਰਖਹਿ ਉਰ ਧਾਰਿ ॥੪॥ **ਜਿਨ੍ਾ ਪਿਰੁ ਰਾਵਿਆ** ਆਪਣਾ ਤਿਨ੍ਾ ਵਿਟਹੁ ਬਲਿ ਜਾਉ ॥ ਸਦਾ ਪਿਰ ਕੈ ਸੰਗਿ ਰਹਹਿ ਵਿਚਹੁ ਆਪੁ ਗਵਾਇ ॥੫॥ **ਤਨੁ ਮਨੁ ਸੀਤਲੁ ਮੁਖ ਉਜਲੇ** ਪਿਰ ਕੈ ਭਾਇ ਪਿਆਰਿ ॥ ਸੇਜ ਸੁਖਾਲੀ ਪਿਰੁ ਰਵੈ ਹਉਮੈ ਤ੍ਰਿਸਨਾ ਮਾਰਿ ॥੬॥ ਕਰਿ ਕਿਰਪਾ ਘਰਿ ਆਇਆ **ਗੁਰ ਕੈ ਹੇਤਿ ਅਪਾਰਿ** ॥ **ਵਰੁ ਪਾਇਆ ਸੋਹਾਗਣੀ** ਕੇਵਲ ਏਕੁ ਮੁਰਾਰਿ ॥੭॥

ਅ. ਗ. ਮ. ੩, ੪੨੮

ਅੰਮ੍ਰਿਤੁ ãmrit

ਸਚਾ ਵੇਪਰਵਾਹੁ saččā weparwā́

ਅੰਮ੍ਰਿਤੁ ਸਚਾ ਵਰਸਦਾ
ãmrit saččā warsdā

ਗੁਰਮੁਖਾ ਮੁਖਿ ਪਾਇ
gurmukhā mukh pāe

ਮਨਮੁਖਿ ਸਦਾ ਦੋਹਾਗਣੀ
manmukh sadā dohāgaṇī

ਗੁਰਮੁਖਿ ਬੀਜੇ ਸਚੁ ਜਮੈ
gurmukh bīje sač jãmɛ

ਗੁਰਮੁਖਿ ਸਦਾ ਸੋਹਾਗਣੀ
gurmukh sadā sohāgaṇī

ਜਿਨ੍ਾ ਪਿਰੁ ਰਾਵਿਆ jínā pir rāwiā

ਤਨੁ ਮਨੁ ਸੀਤਲੁ ਮੁਖ ਉਜਲੇ
tan man sītal mukh ujle

ਗੁਰ ਕੈ ਹੇਤਿ ਅਪਾਰਿ gur kɛ het apār

ਵਰੁ ਪਾਇਆ ਸੋਹਾਗਣੀ
war pāiā sohāgaṇī

**ਅੰਮ੍ਰਿਤੁ** – ਆਤਮਕ ਜੀਵਨ ਦੇਣ ਵਾਲਾ ਨਾਮ-ਜਲ।

**ਸਚਾ ਵੇਪਰਵਾਹੁ** – ਪਰਮਾਤਮਾ ਸਦਾ ਥਿਰ ਰਹਿਣ ਵਾਲਾ, ਬੇ ਮੁਥਾਜ ਹੈ, ਜਿਸ ਨੂੰ ਰਤੀ ਭਰ ਵੀ ਕੋਈ ਲਾਲਚ ਨਹੀਂ।

**ਅੰਮ੍ਰਿਤੁ ਸਚਾ ਵਰਸਦਾ** – ਮਨੁਖ ਨੂੰ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਹਰ ਥਾਂ ਵਰ੍ਹ ਰਿਹਾ ਹੈ। ਇਹ ਨਾਮ-ਜਲ ਪਰਮਾਤਮਾ ਨੇ ਆਪ ਹੀ ਸਭ ਨੂੰ ਚਖਾਇਆ ਹੈ।

**ਗੁਰਮੁਖਾ ਮੁਖਿ ਪਾਇ** – ਪਰ ਇਹ ਨਾਮ ਜਲ ਸਿਰਫ਼ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਦੇ ਮੂੰਹ ਵਿਚ ਹੀ ਪੈਂਦਾ ਹੈ।

**ਮਨਮੁਖਿ ਸਦਾ ਦੋਹਾਗਣੀ** – ਜੋ ਮਨੁਖ ਆਪ ਹੁਦਰੇ ਹਨ ਉਹ ਸਦਾ ਉਹਨਾਂ ਦੁਹਾਗਣਾਂ ਵਾਂਗ ਹਨ ਜੋ ਪਤੀ ਦੇ ਬੂਹੇ ਤੇ ਖੜ੍ਹੀਆਂ ਹੋਣ ਦੇ ਬਾਵਜੂਦ ਪਤੀ ਦੇ ਦਰਸ਼ਨ ਨਾ ਹੋਣ ਕਾਰਨ ਤੜਫ਼ਦੀਆਂ ਹਨ, ਵਿਲ੍ਹਕਦੀਆਂ ਹਨ। ਉਹ ਮਨਮੁਖਤਾ ਵਾਲੇ ਕਰਮ ਕਰਨ ਕਾਰਨ ਪ੍ਰਭੂ–ਪਤੀ ਦੇ ਮਿਲਾਪ ਨੂੰ ਤਰਸਦੀਆਂ ਹਨ।

**ਗੁਰਮੁਖਿ ਬੀਜੇ ਸਚੁ ਜਮੈ** – ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁਖਾਂ ਨੂੰ ਪਰਮਾਤਮਾ ਨੇ ਭਗਤੀ ਦਾ ਖਜ਼ਾਨਾ ਦੇ ਕੇ ਇਹ ਲਾਭ ਖਟਣ ਵਿਚ ਲਾਇਆ ਹੋਇਆ ਹੈ। ਉਹਨਾਂ ਗੁਰਮੁਖਾਂ ਦਾ ਵਪਾਰ ਹੀ ਸੱਚਾ ਨਾਮ ਹੈ। ਉਹ ਸਚ ਹੀ ਬੀਜਦੇ ਹਨ ਤੇ ਸਚ ਹੀ ਉਗਦਾ ਹੈ।

**ਗੁਰਮੁਖਿ ਸਦਾ ਸੋਹਾਗਣੀ** – ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁਖ ਉਹਨਾਂ ਸੁਹਾਗਣਾਂ, ਚੰਗੇ ਭਾਗਾਂ ਵਾਲੀਆਂ ਇਸਤਰੀਆਂ ਵਾਂਗ ਹਨ, ਜੋ ਸਦਾ ਪ੍ਰਭੂ ਦੇ ਡਰ ਅਦਬ ਵਿਚ ਰਹਿ ਕੇ ਪ੍ਰਭੂ ਭਗਤੀ ਰਾਹੀਂ ਆਪਣਾ ਆਤਮਕ ਜੀਵਨ ਸੋਹਣਾ ਬਣਾਉਂਦੀਆਂ ਹਨ ਅਤੇ ਸਦਾ ਪ੍ਰਭੂ–ਪਤੀ ਦਾ ਮਿਲਾਪ ਮਾਣਦੀਆਂ ਹਨ।

**ਜਿਨ੍ਾ ਪਿਰੁ ਰਾਵਿਆ** – ਮੈਂ ਉਹਨਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਪ੍ਰਭੂ–ਪਤੀ ਦੇ ਮਿਲਾਪ ਨੂੰ ਸਦਾ ਮਾਣਿਆ ਹੈ। ਉਹ ਆਪਣੇ ਅੰਦਰੋਂ ਆਪਾ ਭਾਵ ਦੂਰ ਕਰਕੇ ਸਦਾ ਪ੍ਰਭੂ ਪਤੀ ਦੇ ਚਰਨਾਂ ਵਿਚ ਜੁੜੇ ਰਹਿੰਦੇ ਹਨ।

**ਤਨੁ ਮਨੁ ਸੀਤਲੁ ਮੁਖ ਉਜਲੇ** – ਪ੍ਰਭੂ ਪਤੀ ਦੇ ਪ੍ਰੇਮ ਪਿਆਰ ਵਿਚ ਰਹਿਣ ਵਾਲਿਆਂ ਦੇ ਮਨ ਤੇ ਹਿਰਦੇ ਹਮੇਸ਼ਾ ਠੰਢੇ ਠਾਰ ਤੇ ਸ਼ਾਂਤ ਰਹਿੰਦੇ ਹਨ ਤੇ ਉਹਨਾਂ ਦੇ ਅੰਦਰੋਂ ਹਉਮੈ ਤੇ ਤ੍ਰਿਸ਼ਨਾ ਦੂਰ ਹੋ ਜਾਣ ਕਾਰਨ ਉਹਨਾਂ ਦਾ ਮੂੰਹ ਹਮੇਸ਼ਾਂ (ਲੋਕ–ਪਰਲੋਕ ਵਿਚ) ਰੌਸ਼ਨ ਰਹਿੰਦਾ ਹੈ।

**ਗੁਰ ਕੈ ਹੇਤਿ ਅਪਾਰਿ** – ਗੁਰੂ ਦੀ ਕਿਰਪਾ ਨਾਲ ਹੀ ਪ੍ਰਭੂ ਨਾਲ ਮਿਲਾਪ ਹੋ ਸਕਦਾ ਹੈ।

**ਵਰੁ ਪਾਇਆ ਸੋਹਾਗਣੀ** – ਗੁਰੂ ਦੀ ਆਪਾਰ ਮਿਹਰ ਸਦਕਾ ਹੀ ਪ੍ਰਭੂ ਮਨੁਖ ਦੇ ਹਿਰਦੇ ਵਿਚ ਆ ਵਸਦਾ ਹੈ ਤੇ ਉਹ ਸੁਹਾਗਣ ਇਸਤਰੀ ਵਾਂਗ ਪ੍ਰਭੂ–ਪਤੀ ਨੂੰ ਮਿਲ ਪੈਂਦਾ ਹੈ ਜੋ ਆਪਣੇ ਵਰਗਾ ਇਕ ਆਪ ਹੀ ਹੈ।

## ਅੰਮ੍ਰਿਤੁ ਨਾਮੁ ਤੁਮ੍ਾਰਾ ਠਾਕੁਰ

ãmrit nām tumārā ṭhākur

ਉਸ ਠਾਕੁਰ, ਕਰਤਾ ਦਾ ਨਾਮ ਅੰਮ੍ਰਿਤ ਹੈ। ਉਸ ਪ੍ਰਭੂ ਦਾ ਨਾਮ ਸੁਖ ਨਿਧਾਨ ਹੈ, ਅਬਿਨਾਸੀ ਹੈ। ਸਤਿਗੁਰ ਦੇ ਦਰਸ਼ਨ ਕਰਕੇ ਗੁਰਮੁਖ ਦੇ ਜਨਮ ਜਨਮ ਦੇ ਭਉ,

ਭ੍ਰਮ ਦੂਰ ਹੋ ਜਾਂਦੇ ਹਨ। ਸਤਿਗੁਰ ਦੇ ਚਰਨਾਂ ਵਿਚ ਸੁਖ, ਸਹਿਜ, ਅਬਿਨਾਸੀ ਦਾ ਮੰਤ੍ਰ ਦ੍ਰਿੜਾਇਆ ਜਾਂਦਾ ਹੈ। ਸਭ ਤਾਪ, ਸੰਤਾਪ ਕੱਟੇ ਜਾਂਦੇ ਹਨ। ਉਹ ਮਨੁਖ ਧੰਨ ਹੈ ਜਿਸ ਦਾ ਆਪਣੇ ਪ੍ਰੀਤਮ, ਕਰਤਾਰ ਨਾਲ ਮੇਲ ਹੁੰਦਾ ਹੈ।

**ਅੰਮ੍ਰਿਤੁ ਨਾਮੁ ਤੁਮ੍ਾਰਾ ਠਾਕੁਰ** ਏਹੁ ਮਹਾ ਰਸੁ ਜਨਹਿ ਪੀਓ ॥ ਜਨਮ ਜਨਮ ਚੂਕੇ ਭੈ ਭਾਰੇ **ਦੁਰਤੁ ਬਿਨਾਸਿਓ ਭਰਮੁ ਬੀਓ** ॥ ੧ ॥ ਦਰਸਨੁ ਪੇਖਤ ਮੈ ਜੀਓ ॥ ਸੁਨਿ ਕਰਿ ਬਚਨ ਤੁਮ੍ਾਰੇ ਸਤਿਗੁਰ **ਮਨੁ ਤਨੁ ਮੇਰਾ ਠਾਰੁ ਥੀਓ** ॥ ੧ ॥ ਰਹਾਉ ॥ ਤੁਮ੍ਰੀ ਕ੍ਰਿਪਾ ਤੇ ਭਇਓ ਸਾਧਸੰਗੁ ਏਹੁ ਕਾਜੁ ਤੁਮ੍ ਆਪਿ ਕੀਓ ॥ ਦ੍ਰਿੜੁ ਕਰਿ **ਚਰਣ ਗਹੇ** ਪ੍ਰਭ ਤੁਮ੍ਰੇ **ਸਹਜੇ ਬਿਖਿਆ ਭਈ ਖੀਓ** ॥ ੨ ॥ **ਸੁਖ ਨਿਧਾਨ** ਨਾਮੁ ਪ੍ਰਭ ਤੁਮਰਾ ਏਹੁ ਅਬਿਨਾਸੀ ਮੰਤ੍ਰੁ ਲੀਓ ॥ ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ **ਤਾਪੁ ਸੰਤਾਪੁ ਮੇਰਾ ਬੈਰੁ ਗੀਓ** ॥ ੩ ॥ ਧੰਨੁ ਸੁ ਮਾਣਸ ਦੇਹੀ ਪਾਈ ਜਿਤੁ ਪ੍ਰਭਿ ਅਪਨੈ ਮੇਲਿ ਲੀਓ ॥ ਧੰਨੁ ਸੁ ਕਲਿਜੁਗੁ ਸਾਧਸੰਗਿ ਕੀਰਤਨੁ ਗਾਈਐ **ਨਾਨਕ ਨਾਮੁ ਅਧਾਰੁ ਹੀਓ** ॥ ੪ ॥ ੮ ॥੪੨॥

ਅ.ਗ.ਮ.੫, ੩੮੨

ਅੰਮ੍ਰਿਤੁ ãmrit

ਦੁਰਤੁ ਬਿਨਾਸਿਓ durt bināsio

ਭਰਮੁ ਬੀਓ pàrm bīo

**ਮਨੁ ਤਨੁ ਮੇਰਾ ਠਾਰੁ ਥੀਓ**
man tan merā ṭhār thīo

**ਦ੍ਰਿੜੁ ਕਰਿ** diṛ kar

**ਚਰਣ ਗਹੇ** čarṇ gahe

**ਸਹਜੇ ਬਿਖਿਆ ਭਈ ਖੀਓ**
sɛ́je bikhiā pàī khīo

**ਸੁਖ ਨਿਧਾਨ** sukh nidā̀n

**ਤਾਪੁ ਸੰਤਾਪੁ ਮੇਰਾ ਬੈਰੁ ਗੀਓ**
tāp sãtāp merā bɛr gīo

**ਨਾਨਕ ਨਾਮੁ ਅਧਾਰੁ ਹੀਓ**
nānak nām adā̀r hīo

**ਅੰਮ੍ਰਿਤੁ** – ਆਤਮਕ ਜੀਵਨ ਦੇਣ ਵਾਲਾ ਜਲ।

**ਅੰਮ੍ਰਿਤੁ ਨਾਮੁ** – ਹੇ ਮਾਲਕ ! ਤੇਰਾ ਨਾਮ ਆਤਮਕ ਜੀਵਨ ਦੇਣ ਵਾਲਾ ਜਲ ਹੈ।

**ਦੁਰਤੁ ਬਿਨਾਸਿਓ ਭਰਮੁ ਬੀਓ** – ਗੁਰੂ ਦੀ ਸਹਾਇਤਾ ਨਾਲ ਜਿਸ ਨੇ ਵੀ ਇਹ ਜਲ ਪੀਤਾ ਹੈ ਉਸ ਦੇ ਜਨਮ ਜਨਮਾਂਤਰਾਂ ਦੇ ਡਰ ਅਤੇ ਕੀਤੇ ਵਿਕਾਰਾਂ ਦੇ ਭਾਰ ਮੁਕ ਗਏ ਅਤੇ ਉਸ ਦੇ ਅੰਦਰੋਂ ਪਾਪ ਨਾਸ ਹੋ ਗਿਆ ਅਤੇ ਦੂਜੀ ਭਟਕਣਾ, ਮਾਇਆ ਦੀ ਭਟਕਣਾ ਦੂਰ ਹੋ ਗਈ।

**ਮਨੁ ਤਨੁ ਮੇਰਾ ਠਾਰੁ ਥੀਓ** – ਪਰਮਾਤਮਾ ਦਾ ਦਰਸ਼ਨ ਕਰਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੋ ਜਾਂਦਾ ਹੈ ਅਤੇ ਉਸ ਦੇ ਬਚਨ ਸੁਣ ਕੇ ਮੇਰਾ ਮਨ

ਅਤੇ ਤਨ ਠੰਢਾ ਠਾਰ ਹੋ ਜਾਂਦਾ ਹੈ।

**ਚਰਣ ਗਹੇ** – ਗੁਰੂ ਦੀ ਸਿੱਖਿਆ ਨਾਲ ਹੇ ਪ੍ਰਭੂ ! ਮੈਂ ਤੇਰੇ ਘੁਟ ਕੇ ਚਰਨ ਫੜ ਲਏ।

**ਸਹਜੇ ਬਿਖਿਆ ਭਈ ਖੀਓ** – ਇਸ ਤਰ੍ਹਾਂ ਸਹਿਜੇ ਹੀ, ਨਿਰਯਤਨ ਹੀ ਮਾਇਆ ਦੀ ਜ਼ਹਿਰ ਖਤਮ ਹੋ ਗਈ, ਨਾਸ ਹੋ ਗਈ।

**ਸੁਖ ਨਿਧਾਨ** – ਸੁੱਖਾਂ ਦਾ ਖਜ਼ਾਨਾ, ਪ੍ਰਭੂ।

**ਤਾਪੁ ਸੰਤਾਪੁ ਮੇਰਾ ਬੈਰੁ ਗੀਓ** – ਸੁੱਖਾਂ ਦੇ ਖਜ਼ਾਨੇ ਪ੍ਰਭੂ ਦਾ ਨਾਮ ਜਪਣ ਨਾਲ ਅੰਦਰੋਂ ਹਰੇਕ ਕਿਸਮ ਦਾ ਦੁੱਖ, ਕਲੇਸ਼, ਅੰਦਰ ਦਾ ਸਾੜਾ, ਵੈਰ ਵਿਰੋਧ ਦੂਰ ਹੋ ਜਾਂਦਾ ਹੈ।

**ਨਾਨਕ ਨਾਮੁ ਅਧਾਰੁ ਹੀਓ** – ਜੀਵ ਨੂੰ ਭਾਗਾਂ ਵਾਲਾ ਮਨੁੱਖਾ ਸਰੀਰ ਮਿਲਿਆ ਹੈ ਜਿਸ ਕਰਕੇ ਜੀਵ ਨੂੰ ਪ੍ਰਭੂ ਨੇ ਆਪਣੇ ਨਾਲ ਮੇਲ ਲਿਆ ਹੈ। ਲੋਕ ਕਲਯੁਗ ਨੂੰ ਨਿੰਦਦੇ ਹਨ ਪਰ ਇਹ ਕਲਯੁਗ ਵੀ ਮੁਬਾਰਕ ਹੈ ਜੇ ਗੁਰੂ ਦੀ ਸੰਗਤ ਵਿਚ ਟਿਕ ਕੇ ਪਰਮਾਤਮਾ ਦਾ ਕੀਰਤਨ ਕੀਤਾ ਜਾਵੇ ਅਤੇ ਜੇ ਪਰਮਾਤਮਾ ਦਾ ਨਾਮ ਹਿਰਦੇ ਦਾ ਆਸਰਾ ਬਣਿਆ ਰਹੇ।

**ਅਮਲ** amal

ਨਾਂਵ ਪੁਲਿੰਗ

ਨਸ਼ਾ, ਆਦਤ

**ਕਾਜ਼ੀ ਹਕ ਝੰਬੇਲ ਨੇ ਅਮਲ ਤੇਰੇ**

kāzī haq čăbèl ne amal tere

ਹੀਰ ਅਤੇ ਰਾਂਝਾ ਇਸ਼ਕ–ਏ–ਹਕੀਕੀ ਸਦਕਾ ਇਕਮਿਕ ਹੋ ਗਏ ਹਨ। ਹੀਰ ਰੂਹ (ਆਤਮਾ) ਹੈ ਅਤੇ ਚਾਕ ਰਾਂਝਾ ਕਲਬੂਤ (ਸਰੀਰ) ਹੈ। ਪੰਜ ਹਵਾਸ (ਗਿਆਨ ਇੰਦਰੀਆਂ) ਰੂਪੀ ਪੰਜ ਪੀਰਾਂ ਦੀ ਇਹਨਾਂ ਨੂੰ ਥਾਪਨਾ ਹੈ। ਇਹਨਾਂ ਕਾਵਿ ਸਤਰਾਂ ਵਿਚ ਕਵੀ ਨੇ ਖੇੜਿਆਂ ਦੀ ਤੁਲਨਾ ਅਜ਼ਰਾਈਲ (ਰੂਹ ਕਬਜ਼ ਕਰਨ ਵਾਲਾ ਫ਼ਰਿਸ਼ਤਾ) ਨਾਲ ਕੀਤੀ ਹੈ ਜੋ ਮ੍ਰਿਤੂ ਸਮੇਂ ਰੂਹ ਨੂੰ ਕਬਜ਼ ਕਰ ਲੈਂਦਾ ਹੈ। ਇਥੇ ਮੁਨਕਰ ਨਕੀਰ ਤੋਂ ਭਾਵ ਇਸਲਾਮੀ ਵਿਸ਼ਵਾਸ ਅਨੁਸਾਰ ਦੋ ਫ਼ਰਿਸ਼ਤੇ ਹਨ ਜੋ ਮਨੁਖ ਦੇ ਚੰਗੇ ਅਤੇ ਬੁਰੇ ਕਰਮਾਂ ਨੂੰ ਲਿਖਦੇ ਰਹਿੰਦੇ ਹਨ।

**ਹੀਰ ਰੂਹ ਤੇ ਚਾਕ ਕਲਬੂਤ ਜਾਣੋਂ,**
**ਬਾਲਨਾਥ ਇਹ ਪੀਰ ਬਣਾਇਆ ਈ।**
**ਪੰਜ ਪੀਰ ਨੀ ਪੰਜ ਹਵਾਸ ਤੇਰੇ,**
**ਜਿਨ੍ਹਾਂ ਥਾਪਨਾ ਤੁਧ ਨੂੰ ਲਾਇਆ ਈ।**
**ਕਾਜ਼ੀ ਹਕ ਝੰਬੇਲ ਨੇ ਅਮਲ ਤੇਰੇ,**
**ਅਯਾਲ ਮੁਨਕਰ ਨਕੀਰ ਠਹਿਰਾਇਆ ਈ।**
**ਕੋਠਾ ਗੈਬ ਦਾ ਤੇ ਅਜ਼ਰਾਈਲ ਖੇੜਾ,**
**ਜਿਹੜਾ ਲੈਂਦਾ ਈ ਰੂਹ ਨੂੰ ਧਾਇਆ ਈ।**

ਹੀਰ ਵਾਰਿਸ, ੩੨੯

ਅਮਲ amal

ਹੀਰ ਰੂਹ ਤੇ ਚਾਕ ਕਲਬੂਤ ਜਾਣੋਂ
hīr rū́ te čāk kalbūt jāṇõ

ਬਾਲਨਾਥ ਇਹ ਪੀਰ ਬਣਾਇਆ ਈ
bālnāth é pīr bṇāiā ī

ਪੰਜ ਪੀਰ ਨੀ ਪੰਜ ਹਵਾਸ ਤੇਰੇ
pãj pīr nī pãj hwās tere

ਜਿਨ੍ਹਾਂ ਥਾਪਨਾ ਤੁਧ ਨੂੰ ਲਾਇਆ ਈ
jínā̃ thāpnā túd nū̃ lāiā ī

ਕਾਜ਼ੀ ਹਕ, ਝੰਬੇਲ ਨੇ ਅਮਲ ਤੇਰੇ
kāzī haq čā̃bèl ne amal tere

ਅਯਾਲ ਮੁਨਕਰ ਨਕੀਰ ਠਹਿਰਾਇਆ ਈ
ayāl munkar nakīr ṭhɛhrāiā ī

ਕੋਠਾ ਗੈਬ ਦਾ ਤੇ ਅਜ਼ਰਾਈਲ ਖੇੜਾ
koṭhā gɛb dā te azrāīl kheṛā

ਜਿਹੜਾ ਲੈਂਦਾ ਈ ਰੂਹ ਨੂੰ ਧਾਇਆ ਈ
jéṛā lɛ̃dā ī rū́ nū̃ tāiā ī

**ਅਮਲ ਪਇਆ ਸਾਡੇ ਹੱਡ ਵੇ ਅੜਿਆ**
amal pɛā sāḍe haḍ we aṛiā

ਚਾਹੁਣ ਵਾਲੇ ਦੀ ਪ੍ਰੀਤਮ ਨਾਲ ਗੂੜ੍ਹੀ ਸਾਂਝ ਹੁੰਦੀ ਹੈ ਅਤੇ ਇਸ ਨੂੰ ਛੱਡਿਆ ਨਹੀਂ ਜਾ ਸਕਦਾ। ਇਹ ਤਾਂ ਪੋਸਤੀਆਂ ਦੇ ਹੱਡਾਂ ਵਿਚ ਪੋਸਤ ਦੇ ਵੱਸ ਜਾਣ ਵਾਂਗ ਹੈ। ਰਾਮ ਨਾਮ ਦੇ ਸਿਮਰਨ ਬਿਨਾਂ ਜੀਵਨ ਦਾ ਹੱਜ ਨਹੀਂ ਹੈ। ਇਸ ਲਈ ਸਾਹਿਬ ਦੇ ਲੜ ਲੱਗਣਾ ਹੀ ਜੀਵਨ ਹੈ।

**ਸੱਜਣ ਦੇ ਗਲ ਬਾਂਹ ਅਸਾਡੀ,**
**ਕਿਉਂ ਕਰ ਆਖਾਂ ਛੱਡ ਵੇ ਅੜਿਆ।**
**ਪੋਸਤੀਆਂ ਦੇ ਪੋਸਤ ਵਾਂਗੂੰ,**
**ਅਮਲ ਪਇਆ ਸਾਡੇ ਹੱਡ ਵੇ ਅੜਿਆ।**
**ਰਾਮ ਨਾਮ ਦੇ ਸਿਮਰਨ ਬਾਝੋਂ,**
**ਜੀਵਨ ਦਾ ਕੀ ਹੱਜ ਵੇ ਅੜਿਆ।**
ਕਹੈ ਹੁਸੈਨ ਫਕੀਰ ਸਾਈਂ ਦਾ,
**ਸਾਹਿਬ ਦੇ ਲੜ ਲਗ ਵੇ ਅੜਿਆ।**

ਸ਼ਾਹ ਹੁਸੈਨ, ੮੫

**ਅਮਲ** amal

ਸੱਜਣ ਦੇ ਗਲ ਬਾਂਹ ਅਸਾਡੀ
sajjaṇ de gal bā̃́ asāḍī

ਕਿਉਂ ਕਰ ਆਖਾਂ ਛਡ ਵੇ ਅੜਿਆ
kiõ kar ākhā̃ čhaḍ we aṛiā

ਪੋਸਤੀਆਂ ਦੇ ਪੋਸਤ ਵਾਂਗੂੰ
postīā̃ de post wā̃gū̃

ਅਮਲ ਪਇਆ ਸਾਡੇ ਹੱਡ ਵੇ ਅੜਿਆ
amal paiā sāḍe haḍ we aṛiā

ਰਾਮ ਨਾਮ ਦੇ ਸਿਮਰਨ ਬਾਝੋਂ
rām nām de simran bā́jõ

ਜੀਵਨ ਦਾ ਕੀ ਹੱਜ ਵੇ ਅੜਿਆ
jiwan dā kī haj we aṛiā

ਸਾਹਿਬ ਦੇ ਲੜ ਲਗ ਵੇ ਅੜਿਆ
sahib de laṛ lag we aṛiā

**ਦਾੜ੍ਹੀ ਸ਼ੇਖ ਦੀ, ਅਮਲ ਸ਼ੈਤਾਨ ਵਾਲੇ**
dá̄ṛī šekh dī amal šɛtān wāle

ਦਾੜ੍ਹੀ ਸ਼ੇਖ ਦੀ ਅਮਲ ਸ਼ੈਤਾਨ ਵਾਲੇ ਦਾ ਇਥੇ ਭਾਵ ਹੈ ਜਦੋਂ ਕਿਸੇ ਦਾ ਬਾਹਰੀ ਰੂਪ ਸ਼ੇਖਾਂ ਵਾਲਾ ਭਾਵ ਸਾਊ ਜ਼ਿੰਮੇਵਾਰ ਦਾਨਸ਼ਮੰਦ ਧਾਰਮਿਕ ਬੰਦਿਆਂ ਵਾਲਾ ਹੋਵੇ ਪਰ ਕੰਮ ਅਤੇ ਵਿਹਾਰ ਬਦਕਾਰਾਂ ਵਾਲਾ ਹੋਵੇ, ਜਿਵੇਂ ਮਿੰਬਰ (ਮਸੀਤ ਵਿੱਚ ਉੱਚੀ ਥਾਂ) ਉਤੇ ਬੈਠ ਕੇ ਕੁਰਾਨ ਪੜ੍ਹਨ ਦੇ ਮਕਰ ਵਾਲੀ ਫਾਹੀ ਲਾ ਕੇ ਰਾਹੀਆਂ ਨੂੰ ਫਸਾ ਲੈਂਦਾ ਹੋਵੇ ਅਤੇ ਉਹਨਾਂ ਨੂੰ ਰਾਣਾ (ਨੰਗਾ) ਕਰਕੇ ਛੱਡਦਾ ਹੋਵੇ । ਰਾਣਾ ਕਰਨਾ ਜਾਂ ਕਪੜੇ ਲਾਹੁਣ ਦਾ ਅਰਥ ਬੁਰੀ ਤਰ੍ਹਾਂ ਲੁੱਟਣਾ ਹੈ।

**ਦਾੜ੍ਹੀ ਸ਼ੇਖ ਦੀ, ਅਮਲ ਸ਼ੈਤਾਨ ਵਾਲੇ**,
**ਕੇਹਾ ਰਾਣਿਓ ਜਾਂਦਿਆਂ ਰਾਹੀਆਂ ਨੂੰ**।
**ਅੱਗੇ ਕੱਢ ਕੁਰਾਨ ਚੜ੍ਹ ਬਹੇਂ ਮਿੰਬਰ**,
**ਕੇਹਾ ਅੱਡਿਓ ਮਕਰ ਦੀਆਂ ਫਾਹੀਆਂ ਨੂੰ**।
ਇਹ ਪਲੀਦ ਤੇ ਪਾਕ ਦਾ ਕਰੋ ਵਾਕਿਫ਼,
ਅਸੀਂ ਜਾਣੀਏ ਸ਼ਰਾ ਗਵਾਹੀਆਂ ਨੂੰ।
ਜਿਹੜੇ ਥਾਉਂ ਨਾਪਾਕ ਲੈ ਵਿਚ ਵੜਿਓਂ,
ਸ਼ੁਕਰ ਰਬ ਦੀਆਂ ਬੇਪਰਵਾਹੀਆਂ ਨੂੰ।

ਹੀਰ ਵਾਰਿਸ, ੪੦

ਅਮਲ amal

ਦਾੜ੍ਹੀ ਸ਼ੇਖ ਦੀ, ਅਮਲ ਸ਼ੈਤਾਨ ਵਾਲੇ
dá̄ṛī šekh dī amal šɛtān wāle

ਕੇਹਾ ਰਾਣਿਓ ਜਾਂਦਿਆਂ ਰਾਹੀਆਂ ਨੂੰ
kehā rāṇeõ jā̃diā̃ rá̄īā̃ nū̃

ਅੱਗੇ ਕੱਢ ਕੁਰਾਨ ਚੜ੍ਹ ਬਹੇਂ ਮਿੰਬਰ
agge kád̤ qurān čáṛ bahẽ mĩbar

ਕੇਹਾ ਅੱਡਿਓ ਮਕਰ ਦੀਆਂ ਫਾਹੀਆਂ ਨੂੰ
kehā aḍḍio makar dīā̃ phāhīā̃ nū̃

**ਦਿਲ ਸਾਡੇ ਅਮਲ ਸਿਆਹ ਖੋਟੇ**
dil sāḍe amal siá̄ khoṭe

ਮਾੜੇ ਅਮਲਾਂ ਅਥਵਾ ਗੁਨਾਹਾਂ ਦੀ ਮੈਲ ਕਾਰਨ ਸਾਡੇ ਦਿਲ ਕਾਲੇ ਹੋ ਗਏ ਹਨ। ਜਦੋਂ ਰੱਬੀ ਹਿਸਾਬ ਵਾਲੇ ਦਿਨ ਪਕੜ ਹੋਵੇਗੀ ਤਾਂ ਫਿਰ ਕਿਸੇ ਨੇ ਸਹਾਇਤਾ ਨਹੀਂ ਕਰਨੀ। ਉਸ ਦੁਖ ਦੀ ਘੜੀ ਹਜ਼ਰਤ ਮੁਹੰਮਦ (ਸ.) ਆਪਣੀ ਉੱਮਤ (ਮੁਸਲਿਮ ਭਾਈਚਾਰਾ) ਦੇ ਹੱਕ ਵਿਚ ਬਖ਼ਸ਼ਿਸ਼ ਲਈ ਰਬ ਅੱਗੇ ਦੁਆ ਕਰਨਗੇ। ਪਤਾ ਨਹੀਂ ਉਸ ਵਕਤ ਕੌਣ ਦੁਖ ਵਿਚ ਹੋਵੇਗਾ ਅਤੇ ਕੌਣ ਖ਼ੁਸ਼ ਹੋਵੇਗਾ ਭਾਵ ਕਿਸ ਵਿਅਕਤੀ

ਦੀ ਬਖ਼ਸ਼ਿਸ਼ ਹੋਵੇਗੀ ਅਤੇ ਕਿਸ ਵਿਅਕਤੀ ਲਈ ਅਜ਼ਾਬ, ਕਸ਼ਟ ਦਾ ਫੈਸਲਾ ਹੋਵੇਗਾ। ਕਰੀਮ ਤੋਂ ਭਾਵ ਹੈ ਮਿਹਰਬਾਨੀ ਅਥਵਾ ਕਿਰਪਾਲਤਾ ਕਰਨ ਵਾਲਾ। ਪੰਜ ਤਨ ਤੋਂ

ਭਾਵ ਇਸਲਾਮ ਦੀਆਂ ਪੰਜ ਸਤਿਕਾਰਤ ਸ਼ਖ਼ਸੀਅਤਾਂ ਹਜ਼ਰਤ ਮੁਹੰਮਦ (ਸ.), ਹਜ਼ਰਤ ਅਲੀ, ਬੀਬੀ ਫ਼ਾਤਿਮਾ, ਹਜ਼ਰਤ ਇਮਾਮ ਹਸਨ ਅਤੇ ਹਜ਼ਰਤ ਇਮਾਮ ਹੁਸੈਨ ਤੋਂ ਹੈ।

> ਦਾਲ ਦਿਲ ਸਾਡੇ **ਅਮਲ ਸਿਆਹ ਖੋਟੇ**,
> ਪਕੜੀ ਜਾਨ ਤੇ ਸੁਣੇ **ਫ਼ਰਿਆਦ** ਕਿਹੜਾ।
> **ਇਕ ਨਬੀ ਰਸੂਲ ਕਰੀਮ ਬਾਝੋਂ**,
> **ਮੁਸ਼ਕਲ ਵਿਚ ਆਵੇ ਇਮਦਾਦ ਕਿਹੜਾ**।
> **ਪੰਜ ਤਨ ਦੀ ਮੇਹਰ ਨਾ ਹੋਵੇ ਉਥੇ,**
> **ਔਖੀ ਮਨਜ਼ਲੋਂ ਕਰੇ ਆਜ਼ਾਦ ਕਿਹੜਾ**।
> ਅਜ ਹਾਲ ਮਾਲੂਮ ਨਾ 'ਫ਼ਕਰਦੀਨਾ',
> ਰੋਸੀ ਕੌਣ ਉਥੇ **ਦਿਲਸ਼ਾਦ** ਕਿਹੜਾ?
>
> ਮੀਆਂ ਫ਼ਕਰ-ਉੱਦੀਨ, ਸੀਹਰਫੀ, ੫੯੧

ਅਮਲ amal

ਅਮਲ ਸਿਆਹ ਖੋਟੇ amal siá khoṭe

ਫ਼ਰਿਆਦ fariād

ਇਕ ਨਬੀ ਰਸੂਲ ਕਰੀਮ ਬਾਝੋਂ
ik nabī rasūl karīm bájõ

ਮੁਸ਼ਕਲ ਵਿਚ ਆਵੇ ਇਮਦਾਦ ਕਿਹੜਾ
muṣkal wič āwe imdād kéṛā

ਪੰਜ ਤਨ ਦੀ ਮੇਹਰ ਨਾ ਹੋਵੇ ਉਥੇ
pãj tan dī mér nā howe othe

ਔਖੀ ਮਨਜ਼ਲੋਂ ਕਰੇ ਆਜ਼ਾਦ ਕਿਹੜਾ
ɔkhī manzlɔ kare āzād kéṛā

ਦਿਲਸ਼ਾਦ dilṣ̌ād

**ਬਿਨ੍ਹਾਂ ਅਮਲਾਂ ਆਦਮੀ, ਵੈਂਦੇ ਕੁੱਖੁ ਲੁੜੇ**
bínā̃ amlā̃ ādmī wɛ̃de kukh luṛe

ਅਮਲ ਭਾਵ ਸ਼ੁਭ ਕਰਮਾਂ ਤੋਂ ਬਿਨਾਂ ਆਦਮੀ ਹੌਲੇ ਕੱਖਾਂ ਵਾਂਗ ਰੁੜ੍ਹ ਜਾਂਦਾ ਹੈ। ਖ਼ੁਦਾ ਵਰਗੀ ਭਾਵ ਉਸ ਦੇ ਬਰਾਬਰ ਦੀ ਕੋਈ ਚੀਜ਼ ਨਹੀਂ, ਪੀਰ ਪੈਗੰਬਰ ਉਸ ਦੀ ਦਰਗਾਹ ਵਿਚ ਪਾਣੀ ਹਾਰ ਹਨ। ਜੀਵਨ ਪੰਧ ਦੀ ਕਠਿਨ ਉੱਚੀ ਘਾਟੀ ਵਿਚ ਪੈਰੀਂ ਕੰਡੇ ਵੱਜਦੇ ਹਨ ਅਤੇ ਇਸ ਰਾਹ ਵਿਚ ਉਸ ਖ਼ੁਦਾ ਦੀ ਮਿਹਰ ਅਤੇ ਸ਼ੁਭ ਕਰਮ ਹੀ ਸਹਾਈ ਹਨ।

> **ਉੱਚੀ ਘਾਟੀ ਚੜ੍ਹਦਿਆਂ,**
> **ਤੇਰੇ ਕੰਡੇ ਪੈਰ ਮੁੜੇ।**
> **ਤੈਂ ਜੇਹਾ ਮੈਂ ਕੋਈ ਨ ਡਿੱਠਾ,**
> **ਅੱਗੇ ਹੋਇ ਮੁੜੇ।**
> **ਬਿਨਾਂ ਅਮਲਾਂ ਆਦਮੀ,**
> **ਵੈਂਦੇ ਕੁੱਖ ਲੁੜੇ।**
> **ਪੀਰ ਪੈਕੰਬਰ ਅਉਲੀਏ,**
> **ਦਰਗਹ ਜਾਇ ਵੜੇ।**
> **ਸੱਭੇ ਪਾਣੀ ਹਾਰੀਆਂ,**

**ਰੰਗਾ ਰੰਗ ਘੜੇ।**
**ਸ਼ਾਹ ਹੁਸੈਨ ਸਾਈ ਦਾ,**
**ਦਰਗਹ ਵੰਜ ਖੜੇ।**

ਸ਼ਾਹ ਹੁਸੈਨ, ੧੦੫

**ਅਮਲ** amal

ਬਿਨ੍ਹਾਂ ਅਮਲਾਂ ਆਦਮੀ, ਵੈਂਦੇ ਕੁੱਖ ਲੁੜੇ
bínā̃ amlā̃ ādmī wɛ̃de kukh luṛe

ਉੱਚੀ ਘਾਟੀ ਚੜ੍ਹਦਿਆਂ, ਤੇਰੇ ਕੰਡੇ ਪੈਰ ਮੁੜੇ
uččī kàṭī čáṛdiā̃ tere kā̃ḍe pɛr muṛe

ਤੈਂ ਜੇਹਾ ਮੈਂ ਕੋਈ ਨ ਡਿੱਠਾ, ਅੱਗੇ ਹੋਇ ਮੁੜੇ
tɛ̃ jehā mɛ̃ koī na ḍiṭṭhā agge hoe muṛe

ਪੀਰ ਪੈਕੰਬਰ ਅਉਲੀਏ, ਦਰਗਹ ਜਾਇ ਵੜੇ
pīr pɛkā̃bar ɔlīe dargɛ́ jāe waṛe

ਸੱਭੇ ਪਾਣੀ ਹਾਰੀਆਂ, ਰੰਗਾ ਰੰਗ ਘੜੇ
sábbe pāṇī hārīā̃ rā̃gā rā̃g kàṛe

ਸ਼ਾਹ ਹੁਸੈਨ ਸਾਈ ਦਾ, ਦਰਗਹ ਵੰਜ ਖੜੇ
šá husɛn sāī dā dargɛ́ wā̃j khaṛe

**ਅਮਲ ਠਮਲ ਤੇ ਨਸ਼ੇ ਵਿਸ਼ੇ**
amal ṭhamal te naše wiše

ਅਫੀਮ, ਭੰਗ ਜਾਂ ਸ਼ਰਾਬ ਆਦਿ ਦੇ ਨਸ਼ੇ ਨੂੰ ਅਮਲ ਕਿਹਾ ਜਾਂਦਾ ਹੈ। ਅਮਲ-ਠਮਲ ਭਾਵ ਨਸ਼ਾ ਕਰਨ ਵਾਲੇ ਵਿਅਕਤੀ ਬਹੁਤੀ ਵਾਰੀ ਆਪਣਾ ਕਿਰਸਾਨੀ ਆਦਿ ਦਾ ਕੰਮ ਨਹੀਂ ਕਰਦੇ ਅਤੇ ਵਿਹਲੇ ਫਜ਼ੂਲ ਖਰਚੀ ਕਰਦੇ ਰਹਿੰਦੇ ਹਨ। ਸਿੱਟੇ ਵਜੋ ਮਾਲੀ ਹਾਲਤ ਮਾੜੀ ਹੋ ਜਾਣ ਨਾਲ ਪਰੰਪਰਾ ਵਿਚ ਚਲੀ ਆਉਂਦੀ ਧਰਤੀ ਮਾਤਾ ਭਾਵ ਜ਼ਮੀਨ ਨਾ ਵੇਚਣ ਦੀ ਮਨੌਤ ਨੂੰ ਵੀ ਤੋੜ ਦਿੰਦੇ ਹਨ।

ਕੁਝ ਵਰ੍ਹੇ ਪਹਿਲਾਂ **ਦੁਧ ਪੁਤ ਤੇ ਧਰਤੀ ਮਾਤਾ ਵੇਚਣੇ ਪਾਪ ਮੰਨੇ ਜਾਂਦੇ ਸੀ**, ਜਿਉਂ ਜਿਉਂ ਜ਼ਮੀਨ ਦਾ ਮੁਲ ਵਧਦਾ ਗਿਆ, ਤੇ ਨਵੀਂ ਕਿਸਮ ਦੇ **ਅਮਲ-ਠਮਲ ਤੇ ਨਸ਼ੇ ਵਿਸ਼ੇ** ਚਲਦੇ ਗਏ।**ਲੋਕ ਧਰਤੀ ਮਾਤਾ ਵਲੋਂ ਬੇ-ਮੁਖ ਹੋ ਕੇ ਏਸ ਮਾਂ ਵੀ ਨੂੰ ਵੇਚਣ ਲਗ ਪਏ**।

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੬੯

**ਅਮਲ ਠਮਲ** amal ṭhamal

ਅਮਲ ਠਮਲ ਤੇ ਨਸ਼ੇ ਵਿਸ਼ੇ
amal ṭhamal te naše wiše

ਦੁਧ ਪੁਤ ਤੇ ਧਰਤੀ ਮਾਤਾ ਵੇਚਣੇ
dúd put te tàrtī mātā wečṇe

ਪਾਪ ਮੰਨੇ ਜਾਂਦੇ ਸੀ
pāp mā̃nne jā̃de sī

ਲੋਕ ਧਰਤੀ ਮਾਤਾ ਵਲੋਂ ਬੇ-ਮੁਖ ਹੋ ਕੇ
lok tàrtī mātā walõ be-mukh ho ke

ਏਸ ਮਾਂ ਨੂੰ ਵੀ ਵੇਚਣ ਲਗ ਪਏ
es mā̃ nū̃ wī wečaṇ lag pae

**ਅਮਲੁ** amal
ਨਾਂਵ ਪੁਲਿੰਗ
ਨਸ਼ਾ, ਮਾਦਕ

### ਅਮਲੀ ਅਮਲੁ ਨ ਛਡਨੀ ਹੁਇ ਬਹਨਿ ਇਕਠੇ

amlī amal na čhaḍnī hoe bɛ́n ikaṭhe

ਅਮਲੀ ਅਮਲ ਨਹੀਂ ਛਡਦਾ। ਜੁਆਰੀਆ ਜੂਏ ਦੇ ਦਾਅ ਲਾਉਣੋਂ ਨਹੀਂ ਹਟਦਾ। ਭੈੜੀਆਂ ਆਦਤਾਂ ਥੋੜ੍ਹੀ ਕੀਤਿਆਂ ਨਹੀਂ ਲਹਿੰਦੀਆਂ। ਚੋਰ ਚੋਰੀ ਵਿਚ ਲੱਗਾ ਰਹਿੰਦਾ ਹੈ। ਗਣਿਕਾ ਘਰ ਨਹੀਂ ਵਸ ਸਕਦੀ। ਪਾਪੀ ਪਾਪ ਕਮਾਉਂਦੇ ਹਨ। ਸਾਰਾ ਸੰਸਾਰ ਹੀ ਭੈੜੇ ਕੰਮਾਂ ਵਿਚ ਜਕੜਿਆ ਹੋਇਆ ਹੈ।

**ਅਮਲੀ ਅਮਲੁ ਨ ਛਡਨੀ ਹੁਇ ਬਹਨਿ ਇਕਠੇ॥** ਜਿਉ ਜੂਏ **ਜੁਆਰੀਆ** ਲਗਿ ਦਾਵ ਉਪਠੇ॥ ਚੋਰੀ **ਚੋਰ** ਨ ਪਲਰਹਿਦੁਖ ਸਹਨਿ ਗਰਠੇ॥ ਰਹਨਿ ਨ **ਗਣਿਕਾ** ਵਾੜਿਅਹੁ ਵੇਕਰਮੀ ਲਠੇ॥ **ਪਾਪੀ** ਪਾਪੁ ਕਮਾਵਦੇ ਹੋਇ ਫਿਰਦੇ ਨਠੇ॥ ਪੀਰ ਮੁਰੀਦਾਂ ਪਿਰਹੜੀ ਸਭ ਪਾਪ ਪਣੇਠੇ ॥੨॥

ਵਾਰਾਂ ਭਾਈ ਗੁਰਦਾਸ, ੨੭

ਅਮਲੁ amal

ਅਮਲੀ amlī

ਜੁਆਰੀਆ jūārīā

ਚੋਰ čor

ਗਣਿਕਾ gaṇikā

ਪਾਪੀ pāpī

**ਅਮਲੁ** – ਨਸ਼ਾ, ਮਾਦਕ।

**ਅਮਲੀ** – ਅਮਲੀ ਆਪਣੇ ਅਮਲ ਨਹੀਂ ਛਡਦੇ ਤੇ ਅਮਲ ਪੀਣ ਲਈ ਇੱਕਠੇ ਹੋ ਕੇ ਬੈਠਦੇ ਹਨ।

**ਜੁਆਰੀਆ** – ਜੁਆਰੀਏ ਦੀ ਜੂਏ ਨਾਲ ਪ੍ਰੀਤ ਹੈ ਤੇ ਉਹ ਕਈ ਵਾਰ ਪੁੱਠੇ ਦਾਅ ਵੀ ਲਾ ਦਿੰਦਾ ਹੈ।

**ਚੋਰ** – ਚੋਰੀ ਕਰਨ ਤੋਂ ਚੋਰ ਨਹੀਂ ਹਟਦੇ ਤੇ ਉਹ ਫੜੇ ਜਾਣ ਤੇ ਦੁਖ ਸਹਿੰਦੇ ਹਨ।
**ਗਣਿਕਾ** – ਮੰਦੇ ਕਰਮ ਕਰਨ ਵਾਲੇ ਵੇਸਵਾ ਦੇ ਘਰ ਜਾਣ ਤੋਂ ਨਹੀਂ ਹਟਦੇ।

**ਪਾਪੀ** – ਜੋ ਪਾਪੀ ਪੁਰਸ਼ ਹਨ, ਉਹ ਪਾਪ ਕਮਾਉਣ ਲਈ ਹਰ ਵੇਲੇ ਨੱਠੇ ਭੱਜੇ ਫਿਰਦੇ ਹਨ। ਜਿਵੇਂ ਪਾਪੀ ਆਪਣੇ ਅਮਲ ਨਹੀਂ ਛਡਦੇ ਤੇ ਕਸ਼ਟ ਸਹਿ ਕੇ ਵੀ ਆਪਣੇ ਅਮਲਾਂ ਵਿਚ ਖਚਤ ਰਹਿੰਦੇ ਹਨ ਇਸੇ ਤਰ੍ਹਾਂ ਗੁਰਮੁਖ ਸੰਸਾਰਕ ਕਸ਼ਟਾਂ ਨੂੰ ਸਹਿੰਦੇ ਹੋਏ ਆਪਣੇ ਗੁਰੂ ਨਾਲ ਪ੍ਰੀਤੀ ਕਰਦੇ ਹਨ। ਇਸ ਪ੍ਰੀਤ ਕਰਕੇ ਉਹਨਾਂ ਦੇ ਸਭ ਪਾਪ ਨਾਸ ਹੋ ਜਾਂਦੇ ਹਨ।

### ਸੁਭ ਅਮਲਾਂ ਬਾਝੋ ਦੋਵੇਂ ਰੋਈ

šúb amlā̃ bā́jõ dowẽ roī
ਗੁਰੂ ਬਾਬਾ ਨਾਨਕ ਹਾਜੀਆਂ ਨੂੰ ਕੁਦਰਤ ਦੇ ਕਾਨੂੰਨ ਦੀ ਹਦਾਇਤ ਕਰਦਾ ਹੈ। ਭਾਵੇਂ

ਕੋਈ ਹਿੰਦੂ ਹੋਵੇ, ਭਾਵੇਂ ਮੁਸਲਮਾਨ, ਅਮਲਾਂ ਬਾਝੋਂ ਇਸ ਸੰਸਾਰ ਦੇ ਭਵਜਲ ਤੋਂ ਪਾਰ ਨਹੀਂ ਹੋ ਸਕਦਾ।**ਪੁਛਨ ਗਲ ਈਮਾਨ ਦੀ ਕਾਜ਼ੀ ਮੁਲਾਂ ਇਕਠੇ ਹੋਈ॥ ਵਡਾ ਸਾਂਗ ਵਰਤਾਇਆ** ਲਖ ਨ ਸਕੇ ਕੁਦਰਤਿ ਕੋਈ॥ ਪੁਛਣ ਖੋਲ ਕਿਤਾਬ ਨੂੰ ਵਡਾ ਹਿੰਦੂ ਕੀ ਮੁਸਲਮਾਨੋਈ॥ ਬਾਬਾ ਆਖੇ ਹਾਜ਼ੀਆਂ **ਸ਼ੁਭ ਅਮਲਾਂ ਬਾਝੋ ਦੋਵੇਂ ਰੋਈ॥** ਹਿੰਦੂ ਮੁਸਲਮਾਨ ਦੋਇ ਦਰਗਹਿ ਅੰਦਰ ਲੈਣ ਨ ਢੋਈ॥ **ਕਚਾ ਰੰਗ ਕੁਸੁੰਭ ਕਾ ਪਾਣੀ ਧੋਤੈ ਥਿਰ ਨ ਰਹੋਈ॥ ਕਰਨ ਬਖੀਲੀ ਆਪ ਵਿਚ** ਰਾਮ ਰਹੀਮ ਕੁਥਾਇ ਖਲੋਈ॥ **ਰਾਹ ਸ਼ੈਤਾਨੀ ਦੁਨੀਆ ਗੋਈ** ॥੩੩॥

ਵਾਰਾਂ ਭਾਈ ਗੁਰਦਾਸ, ੧

ਅਮਲਾਂ ਬਾਝੋ amlā̃ bā́jõ

ਵਡਾ ਸਾਂਗ ਵਰਤਾਇਆ
waḍḍā sā̃g wartāiā

ਕਚਾ ਰੰਗ ਕੁਸੁੰਭ ਕਾ
kaččā rā̃g kusúb kā

ਪਾਣੀ ਧੋਤੈ ਥਿਰ ਨ ਰਹੋਈ
pāṇī tòtɛ thir na rahoī

ਕਰਨ ਬਖੀਲੀ ਆਪ ਵਿਚ
karn bkhīlī āp wič

ਰਾਹ ਸ਼ੈਤਾਨੀ ਦੁਨੀਆ ਗੋਈ
rā́ šɛtānī dunīā goī

**ਅਮਲਾਂ ਬਾਝੋ** – ਕੰਮਾਂ/ਕਰਮਾਂ ਤੋਂ ਬਿਨਾਂ।

**ਵਡਾ ਸਾਂਗ ਵਰਤਾਇਆ** – ਕਾਜੀ ਅਤੇ ਮੁੱਲਾਂ ਇਕੱਠੇ ਹੋ ਕੇ ਆਪਣੇ ਈਮਾਨ, ਮਜ਼ਹਬ (ਅਕੀਦੇ) ਦੀ ਗਲ ਪੁੱਛਣ ਲੱਗੇ ਤਾਂ ਗੁਰੂ ਨਾਨਕ ਸਾਹਿਬ ਨੇ ਵੱਡਾ ਕੌਤਕ ਦਿਖਾ ਦਿੱਤਾ, ਕਿ ਕੁਦਰਤ ਨੂੰ ਕੋਈ ਜਾਣ ਨਹੀਂ ਸਕਦਾ।

**ਕਚਾ ਰੰਗ ਕੁਸੁੰਭ ਕਾ** – ਸ਼ੁਭ ਅਮਲਾਂ ਤੋਂ ਬਿਨਾਂ ਹਿੰਦੂ ਅਤੇ ਮੁਸਲਮਾਨ ਦੋਹਾਂ ਨੂੰ ਹੀ ਦਰਗਾਹ ਵਿਚ ਆਦਰ ਨਹੀਂ ਮਿਲੇਗਾ। ਇਹ ਦਿਖਾਵੇ ਦੇ ਕੰਮ ਕਸੁੰਭੇ ਦੇ ਫੁਲ ਦੇ ਰੰਗ ਵਰਗੇ ਹਨ।

**ਪਾਣੀ ਧੋਤੈ ਥਿਰ ਨ ਰਹੋਈ** – ਜੋ ਪਾਣੀ ਨਾਲ ਧੋਤਿਆਂ ਥਿਰ ਨਹੀਂ ਰਹਿਣੇ ਭਾਵ ਪਰਖ ਵੇਲੇ ਪੂਰੇ ਨਹੀਂ ਉਤਰਨੇ।

**ਕਰਨ ਬਖੀਲੀ ਆਪ ਵਿਚ** – ਇਹ ਦੋਹੇਂ ਆਪੋ ਵਿਚ ਇਕ ਦੂਜੇ ਦੀ ਨਿੰਦਾ, ਈਰਖਾ ਅਤੇ ਚੁਗਲੀ ਕਰਦੇ ਹਨ ਪਰ ਜਿਸ ਰਾਮ ਰਹੀਮ ਦੀ ਨਿੰਦਾ ਕਰਦੇ ਹਨ ਉਹ ਤਾਂ ਇਕ ਥਾਂ ਖੜ੍ਹੇ ਹਨ, ਇੱਕੋ ਵਸਤੂ ਹਨ।

**ਰਾਹ ਸ਼ੈਤਾਨੀ ਦੁਨੀਆ ਗੋਈ** – ਦੁਨੀਆਂ ਦੇ ਲੋਕ ਸ਼ੈਤਾਨੀ ਬਦੀਆਂ ਅਤੇ ਪਾਪਾਂ ਵਾਲੇ ਪਾਸੇ ਲੱਗੇ ਹੋਏ ਹਨ।

**ਅਮਲੀ** amlī
ਵਿਸ਼ੇਸ਼ਣ
ਅਮਲਾਂ ਨਾਲ ਸਬੰਧਤ, ਹਕੀਕੀ, ਯਥਾਰਥਕ

## ਅਮਲੀ ਜੀਵਨ ਕਠਨ ਘਾਟੀ ਹੈ
amlī jiwan kaṭhan kā̀ṭī hɛ

ਸਤਿਗੁਰ ਦੀ ਸਿੱਖਿਆ ਨਾਲ ਜੀਵਨ ਦਾ ਇਕ ਨਮੂਨਾ ਉਸਰਦਾ ਹੈ ਅਤੇ ਜਿਸ ਤੇ ਚਲਦਿਆਂ ਨਮੂਨੇ ਦਾ ਵਿਅਕਤੀ ਪੈਦਾ ਹੁੰਦਾ ਹੈ। ਇਹ ਵਿਅਕਤੀ ਆਪ ਵੀ ਸੁਖੀ ਹੁੰਦਾ ਹੈ ਅਤੇ ਦੂਜਿਆਂ ਲਈ ਵੀ ਸੁਖਦਾਈ ਸਾਬਤ ਹੁੰਦਾ ਹੈ। ਪਰ ਅਮਲੀ ਜੀਵਨ ਵਿਚ ਅਜਿਹੇ ਨਮੂਨੇ ਦੇ ਵਿਅਕਤੀ ਅੱਗੇ ਬਹੁਤ ਮੁਸ਼ਕਲਾਂ ਆਉਂਦੀਆਂ ਹਨ। ਜੀਵਨ ਦਾ ਪੰਧ ਕਾਂਨ ਘਾਟੀ ਵਿੱਚੋਂ ਗੁਜਰਨਾ ਹੈ। ਆਉਣ ਵਾਲੀਆਂ ਮੁਸ਼ਕਲਾਂ ਦਾ ਟਾਕਰਾ ਅੰਦਰਲੇ ਟਿਕਾਉ ਤੇ ਟਿਕਿਆਂ ਹੀ ਹੋ ਸਕਦਾ ਹੈ।

ਸਤਿਗੁਰਾਂ ਨੇ ਆਦਮੀ ਨੂੰ ਇਕ **ਜੀਵਨ ਦਾ ਨਮੂਨਾ** ਦਿੱਤਾ ਤੇ ਉਸ **ਨਮੂਨੇ ਦੇ ਆਦਮੀ** ਬਣਾਏ ਜੋ ਆਪਣੇ ਲਈ ਸੁਖ ਰੂਪ ਤੇ ਜੱਗ ਲਈ ਸੁਖਦਾਈ ਹੋਏ। ਹੁਣ ਜੋ ਟੁਰੇਗਾ, ਅਮਲ ਕਰੇਗਾ, ਉਸ ਦਾ ਜੀਵਨ ਦਿਮਾਗੀ ਤੇ ਖ਼ਿਆਲੀ ਤਸਵੀਰਾਂ ਨਾਲੋਂ ਕੁਛ **ਅੱਡਰਾਪਨ** ਦੱਸੇਗਾ। ਉਸਦੇ ਅੱਗੇ ਅਮਲੀ ਮੁਸ਼ਕਲਾਂ ਨੇ ਆਉਣਾ ਹੈ ਤੇ ਉਸ ਵੇਲੇ ਪਤਾ ਲੱਗਣਾ ਹੈ ਕਿ 'ਅੰਦਰਲਾ' ਕਿੰਨਾ ਕੁ ਆਪਣੇ ਆਪੇ ਤੇ ਅਰ **ਆਪਣੇ ਕੇਂਦਰ ਦੇ ਅਸਰ ਤੇ ਟਿਕਿਆ** ਹੈ, ਕਿੰਨਾ **ਭਰੋਸਾ ਅਕਾਲ ਪੁਰਖ ਤੇ** ਆਯਾ ਹੈ ਤੇ ਆਪਣੇ ਅਸਲੀ ਆਪੇ ਦੇ ਆਸਰੇ ਵਾਹਿਗੁਰੂ ਜੀ ਤੇ ਟਿਕਿਆ ਹੈ। ਹੁਣ ਜੋ ਦ੍ਰਿਸ਼ਟਮਾਨ ਦੇ **ਰੰਗ ਵਟੀਜ ਰਹੇ ਹਨ** ਤੇ ਅਦਲਾ ਬਦਲੀ ਜਾਰੀ ਹੈ, ਇਹ ਉਸਦੇ ਅਦਰਲੇ ਟਿਕ ਗਏ ਟਿਕਾਓ ਨੂੰ ਆਪਣੇ ਨਾਲ ਹਿਲਾ ਹਿਲਾ ਕੇ ਦੁਖੀ ਨਹੀਂ ਕਰ ਰਹੇ ਤੇ **ਅੰਧਕਾਰ ਵਿਚ ਨਹੀਂ ਮਿਟ ਰਹੇ।** ਹਾਂ, ਇਹ **ਅਮਲੀ ਜੀਵਨ ਕਠਨ ਘਾਟੀ ਹੈ।**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੧੧

ਅਮਲੀ amlī

ਅਮਲੀ ਜੀਵਨ ਕਠਨ ਘਾਟੀ ਹੈ
amlī jiwan kaṭhan kā̀ṭī hɛ

ਨਮੂਨੇ ਦੇ ਆਦਮੀ namūne de ādmi

ਜੀਵਨ ਦਾ ਨਮੂਨਾ jīwan dā namūnā

ਅੱਡਰਾਪਨ aḍḍarāpan

ਆਪਣੇ ਕੇਂਦਰ ਦੇ ਅਸਰ ਤੇ ਟਿਕਿਆ
āpṇe kẽdar de asar te ṭikiā

ਭਰੋਸਾ ਅਕਾਲ ਪੁਰਖ ਤੇ
paròsā akāl purakh te

ਰੰਗ ਵਟੀਜ ਰਹੇ ਹਨ
rãg waṭīj rahe han

ਅੰਧਕਾਰ ਵਿਚ ਨਹੀਂ ਮਿਟ ਰਹੇ
ā́dkār wič nahī̃ miṭ rahe

## ਅਮਲੀ ਰੱਬ ਵਰਗੇ ਸੇਵਾ ਕਰੀਏ
amlī rab warge sewā karīe

ਅਫੀਮ ਖਾਣ ਵਾਲੇ ਅਮਲੀ ਦੇ ਲੜ ਲੱਗ ਕੇ ਪਤਨੀ ਦੀ ਜਿੰਦਗੀ ਬਰਬਾਦ ਹੋ ਜਾਂਦੀ ਹੈ। ਉਹ ਵਿਚੋਲੇ ਦੇ ਪੁੱਤਾਂ ਨੂੰ ਪੁਣਦੀ ਹੈ (ਮਰ ਜਾਣ ਦੀਆਂ ਦੁਰਸੀਸਾਂ ਦਿੰਦੀ ਹੈ) ਜਿਸ ਨੇ ਉਸ ਦਾ ਅਮਲੀ ਨਾਲ ਰਿਸ਼ਤਾ ਕਰਵਾ ਦਿੱਤਾ ਪਰ ਅਮਲੀ ਹੈ ਜੋ ਨਸ਼ੇ ਦੇ ਲੋਰ ਵਿਚ ਆ ਕੇ ਅਫੀਮ ਨਾਲ ਸੁਰਗਾਂ ਦੀਆਂ ਪੌੜੀਆਂ ਵਿਚ ਜਾ ਬੈਠਦਾ ਹੈ ਅਤੇ ਆਪਣੇ ਆਪ ਨੂੰ ਰੱਬ ਦੇ ਬਰਾਬਰ ਮੰਨਦਾ ਹੈ।

> **ਫੀਮ ਖਾਣਗੇ, ਸੁਰਗਾਂ ਨੂੰ ਜਾਣਗੇ।**
> ਫੀਮ ਖਾਣਗੇ,ਫੀਮ ਖਾਣਗੇ
> ਸੁਰਗਾਂ ਨੂੰ ਜਾਣਗੇ।
> ਫੀਮ ਖਾਣਗੇ।
> ਨਿੰਦੀਏ ਨਾ ਸੁਰਗਾਂ ਨੂੰ ਅੜੀਏ।
> **ਅਮਲੀ ਰੱਬ ਵਰਗੇ ਸੇਵਾ ਕਰੀਏ।**
> **ਪੁੱਤ ਮਰਨ ਵਿਚੋਲਿਆ ਤੇਰੇ,**
> ਪੁੱਤ ਮਰਨ ਵਿਚੋਲਿਆ ਤੇਰੇ,
> **ਲੜ ਲਾਈ ਅਮਲੀ ਦੇ** ਅਮਲੀ।
> ਵੇ **ਤੇਰੇ ਦੁੱਖੜੇ ਨੇ ਕੀਤੀ ਕਮਲੀ।**
>
> ਬੋਲ ਪੰਜਾਬਣ ਦੇ, II, ੨੨

**ਅਮਲੀ** amlī

**ਅਮਲੀ ਰੱਬ ਵਰਗੇ ਸੇਵਾ ਕਰੀਏ**
amlī rab warge sewā karīe

**ਫੀਮ ਖਾਣਗੇ ਸੁਰਗਾਂ ਨੂੰ ਜਾਣਗੇ**
fīm khāṇge surgā̃ nū̃ jāṇge

**ਪੁੱਤ ਮਰਨ ਵਿਚੋਲਿਆ ਤੇਰੇ**
put marn wičoliā tere

**ਲੜ ਲਾਈ ਅਮਲੀ ਦੇ** laṛ lāī amlī de

**ਤੇਰੇ ਦੁੱਖੜੇ ਨੇ ਕੀਤੀ ਕਮਲੀ**
tere dukkhṛe ne kītī kamḷī

**ਅਮਲੀ ਰਚਨ ਅਮਲੀਆ ਸੋਫੀ ਸੋਫੀ ਮੇਲ ਕਰੰਦੇ**
amlī račan amlīā sofī sofī mel krãde

ਗੁਰਸਿਖ ਸਾਧ ਸੰਗਤ ਵਿਚ ਰਹਿੰਦੇ ਹਨ। ਹੋਰ ਸਾਰੇ ਆਪਣੇ ਆਪਣੇ ਕਰਮਾਂ ਅਨੁਸਾਰ ਆਪਣੇ ਭੀੜੇ ਰਾਹਾਂ ਵਿਚ ਜਕੜੇ ਜਾਂਦੇ ਹਨ, ਅਮਲੀ, ਅਮਲ ਵਿਚ, ਜੁਆਰੀਆ, ਜੂਏ ਵਿਚ, ਦੁਖਿਆਰੇ, ਦੁੱਖਾਂ ਵਿਚ।

**ਅਮਲੀ ਰਚਨ ਅਮਲੀਆ ਸੋਫੀ ਸੋਫੀ ਮੇਲ ਕਰੰਦੇ॥** ਜੂਆਰੀ ਜੂਆਰੀਆਂ **ਵੇਕਰਮੀ** ਵੇਕਰਮ ਰਚੰਦੇ॥ **ਚੋਰਾਂ** ਚੋਰਾਂ ਪਿਰਹੜੀ **ਠਗ** ਠਗ ਮਿਲ ਦੇਸ ਠਗੰਦੇ॥ ਮਸਕਰਿਆਂ ਮਿਲ **ਮਸਕਰੇ ਚੁਗਲਾਂ ਚੁਗਲ** ਉਮਾਹ ਮਿਲੰਦੇ॥ **ਮਨਤਾਰੂ ਮਨਤਾਰੂਆ** ਤਾਰੂ ਤਾਰੂ ਤਾਰ ਤਰੰਦੇ॥ **ਦੁਖਿਆਰੇ ਦੁਖਿਆਰਿਆਂ** ਮਿਲ ਮਿਲ ਅਪਣੇ ਦੁਖ ਰੁਵੰਦੇ॥ **ਸਾਧ ਸੰਗਤ ਗੁਰ ਸਿਖ ਵਸੰਦੇ** ॥੪॥

ਵਾਰਾਂ ਭਾਈ ਗੁਰਦਾਸ, ੫

**ਅਮਲੀਆ** amlīā

**ਵੇਕਰਮੀ** wekarmī

**ਚੋਰਾਂ** čorā̃

**ਠਗ** ṭhag

**ਮਸਕਰੇ** maskare

**ਚੁਗਲਾਂ ਚੁਗਲ** čuglā̃ čugal

**ਮਨਤਾਰੂ ਮਨਤਾਰੂਆ** mantārū mantārūā

**ਦੁਖਿਆਰੇ ਦੁਖਿਆਰਿਆਂ** dukhiāre dukhiāriā̃

**ਸਾਧ ਸੰਗਤ ਗੁਰ ਸਿਖ ਵਸੰਦੇ** sā́d sāgat gur sikh wsāde

**ਅਮਲੀਆ** – ਨਸ਼ਾ/ਅਮਲ ਕਰਨ ਵਾਲੇ।

**ਵੇਕਰਮੀ** – ਅਮਲੀ ਅਮਲੀਆਂ ਨਾਲ ਮਿਲ ਬਹਿੰਦੇ ਅਤੇ ਸੋਫੀ (ਜੋ ਅਮਲ ਤੋਂ ਪਰਹੇਜ਼ ਕਰਦੇ ਹਨ) ਸੋਫੀਆਂ ਨਾਲ ਮਿਲਦੇ ਹਨ। ਜੂਆ ਖੇਢਣ ਵਾਲੇ ਜੂਆ ਖੇਢਣ ਵਾਲਿਆਂ ਨਾਲ ਅਤੇ ਕੁਕਰਮੀ ਕੁਕਰਮ ਕਰਨ ਵਾਲਿਆਂ ਨਾਲ ਮਿਲਦੇ ਮਿਲਾਉਂਦੇ ਹਨ।

**ਚੋਰਾਂ** – ਚੋਰਾਂ ਦੀ ਪ੍ਰੀਤੀ ਅਤੇ ਪਿਆਰ ਚੋਰਾਂ ਨਾਲ ਹੁੰਦੀ ਹੈ।

**ਠਗ** – ਠੱਗਾਂ ਦੀ ਦੋਸਤੀ ਠੱਗਾਂ ਨਾਲ ਹੁੰਦੀ ਹੈ ਜੋ ਰਲ ਕੇ ਲੋਕਾਂ ਨੂੰ ਠਗਦੇ ਹਨ।

**ਮਸਕਰੇ** – ਮਖੌਲੀਏ (ਹਾਸਾ ਠੱਠਾ ਕਰਨ ਵਾਲੇ) ਲੋਕ ਮਖੌਲੀਆਂ ਨਾਲ ਮਿਲ ਕੇ ਖੁਸ਼ ਹੁੰਦੇ ਹਨ।

**ਚੁਗਲਾਂ ਚੁਗਲ** – ਨਿੰਦਕ, ਨਿੰਦਕਾਂ ਨੂੰ ਮਿਲ ਕੇ ਖੁਸ਼ ਹੁੰਦੇ ਹਨ।

**ਮਨਤਾਰੂ ਮਨਤਾਰੂਆ** – ਜਿਹੜੇ ਤਰ ਨਹੀਂ ਸਕਦੇ, ਉਹ ਅਨਤਾਰੂਆਂ ਨਾਲ ਮੇਲ ਰਖਦੇ ਹਨ ਅਤੇ ਤਰ ਸਕਣ ਵਾਲੇ ਤਰਨ ਵਾਲਿਆਂ ਨਾਲ ਮਿਲ ਕੇ ਤਰਨ ਦਾ ਆਨੰਦ ਲੈਂਦੇ ਹਨ।

**ਦੁਖਿਆਰੇ ਦੁਖਿਆਰਿਆਂ** – ਦੁਖੀਏ ਨੂੰ ਦੁਖਿਆਰਿਆਂ ਦੀ ਗਲ ਬਾਤ ਚੰਗੀ ਲਗਦੀ ਹੈ ਅਤੇ ਉਹ ਆਪੋ ਵਿਚ ਮਿਲ ਬੈਠ ਕੇ ਦੁਖ ਫੋਲਦੇ ਹਨ।

**ਸਾਧ ਸੰਗਤ ਗੁਰ ਸਿਖ ਵਸੰਦੇ** – ਪਰ ਗੁਰਸਿਖ ਦੀ ਪ੍ਰੀਤੀ ਸਾਧ ਸੰਗਤ ਵਿਚ ਹੁੰਦੀ ਹੈ ਇਸ ਲਈ ਉਹ ਸਾਧ ਸੰਗਤ ਵਿਚ ਹੀ ਵਸਦੇ ਹਨ। ਉਹ ਸਾਧ ਸੰਗਤ ਦੇ ਰੱਬੀ ਖ਼ਿਆਲਾਂ ਅਤੇ ਵਿਚਾਰਾਂ ਵਿਚ ਹੀ ਲੱਗੇ ਰਹਿੰਦੇ ਹਨ ਉਹਨਾਂ ਨੂੰ ਹੋਰ ਕੋਈ ਗਲ ਚੰਗੀ ਨਹੀਂ ਲਗਦੀ।

**ਅੰਮੜੀ** ãmṛī

**ਵਿਸ਼ੇਸ਼ਣ**

**ਭੈਣ, ਮਾਂ ਜਾਈ**

**ਅੰਮੜੀ ਜਾਈਏ ਰੋ ਰੋ ਭਿਜਦੇ ਰੁਮਾਲ**
ãmṛī jāīe ro ro pìjde rumāl

ਪੇਕੇ ਘਰ ਤੋਂ ਵਿਦਾ ਹੋਣ ਵੇਲੇ ਲੜਕੀ ਆਪਣੇ ਮਾਂ-ਬਾਪ ਨਾਲ ਵਿਆਹ ਤੋਂ ਬਾਅਦ ਹੋਣ ਵਾਲੇ ਵਿਛੋੜੇ ਅਤੇ ਦੁਖ ਬਾਰੇ ਉਹਨਾਂ ਤੋਂ ਜਾਨਣਾ ਚਾਹੁੰਦੀ ਹੈ ਕਿ ਧੀਆਂ ਨੂੰ ਤੋਰ ਕੇ ਭਾਵ ਵਿਆਹ ਤੋਂ ਡੋਲੀ ਵੇਲੇ ਹੋਏ ਵਿਛੋੜੇ ਦਾ ਕੀ ਅਹਿਸਾਸ ਹੁੰਦਾ ਹੈ। ਮਾਂ-ਪਿਉ ਇਹਨਾਂ ਸਤਰਾਂ ਵਿਚ ਆਪਣੀ ਧੀ ਦੇ ਵਿਛੋੜੇ ਬਾਰੇ ਅੰਦਰੂਨੀ ਦੁਖ ਦਾ ਬਿਆਨ ਕਰਕੇ ਕਹਿੰਦੇ ਕਿ ਉਹ ਅੰਦਰ ਵੜ ਵੜ ਰੋਂਦੇ ਹਨ ਅਤੇ ਇਹ ਦਰਦ ਕਿਸੇ ਨੂੰ ਦਸ ਵੀ ਨਹੀਂ ਸਕਦੇ। ਇਸੇ ਤਰ੍ਹਾਂ ਭਰਾ ਵੀ ਇਸ ਵਿਛੋੜੇ ਬਾਰੇ ਕਹਿਦਾ ਹੈ ਕਿ ਰੋ-ਰੋ ਕੇ ਉਸ ਦੇ ਰੁਮਾਲ ਭਿਜ ਗਏ ਹਨ ਕਿਉਂਕਿ ਉਸ ਦੀ ਅੰਮੜੀ ਜਾਈ ਹੁਣ ਬਿਗਾਨੇ ਘਰ ਚਲੀ ਜਾਏਗੀ ਅਤੇ ਬਾਅਦ ਵਿਚ ਉਸ ਨੂੰ ਬਚਪਨ ਦੀਆਂ ਯਾਦਾਂ ਸਤਾਉਂਦੀਆਂ

ਰਹਿਣਗੀਆਂ।

ਸੱਚ ਦੱਸੀ ਮਾਂਏ ਮੇਰੀਏ ਨੀ,
ਮਾਂਏ ਰਾਣੀਏ ਨੀ, ਕਿਹਾ ਕੁ ਲਗਦਾ ਚਿੱਤ,
**ਧੀਆਂ ਸਹੁਰੇ ਤੋਰਕੇ** ਨੀ?
ਕੀ ਦੱਸਾ ਧੀਏ ਮੇਰੀਏ ਨੀ,
**ਲਾਡਾਂ ਪਾਲੀਏ** ਨੀ,
**ਅੰਦਰ ਵੜ ਰੋਵਾਂ**,
**ਧੀਆਂ ਸਾਹੁਰੇ ਤੋਰਕੇ** ਨੀ।
ਸੱਚ ਦੱਸੀਂ ਬਾਬਲ ਮੇਰਿਆ ਵੇ,
ਦੇਸਾਂ ਰਾਜਿਆਂ ਵੇ,
ਕਿਹਾ ਕੁ ਲਗਦਾ ਚਿਤ
ਧੀਆਂ ਸਾਉਰੇ ਤੋਰ ਕੇ ਵੇ?
ਕੀ ਦੱਸਾ ਧੀਏ ਮੇਰੀਏ ਨੀ,
**ਲਾਡਾਂ ਪਾਲੀਏ** ਨੀ,
ਬੈਠ ਹਵੇਲੀਏ ਰੋਵਾਂ,
ਧੀਆਂ ਸਾਉਰੇ ਤੋਰ ਕੇ ਨੀ।
ਸੱਚ ਦੱਸੀ ਵੀਰ ਮੇਰਿਆ,
ਵੇ **ਅੰਮੜੀ ਜਾਇਆ**,
ਕਿਹਾ ਕੁ ਚਿਤ ਲਗਦਾ ਭੈਣਾਂ ਤੁਰ ਕੇ?
ਕੀ ਦੱਸਾ ਭੈਣੇ ਮੇਰੀਏ ਨੀ
**ਅੰਮੜੀ ਜਾਈਏ ਰੋ-ਰੋ ਭਿਜਦੇ ਰੁਮਾਲ**
ਭੈਣਾਂ ਸਹੁਰੇ ਤੋਰ ਕੇ ਨੀ।

ਬੋਲ ਪੰਜਾਬਣ ਦੇ, II, ੭੧-੭੨

ਅੰਮੜੀ ãmṛī

ਅੰਮੜੀ ਜਾਈਏ ਰੋ ਰੋ ਭਿਜਦੇ ਰੁਮਾਲ
ãmṛī jāīe ro ro pìjde rumāl

ਧੀਆਂ ਸਹੁਰੇ ਤੋਰਕੇ tīā̃ sóre torke

ਲਾਡਾਂ ਪਾਲੀਏ lāḍā̃ pāḷīe

ਅੰਦਰ ਵੜ ਰੋਵਾਂ ãdar waṛ rõwā̃

**ਅੰਮਾਂ** ãmā̃
ਨਾਂਵ ਇਸਤਰੀਲਿੰਗ
ਮਾਤਾ, ਮਾਂ, ਅੰਮਾਂ ਬਾਬਾ ਬੇਟੀ ਬੇਟਾ;
ਪਰਿਵਾਰ, ਕਬੀਲਾ

**ਅੰਮਾਂ ਬਾਬਾ ਬੇਟੀ ਬੇਟਾ,ਪੁੱਛ ਵੇਖਾ ਕਿਉਂ ਰੋਂਦੇ ਨੀ**

ãmā̃ bābā beṭī beṭā puč̣h wekhā̃ kiõ rõde nī

ਜਦੋਂ ਮਨੁਖ ਦੀ ਮ੍ਰਿਤੂ ਹੋ ਜਾਂਦੀ ਹੈ ਤਾਂ ਉਸਦੇ ਸਕੇ ਸੰਬੰਧੀ ਰੋਣ-ਕੁਰਲਾਉਣ ਲਗ ਪੈਂਦੇ ਹਨ। ਉਸਦੇ ਵਾਰਸ ਉਸਦੀ ਮ੍ਰਿਤਕ ਦੇਹ ਦੇ ਕੋਲ ਆ ਕੇ ਖਲੋ ਜਾਂਦੇ ਹਨ। ਮਨੁਖ ਆਪਣੀ ਸਾਰੀ ਜਿੰਦਗੀ ਆਪਣੇ ਪਰਿਵਾਰ ਦੀ ਖੁਸ਼ੀ ਵਾਸਤੇ ਹੀ ਕਮਾਈ ਕਰਦਿਆਂ ਗੁਜ਼ਾਰ ਦਿੰਦਾ ਹੈ। ਇਥੇ ਕਵੀ ਮਨੁਖ ਨੂੰ ਮ੍ਰਿਤੂ ਤੋਂ ਬਾਅਦ ਆਉਣ ਵਾਲੇ ਜੀਵਨ ਬਾਰੇ ਸੁਚੇਤ ਕਰਦਿਆਂ ਆਖਦਾ ਹੈ ਕਿ ਹੇ ਮਨੁਖ! ਤੂੰ ਇਸ ਸੰਸਾਰ ਵਿਚ ਆਖਰ ਕਿੰਨਾ ਕੁ ਚਿਰ ਰਹਿਣਾ ਹੈ? ਇਸ ਦੁਨੀਆਂ ਅਤੇ ਆਪਣੇ ਪਰਿਵਾਰ ਵਿਚ ਹੀ ਮਸਤ ਹੋ ਕੇ ਨਾ ਰਹਿ ਬਲਕਿ ਰਬ ਨੂੰ ਯਾਦ ਕਰ ਅਤੇ ਆਪਣੇ ਆਉਣ ਵਾਲੇ ਜੀਵਨ ਵਿਚ ਰਬ ਦੀਆਂ ਰਹਿਮਤਾਂ ਪ੍ਰਪਤ ਕਰਨ ਲਈ ਨੇਕ ਅਮਲ ਕਰ।

ਹਿਜਾਬ ਕਰੇਂ ਦਰਵੇਸ਼ੀ ਕੋਲੋ ਤੋਂ ਭਾਵ ਦਰਵੇਸ਼ਾਂ ਦੀਆਂ ਨਸੀਹਤਾਂ ਤੇ ਪਰਦਾ ਪਾਉਣਾ ਅਥਵਾ ਉਨ੍ਹਾਂ ਨੂੰ ਨਜ਼ਰ-ਅੰਦਾਜ਼ ਕਰਨਾ ਹੈ।

ਅੰਮਾਂ ਬਾਬਾ ਬੇਟੀ ਬੇਟਾ,
ਪੁਛ ਵੇਖਾਂ ਕਿਉਂ ਰੋਂਦੇ ਨੀ,
ਰੰਨਾਂ ਕੰਜਕਾਂ ਭੈਣਾਂ ਭਾਈ,
ਵਾਰਸ ਆਣ ਖਲੋਂਦੇ ਨੀ।
ਇਹ ਜੋ ਲੁੱਟਦੇ ਤੂੰ ਨਹੀਂ ਲੁੱਟਦਾ,
ਮਰ ਕੇ ਆਪ ਲੁਟਾਵੇਂਗਾ,
ਹਿਜਾਬ ਕਰੇ ਦਰਵੇਸ਼ੀ ਕੋਲੋਂ,
ਕਦ ਤਕ ਹੁਕਮ ਚਲਾਵੇਂਗਾ।

ਬੁੱਲੇ ਸ਼ਾਹ, ੨੭

ਅੰਮਾਂ ãmā̃

ਅੰਮਾਂ ਬਾਬਾ ਬੇਟੀ ਬੇਟਾ
ãmā̃ bābā beṭī beṭā
ਪੁਛ ਵੇਖਾਂ ਕਿਉਂ ਰੋਦੇ ਨੀ
puč̣h wekhā̃ kiõ rõde nī
ਇਹ ਜੋ ਲੁੱਟਦੇ ਤੂੰ ਨਹੀਂ ਲੁੱਟਦਾ
é jo luṭde tū̃ nahī luṭdā
ਮਰ ਕੇ ਆਪ ਲੁਟਾਵੇਂਗਾ
marke āp luṭāwẽgā
ਹਿਜਾਬ ਕਰੇ ਦਰਵੇਸ਼ੀ ਕੋਲੋ
hijāb kare darwešī kolõ
ਕਦ ਤਕ ਹੁਕਮ ਚਲਾਵੇਂਗਾ
kad tak hukm čalāwẽgā

**ਅੰਮਾ ਜਾਇਆ** ãmā jāiā
ਨਾਂਵ ਪੁਲਿੰਗ
ਸਕਾ ਭਰਾ, ਵੀਰ

**ਮੇਰੀ ਅੰਮੀ ਦਿਆ ਜਾਇਆ**

merī ãme diā jāiā

ਸਹੁਰੇ ਘਰ ਬੈਠੀ ਭੈਣ ਵੀਰ ਨੂੰ ਲੋਚਦੀ ਹੈ। ਹੱਥ ਵਿਚ ਦੁਧ ਦਾ ਕਟੋਰਾ ਫੜਿਆ ਭਰਾ ਨੂੰ ਪੀਣ ਲਈ ਆਖਦੀ ਹੈ।ਘਿਉ ਦੀ ਚੂਰੀ ਕੁੱਟਦੀ ਹੈ। ਚਾਹੁੰਦੀ ਹੈ, ਕਿ ਭਰਾ ਉਸ ਕੋਲ ਬੈਠ ਕੇ ਖਾਵੇ। ਭੈਣ ਭਰਾ ਕੋਲ ਆਪਣਾ ਦੁਖ

ਸੁਖ ਫੋਲਦੀ ਹੈ। ਮਾਂ ਜਾਇਆ ਭੈਣ ਦਾ ਦੁਖ ਸੁਣ ਕੇ ਅੱਖਾਂ ਭਰ ਲੈਂਦਾ ਹੈ ਅਤੇ ਪਾਲਕੀ ਤੇ ਬਿਠਾ ਕੇ ਉਸ ਨੂੰ ਆਪਣੇ ਘਰ ਭਾਵ ਪੇਕੇ ਲੈ ਆਉਂਦਾ ਹੈ।

**ਹੱਥ ਕਟੋਰਾ ਦੁਧ ਦਾ ਵੇ**
**ਮੈਂ ਦੇਖਾਂ ਤੂੰ ਪੀ,**
**ਖੁਸ਼ੀ ਮੇਰਾ ਜੀ**
ਮੈਂ **ਸਦਕੇ ਵਾਰੀ** ਵੇ ਹੇ।
ਘਿਉ ਦੀਆਂ ਕੁੱਟਾਂ ਚੂਰੀਆਂ
ਵੇ ਤੂੰ ਵਿਹੜੇ ਬਹਿ ਕੇ ਖਾ,
ਮੇਰੇ ਮਨ ਚਾਅ
ਸਦਕੇ ਵਾਰੀ ਵੇ ਹੇ।
**ਭੈਣ ਨੇ ਦੁੱਖ ਫੋਲਿਆ ਵੇ**
ਵੀਰ ਦੇ ਡੁਲ੍ਹੜੇ ਨੈਣ
ਨਾ ਰੋ ਕੇ ਰਹਿਣ
ਮੈਂ ਸਦਕੇ ਵਾਰੀ ਵੇ ਹੇ।
ਵੀਰਾ ਨੈਣ ਡੁਲ੍ਹਦਿਆਂ ਵੇ
**ਮੇਰੀ ਅੰਮੀ ਦਿਆ ਜਾਇਆ।**
ਤੇਰੀ ਤਾਂ ਰੋਵੇ ਬਲਾਅ
ਮੈਂ ਸਦਕੇ ਵਾਰੀ ਵੇ ਹੇ।
ਮੈਂ ਘੋੜੇ ਤੂੰ ਪਾਲਕੀ
ਨੀ ਬੀਬੀ ਪਿੱਛੇ ਪੰਜ ਅਸਵਾਰ
ਚੱਲੀਏ ਹੰਸਾਂ ਦੀ ਚਾਲ
ਮੈਂ ਸਦਕੇ ਵਾਰੀ ਵੇ ਹੇ।

ਬੋਲ ਪੰਜਾਬਣ ਦੇ, II, ੮੦

ਅੰਮਾ ਜਾਇਆ ãmā jāiā

ਮੇਰੀ ਅੰਮੀ ਦਿਆ ਜਾਇਆ
merī ãmī diā jāiā

ਹਥ ਕਟੋਰਾ ਦੁਧ ਦਾ
hath kṭorā dúd dā

ਵੇ ਮੈਂ ਦੇਖਾਂ ਤੂੰ ਪੀ
we mɛ̃ dekhā̃ tū̃ pī

ਖੁਸ਼ੀ ਮੇਰਾ ਜੀ khušī merā jī

ਭੈਣ ਨੇ ਦੁੱਖ ਫੋਲਿਆ
pɛ̀n ne dukh pholiā

ਤੇਰੀ ਤਾਂ ਰੋਵੇ ਬਲਾਅ
terī tā̃ rowe balā
ਚੱਲੀਏ ਹੰਸਾਂ ਦੀ ਚਾਲ
čallie hãsā̃ dī čāl

**ਅਮਾਨਤ** amānat
ਨਾਂਵ ਇਸਤਰੀਲਿੰਗ
ਸਪੁਰਦ ਕੀਤੀ ਵਸਤੂ ਆਦਿ, ਸੰਭਾਲਣ ਲਈ ਰਖੀ ਕਿਸੇ ਹੋਰ ਦੇ ਹਕ ਦੀ ਚੀਜ਼ ਆਦਿ

**ਇਹ ਅਮਾਨਤ ਹੈ** é amānat hɛ

ਧਨੀ ਆਦਮੀ ਲਈ ਗੁਰੂ ਸਿੱਖਿਆ ਹੈ ਕਿ ਉਹ ਆਪਣੇ ਧਨ ਨੂੰ ਹੋਰ ਵਿਲਾਸ ਤੇ ਫਜ਼ੂਲ ਕੰਮਾਂ ਉਤੇ ਨਾ ਖਰਚੇ, ਸਗੋਂ ਦੁਖੀਆਂ, ਨਿਰਧਨਾਂ ਅਤੇ ਹੋਰ ਲੋੜਵੰਦਾਂ ਦੀ ਮਦਦ ਕਰੇ। ਅਜਿਹਾ ਇਹ ਸੋਚ ਦੇ ਵੀ ਕਰਨਾ ਜਰੂਰੀ ਹੈ ਕਿਉਂ ਕਿ ਇਸ ਧਨ ਨੇ ਅਤੇ ਮਾਲਕ ਨੇ ਹਮੇਸ਼ਾ ਨਹੀਂ ਰਹਿਣਾ। ਧਨ ਨੂੰ ਆਪਣੀ ਜਾਇਦਾਦ ਨਹੀਂ ਸਗੋਂ ਗਰੀਬ

ਲੋਕਾਂ ਦੀ ਸਹਾਇਤਾ ਕਰਨ ਲਈ ਮਿਲੀ ਅਮਾਨਤ ਸਮਝਣਾ ਚਾਹੀਦਾ ਹੈ। ਮਨ ਦੀ ਨਿਰਮਲਤਾ, ਅਤੇ ਸਦਾ ਰਹਿਣ ਵਾਲੀ ਪ੍ਰਸੰਨਤਾ ਦੀ ਪ੍ਰਾਪਤੀ ਦਾ ਵੀ ਇਹੀ ਰਾਹ ਹੈ।

ਪਰ **ਸਾਦਾ ਸੁਥਰਾ ਭੋਜਨ**, **ਸਾਦਾ ਸੁਥਰਾ ਲੀੜਾ** ਵਰਤਿਆ ਕਰ ਤੇ ਜੋ ਧਨ ਤੇਰਾ ਨਿਰੇ ਭੋਗਾਂ ਵਿਚ ਲਗਦਾ ਹੈ, ਸੋ ਧਨ ਤੂੰ ਲੂਲੇ ਲੰਗੜੇ, ਅੰਨੇ, ਮਹਿੱਟਰ, ਵਿਧਵਾ, ਗ਼ਰੀਬ, ਮਥਾਜ, ਕਬੀਲਦਾਰ ਵਡਪਰਵਾਰੇ, ਅਣਖ ਵਾਲੇ ਪਰ ਲੋੜਵੰਦ ਅਰ ਹੋਰ ਐਸੇ ਦੁਖੀਆਂ ਦੀ ਮਦਦ ਪਰ ਲਾਇਆ ਕਰ।ਇਹ ਧਨ ਜੋ ਤੇਰੇ ਪਾਸ ਹੈ ਤੇਰਾ ਨਹੀਂ ਹੈ ਤੇ ਨਾ ਇਹ ਬਰਬਾਦ ਕਰਨ ਵਾਸਤੇ ਤੇਰੇ ਪਾਸ ਹੈ ਇਹ ਜੋ ਤੈਨੂੰ ਆਪਣੇ ਪਾਸ ਦੀਹਦਾ ਹੈ, **ਇਹ ਅਮਾਨਤ ਹੈ** ਜੋ **ਗਰੀਬ ਲੋਕਾਂ ਦੀ ਸਹਾਇਤਾ ਲਈ** ਸਮਝਕੇ ਦਿੱਤੀ ਗਈ ਹੈ। ਇਹ ਉਹਨਾਂ ਦੇ **ਦੁੱਖ ਦੂਰ ਕਰਨ ਲਈ ਦਾਰੂ** ਹੈ। ਜੇ ਤੂੰ ਏਹ ਨਿਮਾਣੇ ਤੇ ਰੋਗੀ ਕਰਨ ਵਾਲੇ ਭੋਗ ਤਿਆਗਕੇ ਲੋਕਾਂ ਨੂੰ ਸੁਖੀ ਕਰੇਂਗਾ,ਤਦ ਫਲ ਇਹ ਨਿਕਲੇਗਾ ਕਿ ਤੇਰਾ ਮਨ ਨਿਰਮਲ ਹੋਵੇਗਾ, ਉਸ ਵਿਚ ਪ੍ਰਸੰਨਤਾ ਰਿਹਾ ਕਰੇਗੀ ਅਰ ਉਹ **ਪ੍ਰਸੰਨਤਾ ਰੰਜ ਵਿਚ ਨਹੀਂ ਪਲਟੇਗੀ** ਤੇ ਮੌਤ ਉਸਨੂੰ ਸਮਾਪਤ ਨਹੀਂ ਕਰ ਸਕੇਗੀ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੯੪

ਅਮਾਨਤ amānat

ਇਹ ਅਮਾਨਤ ਹੈ é amānat hɛ

ਸਾਦਾ ਸੁਥਰਾ ਭੋਜਨ
sādā suthra pòjan

ਸਾਦਾ ਸੁਥਰਾ ਲੀੜਾ sādā suthra līṛā

ਗਰੀਬ ਲੋਕਾਂ ਦੀ ਸਹਾਇਤਾ ਲਈ
garib lokā̃ dī sahāitā laī

ਦੁਖ ਦੂਰ ਕਰਨ ਲਈ ਦਾਰੂ
dukh dūr karn laī dārū

ਪ੍ਰਸੰਨਤਾ ਰੰਜ ਵਿਚ ਨਹੀਂ ਪਲਟੇਗੀ
prasantā rãj wič nahī̃ palṭegī

**ਅੰਮਾਂ-ਬਾਬਾ** ãmā̃ bābā
ਨਾਂਵ, ਇਸਤਰੀਲਿੰਗ
ਮਾਂ-ਪਿਓ,ਵਡੇਰੇ, ਬਜ਼ੁਰਗ

**ਅੰਮਾਂ ਬਾਬੇ ਦੀ ਭਲਿਆਈ ਉਹ ਹੁਣ ਕੰਮ ਅਸਾਡੇ ਆਈ**

ãmā̃ bābe dī pàliāī ó huṇ kãm asāḍe āī

ਜੰਨਤ ਵਿਚ ਬੀਬੀ ਹੱਵਾ ਨੇ ਹਜ਼ਰਤ ਆਦਮ ਨੂੰ ਵਰਜਿਤ ਫਲ ਖਾਣ ਲਈ ਪ੍ਰੇਰਿਤ ਕੀਤਾ। ਹਜ਼ਰਤ ਆਦਮ ਤੋਂ ਹੋਈ ਇਸ ਭੁਲ/ਗੁਨਾਹ ਕਾਰਨ ਅੱਲਾਹ ਨੇ ਦੋਵਾਂ ਨੂੰ ਜੰਨਤ ਵਿੱਚੋਂ ਨਿਕਲ ਜਾਣ ਦਾ ਹੁਕਮ ਦਿਤਾ। ਕਵੀ ਇਸੇ ਘਟਨਾ ਦਾ ਜਿਕਰ ਕਰਦਿਆਂ ਆਖਦਾ ਹੈ ਕਿ ਆਪਣੇ ਵਡੇ ਵੱਡੇਰਿਆਂ ਤੋਂ ਹੋਈ ਇਸ ਭੁਲ ਕਾਰਨ ਹੀ ਅਸੀਂ ਇਸ ਸੰਸਾਰ ਵਿਚ ਆਏ

ਹਾਂ। ਇਹ ਮਨੁੱਖੀ ਜੀਵਨ ਇਕ ਇਲਾਹੀ ਅਜ਼ਮਾਇਸ਼ ਹੈ। ਮਨੁਖ ਨੂੰ ਰਬੀ ਹੁਕਮਾਂ ਦੀ ਪਾਲਣਾ ਕਰਨ/ਨੇਕ ਅਮਲ ਕਰਨ ਜਾਂ ਬੁਰੇ ਅਮਲ ਕਰਨ ਦੀ ਸੀਮਤ ਰੂਪ ਵਿਚ ਅਜ਼ਾਦੀ ਦਿੱਤੀ ਗਈ ਹੈ। ਕਵੀ ਅਨੁਸਾਰ ਬੀਬੀ ਹੱਵਾ ਨੇ ਸ਼ੈਤਾਨ ਦਾ ਕਹਿਣਾ ਮੰਨ ਕੇ ਹਜ਼ਰਤ ਆਦਮ ਨੂੰ ਵਰਜਿਤ ਫਲ ਖਾਣ ਲਈ ਪ੍ਰੇਰਿਤ ਕੀਤਾ। ਇਸ ਭੁਲ ਕਾਰਨ ਹੀ ਮਨੁੱਖੀ ਜੀਵਨ ਰਬੀ ਇਮਤਿਆਨ ਅਤੇ ਦੁਨੀਆਵੀ ਦੁੱਖਾਂ, ਲੜਾਈ ਝਗੜਿਆਂ ਦਾ ਸ਼ਿਕਾਰ ਹੋਇਆ ਹੈ। ਵਰਜਿਤ ਫਲ ਸੰਬੰਧੀ ਇਸਲਾਮੀ ਰਵਾਇਤਾਂ ਵਿਚ ਆਮ ਤੌਰ 'ਤੇ ਕਣਕ ਦਾ ਹੀ ਜ਼ਿਕਰ ਕੀਤਾ ਗਿਆ ਹੈ। ਕਵੀ ਨੇ ਵੀ ਇੱਥੇ ਸਪਸ਼ਟ ਰੂਪ ਵਿਚ ਕਣਕ ਦਾ ਹੀ ਉਲੇਖ ਕੀਤਾ ਹੈ।

> **ਅੰਮਾਂ ਬਾਬੇ ਦੀ ਭਲਿਆਈ,**
> **ਉਹ ਹੁਣ ਕੰਮ ਅਸਾਡੇ ਆਈ।**
> ਅੰਮਾਂ ਬਾਬਾ ਹੋਰ ਦੋ ਰਾਹਾਂ ਦੇ,
> **ਪੁੱਤਰ ਦੀ ਵਡਿਆਈ।**
> **ਦਾਣੇ ਉੱਤੇ ਗੁੱਤ ਬਿਗੁੱਤੀ,**
> **ਘਰ ਘਰ ਪਈ ਲੜਾਈ।**
> **ਅਸਾਂ ਕਜੀਏ ਤਦਾਹੀਂ** ਜਾਲੇ,
> ਜਦਾਂ ਕਣਕ ਉਨ੍ਹਾਂ ਟਰਘਾਈ।
> **ਖਾਏ ਖ਼ੈਰਾਤੇਂ ਫਾਟੀਏ ਜੁੰਮਾ,**
> **ਉਲਟੀ ਦਸਤਕ ਲਾਈ।**
> **ਬੁੱਲ੍ਹਾ ਤੋਤੇ ਮਾਰ ਬਾਗਾਂ ਥੀਂ ਕੱਢੇ,**
> **ਉੱਲੂ ਰਹਿਣ ਉਸ ਜਾਈ।**

ਬੁੱਲੇ ਸ਼ਾਹ, ੮

ਅੰਮਾਂ-ਬਾਬਾ ãmā̃ bābā

**ਅੰਮਾਂ ਬਾਬੇ ਦੀ ਭਲਿਆਈ**
ãmā̃ bābe dī pàliāī

**ਉਹ ਹੁਣ ਕੰਮ ਅਸਾਡੇ ਆਈ**
ó huṇ kãm asāḍe āī

**ਪੁੱਤਰ ਦੀ ਵਡਿਆਈ** puttar dī waḍiāī

**ਦਾਣੇ ਉੱਤੇ ਗੁੱਤ ਬਿਗੁੱਤੀ**
dāṇe utte gut wiguttī

**ਘਰ ਘਰ ਪਈ ਲੜਾਈ**
kàr kàr paī lṛāī

**ਅਸਾਂ ਕਜੀਏ ਤਦਾਹੀਂ ਜਾਲੇ**
asā̃ kajīe tadāhī̃ jāle

**ਖਾਏ ਖ਼ੈਰਾਤੇਂ ਫਾਟੀਏ ਜੁੰਮਾ**
khāe khɛrātẽ phāṭīe jũmā

**ਉਲਟੀ ਦਸਤਕ ਲਾਈ** ultī dastak lāī

**ਬੁੱਲ੍ਹਾ ਤੋਤੇ ਮਾਰ ਬਾਗਾਂ ਥੀਂ ਕੱਢੇ**
bullā tote mār bāgā̃ thī̃ káḍḍe

**ਉੱਲੂ ਰਹਿਣ ਉਸ ਜਾਈ**
ullū rɛ́ṇ us jāī

**ਅਮੀਰਾਂ ਦੇ ਚੋਜ** amīrā̃ de čoj
ਨਾਂਵ ਪੁਲਿੰਗ
ਕੇਵਲ ਅਮੀਰੀ ਵਿਖਾਉਣ ਲਈ ਕੀਤੇ ਬਣਾਉਟੀ ਅਤੇ ਫੋਕੇ ਵਿਹਾਰ

**ਅਮੀਰਾਂ ਦੇ ਚੋਜ ਰੋਗ ਪੈਦਾ ਕਰਦੇ ਹਨ**
amīrā̃ de čoj rog pɛdā karde han

ਸਰੀਰ ਦੀ ਅਰੋਗਤਾ ਲਈ ਸਾਦਾ ਸੁਥਰਾ ਭੋਜਨ ਹੀ ਲਾਹੇਵੰਦ ਹੈ। ਬਹੁਤੇ ਚਟਪਟੇ ਵਿਅੰਜਣ ਅਤੇ ਅਮੀਰੀ ਦਿਖਾਉਣ ਲਈ ਤਿਆਰ ਕੀਤੀਆਂ ਭੋਜਨ ਦੀਆਂ ਵੰਨਗੀਆਂ ਸਿਹਤ ਵਿਗਾੜਦੀਆਂ ਹਨ। ਰੋਗ ਪੈਦਾ ਹੁੰਦੇ ਹਨ ਅਤੇ ਸੁਖ ਦੀ ਥਾਂ ਦੁਖ ਮਿਲਦਾ ਹੈ। ਇਸੇ ਤਰ੍ਹਾਂ ਹਜ਼ਮ ਨਾ ਹੋਣ ਵਾਲੇ ਭੋਜਨ ਸਿਹਤ ਲਈ ਹਾਨੀਕਾਰਕ ਹਨ।

ਜੇ ਤੁਸੀਂ ਕਿਸੇ ਸਿਆਣੇ ਤੋਂ ਪੁਛੋ ਤਦ ਉਹ ਤੁਹਾਨੂੰ ਦੱਸੂ ਕਿ ਬਹੁਤ ਅਚਾਰ, ਚਟਨੀਆਂ, ਮੁਰੱਬੇ, ਮਿਠਾਈਆਂ ਅਰ ਹੋਰ **ਅਮੀਰਾਂ ਦੇ ਚੋਜ ਰੋਗ ਪੈਦਾ ਕਰਦੇ ਹਨ**। ਇਹ ਜਾਣਕੇ ਜੋ ਤੁਸੀਂ **ਹਲਕੇ, ਸੁਥਰੇ ਤੇ ਸਾਦੇ ਭੋਜਨ ਖਾਓ** ਤੇ **ਸ੍ਵਾਦੀਕ ਬਣਾ ਕੇ ਖਾਓ**, ਕੇਵਲ ਦੁਸ਼ਪਚ ਤੇ ਅਣਪਾਚੇ ਵਾਲੇ ਭੋਜਨ ਸੁਆਦਾਂ ਪਿਛੇ ਖਾਣੇ ਛੱਡ ਦਿਓ, ਬਹੁਤ ਖਾਣਾ ਤੇ ਛੇਤੀ ਛੇਤੀ ਖਾਣਾ ਬੀ ਛੱਡ ਦਿਓ ਤਦ ਤੁਸੀਂ ਸਰੀਰ ਦੀ ਅਰੋਗਤਾ ਕਰਕੇ ਸੁਖੀ ਰਹਿ ਸਕਦੇ ਹੋ ਕਿ ਨਹੀਂ ?

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੯੮

ਅਮੀਰਾਂ ਦੇ ਚੋਜ amīrā̃ de čoj

ਅਮੀਰਾਂ ਦੇ ਚੋਜ ਰੋਗ ਪੈਦਾ ਕਰਦੇ ਹਨ
amīrā̃ de čoj rog pɛdā karde han

ਹਲਕੇ, ਸੁਥਰੇ ਤੇ ਸਾਦੇ ਭੋਜਨ ਖਾਓ
halke, suthre te sāde pòjan khāo

ਸ੍ਵਾਦੀਕ ਬਣਾ ਕੇ ਖਾਓ
swādīk baṇā ke khāo

**ਅਮੀਰੀ** amīrī
ਨਾਂਵ ਇਸਤਰੀਲਿੰਗ
ਅਮੀਰ ਹੋਣ ਦਾ ਭਾਵ; ਅਮੀਰਾਂ ਵਾਲਾ ਰੰਗ ਢੰਗ, ਠਾਠ, ਸ਼ਾਨ

**ਤੁਹਾਡੇ ਖਿਆਲ ਆਪਣੀਆਂ ਅਮੀਰੀਆਂ ਵਲ**
tuhaḍe khiāl āpṇīā̃ amīrīā̃ wal

ਅਜੋਕੀ ਕਥਿਤ ਪੜ੍ਹਾਈ ਲਿਖਾਈ ਨੇ ਵਿਅਕਤੀਗਤ ਅਮੀਰੀ ਭਾਵ ਠਾਠ ਬਾਠ ਵਲ ਵਧਣ ਦੀ ਰੁਚੀ ਪੈਦਾ ਕੀਤੀ ਹੈ। ਆਪਣੇ ਲੋਕਾਂ ਦੀ ਸਿਹਤ, ਬਿਮਾਰੀਆਂ ਘਟਾਉਣ ਅਤੇ ਦਇਆ, ਧਰਮ, ਪਿਆਰ, ਨੇਕੀ ਤੇ ਸਚ ਬੋਲਣ ਵਰਗੇ ਖਿਆਲ ਪੈਦਾ ਨਹੀਂ ਕੀਤੇ। ਨਾ ਹੀ ਸੁੱਚੀ ਕਿਰਤ ਅਤੇ ਨਾ ਹੀ ਵੰਡ ਛਕਣ ਦਾ ਵਿਹਾਰ ਪੈਦਾ ਕੀਤਾ ਹੈ।

ਤੁਸੀਂ ਪੜ੍ਹੇ ਲਿਖੇ ਸਾਓ, **ਤੁਹਾਡੇ ਖਿਆਲ ਆਪਣੀਆਂ ਅਮੀਰੀਆਂ ਵਲ** ਪੈ ਰਹੇ ਹਨ। ਨਾ ਤੁਸੀਂ ਆਪਣੇ ਦੇਸ਼ ਦੇ ਲੋਕਾਂ ਦੇ **ਸਰੀਰ ਤਕੜੇ ਕਰਨ ਦਾ ਫਿਕਰ** ਕਰਦੇ ਹੋ, ਨਾ ਬੀਮਾਰੀ ਘਟਾਉਣ ਦਾ, ਨਾ ਦਇਆ **ਧਰਮ ਪਯਾਰ** ਨੇਕੀ ਸੱਚ ਤੇ **ਵੰਡ ਛਕਣ ਦਾ ਭਾਉ** ਵਧਾਉਂਦੇ ਹੋ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੨੭

ਅਮੀਰੀ amīrī

ਤੁਹਾਡੇ ਖਿਆਲ ਆਪਣੀਆਂ ਅਮੀਰੀਆਂ ਵਲ
tuhaḍe khiāl āpṇīā̃ amīrīā̃ wal

ਸਰੀਰ ਤਕੜੇ ਕਰਨ ਦਾ ਫਿਕਰ
srīr takṛe karn dā fikar

ਵੰਡ ਛਕਣ ਦਾ ਭਾਉ
wãḍ čhakaṇ dā pȁo

**ਅਮੁਲੁ** amul
ਵਿਸ਼ੇਸ਼ਣ
ਅਮੋਲਕ, ਜਿਸ ਦਾ ਮੁਲ ਨਾ ਪਾਇਆ ਜਾ ਸਕੇ

**ਅਮੁਲੋ ਅਮੁਲੁ ਆਖਿਆ ਨ ਜਾਇ**
amullo amul ākhiā na jāe

ਕਾਦਰ ਦੀ ਕੁਦਰਤ ਵਿਚ ਅਮੁਲ ਗੁਣ ਹਨ, ਅਮੁਲ ਹੀ ਵਾਪਾਰ ਹਨ, ਅਮੁਲ ਧਰਮ ਹਨ, ਅਮੁਲ ਹੀ ਦੀਬਾਣ ਹਨ। ਉਸ ਦੇ ਅਮੁਲ ਕੰਮਾਂ ਦਾ ਕੋਈ ਮੁਲ ਨਹੀਂ ਪਾਇਆ ਜਾ ਸਕਦਾ।

**ਅਮੁਲ ਗੁਣ ਅਮੁਲ ਵਾਪਾਰ** ॥ ਅਮੁਲ ਵਾਪਾਰੀਏ ਅਮੁਲ ਭੰਡਾਰ ॥ **ਅਮੁਲ ਆਵਹਿ ਅਮੁਲ ਲੈ ਜਾਹਿ** ॥ ਅਮੁਲ ਭਾਇ ਅਮੁਲਾ ਸਮਾਹਿ ॥ **ਅਮੁਲੁ ਧਰਮੁ ਅਮੁਲੁ ਦੀਬਾਣੁ** ॥ **ਅਮੁਲੁ ਤੁਲੁ ਅਮੁਲੁ ਪਰਵਾਣੁ** ॥ ਅਮੁਲੁ ਬਖਸੀਸ ਅਮੁਲੁ ਨੀਸਾਣੁ ॥ ਅਮੁਲੁ ਕਰਮੁ **ਅਮੁਲੁ ਫੁਰਮਾਣੁ** ॥ **ਅਮੁਲੋ ਅਮੁਲੁ ਆਖਿਆ ਨ ਜਾਇ**॥ ਆਖਿ ਆਖਿ ਰਹੇ ਲਿਵ ਲਾਇ॥

ਅ.ਗ.ਮ. ੧, ੫

**ਅਮੁਲੁ** amul

**ਅਮੁਲ ਭੰਡਾਰ** amul pãḍȁr

**ਅਮੁਲ ਆਵਹਿ** amul āwɛ́

**ਅਮੁਲ ਲੈ ਜਾਹਿ** amul lɛ jāhe

**ਅਮੁਲੁ ਧਰਮੁ** amul tàrm

**ਅਮੁਲੁ ਦੀਬਾਣੁ** amul dībāṇ

**ਅਮੁਲੁ ਤੁਲੁ** amul tul

**ਅਮੁਲੁ ਪਰਵਾਣੁ** amul parwāṇ

**ਅਮੁਲੁ ਫੁਰਮਾਣੁ** amul furmāṇ

**ਅਮੁਲੁ** – ਅਮੋਲਕ, ਜਿਸ ਦਾ ਮੁਲ ਨਾ ਪਾਇਆ ਜਾ ਸਕੇ।

**ਅਮੁਲ ਗੁਣ ਅਮੁਲ ਵਾਪਾਰ** – ਪਰਮਾਤਮਾ ਦੇ ਗੁਣ ਬੜੇ ਅਮੋਲਕ ਹਨ ਅਤੇ ਉਹਨਾਂ ਗੁਣਾਂ ਦਾ ਵਪਾਰ ਕਰਨਾ ਜਾਂ ਧਾਰਨ ਕਰਨ ਦੀ ਰੁਚੀ ਵੀ ਅਮੋਲਕ ਹੈ।

**ਅਮੁਲ ਆਵਹਿ ਅਮੁਲ ਲੈ ਜਾਹਿ** – ਉਹ ਜੀਵ ਅਮੋਲਕ ਹਨ ਜੋ ਇਹਨਾਂ ਗੁਣਾਂ ਲਈ ਹੱਟੀ ਉੱਤੇ ਆਉਂਦੇ ਹਨ ਅਤੇ ਗੁਣਾਂ ਨੂੰ ਵਿਹਾਜ ਕੇ ਲੈ ਜਾਂਦੇ ਹਨ ਅਰਥਾਤ ਗੁਣਾਂ ਦੇ ਗਾਹਕ ਹਨ।

**ਅਮੁਲੁ ਧਰਮੁ ਅਮੁਲੁ ਦੀਬਾਣੁ** – ਅਕਾਲ ਪੁਰਖ ਦੇ ਕਾਨੂੰਨ ਵੀ ਅਮੋਲਕ ਹਨ ਅਤੇ

ਕਚਹਿਰੀ ਵੀ ਅਮੋਲਕ ਹੈ।

**ਅਮੁਲੁ ਤੁਲੁ ਅਮੁਲੁ ਪਰਵਾਣੁ** - ਅਕਾਲ ਪੁਰਖ ਦਾ ਅਮੋਲਕ ਤੋਲ ਹੈ, ਅਮੋਲਕ ਪੈਮਾਨਾ ਹੈ। ਪਰਵਾਣੁ- ਪੈਮਾਨਾ, ਮਾਪ ਜਿਸ ਨਾਲ ਸਾਡੇ ਕਰਮ ਮਾਪੇ ਜਾਂਦੇ ਹਨ ਕਿ ਉਹ ਰਬ ਦੇ ਕਾਨੂੰਨ ਨੂੰ ਕਿੰਨਾ ਕੁ ਪੂਰਾ ਕਰਦੇ ਹਨ।

**ਅਮੁਲੁ ਫੁਰਮਾਣੁ** - ਉਸ ਪਰਮਾਤਮਾ ਦੀ ਮਿਹਰ ਵੀ ਅਮੋਲਕ ਹੈ ਅਤੇ ਉਸ ਦਾ ਹੁਕਮ ਵੀ ਅਮੋਲਕ ਹੈ।

**ਅਮੋਘਬਾਣ** amógbāṇ

ਨਾਂਵ ਪੁਲਿੰਗ

ਨਿਸ਼ਾਨੇ ਤੋਂ ਨਾ ਖੁੰਝਣ ਵਾਲਾ ਤੀਰ,ਅਚੂਕ ਤੀਰ

## ਇਕੋ ਹੀ ਅਮੋਘਬਾਣ ਚਲਾ ਕੇ

ikko hī amógbāṇ čalā ke

ਇਸ ਦਾ ਇੱਥੇ ਭਾਵ ਉਸ ਵਿਚਾਰ ਤੋਂ ਹੈ ਜੋ ਵਿਰੋਧੀ ਧਿਰ ਦੇ ਪ੍ਰਚਾਰ ਦਾ ਐਸਾ ਢੁੱਕਵਾਂ ਜੁਆਬ ਹੋਵੇ ਜਿਸ ਨਾਲ ਵਿਰੋਧੀ ਧਿਰ ਨੂੰ ਚੁਪ ਕਰਾ ਦੇਵੇ। ਲੋਕ ਬੋਲੀਆਂ ਦੀ ਤਰਜ ਤੇ ਧਾਰਮਿਕ ਨੈਤਿਕ ਸ਼ਬਦ ਬਣਾ ਕੇ ਕੀਰਤਨ ਕਰਨ ਵਾਲੇ ਸੰਤਾਂ ਤੇ ਹੋਰ ਕੀਰਤਨੀਆਂ ਨੇ ਤੋਹਮਤ ਲਾਈ ਕਿ ਇਸ ਸੰਤ ਦੀ ਰਹਿਤ ਬਹਿਤ ਨਹੀਂ। ਇਸ ਪ੍ਰਚਾਰ ਦਾ ਅਗਾਂਹ ਵਧੂ ਸੁਭਾਅ ਵਾਲੇ ਸੰਤਾਂ ਨੇ ਇਹ ਟੋਟਕਾ ਲਾ ਕੇ ਜੁਆਬ ਦਿੱਤਾ ਕਿ ਧੰਨੇ ਜਟ ਨੇ ਕਿਹੜਾ ਕਛ ਪਾਈ ਹੋਈ ਸੀ। ਉਨ੍ਹਾਂ ਦੇ ਇਸ ਟੋਟਕੇ ਨੇ ਅਮੋਘਬਾਣ ਦਾ ਕੰਮ ਕੀਤਾ।

ਆਸ ਪਾਸ ਦੇ ਸੰਤਾਂ ਅਤੇ ਸ਼ਬਦੀ ਜਥਿਆਂ ਨੂੰ ਆਪਣੀ ਚੜ੍ਹਤ ਤੇ ਮਾਣ ਮਰਿਆਦਾ ਜਾਂਦੀ ਵੇਖ ਕੇ ਹੱਥਾਂ ਪੈਰਾਂ ਦੀ ਪੈ ਗਈ। ਕੁਝ ਕਟੜ ਖਿਆਲਾਂ ਦੇ ਹਮਾਤੜ ਬੰਦਿਆਂ ਨੇ ਸੰਤਾਂ ਵਿਰੁੱਧ ਪ੍ਰਚਾਰ ਮੁਹਿੰਮ ਸ਼ੁਰੂ ਕਰ ਦਿੱਤੀ। ਨਾ ਰਹਿਤ ਨਾ ਬਹਿਤ, ਬੋਲੀਆਂ ਪਾਈ ਜਾਂਦੈ, ਇਹ ਸੰਤ ਕਿੱਧਰੋਂ ਹੈ? ਜਦੋਂ ਸੰਤਾਂ ਨੂੰ ਇਸ ਗਲ ਦਾ ਪਤਾ ਲੱਗਿਆ ਤਾਂ ਉਹਨਾਂ **ਇਕੋ ਹੀ ਅਮੋਘਬਾਣ ਚਲਾ ਕੇ** ਵਿਰੋਧੀ ਪ੍ਰਚਾਰ ਦਾ ਸਾਰਾ ਅਸਰ **ਹੂੰਝ ਛੱਡਿਆ**, ਸੰਤਾਂ ਨੇ ਆਪਣੇ ਕੀਰਤਨ ਦਰਬਾਰ ਵਿਚ ਇਕ ਹੋਰ ਟੋਟਕਾ ਗਾਉਣਾ ਅਰੰਭ ਕੀਤਾ:-

> ਰਬ ਫਿਰਦਾ ਸੀ ਓਏ! ਰੱਬ ਫਿਰਦਾ ਸੀ,
> **ਰਬ ਫਿਰਦਾ ਸੀ ਓਏ ਰਬ ਫਿਰਦਾ ਸੀ,**
> **ਧੰਨੇ ਦੇ ਖੁਰ ਵੱਢਦਾ,**
> **ਓਹਨੇ ਕੇਹੜਾ ਕਛ ਪਾਈ ਸੀ।**

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ,੮੫

ਅਮੋਘਬਾਣ amógbān

ਇਕੋ ਹੀ ਅਮੋਘਬਾਣ ਚਲਾ ਕੇ
ikko hī amógbāṇ čalā ke

ਹੂੰਝ ਛੱਡਿਆ hū̃j čhaḍḍiā

ਰੱਬ ਫਿਰਦਾ ਸੀ rab phirdā sī

ਓਏ ਰਬ ਫਿਰਦਾ ਸੀ oe rab phirdā sī

ਧੰਨੇ ਦੇ ਖੁਰ ਵੱਢਦਾ
tȁnne de khur wáḍḍā

ਓਹਨੇ ਕੇਹੜਾ ਕਛ ਪਾਈ ਸੀ
óne kéṛā kač pāī sī

**ਅਮੋਲ** amol

ਵਿਸ਼ੇਸ਼ਣ
ਜਿਸ ਦਾ ਮੁਲ ਨਾ ਹੋ ਸਕੇ, ਅਨਮੋਲ

**ਮੁਲ ਨ ਮਿਲੈ ਅਮੋਲ ਨ ਕੀਮਤ ਪਾਈਐ**

mul na milɛ amol na kīmat pāīɛ

ਗੁਰਮੁਖ ਦਾ ਸਿਮਰਨ, ਉਸ ਦੀ ਸਾਧਨਾ ਅਮੋਲ ਹੈ। ਉਸ ਦੀ ਕਥਾ ਅਕੱਥ ਹੈ। ਉਹ ਅਮਿਉ ਸਰੋਵਰ ਵਿਚ ਨਹਾਉਂਦਾ ਹੈ।

**ਮੁਲ ਨ ਮਿਲੈ ਅਮੋਲ ਨ ਕੀਮਤ ਪਾਈਐ॥** ਪਾਇ ਤਰਾਜੂ ਤੋਲ ਨ **ਅਤੁਲ** ਤੁਲਾਈਐ॥ ਨਿਜ ਘਰ ਤਖਤ **ਅਡੋਲ** ਨ ਡੋਲ ਡੋਲਾਈਐ॥ ਗੁਰਮੁਖ ਪੰਥ **ਨਿਰੋਲ** ਨ ਰਲੈ ਰਲਾਈਐ॥ ਕਥਾ ਅਕਥ **ਅਬੋਲ** ਨ ਬੋਲ ਬੋਲਾਈਐ॥ ਸਦਾ ਅਭੁਲ **ਅਭੋਲ** ਨ ਭੋਲ ਭੁਲਾਈਐ॥ ਗੁਰਮੁਖ ਪੰਥ **ਅਲੋਲ** ਸਹਜ ਸਮਾਈਐ॥ ਅਮਿਉ **ਸਰੋਵਰ** ਝੋਲ ਗੁਰਮੁਖ ਪਾਈਐ॥ ਲਖ ਟੋਲੀਂ ਇਕ ਟੋਲ ਨ ਆਪ ਗਣਾਈਐ ॥੫॥

ਵਾਰਾਂ ਭਾਈ ਗੁਰਦਾਸ, ੩

ਅਮੋਲ amol

**ਅਤੁਲ** a'tul

**ਅਡੋਲ** aḍol

**ਨਿਰੋਲ** nirol

**ਅਬੋਲ** abol

**ਅਭੋਲ** apòl

**ਅਲੋਲ** alol

**ਸਰੋਵਰ** srowar

**ਅਮੋਲ** – ਜਿਸ ਦਾ ਮੁਲ ਨਾ ਹੋ ਸਕੇ, ਅਨਮੋਲ।

**ਅਤੁਲ** – ਗੁਰਸਿਖੀ ਦਾ ਪੰਥ ਅਮੋਲਕ ਹੈ, ਇਹ ਵਸਤੂ ਕਿਸੇ ਤੱਕੜੀ ਵਿਚ ਪਾ ਕੇ ਤੋਲੀ ਨਹੀਂ ਜਾ ਸਕਦੀ, ਇਹ ਤੋਲ ਰਹਿਤ ਹੈ।

**ਅਡੋਲ** – ਇਸ ਪੰਥ ਦੇ ਪੰਥੀ ਆਪਣੇ ਹਿਰਦੇ ਦੇ ਤਖਤ ਉੱਤੇ ਥਿਰ ਰਹਿੰਦੇ ਹਨ, ਡੋਲਦੇ ਨਹੀਂ।

**ਨਿਰੋਲ** – ਗੁਰਸਿਖਾਂ ਦਾ ਪੰਥ ਨਿਰੋਲ (ਸ਼ੁਧ) ਹੈ, ਕਿਸੇ ਨਾਲ ਰਲਾਇਆਂ ਰਲਦਾ ਵੀ ਨਹੀਂ।

**ਅਬੋਲ** –ਇਸ ਦੀ ਕਥਾ (ਵਿਆਖਿਆ) ਅਕਥ ਹੈ, ਬੋਲਿਆਂ ਬੋਲੀ ਨਹੀਂ ਜਾ ਸਕਦੀ, ਕਥਨ ਤੋਂ ਪਰ੍ਹੇ ਹੈ।

**ਅਭੋਲ** – ਇਹ ਹਮੇਸ਼ਾ ਭੁਲ ਤੋਂ ਰਹਿਤ, ਸੁਘੜ ਦਾਨਿਆਂ ਦੀ ਗਤੀ ਵਾਲੀ ਹੈ, ਭੁਲਾਇਆਂ ਵੀ ਭੁਲਣ ਵਾਲੀ ਨਹੀਂ।

**ਅਲੋਲ** – ਇਹ ਗੁਰਮੁਖ ਸਦਾ ਅਡੋਲ, ਸਥਿਰ ਰਹਿੰਦਾ ਹੈ ਅਤੇ ਸਹਿਜ ਪਦ ਦੀ ਹੋਂਦ ਵਿਚ ਟਿਕਣ ਵਾਲਾ ਹੈ।

**ਸਰੋਵਰ** – ਅੰਮ੍ਰਿਤ (ਅਕਥ ਕਥਾ) ਦੇ ਸਰੋਵਰ ਨੂੰ ਨਿਤਾਰ ਨਿਤਾਰ ਕੇ ਪੀਂਦਿਆਂ ਗੁਰਮੁਖ ਸਹਿਜ ਅਵਸਥਾ ਸਹਿਜੇ ਹੀ ਪ੍ਰਾਪਤ ਕਰ ਲੈਂਦੇ ਹਨ।

### ਅਮੋਲਕ amolak

ਵਿਸ਼ੇਸ਼ਣ
ਜਿਸ ਦੀ ਕੀਮਤ ਨਾ ਪਾਈ ਜਾ ਸਕਦੀ ਹੋਵੇ, ਅਮੁੱਲਾ

### ਅਮੋਲਕ ਮਨੁੱਖਾ ਜਨਮ
amolak manukkhā janm

ਮਨੁੱਖਾ ਜੀਵਨ ਦੁਰਲੱਭ ਅਤੇ ਅਮੁੱਲੀ ਪ੍ਰਾਪਤੀ ਹੈ। ਇਸ ਦਾ ਇਕ ਇਕ ਪਲ ਕੀਮਤੀ ਹੈ ਅਤੇ ਇਸਨੂੰ ਵਾਧੂ ਦੇ ਝਗੜਿਆਂ, ਜ਼ਿੱਦਾਂ ਅਤੇ ਵਾਦ ਵਿਵਾਦ ਵਿਚ ਗੁਆਉਣਾ ਨਹੀਂ ਚਾਹੀਦਾ। ਅਰਬਾਂ ਖਰਬਾਂ ਖਰਚ ਕੇ ਵੀ ਕੋਈ ਜ਼ਿੰਦਗੀ ਦਾ ਵਾਧੂ ਪਲ ਖਰੀਦ ਨਹੀਂ ਸਕਦਾ। ਨਾਮ ਜਪ ਕੇ ਬਾਣੀ ਪੜ੍ਹ ਕੇ ਅਤੇ ਖਿਮਾਂ ਭਾਵਨਾ ਪ੍ਰਬਲ ਕਰਕੇ ਕੋਈ ਆਪਣੇ ਜੀਵਨ ਨੂੰ ਵਾਧੂ ਉਲਝੇਵਿਆਂ ਤੋਂ ਬਚਾ ਸਕਦਾ ਹੈ ਅਤੇ ਇਸ ਅਮੁੱਲੇ ਜੀਵਨ ਨੂੰ ਸੁਖੀ ਸੁਖੀ ਬਤੀਤ ਕਰ ਸਕਦਾ ਹੈ।

ਧਰਮਸਾਲ ਵਿਚ **ਅੰਮ੍ਰਿਤ ਵੇਲੇ ਦੇ ਦੀਵਾਨ** ਤੇ **ਸੰਝ ਦੇ ਦੀਵਾਨ** ਲਗਦੇ ਹਨ, ਕੀਰਤਨ ਹੁੰਦੇ ਹਨ, ਪਰ ਸਾਰੇ ਦਾ ਸਾਰਾ ਪ੍ਰਬੰਧ ਸਹਿਸੁਭਾ ਨੌਧ ਸਿੰਘ ਤੋਂ ਹੋ ਰਹਿੰਦਾ ਹੈ। ਕਦੇ ਬਾਬਾ ਰਹਿਰਾਸ ਦੇ ਭੋਗ ਮਗਰੋਂ ਦੋ ਇਕ ਖੁੱਲ੍ਹੇ ਬਚਨ ਕਰ ਛਡਦਾ ਹੈ ਤਾਂ ਸਾਰੇ ਪਿੰਡ ਉਤੇ ਅਸਰ ਪੈਂਦਾ ਹੈ। ਇਥੇ **ਲੜਾਈ ਹੰਗਾਮੇ ਘੱਟ ਹੁੰਦੇ** ਹਨ। ਜੇ ਕੋਈ ਝਗੜਾ ਬਾਬੇ ਤਕ ਅੱਪੜਦਾ ਹੈ ਤਾਂ ਕਹਿੰਦਾ ਹੈ, ਕਿਉਂ **ਅਮੋਲਕ ਮਨੁੱਖਾ ਜਨਮ ਪਸ਼ੂਆਂ ਵਾਂਗ ਗੁਆਉਂਦੇ ਹੋ?** ਨਾਮ ਜਪੋ, ਬਾਣੀ ਪੜ੍ਹੋ, ਖਿਮਾਂ ਕਰੋ ਤੇ ਵੱਧੋ ਫੁੱਲੋ। ਏਹ ਸੁਆਸ ਰਤਨਾਂ ਤੋਂ ਅਮੋਲਕ ਹਨ, ਮਰਨ ਸਮੇਂ ਕਾਰੂ ਨੂੰ ਇਕ ਇਕ ਖ਼ਜ਼ਾਨੇ ਦੇ ਬਦਲੇ ਇਕ ਇਕ ਪਲ ਜ਼ਿੰਦਗੀ ਵਾਧੂ ਨਾ ਮਿਲੀ, ਓਹ ਪਲ, ਓਹ ਦਮ, ਓਹ ਸੁਆਸ ਕਿੰਨੇ ਅਮੋਲਕ ਹੋਏ, ਜੋ ਮੋਹ, ਬਾਦ, ਈਰਖਾ, ਹੰਕਾਰ ਵਿਚ ਜਾਂਦੇ ਹਨ? ਅਕਾਰਥ ਜ਼ਿੱਦਾਂ ਤੇ ਹੋੜਾਂ ਬੰਨ੍ਹ ਕੇ ਕੀ ਕਰੋਗੇ? **ਝਗੜੇ ਪਾ ਕੇ** ਤੇ **ਜਿੱਤ ਕੇ ਕੀਹ ਲਓਗੇ**? ਜਦ **ਕਰੋੜਾਂ ਰਤਨਾਂ ਤੋਂ ਅਮੋਲਕ ਸੁਆਸ ਐਵੇਂ ਲੰਘ ਗਏ ਤਾਂ**। ਉੱਠੋ ਭਜਨ ਕਰੋ ਜੋ ਮੋਹ ਤੇ ਵੈਰ ਦੂਰ ਹੋਵੇ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੨੪੦

ਅਮੋਲਕ amolak

ਅਮੋਲਕ ਮਨੁੱਖਾ ਜਨਮ
amolak manukkhā janm

ਅੰਮ੍ਰਿਤ ਵੇਲੇ ਦੇ ਦੀਵਾਨ
ãmrit wele de dīwān

ਸੰਝ ਦੇ ਦੀਵਾਨ sáj de dīwān

ਲੜਾਈ ਹੰਗਾਮੇ ਘਟ ਹੁੰਦੇ
lṛāī hãgāme kàṭ hũde

ਪਸ਼ੂਆਂ ਵਾਂਗ ਗੁਆਉਂਦੇ ਹੋ
paṣūā̃ wā̃g guāõde ho

ਝਗੜੇ ਪਾ ਕੇ čàgṛe pā ke

ਜਿੱਤ ਕੇ ਕੀਹ ਲਓਗੇ jit ke kī lɔge

ਕਰੋੜਾਂ ਰਤਨਾਂ ਤੋਂ ਅਮੋਲਕ ਸੁਆਸ
kroṛā̃ ratnā̃ tõ amolak suās

ਐਵੇਂ ਲੰਘ ਗਏ ਤਾਂ ɛwẽ lág gae tā̃

**ਅਯਾਲ** ayāl
ਨਾਂਵ ਪੁਲਿੰਗ
ਬੀਵੀ ਬੱਚੇ, ਬਾਲ ਬੱਚੇ

**ਸੀਨ ਸਭ ਅਯਾਲ ਤੇ ਖ਼ੇਸ਼ ਤੇਰੇ**
sīn sáb ayāl te kheš tere

ਇਹਨਾਂ ਕਾਵਿ-ਸਤਰਾਂ ਵਿਚ ਕਵੀ ਮਨੁਖ ਨੂੰ ਮੌਤ ਦਾ ਚੇਤਾ ਕਰਾਉਂਦਾ ਹੈ ਤਾਂ ਕਿ ਉਹ ਚੰਗੇ ਕਰਮ ਕਰਨ ਲਈ ਪ੍ਰੇਰਿਤ ਹੋਵੇ ਅਤੇ ਮਾੜੇ ਕੰਮਾਂ ਤੋਂ ਬਚੇ। ਜਦੋਂ ਮਲਕੁਲ-ਮੌਤ, ਇਸਲਾਮ ਧਰਮ ਅਨੁਸਾਰ ਇਕ ਫ਼ਰਿਸ਼ਤਾ ਹਜ਼ਰਤ ਇਜ਼ਰਾਈਲ ਜੋ ਮੌਤ ਵੇਲੇ ਮਨੁਖ ਜਾਤੀ ਦੀ ਰੂਹ ਕਬਜ਼ ਕਰਨ ਲਈ ਨਿਯੁਕਤ ਹੈ, ਅਚਨਚੇਤ ਕਿਸੇ ਵਿਅਕਤੀ ਦੀ ਰੂਹ ਕਬਜ਼ ਕਰ ਲੈਂਦਾ ਹੈ ਤਾਂ ਉਸਦੇ ਬੀਵੀ ਬੱਚੇ ਅਤੇ ਹੋਰ ਦੋਸਤ ਮਿੱਤਰ ਸਭ ਰੋਣ ਕੁਰਲਾਉਣ ਲਗਦੇ ਹਨ। ਮਨੁਖ ਦੁਆਰਾ ਬਣਾਏ ਮਹਿਲ ਅਤੇ ਖ਼ਾਬਗਾਹਾਂ, ਸੌਣ ਵਾਲੇ ਕਮਰੇ ਸੁੰਨੇ ਹੋ ਜਾਂਦੇ ਹਨ। ਨਾ-ਗਹਾਨੀ ਦਾ ਅਰਥ ਅਚਨਚੇਤ, ਅਚਾਨਕ ਹੈ।

> ਸੀਨ ਸਭ **ਅਯਾਲ** ਤੇ **ਖ਼ੇਸ਼** ਤੇਰੇ,
> ਖੜੇ ਰੋਣ ਤੈਨੂੰ ਤੇਰੇ ਯਾਰ ਜਾਨੀਂ।
> ਆਖਣ ਘੂਕ ਸੁੱਤੋਂ ਅੱਜਣ ਸੱਜਨਾਂ ਵੇ,
> **ਮਲਕੁਲ-ਮੌਤ** ਮਾਰੇ ਤੈਨੂੰ ਤਾੜ ਕਾਨੀਂ।
> **ਸੁੰਵੇ ਪਏ ਮਹਲ ਤੇ ਖ਼ਾਬਗ਼ਾਹਾਂ,**
> **ਕੌਣ ਬਹੇਗਾ ਤੇਰੇ ਵਿਚਕਾਰ ਜਾਨੀਂ**।
> ਕਰ ਚਲਿਓਂ ਕੂਚ ਹਦਾਇਤੁੱਲਾ,
> ਕਹੀ ਮੌਤ ਗਈ ਮਾਰ **ਨਾ-ਗਹਾਨੀ**।
>
> ਹਦਾਇਤੁੱਲਾ, ਸੀਹਰਫੀ, ੩੪੮

ਅਯਾਲ ayāl

ਖ਼ੇਸ਼ kḥeš

ਮਲਕੁਲ-ਮੌਤ malkul-mɔt

ਸੁੰਵੇ ਪਏ ਮਹਲ ਤੇ ਖ਼ਾਬਗ਼ਾਹਾਂ
suñe pae mɛhal te khābgāhā̃

ਕੌਣ ਬਹੇਗਾ ਤੇਰੇ ਵਿਚਕਾਰ ਜਾਨੀਂ
kɔṇ bahegā tere wičkār jānī

ਨਾਗਹਾਨੀ nāghānī

**ਅਰਸ਼** arš

ਨਾਂਵ ਪੁਲਿੰਗ
ਅਕਾਸ਼, ਅਸਮਾਨ

## ਅਰਸ਼ੋਂ ਫ਼ਰਸ਼ ਟਿਕਾਇਆ ਹੂ

aršõ farš ṭikāiā hū

ਮਨੁਖ ਦਾ ਅਸਲ ਟਿਕਾਣਾ ਅਰਸ਼ਾਂ ਵਿਚ ਅਰਥਾਤ ਜੰਨਤ ਵਿਚ ਸੀ। ਇਹ ਮਨੁਖ ਦੀ ਕਿਸਮਤ ਸੀ ਕਿ ਉਸਨੂੰ ਜੰਨਤ ਵਿਚੋਂ ਨਿਕਲ ਕੇ ਇਸ ਧਰਤੀ ਉੱਤੇ ਨਿਵਾਸ ਕਰਨਾ ਪਿਆ। ਹੇ ਮਨੁਖ! ਝਗੜੇ-ਝੇੜੇ ਨਾ ਕਰ ਕਿਉਂਕਿ ਇਹ ਦੁਨਿਆਵੀ ਜੀਵਨ ਸਦੀਵੀ ਨਹੀਂ ਹੈ। ਮਨੁਖ ਇਸ ਸੰਸਾਰ ਵਿਚ ਪਰਦੇਸੀ ਹੈ। ਅਸਲ ਵਤਨ ਤਾਂ ਸਾਨੂੰ ਕਿਆਮਤ ਤੋਂ ਬਾਅਦ ਪ੍ਰਾਪਤ ਹੋਣਾ ਹੈ ਅਰਥਾਤ ਦੁਨਿਆਵੀ ਕਰਮਾਂ ਦਾ ਲੇਖਾ ਦੇਣ ਉਪਰੰਤ ਜੰਨਤ ਜਾਂ ਦੋਜ਼ਖ਼, ਸਵਰਗ ਜਾਂ ਨਰਕ ਵਿਚ ਜਾਣਾ ਹੈ। ਇਸ ਹਿਸਾਬ ਵਾਲੇ ਦਿਨ ਦਾ ਦੁਖ ਪਲ ਪਲ ਵਧਦਾ ਜਾਂਦਾ ਹੈ।

> **ਬੇ ਬੰਨ੍ਹ ਚਲਾਇਆ ਤਰਫ਼ ਜ਼ਿਮੀਂ ਦੇ**,
> **ਅਰਸ਼ੋਂ ਫ਼ਰਸ਼ ਟਿਕਾਇਆ ਹੂ**।
> **ਘਰ ਥੀਂ ਮਿਲਿਆ ਦੇਸ-ਨਿਕਾਲਾ**, **ਸਾਂ ਲਿਖਿਆ ਝੋਲੀ ਪਾਇਆ ਹੂ**।
> **ਰਹੁ ਨੀ ਦੁਨੀਆ ਨ ਕਰ ਝੇੜਾ**,
> ਸਾਡਾ ਅੱਗੇ ਦਿਲ ਘਬਰਾਇਆ ਹੂ।
> ਅਸੀਂ **ਪਰਦੇਸੀ ਸਾਡਾ ਵਤਨ ਦੁਰਾਡਾ**,ਬਾਹੂ **ਦਮ ਦਮ ਗ਼ਮ ਸਵਾਯਾ** ਹੂ।

ਸੁਲਤਾਨ ਬਾਹੂ, ਸੀਹਰਫੀ, ੭

ਅਰਸ਼ arš

ਬੇ ਬੰਨ੍ਹ ਚਲਾਇਆ ਤਰਫ਼ ਜ਼ਿਮੀਂ ਦੇ
be bắn čalāiā tarf zimĩ de

ਅਰਸ਼ੋਂ ਫ਼ਰਸ਼ ਟਿਕਾਇਆ ਹੂ
arṣõ farš ṭikāiā hū

ਘਰ ਥੀਂ ਮਿਲਿਆ ਦੇਸ-ਨਿਕਾਲਾ
kàr thĩ miliā des-nikālā

ਅਸਾਂ ਲਿਖਿਆ ਝੋਲੀ ਪਾਇਆ ਹੂ
asã likhiā čòlī pāiā hū

ਰਹੁ ਨੀ ਦੁਨੀਆ rɔ́ nī dunīā

ਨ ਕਰ ਝੇੜਾ na kar čèṛā

ਪਰਦੇਸੀ pardesī

ਸਾਡਾ ਵਤਨ ਦੁਰਾਡਾ
sāḍā watan durāḍā

ਦਮ ਦਮ ਗ਼ਮ ਸਵਾਯਾ
dam dam gam swāyā

## ਤਾਹੀਂ ਰੱਬ ਨਾ ਅਰਸ਼ ਤੇ ਚਾੜ੍ਹਨਾ ਈਂ

tāhĩ rab nā arš te čā́ṛnā ĩ

ਸ਼ੈਤਾਨ ਦੀ ਸ਼ੈਤਾਨੀਅਤ ਕਰਕੇ ਹੀ ਉਸ ਦੇ ਗਲ ਵਿਚ ਲਾਹਨਤ ਭਾਵ ਫਿਟਕਾਰ ਦਾ ਤੌਂਕ ਪਿਆ ਹੋਇਆ ਹੈ ਅਤੇ ਰੱਬ ਨੇ ਉਸ

ਨੂੰ ਜੰਨਤ ਵਿਚ ਵੜਨ ਨਹੀਂ ਦਿੱਤਾ। ਇਸੇ ਤਰ੍ਹਾਂ ਜੋ ਝੂਠ ਬੋਲਦੇ ਹਨ ਅਤੇ ਵਿਆਜ ਲੈਂਦੇ ਹਨ ਉਹਨਾਂ ਨੂੰ ਬਹਿਸ਼ਤ ਵਿਚ ਵੜਨ ਨਹੀਂ ਦਿੱਤਾ ਜਾਵੇਗਾ।

**ਪਿਆ ਲਾਨਤ ਦਾ ਤੌਕ ਸ਼ੈਤਾਨ ਦੇ ਗਲ**,
**ਤਾਹੀਂ ਰੱਬ ਨਾ ਅਰਸ਼ ਤੇ ਚਾੜ੍ਹਨਾ ਈਂ**।
**ਝੂਠ ਬੋਲਿਆ, ਜਿਨ੍ਹਾਂ ਵਿਆਜ ਖਾਧਾ**,
**ਤਿੰਨ੍ਹਾਂ ਵਿਚ ਬਹਿਸ਼ਤ ਨਾ ਵਾੜਨਾ ਈਂ**।
ਅਸੀਂ ਜੀਉ ਦੀ ਮੈਲ ਚੁਕਾ ਬੈਠੇ,
ਵੱਤ ਕਰਾਂ ਨਾ ਸੀਊਣਾ ਪਾੜਨਾ ਈਂ।

ਹੀਰ ਵਾਰਿਸ, ੨੫੫

ਅਰਸ਼ arš

ਪਿਆ ਲਾਨਤ ਦਾ ਤੌਕ ਸ਼ੈਤਾਨ ਦੇ ਗਲ
piā lānat dā tɔk šɛtān de gal

ਤਾਹੀਂ ਰੱਬ ਨਾ ਅਰਸ਼ ਤੇ ਚਾੜ੍ਹਨਾ ਈਂ
tāhī̃ rab nā arš te čā́ṛnā ī̃

ਝੂਠ ਬੋਲਿਆ, ਜਿਨ੍ਹਾਂ ਵਿਆਜ ਖਾਧਾ
čū̀ṭh boliā jínā̃ wiāj khā́dā

ਤਿੰਨ੍ਹਾਂ ਵਿਚ ਬਹਿਸ਼ਤ ਨਾ ਵਾੜਨਾ ਈਂ
tínā̃ wič bɛhišt nā wāṛnā ī̃

**ਅਰਜਨ** arjan
ਨਾਂਵ ਪੁਲਿੰਗ
ਸਿੱਖਾਂ ਦੇ ਪੰਜਵੇਂ ਗੁਰੂ, ਗੁਰੂ ਅਰਜਨ ਦੇਵ

**ਅਰਜਨ ਕਾਇਆਂ ਪਲਟ ਕੈ**
arjan kāiā̃ palṭ kɛ

ਗੁਰੂ ਅਰਜਨ ਨੇ ਕਾਇਆ ਪਲਟ ਕੇ ਗੁਰੂ ਹਰਿਗੋਬਿੰਦ ਦੀ ਮੂਰਤ ਸਵਾਰੀ। ਅਗਮ ਅਗੋਚਰ ਗੁਰੂ ਨੇ ਗੁਰਬਾਣੀ ਰਚੀ।

**ਪੰਜ ਪਿਆਲੇ ਪੰਜ ਪੀਰ ਛਟਮ ਪੀਰ** ਬੈਠਾ ਗੁਰ ਭਾਰੀ॥ **ਅਰਜਨ ਕਾਇਆਂ ਪਲਟ ਕੈ** ਮੂਰਤ **ਹਰਿਗੋਬਿੰਦ** ਸਵਾਰੀ॥ ਚਲੀ ਪੀੜ੍ਹੀ **ਸੋਢੀਆਂ** ਰੂਪ ਦਿਖਾਵਨ ਵਾਰੋ ਵਾਰੀ॥ **ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ**॥ ਪੁਛੱਨ ਸਿੱਖ ਅਰਦਾਸ ਕਰ ਛੇ ਮਹਿਲਾਂ ਤਕ ਦਰਸ ਨਿਹਾਰੀ॥ **ਅਗਮ ਅਗੋਚਰ ਸਤਿਗੁਰੂ** ਬੋਲੇ ਮੁਖ ਤੇ ਸੁਣਹੁ ਸੰਸਾਰੀ॥ ਕਲਿਜੁਗ ਪੀੜ੍ਹੀ ਸੋਢੀਆਂ ਨਿਹਚਲ ਨੀਨ ਉਸਾਰ ਖਲ੍ਹਾਰੀ॥ **ਜੁਗ ਜੁਗ ਸਤਿਗੁਰ ਧਰੇ ਅਵਤਾਰੀ** ॥੪੮॥

ਵਾਰਾਂ ਭਾਈ ਗੁਰਦਾਸ, ੧

ਅਰਜਨ arjan

ਪੰਜ ਪਿਆਲੇ pā̃j piāle

ਪੰਜ ਪੀਰ pā̃j pīr

ਛਟਮ ਪੀਰ čhaṭm pīr

ਹਰਿਗੋਬਿੰਦ hargobī̃d

ਸੋਢੀਆਂ sóḍīā̃

ਦਲ ਭੰਜਨ dal pā̃jan

**ਗੁਰ ਸੂਰਮਾ** gur sūrmā

**ਵਡ ਜੋਧਾ** waḍ yódā

**ਬਹੁ ਪਰਉਪਕਾਰੀ** bɔ́ parupkārī

**ਅਗਮ ਅਗੋਚਰ ਸਤਿਗੁਰੂ**
a'gam agočar satgurū

**ਜੁਗ ਜੁਗ ਸਤਿਗੁਰ ਧਰੇ ਅਵਤਾਰੀ**
yug yug satgur tàre awtārī

**ਅਰਜਨ** – ਸਿੱਖਾਂ ਦੇ ਪੰਜਵੇਂ ਗੁਰੂ, ਗੁਰੂ ਅਰਜਨ ਦੇਵ।

**ਪੰਜ ਪਿਆਲੇ** – ਸਤ, ਸੰਤੋਖ, ਦਯਾ, ਧਰਮ, ਧੀਰਜ।

**ਪੰਜ ਪੀਰ** – ਪਹਿਲੇ ਪੰਜ ਗੁਰੂ।

**ਛਟਮ ਪੀਰ** – ਗੁਰੂ ਹਰਿਗੋਬਿੰਦ ਜੀ। ਪੰਜ ਪੀਰ ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਨੇ ਤਾਂ ਪੰਜ ਪਿਆਲੇ ਸਤ, ਸੰਤੋਖ, ਦਯਾ, ਧਰਮ ਤੇ ਧੀਰਜ ਦੇ ਪੀਤੇ ਭਾਵ ਦੈਵੀ ਗੁਣ ਸਤੋ ਗੁਣਾਂ ਦੀ ਧਾਰਨਾ ਸਹਿਤ ਰਹੇ। ਸਤੋਗੁਣਾਂ ਦਾ ਬੜਾ ਅਭਿਆਸ ਕੀਤਾ ਪਰ ਛੇਵਾਂ ਪੀਰ ਹਰਿਗੋਬਿੰਦ ਭਾਰੀ ਗੁਰੂ ਹੋ ਕੇ ਗੱਦੀ ਤੇ ਬੈਠਿਆ ਭਾਵ ਇਹਨਾਂ ਨੇ ਦੇਗ ਤੇਗ ਦੀਆਂ ਦੋ ਤਲਵਾਰਾਂ ਪਹਿਨੀਆਂ ਅਤੇ ਸ਼ਾਂਤ ਰਸ ਦੇ ਨਾਲ ਨਾਲ ਬੀਰ ਰਸ ਦੇ ਪਿਆਲੇ ਪੀਤੇ।

**ਹਰਿਗੋਬਿੰਦ** – ਗੁਰੂ ਅਰਜਨ ਦੇਵ ਸਤਿਗੁਰੂ ਦੀ ਕਾਇਆ ਬਦਲ ਕੇ ਹੁਣ ਮੂਰਤ ਗੁਰੂ ਹਰਿਗੋਬਿੰਦ ਜੀ ਨੇ ਬਦਲੀ।

**ਸੋਢੀਆਂ** – ਸੋਢੀਆਂ ਦੀ ਪੀੜ੍ਹੀ ਚਲ ਪਈ, ਜੋ ਵਾਰੀ ਵਾਰੀ ਵੱਖੋ-ਵਖ ਰੂਪ ਦਿਖਾਉਣ ਲੱਗੇ।

**ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ**- ਜਾਲਮ ਦਲਾਂ ਨੂੰ ਭੰਨ ਤੋੜ ਦੇਣ ਵਾਲਾ ਸੂਰਮਾ ਗੁਰੂ ਵੱਡਾ ਯੋਧਾ ਅਤੇ ਪਰਉਪਕਾਰੀ ਗੁਰੂ (ਹਰਿਗੋਬਿੰਦ) ਗੱਦੀ ਉੱਤੇ ਬੈਠਾ।

**ਅਗਮ ਅਗੋਚਰ ਸਤਿਗੁਰੂ** – ਸਤਿਗੁਰੂ ਜੋ ਮਨ ਬਾਣੀ ਦੀ ਪਹੁੰਚ ਤੋਂ ਪਰ੍ਹੇ ਹੈ।

**ਜੁਗ ਜੁਗ ਸਤਿਗੁਰ ਧਰੇ ਅਵਤਾਰੀ** – ਜੁਗ ਜੁਗ ਵਿਚ ਹੋਰ ਸਤਿਗੁਰੂ ਜੀ ਵੀ ਸਰੀਰ ਧਾਰਨਗੇ।

## **ਅਰਜੋਈ** arjoī

ਨਾਂਵ ਇਸਤਰੀ
ਬੇਨਤੀ, ਅਰਜ

### **ਅਰਜ਼ੋਈ ਕਰ ਰਹੀ ਮੁੜ ਵੇ**

arjoī kar rahī muṛ we

ਸ਼ਰਾਬੀ ਢੋਲ ਮਾਹੀ ਨੂੰ ਸੁਹਣੀ ਮੁਟਿਆਰ ਅਰਜ ਕਰਦੀ ਹੈ ਅਤੇ ਕਹਿੰਦੀ ਹੈ ਕਿ ਉਹ ਉਸ ਦੀ ਪਗੜੀ ਲਈ ਸੁਹਣਾ ਚੀਰਾ ਬੰਨ੍ਹ ਕੇ ਕਲਗੀ ਨਾਲ ਸਜਾਉਣਾ ਚਾਹੁੰਦੀ ਹੈ। ਉਸ ਦਾ ਮਾਹੀ ਦਰਿਆ ਦੇ ਉਰਲੇ ਭਾਵ ਇਧਰਲੇ ਪੱਤਣ ਹੈ ਅਤੇ ਉਹ ਉਧਰਲੇ ਪੱਤਣ ਨਹਾਉਂਦੀ ਹੈ। ਸ਼ਰਾਬੀ ਢੋਲ ਨੂੰ ਉਧਰਲੇ ਭਾਵ ਉਸ ਵਾਲੇ

ਪੱਤਣ/ਪਾਸੇ ਮੁੜ ਆਉਂਣ ਅਤੇ ਮਿਲਣ ਲਈ ਅਰਜੋਈ ਕਰਦੀ ਹੈ।

ਸਿਰ ਮਾਹੀ ਦੇ ਚੀਰਾ,
ਲੈ ਸਿਰ ਸੋਹਣੇ ਦੇ ਚੀਰਾ,
ਮੈਂ ਕਲਗੀ ਨਾਲ ਸਜਾਉਂਦੀ ਆਂ।
ਮਾਹੀ ਮੇਰਾ ਉਰਲੇ,
ਲੈ **ਸੋਹਣਾ ਮੇਰਾ ਉਰਲੇ,**
**ਮੈਂ ਪਰਲੇ ਪੱਤਣ ਨਹਾਉਂਨੀ ਆਂ।**
**ਮੈਂ ਅਰਜ਼ਾਂ ਕਰ ਰਹੀ ਮੁੜਵੇ,**
**ਵੇ ਅਰਜ਼ੋਈ ਕਰ ਰਹੀ ਮੁੜਵੇ।**
**ਵੇ**! ਇਕ **ਅਰਜ਼ ਬੰਦੀ ਦੀ ਸੁਣ,**
**ਵੇ** ਤੂੰ ਸੁਣ ਵੇ ਢੋਲ ਸ਼ਰਾਬੀਆਂ।
ਬੋਲ ਪੰਜਾਬਣ ਦੇ, II, ੨੦

ਅਰਜੋਈ arjoī

ਅਰਜ਼ੋਈ ਕਰ ਰਹੀ ਮੁੜ ਵੇ
arjoī kar rahī muṛ we

ਸੋਹਣਾ ਮੇਰਾ ਉਰਲੇ sóṇā merā urle

ਮੈਂ ਪਰਲੇ ਪੱਤਣ ਨਹਾਉਂਨੀਆਂ
mɛ̃ parle pattaṇ nahāonīā̃

ਅਰਜ਼ਾਂ ਕਰ ਰਹੀ ਮੁੜ ਵੇ
arzā̃ kar rahī muṛ we

ਅਰਜ਼ ਬੰਦੀ ਦੀ ਸੁਣ ਵੇ
arz bā̃dī dī suṇ we

**ਅਰਜ਼** arz
ਨਾਂਵ ਇਸਤਰੀਲਿੰਗ
ਬੇਨਤੀ, ਪ੍ਰਾਰਥਨਾ

**ਅਲਫ਼ ਇਹ ਪਿਆਰਿਆ ਅਰਜ਼ ਮੇਰੀ**
alf é piāriā arz merī

ਮੇਰੀ ਰੱਬ ਅੱਗੇ ਇਹੋ ਪ੍ਰਾਰਥਨਾ ਹੈ ਕਿ ਮੇਰੇ ਦਿਲ ਵਿਚ ਉਸ ਸਦਕਾ ਕਮਾਲ, ਉੱਚਤਮ ਦਰਜੇ ਦਾ ਇਸ਼ਕ ਪੈਦਾ ਹੋ ਜਾਵੇ। ਇਹ ਰੂਹਾਨੀ ਇਸ਼ਕ ਸਾਰੀ ਉਮਰ ਮੇਰੇ ਅੰਗ-ਸੰਗ ਰਹੇ ਅਤੇ ਜਦੋਂ ਮੈਂ ਇਸ ਦੁਨੀਆਂ ਤੋਂ ਚਲਾਣਾ ਕਰਨ ਲੱਗਾਂ, ਉਸ ਵਕਤ ਵੀ ਇਹੋ ਇਸ਼ਕ ਮੇਰੇ ਨਾਲ ਹੋਵੇ ਅਰਥਾਤ ਮੈਂ ਇਸ਼ਕ ਦੇ ਰੰਗ ਵਿਚ ਰੰਗ ਕੇ ਹੀ ਜੀਣਾ ਅਤੇ ਮਰਨਾ ਚਾਹੁੰਦਾ ਹਾਂ। ਕਿਆਮਤ ਤੋਂ ਬਾਅਦ ਹਸ਼ਰ ਦੇ ਦਿਨ ਮਨੁੱਖਾਂ ਤੋਂ ਸੰਸਾਰ ਵਿਚ ਕੀਤੇ ਅਮਲਾਂ ਦਾ ਹਿਸਾਬ ਲਿਆ ਜਾਵੇਗਾ। ਮੈਂ ਚਾਹੁੰਦਾ ਹਾਂ ਕਿ ਉਸ ਦਿਨ ਸਿਵਾਏ ਰੱਬ ਦੇ ਹੋਰ ਕੋਈ ਖ਼ਿਆਲ ਮੇਰੇ ਦਿਲ ਵਿਚ ਨਾ ਆਏ। ਅੰਤ ਵਿਚ ਕਵੀ ਲਿਖਦਾ ਹੈ ਕਿ ਰੱਬ ਦੇ ਜਮਾਲ (ਹੁਸਨ) ਦੇ ਦੀਦਾਰ ਤੋਂ ਬਾਅਦ ਦਿਲ ਵਿਚ ਕੋਈ

ਇੱਛਾ ਬਾਕੀ ਨਹੀਂ ਰਹਿੰਦੀ।

ਅਲਫ਼ ਇਹ ਪਿਆਰਿਆ **ਅਰਜ਼**
ਮੇਰੀ,
ਮੈਨੂੰ ਤੈਂਡੜਾ **ਇਸ਼ਕ ਕਮਾਲ** ਹੋਵੇ।
**ਜੀਵਾਂ ਜਦੋਂ ਤੀਕਰ ਰਹੇ ਸ਼ੌਕ ਤੇਰਾ,**
**ਮਰਦੀ ਵਾਰ ਤੇਰਾ ਇਸ਼ਕ ਨਾਲ ਹੋਵੇ।**

ਤੂੰਹੀਂ ਤੂੰਹੀਂ ਕਰ ਉੱਠਾਂ ਮੈਂ **ਹਸ਼ਰ** ਅੰਦਰ,
ਕੋਈ ਹੋਰ ਨਾ ਵਹਿਮ ਖ਼ਿਆਲ ਹੋਵੇ।
**ਮੰਗੇ ਕੁਝ ਨ ਹੋਰ ਹਦਾਇਤੁੱਲਾ,**
**ਹਾਸਲ ਤੈਂਦੜਾ ਜਦੋਂ ਜਮਾਲ ਹੋਵੇ।**

ਹਦਾਇਤੁੱਲਾ, ਸੀਹਰਫੀ, ੩੮੫

ਅਰਜ਼ arz

ਇਸ਼ਕ išq

ਕਮਾਲ kamāl

ਜੀਵਾਂ ਜਦੋਂ ਤੀਕਰ ਰਹੇ ਸ਼ੌਕ ਤੇਰਾ
jīwā̃ jadõ tīkar rahe šɔk terā

ਮਰਦੀ ਵਾਰ ਤੇਰਾ ਇਸ਼ਕ ਨਾਲ ਹੋਵੇ
mardī wār terā išq nāl howe

ਹਸ਼ਰ hašr

ਮੰਗੇ ਕੁਝ ਨ ਹੋਰ ਹਦਾਇਤੁੱਲਾ
mãge kúj na hor hadāitullā

ਹਾਸਲ ਤੈਂਦੜਾ ਜਦੋਂ ਜਮਾਲ ਹੋਵੇ
hāsal tɛ̃dṛā jadõ jmāl howe

**ਅਰਜ਼ ਏਹੋ ਮੈਨੂੰ ਆਣ ਮਿਲੇ ਹੁਣ ਕੌਣ ਵਸੀਲਾ ਜਾਵੇ**

arz eho mɛnū̃ āṇ miḷe huṇ kɔṇ wsīlā jāwe

ਨੇਕੀ ਦੇ ਅਮਲਾਂ ਦਾ ਚਰਖਾ ਕਤਦਿਆਂ ਮਣਾਂ ਮੂਹੀਂ ਸੂਤ ਕੱਤ ਲਿਆ ਹੈ। ਢਲੀ ਹੋਈ ਉਮਰ ਵਿਚ ਜੀਵ ਆਤਮਾ ਦੀ ਏਹੋ ਆਸ ਹੈ। ਬੇਨਤੀ ਹੈ, ਕਿ ਹੁਣ ਉਸ ਨੂੰ ਪ੍ਰੀਤਮ ਪਿਆਰਾ ਗਲ ਲਾ ਲਵੇ, ਆ ਮਿਲੇ ਕਿਉਂ ਕਿ ਹੁਣ ਹੋਰ ਨਹੀਂ ਕੱਤਿਆ ਜਾਂਦਾ। ਹੁਣ ਚਰਖੇ ਦੀ ਹੱਥੀ ਢਿਲਕ ਗਈ ਹੈ ਭਾਵ ਢਿੱਲੀ ਹੋ ਗਈ ਹੈ ਅਰਥਾਤ ਸਰੀਰ ਕਮਜ਼ੋਰ ਪੈ ਗਿਆ ਹੈ। ਹੁਣ ਤਾਂ ਇਹੀ ਅਰਦਾਸ ਹੈ ਕਿ ਕੋਈ ਵਸੀਲਾ ਬਣੇ ਅਤੇ ਸ਼ਹੁ ਨਾਲ ਮੇਲ ਹੋ ਜਾਵੇ।

**ਅਰਜ਼ ਏਹੋ ਮੈਨੂੰ ਆਣ ਮਿਲੇ ਹੁਣ,**
**ਕੌਣ ਵਸੀਲਾ ਜਾਵੇ।**
**ਸੈ ਮਣਾਂ ਦਾ ਕੱਤ ਲਿਆ,**
**ਬੁੱਲ੍ਹਾ, ਸ਼ਹੁ ਮੈਨੂੰ ਗਲ ਲਾਵੇ।**
**ਹੱਥੀ ਢਿਲਕ ਗਈ ਮੇਰੇ ਚਰਖੇ** ਦੀ,
**ਹੁਣ ਮੈਥੋਂ ਕੱਤਿਆ ਨਾ ਜਾਵੇ।**

ਬੁੱਲੇ ਸ਼ਾਹ, ੨੮

ਅਰਜ਼ ਏਹੋ ਮੈਨੂੰ ਆਣ ਮਿਲ਼ੇ ਹੁਣ ਕੌਣ ਵਸੀਲਾ ਜਾਵੇ
arz eho mɛnū̃ āṇ miḷe huṇ kɔṇ wsīlā jāwe

ਸੈ ਮਣਾਂ ਦਾ ਕੱਤ ਲਿਆ
sɛ maṇā dā kat liā

ਬੁੱਲ੍ਹਾ ਸ਼ਹੁ ਮੈਨੂੰ ਗਲ਼ ਲਾਵੇ
bullā šɔ́ mɛnu gaḷ lāwe

ਹੱਥੀ ਢਿ਼ਲਕ ਗਈ ਮੇਰੇ ਚਰਖਾ ਦੀ
hatthī ṭìḷk gaī mere čarkhe dī

ਹੁਣ ਮੈਥੋਂ ਕੱਤਿਆ ਨਾ ਜਾਵੇ
huṇ mɛthõ kattiā nā jāwe

## ਅਰਜ਼ ਕਬੂਲ ਜੇ ਪਵੇ ਮੇਰੀ

arz kabūl je pawe merī

ਜੇਕਰ ਰੱਬ ਦੀ ਦਰਗਾਹ ਵਿਚ ਮੇਰੀ ਬੇਨਤੀ ਪ੍ਰਵਾਨ ਹੋ ਜਾਵੇ ਤਾਂ ਮੈਨੂੰ ਪ੍ਰੀਤਮ ਦਾ ਮਿਲਾਪ ਹਾਸਲ ਹੋ ਸਕਦਾ ਹੈ। ਦੋਸਤ ਤੋਂ ਬਿਨਾਂ ਮਹਿਲ ਵੀਰਾਨ ਹਨ। ਜੇਕਰ ਯਾਰ ਆ ਜਾਵੇ ਤਾਂ ਇਸ ਘਰ ਵਿਚ ਰੌਣਕ ਅਤੇ ਖ਼ੁਸ਼ੀ ਦੀ ਲਹਿਰ ਫੈਲ ਜਾਵੇਗੀ। ਯਾਰ ਦੇ ਆਉਣ ਨਾਲ ਦੋਸਤ ਮਿੱਤਰ ਤਾਂ ਈਦ ਦੇ ਆਉਣ ਵਾਂਗ ਖ਼ੁਸ਼ ਹੋ ਜਾਣਗੇ ਪਰ ਦੁਸ਼ਮਣਾ ਨੂੰ ਈਰਖਾ ਵੱਸ ਅਤਿਅੰਤ ਦੁੱਖ ਹੋਵੇਗਾ। ਅੰਤ ਵਿਚ ਕਵੀ ਇਹ ਵਿਚਾਰ ਪੇਸ਼ ਕਰਦਾ ਹੈ ਕਿ ਜੇਕਰ ਅਸਮਾਨ ਅਥਵਾ ਰੱਬ ਦੀ ਮਿਹਰ ਹੋਵੇ ਤਾਂ ਸਭ ਕੰਮ ਸਫ਼ਲਤਾ ਨਾਲ ਪੂਰੇ ਹੋ ਜਾਂਦੇ ਹਨ।

> **ਐਨ ਅਰਜ਼ ਕਬੂਲ ਜੇ ਪਵੇ ਮੇਰੀ**,
> ਪੀਆ ਅਸਾਂ ਉਤੇ ਮਿਹਰਬਾਨ ਹੋਵੇ।
> **ਸੁੰਞੇ ਪਏ ਮਹਿਲ ਵੀਰਾਨ ਦਿਸਣ,**
> **ਆਵੇ ਯਾਰ ਤਾਂ ਘਰ ਅਵਾਦਾਨ ਹੋਵੇ।**
> **ਹੋਵੇ ਸਜਣਾਂ ਨੂੰ ਖੁਸ਼ੀ ਈਦ ਵਾਂਗੂੰ,**
> **ਕੋਲੇ ਦੂਤੀਆਂ ਦੀ ਸੜ ਕੇ ਜਾਨ ਹੋਵੇ।**
> ਸਭ ਹੋਣਗੇ ਕੰਮ ਹਦਾਇਤੁੱਲਾ,
> **ਗਰਦਸ਼ ਨੇਕ** ਜਦੋਂ ਆਸਮਾਨ ਹੋਵੇ।
>
> ਹਦਾਇਤੁੱਲਾ, ਸੀਹਰਫੀ, ੩੫੪

ਅਰਜ਼ arz

ਸੁੰਞੇ ਪਏ ਮਹਿਲ ਵੀਰਾਨ ਦਿਸਣ
suñe pae mɛhal wīrān disaṇ

ਆਵੇ ਯਾਰ ਤਾਂ ਘਰ ਅਵਾਦਾਨ ਹੋਵੇ
āwe yār tā̃ kàr awādān howe

ਹੋਵੇ ਸਜਣਾਂ ਨੂੰ ਖੁਸ਼ੀ ਈਦ ਵਾਂਗੂੰ
howe sajjaṇā̃ nū̃ khušī īd wā̃gū

ਕੋਲੇ ਦੂਤੀਆਂ ਦੀ ਸੜ ਕੇ ਜਾਨ ਹੋਵੇ
kole dūtīā̃ dī saṛ ke jān howe

ਗਰਦਸ਼ gardaš

ਨੇਕ nek

## ਇਕੁ ਅਰਜ਼ ਨਿਮਾਣਿਆਂ ਦੀ ਸੁਣ ਜਿੰਦੂ ਨੀ

ik arz nimaṇiā̃ dī suṇ jĩdū̃ nī

ਹੇ ਮੇਰੀਏ ਜਿੰਦੇ, ਮੇਰਿਆ ਮਨਾ, ਮੇਰੀ ਬੇਨਤੀ ਸੁਣ। ਸੂਰਤ ਦੇ ਤਾਣੇ ਵਿਚ ਹਰਿ ਦਾ ਪੇਟਾ ਪਾ ਕੇ ਨਿਰਤਿ ਭਾਵ ਪਿਆਰ ਦਾ ਤਾਣਾ ਉਣ। ਝੂਠ ਅਤੇ ਝੱਖ ਮਾਰਨਾ ਛੱਡ ਅਤੇ ਰਾਮ ਭਜਨ ਵਿਚ ਲੱਗ। ਆਪਣਾ ਬੀਜਿਆ ਹੀ ਵੱਢਣਾ/ਵੇਚਣਾ ਹੈ। ਆਪਣੀ ਜਵਾਨੀ ਵੇਖ ਕੇ ਅਭਿਮਾਨ ਨਹੀਂ ਕਰਨਾ ਚਾਹੀਦਾ ਕਿਉਂਕਿ ਇੱਥੋਂ ਵੱਡੇ ਵੱਡੇ ਅਮੀਰ ਵੀ ਮੌਤ ਨੇ ਚੁਣ ਲਏ ਹਨ। ਸ਼ਹੁ ਨੂੰ ਮਿਲਣ ਲਈ ਤਾਂ ਆਪਣੇ ਸਾਰੇ

ਕੁਝ ਨੂੰ ਮਿਟਾਉਣਾ ਪੈਂਦਾ ਹੈ।

**ਇਕੁ ਅਰਜ਼ ਨਿਮਾਣਿਆਂ ਦੀ,**
**ਸੁਣਿ ਜਿੰਦੂ ਨੀ।**
**ਸੁਰਤ ਦਾ ਤਾਣਾ,**
**ਨਿਰਤਿ ਦਾ ਬਾਣਾ,**
**ਹਰਿ ਹਰਿ ਪੇਟਾ,**
**ਵੁਣਿ ਜਿੰਦੂ ਨੀ।**
**ਕਾਹੇ ਕੋ ਝੂਠੇਂ ਤੇ ਝਖਿ ਮਾਰੈਂ,**
**ਰਾਮ ਭਜਨੁ ਬਿਨੁ ਬਾਜ਼ੀ ਹਾਰੈਂ,**
**ਬੀਜਿਆ ਹੀ ਸੋ ਲੁਣਿ ਜਿੰਦੂ ਨੀ।**
ਕਾਹੇ ਗਰਬਹਿੰ ਦੇਖ ਜੁਆਨੀ,
ਤੇਰੇ ਜਿਹੀਆਂ ਕਈਆਂ ਖਾਨ-ਖਵਾਂਨੀ,
ਕੀਲਿ ਲਈਆਂ ਸਭੁ ਚੁਣਿ ਜਿੰਦੂ ਨੀ।
ਕਹੈ ਹੁਸੈਨ ਫਕੀਰ ਗਦਾਈ,
ਪੱਛੀ ਪੂਣੀ ਦੇਹਿ ਲੁਟਾਈ,
ਸ਼ਹੁ ਨੂੰ ਮਿਲਣੀ ਹੈਂ ਹੁਣ ਜਿੰਦੂ ਨੀ।

ਸ਼ਾਹ ਹੁਸੈਨ, ੯੨

**ਅਰਜ਼** arz

ਇਕੁ ਅਰਜ਼ ਨਿਮਾਣਿਆਂ ਦੀ ਸੁਣਿ ਜਿੰਦੂ ਨੀ
ik arz nimāṇiā̃ dī suṇ jĩdū nī

ਸੁਰਤ ਦਾ ਤਾਣਾ surt dā tāṇā

ਨਿਰਤਿ ਦਾ ਬਾਣਾ nirt dā bāṇā

ਹਰਿ ਹਰਿ ਪੇਟਾ ਵੁਣਿ ਜਿੰਦੂ ਨੀ
har har peṭā wuṇ jĩdū nī

ਕਾਹੇ ਕੋ ਝੂਠੇਂ ਤੇ ਝਖਿ ਮਾਰੈਂ
kāhe ko čũṭhẽ te čàkh mārɛ̃

ਰਾਮ ਭਜਨੁ ਬਿਨੁ ਬਾਜ਼ੀ ਹਾਰੈਂ
rām pàjan bin bāzī hārɛ̃

ਬੀਜਿਆ ਹੀ ਸੋ ਲੁਣਿ ਜਿੰਦੂ ਨੀ
bījiā hī so luṇ jĩdū nī

**ਅਰਜ਼ੋ ਸਮਾ** arzo smā
ਨਾਂਵ ਪੁਲਿੰਗ
ਜ਼ਮੀਨ ਤੇ ਅਸਮਾਨ

**ਜਦੋਂ ਅਰਜ਼ੋ ਸਮਾ ਦਾ ਨਾਮ ਨਾ ਸੀ**
jadõ arzo smā dā nām nā sī

ਇਹਨਾਂ ਕਾਵਿ-ਸਤਰਾਂ ਵਿਚ ਕਵੀ ਨੇ ਕਾਦਰ ਦੁਆਰਾ ਕੁਦਰਤ ਦੀ ਸਿਰਜਣਾ ਤੋਂ ਪਹਿਲਾਂ ਦੀ ਅਵਸਥਾ ਦਾ ਉਲੇਖ ਕੀਤਾ ਹੈ। ਇਸਲਾਮੀ ਵਿਸ਼ਵਾਸ ਅਨੁਸਾਰ ਸਭ ਤੋਂ ਪਹਿਲਾਂ ਅੱਲਾਹ ਨੇ ਹਜ਼ਰਤ ਮੁਹੰਮਦ (ਸ.) ਦੇ ਨੂਰ ਨੂੰ ਪੈਦਾ ਫ਼ਰਮਾਇਆ। ਇਥੇ ਕਵੀ ਇਸੇ ਗਲ ਦਾ ਜ਼ਿਕਰ ਕਰਦਿਆਂ ਲਿਖਦਾ ਹੈ ਕਿ ਮੈਨੂੰ ਮਹਿਬੂਬ ਅਰਥਾਤ ਹਜ਼ਰਤ ਮੁਹੰਮਦ (ਸ.) ਦੀ ਤਾਰੀਫ਼ ਉਸ ਵਕਤ ਸੁਝੀ ਜਦੋਂ ਅਰਜ਼ੋ-ਸਮਾ (ਜ਼ਮੀਨ ਤੇ ਅਸਮਾਨ) ਦੀ ਸਿਰਜਣਾ ਨਹੀਂ ਸੀ ਹੋਈ। ਉਸ ਵਕਤ ਨਾ ਕੁਫ਼ਰ ਸੀ ਅਤੇ ਨਾ ਹੀ ਇਸਲਾਮ ਧਰਮ ਸੀ ਪਰ ਅਸੀਂ ਮਹਿਬੂਬ ਦੇ ਅੱਗੇ ਸਿਰ ਝੁਕਾ ਦਿੱਤਾ ਸੀ। ਸ਼ਰਾਬ ਪੀਣ ਤੋਂ ਬਿਨ੍ਹਾਂ ਹੀ ਮੈਂ ਬੇਹੋਸ਼ ਹੋ ਗਿਆ ਸੀ। ਅੰਤ ਵਿਚ ਕਵੀ ਲਿਖਦਾ ਹੈ ਕਿ ਉਸ ਵਕਤ ਹਲਾਲ ਹਰਾਮ (ਇਸਲਾਮੀ ਸ਼ਰੀਅਤ ਅਨੁਸਾਰ ਉਚਿਤ ਅਤੇ ਅਨੁਚਿਤ) ਦੀ ਹੱਦ

ਨਹੀਂ ਸੀ। ਉਸ ਵਕਤ ਕੇਵਲ ਇਸ਼ਕ ਦਾ ਸਰੂਰ ਸੀ। ਇਥੇ ਕੁਫ਼ਰ ਤੋਂ ਭਾਵ ਨਾਸਤਿਕਤਾ ਅਥਵਾ ਇਸਲਾਮ ਤੋਂ ਇਨਕਾਰ ਕਰਨ ਤੋਂ ਹੈ। ਦੀਨ ਤੋਂ ਭਾਵ ਹੈ ਧਰਮ, ਮਜ਼ਹਬ। ਮਦ ਤੋਂ ਭਾਵ ਸ਼ਰਾਬ ਅਤੇ ਜਾਮ ਤੋਂ ਭਾਵ ਪਿਆਲਾ ਹੈ। ਇਸ਼ਕ ਸਰੂਰ ਤੋਂ ਭਾਵ ਇਸ਼ਕ ਦੀ ਮਸਤੀ ਤੋਂ ਹੈ।

**ਸੁਆਦ ਸਿਫਤ ਮਹਿਬੂਬ ਦੀ ਸੁਣੀ ਤਦੋਂ,**
**ਜਦੋਂ ਅਰਜ਼ੋ ਸਮਾ ਦਾ ਨਾਮ ਨਾ ਸੀ।**
**ਅਸਾਂ ਪੂਜਿਆ ਯਾਰ ਦਾ ਬੁੱਤ ਤਦੋਂ,**
**ਜਦੋਂ ਕੁਫਰ ਤੇ ਦੀਨ ਇਸਲਾਮ ਨਾ ਸੀ।**
**ਹੋਈ ਸ਼ੌਕ ਥੀਂ ਹੋਸ਼ ਬੇਹੋਸ਼,**
**ਜਦੋਂ ਮਦ ਸ਼ਰਾਬ ਤੇ ਜਾਮ ਨਾ ਸੀ।**
ਸੁਣਿਆ 'ਬੂਟਿਆ' **ਇਸ਼ਕ ਸਰੂਰ** ਤਦੋਂ,
**ਜਦੋਂ ਹਦ ਹਲਾਲ ਹਰਾਮ ਨਾ ਸੀ।**

ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੨੧

ਅਰਜ਼ੋ ਸਮਾ arzo smā

ਸੁਆਦ ਸਿਫਤ ਮਹਿਬੂਬ ਦੀ ਸੁਣੀ ਤਦੋਂ
suād sift mɛ́būb dī suṇī tadõ

ਜਦੋਂ ਅਰਜ਼ੋ ਸਮਾ ਦਾ ਨਾਮ ਨਾ ਸੀ
jadõ arzo smā dā nām na sī

ਅਸਾਂ ਪੂਜਿਆ ਯਾਰ ਦਾ ਬੁੱਤ ਤਦੋਂ
asā̃ pūjeā yār dā but tadõ

ਜਦੋਂ ਕੁਫਰ ਤੇ ਦੀਨ ਇਸਲਾਮ ਨਾ ਸੀ
jadõ kufar te dīn islām nā sī

ਹੋਈ ਸ਼ੌਕ ਥੀਂ ਹੋਸ਼ ਬੇਹੋਸ਼
hoī šɔ̃k thī̃ hoš behoš

ਜਦੋਂ ਮਦ ਸ਼ਰਾਬ ਤੇ ਜਾਮ ਨਾ ਸੀ
jadõ mad šrāb te jām nā sī

ਇਸ਼ਕ ਸਰੂਰ iṣq sarūr

ਜਦੋਂ ਹਦ ਹਲਾਲ ਹਰਾਮ ਨਾ ਸੀ
jadõ had hlāl hrām nā sī

**ਅਰਘ ਦੇਣਾ** árg denā
ਕਿਰਿਆ
ਕਰੂਏ ਦੇ ਵਰਤ ਸਮੇਂ ਚੰਦ੍ਰਮਾ ਨੂੰ ਮੱਥਾ ਟੇਕਣ ਸਮੇਂ ਕੀਤੀ ਜਲ ਚੜ੍ਹਾਉਣ ਦੀ ਕਿਰਿਆ; ਪੂਜਾ ਸਮੇਂ ਕੁਝ ਭੇਟਾ ਕਰਨ ਦਾ ਭਾਵ, ਭੇਟਾ ਕੀਤੀ ਵਸਤੂ ਆਦਿ

**ਚੰਦਾ ਅਰਘ ਦੇਇ** čãdā árg de

ਪਤੀ ਦੀ ਲੰਮੀ ਉਮਰ ਅਤੇ ਪਤਨੀ ਦੇ ਸੁਹਾਗ ਨੂੰ ਕਾਇਮ ਰੱਖਣ ਲਈ ਔਰਤਾਂ ਸਵੇਰੇ ਹੀ ਤਾਰਿਆਂ ਦੀ ਛਾਂ ਵਿਚ ਖਾਂਦੀਆਂ ਹਨ। ਇਸ ਭੋਜਨ ਨੂੰ ਸਰਘੀ/ਅਰਘੀ ਕਿਹਾ ਜਾਂਦਾ ਹੈ। ਇਹ ਵਰਤ ਸਮੇਂ ਨਾ ਖਾਂਦੀਆਂ ਹਨ ਅਤੇ ਨਾ ਹੀ ਪਾਣੀ ਆਦਿ ਪੀਂਦੀਆਂ ਹਨ। ਦੁਪਹਿਰ

ਢਲਣ ਤੋਂ ਬਾਅਦ ਪੰਡਤਾਣੀ ਤੋਂ ਕਥਾ ਸੁਣ ਕੇ ਦੁਧ ਵਗੈਰਾ ਪੀਂਦੀਆਂ ਹਨ ਅਤੇ ਰਾਤ ਪੈਣ ਤੇ ਚੰਦਰਮਾ ਨੂੰ ਅਰਘ ਦੇ ਕੇ ਆਪਣੇ ਪਤੀ ਦਾ ਮੂੰਹ ਵੇਖ ਕੇ ਹੀ ਰੋਟੀ ਆਦਿ ਖਾਂਦੀਆਂ ਹਨ।

ਇਹ ਵਰਤ (ਕਰੂਆ) ਜਿਤਨਾ ਵੱਡਾ ਤੇ ਧੂਮ ਧੜਾਕੇ ਵਾਲਾ ਹੈ ਉਨਾ ਹੀ ਸਖਤ ਵੀ ਹੁੰਦਾ ਹੈ। ਮੂੰਹ ਹਨੇਰੇ ਖਾਧੇ ਅੰਨ ਦੇ ਭੋਰੇ ਤੇ ਪਾਣੀ ਦੀ ਚੂਲੀ ਤੋਂ ਬਿਨਾਂ ਸਾਰਾ ਦਿਨ ਕੱਟਣਾ ਸੌਖੀ ਜਿਹੀ ਘਾਲਣਾ ਨਹੀਂ। ਕਦੇ ਕਦੇ ਸੁੱਕੇ ਬੁੱਲਾਂ ਉੱਤੇ ਗੀਤਾਂ ਦੀਆਂ ਧੁਨਾਂ ਦੇ ਨਾਲ ਬੁੱਲਾਂ ਤੇ ਲਬਰਿਸ ਆ ਜਾਂਦਾ ਹੈ। ਪਹਿਲਾਂ ਅਰਘ ਸਮੇਂ ਅਰਧ-ਲੋਕਵਾਕ ਜਿਹਾ ਟੋਟਾ ਗਾਉਂਦੀਆਂ ਹਨ:

ਸਿਉ ਦੇਉ ਘਰ ਬਾਰ ਬਾਲ,  
**ਚੰਦਾ ਅਰਘ ਦੇਇ।**  
ਜਿਉ **ਲਾੜੇ ਘਰ ਬਾਰ ਹੱਥ,**  
**ਫੜੀ ਸਿਰ ਧਰੀ।**  
**ਸੁਹਾਗਣ ਭਾਗਣ ਅਰਘ ਦੇ,**  
**ਚੁਬਾਰੇ ਚੜ੍ਹੀ ਅਰਘੀ ਦੇਹ।**

ਪਰਦੇਸ ਗਏ ਮਾਹੀ ਦੀ ਜਿਸ ਦੀਆਂ ਸੁਖਾਂ ਮਨਾਉਣ ਲਈ ਇਹ ਵਰਤ ਹੁੰਦਾ ਹੈ, ਯਾਦ ਆ ਜਾਂਦੀ ਹੈ।

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੨੦੦-੨੦੧

ਅਰਘ ਦੇਣਾ árg denā

ਚੰਦਾ ਅਰਘ ਦੇਇ čãdā árg de

ਹੱਥ ਫੜੀ ਸਿਰ ਧਰੀ  
hath phaṛī sir tàrī

ਸੁਹਾਗਣ ਭਾਗਣ ਅਰਘ ਦੇਹ  
suhāgaṇ pāgaṇ árg dé

ਚੁਬਾਰੇ ਚੜ੍ਹੀ ਅਰਘ ਦੇਹ  
čubāre čáṛī árg dé

**ਅਰਥ ਵਿਵਸਥਾ** arth wiwasthā  
ਨਾਂਵ ਇਸਤਰੀਲਿੰਗ  
ਆਰਥਿਕਤਾ, ਆਰਥਕ ਹਾਲਤ

**ਪਿੰਡ ਦੀ ਅਰਥ ਵਿਵਸਥਾ**  
pĩḍ dī arth wiwasthā

ਇੱਥੇ ਅਰਥ-ਵਿਵਸਥਾ ਦਾ ਅਰਥ ਪਿੰਡ ਦੇ ਲੋਕਾਂ ਦੀ ਮਾਲੀ ਹਾਲਤ ਤੋਂ ਹੈ। ਪਹਿਲਾਂ ਪਿੰਡਾਂ ਵਿਚ ਕੰਮ-ਧੰਦੇ ਜਨਮ ਜਾਤਾਂ ਨਾਲ ਜੁੜੇ ਹੋਏ ਸਨ। ਇਹ ਮੰਨਿਆ ਜਾਂਦਾ ਸੀ ਕਿ ਹੁਨਰ ਦੀ ਮੁਹਾਰਤ ਉਸ ਨਾਲ ਜੁੜੀ ਜਾਤ ਦੇ ਬੰਦੇ ਨੂੰ ਹੀ ਹਾਸਲ ਹੋ ਸਕਦੀ ਹੈ, ਕਿਸੇ ਦੂਸਰੇ ਨੂੰ ਨਹੀਂ।

ਮੇਰੇ ਪਿੰਡ ਦੀ ਅਰਥ-ਵਿਵਸਥਾ ਲੋਕਾਂ ਦੇ ਹੱਥੀਂ ਕਰਨ ਵਾਲੇ ਕੰਮ-ਧੰਦਿਆਂ ਉੱਤੇ ਨਿਰਭਰ ਹੈ ਤੇ **ਕੰਮ ਧੰਦੇ ਉੱਥੋਂ ਦੇ ਲੋਕਾਂ ਦੀਆਂ ਜਨਮ-ਜਾਤਾਂ ਨਾਲ ਓਤ-ਪੋਤ ਹਨ**। ਇਸ ਲਈ ਕੰਮਾਂ **ਧੰਦਿਆਂ ਦੀ ਵੰਡ ਮੇਰੇ ਪਿੰਡ ਦੇ ਜਾਤੀ ਜਮਾਤੀ ਕਿੱਤਿਆਂ ਵਿਚ ਪਰੁੱਚੀ ਹੋਈ ਹੈ**। ਰਵਾਇਤੀ ਤੌਰ ਤੇ ਜਿਸ ਕਿੱਤੇ ਦੇ ਲੋਕ ਜੋ ਕੰਮ ਕਰਦੇ ਹਨ, ਉਸ ਜਾਤੀ ਦਾ ਪੁਸ਼ਤਾਂ ਤੋਂ ਉਹੀ ਕੰਮ

ਚਲਿਆ ਆ ਰਿਹਾ ਹੈ:–

**ਜਿਸ ਕਾ ਕਾਮ ਉਸੀ ਕੋ ਸਾਜੈ,**
**ਆਉਰ ਕਰੇ ਤਾਂ ਠੇਂਗਾ ਬਾਜੈ।**

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੫੯

ਅਰਥ ਵਿਵਸਥਾ arth wiwasthā

ਪਿੰਡ ਦੀ ਅਰਥ ਵਿਵਸਥਾ
pĩḍ dī arth wiwasthā

ਕੰਮ ਧੰਦੇ ਦੀ ਵੰਡ kãm tấde dī wãḍ

ਜਾਤੀ ਜਮਾਤੀ ਕਿੱਤਿਆਂ ਵਿਚ
jātī jmātī kittiā̃ wič

ਪਰੁੱਚੀ ਹੋਈ ਹੈ pruččī hoī hɛ

ਜਿਸ ਕਾ ਕਾਮ ਉਸੀ ਕੋ ਸਾਜੈ
jis kā kām usī ko sājɛ

ਆਉਰ ਕਰੇ ਤਾਂ ਠੇਂਗਾ ਬਾਜੈ
ɔur kare tā̃ ṭhẽgā bājɛ

**ਅਰਥਿ** arth

ਨਾਂਵ ਪੁਲਿੰਗ
ਕਾਰਣ, ਵਾਸਤੇ, ਖਾਤਰ (ਹਰੀ ਮਿਲਾਪ)

**ਹਰਿ ਹਰਿ ਅਰਥਿ ਸਰੀਰੁ**
har har arth srīr

ਸਤਿਗੁਰ ਨੇ ਕਿਰਪਾ ਕਰਕੇ ਗੁਰਮੁਖ ਨੂੰ ਨਾਮ ਦ੍ਰਿੜਾਇਆ ਹੈ ਅਤੇ ਇਸ ਕਾਰਨ, ਇਸ ਅਰਥਿ ਪੂਰੇ ਗੁਰੂ ਅੱਗੇ ਸਭ ਕੁਝ ਵਾਰ ਦਿੱਤਾ ਹੈ। ਅਗਿਆਨ ਦੇ ਅੰਨ੍ਹੇਰੇ ਵਿਚ ਗਿਆਨ ਦੇ ਦੀਪਕ ਜਲਾ ਕੇ ਗੁਰੂ ਨਾਲ ਲਿਵ ਲੱਗੀ ਹੈ।

ਗਉੜੀ ਪੂਰਬੀ ਮਹਲਾ ੪ ॥ **ਹਰਿ ਹਰਿ ਅਰਥਿ ਸਰੀਰੁ** ਹਮ ਬੇਚਿਆ ਪੂਰੇ ਗੁਰ ਕੈ ਆਗੇ ॥ ਸਤਿਗੁਰ ਦਾਤੈ **ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ** ॥ ੧ ॥ ਰਾਮ ਗੁਰਮਤਿ ਹਰਿ ਲਿਵ ਲਾਗੇ ॥ ੧ ॥ ਰਹਾਉ ॥ **ਘਟਿ ਘਟਿ ਰਮਈਆ** ਰਮਤ ਰਾਮ ਰਾਇ ਗੁਰ ਸਬਦਿ ਗੁਰੂ ਲਿਵ ਲਾਗੇ ॥ ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ ਮੇਰਾ **ਭ੍ਰਮੁ ਭਉ ਗੁਰ ਬਚਨੀ ਭਾਗੇ** ॥ ੨ ॥ **ਅੰਧਿਆਰੈ ਦੀਪਕ ਆਨਿ ਜਲਾਏ** ਗੁਰ ਗਿਆਨਿ ਗੁਰੂ ਲਿਵ ਲਾਗੇ ॥ **ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ** ਘਰਿ ਵਸਤੁ ਲਹੀ ਮਨ ਜਾਗੇ ॥ ੩ ॥ **ਸਾਕਤ ਬਧਿਕ ਮਾਇਆਧਾਰੀ ਤਿਨ ਜਮ ਜੋਹਨਿ ਲਾਗੇ** ॥ ਉਨ ਸਤਿਗੁਰ ਆਗੈ ਸੀਸੁ ਨ ਬੇਚਿਆ ਓਇ ਆਵਹਿ ਜਾਹਿ ਅਭਾਗੇ ॥ ੪ ॥ **ਹਮਰਾ ਬਿਨਉ** ਸੁਨਹੁ ਪ੍ਰਭ ਠਾਕੁਰ ਹਮ ਸਰਣਿ ਪ੍ਰਭੂ ਹਰਿ ਮਾਗੇ ॥ ਜਨ ਨਾਨਕ ਕੀ ਲਜ ਪਾਤਿ ਗੁਰੂ ਹੈ ਸਿਰੁ ਬੇਚਿਓ ਸਤਿਗੁਰ ਆਗੇ ॥ ੫ ॥

ਅ.ਗ.ਮ.੪, ੧੭੧

ਅਰਥਿ arth

ਨਾਮੁ ਦਿੜਾਇਆ nām diṛāiā

**ਮੁਖਿ ਮਸਤਕਿ ਭਾਗ ਸਭਾਗੇ**
mukh mastak pàg sbàge

**ਘਟਿ ਘਟਿ ਰਮਈਆ** kàṭ kàṭ rmaīā

**ਭ੍ਰਮੁ ਭਉ ਗੁਰ ਬਚਨੀ ਭਾਗੇ**
pràm pɔ̀ gur bačnī pàge

**ਅੰਧਿਆਰੈ ਦੀਪਕ ਆਨਿ ਜਲਾਏ**
ãdiàrɛ dīpak ān jlāe

**ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ**
agiān ãdèrā bins bināsio

**ਸਾਕਤ ਬਧਿਕ ਮਾਇਆਧਾਰੀ**
sākat bádik māiātàrī

**ਤਿਨ ਜਮ ਜੋਹਨਿ ਲਾਗੇ**
tin jam johan lāge

**ਹਮਰਾ ਬਿਨਉ** hamrā binɔ

**ਅਰਥਿ** – ਕਾਰਣ, ਵਾਸਤੇ, ਖਾਤਰ (ਹਰੀ ਮਿਲਾਪ)।

**ਹਰਿ ਹਰਿ ਅਰਥਿ ਸਰੀਰੁ** – ਹਰੀ ਦੇ ਮਿਲਾਪ ਦੀ ਖਾਤਰ, ਹਰੀ ਨੂੰ ਪ੍ਰਾਪਤ ਕਰਨ ਦੇ ਮਨੋਰਥ ਨਾਲ ਅਸੀਂ ਆਪਣੇ ਸਰੀਰ ਨੂੰ ਪੂਰੇ ਗੁਰੂ ਦੇ ਅੱਗੇ ਵੇਚ ਦਿੱਤਾ ਹੈ।

**ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ** – ਦਾਤੇ ਵਾਹਿਗੁਰੂ ਨੇ ਮੇਰੇ ਹਿਰਦੇ ਵਿਚ ਹਰੀ ਨਾਮ ਪੈਦਾ ਕਰ ਦਿੱਤਾ ਹੈ। ਮੇਰੇ ਮੁਖ ਮਸਤਕ ਭਾਗਸ਼ਾਲੀ ਹੋ ਗਏ ਹਨ। ਮੈਂ ਭਾਗਾਂ ਵਾਲਾ ਹੋ ਗਿਆ ਹਾਂ।

**ਘਟਿ ਘਟਿ ਰਮਈਆ** – ਭਾਵੇਂ ਪਰਮਾਤਮਾ ਹਰ ਇਕ ਸਰੀਰ ਵਿਚ ਵਿਆਪਕ ਹੈ, ਫਿਰ ਵੀ ਗੁਰੂ ਦੇ ਸ਼ਬਦ ਦੇ ਰਾਹੀਂ ਹੀ ਉਸ ਨਾਲ ਲਗਨ ਲਗਦੀ ਹੈ।

**ਭ੍ਰਮੁ ਭਉ ਗੁਰ ਬਚਨੀ ਭਾਗੇ** – ਮੈਂ ਗੁਰੂ ਨੂੰ ਆਪਣਾ ਮਨ, ਤਨ ਦੇਣ ਨੂੰ ਤਿਆਰ ਹਾਂ ਆਪਣਾ ਸਿਰ ਕੱਟ ਕੇ ਦੇਣ ਨੂੰ ਤਿਆਰ ਹਾਂ। ਗੁਰੂ ਦੇ ਬਚਨਾਂ ਰਾਹੀਂ ਹੀ ਮੇਰੀ ਭਟਕਣਾ ਮੇਰਾ ਡਰ ਦੂਰ ਹੋ ਸਕਦਾ ਹੈ।

**ਅੰਧਿਆਰੈ ਦੀਪਕ ਆਨਿ ਜਲਾਏ** – ਮਾਇਆ ਦੇ ਮੋਹ ਦੇ ਹਨੇਰੇ ਵਿਚ ਫਸੇ ਹੋਏ ਜੀਵ ਦੇ ਅੰਦਰ ਗੁਰੂ ਹੀ ਗਿਆਨ ਦਾ ਦੀਵਾ ਲਿਆ ਕੇ ਬਾਲਦਾ ਹੈ। ਗੁਰੂ ਦੇ ਦਿੱਤੇ ਗਿਆਨ ਰਾਹੀਂ ਹੀ ਪ੍ਰਭੂ ਚਰਨਾਂ ਵਿਚ ਲਗਨ ਲਗਦੀ ਹੈ।

**ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ** – ਗੁਰੂ ਦੇ ਗਿਆਨ ਰਾਹੀਂ ਬੇਸਮਝੀ ਰੂਪ ਹਨੇਰਾ ਉੱਕਾ ਹੀ ਦੂਰ ਹੋ ਜਾਂਦਾ ਹੈ ਅਤੇ ਮਨ ਦੇ ਜਾਗਣ ਨਾਲ ਹਿਰਦੇ ਘਰ ਵਿਚ ਪ੍ਰਭੂ ਦਾ ਨਾਮ-ਪਦਾਰਥ ਲਭ ਪੈਂਦਾ ਹੈ।

**ਸਾਕਤ ਬਧਿਕ ਮਾਇਆਧਾਰੀ ਤਿਨ ਜਮ ਜੋਹਨਿ ਲਾਗੇ** – ਸ਼ਕਤੀ ਦੇ ਉਪਾਸਕ, ਮਾਦਾ-ਪ੍ਰਸਤ ਹਿੰਸਾ ਕਰਨ ਵਾਲੇ ਅਤੇ ਮਾਇਆਧਾਰੀ ਹਨ। ਜਮ ਉਹਨਾਂ ਨੂੰ ਤਕਦਾ ਰਹਿੰਦਾ ਹੈ। ਉਹਨਾਂ ’ਤੇ ਨਜ਼ਰ ਰਖਦਾ ਹੈ। ਉਹਨਾਂ ਨੇ ਸਤਿਗੁਰੂ ਅੱਗੇ

ਸਿਰ ਵੇਚਿਆ ਨਹੀਂ ਹੁੰਦਾ। ਉਹ ਅਭਾਗੇ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ।

**ਹਮਰਾ ਬਿਨਉ** – ਅਸੀਂ ਪਰਮਾਤਮਾ ਅੱਗੇ ਬੇਨਤੀ ਕਰਦੇ ਹਾਂ ਕਿ ਅਸੀਂ ਤੇਰੀ ਸ਼ਰਨ ਵਿਚ ਆਏ ਹਾਂ। ਸਾਡੀ ਲਾਜ ਅਤੇ ਪਤ ਰਖਣ ਵਾਲਾ ਗੁਰੂ ਹੀ ਹੈ। ਅਸੀਂ ਸਤਿਗੁਰੂ ਅੱਗੇ ਆਪਣਾ ਸਿਰ ਵੇਚ ਦਿੱਤਾ ਹੈ।

**ਅਰਥੀ** arthī
ਨਾਂਵ ਇਸਤਰੀਲਿੰਗ
ਮ੍ਰਿਤਕ ਦੀ ਲਾਸ਼ ਲੈ ਕੇ ਜਾਣ ਲਈ ਲੱਕੜ ਆਦਿ ਦਾ ਬਣਿਆ ਸ਼ਕੰਜਾ ਜਿਸ ਉੱਤੇ ਲਾਸ਼ ਪਾ ਕੇ ਸ਼ਮਸ਼ਾਨ ਘਾਟ ਲੈ ਕੇ ਜਾਂਦੇ ਹਨ, ਸੀੜ੍ਹੀ, ਫੱਟਾ; ਬਬਾਣ

**ਅਰਥੀ ਭੁੰਵੇ ਰਖ ਦਿੱਤੀ ਜਾਂਦੀ ਹੈ**
arthī pũje rakh dittī jā̃dī hɛ

ਮ੍ਰਿਤਕ ਦੇਹ ਦਾ ਅੰਤਿਮ ਸੰਸਕਾਰ ਕਰਨ ਲਈ ਅਰਥੀ ਨੂੰ ਚੁਕ ਰਹੇ ਕਾਨ੍ਹੀ ਸਿਵਿਆਂ ਦੇ ਨੇੜੇ ਜਾ ਕੇ ਪਾਣੀ ਦਾ ਛਿੱਟਾ ਮਾਰ ਕੇ ਸਾਫ ਥਾਂ ਤੇ ਰਖ ਦਿੰਦੇ ਹਨ। ਮ੍ਰਿਤਕ ਦੇ ਪੈਰ ਅੱਗੇ ਵਲ ਕਰਕੇ ਕਾਨ੍ਹੀ ਵੀ ਪਾਸਾ ਬਦਲ ਲੈਂਦੈ ਹਨ। ਸ਼ਾਇਦ ਮ੍ਰਿਤਕ ਨੂੰ ਚੋਰ-ਭੁਲਾਈ ਦਿੰਦੇ ਹਨ ਕਿ ਸਿਵਿਆਂ ਵਿੱਚੋਂ ਵਾਪਸ ਨਾ ਪਰਤੇ।

**ਸਿਵਿਆਂ ਤੋਂ ਥੋੜੀ ਦੂਰ ਉਰੇ ਅਰਥੀ ਭੁੰਵੇ ਰਖ** ਦਿੱਤੀ ਜਾਂਦੀ ਹੈ। ਅਰਥੀ ਰੱਖਣ ਵਾਲੀ ਥਾਂ **ਸੰਭਰ** ਕੇ ਪਾਣੀ ਦੇ ਛਿੱਟਿਆਂ ਨਾਲ ਪਹਿਲਾਂ **ਸਵੱਛ** ਕੀਤੀ ਹੁੰਦੀ ਹੈ। **ਮੁਰਦੇ ਦੇ ਪੈਰ ਅੱਗੇ ਤੇ ਸਿਰ ਪਿੱਛੇ ਵਲ ਕਰ ਦਿੱਤਾ ਜਾਂਦਾ ਹੈ।** ਸਿਰ ਵਲ ਲੱਗੇ ਕਾਨ੍ਹੀ ਪੈਰਾਂ ਵਾਲੇ ਪਾਸੇ ਜਾ ਖੜ੍ਹਦੇ ਹਨ ਅਤੇ ਪੈਰਾਂ ਵਾਲ ਪਾਸੇ ਦੇ ਸਿਰ ਵਲ। ਇਹ ਇਕ ਤਰ੍ਹਾਂ ਜਿਵੇਂ **ਮੁਰਦੇ ਨੂੰ ਚੋਰ ਭੁਲਾਈ ਦੇਣੀ** ਹੁੰਦੀ ਹੈ, ਕਹਿੰਦੇ ਉਹ ਮੁੜ ਕੇ ਕਿਤੇ **ਇਨ੍ਹਾਂ ਕਾਨ੍ਹੀਆਂ ਦੇ ਕੰਨ੍ਹਿਆਂ ਉੱਤੇ ਬੈਠ ਕੇ ਵਾਪਸ ਘਰ ਹੀ ਨਾ ਪੁਜ ਜਾਵੇ।**

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੪੭੮

ਅਰਥੀ arthī

ਅਰਥੀ ਭੁੰਵੇ ਰੱਖ ਦਿੱਤੀ ਜਾਂਦੀ ਹੈ
arthī pũje rakh dittī jā̃dī hɛ

ਸਿਵਿਆਂ ਤੋਂ ਥੋੜੀ ਦੂਰ ਉਰੇ
siwiā̃ tõ  thoṛī dūr ure

ਸੰਭਰਕੇ sǎ́barke

ਸਵੱਛ swač̌h

ਮੁਰਦੇ ਦੇ ਪੈਰ ਅੱਗੇ ਤੇ ਸਿਰ ਪਿੱਛੇ
murde de pɛr agge te sir pič̌č̌he

ਮੁਰਦੇ ਨੂੰ ਚੋਰ ਭੁਲਾਈ ਦੇਣੀ
murde nū̃ č̌or pulā̀ī deṇī

ਕਾਨ੍ਹੀਆਂ ਦੇ ਕੰਨ੍ਹਿਆਂ ਉੱਤੇ ਬੈਠ ਕੇ ਵਾਪਸ ਘਰ ਹੀ ਨਾ ਪੁਜ ਜਾਵੇ
kā́nīā̃ de kǎ́niā̃ utte bɛṭh ke wāpas kàr hī nā puj jāwe

**ਅਰਦਾਸ** ardās
ਨਾਂਵ ਇਸਤਰੀਲਿੰਗ
ਬੇਨਤੀ, ਪ੍ਰਾਰਥਨਾ, ਅਰਜ਼

ਰਬ ਅੱਗੇ ਅਰਦਾਸ ਕਰਨ ਨਾਲ ਉਹ ਮਰੀਜ਼ ਵੀ ਠੀਕ ਹੋ ਜਾਂਦੇ ਹਨ ਜਿਨ੍ਹਾਂ ਨੂੰ ਵੈਦ ਹਕੀਮ ਜੁਆਬ ਦੇ ਦਿੰਦੇ ਹਨ ਅਤੇ ਇਹ ਸਮਝਦੇ ਹਨ ਕਿ ਇਹ ਹੁਣ ਬਚਣਗੇ ਨਹੀਂ। ਅਰਦਾਸ ਕਰਨ ਵਾਲੇ ਫਕੀਰਾਂ ਦੀ ਬਾਣੀ ਭਾਵ ਬੋਲੇ ਹੋਏ ਸ਼ਬਦ ਉਹ ਅਸਰ ਕਰ ਜਾਂਦੇ ਹਨ ਜੋ ਵੱਡੇ ਵੱਡੇ ਦਵਾ ਦਾਰੂ ਨਹੀਂ ਕਰ ਸਕਦੇ। ਫਕੀਰਾਂ ਦਾ ਭਰੋਸਾ ਕਿ ਜੋ ਕਰਦਾ ਹੈ ਵਾਹਿਗੁਰੂ ਕਰਦਾ ਹੈ ਵੱਡੇ ਵੱਡੇ ਇਲਾਜ ਕਰ ਜਾਂਦਾ ਹੈ।

ਉਸ ਨੂੰ ਵੇਖਕੇ ਵਡੇ ਹਕੀਮ ਨੇ ਅਚਰਜ ਹੋਕੇ ਪੁੱਛਿਆ : ਤੂੰ ਕਿਸ ਦਾਰੂ ਨਾਲ ਰਾਜੀ ਹੋਇਆ ਹੈਂ? ਉਹ ਕਹਿਣ ਲੱਗਾ, 'ਫਲਾਣੇ **ਰੱਬ ਦੇ ਪਿਆਰੇ ਨੇ ਮੇਰੇ ਲਈ ਅਰਦਾਸ ਕੀਤੀ, ਅਸੀਸ ਦਿੱਤੀ ਤਾਂ ਮੈਂ ਵੱਲ ਹੋ ਗਿਆ**'। ਇਸ ਪਰ ਹਕੀਮਾਂ ਨੇ ਕਈ ਆਦਮੀ ਘੱਲ ਕੇ ਓਸ ਰੱਬ ਦੇ ਪਿਆਰੇ ਨੂੰ ਸੱਦ ਮੰਗਾਇਆ। ਜਾਂ ਉਹ ਆਇਆ ਤਾਂ ਵਡੇ ਹਕੀਮ ਨੇ ਕਿਹਾ: ਦੱਸ ਬਈ ਸੰਤਾ ! ਤੂੰ ਇਸ ਨੂੰ ਕਿਵੇਂ ਰਾਜ਼ੀ ਕੀਤਾ ਹੈ? ਉਹ ਕਹਿਣ ਲੱਗਾ, **'ਰਾਜ਼ੀ ਕਰਨ ਵਾਲਾ ਵਾਹਿਗੁਰੂ ਹੈ,** ਮੈਂ ਤਾਂ ਅਰਦਾਸ ਕੀਤੀ ਸੀ ਤੇ **ਸ਼ੁਭ ਬਚਨ** ਕਹੇ ਸਨ'।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੨੮੯

ਅਰਦਾਸ ardās

ਰੱਬ ਦੇ ਪਿਆਰੇ ਨੇ ਮੇਰੇ ਲਈ ਅਰਦਾਸ ਕੀਤੀ
rab de piāre ne mere laī ardās kītī

ਅਸੀਸ ਦਿੱਤੀ ਤਾਂ ਮੈਂ ਵੱਲ ਹੋ ਗਿਆ
asīs dittī tā̃ mɛ̃ wal ho giā

ਰਾਜ਼ੀ ਕਰਨ ਵਾਲਾ ਵਾਹਿਗੁਰੂ ਹੈ
razī karn wālā wāhegurū hɛ

ਸ਼ੁਭ ਬਚਨ šúb bačan

**ਹਿਰਦੇ ਉਪਜੇ ਅਗ ਜਦ ਅਰਦਾਸ ਦੀ**
hirde upje ag jad ardās dī

ਜਦੋਂ ਮਨੁਖ ਦੇ ਅੰਦਰ ਅਰਦਾਸ ਭਾਵ ਸਤਗੁਰ ਨਿਰਗਣ ਰੂਪ ਨਿਰੰਕਾਰ ਅਗੇ ਜੋਦੜੀ ਕਰਨ ਦੀ ਤੀਬਰ ਇੱਛਾ ਪੈਦਾ ਹੁੰਦੀ ਹੈ ਤਾਂ ਪਾਪਾਂ ਦਾ ਭਾਰ ਖਤਰ ਹੁੰਦਾ ਹੈ। ਮਨੁਖ ਬ੍ਰਹਮ ਮੁੱਰਨ ਭਾਵ ਨਿਰੰਕਾਰ ਤਤ ਨਾਲ ਜੁੜਦਾ ਹੈ। ਜਿਸ ਤਰ੍ਹਾਂ ਅਗਨੀ ਦਾ ਸੇਕ ਖੰਡ ਨੂੰ ਨਿਖਾਰ ਦਿੰਦਾ ਹੈ ਉਸੇ ਤਰ੍ਹਾਂ ਬੇਨਤੀ ਦਿਲ ਦੀ ਮੈਲ ਨੂੰ ਕਟ ਦਿੰਦੀ ਹੈ।

ਵਾਹ ! ਵਾ ਤੂੰ ਅਰਦਾਸ ਮੇਲਣਹਾਰੀਏ ! ਸਰਗੁਣ ਨਿਰਗੁਣ ਰੂਪ ਹੈ ਨਿਰੰਕਾਰ ਜੋ –ਕਲਾ ਧਾਰ ਸੰਸਾਰ ਨੂੰ ਮੁਹ ਜੋ ਰਿਹਾ–ਦੇਹਧਾਰੀ ਦਾ ਨਾਲ ਉਸਦੇ ਮੇਲ ਤੂੰ ਕਰਵਾਵੇਂ ਅਰਦਾਸ ! ਤੂੰ ਤਾ ਧੰਨ ਹੈਂ।ਜੀਵ ਕਰੇ ਅਰਦਾਸ ਜਦ ਜੀ ਜੋੜਕੇਬ੍ਰਹਮ ਸ਼ਰਨ ਵਿਚਕਾਰ ਓ ਜੁੜ ਜਾਂਵਦਾ।

**ਹਿਰਦੇ ਉਪਜੇ ਅਗ ਜਦ**
**ਅਰਦਾਸ ਦੀ**
**ਪਾਪਾਂ ਮੜ੍ਹਿਆਂ ਭਾਰ ਸੜ ਬਲ**
**ਜਾਂਵਦੇ।**
**ਕਾਈ ਦਿਲ ਦੀ ਮੈਲ ਕੱਟੇ**
**ਬੇਨਤੀ,**
**ਜਿਉਂ ਅਗਨੀ ਦਾ ਸੇਕ ਖੰਡ**
**ਨਿਖਾਰਦਾ।**

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ, ੧੯੮੫

ਅਰਦਾਸ ardās

ਹਿਰਦੇ ਉਪਜੇ ਅਗ ਜਦ ਅਰਦਾਸ ਦੀ
hirde upje ag jad ardās dī

ਪਾਪਾਂ ਮੜ੍ਹਿਆਂ ਭਾਰ ਸੜ ਬਲ ਜਾਂਵਦੇ
pāpā̃ máṛiā̃ pār̀ saṛ bal jā̃wde

ਕਾਈ ਦਿਲ ਦੀ ਮੈਲ ਕੱਟੇ ਬੇਨਤੀ
kāī dil dī mɛl kaṭṭe bentī

ਜਿਉਂ ਅਗਨੀ ਦਾ ਸੇਕ ਖੰਡ ਨਿਖਾਰਦਾ
jiõ agnī dā sek khā̃ḍ nikhārdā

**ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ**

ardās suṇī dātār práb hoe kirpāl

ਸਤਿਗੁਰ ਆਪਣੇ ਸੇਵਕ, ਗੁਰਮੁਖ ਦੀ ਅਰਦਾਸ ਸੁਣਦਾ ਹੈ। ਆਪਣੇ ਗੁਰਮੁਖ ਦੀ ਰੱਖਿਆ ਕਰਦਾ ਹੈ। ਸਭ ਜੀਆਂ ਦਾ ਦਾਤਾ ਇਕ ਹੀ ਹੈ। ਆਪਣੇ ਸੇਵਕਾਂ ਦਾ ਮੀਤ ਹੈ। ਉਹਨਾਂ ਦੇ ਸਭ ਮਨੋਰਥ ਪੂਰੇ ਕਰਦਾ ਹੈ। ਊਚ, ਅਪਾਰ, ਅਗਨਤ ਕਰਤਾਰ ਦੇ ਹਥ ਸਭ ਜਗਤ, ਸਭ ਜੀਅ ਹਨ। ਉਸ ਦੀ ਸਰਣ ਵਿਚ ਜਮ ਕਾਲ ਨੇੜੇ ਨਹੀਂ ਆਉਂਦਾ।

ਬਿਲਾਵਲੁ ਮਹਲਾ ੫ ॥ **ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ** ॥ ਰਾਖਿ ਲੀਆ ਅਪਨਾ ਸੇਵਕੋ **ਮੁਖਿ ਨਿੰਦਕ ਛਾਰੁ** ॥ ੧ ॥ ਤੁਝਹਿ ਨ **ਜੋਹੈ ਕੋ ਮੀਤ ਜਨ** ਤੂੰ ਗੁਰ ਕਾ ਦਾਸ ॥ ਪਾਰਬ੍ਰਹਮਿ ਤੂ ਰਾਖਿਆ ਦੇ ਅਪਨੇ ਹਾਥ ॥ ੧ ॥ ਰਹਾਉ ॥ **ਜੀਅਨ ਕਾ ਦਾਤਾ** ਏਕੁ ਹੈ ਬੀਆ ਨਹੀ ਹੋਰੁ ॥ ਨਾਨਕ ਕੀ **ਬੇਨੰਤੀਆ ਮੈ ਤੇਰਾ ਜੋਰੁ** ॥ ੨ ॥ ੯ ॥ ੭੩ ॥ ਬਿਲਾਵਲੁ ਮਹਲਾ ੫ ॥ **ਮੀਤ ਹਮਾਰੇ ਸਾਜਨਾ** ਰਾਖੇ ਗੋਵਿੰਦ ॥ **ਨਿੰਦਕ ਮਿਰਤਕ** ਹੋਇ ਗਏ ਤੁਮ੍ ਹੋਹੁ ਨਿਚਿੰਦ ॥ ੧ ॥ ਰਹਾਉ ॥ ਸਗਲ ਮਨੋਰਥ ਪ੍ਰਭਿ ਕੀਏ **ਭੇਟੇ ਗੁਰਦੇਵ** ॥ ਜੈ ਜੈ ਕਾਰੁ **ਜਗਤ** ਮਹਿ ਸਫਲ ਜਾ ਕੀ ਸੇਵ ॥ ੧ ॥ **ਊਚ ਅਪਾਰ ਅਗਨਤ** ਹਰਿ ਸਭਿ ਜੀਅ ਜਿਸੁ ਹਾਥਿ ॥ ਨਾਨਕ ਪ੍ਰਭ **ਸਰਣਾਗਤੀ** ਜਤ ਕਤ ਮੇਰੈ ਸਾਥਿ ॥ ੨ ॥ ੧੦ ॥ ੭੪ ॥ ਬਿਲਾਵਲੁ ਮਹਲਾ ੫ ॥ ਗੁਰੁ ਪੂਰਾ **ਆਰਾਧਿਆ ਹੋਏ ਕਿਰਪਾਲ** ॥ **ਮਾਰਗੁ** ਸੰਤਿ ਬਤਾਇਆ ਤੂਟੇ **ਜਮ ਜਾਲ** ॥ ੧ ॥ **ਦੂਖ ਭੂਖ ਸੰਸਾ** ਮਿਟਿਆ ਗਾਵਤ ਪ੍ਰਭ ਨਾਮ ॥ **ਸਹਜ ਸੂਖ ਆਨੰਦ** ਰਸ ਪੂਰਨ ਸਭਿ ਕਾਮ ॥ ੧ ॥

ਰਹਾਉ ॥ **ਜਲਨਿ ਬੁਝੀ ਸੀਤਲ ਭਏ** ਰਾਖੇ ਪ੍ਰਭਿ ਆਪ ॥ ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪ ॥ ੨ ॥ ੧੧ ॥ ੭੫ ॥

ਅ.ਗ.ਮ.੫, ੮੧੮

**ਅਰਦਾਸ** ardās

**ਦਾਤਾਰਿ** dātār

**ਮੁਖਿ ਨਿੰਦਕ ਛਾਰੁ** mukh nĩdak čhār

**ਜੋਹੈ** johɛ

**ਮੀਤ ਜਨ** mīt jan

**ਜੀਅਨ ਕਾ ਦਾਤਾ** jīan kā dātā

**ਬੇਨੰਤੀਆ** benãtīā

**ਜੋਰੁ** jor

**ਮੀਤ** mīt

**ਸਾਜਨਾ** sājnā

**ਨਿੰਦਕ ਮਿਰਤਕ** nĩdak mirtak

**ਭੇਟੇ ਗੁਰਦੇਵ** pèṭe gurdev

**ਜਗਤ** jagt

**ਊਚ ਅਪਾਰ** ūč apār

**ਅਗਨਤ** a'gant

**ਸਰਣਾਗਤੀ** sarṇāgtī

**ਆਰਾਧਿਆ** ārắdiā

**ਕਿਰਪਾਲ** kirpāl

**ਮਾਰਗੁ** mārg

**ਜਮ ਜਾਲ** jam jāl

**ਦੂਖ ਭੂਖ** dūkh pū̀kh

**ਸੰਸਾ** sãsā

**ਸਹਜ** sɛ́j

**ਸੂਖ** sūkh

**ਆਨੰਦ** ānãd

**ਜਲਨਿ ਬੁਝੀ** jaln búјī

**ਸੀਤਲ** sītal

**ਅਰਦਾਸਿ** – ਬੇਨਤੀ, ਅਰਜੋਈ।

**ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ** – ਜਿਸ ਸੇਵਕ ਦੀ ਅਰਦਾਸ ਪ੍ਰਭੂ ਨੇ ਸੁਣ ਲਈ, ਜਿਸ ਉਤੇ ਪ੍ਰਭੂ ਦਿਆਲੂ ਹੋ ਗਏ, ਉਸ ਸੇਵਕ ਦੀ ਪ੍ਰਭੂ ਨੇ ਸਦਾ ਰੱਖਿਆ ਕੀਤੀ ਹੈ।

**ਮੁਖਿ ਨਿੰਦਕ ਛਾਰੁ** – ਉਸ ਸੇਵਕ ਦੇ ਦੋਖੀ-ਨਿੰਦਕ ਦੇ ਮੂੰਹ ਉਤੇ ਸੁਆਹ ਹੀ ਪਈ ਹੈ, ਨਿੰਦਕ ਨੂੰ ਸਦਾ ਫਿਟਕਾਰ ਹੀ ਪਈ ਹੈ।

**ਜੋਹੈ ਕੋ ਮੀਤ ਜਨ** – ਹੇ ਮਨੁਖ! ਤੂੰ ਗੁਰੂ ਦਾ ਸੇਵਕ ਬਣਿਆ ਰਹਿ, ਪਰਮਾਤਮਾ ਨੇ ਆਪਣੇ ਹਥ ਦੇ ਕੇ ਸਦਾ ਤੇਰੀ ਰਖਿਆ ਕਰਨੀ ਹੈ।

**ਜੀਅਨ ਕਾ ਦਾਤਾ** – ਪਰਮਾਤਮਾ ਹੀ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਉਸ ਤੋਂ ਬਿਨਾ ਹੋਰ ਕੋਈ ਨਹੀਂ। ਉਸ ਪ੍ਰਭੂ ਦੀ ਸ਼ਰਨ ਪਿਆ ਰਹਿ।

**ਬੇਨੰਤੀਆ ਮੈ ਤੇਰਾ ਜੋਰੁ** – ਪ੍ਰਭੂ ਦੇ ਦਰ ਤੇ ਸਦਾ ਅਰਦਾਸ ਹੈ, ਬੇਨਤੀ ਹੈ ਕਿ ਹੇ ਪ੍ਰਭੂ! ਮੈਨੂੰ ਤੇਰਾ ਹੀ ਆਸਰਾ ਹੈ, ਤੇਰਾ ਹੀ ਤਾਣ ਹੈ।

**ਮੀਤ ਹਮਾਰੇ ਸਾਜਨਾ** – ਸਾਡੇ ਸਜਣ ਮਿਤਰ ਹਰੀ ਨੇ ਬਚਾ ਲਏ ਹਨ।

**ਨਿੰਦਕ ਮਿਰਤਕ** – ਨਿੰਦਕ ਮਿਰਤਕ ਹੋ ਗਏ ਹਨ, ਤੁਸੀਂ ਹੁਣ ਆਪਣੇ ਨਿੰਦਕਾਂ ਵਲੋਂ ਬੇਫਿਕਰ ਹੋ ਜਾਓ।

**ਭੇਟੇ ਗੁਰਦੇਵ** – ਜਦੋਂ ਗੁਰੂ ਮਿਲ ਪਏ, ਤਾਂ ਪ੍ਰਭੂ ਨੇ ਸਾਰੀਆਂ ਮੁਰਾਦਾਂ ਪੂਰੀਆਂ ਕਰ ਦਿੱਤੀਆਂ।

**ਜਗਤ** – ਜਿਸ ਨੂੰ ਭਾਗਾਂ ਨਾਲ ਗੁਰੂ ਮਿਲ ਪਿਆ, ਸਾਰੇ ਜਗਤ ਵਿਚ ਉਸ ਦੀ ਸੋਭਾ ਪਈ ਹੁੰਦੀ ਹੈ।

**ਊਚ ਅਪਾਰ ਅਗਨਤ** – ਜਿਹੜਾ ਪ੍ਰਭੂ ਸਭ ਤੋਂ ਉੱਚਾ ਹੈ, ਬੇਅੰਤ ਹੈ, ਜਿਸ ਦੇ ਗੁਣ ਗਿਣੇ ਨਹੀਂ ਜਾ ਸਕਦੇ, ਸਾਰੇ ਜੀਵ ਉਸ ਦੇ ਵਸ ਵਿਚ ਹਨ।

**ਸਰਣਾਗਤੀ** – ਹੇ ਮਨੁਖ! ਤੂੰ ਉਸ ਪ੍ਰਭੂ ਦੀ ਸ਼ਰਨ ਪਿਆ ਰਹਿ ਤੇ ਯਕੀਨ ਰਖ ਕਿ ਹਰ ਥਾਂ ਉਹ ਤੇਰੇ ਅੰਗ ਸੰਗ ਹੈ।

**ਆਰਾਧਿਆ ਹੋਏ ਕਿਰਪਾਲ** – ਜਿਹੜਾ ਮਨੁਖ ਪੂਰੇ ਗੁਰੂ ਨੂੰ ਹਿਰਦੇ ਵਿਚ ਵਸਾਈ ਰਖਦਾ ਹੈ, ਉਸ ਦੀ ਆਰਾਧਨਾ ਕਰਦਾ ਹੈ, ਜਿਸ ਉਤੇ ਗੁਰੂ ਦਇਆਵਾਨ ਹੁੰਦਾ ਹੈ।

**ਮਾਰਗੁ** – ਜਿਸ ਮਨੁਖ ਨੂੰ ਗੁਰੂ ਨੇ ਜੀਵਨ ਦਾ ਸਹੀ ਰਸਤਾ ਦਸ ਦਿੱਤਾ, ਭਗਤੀ ਦਾ ਮਾਰਗ ਦਿਖਾ ਦਿੱਤਾ।

**ਜਮ ਜਾਲ** – ਉਸ ਮਨੁਖ ਦੀਆਂ ਜਮ ਵਾਲੀਆਂ ਸਾਰੀਆਂ ਫਾਹੀਆਂ ਟੁਟ ਜਾਂਦੀਆਂ ਹਨ।

**ਦੂਖ ਭੂਖ ਸੰਸਾ** – ਪਰਮਾਤਮਾ ਦਾ ਨਾਮ ਸਿਮਰਦਿਆਂ ਸਾਰੇ ਦੁਖ, ਸਾਰੀਆਂ ਭੁੱਖਾਂ ਅਤੇ ਸਾਰੇ ਸਹਿਮ ਮਿਟ ਜਾਂਦੇ ਹਨ।

**ਸਹਜ ਸੂਖ ਆਨੰਦ** – ਨਾਮ ਸਿਮਰਨ ਨਾਲ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ, ਸੁਖ ਆਨੰਦ ਸੁਆਦ ਪ੍ਰਾਪਤ ਹੋ ਜਾਂਦੇ ਹਨ ਅਤੇ ਸਭ ਲੋੜਾਂ ਪੂਰੀਆਂ ਹੋ ਜਾਂਦੀਆਂ ਹਨ।

**ਜਲਨਿ ਬੁਝੀ ਸੀਤਲ ਭਏ** – ਪ੍ਰਭੂ ਦਾ ਨਾਮ ਸਿਮਰਨ ਕਰਨ ਨਾਲ ਮਨੁਖ ਦੇ ਅੰਦਰੋਂ ਵਿਕਾਰਾਂ ਦੀ ਸੜਨ ਮਿਟ ਜਾਂਦੀ ਹੈ ਤੇ ਉਸ ਦਾ ਮਨ ਠੰਡਾ ਠਾਰ ਹੋ ਜਾਂਦਾ ਹੈ। ਜਿਸ ਪ੍ਰਭੂ ਦੀ ਏਨੀ ਤਾਕਤ ਹੈ, ਉਸ ਦੀ ਸ਼ਰਨ ਪਏ ਰਹਿਣਾ ਚਾਹੀਦਾ ਹੈ।

**ਅਰਦਾਸਿ ਸੁਣੀ ਦਾਤਾਰਿ**
ardās suṇī dātār

ਕਰਤਾਰ ਦੀ ਮਿਹਰ ਨਾਲ, ਕਿਰਪਾ ਨਾਲ ਗੁਰਮੁਖ ਦੀ ਅਰਦਾਸ ਸੁਣੀ ਜਾਂਦੀ ਹੈ। ਉਹ ਕਾਦਰ ਵੱਡਾ ਹੈ। ਉਸ ਦੀ ਵਡਿਆਈ ਅਗੰਮ ਹੈ। ਉਹ ਨਾਥਾਂ ਦਾ ਨਾਥ ਹੈ। ਉਸ ਦੇ ਹੁਕਮ ਵਿਚ ਸਭ ਹਰਕਤ ਹੈ। ਉਹ ਗੁਰਮੁਖ ਦੀ ਰੱਖਿਆ ਕਰਦਾ ਹੈ।

ਸਲੋਕ ਮਃ ੫ ॥ ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ ॥ ਅੰਨੁ ਪਾਣੀ ਮੁਚੁ ਉਪਾਇ **ਦੁਖ ਦਾਲਦੁ ਭੰਨਿ ਤਰੁ** ॥ **ਅਰਦਾਸਿ ਸੁਣੀ ਦਾਤਾਰਿ** ਹੋਈ ਸਿਸਟਿ ਠਰੁ ॥ ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ ॥ ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ ॥ ੧ ॥ ਮਃ ੫ ॥ **ਵੁਠੇ ਮੇਘ ਸੁਹਾਵਣੇ** ਹੁਕਮੁ ਕੀਤਾ ਕਰਤਾਰਿ ॥ **ਰਿਜਕੁ ਉਪਾਇਓਨੁ ਅਗਲਾ ਠਾਂਢਿ ਪਈ ਸੰਸਾਰਿ** ॥ ਤਨੁ ਮਨੁ ਹਰਿਆ ਹੋਇਆ **ਸਿਮਰਤ ਅਗਮ ਅਪਾਰ** ॥ ਕਰਿ ਕਿਰਪਾ ਪ੍ਰਭ ਆਪਣੀ ਸਚੇ ਸਿਰਜਣਹਾਰ ॥ **ਕੀਤਾ ਲੋੜਹਿ ਸੋ ਕਰਹਿ ਨਾਨਕ ਸਦ ਬਲਿਹਾਰ** ॥ ੨ ॥ ਪਉੜੀ ॥ **ਵਡਾ ਆਪਿ ਅਗੰਮੁ ਹੈ** ਵਡੀ ਵਡਿਆਈ ॥ **ਗੁਰ ਸਬਦੀ ਵੇਖਿ ਵਿਗਸਿਆ** ਅੰਤਰਿ ਸਾਂਤਿ ਆਈ ॥ ਸਭੁ ਆਪੇ ਆਪਿ ਵਰਤਦਾ ਆਪੇ ਹੈ ਭਾਈ ॥ **ਆਪਿ ਨਾਥੁ ਸਭ ਨਥੀਅਨੁ ਸਭ ਹੁਕਮਿ ਚਲਾਈ** ॥ ਨਾਨਕ **ਹਰਿ ਭਾਵੈ ਸੋ ਕਰੇ ਸਭ ਚਲੈ ਰਜਾਈ** ॥ ੩੬ ॥ ੧ ॥

ਅ.ਗ.ਮ.੫, ੧੨੫੧

**ਅਰਦਾਸਿ** ardās

**ਦੁਖ ਦਾਲਦੁ ਭੰਨਿ ਤਰੁ**
dukh dālad pằn tar

**ਵੁਠੇ ਮੇਘ ਸੁਹਾਵਣੇ**
wuṭhe még suhāwṇe

**ਰਿਜਕੁ ਉਪਾਇਓਨੁ ਅਗਲਾ**
rizk upāion aglā

**ਠਾਂਢਿ ਪਈ ਸੰਸਾਰਿ** ṭhā̃ḍ paī sãsār

**ਸਿਮਰਤ ਅਗਮ ਅਪਾਰ**
simrat agam apār

**ਕੀਤਾ ਲੋੜਹਿ** kītā loṛɛ

**ਸੋ ਕਰਹਿ** so karɛ

**ਨਾਨਕ ਸਦ ਬਲਿਹਾਰ**
nānak sad balihār

**ਵਡਾ ਆਪਿ** waḍḍā āp

**ਅਗੰਮੁ ਹੈ** a'gãm hɛ

**ਗੁਰ ਸਬਦੀ** gur sabdī

**ਵੇਖਿ ਵਿਗਸਿਆ** wekh wigsiā

**ਆਪਿ ਨਾਥੁ** āp nāth

**ਸਭ ਨਥੀਅਨੁ** sáb nathian

**ਸਭ ਹੁਕਮਿ ਚਲਾਈ** sáb hukm člāī

**ਹਰਿ ਭਾਵੈ** har pàwɛ

**ਸੋ ਕਰੇ** so kare

**ਸਭ ਚਲੈ ਰਜਾਈ** sáb čallɛ rzāī

**ਅਰਦਾਸਿ** – ਬੇਨਤੀ, ਪ੍ਰਾਰਥਨਾ।

**ਦੁਖ ਦਾਲਦੁ ਭੰਨਿ ਤਰੁ** – ਹੇ ਪ੍ਰਭੂ! ਆਪਣੀ ਮਿਹਰ ਕਰ ਅਤੇ ਸਾਰੇ ਜੀਵਾਂ ਦੀ ਸਾਰ ਲੈ। ਅੰਨ, ਪਾਣੀ ਬਹੁਤਾ ਪੈਦਾ ਕਰ ਤੇ ਜੀਵਾਂ ਦੇ ਦੁਖ ਦਲਿਦਰ ਦੂਰ ਕਰ।

**ਅਰਦਾਸਿ ਸੁਣੀ ਦਾਤਾਰਿ** – ਸ੍ਰਿਸ਼ਟੀ ਦੀ ਇਹ ਅਰਦਾਸ ਹਰੀ ਨੇ ਸੁਣੀ ਤੇ ਮਿਹਰ ਕਰਕੇ ਮੇਲ ਦੀ ਦਾਤ ਦਿੱਤੀ ਤੇ ਸ੍ਰਿਸ਼ਟੀ ਸਾਂਤ ਹੋ ਗਈ।

**ਵੁਠੇ ਮੇਘ ਸੁਹਾਵਣੇ** – ਜਦੋਂ ਕਰਤਾਰ ਨੇ ਹੁਕਮ ਕੀਤਾ ਤਾਂ ਸੋਹਣੇ ਬੱਦਲ ਵਰ੍ਹ ਪਏ।

**ਰਿਜਕੁ ਉਪਾਇਓਨੁ ਅਗਲਾ ਠਾਂਢਿ ਪਈ ਸੰਸਾਰਿ** – ਉਸ ਪ੍ਰਭੂ ਨੇ ਜੀਵਾਂ ਲਈ ਬੇਅੰਤ ਰਿਜਕ ਪੈਦਾ ਕੀਤਾ ਅਤੇ ਸਾਰੇ ਜਗਤ ਵਿਚ ਠੰਢ ਪੈ ਗਈ। ਇਸ ਤਰ੍ਹਾਂ ਕਰਤਾਰ ਦੀ ਮਿਹਰ ਨਾਲ ਗੁਰੂ ਬਦਲ ਦੇ ਉਪਦੇਸ਼ ਦੀ ਵਰਖਾ ਨਾਲ ਬੇਅੰਤ ਨਾਮ ਧਨ ਪੈਦਾ ਹੋਇਆ ਤੇ ਗੁਰੂ ਦੀ ਸ਼ਰਨ ਵਿਚ ਆਉਣ ਵਾਲੇ ਵਡਭਾਗੀਆਂ ਦੇ ਅੰਦਰ ਠੰਢ ਪੈ ਗਈ।

**ਸਿਮਰਤ ਅਗਮ ਅਪਾਰ** – ਵਡ–ਭਾਗੀਆਂ ਦਾ ਅਪਹੁੰਚ ਅਤੇ ਬੇਅੰਤ ਪਰਮਾਤਮਾ ਦਾ ਸਿਮਰਨ ਕਰਨ ਨਾਲ ਤਨ ਮਨ ਖਿੜ ਗਿਆ।

**ਕੀਤਾ ਲੋੜਹਿ ਸੋ ਕਰਹਿ ਨਾਨਕ ਸਦ ਬਲਿਹਾਰ** – ਹੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ! ਆਪਣੀ ਮਿਹਰ ਕਰ ਤੇ ਮੈਨੂੰ ਨਾਮ ਧਨ ਦੇ। ਜੋ ਤੂੰ ਕਰਨਾ ਚਹੁੰਦਾ ਹੈ ਉਹੀ ਤੂੰ ਕਰਦਾ ਹੈਂ। ਮੈਂ ਤੈਥੋਂ ਸਦਕੇ ਹਾਂ।

**ਵਡਾ ਆਪਿ ਅਗੰਮੁ ਹੈ** – ਪ੍ਰਭੂ ਇੰਨਾ ਵੱਡਾ ਹੈ ਕਿ ਉਸ ਤਕ ਪਹੁੰਚ ਨਹੀਂ ਹੋ ਸਕਦੀ।

**ਗੁਰ ਸਬਦੀ ਵੇਖਿ ਵਿਗਸਿਆ** – ਜਿਸ ਮਨੁਖ ਨੇ ਗੁਰੂ ਦੇ ਸ਼ਬਦ ਰਾਹੀਂ ਉਸ ਦੀ ਵਡਿਆਈ ਵੇਖੀ ਹੈ, ਉਸ ਦੇ ਅੰਦਰ ਖਿੜਾਓ ਪੈਦਾ ਹੋ ਗਿਆ, ਸ਼ਾਂਤੀ ਆ ਵਸੀ ਹੈ।

**ਆਪਿ ਨਾਥੁ ਸਭ ਨਥੀਅਨੁ ਸਭ ਹੁਕਮਿ ਚਲਾਈ** – ਆਪਣੀ ਰਚੀ ਹੋਈ ਰਚਨਾ ਵਿਚ ਹਰ ਥਾਂ ਪ੍ਰਭੂ ਆਪ ਹੀ ਮੌਜੂਦ ਹੈ। ਪ੍ਰਭੂ ਆਪ ਹੀ ਮਾਲਕ ਹੈ। ਸਾਰੀ ਸ੍ਰਿਸ਼ਟੀ ਨੂੰ ਉਸ ਨੇ ਆਪ ਹੀ ਵਸ ਵਿਚ ਰਖਿਆ ਹੋਇਆ ਹੈ ਅਤੇ ਆਪਣੇ ਹੁਕਮ ਵਿਚ ਚਲਾ ਰਿਹਾ ਹੈ।

**ਹਰਿ ਭਾਵੈ ਸੋ ਕਰੇ ਸਭ ਚਲੈ ਰਜਾਈ** – ਜੋ ਪ੍ਰਭੂ ਨੂੰ ਚੰਗਾ ਲਗਦਾ ਹੈ ਉਹੀ ਕਰਦਾ ਹੈ। ਸਾਰੀ ਸ੍ਰਿਸ਼ਟੀ ਉਸੇ ਦੀ ਰਜ਼ਾ ਵਿਚ ਤੁਰ ਰਹੀ ਹੈ। ਪ੍ਰਭੂ ਨਾਲ ਮੇਲ

ਗੁਰ-ਸ਼ਬਦ ਰਾਹੀਂ ਹੀ ਹੁੰਦਾ ਹੈ ਪਰ ਕਰਾਉਂਦਾ ਉਹ ਆਪ ਹੀ ਹੈ।

**ਅਰਪਉ** arpɔ

ਕਿਰਿਆ
ਅਰਪਣ ਕਰਨਾ, ਭੇਟਾ ਕਰਨਾ

**ਅਰਪਉ ਨੀਰਉ** arpɔ nīrɔ

ਗੁਰਮੁਖ ਆਪਣਾ ਸਭ ਕੁਝ ਮਨ, ਤਨ, ਧਨ ਗੁਰੂ ਨੂੰ ਅਰਪਣ ਕਰ ਦੇਂਦਾ ਹੈ। ਉਹ ਜੋ ਚਾਹੁੰਦਾ ਹੈ, ਉਹੀ ਪਾਉਂਦਾ ਹੈ। ਗੁਰੂ ਦੀ ਕਿਰਪਾ ਨਾਲ ਨਾਮ ਦਾ ਵਾਸਾ ਹੁੰਦਾ ਹੈ ਤੇ ਫਿਰ ਗੁਰਮੁਖ ਕਿਸੇ ਪੱਖੋਂ ਨਹੀਂ ਝੂਰਦਾ।

ਜੈਤਸਰੀ ਮਃ ੫ ॥ **ਧੀਰਉ ਸੁਨਿ ਧੀਰਉ ਪ੍ਰਭ ਕਉ** ॥੧॥ ਰਹਾਉ ॥ ਜੀਅ ਪ੍ਰਾਨ ਮਨੁ ਤਨੁ ਸਭੁ **ਅਰਪਉ ਨੀਰਉ** ਪੇਖਿ ਪ੍ਰਭ ਕਉ ਨੀਰਉ ॥੧॥ ਬੇਸੁਮਾਰ ਬੇਅੰਤੁ ਬਡ ਦਾਤਾ **ਮਨਹਿ ਗਹੀਰਉ ਪੇਖਿ ਪ੍ਰਭ ਕਉ** ॥੨॥ ਜੋ ਚਾਹਉ ਸੋਈ ਸੋਈ ਪਾਵਉ ਆਸਾ ਮਨਸਾ ਪੂਰਉ ਜਪਿ ਪ੍ਰਭ ਕਉ ॥੩॥ ਗੁਰ ਪ੍ਰਸਾਦਿ ਨਾਨਕ ਮਨਿ ਵਸਿਆ **ਦੂਖਿ ਨ ਕਬਹੂ ਝੂਰਉ** ਬੁਝਿ ਪ੍ਰਭ ਕਉ ॥ ੪ ॥੨॥੩॥

ਅ.ਗ.ਮ.੫, ੭੦੦

ਅਰਪਉ arpɔ

ਧੀਰਉ ਸੁਨਿ tīrɔ sun

ਧੀਰਉ ਪ੍ਰਭ ਕਉ tīrɔ práb kɔ

ਮਨਹਿ ਗਹੀਰਉ manɛ́ gahīrɔ

ਪੇਖਿ ਪ੍ਰਭ ਕਉ pekh práb kɔ

ਦੂਖਿ ਨ ਕਬਹੂ ਝੂਰਉ
dūkh na kabhū čū̀rɔ

**ਅਰਪਉ** – ਅਰਪਣ ਕਰਨਾ, ਭੇਟਾ ਕਰਨਾ।

**ਧੀਰਉ ਸੁਨਿ ਧੀਰਉ ਪ੍ਰਭ ਕਉ** – ਗੁਰੂ ਤੋਂ ਹਰੀ ਬਾਬਤ ਇਹ ਸੁਣ ਕੇ ਕਿ ਉਹ ਨੇੜੇ ਹੈ, ਮਨ ਨੂੰ ਧੀਰਜ ਅਤੇ ਸੁਖ ਮਿਲਦਾ ਹੈ। ਮੈਨੂੰ ਧੀਰਜ, ਸ਼ਾਂਤੀ, ਪ੍ਰਭੂ ਬਾਬਤ ਗੱਲਾਂ ਸੁਣ ਕੇ ਹੀ ਆਉਂਦੀ ਹੈ।

**ਅਰਪਉ ਨੀਰਉ** – ਪ੍ਰਭੂ ਨੂੰ ਨੇੜੇ, ਸਾਹਮਣੇ ਦੇਖ ਕੇ, ਹਰ ਵੇਲੇ ਅੰਗ ਸੰਗ ਤਕ ਮੈਂ ਆਪਣੇ ਜਿੰਦ, ਪ੍ਰਾਣ, ਮਨ, ਤਨ, ਸਭ ਕੁਝ ਅਰਪਿਤ ਕਰ ਦਿੰਦਾ ਹਾਂ, ਭੇਟਾ ਕਰ ਦਿੰਦਾ ਹਾਂ।

**ਮਨਹਿ ਗਹੀਰਉ ਪੇਖਿ ਪ੍ਰਭ ਕਉ** – ਪ੍ਰਭੂ ਬੇਸ਼ੁਮਾਰ, ਬੇਅੰਤ ਅਤੇ ਵੱਡਾ ਦਾਤਾ ਹੈ, ਉਸ ਨੂੰ ਵੇਖ ਕੇ ਮਨ ਵਿਚ ਗ੍ਰਹਿਣ ਕਰ ਲੈਂਦਾ ਹਾਂ, ਪੱਕੀ ਤਰ੍ਹਾਂ ਵਸਾ ਲੈਂਦਾ ਹਾਂ।

**ਦੂਖਿ ਨ ਕਬਹੂ ਝੂਰਉ** – ਗੁਰੂ ਦੀ ਕਿਰਪਾ ਨਾਲ ਜੇ ਪ੍ਰਭੂ ਮਨ ਵਿਚ ਵਸ ਜਾਏ ਤਾਂ ਪ੍ਰਭੂ ਨੂੰ ਬੁਝ ਕੇ, ਸਮਝ ਕੇ ਦੁਖ ਵਿਚ ਪੈ ਕੇ ਕਦੇ ਪਛਤਾਵਾ ਨਾ ਹੋਵੇ, ਮਨੁਖ ਕਦੇ ਨਾ ਝੂਰੇ।

**ਜਦ ਸੇਵਾ ਕਰ ਲਓ, ਉਸ ਨੂੰ ਗੁਰੂ ਅਰਪਣ ਕਰੋ**

jad sewā kar lɔ, us nũ gurū arpaṇ karo

ਗੁਰੂ ਦੇ ਪਿਆਰ ਨੂੰ ਮਨ ਵਿਚ ਵਸਾ ਕੇ ਸੇਵਾ ਕਰਨਾ ਉਤਮ ਹੈ। ਮਨ ਨਿਰਮਲ ਹੁੰਦਾ ਹੈ ਅਤੇ ਹਉਂ ਭਾਵ ਮੈਂ ਜਾਂ ਹਉਮੈਂ ਅਤੀਤਤਾ ਭਾਵ ਵੈਰਾਗ ਵਲ ਵਧਦਾ ਹੈ। ਸੇਵਾ ਕਰਦਿਆ ਮਨ ਵਿਚ ਗੁਰੂ ਦੀ ਸੂਰਤ ਅਤੇ ਦਿਲ ਵਿਚ ਉਤਸ਼ਾਹ ਹੋਵੇ ਉਮੰਗ ਹੋਵੇ। ਪਰ ਜੋ ਵੀ ਹੋਵੇ ਇਸ ਸਭ ਕੁਝ ਨੂੰ ਉਸਦਾ, ਗੁਰੂ ਦਾ, ਅਕਾਲ ਪੁਰਖ ਦਾ ਹੁਕਮ ਜਾਣਿਆ ਜਾਵੇ ਅਤੇ ਕੀਤੀ ਗਈ ਸੇਵਾ ਵੀ ਉਸੇ ਦੀ ਹੀ ਨਜ਼ਰ ਹੋਵੇ ਅਰਪਣ ਹੋਵੇ।

ਗੁਰੂ ਦੇ ਪਿਆਰ ਵਿਚ ਸੇਵਾ ਕਰਨੀ ਕੈਸੀ ਅੱਛੀ ਸ਼ੈ ਹੈ। ਇਸ ਨਾਲ ਅਨੇਕਾਂ ਘਾਟੇ ਤੇ ਹਾਨੀਆਂ ਰੁਕ ਜਾਂਦੀਆਂ ਹਨ ਅਰ ਮਨ ਨਿਰਮਲ ਤੇ ਮੋਹ (ਰਾਗ) ਤੋਂ ਸੁੱਛ ਰਹਿਕੇ ਹਉਂ ਅਤੀਤਤਾ ਵਲ ਵਧਦਾ ਜਾਂਦਾ ਹੈ। ਸਰੀਰ ਨਾਲ ਸੇਵਾ ਕਰੋ ਚਾਹੋ ਧਨ ਨਾਲ ਸੇਵਾ ਕਰੋ ਪਰ **ਸੇਵਾ ਵਿਚ ਅਕਲ ਵਰਤੋ;** ਅਰਥਾਤ **ਮਨ ਵਿਚ ਸੂਰਤ ਗੁਰੂ ਦੀ ਵੱਸੇ**, ਉਸਦੇ ਪਿਆਰ ਦਾ ਜੀ ਵਿਚ ਉਤਸ਼ਾਹ ਹੋਵੇ ਤੇ **ਜੋ ਕੁਝ ਹੋਵੇ ਉਸੇ ਦਾ ਹੁਕਮ ਜਾਣ ਕੇ** ਅਰ ਉਸ ਦੀ ਪ੍ਰਸੰਨਤਾ ਦੀ ਖਾਤਰ ਹੋਵੇ। ਫਿਰ **ਜਦ ਸੇਵਾ ਕਰ ਲਓ, ਉਸ ਨੂੰ ਗੁਰੂ ਅਰਪਣ ਕਰੋ।**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੪੦੨

ਅਰਪਣ arpaṇ

ਜਦ ਸੇਵਾ ਕਰ ਲਓ, ਉਸ ਨੂੰ ਗੁਰੂ ਅਰਪਣ ਕਰੋ
jad sewā kar lɔ us nũ gurū arpaṇ karo

ਸੇਵਾ ਵਿਚ ਅਕਲ ਵਰਤੋ
sewā wič akal warto

ਮਨ ਵਿਚ ਸੂਰਤ ਗੁਰੂ ਦੀ ਵਸੇ
man wič sūrat gurū di wase

ਜੋ ਕੁਝ ਹੋਵੇ ਉਸੇ ਦਾ ਹੁਕਮ ਜਾਣ ਕੇ
jo kúj howe use dā hukm jāṇ ke

**ਅਰਬਦ** arbad

ਵਿਸ਼ੇਸ਼ਣ
ਅਰਬਾਂ ਤੋਂ ਪਰੇ, ਬੇਅੰਤ

**ਅਰਬਦ ਨਰਬਦ ਧੁੰਧੂਕਾਰਾ**

arbad narbad tǘdūkārā

ਬ੍ਰਹਮੰਡ ਦੀ ਹੋਂਦ ਤੋਂ ਪਹਿਲਾਂ ਅਰਬਦ ਨਰਬਦ ਧੁੰਧੂਕਾਰਾ ਸੀ। ਨਾ ਕੋਈ ਧਰਤੀ ਸੀ, ਨਾ ਆਕਾਸ਼। ਨਾ ਚੰਦ, ਨਾ ਸੂਰਜ, ਨਾ ਦਿਨ, ਨਾ ਰਾਤ। ਚਾਰ ਚੁਫੇਰੇ ਸੁੰਨ ਸਮਾਧਿ ਸੀ। ਨਾ ਪੌਣ ਸੀ। ਨਾ ਪਾਣੀ ਸੀ। ਨਾ ਬਾਣੀ ਸੀ। ਨਾ ਕੋਈ ਦੋਜ਼ਕ, ਬਿਸ਼ਤ ਸੀ, ਨਾ ਨਰਕ ਨਾ ਸੁਰਗ। ਬ੍ਰਹਮਾ, ਬਿਸ਼ਨ, ਮਹੇਸ਼ ਵੀ ਨਹੀਂ ਸਨ। ਪੁਰਖ, ਨਾਰ ਵੀ ਨਹੀਂ ਸਨ। ਜੋਗੀ ਜੰਗਮ ਨਹੀਂ ਸੀ। ਨਾ ਕੋਈ ਭੇਖੀ ਸੀ। ਜਪ ਤਪ ਨਹੀਂ ਸੀ। ਫੋਕੇ ਬ੍ਰਤ ਪੂਜਾ ਨਹੀਂ ਸਨ। ਕੋਈ ਤੰਤਰ ਮੰਤਰ ਨਹੀਂ ਸੀ। ਕੋਈ ਪਾਖੰਡ ਨਹੀਂ ਸੀ। ਕੋਈ ਵਰਨ ਭੇਖ ਨਹੀਂ

ਸੀ। ਕੋਈ ਤੀਰਥ ਨਹੀਂ ਸੀ। ਕੋਈ ਪੂਜਾ ਨਹੀਂ ਸੀ। ਬੇਦ ਕਤੇਬ ਨਹੀਂ ਸਨ। ਧਰਮਾਂ ਦੇ, ਜਾਤਾਂ ਪਾਤਾਂ ਦੇ, ਰਾਜਿਆਂ ਰੰਕਾਂ ਦੇ ਝਗੜੇ ਨਹੀਂ ਸਨ। ਇਕ ਕੇਵਲ ਵਾਹਿਗੁਰੂ ਕਰਤਾਰ ਸੀ। ਵਾਹਿਗੁਰੂ ਦਾ ਭਾਣਾ ਹੋਇਆ ਤੇ ਇਸ ਜਗਤ ਦੀ ਉਤਪਤੀ ਹੋਈ। ਬ੍ਰਹਮਾ ਬਿਸ਼ਨ ਮਹੇਸ਼ ਇਸ ਜਗਤ ਵਿਚ ਆਏ ਤੇ ਉਹਨਾਂ ਦੇ ਨਾਲ ਮਾਇਆ ਦਾ ਜਾਲ ਸਭ ਪਾਸੇ ਫੈਲ ਗਿਆ। ਇਸ ਬ੍ਰਹਮੰਡ ਤੇ ਇਸ ਜਗਤ ਦੇ ਵਿਗਾਸ/ਵਿਨਾਸ ਦਾ ਆਰੰਭ ਹੋਇਆ। ਹੌਲੀ ਹੌਲੀ ਕਾਦਰ ਦੀ ਕੁਦਰਤ ਦਾ ਵਿਗਾੜ ਹੋਇਆ। ਯੁੱਧ ਹੋਏ, ਮਾਰ ਕੁਟਾਈ ਹੋਈ। ਖੋਹ ਖੁਹਾਈ ਹੋਈ। ਰਾਜੇ ਬਣੇ, ਰੰਕ ਬਣੇ। ਧਰਮ ਦੇ ਠੇਕੇਦਾਰ ਮੁੱਲਾਂ, ਕਾਜ਼ੀ, ਪੰਡਿਤ ਬਣੇ। ਬੰਦੇ ਨਾਲੋਂ ਬੰਦਾ ਟੁਟ ਗਿਆ। ਆਪਣੇ ਕਰਤਾਰ ਨੂੰ ਭੁਲ ਗਿਆ। ਸਚ ਦਾ ਚੰਦ੍ਰਮਾ ਅਧਰਮ ਦੇ ਅੰਧਕਾਰ ਵਿਚ ਅਲੋਪ ਹੋ ਗਿਆ। ਕੂੜ ਪਰਧਾਨ ਹੋ ਗਿਆ।

ਮਾਰੂ ਮਹਲਾ ੧ ॥ **ਅਰਬਦ ਨਰਬਦ ਧੁੰਧੂਕਾਰਾ** ॥ **ਧਰਣਿ ਨ ਗਗਨਾ ਹੁਕਮੁ ਅਪਾਰਾ** ॥ **ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ** ॥ ੧ ॥ **ਖਾਣੀ ਨ ਬਾਣੀ ਪਉਣ ਨ ਪਾਣੀ** ॥ **ਓਪਤਿ ਖਪਤਿ ਨ ਆਵਣ ਜਾਣੀ** ॥ **ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ** ॥ ੨ ॥ ਨਾ ਤਦਿ **ਸੁਰਗੁ ਮਛੁ ਪਇਆਲਾ** ॥ **ਦੋਜਕੁ ਭਿਸਤੁ** ਨਹੀ ਖੈ ਕਾਲਾ ॥ **ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ** ॥ ੩ ॥ **ਬ੍ਰਹਮਾ ਬਿਸਨੁ ਮਹੇਸੁ** ਨ ਕੋਈ ॥ **ਅਵਰੁ ਨ ਦੀਸੈ ਏਕੋ ਸੋਈ** ॥ **ਨਾਰਿ ਪੁਰਖੁ ਨਹੀ ਜਾਤਿ ਨ ਜਨਮਾ** ਨਾ ਕੋ ਦੁਖੁ ਸੁਖੁ ਪਾਇਦਾ ॥ ੪ ॥ ਨਾ ਤਦਿ **ਜਤੀ ਸਤੀ ਬਨਵਾਸੀ** ॥ ਨਾ ਤਦਿ **ਸਿਧ ਸਾਧਿਕ** ਸੁਖਵਾਸੀ ॥ **ਜੋਗੀ ਜੰਗਮ ਭੇਖੁ ਨ ਕੋਈ** ਨਾ ਕੋ ਨਾਥੁ ਕਹਾਇਦਾ ॥ ੫ ॥ **ਜਪ ਤਪ ਸੰਜਮ ਨਾ ਬ੍ਰਤ ਪੂਜਾ** ॥ ਨਾ ਕੋ **ਆਖਿ ਵਖਾਣੈ ਦੂਜਾ** ॥ ਆਪੇ **ਆਪਿ ਉਪਾਇ ਵਿਗਸੈ** ਆਪੇ ਕੀਮਤਿ ਪਾਇਦਾ ॥ ੬ ॥ ਨਾ **ਸੁਚਿ ਸੰਜਮੁ** ਤੁਲਸੀ ਮਾਲਾ ॥ **ਗੋਪੀ ਕਾਨੁ ਨ ਗਊ ਗੋੁਆਲਾ** ॥ **ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ** ॥ ੭ ॥ **ਕਰਮ ਧਰਮ ਨਹੀ ਮਾਇਆ ਮਾਖੀ** ॥ **ਜਾਤਿ ਜਨਮੁ ਨਹੀ** ਦੀਸੈ ਆਖੀ ॥ **ਮਮਤਾ ਜਾਲੁ ਕਾਲੁ** ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ॥ ੮ ॥ **ਨਿੰਦੁ ਬਿੰਦੁ** ਨਹੀ ਜੀਉ ਨ ਜਿੰਦੋ ॥ **ਨਾ ਤਦਿ ਗੋਰਖੁ ਨ ਮਾਛਿੰਦੋ** ॥ ਨਾ ਤਦਿ **ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ** ॥ ੯ ॥ **ਵਰਨ ਭੇਖ ਨਹੀ ਬ੍ਰਹਮਣ ਖਤ੍ਰੀ** ॥ **ਦੇਉ ਨ ਦੇਹੁਰਾ ਗਊ ਗਾਇਤ੍ਰੀ** ॥ **ਹੋਮ ਜਗ ਨਹੀ ਤੀਰਥਿ ਨਾਵਣੁ** ਨਾ ਕੋ ਪੂਜਾ ਲਾਇਦਾ ॥ ੧੦ ॥ **ਨਾ ਕੋ ਮੁਲਾ ਨਾ ਕੋ ਕਾਜੀ** ॥ **ਨਾ ਕੋ ਸੇਖੁ ਮਸਾਇਕੁ ਹਾਜੀ** ॥ **ਰਈਅਤਿ ਰਾਉ ਨ ਹਉਮੈ ਦੁਨੀਆ** ਨਾ

ਕੋ ਕਹਣੁ ਕਹਾਇਦਾ ॥ ੧੧ ॥ **ਭਾਉ ਨ ਭਗਤੀ ਨਾ ਸਿਵ ਸਕਤੀ** ॥ **ਸਾਜਨੁ ਮੀਤੁ ਬਿੰਦੁ ਨਹੀ ਰਕਤੀ** ॥ **ਆਪੇ ਸਾਹੁ ਆਪੇ ਵਣਜਾਰਾ** ਸਾਚੇ ਏਹੋ ਭਾਇਦਾ ॥ ੧੨ ॥ **ਬੇਦ ਕਤੇਬ ਨ ਸਿੰਮ੍ਰਿਤਿ ਸਾਸਤ** ॥ **ਪਾਠ ਪੁਰਾਣ ਉਦੈ ਨਹੀ ਆਸਤ** ॥ **ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ** ॥ ੧੩ ॥ **ਜਾ ਤਿਸੁ ਭਾਣਾ ਤਾ ਜਗਤੁ ਉਪਾਇਆ** ॥ ਬਾਝੁ ਕਲਾ ਆਡਾਣੁ ਰਹਾਇਆ ॥ **ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ** ॥ ੧੪ ॥ ਵਿਰਲੇ ਕਉ ਗੁਰ ਸਬਦੁ ਸੁਣਾਇਆ ॥ ਕਰਿ ਕਰਿ ਦੇਖੈ ਹੁਕਮੁ ਸਬਾਇਆ ॥ **ਖੰਡ ਬ੍ਰਹਮੰਡ ਪਾਤਾਲ** ਅਰੰਭੇ ਗੁਪਤਹੁ ਪਰਗਟੀ ਆਇਦਾ ॥ ੧੫ ॥ ਤਾ ਕਾ ਅੰਤੁ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥ ਨਾਨਕ ਸਾਚਿ ਰਤੇ **ਬਿਸਮਾਦੀ ਬਿਸਮ** ਭਏ ਗੁਣ ਗਾਇਦਾ ॥ ੧੬ ॥ ੩ ॥ ੧੫ ॥

ਅ.ਗ.ਮ.੧, ੧੦੩੫

ਅਰਬਦ arbad

ਨਰਬਦ narbad

ਧੁੰਧੂਕਾਰਾ tũdūkārā

ਧਰਣਿ ਨ ਗਗਨਾ tàrṇ na gagnā

ਹੁਕਮੁ ਅਪਾਰਾ hukm apārā

ਨਾ ਦਿਨੁ ਰੈਨਿ nā din rɛn

ਨ ਚੰਦੁ ਨ ਸੂਰਜੁ na čãd na sūraj

ਸੁੰਨ ਸਮਾਧਿ ਲਗਾਇਦਾ sun smád lgāidā

ਖਾਣੀ ਨ ਬਾਣੀ khāṇī na bāṇī

ਪਉਣ ਨ ਪਾਣੀ pɔṇ na pāṇī

ਓਪਤਿ ਖਪਤਿ opat khapt

ਨ ਆਵਣ ਜਾਣੀ na āwaṇ jāṇī

ਖੰਡ ਪਤਾਲ khãḍ ptāl

ਸਪਤ ਨਹੀ ਸਾਗਰ sapat nahī sāgar

ਨਦੀ ਨ ਨੀਰੁ ਵਹਾਇਦਾ nadī na nīr whāidā

ਸੁਰਗੁ ਮਛੁ ਪਇਆਲਾ surg mačh piāla

ਦੋਜਕੁ ਭਿਸਤੁ dojak pìst

ਨਰਕੁ ਸੁਰਗੁ nark surg

ਨਹੀ ਜੰਮਣੁ ਮਰਣਾ nahī jãmaṇ marṇā

ਨਾ ਕੋ ਆਇ ਨ ਜਾਇਦਾ nā ko āe na jāida

ਬ੍ਰਹਮਾ ਬਿਸਨੁ ਮਹੇਸੁ brámā bisn mahes

ਅਵਰੁ ਨ ਦੀਸੈ awar na dīsɛ

ਏਕੋ ਸੋਈ eko soī

ਨਾਰਿ ਪੁਰਖੁ ਨਹੀ nār purkh nahī

ਜਾਤਿ ਨ ਜਨਮਾ jāt na janmā

ਜਤੀ ਸਤੀ ਬਨਵਾਸੀ
jatī satī banwāsī

ਸਿਧ ਸਾਧਿਕ síd sā́dik

ਜੋਗੀ ਜੰਗਮ yogī jãgam

ਭੇਖੁ ਨ ਕੋਈ pèkh na koī

ਜਪ ਤਪ ਸੰਜਮ jap tap sãjam

ਨਾ ਬ੍ਰਤ ਪੂਜਾ nā brat pūjā

ਆਖਿ ਵਖਾਣੈ ਦੂਜਾ ākh wkhāṇɛ dūjā

ਆਪਿ ਉਪਾਇ ਵਿਗਸੈ āp upāe wigsɛ

ਸੁਚਿ ਸੰਜਮੁ suč sãjam

ਗੋਪੀ ਕਾਨੁ gopī kā́n

ਗਊ ਗੋੁਆਲਾ gaū guālā

ਤੰਤੁ ਮੰਤੁ tãt mãt

ਪਾਖੰਡੁ pākhãḍ

ਵੰਸੁ ਵਜਾਇਦਾ wãs wjāidā

ਕਰਮ ਧਰਮ ਨਹੀ karm tàrm nahī

ਮਾਇਆ ਮਾਖੀ māiā mākhī

ਜਾਤਿ ਜਨਮੁ ਨਹੀ jāt janm nahī

ਮਮਤਾ ਜਾਲੁ ਕਾਲੁ mamtā jāl kāl

ਨਿੰਦੁ ਬਿੰਦੁ nĩd bĩd

ਨਾ ਤਦਿ ਗੋਰਖੁ nā tad gorakh

ਨ ਮਾਛਿੰਦੋ na māčhĩdo

ਗਿਆਨੁ ਧਿਆਨੁ gian tiā̀n

ਗਣਤ ਗਣਾਇਦਾ gaṇt gṇāidā

ਵਰਨ ਭੇਖ warn pèkh

ਨਹੀ ਬ੍ਰਹਮਣ ਖਤ੍ਰੀ
nahī brámaṇ khatrī

ਦੇਉ ਨ ਦੇਹੁਰਾ deo na dehurā

ਗਊ ਗਾਇਤ੍ਰੀ gaū gāitrī

ਹੋਮ ਜਗ ਨਹੀ hom yag nahī

ਤੀਰਥਿ ਨਾਵਣੁ tīrath nā̀waṇ

ਨਾ ਕੋ ਮੁਲਾ nā ko mullā

ਨਾ ਕੋ ਕਾਜੀ nā ko kāzī

ਨਾ ਕੋ ਸੇਖੁ nā ko sekh

ਮਸਾਇਕੁ ਹਾਜੀ msāik hājī

ਰਈਅਤਿ ਰਾਉ ਨ raīat rāo na

ਹਉਮੈ ਦੁਨੀਆ hɔmɛ dunīā

ਭਾਉ ਨ ਭਗਤੀ pā̀o na pàgtī

ਨਾ ਸਿਵ ਸਕਤੀ nā siv saktī

ਸਾਜਨੁ ਮੀਤੁ sājan mīt

ਬਿੰਦੁ ਨਹੀ ਰਕਤੀ bĩd nahī raktī

ਆਪੇ ਸਾਹੁ āpe sāho

ਆਪੇ ਵਣਜਾਰਾ āpe waṇjārā

ਬੇਦ ਕਤੇਬ bed kateb

ਸਿੰਮ੍ਰਿਤਿ ਸਾਸਤ simrit sāst

ਪਾਠ ਪੁਰਾਣ pāṭh purāṇ

ਉਦੈ ਨਹੀ ਆਸਤ udɛ nahī āst

ਕਹਤਾ ਬਕਤਾ kɛ́tā baktā

ਆਪਿ ਅਗੋਚਰੁ āp agočar

ਆਪੇ ਅਲਖੁ ਲਖਾਇਦਾ
āpe a'lakh lkhāidā

ਜਾ ਤਿਸੁ ਭਾਣਾ jā tis pā̀ṇā

ਤਾ ਜਗਤੁ ਉਪਾਇਆ tā jagt upāiā

ਬ੍ਰਹਮਾ ਬਿਸਨੁ ਮਹੇਸੁ ਉਪਾਏ
brámā bisn mahes upāe

ਮਾਇਆ ਮੋਹੁ ਵਧਾਇਦਾ
māiā mó wdā̀idā

ਖੰਡ ਬ੍ਰਹਮੰਡ ਪਾਤਾਲ
khā̃ḍ brámā̃ḍ pātāl

ਬਿਸਮਾਦੀ bismādī

ਬਿਸਮ bism

**ਅਰਬਦ** – ਅਰਬਾਂ ਤੋਂ ਪਰੇ, ਬੇਅੰਤ।

**ਅਰਬਦ ਨਰਬਦ ਧੁੰਧੂਕਾਰਾ** – ਜਗਤ ਦੀ ਉਤਪਤੀ ਤੋਂ ਪਹਿਲਾਂ ਬਹੁਤ ਸਮਾਂ ਹਨੇਰਾ ਸੀ। ਅਰਬਾਂ, ਖਰਬਾਂ ਤੋਂ ਪਰੇ ਸਮੇਂ ਲਈ ਘੁੱਪ ਹਨੇਰਾ ਪਸਰਿਆ ਹੋਇਆ ਸੀ। ਹਰੀ ਦੀ ਨਿਰਗੁਣ ਅਵਸਥਾ ਦਾ ਜ਼ਿਕਰ ਹੈ, ਉਦੋਂ ਉਸ ਤੋਂ ਬਿਨਾ ਹੋਰ ਕੁਝ ਨਹੀਂ ਸੀ।

**ਧਰਣਿ ਨ ਗਗਨਾ ਹੁਕਮੁ ਅਪਾਰਾ** – ਉਦੋਂ ਨਾ ਧਰਤੀ ਸੀ, ਨਾ ਅਕਾਸ਼ ਸੀ, ਕੇਵਲ ਬੇਅੰਤ ਹੁਕਮ ਹੀ ਵਰਤ ਰਿਹਾ ਸੀ।

**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ** – ਉਦੋਂ ਨਾ ਦਿਨ ਸੀ ਤੇ ਨਾ ਰਾਤ ਸੀ। ਨਾ ਚੰਦ ਸੀ ਤੇ ਨਾ ਹੀ ਸੂਰਜ। ਉਦੋਂ ਪਰਮਾਤਮਾ ਨੇ ਆਪ ਹੀ ਅਫਰ ਸਮਾਧੀ ਲਗਾਈ ਹੋਈ ਸੀ।

**ਖਾਣੀ ਨ ਬਾਣੀ ਪਉਣ ਨ ਪਾਣੀ** – ਉਦੋਂ ਨਾ ਹੀ ਚਾਰ ਖਾਣੀਆਂ (ਅੰਡਿਆਂ ਤੋਂ ਪੈਦਾ ਹੋਏ, ਜੇਰ ਤੋਂ ਪੈਦਾ ਹੋਏ, ਮੁੜ੍ਹਕੇ ਤੋਂ ਪੈਦਾ ਹੋਏ ਅਤੇ ਧਰਤੀ ਵਿਚੋਂ ਪੈਦਾ ਹੋਏ ਜੀਵ) ਹੀ ਸਨ ਅਤੇ ਨਾ ਹੀ ਉਹਨਾਂ ਦੀ ਕੋਈ ਬੋਲੀ ਸੀ, ਨਾ ਉਹਨਾਂ ਦੀਆਂ ਬਾਣੀਆਂ ਸਨ। ਨਾ ਉਦੋਂ ਹਵਾ ਸੀ ਤੇ ਨਾ ਹੀ ਪਾਣੀ ਸੀ।

**ਓਪਤਿ ਖਪਤਿ ਨ ਆਵਣ ਜਾਣੀ** – ਉਦੋਂ ਨਾ ਹੀ ਉਤਪਤੀ, ਪੈਦਾਇਸ਼ ਸੀ ਤੇ ਨਾ

ਹੀ ਮੌਤ, ਵਿਨਾਸ਼ ਸੀ ਅਤੇ ਨਾ ਹੀ ਸੰਸਾਰ ਵਿਚ ਜੀਵਾਂ ਦਾ ਆਉਣਾ ਜਾਣਾ, ਜੰਮਣਾ ਮਰਨਾ ਸੀ।

**ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ** – ਉਦੋਂ ਧਰਤੀ ਦੇ ਨਾ ਨੌਂ ਖੰਡ ਸਨ, ਨਾ ਪਾਤਾਲ ਸੀ। ਨਾ ਹੀ ਸਤ ਸਮੁੰਦਰ ਸਨ ਤੇ ਨਾ ਹੀ ਨਦੀਆਂ ਵਿਚ ਪਾਣੀ ਵਹਿ ਰਿਹਾ ਸੀ।

**ਸੁਰਗੁ ਮਛੁ ਪਇਆਲਾ** – ਨਾ ਉਦੋਂ ਸਵਰਗ ਲੋਕ ਸੀ, ਨਾ ਮਾਤ-ਲੋਕ ਸੀ ਤੇ ਨਾ ਹੀ ਪਾਤਾਲ ਸੀ।

**ਦੋਜਕੁ ਭਿਸਤੁ** – ਨਾ ਹੀ ਨਰਕ ਸੁਰਗ ਸਨ ਤੇ ਨਾ ਹੀ ਖੈ (ਨਾਸ) ਕਰਨ ਵਾਲਾ ਕਾਲ ਹੀ ਸੀ।

**ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ** – ਉਦੋਂ ਨਾ ਨਰਕ ਸੀ ਤੇ ਨਾ ਹੀ ਸਵਰਗ ਸੀ। ਨਾ ਜੰਮਣਾ, ਮਰਨਾ ਸੀ ਤੇ ਨਾ ਹੀ ਸੰਸਾਰ ਵਿਚ ਜੀਵਾਂ ਦਾ ਆਉਣਾ ਜਾਣਾ, ਆਵਾ ਗਾਉਣ ਦਾ ਕੋਈ ਖੇਲ੍ਹ ਸੀ।

**ਬ੍ਰਹਮਾ ਬਿਸਨੁ ਮਹੇਸੁ** – ਉਦੋਂ ਨਾ ਹੀ ਬ੍ਰਹਮਾ ਸੀ, ਨਾ ਵਿਸ਼ਨੂੰ ਸੀ ਤੇ ਨਾ ਹੀ ਮਹੇਸ਼ ਸੀ।

**ਅਵਰੁ ਨ ਦੀਸੈ ਏਕੋ ਸੋਈ** – ਉਦੋਂ ਇਕ ਪਰਮਾਤਮਾ ਹੀ ਪਰਮਾਤਮਾ ਸੀ, ਹੋਰ ਕੋਈ ਨਹੀਂ ਸੀ ਦਿਸਦਾ।

**ਨਾਰਿ ਪੁਰਖੁ ਨਹੀ ਜਾਤਿ ਨ ਜਨਮਾ** – ਉਦੋਂ ਨਾ ਕੋਈ ਇਸਤਰੀ ਸੀ, ਨ ਕੋਈ ਮਰਦ ਸੀ, ਨਾ ਕੋਈ ਜਾਤ ਸੀ ਤੇ ਨਾ ਹੀ ਕੋਈ ਜਾਤ ਵਿਚ ਜਨਮ ਲੈਂਦਾ ਸੀ। ਉਦੋਂ ਨਾ ਹੀ ਕੋਈ ਦੁਖ ਭੋਗਣ ਵਾਲਾ ਜੀਵ ਹੀ ਸੀ।

**ਜਤੀ ਸਤੀ ਬਨਵਾਸੀ** – ਨਾ ਉਦੋਂ ਕੋਈ ਜਤੀ ਸੀ, ਨਾ ਕੋਈ ਸਤੀ ਸੀ ਤੇ ਨਾ ਹੀ ਕੋਈ ਤਿਆਗੀ ਸੀ।

**ਸਿਧ ਸਾਧਿਕ** – ਉਦੋਂ ਨਾ ਹੀ ਕੋਈ ਔਖੀਆਂ ਕਮਾਈਆਂ ਕਰਨ ਵਾਲੇ ਸਾਧੂ ਸਨ ਅਤੇ ਨਾ ਹੀ ਸੁਖ ਰਹਿਣੇ ਭੋਗੀ ਸਨ।

**ਜੋਗੀ ਜੰਗਮ ਭੇਖੁ ਨ ਕੋਈ** – ਨਾ ਹੀ ਕੋਈ ਜੋਗੀਆਂ ਦੇ ਤੇ ਨਾ ਹੀ ਕੋਈ ਜੰਗਮਾਂ ਦਾ ਭੇਖ ਸੀ ਤੇ ਨਾ ਹੀ ਕੋਈ ਜੋਗੀਆਂ ਦਾ ਗੁਰੂ ਅਖਵਾਉਣ ਵਾਲਾ ਸੀ।

**ਜਪ ਤਪ ਸੰਜਮ ਨਾ ਬ੍ਰਤ ਪੂਜਾ** – ਉਦੋਂ ਨਾ ਹੀ ਜਪ ਤਪ ਹੁੰਦੇ ਸਨ, ਨਾ ਕਿਤੇ ਸੰਜਮ ਹੀ ਸਨ ਭਾਵ ਇੰਦਰੀਆਂ ਨੂੰ ਰੋਕਣ ਦੇ ਸਾਧਨ ਹੀ ਸਨ ਤੇ ਨਾ ਹੀ ਕਿਧਰੇ ਵਰਤ ਰੱਖੇ ਜਾ ਰਹੇ ਸਨ ਤੇ ਨਾ ਹੀ ਕਿਧਰੇ ਪੂਜਾ ਕੀਤੀ ਜਾ ਰਹੀ ਸੀ।

**ਆਖਿ ਵਖਾਣੈ ਦੂਜਾ** – ਨਾ ਹੀ ਉਦੋਂ ਕੋਈ ਐਸਾ ਜੀਵ ਸੀ, ਜੋ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਦਾ ਜਿਕਰ ਕਰ ਸਕਦਾ ਸੀ, ਭਾਵ ਨਾ ਕੋਈ ਦਵੈਤ ਭਾਵ ਦਾ ਬਿਆਨ ਕਰਨ ਵਾਲਾ ਹੀ ਸੀ।

**ਆਪਿ ਉਪਾਇ ਵਿਗਸੈ** – ਉਦੋਂ ਪਰਮਾਤਮਾ ਆਪ ਹੀ ਆਪਣੇ ਆਪ ਵਿਚ ਪ੍ਰਗਟ ਹੋ ਕੇ ਖੁਸ਼ ਹੋ ਰਿਹਾ ਸੀ ਤੇ ਆਪਣੇ ਵਡੱਪਣ ਦਾ ਮੁਲ ਆਪ ਹੀ ਪਾਉਂਦਾ ਸੀ।

**ਸੁਚਿ ਸੰਜਮੁ** – ਉਦੋਂ ਨਾ ਹੀ ਕਿਧਰੇ ਸੁਚ ਰੱਖੀ ਜਾ ਰਹੀ ਸੀ ਤੇ ਨਾ ਹੀ ਕੋਈ ਸੰਜਮ ਕੀਤਾ ਜਾ ਰਿਹਾ ਸੀ ਤੇ ਨਾ ਹੀ ਕੋਈ ਤੁਲਸੀ ਮਾਲਾ ਸੀ। ਵੈਸ਼ਨੂੰ ਲੋਕ ਤੁਲਸੀ ਦੀ ਲਕੜ ਦੀ ਕੰਠੀ ਮਾਲਾ ਪਹਿਨਦੇ ਹਨ ਕਿਉਂਕਿ ਤੁਲਸੀ ਦਾ ਬੂਟਾ ਬਹੁਤ ਪਵਿਤਰ ਮੰਨਿਆ ਜਾਂਦਾ ਹੈ।

**ਗੋਪੀ ਕਾਨੁ ਨ ਗਊ ਗੁੋਆਲਾ** – ਨਾ ਕੋਈ ਗੋਪੀ ਸੀ, ਨਾ ਕੋਈ ਕਾਨ੍ਹ ਸੀ, ਗਊ ਵੀ ਕੋਈ ਨਹੀਂ ਸੀ ਤੇ ਨਾ ਹੀ ਗਊਆਂ ਦਾ ਰਾਖਾ ਸੀ।

**ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ** – ਨਾ ਹੀ ਉਦੋਂ ਕੋਈ ਤੰਤਰ, ਮੰਤਰ ਤੇ ਪਾਖੰਡ ਸੀ ਤੇ ਨਾ ਹੀ ਕੋਈ ਬੰਸਰੀ ਵਜਾਉਂਦਾ ਸੀ।

**ਕਰਮ ਧਰਮ ਨਹੀ ਮਾਇਆ ਮਾਖੀ** – ਉਦੋਂ ਨਾ ਹੀ ਕੋਈ ਧਾਰਮਿਕ ਕਰਮ ਕਾਂਡ ਸੀ ਤੇ ਨਾ ਹੀ ਮਾਇਆ ਰੂਪ ਮੱਖੀ ਸੀ।

**ਜਾਤਿ ਜਨਮੁ ਨਹੀ** – ਨਾ ਹੀ ਕੋਈ ਜਾਤ ਸੀ ਤੇ ਨਾ ਹੀ ਕੋਈ ਜਾਤ ਵਿਚ ਜਨਮ ਲੈਣ ਵਾਲਾ ਅੱਖੀਂ ਦਿਸਦਾ ਸੀ।

**ਮਮਤਾ ਜਾਲੁ ਕਾਲੁ** – ਉਦੋਂ ਨਾ ਹੀ ਕਿਤੇ ਮਾਇਆ ਦੀ ਮਮਤਾ ਦਾ ਜਾਲ ਸੀ, ਨਾ ਹੀ ਕਿਸੇ ਦੇ ਭਾਗਾਂ ਵਿਚ ਮੌਤ/ਕਾਲ ਲਿਖਿਆ ਹੋਇਆ ਸੀ ਤੇ ਨਾ ਹੀ ਕੋਈ ਜੀਵ ਕਿਸੇ ਦਾ ਸਿਮਰਨ ਧਿਆਨ ਧਰਦਾ ਸੀ।

**ਨਿੰਦੁ ਬਿੰਦੁ** – ਉਦੋਂ ਨਾ ਹੀ ਨਿੰਦਣਾ ਤੇ ਨਾ ਹੀ ਬਿੰਦਣਾ ਸੀ। ਬਿੰਦਣਾ–ਕਿਸੇ ਨੂੰ ਰਦ ਕਰਨਾ ਤੇ ਨਾ ਹੀ ਕਿਸੇ ਦੀ ਖੁਸ਼ਾਮਦ ਸੀ। ਨਾ ਕੋਈ ਜੀਵਾਤਮਾ ਸੀ ਤੇ ਨਾ ਹੀ ਜਿੰਦ ਸੀ।

**ਨਾ ਤਦਿ ਗੋਰਖੁ ਨ ਮਾਛਿੰਦੋ** – ਨਾ ਉਦੋਂ ਗੋਰਖ ਸੀ ਤੇ ਨਾ ਹੀ ਉਦੋਂ ਮਾਛੰਦਰ ਜੋਗੀ ਸੀ।

**ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ** – ਉਦੋਂ ਨਾ ਹੀ ਧਾਰਮਿਕ ਪੁਸਤਕਾਂ ਦੀ ਗਿਆਨ–ਚਰਚਾ ਸੀ ਤੇ ਨਾ ਹੀ ਸਮਾਧੀ–ਇਸਥਿਤ ਧਿਆਨ ਸੀ। ਨਾ ਹੀ ਕਿਤੇ ਕੁਲਾਂ ਦੀ ਉਤਪਤੀ, ਖਾਨਦਾਨ ਦਾ ਮੁਢ ਬੱਝਦਾ ਸੀ, ਜਿਸ ਦਾ ਲੋਕ ਮਾਣ ਕਰਦੇ ਹਨ ਤੇ ਨਾ ਹੀ ਕਰਮਾਂ ਧਰਮਾਂ ਦੀਆਂ ਗਿਣਤੀਆਂ ਸਨ।

**ਭੇਖ ਨਹੀ ਬ੍ਰਹਮਣ ਖਤ੍ਰੀ** – ਉਦੋਂ ਨਾ ਹੀ ਕੋਈ ਜਾਤੀ ਭੇਦ ਸੀ ਤੇ ਨਾ ਹੀ ਕੋਈ ਬ੍ਰਾਹਮਣ ਖੱਤਰੀ ਸੀ।

**ਦੇਉ ਨ ਦੇਹੁਰਾ ਗਊ ਗਾਇਤ੍ਰੀ** – ਨਾ ਹੀ ਉਦੋਂ ਕੋਈ ਦੇਵਤਾ ਮੰਨਿਆ ਜਾਂਦਾ ਸੀ

ਤੇ ਨਾ ਹੀ ਉਸ ਦਾ ਕੋਈ ਪੂਜਾ ਸਥਾਨ ਸੀ। ਨਾ ਕੋਈ ਗਊ ਸੀ ਤੇ ਨਾ ਹੀ ਕੋਈ ਗਾਇਤਰੀ ਮੰਤਰ ਸੀ। ਗਾਇਤ੍ਰੀ ਮੰਤਰ ਦਾ ਜਾਪ ਕੇਵਲ ਦ੍ਵਿਜ ਜਾਤੀਆਂ ਵਾਲੇ ਬ੍ਰਾਹਮਣ, ਖੱਤਰੀ ਅਤੇ ਵੈਸ਼ ਹੀ ਕਰ ਸਕਦੇ ਹਨ।

**ਹੋਮ ਜਗ ਨਹੀ ਤੀਰਥਿ ਨਾਵਣੁ** – ਨਾ ਹੀ ਕਿਤੇ ਹਵਨ ਸੀ ਤੇ ਨਾ ਹੀ ਯਗ ਹੋ ਰਹੇ ਸਨ, ਨਾ ਹੀ ਕਿਧਰੇ ਤੀਰਥਾਂ ਦਾ ਇਸ਼ਨਾਨ ਸੀ ਤੇ ਨਾ ਹੀ ਕੋਈ ਪੂਜਾ ਵਿਚ ਲੱਗਦਾ ਸੀ।

**ਨਾ ਕੋ ਮੁਲਾ ਨਾ ਕੋ ਕਾਜੀ** – ਨਾ ਕੋਈ ਮੌਲਵੀ ਤੇ ਨਾ ਹੀ ਕਾਜੀ ਸੀ।

**ਨਾ ਕੋ ਸੇਖੁ ਮਸਾਇਕੁ ਹਾਜੀ** – ਨਾ ਹੀ ਕੋਈ ਸ਼ੇਖ ਸੀ ਤੇ ਨਾ ਹੀ ਹਾਜੀ ਸੀ।

**ਰਈਅਤਿ ਰਾਉ ਨ ਹਉਮੈ ਦੁਨੀਆ** – ਕੋਈ ਰਾਜਾ ਨਹੀਂ ਸੀ ਤੇ ਨਾ ਹੀ ਕੋਈ ਪਰਜਾ ਸੀ, ਨਾ ਹੀ ਕਿਤੇ ਦੁਨੀਆਂ ਵਾਲੀ ਹਉਮੈ ਸੀ ਤੇ ਨਾ ਹੀ ਕੋਈ ਇਹੋ ਜਿਹੀ ਗਲ ਹੀ ਕਰਨ ਵਾਲਾ ਸੀ।

**ਭਾਉ ਨ ਭਗਤੀ ਨਾ ਸਿਵ ਸਕਤੀ** – ਨਾ ਹੀ ਕਿਤੇ ਪ੍ਰੇਮ ਸੀ ਤੇ ਨਾ ਹੀ ਭਗਤੀ ਸੀ ਅਤੇ ਨਾ ਹੀ ਚੇਤਨ ਤੇ ਜੜ੍ਹ, ਜੀਵਾਤਮਾ ਤੇ ਮਾਇਆ ਦਾ ਦਵੰਦ ਹੀ ਸੀ।

**ਸਾਜਨੁ ਮੀਤੁ ਬਿੰਦੁ ਨਹੀ ਰਕਤੀ** – ਨਾ ਹੀ ਕੋਈ ਸਜਣ ਤੇ ਨਾ ਹੀ ਕੋਈ ਮਿੱਤਰ ਸੀ ਤੇ ਨਾ ਹੀ ਪਿਤਾ ਦਾ ਵੀਰਯ-ਬੂੰਦ ਅਤੇ ਮਾਤਾ ਦਾ ਰਾਕਤ ਸੀ, ਜਿਨ੍ਹਾਂ ਦੇ ਮੇਲ ਤੋਂ ਜੀਵ ਬਣਦਾ ਹੈ।

**ਆਪੇ ਸਾਹੁ ਆਪੇ ਵਣਜਾਰਾ** – ਉਦੋਂ ਪਰਮਾਤਮਾ ਆਪ ਹੀ ਸ਼ਾਹ ਸੀ ਤੇ ਆਪ ਹੀ ਵਣਜ ਕਰਨ ਵਾਲਾ ਸੀ। ਉਦੋਂ ਸਦਾ ਥਿਰ ਪ੍ਰਭੂ ਨੂੰ ਇਹੋ ਕੁਝ ਚੰਗਾ ਲਗਦਾ ਸੀ।

**ਬੇਦ ਕਤੇਬ ਨ ਸਿੰਮ੍ਰਿਤਿ ਸਾਸਤ** – ਨਾ ਹੀ ਉਦੋਂ ਵੇਦ ਸਨ (ਰਿਗ ਵੇਦ, ਸਾਮ ਵੇਦ, ਯਜੁਰ ਵੇਦ ਤੇ ਅਥਰਵ ਵੇਦ) ਅਤੇ ਨਾਹੀ ਕਤੇਬ (ਮੁਸਲਮਾਨਾਂ ਦੀਆਂ ਧਰਮ ਪੁਸਤਕਾਂ ਜੋ ਗਿਣਤੀ ਵਿਚ ਚਾਰ ਹਨ-ਤੌਰੇਤ, ਜਬੂਰ, ਇੰਜੀਲ ਤੇ ਕੁਰਾਨ) ਸਨ। ਨਾ ਹੀ ਸਿੰਮ੍ਰਿਤੀਆਂ (ਹਿੰਦੂ ਰਿਸ਼ੀਆਂ ਦੇ ਲਿਖੇ ਹੋਏ ਧਾਰਮਕ ਗ੍ਰੰਥ ਜੋ ਉਹਨਾਂ ਨੇ ਵੇਦਾਂ ਜਾਂ ਵੱਡਿਆਂ ਦੇ ਵਾਕਾਂ ਨੂੰ ਚੇਤੇ ਕਰਕੇ ਹਿੰਦੂ ਸਮਾਜ ਦੀ ਅਗਵਾਈ ਲਈ ਲਿਖੇ ਅਤੇ ਇਹ 27 ਦੇ ਕਰੀਬ ਹਨ) ਸਨ ਤੇ ਨ ਹੀ ਸ਼ਾਸਤਰ (ਹਿੰਦੂ ਫਲਸਫੇ ਦੇ ਗ੍ਰੰਥ ਜੋ ਗਿਣਤੀ ਵਿਚ ਛੇ ਹਨ: ਸਾਂਖ, ਪਤੰਜਲ ਜਾਂ ਯੋਗ, ਨਿਆਇਕ, ਵੈਸ਼ੇਸ਼ਿਕ, ਮੀਮਾਂਸਾ, ਵੇਦਾਂਤ) ਸਨ।

**ਪਾਠ ਪੁਰਾਣ ਉਦੈ ਨਹੀ ਆਸਤ** – ਉਦੋਂ ਨਾ ਹੀ ਪੁਰਾਣਾਂ ਦੇ ਪਾਠ ਸਨ ਅਤੇ ਨਾ ਹੀ ਸੂਰਜ ਚੜ੍ਹਨਾ ਤੇ ਨਾ ਹੀ ਸੂਰਜ ਦਾ ਡੁੱਬਣਾ ਸੀ।

**ਕਹਤਾ ਬਕਤਾ ਆਪਿ ਅਗੋਚਰੁ ਆਪੇ**

**ਅਲਖੁ ਲਖਾਇਦਾ** – ਉਦੋਂ ਮਨ ਇੰਦਰੀਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲਾ ਪਰਮਾਤਮਾ ਆਪ ਹੀ ਬੋਲਣ ਵਾਲਾ ਸੀ। ਆਪ ਹੀ ਅਦ੍ਰਿਸ਼ਟ ਤੇ ਆਪ ਹੀ ਆਪਣੇ ਆਪ ਨੂੰ ਪ੍ਰਗਟ ਕਰਨ ਵਾਲਾ ਸੀ।

**ਜਾ ਤਿਸੁ ਭਾਣਾ ਤਾ ਜਗਤੁ ਉਪਾਇਆ** – ਜਦੋਂ ਉਸ ਪਰਮਾਤਮਾ ਨੂੰ ਚੰਗਾ ਲੱਗਾ ਤਾਂ ਉਸ ਨੇ ਜਗਤ ਪੈਦਾ ਕਰ ਦਿੱਤਾ।ਇਸ ਸਾਰੇ ਖਲਾਰੇ ਨੂੰ ਉਸ ਨੇ ਕਿਸੇ ਦਿਸਦੇ ਸਹਾਰੇ ਤੋਂ ਬਿਨਾ ਹੀ ਆਪੋ ਆਪਣੇ ਥਾਂ ਟਿਕਾ ਦਿੱਤਾ।

**ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ** – ਉਦੋਂ ਉਸ ਨੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਪੈਦਾ ਕਰ ਦਿੱਤੇ। ਜਗਤ ਵਿਚ ਮਾਇਆ ਦਾ ਮੋਹ ਵੀ ਵਧਾ ਦਿੱਤਾ।

**ਖੰਡ ਬ੍ਰਹਮੰਡ ਪਾਤਾਲ** – ਉਸ ਪਰਮਾਤਮਾ ਨੇ ਆਪ ਹੀ ਖੰਡ, ਬ੍ਰਹਮੰਡ ਤੇ ਪਾਤਾਲ ਬਣਾਏ ਅਤੇ ਆਪ ਹੀ ਗੁਪਤ ਹਾਲਤ ਤੋਂ ਪ੍ਰਗਟ ਹੋਇਆ।

**ਬਿਸਮਾਦੀ ਬਿਸਮ** – ਕੋਈ ਵੀ ਜੀਵ ਉਸ ਪ੍ਰਭੂ ਦਾ ਅੰਤ ਨਹੀਂ ਜਾਣਦਾ, ਪੂਰੇ ਗੁਰੂ ਦੁਆਰਾ ਹੀ ਉਸ ਦੀ ਸੋਝੀ ਹੁੰਦੀ ਹੈ। ਜੋ ਸਦਾ ਥਿਰ ਪਰਮਾਤਮਾ ਦੇ ਰੰਗ ਵਿਚ ਰੰਗੇ ਜਾਂਦੇ ਹਨ, ਉਹ ਅਸਚਰਜ ਰੂਪ ਹੋ ਕੇ ਪ੍ਰਭੂ ਦੇ ਗੁਣ ਗਾਣ ਕਰਦੇ ਹੋਏ ਆਨੰਦਿਤ ਹੋ ਜਾਂਦੇ ਹਨ।

## ਅਰਮਾਨ armān

ਨਾਂਵ ਪੁਲਿੰਗ
ਇੱਛਾ, ਚਾਹ

ਗੁਰੂ ਨਾਨਕ ਹੱਸਿਆ ਅਤੇ ਆਖਣ ਲੱਗਾ, ਮਰਦਾਨਿਆ ਇਹੋ ਤੁਹਾਡਾ ਮੱਕਾ ਹੈ। ਮਰਦਾਨੇ ਨੇ ਕਿਹਾ ਜੀ ਮੇਰੇ ਮਨ ਵਿਚ ਵੱਡਾ ਅਰਮਾਨ (ਇੱਛਾ) ਰਹਿ ਜਾਵੇਗਾ ਜੋ ਤੁਹਾਡੇ ਨਾਲ ਆਇਆ ਹਾਂ, ਇਵੇਂ ਹੀ ਫਿਰੀ ਜਾਵਾਂ ਅਤੇ ਦੇਖ ਕੇ ਨਾ ਜਾਵਾਂ। ਫਿਰ ਕਦੋਂ ਦੇਖਾਂਗਾ। ਮਰਦਾਨੇ ਨੇ ਕਿਹਾ ਜੀ ਇਉਂ ਹੀ ਜਾਣਾ ਠੀਕ ਨਹੀਂ। ਤਾਂ ਗੁਰੂ ਨਾਨਕ ਜੀ ਨੇ ਕਿਹਾ ਮਰਦਾਨਿਆ ! ਜ਼ਰੂਰ ਦੇਖਣਾ ਹੈ। ਮਰਦਾਨੇ ਕਿਹਾ, ਜੀ ਜ਼ਰੂਰ ਦਿਖਾਉ। ਗੁਰੂ ਨਾਨਕ ਨੇ ਮਰਦਾਨੇ ਨੂੰ ਕਿਹਾ ਬੇਝਿਜਕ (ਨਿਸੰਗ) ਅੰਦਰ ਚਲਾ ਜਾਹ। ਰਾਹ ਵਿਚ ਰੁਕੀਂ ਨਾ। ਸਿੱਧਾ ਅੰਦਰ ਜਾਈਂ। ਮਰਦਾਨੇ ਨੇ ਹੁਕਮ ਮੰਨ ਕੇ ਇਵੇਂ ਹੀ ਕੀਤਾ। ਮੁਜਾਵਰ (ਪੁਜਾਰੀ) ਸਭ ਅੰਨ੍ਹੇ ਹੋ ਗਏ। ਮਰਦਾਨੇ ਨੂੰ ਅੰਦਰ ਜਾਂਦਿਆਂ ਕਿਸੇ ਨਾ ਦੇਖਿਆ। ਮਰਦਾਨਾ ਅੰਦਰ ਜਾ ਕੇ ਦੇਖਦਾ ਹੈ ਕਿ ਇਕ ਪੱਥਰ ਪਿਆ ਹੈ। ਮੰਦਰ ਵਿਚ ਹੋਰ ਕੁਝ ਵੀ ਨਹੀਂ। ਮਰਦਾਨਾ ਦੇਖ ਕੇ ਵਾਪਸ ਪਰਤ ਆਇਆ।

ਤਾਂ ਗੁਰੂ ਨਾਨਕ ਜੀ ਹਸਿਆ ਆਖਿਉਸੁ ਮਰਦਾਨਿਆ **ਇਹੋ ਤੁਸਾਡਾ ਮਕਾ ਹੈ**। ਤਾਂ ਮਰਦਾਨੇ ਆਖਿਆ ਜੀ ਮੈਨੂ **ਵਡਾ ਅਰਮਾਨੁ ਰਹਿ ਜਾਵੇਗਾ**। ਜੋ ਤੇਰੇ ਨਾਲ ਆਇਆ ਈਵੇ ਫਿਰ ਜਾਸਾਂ। ਅਤੇ ਅਜ ਦੇਖ ਨਾ ਜਾਸਾਂ। ਤਾਂ ਫੇਰ ਕਦੋ ਦੇਖਾਂਗਾ। ਤਾਂ ਮਰਦਾਨੇ ਆਖਿਆ

ਜੀ ਇਵੇ ਜਾਣਾ ਭਲਾ ਨਾਹੀ। ਤਾਂ ਗੁਰੂ ਨਾਨਕ ਜੀ ਆਖਿਆ ਜਰੂਰ ਦੇਖਣਾ ਹਈ। ਤਾਂ ਮਰਦਾਨੇ ਆਖਿਆ ਜੀ ਜਰੂਰ ਦਿਖਾਲੀਏ। ਤਾਂ ਗੁਰੂ ਨਾਨਕ ਜੀ ਕਹਿਆ **ਮਰਦਾਨਿਆ ਨਿਸੰਗ ਜਾਹਿ**। ਅਟਕੇ ਨਾਹੀ ਅੰਦਰ ਹੀ ਜਾਂਈ। ਮਰਦਾਨੇ ਹੁਕਮੁ ਮੰਨ ਲੀਤਾ। ਮਰਦਾਨਾ ਜਿਉ ਚਲਿਆ ਗਇਆ ਤਿਉ ਅੰਦਰ ਚਲਿਆ ਗਇਆ। **ਮੁਜਾਵਰ ਸਭ ਅੰਧੇ ਹੋਇ ਗਏ ਮਰਦਾਨਾ ਕਿਸੇ ਨਾ ਡਿਠਾ ਅੰਦਰ ਜਾਂਦਾ**, ਮਰਦਾਨਾ ਅੰਦਰ ਜਾਇਕੇ ਦੇਖੇ ਤਾਂ ਕੀ ਦੇਖੇ। ਜੇ ਇਕ ਪਥਰ ਹੈ ਅੰਦਰ ਹੋਰ ਕੁਛ ਭੀ ਨਾਹੀ। ਮਰਦਾਨਾ ਦੇਖ ਕਰਿ ਬਾਹਿਰ ਨਿਕਲ ਆਇਆ।

ਭਾਈ ਬਾਲਾ ਜਨਮ ਸਾਖੀ, ੧੮੫

ਅਰਮਾਨ armān

ਇਹੋ ਤੁਸਾਡਾ ਮਕਾ ਹੈ
eho sāḍā makkā hɛ

ਵਡਾ ਅਰਮਾਨੁ ਰਹਿ ਜਾਵੇਗਾ
waḍḍā armān rɛ́ jāwegā

ਮਰਦਾਨਿਆ ਨਿਸੰਗ ਜਾਹਿ

mardāniā nisãg jā́

ਮੁਜਾਵਰ ਸਭ ਅੰਧੇ ਹੋਇ ਗਏ
mujāwar sáb ā́de hoe gae

ਮਰਦਾਨਾ ਕਿਸੇ ਨਾ ਡਿਠਾ ਅੰਦਰ ਜਾਂਦਾ
mardānā kise nā ḍiṭhā ādar jā̃dā

**ਅਰਲੀ** arlī
ਨਾਂਵ ਇਸਤਰੀਲਿੰਗ
ਪੰਜਾਲੀ

**ਲਾਹਿ ਅਰਲੀਆਂ ਛਾਉਂ ਨੂੰ ਆਉਂਦਾ ਈ**
lāhe arlīā̃ čhāõ nū̃ āõdā ī

**ਅਰਲੀਆਂ ਲਾਹੁਣ** ਦਾ ਆਮ ਅਰਥ ਹੈ ਪੰਜਾਲੀ ਵਿਚੋਂ ਜੋਗ ਨੂੰ ਕੱਢ ਕੇ ਹਲ਼ ਛੱਡ ਦੇਣਾ, ਪਰ ਇਥੇ ਇਸ ਪ੍ਰਸੰਗ ਵਿਚ ਇਹ ਭਾਵ ਅਰਥ ਵੀ ਉਘੜਦੇ ਹਨ ਕਿ ਕਿਸੇ ਕੰਮ ਨੂੰ ਮੂਲੋਂ ਹੀ ਛੱਡ ਬਹਿਣਾ।

'ਲਾਹ ਅਰਲ਼ੀਆਂ ਛਾਉਂ ਨੂੰ ਆਉਂਦਾ ਹੈ' ਭਾਵ ਸਖਤ ਮਿਹਨਤ ਦਾ ਕੰਮ ਤਿਆਗ ਸੁਖ ਸਹੂਲਤਾਂ ਨੂੰ ਤਰਜੀਹ ਦੇਣਾ। **ਜੋਤਰਾ** ਦਾ ਭਾਵ ਹਲ ਵਾਹੁਣ ਆਦਿ ਕੰਮ ਦੇ ਸਮੇਂ ਦੀ ਇਕ ਝੁੱਟ ਹੈ। ਭਰਾਵਾਂ ਵਲੋਂ ਵੰਡ ਵਿਚ ਦਿੱਤੀ ਬੰਜਰ ਜਿਹੀ ਜ਼ਮੀਨ ਉਤੇ ਰਾਂਝੇ ਤੋਂ ਹਲ ਨਹੀਂ ਵਾਹਿਆ ਜਾ ਰਿਹਾ। ਭਾਬੀ ਦੇ ਭੱਤਾ ਭਾਵ ਦੁਪਹਿਰ ਦਾ ਖਾਣਾ ਲੈ ਕੇ ਆਉਣ ਉਤੇ ਉਸ ਨੂੰ ਉਹ ਆਪਣੇ ਮੰਦੇ ਹਾਲ ਬਾਰੇ ਦੱਸਦਾ ਹੈ। ਉਸ ਦੇ ਹੱਥਾਂ ਉਤੇ ਛਾਲੇ ਪੈ ਗਏ ਅਤੇ ਪੈਰ ਪਾਟ ਗਏ। ਉਸ ਨੂੰ ਇਹ ਸਖ਼ਤ ਮਿਹਨਤ ਵਾਲਾ ਕੰਮ ਭਾਉਂਦਾ ਨਹੀਂ ਭਾਵ ਚੰਗਾ ਨਹੀਂ ਲੱਗਦਾ ਕਿਉਂਕਿ ਉਹ ਤਾਂ ਪਿਤਾ ਅਤੇ ਮਾਤਾ ਦੇ ਪਿਆਰ ਵਿਚ ਪਲਿਆ ਸੀ।

**ਰਾਂਝਾ ਜੋਤਰਾ ਵਾਹਿ ਕੇ ਥੱਕ ਰਹਿਆ**,
**ਲਾਹਿ ਅਰਲੀਆਂ ਛਾਉਂ ਨੂੰ ਆਉਂਦਾ ਈ**।
ਭੱਤਾ ਅਣਿ ਕੇ ਭਾਬੀ ਨੇ ਕੋਲਿ

ਧਰਿਆ,
ਹਾਲ ਆਪਣਾ ਰੋਇ ਸੁਣਾਉਂਦਾ ਈ।
**ਛਾਲੇ ਪਏ ਤੇ ਹੱਥ ਤੇ ਪੈਰ ਫਿਸੇ,**
**ਸਾਨੂੰ ਵਾਹੀ ਦਾ ਕੰਮ ਨਾ ਭਾਉਂਦਾ ਈ।**
ਵਾਰਿਸਸ਼ਾਹ ਜਿਉਂ ਲਾਡਲਾ ਬਾਪ ਦਾ ਸੀ,
ਅਤੇ ਖਰਾ ਪਿਆਰੜਾ ਮਾਉਂ ਦਾ ਈ।

ਹੀਰ ਵਾਰਿਸ, ੩੨-੩੩

ਅਰਲੀ arlī

ਰਾਂਝਾ ਜੋਤਰਾ ਵਾਹਿ ਕੇ ਥੱਕ ਰਹਿਆ
rā̃jā jotrā wāhe ke thak rahiā

ਲਾਹਿ ਅਰਲੀਆਂ ਛਾਉਂ ਨੂੰ ਆਉਂਦਾ ਈ
lāhe arlīā̃ čhāõ nū̃ āõdā ī

ਛਾਲੇ ਪਏ ਤੇ ਹੱਥ ਤੇ ਪੈਰ ਫਿਸੇ
čhāle pae te hath te pɛr phisse

ਸਾਨੂੰ ਵਾਹੀ ਦਾ ਕੰਮ ਨਾ ਭਾਉਂਦਾ ਈ
sānū̃ wāhī dā kãm nā pà̄õdā ī

**ਅਰਾਧਣਾ** arā́dṇā
ਕਿਰਿਆ
ਪੂਜਾ ਕਰਨਾ, ਸਿਮਰਨ ਕਰਨਾ

**ਗੁਰਮੁਖ ਇਕ ਅਰਾਧਣਾ**
gurmukh ik arā́dṇā

ਗੁਰਮੁਖ ਇਕ ਚਿਤ ਹੋ ਕੇ ਆਰਾਧਨਾ ਕਰਦਾ ਹੈ, ਕਦੀ ਦੁਚਿੱਤਾ ਨਹੀਂ ਹੁੰਦਾ। ਦੁਰਮਤ ਦੁਬਿਧਾ ਦੂਰ ਕਰਕੇ ਗੁਰਮਤ ਸ਼ਬਦ ਵਿਚ ਲੀਨ ਰਹਿੰਦਾ ਹੈ।

**ਗੁਰਮੁਖ ਇਕ ਅਰਾਧਣਾ** ਇਕ ਮਨ ਹੋਇ ਨ ਹੋਇ ਦੁਚਿਤਾ॥ ਗੁਰਮੁਖ **ਆਪ ਗਵਾਇਆ** ਜੀਵਨ ਮੁਕਤਿ ਨ ਤਾਮਸ ਪਿਤਾ॥ **ਗੁਰ ਉਪਦੇਸ਼** ਆਦੇਸ਼ ਕਰ ਸਣ ਦੂਤਾਂ ਵਿਖੜਾ ਗੜ੍ਹ ਜਿਤਾ॥ **ਪੈਰੀਂ ਪੈ ਪਾਖਾਕ ਹੋਇ** ਪਾਹੁਨੜਾ ਜਗ ਹੋਇ ਅਥਿੱਤਾ॥ **ਗੁਰਮੁਖ ਸੇਵਾ ਗੁਰਸਿਖਾਂ** ਗੁਰਸਿਖ ਮਾ ਪਿਉ ਦਾਈ ਮਿਤਾ॥ **ਦੁਰਮਤ ਦੁਬਧਾ ਦੂਰ ਕਰ** ਗੁਰਮਤ ਸ਼ਬਦ ਸੁਰਤ ਮਨ ਸਿਤਾ॥ **ਛਡ ਕੁਫਕੜ ਕੂੜਿ ਕੁਧਿਤਾ** ॥੨॥

ਵਾਰਾਂ ਭਾਈ ਗੁਰਦਾਸ, ੫

ਅਰਾਧਣਾ arā́dṇā

ਆਪ ਗਵਾਇਆ āp gwāiā

ਗੁਰ ਉਪਦੇਸ਼ gur updeš

ਪੈਰੀਂ ਪੈ ਪਾਖਾਕ ਹੋਇ
pɛrī̃ pɛ pākhāk hoe

ਗੁਰਮੁਖ ਸੇਵਾ ਗੁਰਸਿਖਾਂ
gurmukh sewā gursikhā̃

ਦੁਰਮਤ ਦੁਬਧਾ ਦੂਰ ਕਰ
durmat dúbdā dūr kar

ਛਡ ਕੁਫਕੜ ਕੂੜਿ ਕੁਧਿਤਾ
čhaḍ kuphakaṛ kūṛ kudìtā

**ਅਰਾਧਣਾ** - ਪੂਜਾ ਕਰਨਾ, ਸਿਮਰਨ ਕਰਨਾ।

**ਆਪ ਗਵਾਇਆ** - ਗੁਰਮੁਖ ਇਕ ਚਿਤ ਹੋ ਕੇ ਪਰਮਾਤਮਾ ਦੀ ਆਰਾਧਣਾ ਕਰਦੇ ਹਨ, ਉਹਨਾਂ ਨੂੰ ਕੋਈ ਦੁਚਿਤੀ ਨਹੀਂ ਹੁੰਦੀ ਅਤੇ ਗੁਰਮੁਖ ਮੈਂ-ਮੇਰੀ ਦੀ ਭਾਵਨਾ ਨੂੰ ਖ਼ਤਮ ਕਰਕੇ ਜੀਵਨ ਮੁਕਤ ਹੁੰਦੇ ਹਨ ਅਤੇ ਉਹਨਾਂ ਦੇ ਮਨ ਦਾ ਕ੍ਰੋਧ ਵੀ ਚਲਾ ਜਾਂਦਾ ਹੈ।

**ਗੁਰ ਉਪਦੇਸ਼** - ਗੁਰੂ ਦੇ ਉਪਦੇਸ਼ ਨੂੰ ਦ੍ਰਿੜਤਾ ਨਾਲ ਧਾਰਨ ਕਰਕੇ ਪੰਜ ਦੂਤਾਂ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਸਮੇਤ ਮਨ ਦੇ ਬਿਖਮ ਕਿਲ੍ਹੇ ਨੂੰ ਜਿਤ ਲੈਂਦੇ ਹਨ।

**ਪੈਰੀਂ ਪੈ ਪਾਖਾਕ ਹੋਇ** - ਪੈਰੀਂ ਪੈਣ ਦੀ ਰੀਤ ਉੱਤੇ ਚਲ ਕੇ ਗੁਰਮੁਖ ਚਰਨਾਂ ਦੀ ਧੂੜ ਬਣ ਕੇ ਜਗਤ ਵਿਚ ਮੁਸਾਫਿਰ ਵਾਂਗ ਜੀਵਨ ਬਿਤਾਉਂਦੇ ਹਨ।

**ਗੁਰਮੁਖ ਸੇਵਾ ਗੁਰਸਿਖਾਂ** - ਗੁਰਮੁਖ, ਗੁਰਸਿਖਾਂ ਦੀ ਸੇਵਾ ਕਰਦੇ ਅਤੇ ਗੁਰਸਿਖਾਂ ਨੂੰ ਮਾਤਾ, ਪਿਤਾ, ਭਾਈ ਅਤੇ ਮਿੱਤਰ ਵਾਂਗ ਜਾਣਦੇ ਹਨ।

**ਦੁਰਮਤ ਦੁਬਧਾ ਦੂਰ ਕਰ** - ਖੋਟੀ ਮਤ ਜੋ ਸਦਾ ਹੀ ਦਵੈਤ ਖੜ੍ਹੀ ਰਖਦੀ ਹੈ, ਉਸ ਨੂੰ ਦੂਰ ਕਰਕੇ ਗੁਰਮੁਖ ਸ਼ਬਦ ਨੂੰ ਸੁਰਤ ਵਿਚ ਜੋੜ ਲੈਂਦੇ ਹਨ ਤਾਂ ਕਿ ਮਨ ਸੁਰਤ ਤੋਂ ਵੱਖਰਾ ਹੀ ਨਾ ਹੋ ਸਕੇ।

**ਛਡ ਕੁਫਕੜ ਕੂੜਿ ਕੁਧਿਤਾ** - ਖੋਟੇ ਕੰਮਾਂ ਲਈ ਮਨ ਵਲੋਂ ਜੋ ਹੁਜਤਾਂ ਅਤੇ ਬਹਾਨੇ ਹੁੰਦੇ ਹਨ, ਗੁਰਮੁਖ ਉਹਨਾਂ ਨੂੰ ਛਡ ਦਿੰਦਾ ਹੈ।

## ਇਕ ਮਨ ਇਕ ਅਰਾਧਣਾ

ik man ik arā́dṇā

ਅਰਾਧਨਾ ਲਈ ਗੁਰਮੁਖ ਸ਼ਬਦ ਸੁਰਤ ਵਿਚ ਲਿਵਲੀਨ ਹੁੰਦਾ ਹੈ, ਹੁਕਮ ਵਿਚ ਚਲਦਾ ਹੈ। ਗੁਰੂ ਦੇ ਉਪਦੇਸ਼ ਦੀ ਪਾਲਣਾ ਕਰਦਾ ਹੈ। ਸਹਿਜ ਅਵਸਥਾ ਵਿਚ ਮਿੱਠਾ ਬੋਲਦਾ ਹੈ। ਉਸ ਦੀ ਦੁਬਿਧਾ, ਦੂਜਾ ਭਾਉ, ਸਭ ਮਿਟ ਜਾਂਦੇ ਹਨ।

**ਸਬਦ ਸੁਰਤ ਲਿਵਲੀਣ** ਹੋ ਸਾਧ ਸੰਗਤ ਸਚ ਮੇਲ ਮਿਲਾਯਾ॥ **ਹੁਕਮ ਰਜਾਈ ਚੱਲਣਾ** ਆਪ ਗਵਾਇ ਨ ਆਪ ਜਣਾਯਾ॥ **ਗੁਰ ਉਪਦੇਸ਼ ਅਵੇਸ ਕਰ** ਪਰਉਪਕਾਰ ਅਚਾਰ ਲੁਭਾਯਾ॥ **ਪਿਰਮ ਪਿਆਲਾ ਅਪਿਉਪੀ** ਸਹਜ ਸਮਾਈ ਅਜਰੁ ਜਰਾਯਾ॥ **ਮਿਠਾ ਬੋਲਣ ਨਿਵ ਚਲਣ** ਹਬਹੁੰ ਦੇਕੈ ਭਲਾ ਮਨਾਯਾ॥ **ਇਕ ਮਨ ਇਕ ਅਰਾਧਣਾ** ਦੁਬਿਧਾ ਦੂਜਾ ਭਾਉ ਮਿਟਾਯਾ॥ ਗੁਰਮੁਖ ਸੁਖ ਫਲ ਨਿਜ ਪਦ ਪਾਯਾ ॥੪॥

ਵਾਰਾਂ ਭਾਈ ਗੁਰਦਾਸ, ੧੧

ਅਰਾਧਣਾ arā́dṇā

ਸਬਦ ਸੁਰਤ ਲਿਵਲੀਣ
sabad surt livlīṇ

ਹੁਕਮ ਰਜਾਈ ਚੱਲਣਾ
hukm rzāī čallaṇā

ਗੁਰ ਉਪਦੇਸ਼ ਅਵੇਸ ਕਰ
gur updes awes kar

ਪਿਰਮ ਪਿਆਲਾ ਅਪਿਉਪੀ
pirm piāla apiopī

ਮਿਠਾ ਬੋਲਣ ਨਿਵ ਚਲਣ
miṭṭhā bolaṇ niv čalaṇ

**ਅਰਾਧਣਾ** – ਸੇਵਾ ਕਰਨਾ, ਪੂਜਾ ਕਰਨਾ।

**ਸਬਦ ਸੁਰਤ ਲਿਵਲੀਣ** – ਜੋ ਵੀ ਗੁਰਮੁਖ ਸਾਧ ਸੰਗਤ ਵਿਚ ਜਾ ਕੇ ਸ਼ਬਦ ਅਤੇ ਸੁਰਤ ਦਾ ਮੇਲ ਕਰ ਲੈਂਦਾ ਹੈ, ਲਿਵ ਜੋੜ ਲੈਂਦਾ ਹੈ।

**ਹੁਕਮ ਰਜਾਈ ਚੱਲਣਾ** – ਫਿਰ ਉਹ ਪਰਮਾਤਮਾ ਦੇ ਹੁਕਮ, ਭਾਣੇ ਵਿਚ ਚਲਦਾ ਹੈ, ਹਉਮੈ ਨੂੰ ਮਾਰ ਲੈਂਦਾ ਹੈ ਅਤੇ ਆਪਣੇ ਕਿਸੇ ਗੁਣ ਦਾ ਦਿਖਾਵਾ ਨਹੀਂ ਕਰਦਾ।

**ਗੁਰ ਉਪਦੇਸ਼ ਅਵੇਸ ਕਰ** – ਗੁਰੂ ਦੇ ਉਪਦੇਸ਼ ਵਿਚ ਵਾਸਾ ਕਰ ਲੈਂਦਾ ਹੈ, ਗੁਰੂ ਸਿਖਿਆ ਨੂੰ ਆਪਣੇ ਜੀਵਨ ਦਾ ਆਧਾਰ ਬਣਾ ਲੈਂਦਾ ਹੈ, ਪਰਉਪਕਾਰ ਦੇ ਕੰਮ ਵਿਚ ਦਿਲਚਸਪੀ ਲੈਣ ਲਗ ਪੈਂਦਾ ਹੈ।

**ਪਿਰਮ ਪਿਆਲਾ ਅਪਿਉਪੀ** – ਅਜਿਹਾ ਗੁਰਸਿਖ ਪ੍ਰੇਮ ਰਸ ਦਾ ਅੰਮ੍ਰਿਤ ਪੀ ਕੇ ਸਹਿਜ ਵਿਚ ਸਮਾਉਂਦਾ ਹੈ। ਆਪਣੇ ਜਪ, ਤਪ ਅਤੇ ਗਿਆਨ ਧਿਆਨ ਦੇ ਅਸਚਰਜ ਰਸ ਨੂੰ ਕਿਸੇ ਪ੍ਰਕਾਰ ਵੀ ਪ੍ਰਗਟ ਨਹੀਂ ਕਰਦਾ। ਇਸ ਅਮੋਲਕ ਦਾਤ ਅਤੇ ਵਡਿਆਈ ਦੇ ਅਜਰ ਨੂੰ ਆਪਣੇ ਵਿਚ ਜਰ ਲੈਂਦਾ ਹੈ।

**ਮਿਠਾ ਬੋਲਣ ਨਿਵ ਚਲਣ** – ਮਿਠਾ ਬੋਲਦਾ ਹੈ, ਨਿਵ ਕੇ ਚਲਦਾ ਹੈ, ਨਿਮਰਤਾ ਵਿਚ ਰਹਿੰਦਾ ਹੈ ਅਤੇ ਕਿਸੇ ਤੋਂ ਕੁਝ ਲੈਣ ਦੀ ਬਜਾਏ ਆਪਣੇ ਹੱਥੋਂ ਦਾਨ ਪੁੰਨ ਕਰਕੇ ਭਲਾ ਮਨਾਉਂਦਾ ਹੈ। ਗੁਰਮੁਖ ਇਸ ਪ੍ਰਕਾਰ ਆਤਮ-ਪਦ ਨੂੰ ਪ੍ਰਾਪਤ ਕਰਦਾ ਹੈ।

**ਗੁੱਗੇ ਦੀ ਅਰਾਧਨਾ** gugge dī arādnā

ਗੁੱਗੇ ਦੀ ਪੂਜਾ ਲਈ ਪਿੰਡਾਂ ਵਿਚ ਮਾੜੀਆਂ ਬਣੀਆਂ ਹੋਈਆਂ ਹਨ। ਗੁੱਗੇ ਦੀ ਪਹਿਲੀ ਅਤੇ ਵੱਡੀ ਮਾੜੀ ਬੀਕਾਨੇਰ (ਰਾਜਸਥਾਨ) ਵਿਚ ਹੈ। ਉੱਥੋਂ ਥੋੜੀ ਮਿੱਟੀ ਲਿਆ ਕੇ ਕਈ ਥਾਵਾਂ ਤੇ ਗੁੱਗਾ ਭਗਤਾਂ ਨੇ ਮਾੜੀਆਂ ਬਣਾ ਲਈਆਂ ਹਨ। ਪੰਜਾਬ ਵਿਚ ਛਪਾਰ ਦੀ ਮਾੜੀ ਬੜੀ ਪ੍ਰਸਿੱਧ ਹੈ। ਇੱਥੇ ਦੂਰ ਦੂਰ ਤੋਂ ਸ਼ਰਧਾਲੂ ਮਿੱਟੀ ਕੱਢਣ ਆਉਂਦੇ ਹਨ। ਗੁੱਗੇ ਦੀ ਪੂਜਾ ਸਮੇਂ ਮਿੱਠੀਆਂ ਸੇਵੀਆਂ ਅਤੇ ਕੱਚੀ ਲੱਸੀ ਚੂਹਿਆਂ ਦੀਆਂ ਖੁੱਡਾਂ ਵਿਚ ਪਾ ਕੇ ਨਾਗ ਦੇਵਤਾ ਦੀ ਪੂਜਾ ਕੀਤੀ ਜਾਂਦੀ ਹੈ।

**ਗੁੱਗੇ ਦੀ ਅਰਾਧਨਾ ਲਈ, ਸੇਵੀਆਂ**

**ਰਿੰਨ੍ਹਣੀਆਂ** ਅਤੇ **ਚੂਹਿਆਂ ਦੀਆਂ ਖੁੱਡਾਂ ਤੇ ਕੱਚੀ ਲੱਸੀ ਪਾਉਣੀ** (ਕਿ ਚਲੋ ਕਿਸੇ ਖੁਡ ਵਿਚ ਤਾਂ **ਨਾਗ ਦੇਵਤਾ** ਹੋਵੇਗਾ ਹੀ) ਏਸ ਦਿਨ ਪੂਜਾ ਕੀਤੀ ਜਾਂਦੀ ਹੈ। **ਗੁੱਗੇ ਦੀਆਂ ਕਈ ਮਟੀਆਂ ਜਾਂ ਮਾੜੀਆਂ ਹਨ**। ਪਹਿਲੀ ਤੇ ਵੱਡੀ ਮਾੜੀ ਬੀਕਾਨੇਰ ਇਲਾਕੇ ਵਿਚ ਹੈ। ਉੱਥੋਂ ਮਿੱਟੀ ਲਿਆ ਕੇ ਕਈ ਗੁੱਗਾ ਭਗਤਾਂ ਨੇ ਹੋਰ ਥਾਂ ਭੀ ਮਾੜੀਆਂ ਬਣਾ ਲਈਆਂ ਹਨ। ਜਿਨ੍ਹਾਂ ਵਿਚ ਇਕ ਛਪਾਰ ਪਿੰਡ ਦੀ ਮਾੜੀ ਬੜੀ ਪ੍ਰਸਿਧ ਹੈ।

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੧੯੬੩

ਅਰਾਧਨਾ arā́dnā

ਗੁੱਗੇ ਦੀ ਅਰਾਧਨਾ gugge dī arā́dnā

ਸੇਵੀਆਂ ਰਿੰਨ੍ਹਣੀਆਂ sewīā̃ rínaṇīā̃

ਚੂਹਿਆਂ ਦੀਆਂ ਖੁੱਡਾਂ
čhū́iā̃ dīā̃ khuḍḍā̃

ਕੱਚੀ ਲੱਸੀ ਪਾਉਣੀ kaččī lassī pāonī

ਨਾਗ ਦੇਵਤਾ nāg devtā

ਗੁੱਗੇ ਦੀਆਂ ਕਈ ਮਟੀਆਂ ਜਾਂ ਮਾੜੀਆਂ ਹਨ
gugge dīā̃ kaī maṭīā̃ jā̃ maṛīā̃ han

**ਪ੍ਰਭ ਪੂਜਹੋ ਨਾਮੁ ਅਰਾਧਿ**
práb pūjo nām arā́d

ਗੁਰੂ ਦੇ ਚਰਨਾਂ ਵਿਚ, ਸਤਿਗੁਰੂ ਦੀ ਆਰਾਧਨਾ ਵਿਚ ਹੀ ਸੁਖ ਹੈ, ਸ਼ਾਤੀ ਹੈ। ਅਨੇਕ ਖੋਜੀ, ਭੁਲੇਖਿਆਂ ਵਿਚ ਪਏ ਏਧਰ ਓਧਰ ਦੇ ਰਾਹ 'ਤੇ ਭਟਕਦੇ ਰਹਿੰਦੇ ਹਨ। ਸਤਿਗੁਰੂ ਬਿਨਾਂ ਹੋਰ ਕੋਈ ਓਟ ਨਹੀਂ ਹੈ। ਵਾਹਿਗੁਰੂ ਦੇ ਧਿਆਨ ਵਿਚ ਹੀ ਦੈਵੀ ਰਹੱਸ ਦੀ ਸੋਝੀ ਹੈ, ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਹੈ।

**ਪ੍ਰਭ ਪੂਜਹੋ ਨਾਮੁ ਅਰਾਧਿ** ॥ ਗੁਰ ਸਤਿਗੁਰ ਚਰਨੀ ਲਾਗਿ ॥ ਹਰਿ ਪਾਵਹੁ **ਮਨੁ ਅਗਾਧਿ** ॥ ਜਗੁ ਜੀਤੋ ਹੋ ਹੋ **ਗੁਰ ਕਿਰਪਾਧਿ** ॥੧॥ ਰਹਾਉ ॥ **ਅਨਿਕ ਪੂਜਾ ਮੈ ਬਹੁ ਬਿਧਿ ਖੋਜੀ** ਸਾ ਪੂਜਾ **ਜਿ ਹਰਿ ਭਾਵਾਸਿ** ॥ **ਮਾਟੀ ਕੀ ਇਹ ਪੁਤਰੀ ਜੋਰੀ ਕਿਆ ਏਹ ਕਰਮ ਕਮਾਸਿ** ॥ ਪ੍ਰਭ ਬਾਹ ਪਕਰਿ ਜਿਸੁ ਮਾਰਗਿ ਪਾਵਹੁ ਸੋ ਤੁਧੁ ਜੰਤ ਮਿਲਾਸਿ ॥੧॥ **ਅਵਰ ਓਟ ਮੈ ਕੋਇ ਨ ਸੂਝੈ ਇਕ ਹਰਿ ਕੀ ਓਟ ਮੈ ਆਸ** ॥ ਕਿਆ ਦੀਨੁ ਕਰੇ ਅਰਦਾਸਿ ॥ ਜਉ ਸਭ ਘਟਿ ਪ੍ਰਭੂ ਨਿਵਾਸ ॥ ਪ੍ਰਭ ਚਰਨਨ ਕੀ ਮਨਿ ਪਿਆਸ ॥ ਜਨ ਨਾਨਕ ਦਾਸੁ ਕਹੀਅਤੁ ਹੈ ਤੁਮ੍ਰਾ ਹਉ ਬਲਿ ਬਲਿ ਸਦ ਬਲਿ ਜਾਸ ॥੨॥੧॥੩੩॥

ਅ.ਗ.ਮ.ਪ, ੧੩੦੪

ਅਰਾਧਿ arā́d

ਮਨੁ ਅਗਾਧਿ man agā́d

ਗੁਰ ਕਿਰਪਾਧਿ gur kirpā́d

**ਅਨਿਕ ਪੂਜਾ** anik pūjā

**ਬਹੁ ਬਿਧਿ ਖੋਜੀ** bó bíd khojī

**ਜਿ ਹਰਿ ਭਾਵਾਸਿ** je har pàwās

**ਮਾਟੀ ਕੀ ਇਹ ਪੁਤਰੀ**
māṭī kī é puttarī

**ਜੋਰੀ ਕਿਆ** jorī kiā

**ਏਹ ਕਰਮ ਕਮਾਸਿ** é karm kmās

**ਅਵਰ ਓਟ** awr oṭ

**ਮੈ ਕੋਇ ਨ ਸੂਝੈ** mɛ koe na sűjɛ

**ਇਕ ਹਰਿ ਕੀ ਓਟ ਮੈ ਆਸ**
ik har kī oṭ mɛ ās

**ਅਰਾਧਿ** – ਅਰਾਧ ਕੇ, ਸਿਮਰ ਕੇ, ਧਿਆ ਕੇ।

**ਮਨੁ ਅਗਾਧਿ** – ਮਨੁਖ ਵਿਚਾਰਾ ਆਪ ਕੀ ਕਰ ਸਕਦਾ ਹੈ? ਜੇ ਮਨੁਖ ਗੁਰੂ ਦੇ ਚਰਨੀਂ ਲਗ ਕੇ ਨਾਮ ਧਿਆਵੇ ਤਾਂ ਹਰੀ ਆਪ ਹੀ ਮਿਲ ਪੈਂਦਾ ਹੈ।

**ਗੁਰ ਕਿਰਪਾਧਿ** – ਪਰਮਾਤਮਾ ਦਾ ਸਿਮਰਨ

ਕੀਤਿਆਂ ਗੁਰੂ ਦੀ ਕਿਰਪਾ ਨਾਲ ਜਗਤ ਦਾ ਮੋਹ ਜਿੱਤਿਆ ਜਾ ਸਕਦਾ ਹੈ।

**ਅਨਿਕ ਪੂਜਾ ਮੈ ਬਹੁ ਬਿਧਿ ਖੋਜੀ** – ਜਗਤ ਵਿਚ ਅਨੇਕ ਪੂਜਾ ਹੋ ਰਹੀਆਂ ਹਨ। ਮੈਂ ਇਹਨਾਂ ਦੀ ਕਈ ਤਰ੍ਹਾਂ ਖੋਜ ਭਾਲ ਕੀਤੀ ਹੈ।

**ਜਿ ਹਰਿ ਭਾਵਾਸਿ** – ਉਹੀ ਪੂਜਾ ਸ੍ਰੇਸ਼ਟ ਹੈ ਜਿਹੜੀ ਪਰਮਾਤਮਾ ਨੂੰ ਚੰਗੀ ਲਗਦੀ ਹੈ, ਜਿਸ ਨਾਲ ਪਰਮਾਤਮਾ ਖੁਸ਼ ਹੁੰਦਾ ਹੈ ਪਰ ਅਜਿਹੀ ਪੂਜ਼ਾ ਪਰਮਾਤਮਾ ਆਪ ਹੀ ਕਰਾਉਂਦਾ ਹੈ।

**ਮਾਟੀ ਕੀ ਇਹ ਪੁਤਰੀ ਜੋਰੀ ਕਿਆ ਏਹ ਕਰਮ ਕਮਾਸਿ** – ਪਰਮਾਤਮਾ ਨੇ ਮਨੁਖ ਦੀ ਇਹ ਮਿੱਟੀ ਦੀ ਪੁਤਲੀ ਬਣਾ ਦਿੱਤੀ ਅਤੇ ਪੁਤਲੀਆਂ ਦਾ ਮਾਲਕ ਪੁਤਲੀਆਂ ਨੂੰ ਆਪ ਹੀ ਨਚਾਉਂਦਾ ਹੈ। ਇਹ ਜੀਵ ਪੁਤਲੀ, ਪੁਤਲੀਆਂ ਘੜਨ ਵਾਲੇ ਪ੍ਰਭੂ ਦੀ ਪ੍ਰੇਰਨਾ ਤੋਂ ਬਿਨਾਂ ਕੋਈ ਕੰਮ ਨਹੀਂ ਕਰ ਸਕਦੇ।

**ਅਵਰ ਓਟ ਮੈ ਕੋਇ ਨ ਸੂਝੈ ਇਕ ਹਰਿ ਕੀ ਓਟ ਮੈ ਆਸ** – ਪਰਮਾਤਮਾ ਤੋਂ ਬਿਨਾਂ ਮੈਨੂੰ ਕੋਈ ਆਸਰਾ ਨਹੀਂ ਸੁੱਝਦਾ। ਮੈਨੂੰ ਸਿਰਫ਼ ਪ੍ਰਭੂ ਦੀ ਓਟ ਹੈ। ਪ੍ਰਭੂ ਦੀ ਸਹਾਇਤਾ ਦੀ ਆਸ ਹੈ।

**ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ**
pār brám jin ridɛ arā́diā

ਸਾਰੇ ਦੁਖ, ਸਾਰੇ ਕਸ਼ਟ ਪਾਰਬ੍ਰਹਮ ਦੀ ਆਰਾਧਨਾ ਨਾਲ ਕੱਟੇ ਜਾਂਦੇ ਹਨ। ਮਾਇਆ ਦੇ ਸਨਬੰਧ ਟੁਟਦੇ ਹਨ। ਗੁਰੂ ਦੇ ਸੰਗ ਵਿਚ ਬਿਖਿਆ, ਤ੍ਰਿਸ਼ਨਾ ਸਭ ਬੁਝ ਜਾਂਦੀਆਂ ਹਨ।ਸਾਧ ਦੇ ਚਰਨਾਂ ਵਿਚ ਸੁਖ ਹੈ, ਇਸ ਤੋਂ ਵਿਛੜ ਕੇ, ਹੋਰ ਸਾਰੇ ਉਪਰਾਲੇ ਮਨੁਖ ਨੂੰ ਦੁਖ ਦੇ ਸਾਗਰ ਵਿਚ ਡੋਬ ਦਿੰਦੇ ਹਨ।

ਗੁਰੂ ਦੀ ਆਰਾਧਨਾ ਹੀ ਇਸ ਜਗਤ ਦੇ ਅੰਧਕਾਰ ਤੋਂ ਮਨੁਖ ਨੂੰ ਇਸ ਭਵ ਸਾਗਰ ਤੋਂ ਪਾਰ ਲੰਘਾ ਸਕਦੀ ਹੈ।

ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ **ਦੁਖਿ ਭਰਿਆ** ॥ **ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ** ਤਿਨਿ ਭਉ **ਸਾਗਰੁ ਤਰਿਆ** ॥੧॥ ਗੁਰ ਹਰਿ ਬਿਨੁ ਕੋ ਨ **ਬ੍ਰਿਥਾ ਦੁਖੁ ਕਾਟੈ** ॥ **ਪ੍ਰਭੁ ਤਜਿ ਅਵਰ ਸੇਵਕੁ** ਜੇ ਹੋਈ ਹੈ ਤਿਤੁ ਮਾਨੁ ਮਹਤੁ ਜਸੁ ਘਾਟੈ ॥੧॥ ਰਹਾਉ ॥ **ਮਾਇਆ ਕੇ ਸਨਬੰਧ** ਸੈਨ ਸਾਕ ਕਿਤ ਹੀ ਕਾਮਿ ਨ ਆਇਆ ॥ **ਹਰਿ ਕਾ ਦਾਸੁ ਨੀਚ ਕੁਲੁ** ਊਚਾ ਤਿਸੁ ਸੰਗਿ ਮਨ ਬਾਂਛਤ ਫਲ ਪਾਇਆ ॥੨॥ ਲਾਖ ਕੋਟਿ **ਬਿਖਿਆ ਕੇ ਬਿੰਜਨ ਤਾ ਮਹਿ ਤ੍ਰਿਸਨ ਨ ਬੂਝੀ** ॥ **ਸਿਮਰਤ** ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ ॥੩॥ ਫਿਰਤ ਫਿਰਤ ਤੁਮ੍ਰੈ ਦੁਆਰਿ ਆਇਆ ਭੈ ਭੰਜਨ ਹਰਿ ਰਾਇਆ ॥ **ਸਾਧ ਕੇ ਚਰਨ** ਧੂਰਿ ਜਨੁ ਬਾਛੈ ਸੁਖੁ ਨਾਨਕ ਇਹੁ ਪਾਇਆ ॥੪॥੬॥੭॥

ਅ.ਗ.ਮ.ਪ, ੯੭

**ਅਰਾਧਿਆ** arádiā

**ਦੁਖਿ ਭਰਿਆ** dukh pàriā

**ਸਾਗਰੁ ਤਰਿਆ** sāgar tariā

**ਬ੍ਰਿਥਾ ਦੁਖੁ ਕਾਟੈ** brithā dukh kāṭɛ

**ਪ੍ਰਭੁ ਤਜਿ** práb taj

**ਅਵਰ ਸੇਵਕੁ** awar sewak

**ਮਾਇਆ ਕੇ ਸਨਬੰਧ** māiā ke sanbád

**ਹਰਿ ਕਾ ਦਾਸੁ** har kā dās

**ਨੀਚ ਕੁਲੁ** nīč kul

**ਬਿਖਿਆ** bikhiā

**ਤ੍ਰਿਸਨ** trisn

**ਸਿਮਰਤ** simrat

**ਸਾਧ ਕੇ ਚਰਨ** sád ke čarn

**ਅਰਾਧਿਆ** – ਪੂਜਾ ਕਰਨਾ, ਸੇਵਾ ਕਰਨਾ, ਸਿਮਰਨ ਕਰਨਾ।

**ਦੁਖਿ ਭਰਿਆ** – ਮਨੁਖ ਜਿਸ ਕਿਸੇ ਵੀ ਨਾਲ ਦੁਖ ਫੋਲਦਾ ਹੈ, ਉਹ ਅੱਗੋਂ ਦੁਖ ਨਾਲ ਹੀ ਭਰਿਆ ਨਿਕਲਦਾ ਹੈ।

**ਸਾਗਰੁ ਤਰਿਆ** – ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾ ਲੈਣ ਨਾਲ ਹੀ, ਪਰਮਾਤਮਾ ਦੀ ਅਰਾਧਨਾ ਕਰਨ ਨਾਲ ਹੀ ਡਰ ਭਰਿਆ ਸਮੁੰਦਰ (ਸੰਸਾਰ) ਪਾਰ ਕੀਤਾ ਜਾ ਸਕਦਾ ਹੈ।

**ਬ੍ਰਿਥਾ ਦੁਖੁ ਕਾਟੈ** – ਗੁਰੂ ਤੋਂ ਬਿਨਾਂ ਹੋਰ ਕੋਈ ਇਹ ਦੁਖ ਕਲੇਸ਼ ਨਹੀਂ ਕਟ ਸਕਦਾ।

**ਪ੍ਰਭੁ ਤਜਿ ਅਵਰ ਸੇਵਕੁ** – ਪ੍ਰਭੂ ਨੂੰ ਛਡ ਕੇ, ਵਾਹਿਗੁਰੂ ਤੋਂ ਬਿਨਾ ਜੇ ਕਿਸੇ ਹੋਰ ਦੇ ਸੇਵਕ ਬਣੀਏ ਤਾਂ ਇਸ ਨਾਲ ਇੱਜਤ, ਵਡਿਆਈ ਤੇ ਸ਼ੋਭਾ ਘਟਦੀ

ਹੈ।

**ਮਾਇਆ ਕੇ ਸਨਬੰਧ** – ਸੰਸਾਰੀ ਰਿਸ਼ਤੇ, ਸਬੰਧੀ ਅਤੇ ਸਾਕ ਕਿਸੇ ਕੰਮ ਨਹੀਂ ਆਉਂਦੇ।

**ਹਰਿ ਕਾ ਦਾਸੁ ਨੀਚ ਕੁਲੁ** – ਹਰਿ ਕਾ ਦਾਸ (ਪਰਮਾਤਮਾ ਦਾ ਭਗਤ) ਚਾਹੇ ਨੀਚ ਜਾਤ ਵਾਲਾ ਵੀ ਹੋਵੇ, ਉਹ ਉਤਮ ਹੈ ਅਤੇ ਉਸਦੀ ਸੰਗਤ ਕਰਕੇ ਮਨਭਾਉਂਦੀਆਂ ਮੁਰਾਦਾਂ ਪਾਈ ਦੀਆਂ ਹਨ।

**ਬਿਖਿਆ ਕੇ ਬਿੰਜਨ ਤਾ ਮਹਿ ਤ੍ਰਿਸਨ ਨ ਬੂਝੀ** – ਵਿਸ਼ੇ ਭੋਗ ਦੇ ਖਾਣੇ, ਵੱਖ-ਵੱਖ ਤਰ੍ਹਾਂ ਦੇ ਵਿਅੰਜਨ, ਲੱਖਾਂ ਕਰੋੜਾਂ ਸੁਆਦਲੇ ਖਾਣਿਆਂ ਨਾਲ ਵੀ ਖਾਣ ਦੀ ਤ੍ਰਿਸ਼ਨਾ ਨਹੀਂ ਮੁਕਦੀ।

**ਸਿਮਰਤ** – ਪਰਮਾਤਮਾ ਦੇ ਸਿਮਰਨ ਤੋਂ ਬਿਨਾਂ ਕੋਈ ਦੁਖ ਨਹੀਂ ਕਟ ਸਕਦਾ ਅਤੇ ਸਿਮਰਨ ਨਾਲ ਕਰੋੜਾਂ ਚਾਨਣੇ ਹੋ ਜਾਂਦੇ ਹਨ।

**ਸਾਧ ਕੇ ਚਰਨ** – ਹੇ ਜੀਵਾਂ ਦੇ ਸਾਰੇ ਡਰ ਨਾਸ ਕਰਨ ਵਾਲੇ ਪ੍ਰਭੂ ! ਜਿਹੜਾ ਮਨੁਖ ਭਟਕਦਾ ਭਟਕਦਾ ਤੇਰੇ ਦਰ ਉੱਤੇ ਆ ਪਹੁੰਚਦਾ ਹੈ, ਉਹ ਤੇਰੇ ਦਰ ਤੋਂ ਗੁਰੂ ਦੇ ਚਰਨਾਂ ਦੀ ਧੂੜ ਮੰਗਦਾ ਹੈ ਅਤੇ ਇਹ ਸੁਖ ਪ੍ਰਾਪਤ ਕਰਦਾ ਹੈ।

**ਅਰੂਪ** arūp
ਵਿਸ਼ੇਸ਼ਣ
ਰੂਪ ਤੋਂ ਬਿਨਾਂ, ਨਿਰਾਕਾਰ

## ਅਰੂਪ ਦੇ ਦੀਦਾਰ ਦੀ ਤੜਫਨ
arūp de dīdār dī taṛfan

ਮਨੁਖ ਦੀਆਂ ਅੱਖੀਆਂ ਵਿਚ ਅਰੂਪ ਦੇ ਦੀਦਾਰ ਲਈ ਜੋ ਮੁਨੱਖੀ ਮਨ ਦੀ ਤੜਪ ਹੈ, ਉਸ ਤੋਂ ਬਣੀਆਂ ਹਨ। ਪਰ ਇਹਨਾਂ ਦਾ ਵਜੂਦ ਰੂਪਾਕਾਰ ਹੈ, ਸਾਕਾਰ ਹੈ ਅਤੇ ਤਨ ਦੇ ਬਾਹਰ ਸਥਿਤ ਹੋਣ ਕਰਕੇ ਇਹਨਾਂ ਦੇ ਸਾਹਮਣੇ ਦਿਸਣ ਲਈ ਬਾਹਰੀ ਨਜ਼ਾਰੇ ਹਨ। ਇਹਨਾਂ ਨਜ਼ਾਰਿਆਂ ਤੇ ਇਹ ਰੀਝਦੀਆ ਵੀ ਹਨ ਉਹਨਾਂ ਵਿਚ ਰਚ ਰਚ ਵੀ ਜਾਂਦੀਆਂ ਹਨ ਪਰ ਇਸ ਸਭ ਨਾਲ ਅਰੂਪ ਨੂੰ ਵੇਖਣ ਦੀ ਤਾਂਘ ਨਹੀਂ ਮਿਟਦੀ ਤੇ ਪਲ ਭਰ ਰੂਪ ਤੇ ਰੀਝਦੀਆਂ ਇਹ ਫਿਰ ਅਰੂਪ ਦੇ ਦਰਸ਼ਨ ਦੀਦਾਰ ਲਈ ਭੁਖੀਆਂ ਦੀਆਂ ਭੁਖੀਆਂ ਰਹਿੰਦੀਆਂ ਹਨ।

> **'ਅਰੂਪ ਦੇ ਦੀਦਾਰ ਦੀ**
> **ਤੜਫਨ'**
> ਤੋਂ ਬਣੀਆਂ ਅੱਖੀਆਂ,
> ਪਰ ਰੂਪ ਦੇ ਕਰ ਸਾਮ੍ਹਣੇ ਰੁਖ਼,
> ਬਾਹਰ ਦਾ ਦੇ ਰੱਖੀਆਂ,
> **ਦੇਖਣ ਨਜ਼ਾਰੇ ਸੋਹਿਣੇ ਰੀਝਣ**
> ਤੇ ਰਚ ਰਚ ਜਾਣ, ਪਰ
> **ਮਿਟਦੀ ਨ ਤਾਂਘ ਅਰੂਪ ਦੀ:**
> ਪਲ ਰੂਪ ਤੇ, ਫਿਰ ਭੁੱਖੀਆਂ॥2॥

ਲਹਿਰਾਂ ਦੇ ਹਾਰ, 23

ਅਰੂਪ arūp

ਅਰੂਪ ਦੇ ਦੀਦਾਰ ਦੀ ਤੜਫਨ
arūp de dīdār dī taṛfan

ਦੇਖਣ ਨਜ਼ਾਰੇ ਸੋਹਿਣੇ ਰੀਝਣ
dekhaṇ nzāre sohiṇe rı̃jaṇ
ਮਿਟਦੀ ਨ ਤਾਂਘ ਅਰੂਪ ਦੀ
miṭdī na tā̃g arūp dī

**ਅਰੋਗ** arog
ਵਿਸ਼ੇਸ਼ਣ
ਨਰੋਏ, ਤੰਦਰੁਸਤ, ਰੋਗ ਰਹਿਤ

**ਹਰਿ ਆਰਾਧੇ ਅਰੋਗ ਅਨਦਾਈ**
har ārā́de arog andāī

ਪ੍ਰਭੂ ਦੀ ਆਰਾਧਨਾ ਵਿਚ ਸਭ ਰੋਗ ਮਿਟ ਜਾਂਦੇ ਹਨ। ਅਮੋਲ ਗੁਣ ਜਿਸ ਹਿਰਦੇ ਵਿਚ ਵਸਦੇ ਹਨ ਉਹਨਾਂ ਨੂੰ ਕੋਈ ਤ੍ਰਿਸਨਾ ਨਹੀਂ ਹੁੰਦੀ। ਦੂਸਰੇ ਪਾਸੇ ਜਿਹੜੇ ਮਨਮੁਖ ਪੁਰਖ ਬਿਧਾਤੇ ਨੂੰ ਵਿਸਰ ਜਾਂਦੇ ਹਨ ਉਹ ਦੁੱਖਾਂ ਵਿਚ ਜਕੜੇ ਜਾਂਦੇ ਹਨ।

ਸੋਰਠਿ ਮਹਲਾ ੫ ॥ ਚਰਨ ਕਮਲ ਸਿਉ ਜਾ ਕਾ ਮਨੁ ਲੀਨਾ **ਸੇ ਜਨ ਤ੍ਰਿਪਤਿ ਅਘਾਈ** ॥ ਗੁਣ ਅਮੋਲ ਜਿਸੁ ਰਿਦੈ ਨ ਵਸਿਆ **ਤੇ ਨਰ ਤ੍ਰਿਸਨ ਤ੍ਰਿਖਾਈ** ॥ ੧ ॥ **ਹਰਿ ਆਰਾਧੇ ਅਰੋਗ ਅਨਦਾਈ** ॥ ਜਿਸ ਨੋ ਵਿਸਰੈ ਮੇਰਾ ਰਾਮ ਸਨੇਹੀ ਤਿਸੁ ਲਾਖ ਬੇਦਨ ਜਣੁ ਆਈ ॥ ਰਹਾਉ ॥ ਜਿਹ ਜਨ ਓਟ ਗਹੀ ਪ੍ਰਭ ਤੇਰੀ ਸੇ ਸੁਖੀਏ ਪ੍ਰਭ ਸਰਣੇ ॥ **ਜਿਹ ਨਰ ਬਿਸਰਿਆ ਪੁਰਖੁ ਬਿਧਾਤਾ ਤੇ ਦੁਖੀਆ ਮਹਿ ਗਨਣੇ** ॥ ੨ ॥ ਜਿਹ ਗੁਰ ਮਾਨਿ ਪ੍ਰਭੂ ਲਿਵ ਲਾਈ ਤਿਹ ਮਹਾ ਅਨੰਦ ਰਸੁ ਕਰਿਆ ॥ ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ ਤੇ ਨਰਕ ਘੋਰ ਮਹਿ ਪਰਿਆ ॥ ੩ ॥ **ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੋ ਹੀ ਵਰਤਾਰਾ** ॥ ਨਾਨਕ ਸਹ ਪਕਰੀ ਸੰਤਨ ਕੀ ਰਿਦੈ ਭਏ ਮਗਨ ਚਰਨਾਰਾ ॥ ੪ ॥ ੪ ॥ ੧੫ ॥

ਅ.ਗ.ਮ.੫, ੬੧੨

**ਅਰੋਗ** arog

**ਸੇ ਜਨ ਤ੍ਰਿਪਤਿ ਅਘਾਈ**
se jan tript agā̀ī

**ਤੇ ਨਰ ਤ੍ਰਿਸਨ ਤ੍ਰਿਖਾਈ**
te nar trisan trikhāī

**ਜਿਹ ਨਰ ਬਿਸਰਿਆ** jé nar bisriā

**ਪੁਰਖੁ ਬਿਧਾਤਾ** purkh bidā̀tā

**ਤੇ ਦੁਖੀਆ ਮਹਿ ਗਨਣੇ**
te dukhīā mɛ́ ganaṇe

**ਜਿਤੁ ਕੋ ਲਾਇਆ** jit ko lāiā

**ਤਿਤ ਹੀ ਲਾਗਾ** tit hī lāgā

**ਤੈਸੋ ਹੀ ਵਰਤਾਰਾ** tɛso hī wartārā

**ਅਰੋਗ** – ਨਰੋਏ, ਤੰਦਰੁਸਤ, ਰੋਗ ਰਹਿਤ।

**ਸੇ ਜਨ ਤ੍ਰਿਪਤਿ ਅਘਾਈ** – ਜਿਨ੍ਹਾਂ ਮਨੁੱਖਾਂ ਦਾ ਮਨ ਪ੍ਰਭੂ ਦੇ ਚਰਨਾਂ ਨਾਲ ਪਰਚ ਜਾਂਦਾ ਹੈ, ਹਰੀ ਦੇ ਚਰਨਾਂ ਨਾਲ ਜਿਸ ਦਾ

ਮਨ ਰਚ ਜਾਂਦਾ ਹੈ, ਉਹ ਮਾਇਆ ਵਲੋਂ ਪੂਰੇ ਤੌਰ ਉਤੇ ਸੰਤੋਖੀ ਰਹਿੰਦੇ ਹਨ, ਰਜ ਜਾਂਦੇ ਹਨ।

**ਤੇ ਨਰ ਤ੍ਰਿਸਨ ਤ੍ਰਿਖਾਈ** – ਪਰ ਜਿਸ ਮਨੁਖ ਦੇ ਹਿਰਦੇ ਵਿਚ ਪਰਮਾਤਮਾ ਦੇ ਅਮੋਲਕ ਗੁਣ ਨਹੀਂ ਆ ਵਸਦੇ ਉਹ ਮਾਇਆ ਦੀ ਤ੍ਰਿਸ਼ਨਾ ਕਰਕੇ ਪਿਆਸੇ ਰਹਿੰਦੇ ਹਨ।

**ਅਰੋਗ ਅਨਦਾਈ** – ਹਰੀ ਨੂੰ ਸਿਮਰ ਕੇ ਰੋਗ ਰਹਿਤ ਅਤੇ ਪ੍ਰਸੰਨ ਹੋ ਜਾਈਦਾ ਹੈ। ਆਤਮਕ ਆਨੰਦ ਬਣਿਆ ਰਹਿੰਦਾ ਹੈ ਪਰ ਜਿਹੜਾ ਮਨੁਖ ਪ੍ਰਭੂ ਨੂੰ ਭੁਲ ਜਾਂਦਾ ਹੈ ਉਸ ਉਤੇ ਲੱਖਾਂ ਤਕਲੀਫ਼ਾਂ ਆ ਪੈਂਦੀਆਂ ਹਨ।

**ਜਿਹ ਨਰ ਬਿਸਰਿਆ ਪੁਰਖੁ ਬਿਧਾਤਾ ਤੇ ਦੁਖੀਆ ਮਹਿ ਗਨਣੇ** – ਜਿਹੜੇ ਮਨੁੱਖਾਂ ਨੂੰ ਸਰਬ ਵਿਆਪਕ, ਸਭ ਨੂੰ ਪੈਦਾ ਕਰਨ ਵਾਲਾ ਕਰਤਾਰ ਭੁਲ ਜਾਂਦਾ ਹੈ ਉਹ ਮਨੁਖ ਦੁਖੀਆਂ ਵਿਚ ਗਿਣੇ ਜਾਂਦੇ ਹਨ।

**ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੋ ਹੀ ਵਰਤਾਰਾ**– ਜਿਸ ਕੰਮ, ਜਿਸ ਪਾਸੇ ਹਰੀ ਨੇ ਕਿਸੇ ਨੂੰ ਲਾਇਆ ਹੈ, ਓਧਰ ਹੀ ਉਹ ਲੱਗਾ ਹੈ ਅਤੇ ਉਸੇ ਤਰ੍ਹਾਂ ਹੀ ਵਰਤਦਾ ਹੈ। ਜਿਨ੍ਹਾਂ ਨੇ ਸੰਤਾਂ (ਸਤਿਗੁਰਾਂ) ਦੀ ਓਟ ਲਈ ਹੈ ਉਹ ਹਰੀ ਚਰਨਾਂ ਦੇ ਪ੍ਰੇਮ ਵਿਚ ਮਸਤ ਹੋ ਗਏ ਹਨ। ਸੁਖ ਗੁਰੂ ਦੇ ਰਾਹੀਂ ਹਰੀ ਦੀ ਭਗਤੀ ਕਰਨ ਵਿਚ ਹੀ ਹੈ।

**ਭਜਨ ਸਿਮਰਨ ਲਈ ਅਰੋਗਤਾ**

pàjan simran laī arogtā

ਸਰੀਰ ਦੀ ਤੰਦਰੁਸਤੀ ਭਜਨ ਬਦਗੀ ਕਰਨ ਲਈ ਉਸੇ ਤਰ੍ਹਾਂ ਹੀ ਲਾਹੇਵੰਦ ਹੈ ਜਿਵੇਂ ਫਸਲ ਉਗੱਣ ਲਈ ਜ਼ਮੀਨ ਵਿਚ ਯੋਗ ਨਮੀ ਭਾਵ ਵੱਤਰ ਦੀ ਜ਼ਰੂਰਤ ਹੁੰਦੀ ਹੈ। ਇਸ ਕਾਰਨ ਕਰਕੇ ਹੀ ਗੁਰੂ ਦੀ ਸਿਖਿਆ ਵਿਚ ਸਰੀਰ ਦੀ ਅਰੋਗਤਾ ਭਾਵ ਤੰਦਰੁਸਤੀ ਪ੍ਰਮੁਖ ਸਥਾਨ ਤੇ ਹੈ। ਖਾਣ ਪੀਣ ਅਤੇ ਸੌਣ ਜਾਗਣ ਵਿਚ ਸੰਜਮ ਸਰੀਰ ਦੀ ਅਰੋਗਤਾ ਲਈ ਵੱਡਾ ਸਹਾਇਕ ਹੈ। ਇਹ ਸੰਜਮ ਤਨ ਦੇ ਨਾਲ ਨਾਲ ਮਨ ਦੀ ਸ਼ੁਧਤਾ ਵੀ ਦੇਂਦਾ ਹੈ।

**ਭਜਨ ਸਿਮਰਨ ਲਈ ਅਰੋਗਤਾ ਅਜੀਬ ਵੱਤਰ ਦਾ ਵਕਤ ਹੁੰਦਾ** ਹੈ, ਇਸੇ ਕਰਕੇ ਪਿਆਰੇ ਸਤਿਗੁਰਾਂ ਨੇ ਸਰੀਰ ਸੇਵਾ ਦਾ ਅਸੂਲ ਸਰੀਰ ਦੀ ਅਰੋਗਤਾ ਦਾ ਮੁੱਖ ਸਾਧਨ ਪਹਿਲੇ ਰੱਖਿਆ ਹੈ।**ਪੂਰੀ ਨੀਂਦ** ਕਰਕੇ **ਅੰਮ੍ਰਿਤ ਵੇਲੇ ਦਾ ਜਾਗਣਾ, ਸੰਜਮ ਦਾ ਖਾਣਾ**, ਸੇਵਾ ਕਰਨੀ ਆਦਿ ਉਪਰਾਲੇ ਸਰੀਰ ਨੂੰ ਅਰੋਗਤਾ ਦੇਂਦੇ ਹਨ ਤੇ ਨਾਲੋ ਨਾਲ ਮਨ ਨੂੰ ਬੀ ਸੁੱਧ ਕਰਦੇ ਹਨ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੪੨੯

ਅਰੋਗਤਾ arogtā

ਭਜਨ ਸਿਮਰਨ ਲਈ ਅਰੋਗਤਾ
pàjan simran laī arogtā

ਅਜੀਬ ਵੱਤਰ ਦਾ ਵਕਤ ਹੁੰਦਾ
ajīb wattar dā wakt hũdā

ਪੂਰੀ ਨੀਂਦ pūrī nı̃d

ਅੰਮ੍ਰਿਤ ਵੇਲੇ ਦਾ ਜਾਗਣਾ
ãmrit wele dā jāgṇā

ਸੰਜਮ ਦਾ ਖਾਣਾ sãjam dā khāṇā

**ਸ਼ਬਦ ਸੁਰਤਿ ਬੈਰਾਗ ਹੈ ਸੁਖ ਸਹਜ ਅਰੋਗੀ**

šabad surt bɛrāg hɛ sukh sɛ́j arogī

ਸ਼ਬਦ ਸੁਰਤ ਨਾਲ ਗੁਰਮੁਖ ਅਰੋਗੀ ਹੋ ਜਾਂਦਾ ਹੈ। ਮਨ, ਬਚਨ, ਕਰਮ ਨਾਲ ਜੋਗੀਸ਼ਰ ਜੋਗੀ ਬਣ ਜਾਂਦਾ ਹੈ।

**ਦਰਸਨ ਦਿਸ਼ਟਿ ਸੰਜੋਗ ਹੈ ਭੈ ਭਾਇ ਸੰਜੋਗੀ॥ ਸ਼ਬਦ ਸੁਰਤਿ ਬੈਰਾਗ** ਹੈ **ਸੁਖ ਸਹਜ ਅਰੋਗੀ॥** ਮਨ ਬਚ ਕਰਮ ਨ ਭਰਮ ਹੈ **ਜੋਗੀਸ਼ਰ ਜੋਗੀ॥** ਪਿਰਮ ਪਿਆਲਾ ਪੀਵਣਾ **ਅੰਮ੍ਰਿਤ ਰਸ ਭੋਗੀ॥ ਗਜਾਨ ਧਜਾਨ ਸਿਮਰਣ** ਮਿਲੈ ਪੀ **ਅਪਿਓ ਅਸੋਗੀ** ॥੩॥

ਵਾਰਾਂ ਭਾਈ ਗੁਰਦਾਸ, ੧੩

**ਅਰੋਗੀ** arogī

**ਸੰਜੋਗ** sãjog

**ਭਾਇ ਸੰਜੋਗੀ** pàe sãjogī

**ਸ਼ਬਦ ਸੁਰਤਿ ਬੈਰਾਗ**

šabad surt bɛrāg

**ਸੁਖ ਸਹਜ** sukh sɛ́j

**ਜੋਗੀਸ਼ਰ ਜੋਗੀ** jogīšar yogī

**ਅੰਮ੍ਰਿਤ ਰਸ ਭੋਗੀ** ãmrit ras pògī

**ਗਜਾਨ ਧਜਾਨ ਸਿਮਰਣ**
gyān tiàn simraṇ

**ਅਪਿਓ ਅਸੋਗੀ** apio asogī

**ਅਰੋਗੀ** – ਰੋਗ ਰਹਿਤ।

**ਦਰਸਨ ਦਿਸ਼ਟਿ ਸੰਜੋਗ ਹੈ ਭੈ ਭਾਇ ਸੰਜੋਗੀ** – ਜਿਸ ਦੀ ਨਜ਼ਰ ਗੁਰੂ ਦੇ ਦਰਸ਼ਨਾਂ ਨਾਲ ਜੁੜੀ ਹੈ ਉਹ ਭੈਅ ਅਤੇ ਪ੍ਰੇਮ ਦਾ ਸੰਜੋਗੀ (ਮੇਲੀ) ਹੈ। ਗੁਰੂ ਦੇ ਦਰਸ਼ਨਾਂ ਨੇ ਉਸ ਦੇ ਹਿਰਦੇ ਦਾ ਗੁਰੂ ਦਾ ਭੈਅ ਅਤੇ ਸਤਿਕਾਰ ਦਾ ਸੰਜੋਗ ਬਣਾ ਦਿੱਤਾ ਹੈ।

**ਸ਼ਬਦ ਸੁਰਤਿ ਬੈਰਾਗ** – ਸ਼ਬਦ ਅਤੇ ਸੁਰਤ ਦੇ ਸੰਜੋਗ ਤੋਂ ਹੀ ਵੈਰਾਗ ਹੈ।

**ਸੁਖ ਸਹਜ** – ਵੈਰਾਗ ਤੋਂ ਸਹਿਜ ਸੁਖ ਅਤੇ ਰੋਗ ਰਹਿਤ ਦੇਹੀ ਦਾ ਸੰਜੋਗ ਹੁੰਦਾ ਹੈ।

**ਜੋਗੀਸ਼ਰ ਜੋਗੀ** – ਮਨ, ਬਚਨ ਅਤੇ ਕਰਮ ਕਰਕੇ ਉਸ ਦੇ ਅੰਦਰ ਕੋਈ ਭਰਮ ਨਹੀਂ ਰਹਿੰਦਾ ਅਤੇ ਉਸ ਦੀ ਦਸ਼ਾ ਜੋਗੀਆਂ ਦੇ ਮੁਖੀ (ਜੋਗੀਸ਼ਰ)

ਵਰਗੀ ਹੈ।

**ਅੰਮ੍ਰਿਤ ਰਸ ਭੋਗੀ** – ਸੱਚੇ ਅਰਥਾਂ ਵਿਚ ਅੰਮ੍ਰਿਤ ਰਸ ਦਾ ਭੋਗੀ, ਰਸ ਦਾ ਆਨੰਦ ਮਾਨਣ ਵਾਲਾ ਹੈ।

**ਗਜਾਨ ਧਜਾਨ ਸਿਮਰਣ** – ਇਸ ਦਸ਼ਾ ਵਿਚ ਉਸ ਉੱਚੀ ਸੁਰਤ ਵਾਲੇ ਨੂੰ ਗਿਆਨ ਧਿਆਨ ਅਤੇ ਸਿਮਰਨ ਦਾ ਸੁਆਦ ਹੀ ਮਿਲਦਾ ਹੈ।

**ਅਪਿਓ ਅਸੋਗੀ** – ਇਸ ਅੰਮ੍ਰਿਤ ਰਸ ਨੂੰ ਪੀ ਕੇ ਉਹ ਸੋਗਾਂ ਤੋਂ ਰਹਿਤ ਹੋ ਜਾਂਦਾ ਹੈ।

**ਅਲ੍ਹੜ (ਵਛੇਰੀ )** áḷk (wčherī)

ਵਿਸ਼ੇਸ਼ਣ

ਆਪ ਮੁਹਾਰੀ ਜਵਾਨ ਵਹਿੜਕੀ; ਆਪ ਮੁਹਾਰੀ ਅਕਲ ਵਾਲੀ ਜਵਾਨ ਮੁਟਿਆਰ

**ਅਲ੍ਹੜ ਵਛੇਰੀ ਪਲਦੀ**

áḷk wčherī paḷdī

ਬਚਪਨ ਗੁਜਰਦਿਆਂ ਹੀ ਜਦੋਂ ਕੁੜੀ ਜੁਆਨੀ ਵਿਚ ਪੈਰ ਧਰਦੀ ਹੈ ਤਾਂ ਇਸ ਮੌਕੇ ਤੇ ਉਹ ਸਮਾਜਿਕ ਬੰਦਸ਼ਾਂ ਤੋਂ ਕੋਰੀ ਹੁੰਦੀ ਹੈ।ਇਸ ਲਈ ਅੱਲ੍ਹੜ ਵਛੇਰੀ ਨਾਲ ਉਸ ਦੀ ਤੁਲਨਾ ਕੀਤੀ ਗਈ ਹੈ।

**ਚੂਪੇ ਗੰਨੇ ਚਬ ਕੇ ਸਿਟੇ ਰਾਖੀ ਖੇਤੀ ਕਰਦੀ,**
**ਹੀਰ ਸਿਆਲਾਂ ਦੀ ਅਲ੍ਹੜ ਵਛੇਰੀ ਪਲਦੀ।**

ਪਰ ਉਹ ਆਪਣੇ ਸਵੈ-ਭਰੋਸੇ ਦੀ ਪੱਕੀ ਨਿਕਲਦੀ ਹੈ। ਸ਼ਹਿਰਨਾਂ ਵਾਂਗ ਢਿੱਲੜ ਨਹੀਂ ਕਿ ਸਾਈਕਲ ਦੀ ਨਕਲੀ ਜਿਹੀ ਟੱਕਰ ਹੋ ਗਈ ਤੇ **ਅੱਖਾਂ ਲੜ ਗਈਆਂ**। ਉਹ ਆਪਣੇ ਪਿਆਰ ਨੂੰ ਵਿਸ਼ੇਸ **ਸੱਜਣ ਦੀ ਅਮਾਨਤ ਸਮਝ ਕੇ ਸੰਭਾਲ ਕੇ ਰਖਦੀ ਹੈ।**

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੨੩੧

ਅਲ੍ਹੜ (ਵਛੇਰੀ) áḷk (wčherī)

ਅਲ੍ਹੜ ਵਛੇਰੀ ਪਲਦੀ
áḷk wčherī paḷdī

ਚੂਪੇ ਗੰਨੇ čūpe gãnne

ਚਬ ਕੇ ਸਿਟੇ čab ke siṭṭe

ਰਾਖੀ ਖੇਤੀ ਕਰਦੀ rākhī khetī kardī

ਅੱਖਾਂ ਲੜ ਗਈਆਂ akkhā̃ laṛ gaīā̃

ਸੱਜਣ ਦੀ ਅਮਾਨਤ sajjaṇ dī amānat

**ਅਲਖ** a'lakh

ਵਿਸ਼ੇਸ਼ਣ

ਜੋ ਜਾਣਿਆ ਨਾ ਜਾ ਸਕੇ, ਜੋ ਸਮਝਿਆ ਨਾ ਜਾ ਸਕੇ, ਪਰਮਾਤਮਾ, ਕਰਤਾਰ

**ਗੁਲਰ ਲਗਨ ਲਖ ਫਲ ਇਕ ਦੂ ਲਖ ਅਲਖ ਨ ਜਾਣੈ**

gular lagan lakh phal ik dū lakh a'lakh na jāṇɛ

ਗੁਰਮੁਖ ਵਾਹਿਗੁਰੂ ਦੀ ਕਿਰਪਾ ਨਾਲ ਸਾਧ ਸੰਗਤ ਵਿਚ ਰੰਗ ਮਾਣਦਾ ਹੈ। ਲਖ, ਅਲਖ, ਬੇਅੰਤ ਫਲ ਉਸ ਨੂੰ ਮਿਲਦੇ ਹਨ। ਉਹ ਕਰਤਾਰ ਦੇ ਭਾਣੇ ਵਿਚ ਰਹਿੰਦਾ ਹੈ ਅਤੇ ਉਸ ਦੀ ਹਉਮੈ ਦੂਰ ਹੋ ਜਾਂਦੀ ਹੈ।

ਗੁੱਲਰ ਅੰਦਰ ਭੁਲਹਣਾ ਗੁਲਰ ਨੋਂ **ਬ੍ਰਹਮੰਡ ਵਖਾਣੈ**॥ **ਗੁਲਰ ਲਗਨ ਲਖ ਫਲ ਇਕ ਦੂ ਲਖ ਅਲਖ ਨ ਜਾਣੈ**॥ **ਲਖ ਲਖ ਬਿਰਖ ਬਗੀਚਿਅਹੁੰ** ਲਖ ਬਗੀਚੇ ਬਾਹਗ ਵਖਾਣੈ॥ **ਲਖ ਬਾਗ ਬ੍ਰਹਮੰਡ** ਵਿਚ ਲਖ ਬ੍ਰਹਮੰਡ ਲੂੰਅ ਵਿਚ ਆਣੈ॥ ਮਿਹਰ ਕਰੇ ਜੇ ਮਿਹਰਵਾਨ **ਗੁਰਮੁਖ ਸਾਧ ਸੰਗਤ ਰੰਗ ਮਾਣੈ**॥ **ਪੈਰੀ ਪੈ ਪਾਖਾਕ ਹੋਇ** ਸਾਹਿਬ ਦੇ ਚਲੈ ਓਹ ਭਾਣੈ॥ ਹਉਮੈ ਜਾਇ ਤਾ ਜਾਇ ਸਿਵਾਣੈ ॥੧੯॥

ਵਾਰਾਂ ਭਾਈ ਗੁਰਦਾਸ, ੪

ਅਲਖ a'lakh

ਬ੍ਰਹਮੰਡ ਵਖਾਣੈ brɛ́mãḍ

ਗੁਲਰ ਲਗਨ gular lagn

ਲਖ ਲਖ ਬਿਰਖ ਬਗੀਚਿਅਹੁੰ
lakh lakh birkh bagīčiõ

ਲਖ ਬਾਗ ਬ੍ਰਹਮੰਡ lakh bāg brɛ́mãḍ

ਗੁਰਮੁਖ ਸਾਧ ਸੰਗਤ ਰੰਗ ਮਾਣੈ
gurmukh sā́d sãgt rãg māṇɛ

ਪੈਰੀ ਪੈ ਪਾਖਾਕ ਹੋਇ
pɛrī̃ pɛ pākhāk hoe

**ਅਲਖ** – ਜੋ ਜਾਣਿਆ ਨਾ ਜਾ ਸਕੇ, ਜੋ ਸਮਝਿਆ ਨਾ ਜਾ ਸਕੇ, ਪਰਮਾਤਮਾ, ਕਰਤਾਰ।

**ਬ੍ਰਹਮੰਡ ਵਖਾਣੈ** – ਗੁੱਲਰ ਦੇ ਬ੍ਰਿਛ ਅੰਦਰ ਮਛਰ ਦੀ ਸ਼ਕਲ ਦਾ ਇਕ ਕੀੜਾ ਹੁੰਦਾ ਹੈ ਜੋ ਗੁੱਲਰ ਬ੍ਰਿਛ ਨੂੰ ਹੀ ਸਾਰਾ ਸੰਸਾਰ (ਬ੍ਰਹਮੰਡ) ਕਹਿੰਦਾ ਹੈ।

**ਗੁਲਰ ਲਗਨ** – ਗੁੱਲਰ ਨੂੰ ਲੱਖਾਂ ਫਲ ਲਗਦੇ ਹਨ ਪਰ ਉਹਨਾਂ ਫਲਾਂ ਦੇ ਲਥਣ ਮਗਰੋਂ ਉਹ ਲੱਖਾਂ ਵਾਲਾ ਹੋ ਕੇ ਵੀ ਇਕੱਲਾ ਰਹਿ ਜਾਂਦਾ ਹੈ।

**ਲਖ ਲਖ ਬਿਰਖ ਬਗੀਚਿਅਹੁੰ** – ਇਕ ਬਗੀਚੇ ਵਿਚ ਲੱਖਾਂ ਬ੍ਰਿਛ ਹੁੰਦੇ ਹਨ ਅਤੇ ਲੱਖਾਂ ਬਗੀਚਿਆਂ ਦੇ ਬ੍ਰਿਛ ਇਕ ਬਾਗ ਕਹਾਉਂਦੇ ਹਨ।

**ਲਖ ਬਾਗ ਬ੍ਰਹਮੰਡ** – ਇਉਂ ਬ੍ਰਹਮੰਡ ਸੰਸਾਰ ਵਿਚ ਲੱਖਾਂ ਬਾਗ ਹਨ, ਪਰ ਐਸੇ ਲੱਖਾਂ ਬ੍ਰਹਮੰਡ ਪਰਮੇਸ਼ਰ ਦੇ ਇਕ ਲੂੰਅ ਵਿਚ ਸਮਾਏ ਹੋਏ ਹਨ।

**ਗੁਰਮੁਖ ਸਾਧ ਸੰਗਤ ਰੰਗ ਮਾਣੈ** – ਜਿਸ ਉੱਤੇ ਪਰਮਾਤਮਾ ਕਿਰਪਾ ਕਰੇ, ਮਿਹਰਬਾਨ ਹੋਵੇ, ਉਹ ਸਾਧ ਸੰਗਤ ਵਿਚ ਮਿਲ ਕੇ ਆਨੰਦ ਮਾਣਦਾ ਹੈ।

**ਪੈਰੀ ਪੈ ਪਾਖਾਕ ਹੋਇ** – ਉਹ ਸਤਿਗੁਰੂ ਦੇ ਚਰਨੀਂ ਲਗ ਕੇ, ਚਰਨਾਂ ਦੀ ਧੂੜ ਬਣ ਜਾਂਦਾ ਹੈ ਅਤੇ ਪਰਮਾਤਮਾ ਦੇ ਭਾਣੇ (ਹੁਕਮ) ਵਿਚ ਚਲਦਾ ਹੈ।

**ਅਲਖ ਅਭੇਵਾ** a'lakh apèwā

ਪ੍ਰਭੂ ਦੇ ਵਿਸਰਨ ਨਾਲ ਕੋਈ ਹੋਰ ਦੂਜਾ ਨਹੀਂ ਸੁਝਦਾ, ਸਭ ਸਚ ਅਲੱਖ ਅਭੇਵ ਹੋ ਜਾਂਦਾ ਹੈ। ਉਸ ਕਰਤਾਰ ਦੀ ਟੇਕ 'ਤੇ ਆਧਾਰ ਵਿਚ ਹੀ ਸਹਿਜ ਸੁਖ ਹੈ, ਸ਼ਾਂਤੀ ਹੈ। ਜਿਸ ਮਨੁਖ ਉੱਤੇ ਉਸ ਦੀ ਕਿਰਪਾ ਹੁੰਦੀ ਹੈ, ਉਸ ਨੂੰ ਕੋਈ ਦੁਖ ਨਹੀਂ ਹੁੰਦਾ, ਕੋਈ ਕਸ਼ਟ ਨਹੀਂ ਹੁੰਦਾ।

ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ ॥ **ਅਵਰੁ ਨ ਕੋਊ** ਦੂਜਾ ਸੂਝੈ ਸਾਚੇ **ਅਲਖ ਅਭੇਵਾ** ॥ ੧ ॥ ਚੀਤਿ ਆਵੈ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ ॥ ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮ੍ਾਰੇ ॥ ੧ ॥ ਰਹਾਉ ॥ **ਤੇਰੀ ਟੇਕ ਤੇਰਾ ਆਧਾਰਾ** ਹਾਥ ਦੇਇ ਤੂੰ ਰਾਖਹਿ ॥ ਜਿਸੁ ਜਨ ਊਪਰਿ ਤੇਰੀ ਕਿਰਪਾ **ਤਿਸ ਕਉ ਬਿਪੁ ਨ ਕੋਊ ਭਾਖੈ** ॥ ੨ ॥ ਓਹੋ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ ॥ ਤੂੰ ਦਾਨਾ ਤੂੰ ਸਦ ਮਿਹਰਵਾਨਾ ਨਾਮੁ ਮਿਲੈ ਰੰਗੁ ਮਾਣੀ ॥ ੩ ॥ ਤੁਧੁ ਆਗੈ ਅਰਦਾਸਿ ਹਮਾਰੀ **ਜੀਉ ਪਿੰਡੁ ਸਭੁ ਤੇਰਾ** ॥ ਕਹੁ ਨਾਨਕ **ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ** ॥ ੪ ॥ ੧੦ ॥ ੪੯ ॥

ਅ.ਗ.ਮ.੫, ੩੮੩

**ਅਲਖ** a'lakh

**ਅਵਰੁ ਨ ਕੋਊ** awar na koū

**ਤੇਰੀ ਟੇਕ** terī ṭek

**ਤੇਰਾ ਆਧਾਰਾ** terā ādā̀rā

**ਤਿਸ ਕਉ ਬਿਪੁ** tis kɔ bip

**ਨ ਕੋਊ ਭਾਖੈ** na koū pā̀khɛ

**ਜੀਉ ਪਿੰਡੁ ਸਭੁ ਤੇਰਾ** jīo pĩḍ sáb terā

**ਸਭ ਤੇਰੀ ਵਡਿਆਈ** sáb terī waḍiāī

**ਕੋਈ ਨਾਉ ਨ ਜਾਣੈ ਮੇਰਾ**
koī nāo na jāṇɛ merā

**ਅਲਖ** – ਜਿਸ ਨੂੰ ਸਮਝ ਨਾ ਸਕੀਏ।

**ਅਵਰੁ ਨ ਕੋਊ** – ਜਦੋਂ ਪਰਮਾਤਮਾ ਵਿਸਰ ਜਾਂਦਾ ਹੈ ਤਾਂ ਹਰ ਕੋਈ ਵੈਰੀ ਬਣ ਜਾਂਦਾ ਹੈ ਅਤੇ ਜਦੋਂ ਉਹ ਯਾਦ ਆਉਂਦਾ ਹੈ ਤਾਂ ਸਾਰੇ ਸੇਵਾ ਕਰਨ ਲਗ ਜਾਂਦੇ ਹਨ। ਉਸ ਪਰਮਾਤਮਾ ਤੋਂ ਬਿਨਾਂ, ਜਿਸ ਨੂੰ ਅਸੀਂ ਸਮਝ ਨਹੀਂ ਸਕਦੇ, ਜਿਸ ਦਾ ਅਸੀਂ ਭੇਦ ਨਹੀਂ ਲਭ ਸਕਦੇ, ਹੋਰ ਕੋਈ ਦੂਜਾ ਨਹੀਂ ਸੁੱਝਦਾ।

**ਤੇਰੀ ਟੇਕ ਤੇਰਾ ਆਧਾਰਾ** – ਹੇ ਪ੍ਰਭੂ ! ਮੈਨੂੰ ਤੇਰੀ ਹੀ ਓਟ ਹੈ ਅਤੇ ਤੇਰਾ ਆਸਰਾ ਹੈ, ਤੂੰ ਆਪਣਾ ਹਥ ਦੇ ਕੇ ਆਪ ਸਾਡੀ ਰੱਖਿਆ ਕਰਦਾ ਹੈਂ।

**ਤਿਸ ਕਉ ਬਿਪੁ ਨ ਕੋਊ ਭਾਖੈ** – ਜਿਸ ਮਨੁਖ ਦੇ ਉਪਰ ਤੇਰੀ ਮਿਹਰ ਦੀ ਨਜ਼ਰ ਹੁੰਦੀ ਹੈ, ਉਸ ਨੂੰ ਕੋਈ ਮੰਦਾ ਬੋਲ ਨਹੀਂ

ਸਕਦਾ, ਉਸ ਨੂੰ ਨਿਰਾਦਰੀ ਦਾ ਲਫਜ਼ ਪੁਕਾਰ ਕੇ ਕੋਈ ਨਹੀਂ ਆਖ ਸਕਦਾ।

**ਜੀਉ ਪਿੰਡੁ ਸਭੁ ਤੇਰਾ** – ਹੇ ਪ੍ਰਭੂ ! ਮੇਰੀ ਇਹ ਜਿੰਦ ਅਤੇ ਮੇਰਾ ਇਹ ਸਰੀਰ ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ।

**ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ** – ਹੇ ਪ੍ਰਭੂ ! ਸਭ ਤੇਰੀ ਹੀ ਵਡਿਆਈ ਹੈ ਮੇਰਾ ਤਾਂ ਕੋਈ ਨਾਮ ਤਕ ਨਹੀਂ ਜਾਣਦਾ।

## ਗੁਰ ਚੇਲੇ ਰਹਿਰਾਸ ਅਲਖ ਅਭੇਉ ਹੈ

gur čele rέrās a'lakh apèo hɛ

ਗੁਰੂ ਚੇਲੇ ਦਾ ਮੇਲ ਅਲੱਖ ਅਭੇਉ ਹੈ। ਸ਼ਬਦ ਸੁਰਤ ਦੇ ਪਰਗਾਸ ਵਿਚ, ਗੁਰਮਤਿ ਵਿਚ ਅਛਲ ਅਭੇਉ ਹੈ। ਗੁਰਮੁਖ ਆਸ/ਨਿਰਾਸ ਤੋਂ ਪਰ੍ਹੇ ਹੈ। ਸਤਿ ਸੰਤੋਖ ਵਿਚ ਉਲਾਸ ਹੈ।

**ਗੁਰ ਚੇਲੇ ਰਹਿਰਾਸ ਅਲਖ ਅਭੇਉ ਹੈ॥** ਗੁਰ ਚੇਲੇ ਸ਼ਾਬਾਸ਼ ਨਾਨਕ ਦੇਉ ਹੈ॥ **ਗੁਰਮਤ ਸਹਿਜ** ਨਿਵਾਸ ਸਿਫਤ ਸਮੇਉ ਹੈ॥ **ਸ਼ਬਦ ਸੁਰਤ ਪ੍ਰਗਾਸ** ਅਛਲ ਅਛੇਉ ਹੈ॥ **ਗੁਰਮੁਖ ਆਸ ਨਿਰਾਸ** ਮਤਿ ਅਰਪੇਉ ਹੈ॥ **ਕਾਮ ਕਰੋਧ ਵਿਣਾਸ** ਸਿਫਤ ਸਮੇਉ ਹੈ॥ **ਸਤਿ ਸੰਤੋਖ ਉਲਾਸ** ਸ਼ਕਤਿ ਨ ਸੇਉ ਹੈ॥ ਘਰ ਹੀ ਵਿਚ **ਉਦਾਸ** ਸੱਚ ਸਚੇਉ ਹੈ॥ ਵੀਹ ਇਕੀਹ **ਅਭਿਆਸ** ਗੁਰਸਿਖ ਦੇਉ ਹੈ ॥੨॥

ਵਾਰਾਂ ਭਾਈ ਗੁਰਦਾਸ, ੩

**ਅਲਖ ਅਭੇਉ** a'lakh apèo

**ਰਹਿਰਾਸ** rέrās

**ਗੁਰਮਤ** gurmat

**ਸਹਿਜ** sέj

**ਸ਼ਬਦ ਸੁਰਤ** šabad surt

**ਪ੍ਰਗਾਸ** pargās

**ਗੁਰਮੁਖ** gurmukh

**ਆਸ** ās

**ਨਿਰਾਸ** nirās

**ਕਾਮ** kām

**ਕਰੋਧ** kród

**ਵਿਣਾਸ** wiṇās

**ਸਤਿ** sat

**ਸੰਤੋਖ** sãtokh

**ਉਲਾਸ** ulās

**ਉਦਾਸ** udās

**ਅਭਿਆਸ** abiā̀s

**ਅਲਖ ਅਭੇਉ** – ਜੋ ਲਖਿਆ ਨਾ ਜਾ ਸਕੇ, ਜੋ ਜਾਣਿਆ ਨਾ ਜਾ ਸਕੇ, ਜਿਸ ਦਾ ਭੇਦ ਨਾ ਪਾਇਆ ਜਾ ਸਕੇ, ਦਿਸਣ ਦੇ ਭੇਦ ਤੋਂ ਰਹਿਤ।

**ਰਹਿਰਾਸ** – ਰਹੁਰੀਤ, ਗੁਰੂ ਅਤੇ ਚੇਲੇ

ਦੀ ਏਕਤਾ (ਦੋ ਤੋਂ ਇਕ ਰੂਪ ਬਣ ਜਾਣਾ) ਅਤੇ ਰਹੁਰੀਤੀ ਐਸੀ ਹੈ ਜੋ ਨਾ ਆਮ ਦਿਸਦੀ ਹੈ, ਨਾ ਜਾਣੀ ਜਾਂਦੀ ਹੈ ਭਾਵ ਭੇਦ ਰਹਿਤ ਹੈ।

**ਗੁਰਮਤ ਸਹਿਜ** – ਚੇਲੇ ਗੁਰੂ ਅੰਗਦ ਦੇਵ ਦਾ ਗੁਰੂ ਦੇ ਉਪਦੇਸ਼ ਦੁਆਰਾ ਸਹਿਜ ਅਵਸਥਾ ਵਿਚ ਨਿਵਾਸ ਹੋ ਗਿਆ ਅਤੇ ਉਹ ਸਿਫਤ ਸਾਲਾਹ ਵਿਖੇ ਹੀ ਸਮਾ ਗਏ ਹਨ, ਲੀਨ ਹੋ ਗਏ ਹਨ।

**ਸ਼ਬਦ ਸੁਰਤ ਪ੍ਰਗਾਸ** – ਸ਼ਬਦ ਦਾ ਸੁਰਤ ਵਿਚ ਪ੍ਰਕਾਸ਼ ਹੁੰਦੇ ਹੀ ਉਹ ਨਾ ਛਲੇ ਜਾਣ ਵਾਲੇ ਭੇਦ ਰਹਿਤ, ਸਮਝ ਵਿਚ ਨਾ ਆ ਸਕਣ ਵਾਲੀ ਅਵਸਥਾ ਦੇ ਮਾਲਕ ਬਣ ਗਏ ਹਨ।

**ਗੁਰਮੁਖ ਆਸ ਨਿਰਾਸ** – ਗੁਰਮੁਖ ਆਸ਼ਾ ਅਤੇ ਨਿਰਾਸ਼ਾ ਵਿਚ ਇਕ ਸਮਾਨ ਰਹਿਣ ਵਾਲੀ ਉੱਚੀ ਅਤੇ ਨਾ ਸਮਝ ਆ ਸਕਣ ਵਾਲੀ ਅਤੇ ਸੂਖਮ ਮਤ ਬੁਧੀ ਦੇ ਮਾਲਕ, ਚੜ੍ਹਦੀ ਕਲਾ ਦੇ ਪ੍ਰਤੀਕ ਵਾਲੇ ਹਨ।

**ਕਾਮ ਕਰੋਧ ਵਿਣਾਸ** – ਉਹਨਾਂ ਦੇ ਅੰਦਰੋਂ ਕਾਮ ਕ੍ਰੋਧ ਦਾ ਨਾਸ ਹੋ ਗਿਆ ਹੈ ਅਤੇ ਉਹ ਸੱਚੇ ਪ੍ਰਭੂ ਦੀ ਸੱਚੀ ਸਿਫਤ ਸਾਲਾਹ ਵਿਚ ਲਿਵਲੀਨ ਹੋ ਗਏ ਹਨ।

**ਸਤਿ ਸੰਤੋਖ ਉਲਾਸ** – ਉਹਨਾਂ ਦੇ ਮਨ ਵਿਚ ਹਰ ਸਮੇਂ ਸਤਿ, ਸੰਤੋਖ ਅਤੇ ਪ੍ਰਸੰਨਤਾ ਹੈ ਅਤੇ ਸ਼ਿਵ-ਸਕਤੀ (ਦੋਹਾਂ) ਦਾ ਅਭਾਵ ਹੈ।

**ਉਦਾਸ** – ਵਿਰਕਤ, ਉਪਰਾਮ, ਮੋਹ ਰਹਿਤ, ਵੈਰਾਗਵਾਨ।

**ਅਭਿਆਸ** – ਗੁਰੂਦੇਵ ਅਤੇ ਸਿਖ ਦਾ ਈਸ਼ਵਰ ਦੇ ਆਸਰੇ ਉੱਤੇ ਪੱਕਾ ਵਿਸ਼ਵਾਸ ਹੈ, ਫਿਰ ਵੀ ਉਹ ਇਸੇ ਅਵਸਥਾ ਵਿਚ ਰਹਿਣ ਦਾ ਅਭਿਆਸ ਕਰੀ ਜਾ ਰਹੇ ਹਨ ਅਤੇ ਦੂਜੇ ਪਾਸੇ ਉਹਨਾਂ ਦਾ ਧਿਆਨ ਜਾਂਦਾ ਹੀ ਨਹੀਂ।

## ਗੁਰਮੁਖ ਸੁਖਫਲ ਪ੍ਰੇਮਰਸ ਤਿਲ ਅਲਖ ਅਲੇਖੈ

gurmukh sukhphal premras til a'lakh alekhɛ

ਆਦਿ ਪੁਰਖ ਅਲਖ ਅਲੇਖ ਹੈ। ਗੁਰਮੁਖ ਕਰਤਾ ਦੇ ਸਿਮਰਨ ਕਾਰਨ ਜੂਨਾਂ ਤੋਂ ਪਰ੍ਹੇ ਹੋ ਜਾਂਦਾ ਹੈ। ਰੋਮ ਰੋਮ, ਲਖ ਲਖ ਸਿਰ ਮੁਹਿ ਉਸ ਦੇ ਗੁਣ ਗਾਉਂਦੇ ਹਨ।

**ਗੁਰਮੁਖ ਸੁਖਫਲ ਪ੍ਰੇਮਰਸ ਤਿਲ ਅਲਖ ਅਲੇਖੈ॥** ਲਖ ਚਉਰਾਸੀਹ ਜੂਨਿ ਵਿਚ **ਜੀਅਜੰਤ ਵਿਸੇਖੈ॥** ਸਭਨਾਂ ਦੀ ਰੋਮਾਵਲੀ **ਬਹੁ ਬਿਧ ਬਹੁ ਰੇਖੈ॥** ਰੋਮ ਰੋਮ ਲਖ ਲਖ **ਸਿਰ ਮੁਹ ਲਖ ਸਰੇਖੈ॥** ਲਖ ਲਖ ਮੁਹਿ ਮੁਹਿ **ਜੀਭ ਕਰ ਗੁਣਬੋਲੈ ਦੇਖੈ॥** ਸੰਖ ਅਸੰਖ ਇਕੀਹ ਵੀਹ **ਸਮਸਰ ਨ ਨਿਮੇਖੈ** ॥੧੩॥

ਵਾਰਾਂ ਭਾਈ ਗੁਰਦਾਸ, ੧੩

**ਅਲਖ** a'lakh

**ਜੀਅਜੰਤ ਵਿਸੇਖੈ** jījā̃t wisekhɛ

**ਬਹੁ ਬਿਧ ਬਹੁ ਰੇਖੈ** bó bíd bó rekhɛ

**ਸਿਰ ਮੁਹ ਲਖ ਸਰੇਖੈ**
sir mó lakh srekhɛ

**ਜੀਭ ਕਰ ਗੁਣਬੋਲੈ ਦੇਖੈ**
jī́b kar guṇbolɛ dekhɛ

**ਸਮਸਰ ਨ ਨਿਮੇਖੈ**
samsar na nimekhɛ

**ਅਲਖ** –ਜਿਸ ਨੂੰ ਸਮਝਿਆ ਨਾ ਜਾ ਸਕੇ, ਜੋ ਜਾਣਿਆ ਨਾ ਜਾ ਸਕੇ।

**ਜੀਅਜੰਤ ਵਿਸੇਖੈ** – ਗੁਰਮੁਖ ਦੇ ਪ੍ਰੇਮ ਰਸ ਦੇ ਸੁਖ ਫਲ ਦਾ ਇਕ ਤਿਲ ਵੀ ਅਲਖ ਅਤੇ ਅਲੇਖ ਵਾਂਗ ਹੈ ਜਿਵੇਂ ਲਖ ਚੌਰਾਸੀ ਜੂਨਾਂ ਵਿਚ ਗਿਣਤੀ ਰਹਿਤ ਜੀਵ ਜੰਤੂ ਵਿਸੇਖੈ (ਬੇਅੰਤ) ਹਨ।

**ਬਹੁ ਬਿਧ ਬਹੁ ਰੇਖੈ** – ਸਭ ਦੇ ਰੋਮ–ਰੋਮ ਤੇ ਰੂਪ ਰੰਗ, ਵੱਖੋ–ਵੱਖਰੇ ਤੇ ਕਈ ਰੰਗਾਂ ਤੇ ਭੇਖਾਂ ਦੇ ਹਨ।

**ਸਿਰ ਮੁਹ ਲਖ ਸਰੇਖੈ ; ਜੀਭ ਕਰ ਗੁਣਬੋਲੈ ਦੇਖੈ**– ਜੇ ਇਹਨਾਂ ਦੇ ਲੱਖਾਂ ਰੋਮ–ਰੋਮ ਉਤੇ ਲੱਖਾਂ ਹੀ ਸਿਰ ਅੱਗੇ ਤੋਂ ਅੱਗੇ ਲਗ ਜਾਣ ਤੇ ਲਖ ਲਖ ਮੂੰਹਾਂ ਦੀਆਂ ਅੱਗੋਂ ਲਖ–ਲਖ ਜੀਭਾਂ ਹੋ ਜਾਣ, ਅੱਖਾਂ ਦੇਖਣ, ਜੀਭਾਂ ਬੋਲਣ ਤੇ ਕੰਨ ਸੁਣਨ।

**ਸਮਸਰ ਨ ਨਿਮੇਖੈ** – ਪਰ ਏਨਾ ਵੱਡਾ ਪਸਾਰਾ ਕਰਕੇ ਵੀ ਸੰਖ ਤੇ ਅਸੰਖ ਤੇ ਵੀਹ (ਸੰਸਾਰ) ਤੋਂ ਇਕੀਹ (ਈਸ਼ਵਰ) ਨੂੰ ਟਪ ਜਾਏ, ਤਾਂ ਵੀ ਗੁਰਮੁਖ ਦੇ ਸੁਖ ਫਲ ਦਾ ਇਕ ਨਿਮਖ ਮਾਤਰ ਵੀ ਬਰਾਬਰੀ ਨਹੀਂ ਕਰ ਸਕਦੇ ਭਾਵ ਗੁਰੁਮਖ ਦੇ ਸੁਖ ਫਲ ਨਿਮਖ ਮਾਤਰ ਦੀ ਬਰਾਬਰੀ ਵਰਣਨ ਨਹੀਂ ਹੋ ਸਕਦੀ।

**ਅਲਖ ਜਗਾਉਂਦੇ ਸਾਧੂ ਆਏ**
a'lakh jagāõde sā́dū āe

ਸਾਧੂ ਚੁਲ੍ਹਾ–ਚੌਂਕਾ ਨਹੀਂ ਤਪਾਉਂਦੇ ਭਾਵ ਆਪਣਾ ਰੋਟੀ ਪਾਣੀ ਆਪ ਨਹੀਂ ਬਣਾਉਂਦੇ। ਹਰ ਰੋਜ ਚਿਮਟਾ ਫੜਕੇ, ਪੈਰੀਂ ਲੱਕੜ ਦੇ ਪਊਏ ਪਾ ਕੇ ਜਿਨ੍ਹਾਂ ਘਰਾਂ ਤੋਂ ਭਿੱਖਿਆਂ ਲੈਣੀ ਹੁੰਦੀ ਹੈ, ਉਹਨਾਂ ਦੇ ਦਰਵਾਜੇ ਅੱਗੇ ਖੜਕਾ ਕਰ ਕੇ ਅਲਖ ਜਗਾਉਂਦੇ ਹਨ।

ਹੱਥੀਂ ਨੀ ਚਿਮਟੈ,
ਪੈਰੀਂ ਨੀ ਪਊਏ,
**ਅਲਖ ਜਗਾਉਂਦੇ ਸਾਧੂ ਆਏ।**
ਪੁੰਨੂੰ ਨੂੰ ਸਾਡੀ ਜੈ ਜੈ ਰਾਮ,
**ਕਹੀਂ ਸੀਤਾ ਨੂੰ ਜੈ ਜੈ ਰਾਮ।**

ਬੋਲ ਪੰਜਾਬਣ ਦੇ, I, ੫੭

**ਅਲਖ ਜਗਾਉਣਾ** a'lakh jagāoṇā

**ਅਲਖ ਜਗਾਉਂਦੇ ਸਾਧੂ ਆਏ**
a'lakh jagāõde sā́dū āe

**ਕਹੀਂ ਸੀਤਾ ਨੂੰ ਜੈ ਜੈ ਰਾਮ**
kahī̃ sītā nū̃ jɛ jɛ rām

**ਅਲਖ ਨਿਰੰਜਨ ਆਖੀਐ ਰੂਪ ਨ ਰੇਖ ਅਲੇਖ ਅਪਾਰਾ**

a'lakh nirãjan ākhīɛ rūp na rekh alekh apārā

ਵਾਹਿਗੁਰੂ ਕਰਤਾਰ ਅਲੱਖ ਨਿਰੰਜਨ ਹੈ। ਉਸਦਾ ਕੋਈ ਰੰਗ, ਨਾ ਰੂਪ, ਨਾ ਰੇਖ ਹੈ। ਉਹ ਅਬਿਗਤਿ ਹੈ, ਅਕੱਥ ਹੈ, ਅਲੇਖ ਹੈ। ਸਾਧ ਸੰਗਤ ਵਿਚ ਆਰਾਧਿਆਂ ਗੁਰਮੁਖ ਭਵ ਸਾਗਰ ਤੋਂ ਪਾਰ ਹੋ ਜਾਂਦਾ ਹੈ।

**ਅਲਖ ਨਿਰੰਜਨ ਆਖੀਐ ਰੂਪ ਨ ਰੇਖ ਅਲੇਖ ਅਪਾਰਾ॥ ਅਬਿਗਤਿ** ਗਤਿ ਅਬਿਗਤਿ ਘਣੀ ਸਿਮਰਣਿ ਸੇਖ ਨ ਆਵੈ ਵਾਰਾ॥ **ਕਥ ਕਥਾ** ਕਿਉ ਜਾਣੀਐ ਕੋਇ ਨ ਆਖ ਸੁਣਾਵਣਹਾਰਾ॥ **ਅਚਰਜੁ ਨੋ ਅਚਰਜੁ ਹੋਇ ਵਿਸਮਾਦੈ ਵਿਸਮਾਦੁ ਸੁਮਾਰਾ**॥ ਚਾਰਿ ਵਰਨ ਗੁਰੁ ਸਿਖ ਹੋਇ ਘਰ ਬਾਰੀ ਬਹੁ ਵਣਜ ਵਪਾਰਾ॥ ਸਾਧਸੰਗਤਿ ਅਰਾਧਿਆ **ਭਗਤਿ ਵਛਲ** ਗੁਰੁ ਰੂਪੁ ਮੁਰਾਰਾ॥ **ਭਵ ਸਾਗਰੁ** ਗੁਰਿ ਸਾਗਰ ਤਾਰਾ॥੧੮॥

ਵਾਰਾਂ ਭਾਈ ਗੁਰਦਾਸ, ੨੯

ਅਲਖ ਨਿਰੰਜਨ a'lakh nirãjan

ਅਲੇਖ alekh

ਅਬਿਗਤਿ abigat

ਕਥ ਕਥਾ kath kathā

ਅਚਰਜੁ āčarj

ਵਿਸਮਾਦੁ wismād

ਭਗਤਿ ਵਛਲ pàgt wačhal

ਭਵ ਸਾਗਰੁ pàv sāgar

**ਅਲਖ ਨਿਰੰਜਨ** – ਪਰਮਾਤਮਾ, ਜੋ ਜਾਣਿਆ ਨਹੀਂ ਜਾ ਸਕਦਾ, ਜੋ ਮੋਹ–ਮਾਇਆ ਤੋਂ ਰਹਿਤ ਹੈ, ਰੂਪ–ਰੇਖ ਤੋਂ ਰਹਿਤ ਹੈ।

**ਅਲੇਖ** – ਪਰਮਾਤਮਾ ਅਲਖ, ਨਿਰੰਜਨ, ਰੂਪ ਤੇ ਰੇਖ ਤੋਂ ਰਹਿਤ ਹੈ ਅਤੇ ਉਸ ਨੂੰ ਅਲੇਖ (ਲੇਖੇ ਤੋਂ ਰਹਿਤ) ਤੇ ਅਪਾਰ ਕਿਹਾ ਜਾਂਦਾ ਹੈ।

**ਅਬਿਗਤਿ** – ਉਸ ਅਬਿਗਤ (ਜੋ ਜਾਣਿਆ ਨਾ ਜਾ ਸਕੇ) ਪ੍ਰਭੂ ਦੀ ਗਤੀ ਨੂੰ ਜਾਨਣਾ ਬਹੁਤ ਔਖਾ ਹੈ। ਸ਼ੇਸ਼ਨਾਗ ਹਰ ਸਮੇਂ ਸਿਮਰਨ ਕਰਨ ਨਾਲ ਵੀ ਉਸ ਦਾ ਅੰਤ ਨਹੀਂ ਪਾ ਸਕਿਆ।

**ਕਥ ਕਥਾ** – ਉਸ ਦੀ ਅਕਥ ਕਥਾ ਕਿਵੇਂ ਜਾਣੀ ਜਾ ਸਕਦੀ ਹੈ ਕਿਉਂਕਿ ਕੋਈ ਵੀ ਉਸ ਦੀ ਕਥਾ ਨੂੰ ਕਹਿ ਕੇ ਸੁਨਾਉਣ ਵਾਲਾ ਨਹੀਂ।

**ਅਚਰਜੁ ਨੋ ਅਚਰਜੁ ਹੋਇ ਵਿਸਮਾਦੈ ਵਿਸਮਾਦੁ ਸੁਮਾਰਾ** – ਉਸ ਪ੍ਰਭੂ ਦਾ ਸ਼ੁਮਾਰ ਕਰਨ ਲੱਗਿਆਂ ਅਸਚਰਜ ਨੂੰ ਵੀ ਅਸਚਰਜ ਹੁੰਦਾ ਹੈ ਤੇ ਵਿਸਮਾਦ ਵੀ ਵਿਸਮਾਦ ਹੋ ਜਾਂਦਾ ਹੈ।

**ਭਗਤਿ ਵਛਲ** – ਗੁਰਮੁਖ ਸਾਧ ਸੰਗਤ

ਵਿਚ ਮਿਲ ਕੇ ਉਸ ਭਗਤ ਵਛਲ (ਪਿਆਰ ਕਰਨ ਵਾਲੇ) ਤੇ ਹੰਕਾਰ ਨਾਸ਼ਕ ਪਿਆਰੇ ਗੁਰੂ ਰੂਪ ਦੀ ਆਰਾਧਨਾ ਕਰਦੇ ਹਨ।

**ਭਵ ਸਾਗਰੁ** – ਇਸ ਸੰਸਾਰ ਸਾਗਰ ਤੋਂ ਗੁਰਸਿਖਾਂ ਨੂੰ ਗੁਰੂ, ਮਲਾਹ ਬਣ ਕੇ ਤਾਰਦਾ ਹੈ।

### ਅਲਖ ਨਿਰੰਜਨੁ ਆਖੀਐ ਅਕਲ ਅਜੋਨਿ ਅਕਾਲ ਅਪਾਰਾ

a'lakh nirãjan ākhīɛ akal ajon akāl apārā

ਵਾਹਿਗੁਰੂ ਅਲੱਖ ਨਿਰੰਜਨ ਹੈ, ਅਜੋਨਿ ਅਕਾਲ ਹੈ। ਰਵਿ ਸਸਿ ਜੋਤਿ ਹੈ। ਆਦਿ ਪੁਰਖ ਆਦੇਸੁ ਉਧਾਰ ਹੈ।

**ਅਲਖ ਨਿਰੰਜਨੁ ਆਖੀਐ ਅਕਲ ਅਜੋਨਿ ਅਕਾਲ ਅਪਾਰਾ॥ ਰਵਿ ਸਸਿ ਜੋਤਿ ਉਦੋਤਿ ਲੰਘਿ ਪਰਮ ਜੋਤਿ ਪਰਮੇਸਰੁ ਪਿਆਰਾ॥ ਜਗ ਮਗ ਜੋਤਿ ਨਿਰੰਤਰੀ** ਜਗ ਜੀਵਨ ਜਗ ਜੈ ਜੈ ਕਾਰਾ॥ ਨਮਸਕਾਰ ਸੰਸਾਰ ਵਿਚਿ **ਆਦਿ ਪੁਰਖ ਆਦੇਸੁ ਉਧਾਰਾ**॥ ਚਾਰਿ ਵਰਨ ਛਿਅ ਦਰਸਨਾ **ਗੁਰਮੁਖਿ ਮਾਰਗਿ ਸਚੁ ਅਚਾਰਾ**॥ ਨਾਮੁ ਦਾਨੁ ਇਸਨਾਨੁ ਦਿੜਿ **ਗੁਰਮੁਖਿ ਭਾਇ ਭਗਤਿ ਨਿਸਤਾਰਾ**॥ ਗੁਰੂ ਅਰਜਨੁ ਸਚੁ ਸਿਰਜਣਹਾਰਾ ॥੧੮॥

ਵਾਰਾਂ ਭਾਈ ਗੁਰਦਾਸ, ੨੪

**ਅਲਖ** a'lakh

**ਅਕਲ ਅਜੋਨਿ ਅਕਾਲ ਅਪਾਰਾ**
akal ajon akāl apārā

**ਰਵਿ ਸਸਿ ਜੋਤਿ ਉਦੋਤਿ**
rav sas jot udot

**ਪਰਮ ਜੋਤਿ ਪਰਮੇਸਰੁ ਪਿਆਰਾ**
parm jot parmesar piārā

**ਜਗ ਮਗ ਜੋਤਿ ਨਿਰੰਤਰੀ**
jag mag jot nirãtrī

**ਆਦਿ ਪੁਰਖ ਆਦੇਸੁ ਉਧਾਰਾ**
ād purkh ādes udàrā

**ਗੁਰਮੁਖਿ ਮਾਰਗਿ ਸਚੁ ਅਚਾਰਾ**
gurmukh mārg sač ačārā

**ਗੁਰਮੁਖਿ ਭਾਇ ਭਗਤਿ ਨਿਸਤਾਰਾ**
gurmukh pàe pàgt nistārā

**ਅਲਖ** – ਜੋ ਲਖਿਆ ਨਾ ਜਾ ਸਕੇ, ਜੋ ਜਾਣਿਆ ਨਾ ਜਾ ਸਕੇ।

**ਅਕਲ ਅਜੋਨਿ ਅਕਾਲ ਅਪਾਰਾ** – ਗੁਰੂ ਅਰਜਨ ਦੀ ਹਾਲਤ ਨੂੰ ਕੋਈ ਨਹੀਂ ਜਾਣ ਸਕਦਾ। ਉਹ ਮਾਇਆ ਤੋਂ ਰਹਿਤ, ਕਲਪਨਾ ਤੋਂ ਰਹਿਤ, ਜੂਨਾਂ ਤੋਂ ਰਹਿਤ, ਕਾਲ ਤੋਂ ਰਹਿਤ ਤੇ ਅਪਾਰ ਹਨ।

**ਰਵਿ ਸਸਿ ਜੋਤਿ ਉਦੋਤਿ ਲੰਘਿ ਪਰਮ ਜੋਤਿ ਪਰਮੇਸਰੁ ਪਿਆਰਾ** – ਸੂਰਜ ਤੇ ਚੰਦਰਮਾ ਦੇ ਪ੍ਰਕਾਸ਼ ਤੋਂ ਉਪਰ ਪਰਮ ਜੋਤੀ ਸਰੂਪ ਪ੍ਰਭੂ ਪਿਆਰਾ ਹੈ।

**ਜਗ ਮਗ ਜੋਤਿ ਨਿਰੰਤਰੀ** – ਉਹਨਾਂ ਵਿਚ ਪ੍ਰਭੂ ਦੀ ਜੋਤ ਦਾ ਪ੍ਰਕਾਸ਼ ਇਕ ਰਸ ਪ੍ਰਕਾਸ਼ ਰਿਹਾ ਹੈ, ਉਹ ਜਗਤ ਦਾ ਜੀਵਨ ਹਨ, ਇਸ ਕਰਕੇ ਸਾਰਾ ਸੰਸਾਰ ਉਹਨਾਂ ਦੀ ਜੈ ਜੈਕਾਰ ਕਰ ਰਿਹਾ ਹੈ।

**ਆਦਿ ਪੁਰਖ ਆਦੇਸੁ ਉਧਾਰਾ** – ਉਹਨਾਂ ਨੂੰ ਸਾਰਾ ਸੰਸਾਰ ਨਮਸਕਾਰ ਕਰਦਾ ਹੈ, ਉਹ ਆਦਿ ਪੁਰਖ ਹਨ, ਜਿਹੜਾ ਉਹਨਾਂ ਨੂੰ ਨਮਸਕਾਰ ਕਰਦਾ ਹੈ, ਉਸ ਦਾ ਉਧਾਰ ਹੋ ਜਾਂਦਾ ਹੈ।

**ਗੁਰਮੁਖਿ ਮਾਰਗਿ ਸਚੁ ਅਚਾਰਾ** – ਚਾਰ ਵਰਨ ਤੇ ਛੇ ਸ਼ਾਸਤਰਾਂ ਵਿੱਚੋਂ ਗੁਰਮੁਖ ਦਾ ਮਾਰਗ ਹੀ ਸੱਚੇ ਕਰਤਵ ਵਾਲਾ ਹੈ।

**ਗੁਰਮੁਖਿ ਭਾਇ ਭਗਤਿ ਨਿਸਤਾਰਾ** – ਗੁਰਮੁਖ ਦਾ ਕਰਤਵ ਇਹ ਹੁੰਦਾ ਹੈ ਕਿ ਉਹ ਨਾਮ, ਦਾਨ ਤੇ ਇਸ਼ਨਾਨ ਵਿਚ ਦ੍ਰਿੜ੍ਹ ਰਹਿੰਦਾ ਹੈ ਤੇ ਪ੍ਰੇਮ ਭਗਤੀ ਕਰਕੇ ਮੁਕਤੀ ਪ੍ਰਾਪਤ ਕਰਦਾ ਹੈ।

### ਅਪਿਉ ਪੀਅਣ ਨਿਝਰ ਝਰਣ ਅਜਰ ਜਰਣ ਅਲਖ ਲਖਾਈ

apio pīaṇ níjar čàrṇ ajar jarṇ a'lakh lkhāī

ਵਾਹਿਗੁਰੂ ਦੀ ਵਡਿਆਈ ਵਿਚ ਗੁਰਮੁਖ ਪ੍ਰੇਮ ਪਿਆਲਾ ਪੀਂਦਾ ਹੈ ਅਤੇ ਸ਼ਬਦ ਸੁਰਤ ਵਿਚ ਰਹਿ ਕੇ ਅਨਹਦ ਲਿਵ ਲਾਉਂਦਾ ਹੈ। ਗੁਰ ਸ਼ਬਦ ਦੀ ਸਾਧਨਾ ਵਿਚ ਅੰਮ੍ਰਿਤ ਪੀਂਦਾ ਹੈ ਅਤੇ ਸੁਖ ਸਾਗਰ ਵਿਚ ਮੀਨ ਬਣ ਕੇ ਉਸ ਅਥਾਹ ਸਰੋਵਰ ਦੀ ਥਾਹ ਲੈਂਦਾ ਹੈ।

**ਪ੍ਰੇਮ ਪਿਆਲਾ ਸਾਧਸੰਗ ਸਬਦ ਸੁਰਤ ਅਨਹਦ ਲਿਵਲਾਈ॥ ਧਿਆਨ** ਚੰਦ ਚਕੋਰ ਗਤਿ **ਅੰਮ੍ਰਿਤ** ਦ੍ਰਿਸਟ ਸ੍ਰਿਸ਼ਟ ਵਰਸਾਈ॥ ਘਨਹਰ ਚਾਤ੍ਰਕ ਮੋਰ ਜਯੋਂ **ਅਨਹਦ ਧੁਨ** ਸੁਨ ਪਾਇਲ ਪਾਈ॥ **ਚਰਣ ਕਵਲ ਮਕਰੰਦ ਰਸ** ਸੁਖ ਸੰਪਟ ਹੁਇ ਭਵਰ ਸਮਾਈ॥ **ਸੁਖਸਾਗਰ** ਵਿਚ ਮੀਨ ਹੋਇ ਗੁਰਮੁਖ ਚਾਲ ਨ ਖੋਜ ਖੋਜਾਈ॥ **ਅਪਿਉ ਪੀਅਣ ਨਿਝਰ ਝਰਣ ਅਜਰ ਜਰਣ ਅਲਖ ਲਖਾਈ॥** ਵੀਹ ਇਕੀਹ ਉਲੰਘ ਕੈ ਗੁਰ ਸਿਖੀ ਗੁਰਮੁਖ ਫਲ ਖਾਈ॥ ਵਾਹਿਗੁਰੂ ਵਡੀ ਵਡਿਆਈ ॥੮॥

ਵਾਰਾਂ ਭਾਈ ਗੁਰਦਾਸ, ੧੧

**ਅਲਖ** a'lakh

**ਪ੍ਰੇਮ ਪਿਆਲਾ** prem piālā

**ਸਬਦ ਸੁਰਤ** sabad surt

**ਧਿਆਨ** tiàn

**ਅੰਮ੍ਰਿਤ** ãmrit

**ਅਨਹਦ ਧੁਨ** anhad tùn

**ਚਰਣ ਕਵਲ ਮਕਰੰਦ ਰਸ** čarṇ kawal makrãd ras

**ਸੁਖਸਾਗਰ** sukhsāgar

**ਅਲਖ** – ਜੋ ਲਖਿਆ ਨਾ ਜਾਵੇ, ਜੋ ਜਾਣਿਆ ਨਾ ਜਾ ਸਕੇ, ਕਰਤਾਰ।

**ਪ੍ਰੇਮ ਪਿਆਲਾ ਸਾਧਸੰਗ ਸਬਦ ਸੁਰਤ ਅਨਹਦ ਲਿਵਲਾਈ** – ਗੁਰਸਿਖ ਨੇ ਸਾਧ ਸੰਗਤ ਸਚਖੰਡ ਵਿਚ ਜਾ ਕੇ ਪ੍ਰੇਮ ਪਿਆਲੇ ਵਿਚ ਮਸਤ ਹੋ ਕੇ ਸ਼ਬਦ ਵਿਚ ਆਪਣੀ ਸੁਰਤ ਨੂੰ ਜੋੜ ਦਿੱਤਾ ਹੈ।

**ਧਿਆਨ** – ਗੁਰੂ ਦਾ ਸਿਖ ਚਕੋਰ ਵਾਂਗ ਧਿਆਨ ਲਾਉਂਦਾ ਹੈ। ਚਕੋਰ ਇਕ ਪਹਾੜੀ ਤਿੱਤਰ ਹੈ, ਜੋ ਲਾਲ ਟੰਗਾਂ ਵਾਲਾ ਹੁੰਦਾ ਹੈ। ਪੁਰਾਣੇ ਸਮੇਂ ਰਾਜੇ ਪ੍ਰੇਮ ਨਾਲ ਚਕੋਰ ਪਾਲਦੇ ਸਨ ਅਤੇ ਖਾਣ ਯੋਗ ਪਦਾਰਥ ਚਕੋਰ ਅੱਗੇ ਰਖਦੇ ਸਨ, ਜੇ ਚਕੋਰ ਉੱਤੇ ਉਹਨਾਂ ਨੂੰ ਵੇਖ ਕੇ ਬੁਰਾ ਅਸਰ ਨਾ ਹੋਵੇ ਤਾਂ ਹੀ ਖਾਂਦੇ ਸਨ। ਵਿਸ਼ਵਾਸ ਇਹ ਸੀ ਕਿ ਜੇ ਖਾਣੇ ਵਿਚ ਜ਼ਹਿਰ ਹੋਵੇ ਤਾਂ ਚਕੋਰ ਦੇ ਦੇਖਣਸਾਰ ਨੇਤਰ ਲਾਲ ਹੋ ਜਾਂਦੇ ਹਨ ਅਤੇ ਉਹ ਤੁਰੰਤ ਮਰ ਜਾਂਦਾ ਹੈ।

**ਅੰਮ੍ਰਿਤ** – ਗੁਰਸਿਖ ਸਮਝ ਕੇ ਦ੍ਰਿੜ੍ਹ ਕਰ ਲੈਂਦਾ ਹੈ ਕਿ ਸਤਿਗੁਰੂ ਦੀ ਅੰਮ੍ਰਿਤ-ਦ੍ਰਿਸ਼ਟੀ ਨਾਲ ਹੀ ਸ੍ਰਿਸ਼ਟੀ ਵਰਸਾਈ ਹੋਈ ਹੈ।

**ਅਨਹਦ ਧੁਨ** – ਜਿਵੇਂ ਬੱਦਲਾਂ ਦੀ ਘਨਘੋਰ ਘਟਾ ਨੂੰ ਵੇਖ ਕੇ ਪਪੀਹਾ ਅਤੇ ਮੋਰ ਖੁਸ਼ ਹੁੰਦੇ ਹਨ ਅਤੇ ਬੱਦਲਾਂ ਦੀ ਲਗਾਤਾਰ ਅਨਹਦ ਧੁਨੀ ਨੂੰ ਸੁਣ ਕੇ ਮੋਰ ਪੈਲਾਂ ਪਾਉਣ ਲਗ ਜਾਂਦਾ ਹੈ, ਇਵੇਂ ਹੀ ਸਿਖ ਵੀ ਗੁਰ ਦਰਸ਼ਨ ਨਾਲ ਨਿਹਾਲ ਹੋ ਜਾਂਦਾ ਹੈ।

**ਚਰਣ ਕਵਲ ਮਕਰੰਦ ਰਸ** – ਚਰਨ ਕਮਲਾਂ ਦੀ ਧੂੜੀ ਦੇ ਰਸ ਵਿਚ ਗੁਰਸਿਖ ਸੁਖੀ ਹੋ ਕੇ ਸੁਖਾਂ ਵਿਚ ਹੀ ਸਮਾ ਜਾਂਦਾ ਹੈ। ਫੁਲ ਦੇ ਵਿਚ ਜੋ ਤੁਰੀਆਂ ਹੁੰਦੀਆਂ ਹਨ, ਇਹ ਦੋ ਪ੍ਰਕਾਰ ਦੀਆਂ ਹੁੰਦੀਆਂ ਹਨ, ਇਕ ਦੇ ਮੂੰਹ ਉੱਤੇ ਧੂੜਾ ਜਿਹਾ ਹੁੰਦਾ ਹੈ, ਜਿਸ ਨੂੰ ਪਰਾਗ ਕਹਿੰਦੇ ਹਨ। ਇਕ ਵਿਚ ਇਕ ਰਸ ਹੁੰਦਾ ਹੈ, ਉਸ ਨੂੰ ਮਕਰੰਦ ਕਹਿੰਦੇ ਹਨ। ਫੁਲਾਂ ਦਾ ਅੰਦਰਲਾ ਰਸ, ਫੁਲਾਂ ਦਾ ਸ਼ਹਿਦ।

**ਸੁਖਸਾਗਰ** – ਗੁਰੂ ਦੀ ਸਾਧ ਸੰਗਤ ਦੇ ਸੁਖ ਸਾਗਰ ਵਿਚ ਗੁਰਸਿਖ ਮੱਛੀ ਵਾਂਗ ਹੋ ਜਾਂਦਾ ਹੈ ਅਤੇ ਉਸ ਦੀ ਤੋਰ ਦਾ ਪਤਾ ਨਹੀਂ ਲਗਦਾ।

## ਅਬਿਗਤ ਦੀ ਕਙੋਂ ਅਲਖ ਲਖਾਏ

abigat dī kiõ a'lakh lakhāe

ਵਾਹਿਗੁਰੂ ਦੀ ਗਤ ਅਬਿਗਤ ਹੈ ਉਸ ਦਾ ਕੋਈ ਅਲੇਖ ਨਹੀਂ ਹੋ ਸਕਦਾ। ਉਸ ਦੀ ਕਥਾ ਅਕੱਥ ਹੈ, ਉਹ ਅਚਰਜ ਹੈ। ਉਸ ਦਾ ਕੋਈ ਭੇਦ ਨਹੀਂ ਪਾ ਸਕਦਾ।

ਕੇਵਲ ਗੁਰਮੁਖ ਹੀ ਗੁਰ ਸ਼ਬਦ ਦੀ ਸਾਧਨਾ ਨਾਲ ਵਾਹਿਗੁਰੂ ਦੀ ਅਕੱਥ ਕਥਾ ਦਾ ਬਿਆਨ ਕਰ ਸਕਦਾ ਹੈ।

ਅਬਗਤ ਗਤ **ਅਬਿਗਤ ਦੀ ਕਙੋਂ ਅਲਖ ਲਖਾਏ**॥ ਅਕਥ ਕਥਾ ਹੈ **ਅਕਥ** ਦੀ ਕਿਉਂ ਆਖ ਸੁਣਾਏ॥ **ਅਚਰਜ ਨੋਂ**

**ਅਚਰਜ** ਮਿਲੈ ਹੈਰਾਨ ਕਰਾਏ॥ ਵਿਸਮਾਦੇ **ਵਿਸਮਾਦ** ਹੋਇ ਵਿਦਮਾਦ ਸਮਾਏ॥ ਵੇਦ ਨ ਜਾਣੈ ਭੇਦ ਕਿਹੁ ਸ਼ੇਖਨਾਗ ਨਾ ਪਾਏ॥ ਵਾਹਿਗੁਰੂ ਸਾਲਾਹਣਾ **ਗੁਰ ਸ਼ਬਦ** ਅਲਾਏ ॥੧੩॥

ਵਾਰਾਂ ਭਾਈ ਗੁਰਦਾਸ, ੯

**ਅਲਖ** a'lakh

**ਅਕਥ** a'kath

**ਅਚਰਜ ਨੋਂ ਅਚਰਜ** a'čarj nõ a'čarj

**ਵਿਸਮਾਦ** wismād

**ਗੁਰ ਸ਼ਬਦ** gur šabd

**ਅਲਖ** – ਜੋ ਜਾਣਿਆ ਨਾ ਜਾ ਸਕੇ, ਜੋ ਸਮਝਿਆ ਨਾ ਜਾ ਸਕੇ; ਕਰਤਾਰ।

**ਅਕਥ** – ਕਥਨ ਤੋਂ ਰਹਿਤ, ਨਾ ਕਹੇ ਜਾਣ ਵਾਲੇ ਬ੍ਰਹਮ ਦੇ ਵਿਚਾਰ। ਕਥਨ ਤੋਂ ਰਹਿਤ ਪ੍ਰਭੂ ਦੀ ਵਾਰਤਾ ਅਕਥ ਹੈ, ਕਹੀ ਨਹੀਂ ਜਾ ਸਕਦੀ।

**ਅਚਰਜ ਨੋਂ ਅਚਰਜ** – ਜਿਸ ਰੂਪ ਦੀ ਉਪਮਾ ਨਾ ਹੋ ਸਕੇ, ਜੋ ਜਨਮ ਤੋਂ ਰਹਿਤ ਹੈ, ਉਸ ਦਾ ਰੂਪ ਅਸਚਰਜ ਹੈ। ਪ੍ਰਭੂ ਦੀ ਅਸਚਰਜ ਵਿਚ ਅਸਚਰਜ ਪੈਦਾ ਕਰ ਦੇਣ ਵਾਲੀ ਸ਼ਕਤੀ ਹੈ, ਜੋ ਹੈਰਾਨ ਕਰ ਦਿੰਦੀ ਹੈ, ਸਮਝ ਨਹੀਂ ਪੈਂਦੀ।

**ਵਿਸਮਾਦ** – ਹੈਰਾਨਗੀ ਭਰੀ ਹੈਰਾਨਗੀ ਹੈ, ਜੋ ਫਿਰ ਹੈਰਾਨੀ ਵਿਚ ਹੀ ਜਾ ਖਤਮ ਹੁੰਦੀ ਹੈ, ਸਮਝ ਤੋਂ ਬਾਹਰ ਦਾ ਵਿਸ਼ਾ ਹੈ।

**ਗੁਰ ਸ਼ਬਦ** – ਸ਼ਬਦ ਰਾਹੀਂ ਅਗਮ, ਅਗਾਧ ਪ੍ਰਭੂ ਦੀ ਸਿਫਤ ਸਾਲਾਹ ਅਤੇ ਸਿਮਰਨ ਰਸ ਨੂੰ ਪ੍ਰਾਪਤ ਕਰਕੇ ਆਨੰਦ ਪ੍ਰਾਪਤ ਕੀਤਾ ਜਾ ਸਕਦਾ ਹੈ, ਪਰ ਉਸ ਦੀ ਥਾਹ ਨਹੀਂ ਪਾ ਸਕਦੇ।

**ਅਲਖੁ ਅਪਾਰੁ** a'lakh apār

ਉਹ ਕਰਤਾਰ, ਉਹ ਸਾਈਂ ਅਲੱਖ ਅਪਾਰ ਹੈ। ਗੁਰਮੁਖ ਦਾ ਸਾਈਂ ਬੇਦਾਂ ਕਤੇਬਾਂ ਤੋਂ ਬਾਹਰ ਹੈ, ਆਪਣੀ ਕੁਦਰਤ ਵਿਚ ਜ਼ਾਹਿਰਾ ਜ਼ਹੂਰ ਹੈ।

**ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ** ॥ ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ ॥ ੧ ॥ **ਹਉ ਵੰਞਾ ਕੁਰਬਾਣੁ ਸਾਈ ਆਪਣੇ** ॥ **ਹੋਵੈ ਅਨਦੁ ਘਣਾ ਮਨਿ ਤਨਿ ਜਾਪਣੇ** ॥ ੧ ॥ ਰਹਾਉ ॥ **ਬਿੰਦਕ ਗਾਲ੍ਹਿ ਸੁਣੀ ਸਚੇ ਤਿਸੁ ਧਣੀ** ॥ ਸੂਖੀ ਹੂੰ ਸੁਖੁ ਪਾਇ ਮਾਇ ਨ ਕੀਮ ਗਣੀ ॥ ੨ ॥ ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ ॥ ਮੈ ਨਿਰਗੁਣਿ ਮੇਰੀ ਮਾਇ ਆਪਿ ਲੜਿ ਲਾਇ ਲਈ ॥ ੩ ॥ **ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ** ॥ **ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ** ॥੪॥੩॥ ੧੦੫ ॥

ਅ.ਗ.ਮ.ਪ, ੩੯੭

**ਅਲਖੁ** a'lakh

**ਭੋਰੀ ਮਨਿ ਵਸੈ** pòrī man wasɛ

**ਹਉ ਵੰਞਾ** hɔ wãñā

**ਕੁਰਬਾਣੁ ਸਾਈ ਆਪਣੇ**
qurbāṇ sāī āpṇe

**ਹੋਵੈ ਅਨਦੁ ਘਣਾ** howɛ anãd kàṇā

**ਮਨਿ ਤਨਿ ਜਾਪਣੇ** man tan jāpṇe

**ਬਿੰਦਕ ਗਾਲਿ੍ ਸੁਣੀ** bĩdak gāl suṇī

**ਸਚੇ ਤਿਸੁ ਧਣੀ** sačče tis tàṇī

**ਬੇਦ ਕਤੇਬ** bed kateb

**ਸੰਸਾਰ ਹਭਾ ਹੂੰ ਬਾਹਰਾ**
sãsār hábā hũ bāhrā

ਨਾਨਕ ਕਾ ਪਾਤਿਸਾਹੁ nānak kā patsá

ਦਿਸੈ ਜਾਹਰਾ disɛ zárā

**ਅਲਖੁ** – ਜਿਸ ਨੂੰ ਸਮਝ ਨਾ ਸਕੀਏ।

**ਅਲਖੁ ਅਪਾਰੁ ਭੋਰੀ ਮਨਿ ਵਸੈ** – ਜਦੋਂ ਉਹ ਮਾਲਕ ਜਿਸ ਨੂੰ ਅਸੀਂ ਸਮਝ ਨਹੀਂ ਸਕਦੇ ਰਤਾ ਕੁ ਵੀ ਮੇਰੇ ਮਨ ਵਿਚ ਆ ਵਸਦਾ ਹੈ ਤਾਂ ਮੇਰਾ ਸਭ ਦੁਖ ਦਰਦ ਅਤੇ ਰੋਗ ਨਸ਼ਟ ਹੋ ਜਾਂਦੇ ਹਨ।

**ਹਉ ਵੰਞਾ ਕੁਰਬਾਣੁ ਸਾਈ ਆਪਣੇ** – ਮੈਂ ਆਪਣੇ ਸਾਈਂ ਤੋਂ ਕੁਰਬਾਨ ਜਾਂਦੀ ਹਾਂ।

**ਹੋਵੈ ਅਨਦੁ ਘਣਾ ਮਨਿ ਤਨਿ ਜਾਪਣੇ** – ਉਸ ਦਾ ਨਾਮ ਜਪਣ ਨਾਲ ਮੇਰੇ ਮਨ ਹਿਰਦੇ ਵਿਚ ਬਹੁਤ ਹੀ ਆਨੰਦ ਪੈਦਾ ਹੋ ਜਾਂਦਾ ਹੈ।

**ਬਿੰਦਕ ਗਾਲਿ੍ ਸੁਣੀ ਸਚੇ ਤਿਸੁ ਧਣੀ** – ਜਦੋਂ ਤੋਂ ਮੈਂ ਥੋੜ੍ਹੀ ਜਿਹੀ ਗਲ ਹੀ ਸੁਣੀ ਹੈ ਉਸ ਸੱਚੇ ਮਾਲਕ ਦੀ ਤਾਂ ਮੈਨੂੰ ਸੁਖ ਹੀ ਸੁਖ ਹੋ ਗਿਆ ਹੈ ਜਿਸ ਦੀ ਕੀਮਤ ਨਹੀਂ ਪਾਈ ਜਾ ਸਕਦੀ।

**ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ** – ਵੇਦ ਕਤੇਬ ਅਤੇ ਸੰਸਾਰ ਸਭਨਾਂ ਤੋਂ ਵੱਖਰਾ ਹੈ ਭਾਵ ਵਾਹਿਗੁਰੂ ਧਾਰਮਿਕ ਪੁਸਤਕਾਂ ਜਾਂ ਸ੍ਰਿਸ਼ਟੀ ਦੇ ਅੰਦਰ ਹੀ ਨਹੀਂ ਸਮਾਇਆ ਹੋਇਆ ਉਹ ਤਾਂ ਇੰਨਾ ਵੱਡਾ ਹੈ ਕਿ ਇਹਨਾਂ ਦੇ ਮਹਿਦੂਦ ਬਿਆਨ ਤੋਂ ਟਪ ਕੇ ਬਾਹਰ ਦੀ ਬੇਅੰਤਤਾ ਵਿਚ ਪ੍ਰਕਾਸ਼ਮਾਨ ਹੈ।

**ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ** – ਨਾਨਕ ਦਾ ਬਾਦਸ਼ਾਹ/ਪ੍ਰਭੂ ਸਭ ਥਾਂ ਹਾਜ਼ਰ ਨਾਜ਼ਰ ਦਿਸਦਾ ਹੈ।

**ਅਲਖੁ ਨ ਲਖੀਐ** a'lakh na lakhīɛ

ਉਹ ਕਰਤਾ ਅਲੱਖੁ ਹੈ। ਸਭ ਹੱਦਾਂ ਤੋਂ ਪਰੇ ਹੈ। ਉਸ ਦੀ ਥਾਹ ਨਹੀਂ ਲਾਈ ਜਾ ਸਕਦੀ। ਗੁਰਮੁਖ ਉਸ ਅਲੱਖੁ ਦੀ ਖੋਜ ਕਰਦਾ ਹੈ। ਮਨਮੁਖ ਗੁਰੂ ਬਿਨਾਂ ਅੰਧੁਲੇ ਭਵਜਲ ਵਿਚ ਫਸਿਆ ਰਹਿੰਦਾ ਹੈ।

**ਬਸੰਤੁ ਮਹਲਾ ੧ ॥ ਮੇਰੀ ਸਖੀ ਸਹੇਲੀ ਸੁਨਹੁ ਭਾਇ ॥ ਮੇਰਾ ਪਿਰੁ ਰੀਸਾਲੂ ਸੰਗਿ ਸਾਇ ॥ ਓਹੁ ਅਲਖੁ ਨ ਲਖੀਐ** ਕਹਹੁ

ਕਾਇ ॥ ਗੁਰਿ ਸੰਗਿ ਦਿਖਾਇਓ ਰਾਮ ਰਾਇ ॥ ੧ ॥ ਮਿਲੁ ਸਖੀ ਸਹੇਲੀ ਹਰਿ ਗੁਨ ਬਨੇ ॥ ਹਰਿ ਪ੍ਰਭ ਸੰਗਿ ਖੇਲਹਿ ਵਰ ਕਾਮਨਿ **ਗੁਰਮੁਖਿ ਖੋਜਤ ਮਨ ਮਨੇ** ॥ ੧ ॥ ਰਹਾਉ ॥ **ਮਨਮੁਖੀ ਦੁਹਾਗਣਿ ਨਾਹਿ ਭੇਉ** ॥ **ਓਹੁ ਘਟਿ ਘਟਿ ਰਾਵੈ** ਸਰਬ ਪ੍ਰੇਉ ॥ **ਗੁਰਮੁਖਿ ਥਿਰੁ ਚੀਨੈ ਸੰਗਿ ਦੇਉ** ॥ ਗੁਰਿ ਨਾਮੁ ਦ੍ਰਿੜਾਇਆ ਜਪੁ ਜਪੇਉ ॥ ੨ ॥ ਬਿਨੁ ਗੁਰ ਭਗਤਿ ਨ ਭਾਉ ਹੋਇ ॥ ਬਿਨੁ ਗੁਰ ਸੰਤ ਨ ਸੰਗੁ ਦੇਇ ॥ **ਬਿਨੁ ਗੁਰ ਅੰਧੁਲੇ ਧੰਧੁ ਰੋਇ** ॥ ਮਨੁ ਗੁਰਮੁਖਿ ਨਿਰਮਲੁ ਮਲੁ ਸਬਦਿ ਖੋਇ ॥ ੩ ॥ ਗੁਰਿ ਮਨੁ ਮਾਰਿਓ ਕਰਿ ਸੰਜੋਗੁ ॥ **ਅਹਿਨਿਸਿ ਰਾਵੇ ਭਗਤਿ ਜੋਗੁ** ॥ ਗੁਰ ਸੰਤ ਸਭਾ ਦੁਖ ਮਿਟੈ ਰੋਗੁ ॥ ਜਨ ਨਾਨਕ **ਹਰਿ ਵਰੁ ਸਹਜ ਜੋਗੁ** ॥ ੪ ॥ ੬ ॥

ਅ.ਗ.ਮ.੧, ੧੧੭੦

**ਅਲਖੁ** a'lakh

ਗੁਰਮੁਖਿ ਖੋਜਤ ਮਨ ਮਨੇ
gurmukh khojat man mane

ਮਨਮੁਖੀ ਦੁਹਾਗਣਿ
manmukhī duhāgaṇ

ਨਾਹਿ ਭੇਉ nāhe pèo

ਓਹੁ ਘਟਿ ਘਟਿ ਰਾਵੈ ó kàṭ kàṭ rāwɛ

ਗੁਰਮੁਖਿ ਥਿਰੁ ਚੀਨੈ
gurmukh thir čīnɛ

ਸੰਗਿ ਦੇਉ sãg deo

ਬਿਨੁ ਗੁਰ ਅੰਧੁਲੇ ਧੰਧੁ ਰੋਇ
bin gur ā̀dule tā̀d roe

ਅਹਿਨਿਸਿ ਰਾਵੇ ɛ́nas rāwe

ਭਗਤਿ ਜੋਗੁ pàgt yog

ਹਰਿ ਵਰੁ har war

ਸਹਜ ਜੋਗੁ sɛ́j yog

**ਅਲਖੁ** – ਜੋ ਦੇਖਿਆ ਨਾ ਜਾ ਸਕੇ, ਜੋ ਜਾਣਿਆ ਨਾ ਜਾ ਸਕੇ, ਸਮਝ ਤੋਂ ਪਰ੍ਹੇ।

**ਅਲਖੁ ਨ ਲਖੀਐ** – ਪਰਮਾਤਮਾ ਜੋ ਬਿਆਨ ਤੋਂ ਪਰੇ ਹੈ, ਉਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ। ਹਰੀ ਸਾਡੇ ਨਾਲ ਹੀ ਵਸਦਾ ਹੈ ਪਰ ਗੁਰੂ ਤੋਂ ਬਿਨਾ ਪ੍ਰਤੀਤ ਨਹੀਂ ਹੁੰਦਾ ਕਿਉਂਕਿ ਨਿਗੁਰਾ ਮਨੁਖ ਅੰਨ੍ਹਾ ਹੋ ਕੇ ਸੰਸਾਰ ਦੇ ਧੰਦੇ ਪਿਟਦਾ ਰਹਿੰਦਾ ਹੈ ਅਤੇ ਉਸ ਦਾ ਮਨ ਨਿਰਮਲ ਨਹੀਂ ਹੁੰਦਾ। ਪਰ ਜਦੋਂ ਗੁਰੂ ਮਿਲ ਜਾਵੇ ਤਾਂ ਉਸ ਦਾ ਦੁਖ ਅਤੇ ਰੋਗ ਦੂਰ ਹੋ ਕੇ ਦਿਲ ਵਿਚ ਹਰੀ ਪ੍ਰੇਮ ਜਾਗਦਾ ਹੈ ਅਤੇ ਮੇਲ ਲਈ ਪ੍ਰੇਰਨਾ ਹੁੰਦੀ ਹੈ।

**ਗੁਰਮੁਖਿ ਖੋਜਤ ਮਨ ਮਨੇ** – ਗੁਰੂ ਦੇ ਦੁਆਰਾ ਪ੍ਰਭੂ ਦੀ ਖੋਜ ਕਰਨ ਨਾਲ ਮਨ

ਮੰਨ ਜਾਂਦਾ ਹੈ। ਮਨ ਦੀ ਨਿਸ਼ਾ ਹੋ ਜਾਂਦੀ ਹੈ।

**ਮਨਮੁਖੀ ਦੁਹਾਗਣਿ ਨਾਹਿ ਭੇਉ** – ਜੋ ਜੀਵ ਇਸਤਰੀਆਂ ਆਪ ਹੁਦਰੀਆਂ ਹਨ ਉਹ ਹਰੀ-ਪਤੀ ਤੋਂ ਵਿਛੜੀਆਂ ਹੋਈਆਂ ਉਸ ਦਾ ਭੇਦ ਨਹੀਂ ਜਾਣ ਸਕਦੀਆਂ।

**ਓਹੁ ਘਟਿ ਘਟਿ ਰਾਵੈ** – ਆਪਣੇ ਮਨ ਦੇ ਪਿੱਛੇ ਤੁਰਨ ਵਾਲੀਆਂ ਭਾਗਹੀਣ ਜੀਵ ਇਸਤਰੀਆਂ ਇਹ ਸਮਝ ਨਹੀਂ ਸਕਦੀਆਂ ਕਿ ਪਰਮਾਤਮਾ, ਉਹ ਸਭ ਦਾ ਪਿਆਰਾ ਹਰ ਘਟ ਵਿਚ ਮਿਲਿਆ ਹੋਇਆ ਹੈ, ਪ੍ਰਭੂ ਹਰੇਕ ਸਰੀਰ ਦੇ ਅੰਦਰ ਵਸ ਰਿਹਾ ਹੈ।

**ਗੁਰਮੁਖਿ ਥਿਰੁ ਚੀਨੈ ਸੰਗਿ ਦੇਉ** – ਗੁਰਮੁਖ ਸਿਖ ਆਪਦੇ ਨਾਲ ਹੀ ਹਰੀ ਦੇਵ ਨੂੰ ਥਿਰ ਕਰਕੇ ਜਾਣਦਾ ਹੈ।

**ਬਿਨੁ ਗੁਰ ਅੰਧੁਲੇ ਧੰਧੁ ਰੋਇ** – ਬਿਨਾਂ ਗੁਰੂ ਦੇ ਹਰੀ ਸੰਤਾਂ ਦਾ ਸੰਗ ਨਹੀਂ ਦਿੰਦਾ ਭਾਵ ਗੁਰੂ ਭੇਟਣ ਤੋਂ ਬਿਨਾਂ ਗੁਰਮੁਖਾਂ ਦੀ ਸੰਗਤ ਨਹੀਂ ਮਿਲਦੀ। ਗੁਰੂ ਤੋਂ ਬਿਨਾ ਮਨੁਖ ਅਗਿਆਨ ਵਿਚ ਅੰਨ੍ਹੇ ਹੋਏ ਰਹਿੰਦੇ ਹਨ ਅਤੇ ਨਿਰਾ ਧੰਦ ਪਿਟਦੇ ਹਨ, ਭਾਵ ਜੋ ਕੰਮ ਕਰਦੇ ਹਨ ਚੱਟੀ-ਬੱਧਾ ਕਰਦੇ ਹਨ।

**ਅਹਿਨਿਸਿ ਰਾਵੇ ਭਗਤਿ ਜੋਗੁ** – ਗੁਰੂ ਨੇ ਜਿਸ ਦਾ ਪ੍ਰਭੂ ਨਾਲ ਮੇਲ ਕਰਕੇ, ਸੰਜੋਗ ਕਰਕੇ ਮਨ ਨੂੰ ਮਾਰਿਆ ਹੈ, ਉਹ ਦਿਨ ਰਾਤ ਭਗਤੀ ਵਾਲੇ ਯੋਗ ਨੂੰ ਮਾਣਦਾ ਹੈ। ਸਦਾ ਭਗਤਿ ਜੋਗ (ਭਗਤੀ) ਵਾਲਾ ਜੋਗ, ਜੋ ਗੁਰਮਤ ਦਾ (ਸਹਿਜ ਜੋਗ ਹੈ) ਮਾਣਦਾ ਹੈ।

**ਹਰਿ ਵਰੁ ਸਹਜ ਜੋਗੁ** – ਸੰਤਗੁਰੂ ਦੀ ਸੰਗਤ ਵਿਚ ਰੋਗ ਅਤੇ ਦੁਖ ਮਿਟ ਜਾਂਦੇ ਹਨ ਅਤੇ ਹਰੀ ਰੂਪ ਵਰ ਨੂੰ ਪ੍ਰਾਪਤ ਕਰਨ ਵਾਲਾ, ਹਰੀ-ਪਤੀ ਨੂੰ ਮੇਲਣ ਵਾਲਾ ਸਹਿਜ ਜੋਗ ਨੂੰ ਮਿਲਦਾ ਹੈ।

**ਗੁਰਬਾਣੀ ਹਰਿ ਅਲਖੁ ਲਖਾਇਆ**

gurbāṇī har a'lakh lakhāiā

ਗੁਰਮੁਖ ਗੁਰ ਸ਼ਬਦ ਦੀ ਆਰਾਧਨਾ ਨਾਲ ਦੈਵੀ ਅੰਮ੍ਰਿਤ ਚਖਦਾ ਹੈ ਅਤੇ ਗੁਰੂ ਬਾਣੀ ਦੀ ਧੁਨ ਵਿਚ ਅਲੱਖੁ ਦੀ ਥਾਅ ਲੈਂਦਾ ਹੈ। ਸਤਿਗੁਰ ਦੇ ਸੰਯੋਗ ਵਿਚ ਅੰਮ੍ਰਿਤ ਹੈ। ਦੂਜੇ ਪਾਸੇ/ਦੂਜੇ ਭਾਇ ਬਿਖਿਆ ਹੈ।

ਆਸਾ ਮਹਲਾ ੪ ॥ ਹਿਰਦੈ ਸੁਣਿ ਸੁਣਿ ਮਨਿ ਅੰਮ੍ਰਿਤੁ ਭਾਇਆ ॥ **ਗੁਰਬਾਣੀ ਹਰਿ ਅਲਖੁ ਲਖਾਇਆ** ॥ ੧ ॥ ਗੁਰਮੁਖਿ ਨਾਮੁ ਸੁਨਹੁ ਮੇਰੀ ਭੈਨਾ ॥ **ਏਕੋ ਰਵਿ ਰਹਿਆ ਘਟ ਅੰਤਰਿ ਮੁਖਿ ਬੋਲਹੁ ਗੁਰ ਅੰਮ੍ਰਿਤ ਬੈਨਾ** ॥ ੧ ॥ ਰਹਾਉ ॥ ਮੈ ਮਨਿ ਤਨਿ ਪ੍ਰੇਮੁ ਮਹਾ ਬੈਰਾਗੁ ॥ ਸਤਿਗੁਰੁ ਪੁਰਖੁ ਪਾਇਆ ਵਡਭਾਗੁ ॥ ੨ ॥ **ਦੂਜੈ ਭਾਇ ਭਵਹਿ ਬਿਖੁ ਮਾਇਆ** ॥ ਭਾਗਹੀਨ ਨਹੀ ਸਤਿਗੁਰੁ ਪਾਇਆ ॥ ੩ ॥ ਅੰਮ੍ਰਿਤੁ ਹਰਿ ਰਸੁ ਹਰਿ ਆਪ ਪੀਆਇਆ ॥ ਗੁਰਿ ਪੂਰੈ ਨਾਨਕ ਹਰਿ ਪਾਇਆ

॥ ੪ ॥ ੩ ॥ ੫੫ ॥

ਅ.ਗ.ਮ.੪, ੩੬੬

**ਅਲਖੁ** a'lakh

**ਏਕੋ ਰਵਿ ਰਹਿਆ** eko rav rɛ́ā

**ਘਟ ਅੰਤਰਿ** kàṭ ãtar

**ਮੁਖਿ ਬੋਲਹੁ** mukh bolɔ

**ਗੁਰ ਅੰਮ੍ਰਿਤ ਬੈਨਾ** gur ãmrit bɛnā

**ਦੂਜੈ ਭਾਇ ਭਵਹਿ** dūjɛ pāe pàwɛ

**ਬਿਖੁ ਮਾਇਆ** bikh māiā

**ਅਲਖੁ** – ਅਦ੍ਰਿਸ਼ਟ, ਜੋ ਜਾਣਿਆ ਨਾ ਜਾਏ।

**ਅਲਖੁ ਲਖਾਇਆ** – ਜਿਸ ਮਨੁਖ ਦੇ ਹਿਰਦੇ ਵਿਚ ਬਾਣੀ ਸੁਣ ਸੁਣ ਕੇ ਮਨ ਨੂੰ ਨਾਮ ਰੂਪ ਅੰਮ੍ਰਿਤ ਚੰਗਾ ਲਗਣ ਲਗ ਪਏ, ਗੁਰਬਾਣੀ ਰਾਹੀਂ ਉਹ ਮਨੁਖ ਅਦ੍ਰਿਸ਼ਟ ਪਰਮਾਤਮਾ ਦੇ ਦਰਸ਼ਨ ਕਰ ਲੈਂਦਾ ਹੈ।

**ਏਕੋ ਰਵਿ ਰਹਿਆ ਘਟ ਅੰਤਰਿ ਮੁਖਿ ਬੋਲਹੁ ਗੁਰ ਅੰਮ੍ਰਿਤ ਬੈਨਾ** – ਗੁਰੂ ਦੀ ਸ਼ਰਨ ਪੈ ਕੇ, ਗੁਰੂ ਦੇ ਮੂੰਹੋਂ ਹਰੀ ਦਾ ਨਾਮ ਸੁਣੋ, ਮੂੰਹ ਤੋਂ ਗੁਰੂ ਦੇ ਅੰਮ੍ਰਿਤ ਬਚਨ ਸੁਣੋ, ਉਹ ਇਕੋ ਇਕ ਪਰਮਾਤਮਾ ਹੈ, ਜੋ ਸਭ ਦੇ ਹਿਰਦੇ ਵਿਚ ਵਰਤ ਰਿਹਾ ਹੈ।

**ਦੂਜੈ ਭਾਇ ਭਵਹਿ ਬਿਖੁ ਮਾਇਆ** – ਜੋ ਮਨੁਖ ਦਵੈਤ ਭਾਵ ਕਾਰਨ ਮਾਇਆ ਦੇ ਮੋਹ ਵਿਚ ਫਸ ਕੇ ਵਿਸ਼ੈਲੀ ਮਾਇਆ ਲਈ ਭਟਕਦੇ ਫਿਰਦੇ ਹਨ, ਉਹ ਭਾਗਹੀਣ ਹਨ, ਕਿਉਂਕਿ ਉਹਨਾਂ ਨੂੰ ਸਤਿਗੁਰੂ ਪ੍ਰਾਪਤ ਨਹੀਂ ਹੋਇਆ।

**ਗੁਰਿ ਅਲਖੁ ਲਖਾਇਆ**

gur a'lakh lakhāiā

ਉਸ ਅਲੱਖੁ ਕਰਤਾਰ ਨੂੰ ਗੁਰ ਕਿਰਪਾ ਨਾਲ ਗੁਰਮੁਖ ਸਿਮਰਦਾ ਹੈ ਤੇ ਕਿਸੇ ਹੋਰ/ਅਵਰ ਵਲ ਨਹੀਂ ਝਾਕਦਾ। ਉਹ ਗੁਰ ਸ਼ਬਦ ਵਿਚ ਰਵਿਆ ਰਹਿੰਦਾ ਹੈ। ਉਸ ਨੂੰ ਅਮਰ ਅਜੋਨੀ ਅਸਥਿਰ ਜਾਪਦਾ ਹੈ ਤੇ ਸੱਚੇ ਮਹਲ ਦੀ ਸੋਝੀ ਹੁੰਦੀ ਹੈ। ਉਹ ਅਪਰੰਪਰ ਕਰਤਾਰ ਆਪ ਹੀ ਸਭ ਕੁਝ ਥਾਪਦਾ, ਉਥਾਪਦਾ ਹੈ। ਜੋ ਉਸ ਨੂੰ ਚਾਹੁੰਦਾ ਹੈ ਓਹੀ ਹੁੰਦਾ ਹੈ। ਉਸ ਅਪਾਰ ਸੱਚੇ ਕਾਦਰ ਦਾ ਸਚ ਸਾਰੇ ਬ੍ਰਹਮੰਡ ਵਿਚ ਸਮਾਇਆ ਹੋਇਆ ਹੈ। ਉਹ ਅਮਰ, ਅਜੋਨੀ ਹੈ, ਅਸਥਿਰ ਹੈ। ਮਨਮੁਖ ਉਸ ਦੇ ਰਹੱਸ ਨੂੰ ਨਹੀਂ ਸਮਝਦਾ। ਗੁਰਮੁਖ ਕਰਤਾਰ ਦੀ ਮਿਹਰ ਨਾਲ ਉਸਦੀ ਕੁਦਰਤ ਦੀ ਬਿਧਿ ਦੀ ਸੋਝੀ ਪਾਉਂਦਾ ਹੈ।

ਤੁਖਾਰੀ ਮਹਲਾ ੧ ॥ ਮੇਰੇ ਲਾਲ ਰੰਗੀਲੇ ਹਮ ਲਾਲਨ ਕੇ ਲਾਲੇ ॥ **ਗੁਰਿ ਅਲਖੁ ਲਖਾਇਆ** ਅਵਰੁ ਨ ਦੂਜਾ ਭਾਲੇ ॥ ਗੁਰਿ ਅਲਖੁ ਲਖਾਇਆ ਜਾ ਤਿਸੁ ਭਾਇਆ ਜਾ ਪ੍ਰਭਿ ਕਿਰਪਾ ਧਾਰੀ ॥ **ਜਗਜੀਵਨੁ ਦਾਤਾ ਪੁਰਖੁ ਬਿਧਾਤਾ** ਸਹਜਿ ਮਿਲੇ ਬਨਵਾਰੀ ॥ ਨਦਰਿ ਕਰਹਿ ਤੂ ਤਾਰਹਿ ਤਰੀਐ ਸਚੁ

ਦੇਵਹੁ ਦੀਨ ਦਇਆਲਾ ॥ ਪ੍ਰਣਵਤਿ ਨਾਨਕ ਦਾਸਨਿ ਦਾਸਾ ਤੂ ਸਰਬ ਜੀਆ ਪ੍ਰਤਿਪਾਲਾ ॥ ੧ ॥ **ਭਰਿਪੁਰਿ ਧਾਰਿ ਰਹੇ** ਅਤਿ ਪਿਆਰੇ ॥ **ਸਬਦੇ ਰਵਿ ਰਹਿਆ ਗੁਰ ਰੂਪਿ ਮੁਰਾਰੇ** ॥ ਗੁਰ ਰੂਪ ਮੁਰਾਰੇ ਤ੍ਰਿਭਵਣ ਧਾਰੇ ਤਾ ਕਾ ਅੰਤੁ ਨ ਪਾਇਆ ॥ **ਰੰਗੀ ਜਿਨਸੀ ਜੰਤ ਉਪਾਏ ਨਿਤ ਦੇਵੈ ਚੜੈ ਸਵਾਇਆ** ॥ **ਅਪਰੰਪਰੁ ਆਪੇ ਥਾਪਿ ਉਥਾਪੇ ਤਿਸੁ ਭਾਵੈ ਸੋ ਹੋਵੈ** ॥ ਨਾਨਕ ਹੀਰਾ ਹੀਰੈ ਬੇਧਿਆ ਗੁਣ ਕੈ ਹਾਰਿ ਪਰੋਵੈ ॥ ੨ ॥ ਗੁਣ ਗੁਣਹਿ ਸਮਾਣੇ ਮਸਤਕਿ ਨਾਮ ਨੀਸਾਣੋ ॥ **ਸਚੁ ਸਾਚਿ ਸਮਾਇਆ** ਚੂਕਾ ਆਵਣ ਜਾਣੋ ॥ **ਸਚੁ ਸਾਚਿ ਪਛਾਤਾ ਸਾਚੈ ਰਾਤਾ ਸਾਚੁ ਮਿਲੈ ਮਨਿ ਭਾਵੈ** ॥ ਸਾਚੇ ਊਪਰਿ ਅਵਰੁ ਨ ਦੀਸੈ ਸਾਚੇ ਸਾਚਿ ਸਮਾਵੈ ॥ ਮੋਹਨਿ ਮੋਹਿ ਲੀਆ ਮਨੁ ਮੇਰਾ ਬੰਧਨ ਖੋਲਿ ਨਿਰਾਰੇ ॥ ਨਾਨਕ ਜੋਤੀ ਜੋਤਿ ਸਮਾਣੀ ਜਾ ਮਿਲਿਆ ਅਤਿ ਪਿਆਰੇ ॥ ੩ ॥ ਸਚ ਘਰੁ ਖੋਜਿ ਲਹੇ ਸਾਚਾ ਗੁਰ ਥਾਨੋ ॥ ਮਨਮੁਖਿ ਨਹ ਪਾਈਐ ਗੁਰਮੁਖਿ ਗਿਆਨੋ ॥ ਦੇਵੈ ਸਚੁ ਦਾਨੋ ਸੋ ਪਰਵਾਨੋ ਸਦਾ ਦਾਤਾ ਵਡ ਦਾਣਾ ॥ **ਅਮਰੁ ਅਜੋਨੀ ਅਸਥਿਰੁ ਜਾਪੈ ਸਾਚਾ ਮਹਲੁ ਚਿਰਾਣਾ** ॥ **ਦੋਤਿ ਉਚਾਪਤਿ** ਲੇਖੁ ਨ ਲਿਖੀਐ ਪ੍ਰਗਟੀ ਜੋਤਿ ਮੁਰਾਰੀ ॥ ਨਾਨਕ ਸਾਚਾ ਸਾਚੈ ਰਾਚਾ ਗੁਰਮੁਖਿ ਤਰੀਐ ਤਾਰੀ ॥ ੪ ॥ ੫ ॥

ਅ.ਗ.ਮ.੧, ੧੧੧੨

ਅਲਖੁ a'lakh

ਜਗਜੀਵਨੁ ਦਾਤਾ jagjīwan dātā

ਪੁਰਖੁ ਬਿਧਾਤਾ purkh bidā̀tā

ਭਰਿਪੁਰਿ ਧਾਰਿ ਰਹੇ pàrpūr tā̀r rahe

ਸਬਦੇ ਰਵਿ ਰਹਿਆ sabde rav rahiā

ਗੁਰ ਰੂਪਿ ਮੁਰਾਰੇ gur rūp murāre

ਰੰਗੀ ਜਿਨਸੀ rãgī jinsī

ਜੰਤ ਉਪਾਏ jãt upāe

ਨਿਤ ਦੇਵੈ ਚੜੈ ਸਵਾਇਆ
nit dewɛ čáṛɛ swāiā

ਅਪਰੰਪਰੁ ਆਪੇ aprãpar āpe

ਥਾਪਿ ਉਥਾਪੇ thāp uthāpe

ਤਿਸੁ ਭਾਵੈ tis pā̀wɛ

ਸੋ ਹੋਵੈ so howɛ

ਸਚੁ ਸਾਚਿ ਸਮਾਇਆ sač sāč smāiā

ਸਚੁ ਸਾਚਿ ਪਛਾਤਾ sač sāč pčhātā

ਸਾਚੈ ਰਾਤਾ sāčɛ rātā

ਸਾਚੁ ਮਿਲੈ sāč milɛ

ਮਨਿ ਭਾਵੈ man pā̀wɛ

ਅਮਰੁ ਅਜੋਨੀ amar ajonī

**ਅਸਥਿਰੁ ਜਾਪੈ** asthir jāpɛ

**ਸਾਚਾ ਮਹਲੁ ਚਿਰਾਣਾ**
sāčā mɛhal čirāṇā

**ਦੋਤਿ ਉਚਾਪਤਿ** dot učāpat

**ਅਲਖੁ** – ਜੋ ਜਾਣਿਆ ਨਾ ਜਾਵੇ, ਜਿਸ ਦਾ ਸਹੀ ਸਰੂਪ ਬਿਆਨ ਨਾ ਕੀਤਾ ਜਾ ਸਕੇ, ਜੋ ਦਿਖਾਈ ਨਾ ਦੇਵੇ।

**ਅਲਖੁ ਲਖਾਇਆ** – ਜਿਸ ਮਨੁਖ ਨੂੰ ਗੁਰੂ ਨੇ ਅਲਖ ਪਰਮਾਤਮਾ ਦਾ ਬੋਧ ਕਰਾ ਦਿੱਤਾ ਉਹ ਕਿਸੇ ਹੋਰ ਨੂੰ ਨਹੀਂ ਲੱਭਦਾ ਅਤੇ ਜਦੋਂ ਗੁਰੂ ਹਰੀ ਪਿਆਰੇ ਦੇ ਗੁਣ ਲਖਾ ਕੇ ਉਸ ਨਾਲ ਮੇਲ ਕਰਾ ਦਿੰਦਾ ਹੈ ਫਿਰ ਕਰਮਾਂ ਦਾ ਲੇਖਾ ਮੁਕ ਜਾਂਦਾ ਹੈ ਅਤੇ ਸੱਚੇ ਮਹਿਲ ਵਿਚ ਵਾਸਾ ਮਿਲ ਜਾਂਦਾ ਹੈ।

**ਜਗਜੀਵਨੁ ਦਾਤਾ ਪੁਰਖੁ ਬਿਧਾਤਾ** – ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਦਾਤਾਰ ਪੁਰਖ ਸਭ ਦਾ ਰਚਣਹਾਰ ਹੈ, ਸਿਰਜਣਹਾਰ ਹੈ। ਉਹ ਪ੍ਰਭੂ ਸਹਿਜ ਸੁਭਾਅ ਹੀ ਮਿਲਦਾ ਹੈ।

**ਭਰਿਪੁਰਿ ਧਾਰਿ ਰਹੇ** – ਭਰਪੂਰ ਹਰੀ ਵਿਚ ਅਤਿ ਪਿਆਰਾ ਗੁਰੂ ਟਿਕਿਆ ਹੈ।

**ਸਬਦੇ ਰਵਿ ਰਹਿਆ ਗੁਰ ਰੂਪਿ ਮੁਰਾਰੇ** – ਗੁਰੂ ਦੇ ਸ਼ਬਦ ਰਾਹੀਂ ਇਹ ਸਮਝ ਪੈਂਦੀ ਹੈ। ਗੁਰੂ ਜੋ ਪਰਮਾਤਮਾ ਦਾ ਰੂਪ ਹੈ, ਸਭ ਜੀਵਾਂ ਨੂੰ ਬਹੁਤ ਹੀ ਪਿਆਰ ਕਰਨ ਵਾਲਾ ਪਰਮਾਤਮਾ ਸਭ ਵਿਚ ਵਿਆਪਕ ਹੈ। ਸਾਰੀ ਸ੍ਰਿਸ਼ਟੀ ਨੂੰ ਆਸਰਾ ਦੇ ਰਿਹਾ ਹੈ।

**ਰੰਗੀ ਜਿਨਸੀ ਜੰਤ ਉਪਾਏ ਨਿਤ ਦੇਵੈ ਚੜੈ ਸਵਾਇਆ** – ਪਰਮਾਤਮਾ ਨੇ ਕਈ ਰੰਗਾਂ ਤੇ ਕਿਸਮਾਂ ਦੇ ਜੀਵ ਪੈਦਾ ਕੀਤੇ ਅਤੇ ਉਹਨਾਂ ਨੂੰ ਹਰ ਰੋਜ ਦਾਨ ਵਧ ਤੋਂ ਵਧ ਦਿੰਦਾ ਹੈ।

**ਅਪਰੰਪਰੁ ਆਪੇ ਥਾਪਿ ਉਥਾਪੇ ਤਿਸੁ ਭਾਵੈ ਸੋ ਹੋਵੈ** – ਪਰਮਾਤਮਾ ਬੇਅੰਤ ਹੈ। ਪਰੇ ਤੋਂ ਪਰੇ ਹਰੀ ਆਪੇ ਹੀ ਬਣਾ ਕੇ ਢਾਉਂਦਾ ਹੈ। ਉਹ ਆਪ ਹੀ ਪੈਦਾ ਕਰਦਾ ਹੈ ਤੇ ਆਪ ਹੀ ਨਾਸ ਕਰਦਾ ਹੈ। ਜਗਤ ਵਿਚ ਉਹੀ ਕੁਝ ਹੁੰਦਾ ਹੈ ਜੋ ਉਸ ਨੂੰ ਚੰਗਾ ਲਗਦਾ ਹੈ।

**ਸਚੁ ਸਾਚਿ ਸਮਾਇਆ** – ਜੋ ਮਨੁਖ ਸਦਾ ਥਿਰ ਪਰਮਾਤਮਾ ਦੇ ਸੱਚੇ ਨਾਮ ਦਾ ਸਿਮਰਨ ਕਰਕੇ ਉਸ ਸੱਚੇ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ, ਉਸ ਦਾ ਆਵਾਗਉਣ ਖਤਮ ਹੋ ਜਾਂਦਾ ਹੈ।

**ਸਚੁ ਸਾਚਿ ਪਛਾਤਾ ਸਾਚੈ ਰਾਤਾ ਸਾਚੁ ਮਿਲੈ ਮਨਿ ਭਾਵੈ** – ਜੋ ਮਨੁਖ ਸੱਚੇ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗਿਆ ਹੋਇਆ ਹੈ ਉਹ ਸੱਚੇ ਨਾਮ ਦੇ ਸਿਮਰਨ ਦੁਆਰਾ ਸਤਿ ਸਰੂਪ ਪ੍ਰਭੂ ਨੂੰ ਪਛਾਣ ਲੈਂਦਾ ਹੈ। ਉਹ ਸੱਚੇ ਪ੍ਰਭੂ ਨਾਲ ਮਿਲ ਜਾਂਦਾ ਹੈ ਅਤੇ ਉਸ ਦੇ ਮਨ ਨੂੰ ਪ੍ਰਭੂ ਚੰਗਾ ਲਗਣ ਲਗ ਜਾਂਦਾ ਹੈ ਫਿਰ ਉਸ ਨੂੰ ਸੱਚੇ ਪ੍ਰਭੂ

ਤੋਂ ਉੱਪਰ ਹੋਰ ਕੁਝ ਨਹੀਂ ਦਿਸਦਾ ਤੇ ਉਹ ਸੱਚੇ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ।

**ਅਮਰੁ ਅਜੋਨੀ ਅਸਥਿਰੁ ਜਾਪੈ ਸਾਚਾ ਮਹਲੁ ਚਿਰਾਣਾ** – ਗੁਰੂ ਸਦਾ ਵੱਡਾ ਦਾਨ ਦੇਣ ਵਾਲਾ ਦਾਤਾ ਹੈ, ਉਹ ਉਸ ਪਰਮਾਤਮਾ ਨੂੰ ਜਪਦਾ ਹੈ ਜੋ ਅਮਰ ਹੈ, ਮਰਦਾ ਨਹੀਂ। ਜੋ ਜੂਨਾਂ ਵਿਚ ਨਹੀਂ ਆਉਂਦਾ। ਜੋ ਜੰਮਦਾ ਮਰਦਾ ਨਹੀਂ। ਜਿਸ ਦਾ ਮਹਿਲ ਸਦਾ ਸਦੀਵੀ ਅਤੇ ਕਦੀਮੀ ਹੈ। ਚਿਰਾਂ ਦਾ ਪੁਰਾਣਾ ਅਤੇ ਅਟਲ ਹੈ।

**ਦੋਤਿ ਉਚਾਪਤਿ** – ਜਿਸ ਦੇ ਹਿਰਦੇ ਵਿਚ ਪ੍ਰਭੂ ਦੀ ਜੋਤ ਪ੍ਰਗਟ ਹੋ ਜਾਂਦੀ ਹੈ। ਉਸ ਦੇ ਦਿਨ ਦੇ ਰੋਜ ਦੇ ਕਰਮਾਂ ਦਾ ਹਿਸਾਬ ਨਹੀਂ ਲਿਖਿਆ ਜਾਂਦਾ। ਸੱਚੇ ਨਾਮ ਦੀ ਸਾਧਨਾ ਕਰਨ ਵਾਲਾ ਸੱਚੇ ਪ੍ਰਭੂ ਵਿਚ ਸਮਾ ਜਾਂਦਾ ਹੈ ਤੇ ਇਹ ਸੰਸਾਰ ਸਮੁੰਦਰ ਤਰ ਜਾਂਦਾ ਹੈ।

## ਅਲਖੁ ਵਰਤੈ a'lakh wartɛ

ਗੁਰਮੁਖ ਗੁਰ ਸ਼ਬਦ ਨੂੰ ਸਮਝਦਾ ਹੈ, ਜਪਦਾ ਹੈ ਅਤੇ ਉਸ ਦਾ ਮਨ ਤਨ ਉਜਲਾ ਹੋ ਜਾਂਦਾ ਹੈ। ਵਾਹਿਗੁਰੂ ਹਰ ਪਾਠ, ਹਰ ਥਾਂ ਆਪ ਭੋਗਣਹਾਰਾ ਹੈ, ਅਲਖ ਵਰਤਦਾ ਹੈ ਅਤੇ ਅਗਮ ਅਪਾਰਾ ਹੈ। ਉਸ ਦੇ ਜਾਪ ਵਿਚ, ਉਸ ਦੇ ਸ਼ਬਦ ਵਿਚ ਪੰਜ ਦੂਤ ਦੂਰ ਹੋ ਜਾਂਦੇ ਹਨ। ਦੁਬਿਧਾ ਮਿਟਦੀ ਹੈ ਅਤੇ ਸਹਿਜ ਅਵਸਥਾ ਵਿਚ, ਸੱਚੇ ਦੇ ਸਚ ਵਿਚ ਗੁਰਮੁਖ ਸਮਾ ਜਾਂਦਾ ਹੈ।

ਮਾਝ ਮਹਲਾ ੩ ॥ ਸਭ ਘਟ ਆਪੇ ਭੋਗਣਹਾਰਾ ॥ **ਅਲਖੁ ਵਰਤੈ ਅਗਮ ਅਪਾਰਾ** ॥ ਗੁਰ ਕੈ ਸਬਦਿ ਮੇਰਾ ਹਰਿ ਪ੍ਰਭੁ ਧਿਆਇਐ ਸਹਜੇ ਸਚਿ ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਗੁਰ ਸਬਦੁ ਮੰਨਿ ਵਸਾਵਣਿਆ ॥ **ਸਬਦੁ ਸੂਝੈ** ਤਾ **ਮਨ ਸਿਉ ਲੂਝੈ ਮਨਸਾ ਮਾਰਿ ਸਮਾਵਣਿਆ** ॥ ੧ ॥ ਰਹਾਉ ॥ ਪੰਚ ਦੂਤ ਮੁਹਹਿ ਸੰਸਾਰਾ ॥ **ਮਨਮੁਖ ਅੰਧੇ ਸੁਧਿ ਨ ਸਾਰਾ** ॥ ਗੁਰਮੁਖਿ ਹੋਵੈ ਸੁ ਅਪਣਾ ਘਰੁ ਰਾਖੈ ਪੰਚ ਦੂਤ ਸਬਦਿ ਪਚਾਵਣਿਆ ॥ ੨ ॥ ਇਕਿ ਗੁਰਮੁਖਿ ਸਦਾ ਸਚੈ ਰੰਗਿ ਰਾਤੇ ॥ ਸਹਜੇ ਪ੍ਰਭੁ ਸੇਵਹਿ ਅਨਦਿਨੁ ਮਾਤੇ ॥ ਮਿਲਿ ਪ੍ਰੀਤਮ ਸਚੇ ਗੁਣ ਗਾਵਹਿ ਹਰਿ ਦਰਿ ਸੋਭਾ ਪਾਵਣਿਆ ॥ ੩ ॥ **ਏਕਮ ਏਕੈ ਆਪੁ ਉਪਾਇਆ** ॥ **ਦੁਬਿਧਾ ਦੂਜਾ ਤ੍ਰਿਬਿਧਿ ਮਾਇਆ** ॥ ਚਉਥੀ ਪਉੜੀ **ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ** ॥ ੪ ॥ **ਸਭੁ ਹੈ ਸਚਾ ਜੇ ਸਚੇ ਭਾਵੈ** ॥ **ਜਿਨਿ ਸਚੁ ਜਾਤਾ ਸੋ ਸਹਜਿ ਸਮਾਵੈ** ॥ ਗੁਰਮੁਖਿ ਕਰਣੀ ਸਚੇ ਸੇਵਹਿ ਸਾਚੇ ਜਾਇ ਸਮਾਵਣਿਆ ॥ ੫ ॥ ਸਚੇ ਬਾਝਹੁ ਕੋ ਅਵਰੁ ਨ ਦੂਆ ॥ **ਦੂਜੈ ਲਾਗਿ ਜਗੁ ਖਪਿ ਖਪਿ ਮੂਆ** ॥ ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ ॥ ੬ ॥ ਜੀਅ ਜੰਤ ਸਭਿ ਸਰਣਿ ਤੁਮਾਰੀ ॥ ਆਪੇ ਧਰਿ ਦੇਖਹਿ ਕਚੀ ਪਕੀ ਸਾਰੀ ॥

ਅਨਦਿਨੁ ਆਪੇ ਕਾਰ ਕਰਾਏ ਆਪੇ ਮੇਲਿ ਮਿਲਾਵਣਿਆ ॥ ੭ ॥ ਤੂੰ ਆਪੇ ਮੇਲਹਿ **ਵੇਖਹਿ ਹਦੂਰਿ** ॥ ਸਭ ਮਹਿ ਆਪਿ ਰਹਿਆ ਭਰਪੂਰਿ ॥ ਨਾਨਕ ਆਪੇ ਆਪਿ ਵਰਤੈ ਗੁਰਮੁਖਿ ਸੋਝੀ ਪਾਵਣਿਆ ॥ ੮ ॥ ੬ ॥ ੭ ॥

ਅ.ਗ.ਮ.੩, ੧੧੩

**ਅਲਖੁ** a'lakh

**ਅਗਮ ਅਪਾਰਾ** a'gam apārā

**ਸਬਦੁ ਸੂਝੈ** sabad sū̃jɛ

**ਮਨ ਸਿਉ ਲੂਝੈ** man siõ lū̃jɛ

**ਮਨਸਾ ਮਾਰਿ ਸਮਾਵਣਿਆ**
mansā mār samāwṇiā

**ਮਨਮੁਖ ਅੰਧੇ** manmukh ā̃ḍe

**ਸੁਧਿ ਨ ਸਾਰਾ** súd na sārā

**ਏਕਮ ਏਕੈ** ekam ekɛ

**ਆਪੁ ਉਪਾਇਆ** āp upāiā

**ਦੁਬਿਧਾ ਦੂਜਾ** dúbdā dūjā

**ਤ੍ਰਿਬਿਧਿ ਮਾਇਆ** tribíd māiā

**ਗੁਰਮੁਖਿ ਊਚੀ** gurmukh ūčī

**ਸਚੋ ਸਚੁ ਕਮਾਵਣਿਆ**
sačo sač kamāwṇiā

**ਸਭੁ ਹੈ ਸਚਾ** sáb hɛ saččā

**ਜੇ ਸਚੇ ਭਾਵੈ** je sačče pā̀wɛ

**ਜਿਨਿ ਸਚੁ ਜਾਤਾ** jin sač jātā

**ਸੋ ਸਹਜਿ ਸਮਾਵੈ** so sɛ́j samāwɛ

**ਦੂਜੈ ਲਾਗਿ** dūjɛ lāg

**ਜਗੁ ਖਪਿ ਖਪਿ ਮੂਆ**
jag khap khap mūā

**ਵੇਖਹਿ ਹਦੂਰਿ** wekhɛ́ hadūr

**ਅਲਖੁ** – ਜਿਸ ਨੂੰ ਸਮਝ ਨਾ ਸਕੀਏ।

**ਅਲਖੁ ਵਰਤੈ ਅਗਮ ਅਪਾਰਾ** – ਸਾਰੇ ਸਰੀਰਾਂ ਵਿਚ ਵਿਆਪਕ ਹੋ ਕੇ ਪਰਮਾਤਮਾ ਆਪ ਹੀ ਸਾਰੇ ਪਦਾਰਥ ਭੋਗ ਰਿਹਾ ਹੈ, ਫਿਰ ਵੀ ਉਹ ਅਦ੍ਰਿਸਟ ਰੂਪ ਵਿਚ ਮੌਜੂਦ ਹੈ, ਜਿਸ ਨੂੰ ਸਮਝਿਆ ਨਹੀਂ ਜਾ ਸਕਦਾ, ਜਿਸ ਤਕ ਪਹੁੰਚਿਆ ਨਹੀਂ ਜਾ ਸਕਦਾ।

**ਸਬਦੁ ਸੂਝੈ ਤਾ ਮਨ ਸਿਉ ਲੂਝੈ ਮਨਸਾ ਮਾਰਿ**

**ਸਮਾਵਣਿਆ** – ਜੋ ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾਉਂਦਾ ਹੈ, ਜਿਸ ਨੂੰ ਸ਼ਬਦ ਦੀ ਸਮਝ ਆਉਂਦੀ ਹੈ, ਉਹ ਆਪਣੇ ਮਨ ਨਾਲ ਲੜਦਾ ਝਗੜਦਾ ਹੈ ਅਤੇ ਖਾਹਸ਼ਾਂ ਮੁਕਾ ਕੇ ਵਾਹਿਗੁਰੂ ਵਿਚ ਸਮਾ ਜਾਂਦਾ ਹੈ।

**ਮਨਮੁਖ ਅੰਧੇ ਸੁਧਿ ਨ ਸਾਰਾ** – ਪੰਜ ਵਿਕਾਰਾਂ (ਕਾਮ, ਕਰੋਧ, ਲੋਭ, ਮੋਹ, ਹੰਕਾਰ) ਨੇ ਸਾਰੇ ਸੰਸਾਰ ਨੂੰ ਲੁੱਟਿਆ

ਹੋਇਆ ਹੈ, ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਅਤੇ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਮਨੁਖ ਨੂੰ ਨਾ ਹੀ ਅਕਲ ਹੈ ਅਤੇ ਨਾ ਹੀ ਇਸ ਲੁਟ ਦੀ ਖਬਰ ਸਾਰ ਹੈ।

**ਏਕਮ ਏਕੈ ਆਪੁ ਉਪਾਇਆ** – ਪਹਿਲਾਂ ਪ੍ਰਭੂ ਇਕੱਲਾ ਆਪ (ਨਿਰਗੁਣ ਸਰੂਪ) ਸੀ ਅਤੇ ਇਕ ਵਾਹਿਗੁਰੂ ਨੇ ਆਪਣਾ ਆਪ ਪੈਦਾ ਕੀਤਾ।

**ਦੁਬਿਧਾ ਦੂਜਾ ਤ੍ਰਿਬਿਧਿ ਮਾਇਆ** – ਫਿਰ ਪਰਮਾਤਮਾ ਦੋ ਕਿਸਮਾਂ ਵਾਲਾ ਨਿਰਗੁਣ ਅਤੇ ਸਰਗੁਣ ਰੂਪਾਂ ਵਾਲਾ ਬਣ ਗਿਆ, ਦਵੈਤ ਭਾਵ ਪੈਦਾ ਹੋਇਆ ਅਤੇ ਫਿਰ ਤ੍ਰਿਗੁਣੀ ਮਾਇਆ ਪੈਦਾ ਕੀਤੀ – ਰਜ, ਸਤ, ਤਮ। ਮਨੁਖ ਆਮ ਤੌਰ 'ਤੇ ਤਿੰਨਾਂ ਹਾਲਤਾਂ ਵਿਚ ਹੁੰਦੇ ਹਨ। ਗੁੱਸੇ, ਹੰਕਾਰ ਆਦਿ ਵਿਚ ਮਨੁਖ ਅਗਿਆਨੀ ਹੈ। ਉਹ ਉਸ ਵੇਲੇ ਅੰਧੇਰੇ ਵਿਚ ਹੋਣ ਕਰਕੇ ਜੜ ਵਤ ਹੈ। ਉਸ ਅੰਦਰ ਤਾਮਸ ਗੁਣ ਬਹੁਤਾ ਹੈ। ਕਈਆਂ ਵਿਚ ਖਾਹਿਸ਼ਾਂ ਦਾ ਬੜਾ ਜ਼ੋਰ ਹੈ ਅਤੇ ਸੁਖ ਲਈ ਦੌੜਦੇ ਫਿਰਦੇ ਹਨ। ਉਹ ਰਜ ਵਿਚ ਹਨ। ਇਹਨਾਂ ਦੋਹਾਂ ਤੋਂ ਉੱਤੇ ਸਤ ਹੈ, ਜਦੋਂ ਮਨੁਖ ਸੰਸਾਰ ਤੋਂ ਉਪਰਾਮ ਹੋ ਕੇ ਇਕ ਉੱਚੀ ਸ਼ਾਂਤੀ ਆਪਣੇ ਅੰਦਰ ਮਹਿਸੂਸ ਕਰਦਾ ਹੈ, ਸੰਸਾਰ ਦੇ ਟੰਟਿਆਂ ਵਿਚ ਨਹੀਂ ਪੈਂਦਾ। ਇਹਨਾ ਤਿੰਨਾਂ ਤੋਂ ਉਤੇ ਸਹਿਜ ਹੈ।

**ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ** – ਚੌਥੀ ਪੌੜੀ ਗੁਰਮੁਖ ਦੀ ਹੈ, ਸਹਿਜ ਦੀ ਉੱਚੀ ਅਵਸਥਾ ਵਾਹਿਗੁਰੂ ਨੇ ਗੁਰਮੁਖਾਂ ਲਈ ਬਣਾਈ, ਜਿਸ ਵਿਚ ਹੋ ਕੇ ਨਿਰੋਲ ਸਚ ਕਮਾ ਸਕੀਦਾ ਹੈ।

**ਸਭੁ ਹੈ ਸਚਾ ਜੇ ਸਚੇ ਭਾਵੈ** – ਜੇ ਸੱਚੇ ਪਰਮਾਤਮਾ ਨੂੰ ਚੰਗਾ ਲੱਗੇ ਤਾਂ ਉਹ ਮਨੁਖ ਨੂੰ ਅਹਿਸਾਸ ਕਰਾ ਦਿੰਦਾ ਹੈ ਕਿ ਸਭ ਕੁਝ ਸੱਚਾ ਪਰਮਾਤਮਾ ਹੀ ਹੈ, ਉਸ ਤੋਂ ਭਿੰਨ ਕੁਝ ਵੀ ਨਹੀਂ ਹੈ।

**ਜਿਨਿ ਸਚੁ ਜਾਤਾ ਸੋ ਸਹਜਿ ਸਮਾਵੈ** – ਜੋ ਉਸ ਸੱਚੇ ਨਾਮ ਨੂੰ ਸਮਝ ਲੈਂਦਾ ਹੈ, ਉਹ ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ। ਸਹਿਜ ਅਵਸਥਾ ਆਤਮਾ ਦੀ ਉਹ ਹਾਲਤ ਹੈ ਜੋ ਤਿੰਨਾਂ ਗੁਣਾਂ ਤੋਂ ਉੱਚੀ ਅਸਲੀ ਗਿਆਨ ਵਾਲੀ ਹੁੰਦੀ ਹੈ ਜਿਸ ਵਿਚ ਆਤਮਾ ਸ਼ਾਂਤ ਅਤੇ ਅਡੋਲ ਹੋ ਕੇ ਆਪਣੇ ਅਸਲ ਰੂਪ ਵਿਚ ਟਿਕ ਜਾਂਦੀ ਹੈ। ਉਸ ਅਵਸਥਾ ਵਿਚ ਮਨੁਖ ਦਾ ਜੀਵਨ ਇਕ ਕੁਦਰਤੀ ਜੀਵਨ ਹੁੰਦਾ ਹੈ। ਨੇਕੀ ਅਤੇ ਪਿਆਰ ਉਸ ਦੇ ਅੰਦਰੋਂ ਆਪੇ ਫੁਟ-ਫੁਟ ਨਿਕਲਦਾ ਹੈ, ਸਾਰਾ ਜੀਵਨ ਦਿਖਾਵੇ ਤੋਂ ਰਹਿਤ ਹੁੰਦਾ ਹੈ। ਨੇਕੀ ਵਲ ਝੁਕਾਓ ਕਿਸੇ ਹਠ, ਲਾਲਚ ਜਾਂ ਦਬਾਉ ਕਰਕੇ ਨਹੀਂ, ਸੁਤੇ ਹੀ ਸਿਧ ਹੁੰਦਾ ਹੈ।

**ਦੂਜੈ ਲਾਗਿ ਜਗੁ ਖਪਿ ਖਪਿ ਮੂਆ** – ਸੱਚੇ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ। ਦਵੈਤ ਭਾਵ ਵਿਚ ਲੱਗਿਆ ਸਾਰਾ ਜਗਤ ਖਪ ਖਪ ਕੇ ਮਰ ਰਿਹਾ

ਹੈ। ਜੋ ਗੁਰਮੁਖ ਹੁੰਦਾ ਹੈ ਉਹ ਇਕੋ ਪਰਮਾਤਮਾ ਨੂੰ ਜਾਣਦਾ ਹੈ ਅਤੇ ਉਸ ਦੀ ਅਰਾਧਨਾ ਕਰਕੇ ਸੁਖ ਪਾਉਂਦਾ ਹੈ।

**ਵੇਖਹਿ ਹਦੂਰਿ** – ਪਰਮਾਤਮਾ ਆਪ ਹੀ ਆਪਣੇ ਭਗਤਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ਅਤੇ ਆਪਣੀ ਹਜ਼ੂਰੀ ਵਿਚ ਉਹਨਾਂ ਉਤੇ ਕਿਰਪਾ ਦ੍ਰਿਸ਼ਟੀ ਰੱਖਦਾ ਹੈ।

**ਅਲਗਰਜ** algaraj

ਵਿਸ਼ੇਸ਼ਣ

ਬੇਪ੍ਰਵਾਹ, ਗੈਰ-ਜਿਮੇਂਵਾਰ

**ਅਲਗਰਜੇ ਹੀਰੇ ਨੀ ਤੂੰ ਪੰਛੀ ਰੱਖੇ ਕੁਆਰੇ**

algarje hīre nī tū̃ pāčhī rakkhe kuàre

ਪਰਵਾਹ ਨਾ ਕਰਨ ਵਾਲੀ ਹੀਰ ਨੂੰ ਰਾਂਝਾ ਆਖਦਾ ਹੈ ਕਿ ਤੇਰੇ ਲਾਰਿਆਂ ਕਰਕੇ ਉਹ ਕੁਆਰਾ ਰਹਿ ਗਿਆ ਹੈ। ਉਸ ਦੀਆਂ ਮੱਝਾਂ ਦਾ ਪਾਲੀ ਬਣ ਗਿਆ ਹੈ। ਪਰ ਹੀਰ ਨੇ ਝੂਠੇ ਲਾਰੇ ਲਾ ਰੱਖੇ ਹਨ। ਅਖੀਰ ਇਹਨਾਂ ਲਾਰਿਆਂ ਤੋਂ ਉਕਤਾ ਕੇ ਰਾਂਝਾ ਕਹਿੰਦਾ ਹੈ ਉਹ (ਹੀਰ) ਕਿ ਆਪਣੀਆਂ ਮੱਝਾਂ-ਲਵੇਰੀਆਂ ਨੂੰ ਸਾਂਭ ਲਵੇ।

ਸੁਣ ਹੀਰੇ ਨੀ ਗੜ੍ਹਕੇ ਬਿਜਲੀ,
ਲਿਸ਼ਕਣ ਤਾਰੇ।
ਕੋਈ **ਨਾਗਾਂ ਡੰਗ ਸੁਆਰੇ** ਨੀ।
ਲਾਡਲੀਏ ਅਲਗਰਜੇ ਹੀਰੇ।
ਨੀ ਤੂੰ ਪੰਛੀ ਰੱਖੇ ਕੁਆਰੇ ਨੀ।
ਸੁਣ ਨੀ ਹੀਰੇ।
**ਬਾਰਾਂ ਤਾਂ ਬਰਸਾਂ ਤੇਰੀਆਂ,**
**ਮੱਝੀਆਂ ਦਾ ਪਾਲੀ**,
**ਤੂੰ ਲਾਏ ਝੂਠੇ ਲਾਰੇ** ਨੀ।
ਲਾਡਲੀਏ ਅਲਗਰਜੇ ਹੀਰੇ।
ਨੀ ਤੂੰ ਪੰਛੀ ਰੱਖੇ ਕੁਆਰੇ ਨੀ।
ਸੁਣ ਹੀਰੇ ਨੀ। ਆਹ ਲੈ ਆਪਣੀਆਂ ਮੱਝੀਆਂ ਲਵੇਰੀਆਂ,
ਕੋਈ ਕੀਲੇ ਪਏ ਪਲਿਆਰੇ ਨੀ।
**ਲਾਡਲੀਏ ਅਲਗਰਜੇ ਹੀਰੇ**!
ਨੀ **ਤੂੰ ਪੰਛੀ ਰੱਖੇ ਕੁਆਰੇ** ਨੀ।

ਬੋਲ ਪੰਜਾਬਣ ਦੇ, I, ੫੮

ਅਲਗਰਜ algaraj

ਅਲਗਰਜੇ ਹੀਰੇ ਨੀ ਤੂੰ ਪੰਛੀ ਰੱਖੇ ਕੁਆਰੇ
algarje hīre nī tū̃ pāčhī rakkhe kuāre

ਨਾਗਾਂ ਡੰਗ ਸੁਆਰੇ nāgā̃ ḍāg suāre

ਬਾਰਾਂ ਤਾਂ ਬਰਸਾਂ ਤੇਰੀਆਂ
bārā̃ tā̃ barsā̃ terīā̃

ਮੱਝੀਆਂ ਦਾ ਪਾਲੀ májīā̃ dā paḷī

ਤੂੰ ਲਾਏ ਝੂਠੇ ਲਾਰੇ tū̃ lāe čūṭhe lāre

**ਅਲਗਰਜ** algarj

ਵਿਸ਼ੇਸ਼ਣ

ਬੇਪਰਵਾਹ, ਮੁਕਤ

**ਅਲਗਰਜ ਜਿਹੀ ਕੁੜੀ** algarj jihī kuṛī

ਚੜ੍ਹਦੀ ਜਵਾਨੀ ਸਮੇਂ ਕੁੜੀ ਦਾ ਸੁਭਾ ਬੇਪਰਵਾਹ ਅਥਰਾ ਅਤੇ ਅਲਗਰਜ ਹੁੰਦਾ ਹੈ। ਉਸਦੇ ਮੂੰਹ ਵਿਚੋਂ ਸੁੱਤੇ-ਸਿਧ ਗੀਤ ਪੰਛੀ ਦੇ ਖੰਭਾਂ ਵਾਂਗ ਫੜ-ਫੜਾਉਂਦੇ ਰਹਿੰਦੇ ਹਨ। ਉਹ ਕਾਵਾਂ ਹਥ ਮਾਹੀ ਨੂੰ ਸੁਨੇਹੇ ਭੇਜਦੀ ਰਹਿੰਦੀ ਹੈ। ਬੁਲਬੁਲ ਵਾਂਗ ਦਿਲ ਦੇ ਰਾਂਝਣ ਦੇ ਗੀਤ ਗਾਉਂਦੀ ਰਹਿੰਦੀ ਹੈ।

ਇਕ **ਅਲਗਰਜ ਜਿਹੀ ਕੁੜੀ** ਦੇ ਇਹ ਲਫਜ਼ ਮੇਰੇ ਕੰਨਾਂ ਤਕ ਪੁਜਦਿਆਂ ਹੀ, ਦੂਜੀ ਕੁੜੀ ਦੇ ਮੂੰਹੋਂ ਨਿਕਲਿਆ ਗੀਤ, ਆਪਣੇ ਖੰਭ ਫੜ-ਫੜਾਉਂਦਾ ਉਡਦੇ ਪੰਛੀ ਵਾਂਗ ਸਿਰ ਉੱਤੋ ਦੀ ਲੰਘਦਾ ਮਾਲੂਮ ਹੋਇਆ।

**ਇਸ ਦੇਸ਼ ਦਾ ਚੰਦਰਾ ਪਾਣੀ,**
**ਚੰਦਰੀ ਜਿਹੀ ਇਹ ਥਾਂ।**
**ਛਾਵੇਂ ਬਹਿ ਕੇ ਕੱਤਣ ਲੱਗੀ,**
**ਮੇਰੀ ਚੂੰਡੀ ਲੈ ਗਿਆ ਕਾਂ।**
ਕਾਂਵਾਂ ਕਾਵਾਂ ਚੂੰਡੀ ਦੇ ਜਾਹ,
ਲੈ ਕੇ ਰਬ ਦਾ ਨਾਂ।
ਚੂੰਡੀ ਤੇਰੀ ਤਾਂ ਦੇਊਂ ਹੀਰੇ,
ਜੇ ਦੱਸੇ ਮਾਹੀ ਦਾ ਨਾਂ।
**ਜੇਹੜਾ ਮੇਰੇ ਦਿਲ ਦਾ ਵਾਲੀ,**
**ਰਾਂਝਾ ਉਹਦਾ ਨਾਂ।**
ਚੂੰਡੀ ਦੇ ਜਾ ਵੇ! ਮੈਂ ਬੁਲਬੁਲ ਤੂੰ ਕਾਂ।

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੨੪੭

**ਅਲਗਰਜ** algarj

**ਅਲਗਰਜ ਜਿਹੀ ਕੁੜੀ** algarj jihī kuṛī

**ਇਸ ਦੇਸ਼ ਦਾ ਚੰਦਰਾ ਪਾਣੀ**
is deš dā čãdrā pāṇī

**ਚੰਦਰੀ ਜਿਹੀ ਇਹ ਥਾਂ** čãdrī jihī é thā̃

**ਛਾਵੇਂ ਬਹਿ ਕੇ ਕੱਤਣ ਲੱਗੀ**
čhāwẽ bɛ́ ke kattaṇ laggī

**ਮੇਰੀ ਚੂੰਡੀ ਲੈ ਗਿਆ ਕਾਂ**
meṛī čũḍī lɛ giā kā̃

**ਜੇਹੜਾ ਮੇਰੇ ਦਿਲ ਦਾ ਵਾਲੀ ਰਾਂਝਾ ਉਹਦਾ ਨਾਂ**
jéṛā mere dil dā wālī rā̃́jā ódā nā̃

**ਅਲਫ਼** alf
ਨਾਂਵ ਪੁਲਿੰਗ
ਅੱਲਾਹ ਦਾ ਸੰਕੇਤ, ਅੱਲਾਹ, ਰੱਬ;
ਅਰਬੀ-ਫ਼ਾਰਸੀ ਵਰਨਮਾਲਾ ਦਾ ਪਹਿਲਾ ਅਖਰ

**ਅਲਫ਼ ਇਕੋ ਹਰਫ਼ ਨਾਮ ਰਾਂਝਾ**
alf ikko harf nām rā̃́jā

ਕਵੀ ਆਖਦਾ ਹੈ ਕਿ ਅਲਿਫ਼ (ਅੱਲਾਹ) ਰਾਂਝੇ ਦਾ ਪ੍ਰਤੀਕ ਹੈ ਅਤੇ ਇਸ ਨੇ ਸਾਨੂੰ ਇਸ਼ਕ ਦਾ ਸਬਕ (ਪਾਠ) ਪੜ੍ਹਾਇਆ ਹੈ। ਬੇ ਤੇ (ਅਰਬੀ ਫ਼ਾਰਸੀ ਵਰਨਮਾਲਾ ਦੇ ਅਲਿਫ਼ ਤੋਂ ਅਗਲੇਰੇ ਦੋ ਅੱਖਰ) ਆਦਿਕ ਹੋਰ ਅੱਖਰ ਵੀ ਵੇਖੇ ਹਨ ਪਰ ਰੂਹਾਨੀਅਤ ਦੀ ਦਾਤ ਸਾਨੂੰ ਅਲਿਫ਼ (ਅੱਲਾਹ) ਤੋਂ ਹੀ ਹਾਸਲ ਹੋਈ ਹੈ। ਸਾਨੂੰ ਹਰ ਅੱਖਰ ਵਿਚ ਮਹਿਬੂਬ ਹੀ ਵਿਖਾਈ ਦੇ ਰਿਹਾ ਹੈ। ਅਸੀਂ ਯਾਰ ਦਾ ਹਰਫ਼ ਅਰਥਾਤ ਇਕੋ ਅਲਿਫ਼

(ਅੱਲਾਹ) ਯਾਦ ਕੀਤਾ ਹੈ ਅਤ ਫਿਰ ਇਸ ਨੂੰ ਪੱਕਾ ਕਰ ਲਿਆ ਹੈ। ਇਥੇ ਉਲਫ਼ਤ ਤੋਂ ਭਾਵ ਪਿਆਰ, ਮੁਹੱਬਤ ਹੈ। ਹਰਫ਼ ਤੋਂ ਭਾਵ ਹੈ ਅੱਖਰ।

> **ਅਲਫ਼ ਇਕੋ ਹਰਫ਼ ਨਾਮ ਰਾਂਝਾ**
> ਸਾਨੂੰ **ਇਸ਼ਕ ਦਾ ਸਬਕ** ਪੜ੍ਹਾਇਆ ਈ।
> **'ਬੇ' 'ਤੇ' ਬਥੇਰੜੇ ਹਰਫ਼ ਡਿਠੇ**
> **ਕੁਝ ਅਲਫ਼ ਦੀ ਉਲਫਤੋਂ ਪਾਇਆ ਈ**।
> **ਸਰਫ਼ ਤਰਫ਼ ਡਿੱਠਾ ਹਰ ਹਰਫ਼ ਅੰਦਰ**
> **ਸਿਰਫ਼ ਸਰਫ਼ ਮਾਹੀ ਨਜ਼ਰ ਆਇਆ ਈ**।
> ਇਕੋ 'ਬੂਟਿਆ' ਲਿਖਿਆ ਲੇਖ ਵਿਚੋਂ
> **ਹਰਫ਼ ਯਾਰ ਦਾ ਯਾਦ ਪਕਾਇਆ ਈ**।

ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੧੫

ਅਲਫ਼ alf

ਅਲਫ਼ ਇਕੋ ਹਰਫ਼ ਨਾਮ ਰਾਂਝਾ
alf ikko harf nām rā̃jā

ਸਾਨੂੰ ਇਸ਼ਕ ਦਾ ਸਬਕ ਪੜ੍ਹਾਇਆ ਈ
sānū̃ išq dā sabk paṛāiā ī

'ਬੇ' 'ਤੇ' ਬਥੇਰੜੇ ਹਰਫ਼ ਡਿਠੇ
be te btherṛe harf diṭṭhe

ਕੁਝ ਅਲਫ਼ ਦੀ ਉਲਫਤੋਂ ਪਾਇਆ ਈ
kúj alf dī ulftõ pāiā ī

ਸਰਫ਼ ਤਰਫ਼ ਡਿੱਠਾ ਹਰ ਹਰਫ਼ ਅੰਦਰ
sarf tarf ḍiṭṭhā har harf ãdar

ਸਿਰਫ਼ ਸਰਫ਼ ਮਾਹੀ ਨਜ਼ਰ ਆਇਆ ਈ
siraf sarf māhī nazar āiā ī

ਹਰਫ਼ ਯਾਰ ਦਾ ਯਾਦ ਪਕਾਇਆ ਈ
harf yār dā yād pakāiā ī

**ਅਲਫ਼ ਦਾ ਆਪ ਏ ਅਲਫ਼ ਸਾਨੀ**
alf dā āp e alf sānī

ਅਲਫ਼/ਅਲਿਫ਼ ਭਾਵ ਅੱਲਾਹ ਦੇ ਸਮਾਨ ਹੋਰ ਕੋਈ ਦੂਸਰਾ ਨਹੀਂ ਹੈ। ਉਸਦੀ ਜਾਤ ਅਦੁੱਤੀ ਅਤੇ ਬੇਮਿਸਾਲ ਹੈ (ਜਿਵੇਂ ਚੋਲੇ ਦੇ ਵਿਚ ਫ਼ਕੀਰ ਦਾ ਜਿਸਮ ਹੁੰਦਾ ਹੈ ਉਸੇ ਤਰ੍ਹਾਂ ਅਲਿਫ਼ ਵਿਚ ਉਲਫ਼ਤ (ਮੁਹੱਬਤ) ਵਿਦਮਾਨ ਹੈ। ਇਸੇ ਤਰ੍ਹਾਂ ਅੱਲਾਹ ਆਪ ਹੀ ਆਪਣੇ ਆਪ ਨੂੰ ਪਿਆਰ ਕਰਨ ਵਾਲਾ ਹੈ)। ਜੋ ਵਿਅਕਤੀ ਆਪਣੀ ਜਾਤ/ਖ਼ੁਦੀ ਨੂੰ ਅੱਲਾਹ ਦੀ ਜਾਤ ਵਿਚ ਫ਼ਨਾਹ (ਖ਼ਤਮ, ਨਾਸ) ਕਰ ਦਿੰਦਾ ਹੈ ਉਸ ਉੱਤੇ ਸਾਰੇ ਰਹੱਸ ਪਰਗਟ ਹੋ ਜਾਂਦੇ ਹਨ ਭਾਵ ਦੀਨ ਅਤੇ ਦੁਨੀਆਂ ਦੇ ਗੁਪਤ ਭੇਦਾਂ ਤੋਂ ਉਹ ਜਾਣੂੰ ਹੋ ਜਾਂਦਾ ਹੈ। ਇਥੇ ਸਾਨੀ ਤੋਂ ਭਾਵ ਹੈ ਦੂਸਰਾ। **ਅਲਫ਼ ਦਾ ਆਪ ਏ ਅਲਫ਼ ਸਾਨੀ** ਤੋਂ ਭਾਵ ਅੱਲਾਹ ਵਰਗਾ ਦੂਸਰਾ ਆਪ ਅੱਲਾਹ ਹੀ ਹੈ ਅਰਥਾਤ ਅੱਲਾਹ ਵਰਗਾ ਹੋਰ ਕੋਈ ਨਹੀਂ ਹੈ। ਲਾਸਾਨੀ ਦਾ ਅਰਥ ਹੈ ਅਦੁੱਤੀ, ਬੇਮਿਸਾਲ। ਕਾਮਤ ਤੋਂ ਭਾਵ ਹੈ ਕੱਦ, ਜਿਸਮ। ਅਲਫ਼ੀ ਤੋਂ ਭਾਵ ਹੈ ਫ਼ਕੀਰਾਂ ਦਾ ਚੋਲਾ ਜਿਸ ਦੇ ਬਾਹਾਂ ਨਹੀਂ ਹੁੰਦੀਆਂ। ਤਲਫ਼ ਕਰਨਾ ਤੋਂ ਭਾਵ ਹੈ ਫ਼ਨਾਹ ਜਾਂ ਨਾਸ

ਕਰਨਾ। ਅਲਫ਼ੋਂ ਬੇ ਤਕ ਤੋਂ ਭਾਵ ਹੈ ਸਾਰੇ, ਸਭ ਕੁਝ। ਮਹਿਰਮ ਤੋਂ ਭਾਵ ਹੈ ਵਾਕਫ਼, ਜਾਣੂੰ ਅਤੇ ਇਸਰਾਰ ਤੋਂ ਭਾਵ ਹੈ ਰਹੱਸ ਅਥਵਾ ਗੁਪਤ ਭੇਦ।

**ਅਲਫ਼ ਅਲਫ਼ ਦਾ ਆਪ ਏ**
**ਅਲਫ਼ ਸਾਨੀ**
**ਅਲਫ਼ ਲਾਸਾਨੀ ਸਰਕਾਰ ਦਾ**
**ਏ।**
**ਕਾਮਤ ਅਲਫ਼ ਅਲਫ਼ੀ ਉਲਫ਼ਤ**
**ਅਲਫ਼ ਅੰਦਰ**
ਪਿਆਰ ਅਲਫ਼ ਨੂੰ ਅਰਫ਼ ਚਿਤਾਰਦਾ
ਏ।
**ਜਿਸ ਅਲਫ਼ ਅੰਦਰ ਹਸਤੀ ਤਲਫ਼**
**ਕੀਤੀ**
**ਅਲਫ਼ੋ ਬੇ ਤਕ ਮਹਿਰਮ ਇਸਰਾਰ**
**ਦਾ ਏ।**
ਦਾਇਮ ਬੇ ਕਾਲਜੇ **ਬਿਸਮਿੱਲਾ**
ਅਲਫ਼ ਤੀਰ ਸਿੱਧਾ ਅਲਫ਼ ਮਾਰਦਾ
ਏ।

ਇਕਬਾਲ ਦਾਇਮ, ਸੀਹਰਫੀ, ੫੨੫

ਅਲਫ਼ alf

ਅਲਫ਼ ਦਾ ਆਪ ਏ ਅਲਫ਼ ਸਾਨੀ
alf dā āp e alf sānī

ਅਲਫ਼ ਲਾਸਾਨੀ ਸਰਕਾਰ ਦਾ ਏ
alf lāsānī sarkār dā e

ਕਾਮਤ ਅਲਫ਼ ਅਲਫ਼ੀ ਉਲਫ਼ਤ ਅਲਫ਼ ਅੰਦਰ
kāmat alf alfī ulfat alf ãdar

ਜਿਸ ਅਲਫ਼ ਅੰਦਰ ਹਸਤੀ ਤਲਫ਼ ਕੀਤੀ
jis alf ãdar hastī talf kītī

ਅਲਫ਼ੋ ਬੇ ਤਕ ਮਹਿਰਮ ਇਸਰਾਰ ਦਾ ਏ
alfo be tak mɛ́ram isrār dā e

ਬਿਸਮਿੱਲਾ bismillā

**ਇਕ ਅਲਫ ਪੜ੍ਹੋ ਛੁਟਕਾਰਾ ਏ**
ik alf pa̗ṛo čhuṭkarā e

ਇਕ ਅਲਫ ਪੜ੍ਹੋ ਭਾਵ ਇਲ ਅੱਲਾ ਦੀ ਗੱਲ ਕਰੋ ਤਾਂ ਮੁਕਤੀ ਮਿਲ ਜਾਏਗੀ।ਬਹੁਤ ਸਾਰੀਆਂ ਕਿਤਾਬਾਂ ਪੜਨ ਦੀ ਕੋਈ ਲੋੜ ਨਹੀਂ ਅਤੇ ਫੌਕੀ ਵਿਦਵਤਾ ਦਾ ਰੋਹਬ ਮਾਰਨ ਦੀ ਕੀ ਲੋੜ ਹੈ,ਇਸ ਨਾਲ ਤਾਂ ਅਜ਼ਾਬ, ਦੁੱਖ ਮੁਸੀਬਤਾਂ ਹੀ ਪੈਂਦੀਆਂ ਹਨ।ਇਸ ਦੁਨੀਆਂ ਤੇ ਜੱਲਾਦਾਂ ਵਾਂਗੂੰ ਰੂਪ ਧਾਰਨਾ ਛੱਡ ਕੇ ਆਉਣ ਵਾਲੇ ਮੁਸ਼ਕਿਲ ਸਮੇਂ ਲਈ ਚੇਤਨ ਹੋਣਾ ਚਾਹੀਦਾ ਹੈ।

**ਇਕ ਅਲਫ ਪੜ੍ਹੋ ਛੁਟਕਾਰਾ ਏ।**
**ਇਕ ਅਲਫੋਂ ਦੋ ਤਿੰਨ ਚਾਰ ਹੋਏ,**
**ਫਿਰ ਲੱਖ ਕਰੋੜ ਹਜ਼ਾਰ ਹੋਏ।**
**ਫਿਰ ਉਥੋਂ ਬਾਝੋਂ ਸੁਮਾਰ ਹੋਏ,**
**ਇਕ ਅਲਫ ਦਾ ਨੁਕਤਾ ਨਿਆਰਾ**
**ਏ,**
**ਕਿਉਂ ਪੜ੍ਹਨਾ ਏ ਗੱਡ ਕਿਤਾਬਾਂ**
**ਦੀ,**
**ਸਿਰ ਚਾਨਾ ਏਂ ਪੰਡ ਅਜ਼ਾਬਾਂ ਦੀ।**
**ਹੁਣ ਹੋਇਉਂ ਸ਼ਕਲ ਜਲਾਦਾਂ ਦੀ,**
**ਅੱਗੇ ਪੈਂਡਾ ਮੁਸ਼ਕਲ ਭਾਰਾ ਏ,**

ਇਕ ਅਲਫ ਪੜ੍ਹੋ ਛੁਟਕਾਰਾ ਏ।

ਬੁੱਲੇ ਸ਼ਾਹ, ੧੧-੧੨

**ਅਲਫ** alf

**ਇਕ ਅਲਫ ਪੜ੍ਹੋ ਛੁਟਕਾਰਾ ਏ**
ik alf páṛo čhuṭkārā e

**ਇਕ ਅਲਫੋਂ ਦੋ ਤਿੰਨ ਚਾਰ ਹੋਏ**
ik alfõ do tĩn čār hoe

**ਫਿਰ ਲੱਖ ਕਰੋੜ ਹਜ਼ਾਰ ਹੋਏ**
phir lakh kroṛ hazār hoe

**ਫਿਰ ਉਥੋਂ ਬਾਝੋਂ ਸੁਮਾਰ ਹੋਏ**
phir uthõ bájõ sumār hoe

**ਇਕ ਅਲਫ ਦਾ ਨੁਕਤਾ ਨਿਆਰਾ ਏ**
ik alf dā nuktā niārā e

**ਕਿਉਂ ਪੜ੍ਹਨਾ ਏ ਗੱਡ ਕਿਤਾਬਾਂ ਦੀ**
kiõ páṛnā e gaḍ kitābā̃ dī

**ਸਿਰ ਚਾਨਾ ਏਂ ਪੰਡ ਅਜ਼ਾਬਾਂ ਦੀ**
sir čānā ẽ pā̃ḍ azabā dī

**ਹੁਣ ਹੋਇਉਂ ਸ਼ਕਲ ਜਲਾਦਾਂ ਦੀ**
huṇ hoiõ šakl jlādā̃ dī

**ਅਲੂਫਾ** alūfā
ਵਿਸ਼ੇਸ਼ਣ
ਥੋੜਾ, ਤੁਛ, ਰੁੱਖਾ ਮਿੱਸਾ

**ਅਰੁ ਜੋ ਕਿਛੁ ਅਲੂਫਾ ਗੁਰੂ ਨਾਨਕ ਜੋਗੁ ਮਿਲੇ**
ar jo kičh alūfā gurū nānak jog mile

ਗੁਰੂ ਨਾਨਕ ਨੂੰ ਜੋ ਰਸਦ ਮਿਲੇ ਉਹ ਆਪ ਖਾਵੇ ਅਤੇ ਵਾਧੂ ਪਰਮਾਤਮਾ ਦੇ ਨਾਂ ਤੇ ਖਰਚੇ ਅਤੇ ਰੋਜ਼ ਰਾਤ ਨੂੰ ਕੀਰਤਨ ਹੋਵੇ। ਬਾਅਦ ਵਿਚ ਮਰਦਾਨਾ ਡੂੰਮ ਮਰਾਸੀ ਤਲਵੰਡੀ ਤੋਂ ਆ ਕੇ ਗੁਰੂ ਨਾਨਕ ਕੋਲ ਰਹਿਣ ਲੱਗ ਪਿਆ। ਜੋ ਹੋਰ ਵੀ ਪਿੱਛੋਂ ਉਹਨਾਂ ਕੋਲ ਆਉਂਦੇ, ਉਹਨਾਂ ਨੂੰ ਨਾਲ ਮਿਲਾ ਕੇ ਰਲ ਮਿਲ ਕੇ ਰੁੱਖਾ ਮਿੱਸਾ ਖਾ ਲੈਂਦੇ। ਗੁਰੂ ਨਾਨਕ ਦੀ ਮਿਹਰ ਸਦਕਾ ਸਾਰੇ ਖੁਸ਼ ਰਹਿਣ ਲਗ ਪਏ। ਪਹਿਰ ਰਾਤ ਰਹਿੰਦੀ ਅੰਮ੍ਰਿਤ ਵੇਲੇ ਬਾਬਾ ਦਰਿਆ ਉੱਤੇ ਜਾ ਕੇ ਇਸ਼ਨਾਨ ਕਰਦਾ।

**ਅਰੁ ਜੋ ਕਿਛੁ ਅਲੂਫਾ ਗੁਰੂ ਨਾਨਕ ਜੋਗੁ ਮਿਲੇ**, ਖਾਵੈ ਸੋ ਖਾਵੈ, **ਹੋਰੁ ਪਰਮੇਸਰ ਕੈ ਅਰਥਿ ਦੇਵੈ**। ਅਤੇ **ਨਿਤਾਪ੍ਰਤਿ** ਰਾਤਿ ਕਉ ਕੀਰਤਨੁ ਹੋਵੈ। ਪਿਛੋਂ ਮਰਦਾਨਾ ਡੂਮੁ ਆਇਆ। ਤਲਵੰਡੀਓਂ ਆਇ ਬਾਬੇ ਨਾਲਿ ਟਿਕਿਆ। ਅਰੁ ਜੁ ਹੋਰੁ ਪਿਛੋ ਆਵਨਿ: ਤਿਨਾ ਜੋਗੁ ਖਾਨ ਤਾਈ ਮਿਲਾਇ ਕਰ **ਅਲੂਫਾ ਕਰਾਇ ਦੇਵੇ**, ਸਭ ਰੋਟੀਆਂ ਖਾਵਨਿ। ਗੁਰੂ ਨਾਨਕ ਕੈ ਪ੍ਰਸਾਦਿ ਸਭਿ ਖੁਸੀ ਹੋਏ। ਅਰੁ ਜਾਂ **ਬਾਬੇ ਦੀ ਰਸੋਈ ਹੋਵੈ**, ਤਾਂ ਸਭ

ਆਇ ਬਹਿਨਿ ਅਤੇ ਰਾਤਿ ਨੂੰ **ਨਿਤਾਪ੍ਰਤਿ ਕੀਰਤਨੁ ਹੋਵੈ**। ਅਰੁ ਜਿਥੈ **ਪਹਰੁ ਰਾਤਿ ਰਹੈ**

ਤਿਥੈ ਬਾਬਾ ਦਰੀਆਇ ਜਾਵੇ ਇਸਨਾਨੁ ਕਰਣਿ।

ਪੁਰਾਤਨ ਜਨਮ ਸਾਖੀ, ੩੩

ਅਲੂਫਾ alūfā

ਅਰੁ ਜੋ ਕਿਛੁ ਅਲੂਫਾ ਗੁਰੂ ਨਾਨਕ ਜੋਗੁ ਮਿਲੇ
ar jo kič alūfā gurū nānak jog mile

ਹੋਰੁ ਪਰਮੇਸਰ ਕੈ ਅਰਥਿ ਦੇਵੈ
hor parmesar kɛ arth dewɛ

ਨਿਤਾਪ੍ਰਤਿ nitāpratī

ਅਲੂਫਾ ਕਰਾਇ ਦੇਵੇ
alūfā krāe dewe

ਬਾਬੇ ਦੀ ਰਸੋਈ ਹੋਵੈ
bābe dī rasoī howɛ

ਨਿਤਾਪ੍ਰਤਿ ਕੀਰਤਨੁ ਹੋਵੈ
nitāpratī kīrtan howɛ

ਪਹਰੁ ਰਾਤਿ ਰਹੈ pér rāt rahɛ

**ਅਲਬਤਿ ਜਾਣਾ** albat jāṇā
ਕਿਰਿਆ
ਜਰੂਰੀ ਜਾਣਾ, ਅਵੱਸ਼ ਹੀ ਜਾਣਾ

**ਸਾਹਦੜੇ ਘਰ ਅਲਬਤਿ ਜਾਣਾ**
sā́dṛe kàr albat jāṇā

ਮਨੁਖ ਰਾਤ ਸੌਂ ਕੇ ਅਤੇ ਦਿਨ ਘੁੰਮ ਫਿਰ ਕੇ,ਖੇਢ ਕੇ ਗੁਜ਼ਾਰ ਦਿੰਦਾ ਹੈ। ਪਰ ਇਸ ਦੀ ਥਾਂ ਉਸ ਨੂੰ ਨਾਮ ਸਿਮਰਨ ਕਰਨਾ ਚਾਹੀਦਾ ਹੈ ਕਿਉਂਕਿ ਇਹ ਸੰਸਾਰ ਪੇਕੇ ਦੀ ਨਿਆਈਂ ਹੈ। ਮਨੁਖ ਨੇ ਇੱਥੇ ਥੋੜਾ ਸਮਾਂ ਹੀ ਰਹਿਣਾ ਹੈ। ਮੌਤ ਦੇ ਸਾਹੇ ਦੇ ਮੁਕਲਾਵੇ ਵਿਚ ਜਾਣਾ ਹੀ ਜਾਣਾ ਹੈ। ਇਥੇ ਆਉਣਾ ਸਿਰਫ ਇਕ ਵਾਰ ਹੀ ਹੈ ਅਤੇ ਮੌਤ ਵੀ ਅਵੱਸ਼ ਹੋਣੀ ਹੈ। ਇਹੀ ਅਟੱਲ ਸਚਾਈ ਹੈ।

**ਰਾਤੀ ਸਵੇਂ ਦਿਹੇਂ ਫਿਰਦੀ ਵਤੇਂ,**
**ਤੇਰਾ ਖੇਢਣ ਨਾਲ ਬਪਾਰ ਜਿੰਦੂ।**
**ਕਦੀ ਉਠ ਰਾਮ ਸਮਾਰ ਜਿੰਦੂ।**
**ਸਾਹਦੜੇ ਘਰ ਅਲਬਤਿ ਜਾਣਾ,**
**ਪੇਈਅੜੇ ਦਿਨ ਚਾਰ ਜਿੰਦੂ।**
**ਅਜਿ ਤੇਰੇ ਮੁਕਲਾਊ ਆਇ,**
**ਰਹਿਏ ਨਾ ਕੋਈ ਬਿਚਾਰ ਜਿੰਦੂ।**
**ਕਹੈ ਹੁਸੈਨ ਫਕੀਰ ਸਾਈ ਦਾ,**
**ਆਵਣ ਏਹੀ ਵਾਰ ਜਿੰਦੂ।**

ਸ਼ਾਹ ਹੁਸੈਨ, ੧੩੬

ਅਲਬਤਿ ਜਾਣਾ albat jāṇā

ਸਾਹਦੜੇ ਘਰ ਅਲਬਤਿ ਜਾਣਾ
sā́dṛe kàr albat jāṇā

ਰਾਤੀ ਸਵੇਂ ਦਿਹੇਂ ਫਿਰਦੀ ਵਤੇਂ
rātī sawẽ dihẽ phirdī wattẽ

ਤੇਰਾ ਖੇਢਣ ਨਾਲ ਬਪਾਰ ਜਿੰਦੂ
terā khéḍaṇ nāḷ bapār jĩdū

ਕਦੀ ਉਠ ਰਾਮ ਸਮਾਰ ਜਿੰਦੂ
kadī uṭh rām smār jĩdū

ਪੇਈਅੜੇ ਦਿਨ ਚਾਰ ਜਿੰਦੂ
peīaṛe din čār jĩdū

ਅਜਿ ਤੇਰੇ ਮੁਕਲਾਊ ਆਇ
aj tere muklāū āe
ਰਹਿਏ ਨਾ ਕੋਈ ਬਿਚਾਰ ਜਿੰਦੂ
rahe nā koī bičār jĩdū
ਕਹੈ ਹੁਸੈਨ ਫਕੀਰ ਸਾਈ ਦਾ ਆਵਣ ਏਹੀ ਵਾਰ ਜਿੰਦੂ
kahɛ husɛn phakīr sāī dā āwaṇ ehī wār jĩdū

**ਅਲਬੇਲੀ** albelī
ਵਿਸ਼ੇਸ਼ਣ
ਬੇਪ੍ਰਵਾਹ, ਮਸਤ

**ਅਲਬੇਲੀ ਕਿਉਂ ਕੱਤੇ** albelī kiõ katte

ਰੱਬੀ ਮਸਤ ਵਿਅਕਤੀ ਨੂੰ ਕੱਤਣ ਭਾਵ ਕਾਰ ਵਿਹਾਰ ਦੀ ਕੀ ਲੋੜ ਹੈ। ਜਦੋਂ ਪ੍ਰਭੂ ਪਿਆਰ ਹੋ ਜਾਂਦਾ ਹੈ ਤਾਂ ਮਸਲਾਹਤ ਭਾਵ ਧਾਰਮਿਕ ਰਹੁ ਰੀਤਾਂ ਨਿਭਾਹੁਣ ਦੀ ਜ਼ਰੂਰਤ ਨਹੀਂ ਰਹਿੰਦੀ ਫਿਰ ਤਾਂ ਦੀਵਾਨਗੀ ਵਿਚ ਗ੍ਰਸਤ ਵਿਅਕਤੀ ਨੂੰ ਚਰਖਾ ਕਤਣ ਭਾਵ ਕੰਮ-ਅਮਲ ਕਰਨ ਦੀ ਲੋੜ ਨਹੀਂ ਰਹਿੰਦੀ। ਖ਼ੁਦਾ ਨਾਲ ਪਰੀਤ ਤਾਂ ਮੁੱਢ ਤੋਂ ਹੀ ਹੈ ਭਾਵੇਂ ਉਹਦੋਂ ਅਜੇ ਛੱਤੇ ਨਹੀਂ ਸਨ ਆਏ ਭਾਵ ਜਵਾਨੀ ਨਹੀਂ ਸੀ ਆਈ।

> ਵੋ ਯਾਰ ਜਿਨ੍ਹਾਂ ਨੂੰ
> **ਇਸ਼ਕ ਤਿਨ੍ਹਾਂ ਨੂੰ ਕੱਤਣ ਕੇਹੀ**,
> **ਅਲਬੇਲੀ ਕਿਉਂ ਕੱਤੇ।**
> **ਲੱਗਾ ਇਸ਼ਕ ਚੁੱਕੀ ਮਸਲਾਹਤ**,
> **ਬਿਸਰੀਆਂ ਪੰਜੇ ਸੁੱਤੇ।**
> **ਘਾਇਲੁ ਮਾਇਲੁ ਫਿਰੇ ਦਿਵਾਨੀ**,
> **ਚਰਖੇ ਤੰਦ ਨਾ ਘੱਤੇ।**
> ਮੇਰੀ ਤੇ **ਮਾਹੀ ਦੀ ਪਰੀਤ ਚਰੋਕੀ**,
> **ਜਾਂ ਸਿਰਿ ਆਹੇ ਨਾ ਛੱਤੇ।**
> ਕਹੈ ਹੁਸੈਨ ਫਕੀਰ ਨਿਮਾਣਾ,
> **ਨੈਣ ਸਾਈ ਨਾਲ ਰੱਤੇ।**

ਸ਼ਾਹ ਹੁਸੈਨ, ੧੪੨

ਅਲਬੇਲੀ albelī
ਅਲਬੇਲੀ ਕਿਉਂ ਕੱਤੇ albelī kiõ katte
ਜਿਨ੍ਹਾਂ ਨੂੰ ਇਸ਼ਕ ਤਿਨ੍ਹਾਂ ਨੂੰ ਕੱਤਣ ਕੇਹੀ
jínā nū̃ išq tinā nū kattaṇ kehī
ਲੱਗਾ ਇਸ਼ਕ ਚੁੱਕੀ ਮਸਲਾਹਤ
laggā išq čukki maslāhat
ਬਿਸਰੀਆਂ ਪੰਜੇ ਸੁੱਤੇ ਘਾਇਲੁ ਮਾਇਲੁ
bisarīā̃ pāje satte kȁil māil
ਫਿਰੇ ਦਿਵਾਨੀ ਚਰਖੇ ਤੰਦ ਨਾ ਘੱਤੇ
phire diwānī čarkhe tãd nā kàtte
ਮਾਹੀ ਦੀ ਪਰੀਤ ਚਰੋਕੀ
māhī dī parit čaroki
ਸਿਰਿ ਆਹੇ ਨਾ ਛੱਤੇ ਨੈਣ ਸਾਈ ਨਾਲ ਰੱਤੇ
sir āhe nā čhatte nɛṇ sāī nāḷ ratte

**ਅਲਮ ਤਰਾ ਕਫ਼** alm trā kaf
ਨਾਂਵ ਪੁਲਿੰਗ
ਕੁਰਆਨ ਸੂਰਤ ਸੂਰਾ–ਏ–ਫੀਲ ਦੇ ਸ਼ਬਦ

**ਅਲਮ ਤਰਾ ਕਫ਼ ਫ਼ਾਅਲਾ ਪੜ੍ਹਕੇ**
alm trā kaf fā'lā páṛke

ਰਾਂਝਾ ਦਬਕਾ ਮਾਰਦਾ ਹੈ ਕਿ ਜੇਕਰ ਮੈਨੂੰ ਪੰਜੇ ਪੀਰਾਂ ਦੀ ਮਦਦ ਮਿਲ ਜਾਵੇ ਤਾਂ ਮੈਂ ਖੇੜਿਆਂ ਦੀਆਂ ਜੜ੍ਹਾਂ ਪੁੱਟ ਸਕਦਾ ਹਾਂ। ਮੇਰੇ ਨਾਲ ਭਾਵੇਂ ਫ਼ੌਜ ਨਹੀਂ ਹੈ ਫਿਰ ਵੀ ਮੈਂ ਪੀਰਾਂ ਦੀ ਮਦਦ ਨਾਲ ਇਕੱਲਾ ਹੀ ਖੇੜਿਆਂ ਨੂੰ ਮਾਤ ਦੇ ਸਕਦਾ ਹਾਂ। ਇਥੇ ਸਿਹਰ ਤੋਂ ਭਾਵ ਜਾਦੂ ਹੈ। ਆਲਮ ਤਰਾ ਕਫ਼ (ਕੈਫ਼ਾ) ਫਾਅਲਾ ਇਕ ਕੁਰਆਨੀ ਸੂਰਤ ਸੂਰਾ–ਏ–ਫ਼ੀਲ ਦੇ ਸ਼ਬਦ ਹਨ। ਇਸ ਸੂਰਤ ਵਿਚ ਉਸ ਘਟਨਾ ਦਾ ਵਰਨਣ ਅੰਕਿਤ ਹੈ ਜਦੋਂ ਅਬਰਹਾ ਨਾਮੀ ਇਕ ਬਾਦਸ਼ਾਹ ਨੇ ਖ਼ਾਨਾ ਕਾਅਬਾ 'ਤੇ ਹਮਲਾ ਕੀਤਾ ਸੀਪਰ ਇਲਾਹੀ ਮਦਦ ਸਦਕਾ ਉਸਦੀ ਫ਼ੌਜ ਪਰਾਜਿਤ ਹੋ ਗਈ ਸੀ।

> **ਕਰਾਮਾਤ ਲਗਾਇ ਕੇ ਸਿਹਰ ਫੂਕਾਂ,**
> **ਜੜ੍ਹਾਂ ਖੇੜਿਆਂ ਦੀਆਂ ਮੁਢੋਂ ਪੱਟ ਸੁੱਟਾਂ।**
> ਨਾਲ ਫ਼ੌਜ ਨਹੀਂ, ਪਕੜ ਕੁਆਰੀਆਂ ਨੂੰ,
> ਹਥ ਪੈਰ ਤੇ ਨੱਕ ਕੰਨ ਕੱਟ ਸੁਟਾਂ।
> ਫ਼ੌਜਦਾਰ ਨਹੀਂ ਦਿਆਂ ਫੂਕ ਅੱਗਾਂ,
> ਕਰ ਮੁਲਕ ਨੂੰ ਚੌੜ ਚੁਪੱਟ ਸੁਟਾਂ।
> **ਅਲਮ ਤਰਾ ਕਫ਼ ਫ਼ਾਅਲਾ ਪੜ੍ਹਕੇ,**
> **ਨਈਂ ਵਹਿੰਦੀਆਂ ਪਲਕ ਵਿਚ ਅਟ ਸੁਟਾਂ।**
>
> ਹੀਰ ਵਾਰਿਸ, ੨੪੫

ਅਲਮ ਤਰਾ ਕਫ਼ alm trā kaf

ਕਰਾਮਾਤ ਲਗਾਇ ਕੇ ਸਿਹਰ ਫੂਕਾਂ
krāmāt lgāe ke sehar fūkā̃

ਜੜ੍ਹਾਂ ਖੇੜਿਆਂ ਦੀਆਂ ਮੁਢੋਂ ਪੱਟ ਸੁੱਟਾਂ
jaṛā̃ kheṛiā̃ dīā̃ múḍõ paṭ suṭṭā̃

ਅਲਮ ਤਰਾ ਕਫ਼ ਫ਼ਾਅਲਾ ਪੜ੍ਹਕੇ
alm trā kaf fāalā páṛke

ਨਈਂ ਵਹਿੰਦੀਆਂ ਪਲਕ ਵਿਚ ਅਟ ਸੁਟਾਂ
naĩ wɛ̃́dīā̃ palk wič aṭ suṭṭā̃

**ਅੱਲ੍ਹੜ** állaṛ
**ਵਿਸ਼ੇਸ਼ਣ**
ਚੜ੍ਹਦੀ ਜਵਾਨੀ ਦੀ ਉਮਰ ਵਾਲੀ ਲੜਕੀ; ਨਾਦਾਨ

**ਨੀ ਅੱਲ੍ਹੜੇ ਘੁੰਡ ਕੱਢ ਲੈ**
nī állaṛe kũ̀ḍ káḍ lɛ

ਚੜ੍ਹਦੀ ਜਵਾਨੀ ਦੀ ਉਮਰ ਵਿਚ ਖ਼ੂਬਸੂਰਤੀ ਦਾ ਬਹੁਤ ਨਿਖਾਰ ਆ ਜਾਂਦਾ ਹੈ। ਉਦੋਂ ਕਿਹਾ ਜਾਂਦਾ ਹੈ ਕਿ ਮੁਟਿਆਰ ਸ਼ੀਸ਼ੇ ਨੂੰ ਦੇਖਦੀ ਹੈ ਤਾਂ ਉਸ ਨੂੰ ਵੀ ਤਰੇੜ ਆ ਜਾਂਦੀ ਹੈ ਭਾਵ ਉਸ ਦੇ ਹੁਸਨ ਦਾ ਜਲਵਾ ਸਾਹਮਣੇ ਵਾਲੇ ਤੇ ਵੀ ਕਹਿਰ ਢਾਉਂਦਾ ਹੈ।ਇਸੇ ਲਈ ਹੀ ਅੱਲ੍ਹੜ ਮਟਿਆਰ ਨੂੰ ਘੁੰਡ ਕੱਢਣ ਨੂੰ ਕਿਹਾ ਜਾਂਦਾ ਹੈ ਤਾਂ ਜੋ ਕਿਸੇ ਦੀ ਨਜ਼ਰ ਨਾ ਲੱਗੇ।ਉਸ ਦੇ

ਚਿਹਰੇ ਦੀ ਚਮਕ ਅਤੇ ਖ਼ੂਬਸੂਰਤੀ ਦੇ ਲਿਸ਼ਕਾਰੇ ਦੇਖਣ ਵਾਲੇ ਦੀਆਂ ਅੱਖਾਂ ਨਾ ਚੁੰਜਲਾ ਦੇਣ।

ਬੱਲੇ ਬੱਲੇ ਨੀ ਮਾਝੇ ਦੀਏ ਰੂਪ ਰਾਣੀਏ।
**ਸ਼ੀਸਾ ਦੇਖ ਕੇ ਤਿੜਕਦਾ ਜਾਵੇ**,
ਨੀ ਮਾਝੇ ਦੀਏ ਰੂਪ ਰਾਣੀਏ।
ਬੱਲੇ ਬੱਲੇ ਨੀ ਅੱਲ੍ਹੜੇ **ਘੁੰਡ ਕੱਢ ਲੈ,**
**ਤੇਰੇ ਰੂਪ ਦਾ ਪਵੇ ਲਿਸ਼ਕਾਰਾ,**
ਨੀ ਅੱਲ੍ਹੜੇ ਘੁੰਡ ਕੱਢ ਲੈ।

ਬੋਲ ਪੰਜਾਬਣ ਦੇ, III, ੬੭

ਅੱਲ੍ਹੜ állaṛ

ਨੀ ਅੱਲ੍ਹੜੇ ਘੁੰਡ ਕੱਢ ਲੈ
nī álṛe kŭḍ káḍ lɛ

ਸ਼ੀਸਾ ਦੇਖ ਕੇ ਤਿੜਕਦਾ ਜਾਵੇ
šĭšā dekh ke tiṛakdā jāwe

ਤੇਰੇ ਰੂਪ ਦਾ ਪਵੇ ਲਿਸ਼ਕਾਰਾ
tere rūp dā pawe liškāṛā

**ਅਲ੍ਹਾ** allā'
ਨਾਂਵ ਪੁਲਿੰਗ
ਅੱਲਾਹ, ਰੱਬ, ਖ਼ੁਦਾ

**ਅਲਫ਼ ਅਲ੍ਹਾ ਨੂੰ ਬੈਠ ਕੇ ਯਾਦ ਕਰੀਏ**

alf allā' nū bɛṭh yād karīe

ਮਨੁਖ ਨੂੰ ਚਾਹੀਦਾ ਹੈ ਕਿ ਉਹ ਅੱਲਾਹ ਨੂੰ ਯਾਦ ਕਰੇ ਅਰਥਾਤ ਉਸਦਾ ਜ਼ਿਕਰ ਭਾਵ ਸਿਮਰਨ ਕਰੇ। ਅੱਲਾਹ ਤੋਂ ਬਾਅਦ ਉਸਦੇ ਅੰਤਿਮ ਪੈਗ਼ੰਬਰ ਹਜ਼ਰਤ ਮੁਹੰਮਦ ਸਾਹਿਬ ਦਾ ਸਥਾਨ ਹੈ। ਹਜ਼ਰਤ ਮੁਹੰਮਦ ਪਹਿਲਾਂ ਆਏ ਸਾਰੇ ਪੈਗ਼ੰਬਰਾਂ ਦੇ ਸਿਰਤਾਜ ਹਨ ਅਤੇ ਔਲੀਆ-ਅੱਲਾਹ ਦਾ ਸਥਾਨ ਆਮ ਲੋਕਾਂ ਵਿਚ ਸਭ ਤੋਂ ਉਚੇਰਾ ਹੈ। ਅੱਲਾਹ ਦੇ ਰਸੂਲ ਭਾਵ ਪੈਗ਼ੰਬਰ ਹਜ਼ਰਤ ਮੁਹੰਮਦ ਸਾਹਿਬ ਦਾ ਧਰਮ ਸੱਚਾ ਹੈ ਜੋ ਲੋਕਾਂ ਦੀ ਮਦਦ ਕਰਨ ਵਾਲਾ ਹੈ। ਸੱਯਦ ਫ਼ਰਦ ਫ਼ਕੀਰ ਜੋ ਸੂਫ਼ੀਆਂ ਦੇ ਚਿਸ਼ਤੀ ਸਿਲਸਿਲੇ ਨਾਲ ਸੰਬੰਧਿਤ ਹੈ, ਅਧਿਆਤਮਕ ਮਾਰਗ ਦਾ ਇਕ ਚਿਰਾਗ ਹੈ ਜੋ ਰੱਬ ਦੇ ਚਾਹੁਣ ਵਾਲਿਆਂ ਦੀ ਅਗਵਾਈ ਕਰਦਾ ਹੈ।

**ਅਲਫ਼ ਅਲ੍ਹਾ ਨੂੰ ਬੈਠ ਕੇ ਯਾਦ ਕਰੀਏ**
**ਅਲ੍ਹਾ ਬਾਦਸ਼ਾਹ ਨਬੀ ਵਜ਼ੀਰ ਹੈ ਜੀ**।
ਨਬੀ ਸਾਹਿਬ ਸਿਰਤਾਜ ਹੈ ਅੰਬੀਆ ਦਾ
ਵਲੀ ਇਕ ਤੂੰ ਇਕ ਅਮੀਰ ਹੈ ਜੀ।
**ਰੋਸ਼ਨ ਪਾਕ ਰਸੂਲ ਦਾ ਦੀਨ ਸੱਚਾ**,
**ਜਿਦ੍ਹਾ ਨਾਮ ਹਜ਼ਰਤ ਦਸਤਗੀਰ ਹੈ ਜੀ**।
ਸੱਯਦ ਚਿਸ਼ਤੀ ਚਿਰਾਗ ਹੈ ਪੀਰ ਬਖਸ਼ਾ
ਜਿਸਦਾ ਨਾਮ ਫ਼ਰੀਦ ਫ਼ਕੀਰ ਹੈ ਜੀ।

ਪੀਰ ਬਖ਼ਸ਼ ਆਸੀ, ਸੀਹਰਫੀ, ੩੦੪

ਅਲ੍ਹਾ allā'

ਅਲਫ਼ ਅਲ੍ਹਾ ਨੂੰ ਬੈਠ ਕੇ ਯਾਦ ਕਰੀਏ

alf allā' nū bɛṭh yād karīe

ਅਲ੍ਹਾ ਬਾਦਸ਼ਾਹ ਨਬੀ ਵਜ਼ੀਰ ਹੈ ਜੀ
allā' bādṣá nabī wazīr hɛ jī

ਰੋਸ਼ਨ ਪਾਕ ਰਸੂਲ ਦਾ ਦੀਨ ਸੱਚਾ
rošn pāk rasūl dā dīn saččā

ਜਿਦ੍ਹਾ ਨਾਮ ਹਜ਼ਰਤ ਦਸਤਗੀਰ ਹੈ ਜੀ
jídā nām hazrat dastgīr hɛ jī

**ਵਸੇ ਨੂਰ ਅਲਾਹ ਦਾ ਮੁਖੜੇ ਤੇ**
wasse nūr allā' dā mukhṛe te

ਜਦੋਂ ਹੀਰ ਨੇ ਆਪਣੇ ਪਿਆਰੇ ਰਾਂਝੇ ਨੂੰ ਚੂਚਕ ਕੋਲ ਲਿਆਂਦਾ ਅਤੇ ਉਸਨੂੰ ਮੱਝਾਂ ਦਾ ਛੇੜੂ ਰੱਖ ਲੈਣ ਦੀ ਸਿਫਾਰਸ਼ ਕੀਤੀ ਤਾਂ ਚੂਚਕ ਨੇ ਕਿਹਾ ਕਿ ਇਸਦਾ ਪਿੰਡਾ ਤਾਂ ਹੱਥ ਲਾਇਆਂ ਮੈਲਾ ਹੁੰਦਾ ਹੈ ਭਾਵ ਇਹ ਬੜਾ ਨਾਜ਼ੁਕ ਜਿਹਾ ਹੈ ਪਰ ਹੀਰ ਨੇ ਜੁਆਬ ਵਿਚ ਜ਼ੋਰ ਦੇ ਕੇ ਕਿਹਾ ਕਿ ਉਸ ਦੇ ਮੂੰਹ ਉਤੇ ਅੱਲਾਹ ਦਾ ਨੂਰ ਵੱਸਦਾ ਹੈ ਭਾਵ ਉਸਦਾ ਚਿਹਰਾ ਬਰਕਤ ਵਾਲਾ ਹੈ, ਉਹ ਪਸ਼ੂਆਂ ਨੂੰ ਪਿਆਰ ਦੀ ਹੂਕ, ਆਵਾਜ਼, ਹੇਕ ਨਾਲ ਹਿੱਕਦਾ, ਤੋਰਦਾ ਹੈ ਅਤੇ ਸਿਰਾਂ ਉਤੇ ਸੋਟਾ ਤਾਂ ਬਿਲਕੁਲ ਨਹੀਂ ਮਾਰਦਾ ਭਾਵ ਰੁਹਾਨੀ ਚਿਹਰੇ ਵਾਲਾ ਹੈ ਅਤੇ ਪਿਆਰ ਵਰਸਾਉਣ ਵਾਲਾ ਹੈ।

ਬਾਪ ਹੱਸ ਕੇ ਪੁੱਛਦਾ ਕੌਣ ਹੁੰਦਾ,
ਏਹੁ ਮੁੰਡੜਾ ਕਿੱਤ ਸਰਕਾਰ ਦਾ ਹੈ?

**ਹੱਥ ਲਾਇਆਂ ਪਿੰਡੇ ਤੇ ਦਾਗ਼ ਪੈਂਦਾ,**
**ਏਹੁ ਮਹੀਂ ਦੇ ਨਹੀਂ ਦਰਕਾਰ ਦਾ ਹੈ।**
**ਸੁਘੜ ਚਤੁਰ ਤੇ ਅਕਲ ਦਾ ਕੋਟ ਨੱਢਾ,**
**ਮਹੀਂ ਬਹੁਤ ਸੰਭਾਲ ਕੇ ਚਾਰਦਾ ਹੈ।**
**ਹਿੱਕੇ ਨਾਲ ਪਿਆਰ ਦੀ ਹੂੰਗ ਦੇ ਕੇ,**
**ਸੋਟਾ ਸਿੰਗ ਤੇ ਮੂਲ ਨਾ ਮਾਰਦਾ ਹੈ।**
**ਮਾਲ ਆਪਣਾ ਜਾਣਕੇ ਸਾਂਭ ਲਿਆਵੇ,**
**ਕੋਈ ਕੰਮ ਨਾ ਕਰੇ ਵਗਾਰ ਦਾ ਹੈ।**
**ਵਸੇ ਨੂਰ ਅਲਾਹ ਦਾ ਮੁਖੜੇ ਤੇ,**
**ਮੂੰਹੋਂ ਰੱਬ ਹੀ ਰੱਬ ਚਿਤਾਰਦਾ ਹੈ।**

ਹੀਰ ਵਾਰਿਸ, ੫੫-੫੬

ਅਲਾਹ allā'

ਹੱਥ ਲਾਇਆਂ ਪਿੰਡੇ ਤੇ ਦਾਗ਼ ਪੈਂਦਾ
hath lāiā̃ pĩḍe te dāg pɛ̃dā

ਏਹੁ ਮਹੀਂ ਦੇ ਨਹੀਂ ਦਰਕਾਰ ਦਾ ਹੈ
é mahĩ de nahĩ darkār dā hɛ

ਸੁਘੜ ਚਤੁਰ ਤੇ ਅਕਲ ਦਾ ਕੋਟ ਨੱਢਾ
súgaṛ čatur te akal dā koṭ náḍḍā
ਮਹੀਂ ਬਹੁਤ ਸੰਭਾਲ ਕੇ ਚਾਰਦਾ ਹੈ
mahī̃ bót sãbàl ke čārdā hɛ
ਹਿੱਕੇ ਨਾਲ ਪਿਆਰ ਦੀ ਹੂੰਗ ਦੇ ਕੇ
hikke nāl piār dī hū̃g de ke
ਸੋਟਾ ਸਿੰਗ ਤੇ ਮੂਲ ਨਾ ਮਾਰਦਾ ਹੈ
soṭā sĩg te mūl nā mārdā hɛ
ਮਾਲ ਆਪਣਾ ਜਾਣਕੇ ਸਾਂਭ ਲਿਆਵੇ
māl āpṇā jāṇke sā̃b liāwe
ਕੋਈ ਕੰਮ ਨਾ ਕਰੇ ਵਗਾਰ ਦਾ ਹੈ
koī kãm nā kare wagār dā hɛ
ਵਸੇ ਨੂਰ ਅਲਾਹ ਦਾ ਮੁਖੜੇ ਤੇ
wasse nūr allā' dā mukhṛe te
ਮੂੰਹੋਂ ਰੱਬ ਹੀ ਰੱਬ ਚਿਤਾਰਦਾ ਹੈ
mūhõ rab hī rab čitārdā hɛ

### ਅੱਠੇ ਪਹਿਰ ਅੱਲਾਹ ਮੁਸ਼ਤਕਾ ਤੇਰਾ

aṭṭhe pɛhar allā' musṭakā terā

ਇਹਨਾਂ ਕਾਵਿ ਸਤਰਾਂ ਵਿਚ ਕਵੀ ਨੇ ਸੂਫ਼ੀ ਜਗਤ ਦੀ ਇਕ ਅਤਿ ਉਚਤਮ ਸ਼ਖ਼ਸੀਅਤ ਹਜ਼ਰਤ ਮੁਹੀਉੱਦੀਨ ਅਬਦੁਲ ਕਾਦਿਰ ਜੀਲਾਨੀ ਦੀ ਪ੍ਰਸੰਸਾ ਬਿਆਨ ਕੀਤੀ ਹੈ। ਹਜ਼ਰਤ ਜੀਲਾਨੀ ਲੋਕਾਈ ਦੇ ਮਦਦਗਾਰ ਅਤੇ ਸਭਨਾਂ ਦੀਆਂ ਆਸਾਂ ਮੁਰਾਦਾਂ ਪੂਰੀਆਂ ਕਰਨ ਵਾਲੇ ਹਨ। ਆਪ ਨੂੰ ਨਾ ਕੇਵਲ ਅੱਲਾਹ ਦਾ ਪਿਆਰ ਹਾਸਲ ਹੈ ਬਲਕਿ ਆਪ ਜੋ ਕੁਝ ਵੀ ਫੁਰਮਾਉਂਦੇ ਹਨ, ਅੱਲਾਹ ਦੇ ਨਬੀ ਹਜ਼ਰਤ ਮੁਹੰਮਦ (ਸ.) ਵੀ ਉਸਨੂੰ ਪ੍ਰਵਾਨ ਕਰਦੇ ਹਨ। ਇਸਲਾਮ ਦੇ ਚਾਰ ਪ੍ਰਥਮ ਅਤੇ ਪ੍ਰਮੁਖ ਖ਼ਲੀਫ਼ੇ (ਖ਼ੁਲਫ਼ਾ-ਏ-ਰਾਸ਼ਦੀਨ) ਹਜ਼ਰਤ ਅਬੂ ਬਕਰ ਸਿੱਦੀਕ, ਹਜ਼ਰਤ ਉਮਰ ਫ਼ਾਰੂਕ, ਹਜ਼ਰਤ ਉਸਮਾਨ ਗਨੀ ਅਤੇ ਹਜ਼ਰਤ ਅਲੀ ਵੀ ਆਪ

ਦਾ ਦੀਦਾਰ ਕਰਕੇ ਖੁਸ਼ੀ ਅਤੇ ਆਨੰਦ ਮਹਿਸੂਸ ਕਰਦੇ ਹਨ। ਇਥੇ ਖ਼ਲਕ ਤੋਂ ਭਾਵ ਲੋਕਾਈ, ਮੁਸ਼ਤਾਕ ਤੋਂ ਭਾਵ ਚਾਹਵਾਨ, ਚਾਹੁਣ ਵਾਲਾ, ਅਤੇ ਸਰਸਾ ਤੋਂ ਭਾਵ ਖੁਸ਼ੀ ਅਥਵਾ ਆਨੰਦ ਹੈ।

**ਤੇ ਤਾਰ ਕੇ ਲਾਵਨਾਂ ਏ ਖਲਕ ਬੰਨੇ,**
**ਮੀਰਾਂ ਕੁਲ ਦੀ ਆਸ ਪੁਜਾਵਨਾ ਹੈ।**
**ਅੱਠੇ ਪਹਿਰ ਅੱਲਾਹ ਮੁਸ਼ਤਕਾ ਤੇਰਾ,**
**ਨਬੀ ਮੰਨਿਆ ਜੋਇ ਫਰਮਾਵਨਾ ਹੈ।**
**ਅਬੂ ਬਕਰ ਉਮਰ ਤੇ ਉਸਮਾਨ, ਅਲੀ,**
**ਸਰਸੇ ਹੋਣ ਜਾਂ ਮੁਖ ਵਿਖਾਵਨਾ ਹੈ।**
ਸਦਕਾ ਹਸਨ ਹੁਸੈਨ ਦਾ ਮੁਕਬਲੇ ਨੂੰ,
ਦੁਖ ਦਸ ਕਿ ਸੁਖ ਸਹਾਵਨਾ ਹੈ।

ਮੁਕਬਲ, ਸੀਹਰਫੀ, ੮੩

ਅੱਲਾਹ allā'

ਤੇ ਤਾਰ ਕੇ ਲਾਵਨਾਂ ਏ ਖਲਕ ਬੰਨ
te tār ke lāwnā̃ e khalk bãn

ਮੀਰਾਂ ਕੁਲ ਦੀ ਆਸ ਪੁਜਾਵਨਾ ਹੈ
mīrā̃ kul dā ās pujāwnā hɛ

ਅੱਠੇ ਪਹਿਰ ਅਲਾਹ ਮੁਸ਼ਤਕਾ ਤੇਰਾ
aṭṭhe pɛ́r allā' muštaka terā

ਨਬੀ ਮੰਨਿਆ ਜੋਇ ਫਰਮਾਵਨਾ ਹੈ
nabī mãniā joe farmāwnā hɛ

ਅਬੂ ਬਕਰ ਉਮਰ ਤੇ ਉਸਮਾਨ, ਅਲੀ
abū bakar umar te usmān alī

ਸਰਸੇ ਹੋਣ ਜਾਂ ਮੁਖ ਵਿਖਾਵਨਾ ਹੈ
sarse hoṇ jā̃ mukh wikhāwnā hɛ

**ਕੋਈ ਸੇਵੈ ਗੁਸਈਆ ਕੋਈ ਅਲਾਹਿ**
koī sewɛ gusaīā koī allā́e

ਇਸ ਜਗਤ ਵਿਚ ਵਾਹਿਗੁਰੂ, ਕਰਤਾਰ ਨੂੰ ਕੋਈ ਰਾਮ ਕਹਿੰਦਾ ਹੈ, ਕੋਈ ਅਲਾਹ, ਕੋਈ ਖੁਦਾਇ। ਉਸ ਦੀ ਪੂਜਾ ਲਈ ਕਈ ਤੀਰਥਾਂ ਤੇ ਨਹਾਉਂਦੇ ਹਨ, ਕਈ ਬੇਦ, ਕਤੇਬ ਪੜ੍ਹਦੇ ਹਨ। ਕੋਈ ਹਿੰਦੂ ਹੈ, ਕੋਈ ਤੁਰਕ ਹੈ। ਗੁਰ ਸ਼ਬਦ ਅਨੁਸਾਰ ਜੋ ਉਸ ਕਰਤਾਰ ਦੇ ਹੁਕਮ ਨੂੰ ਪਹਿਚਾਣਦੇ ਹਨ, ਉਹ ਹੀ ਇਸ ਦੈਵੀ ਭੇਦ ਨੂੰ ਸਮਝ ਸਕਦੇ ਹਨ।

**ਰਾਮਕਲੀ ਮਹਲਾ ੫ ॥ ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆ ਕੋਈ ਅਲਾਹਿ ॥੧॥ ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥੧॥ ਰਹਾਉ ॥ ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥੨॥ ਕੋਈ ਪੜੈ ਬੇਦ ਕੋਈ ਕਤੇਬ ॥ ਕੋਈ ਓਢੈ ਨੀਲ ਕੋਈ ਸੁਪੇਦ ॥੩॥ ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥੪॥ ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥੯॥**

ਅ.ਗ.ਮ.੫, ੮੯੫

ਅਲਾਹਿ allā́e

ਰਾਮ ਰਾਮ rām rām

ਖੁਦਾਇ khudāe

ਗੁਸਈਆ gusaīā

ਕਾਰਣ kāraṇ

ਕਰਣ karṇ

ਕਰੀਮ krīm

ਕਿਰਪਾ ਧਾਰਿ kirpā tā̀r

ਰਹੀਮ rahīm

ਕੋਈ ਨਾਵੈ ਤੀਰਥਿ koī nā̀wɛ tīrath

ਕੋਈ ਹਜ ਜਾਇ koī haj jāe

ਪੂਜਾ pūjā

ਸਿਰੁ ਨਿਵਾਇ sir niwāe

ਬੇਦ bed

ਕਤੇਬ kateb

ਓਢੈ ਨੀਲ óḍɛ nīl

ਕੋਈ ਸੁਪੇਦ koī suped

ਤੁਰਕੁ turk

ਹਿੰਦੂ hĩdū

ਭਿਸਤੁ pìst

ਸੁਰਗਿੰਦੂ surgĩdū

ਜਿਨਿ ਹੁਕਮੁ ਪਛਾਤਾ
jin hukm pčhātā

ਤਿਨਿ ਭੇਦੁ ਜਾਤਾ tin pèd jātā

**ਅਲਾਹਿ** – ਅੱਲਾ, ਪਰਮਾਤਮਾ, ਰੱਬ।

**ਰਾਮ ਰਾਮ** – ਕੋਈ ਮਨੁਖ (ਹਿੰਦੂ) ਪਰਮਾਤਮਾ ਦਾ ਨਾਮ ਰਾਮ ਰਾਮ ਉਚਾਰਦਾ ਹੈ।

**ਖੁਦਾਇ** – ਕੋਈ (ਮੁਸਲਮਾਨ) ਉਸ ਨੂੰ ਖੁਦਾ ਆਖਦਾ ਹੈ।

**ਗੁਸਈਆ** – ਕੋਈ ਗੋਸਾਈਂ ਕਹਿ ਕੇ ਉਸ ਦੀ ਭਗਤੀ ਕਰਦਾ ਹੈ।

**ਕਾਰਣ ਕਰਣ ਕਰੀਮ** – ਹੇ ਜਗਤ ਦੇ ਮੂਲ! ਤੂੰ ਸਭ ਕਾਰਨਾਂ ਦੇ ਕਰਨ ਵਾਲਾ ਹੈਂ ਅਤੇ ਬਖਸ਼ਣਹਾਰ ਵੀ ਹੈਂ।

**ਕਿਰਪਾ ਧਾਰਿ ਰਹੀਮ** – ਹੇ ਕਿਰਪਾਲ, ਹੇ ਰਹਿਮ ਕਰਨ ਵਾਲੇ! ਜੀਵਾਂ ਨੇ ਆਪੋ ਆਪਣੀ ਬੋਲੀ ਅਨੁਸਾਰ ਤੇਰੇ ਵਖ-ਵਖ ਨਾਮ ਰੱਖੇ ਹੋਏ ਹਨ ਪਰ ਤੂੰ ਸਭ ਦਾ ਸਾਂਝਾ ਹੈਂ। ਹਿੰਦੂ ਤੇ ਮੁਸਲਮਾਨ ਵੱਖਰੇ-ਵੱਖਰੇ ਨਾਂ ਤੇ ਵੱਖਰੇ-ਵੱਖਰੇ ਤਰੀਕੇ ਵਰਤਦੇ ਹਨ, ਪਰ ਅਸਲ ਗਲ ਹਰੀ ਦਾ ਹੁਕਮ ਪਛਾਨਣਾ ਹੈ। ਹੋਰ ਗੱਲਾਂ ਤਾਂ ਉਸ ਹੁਕਮ ਮੰਨਣ ਦੇ ਭਿੰਨ ਭਿੰਨ ਤਰੀਕੇ ਹਨ।

**ਕੋਈ ਨਾਵੈ ਤੀਰਥਿ ਕੋਈ ਹਜ ਜਾਇ** – ਕੋਈ ਮਨੁਖ ਕਿਸੇ ਤੀਰਥ ਉਤੇ ਇਸ਼ਨਾਨ ਕਰਦਾ ਹੈ, ਕੋਈ ਮਨੁਖ ਮੱਕੇ ਹਜ ਕਰਨ ਵਾਸਤੇ ਜਾਂਦਾ ਹੈ।

**ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ** – ਕੋਈ ਮਨੁਖ ਪ੍ਰਭੂ ਦੀ ਮੂਰਤੀ ਬਣਾ ਕੇ ਪੂਜਾ ਕਰਦਾ ਹੈ ਅਤੇ ਕੋਈ ਨਮਾਜ਼ ਪੜ੍ਹਦਾ ਹੈ।

**ਕੋਈ ਪੜੈ ਬੇਦ ਕੋਈ ਕਤੇਬ** – ਕੋਈ (ਹਿੰਦੂ) ਵੇਦ ਆਦਿਕ ਧਰਮ ਪੁਸਤਕ ਪੜ੍ਹਦਾ ਹੈ। ਕੋਈ (ਮੁਸਲਮਾਨ ਆਦਿਕ) ਕੁਰਾਨ ਅੰਜੀਲ ਪੜ੍ਹਦਾ ਹੈ।

**ਕੋਈ ਓਢੈ ਨੀਲ ਕੋਈ ਸੁਪੇਦ** – ਕੋਈ ਮੁਸਲਮਾਨ ਹੋ ਕੇ ਨੀਲੇ ਕੱਪੜੇ ਪਹਿਨਦਾ ਹੈ ਅਤੇ ਕੋਈ ਹਿੰਦੂ ਚਿੱਟੇ ਬਸਤਰ ਪਾਉਂਦਾ ਹੈ।

**ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ** – ਕੋਈ ਮਨੁਖ ਆਖਦਾ ਹੈ, ਮੈਂ ਮੁਸਲਮਾਨ ਹਾਂ

ਅਤੇ ਕੋਈ ਆਖਦਾ ਹੈ, ਮੈਂ ਹਿੰਦੂ ਹਾਂ।

**ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ** – ਕੋਈ ਮਨੁਖ ਪਰਮਾਤਮਾ ਪਾਸੋਂ ਬਹਿਸ਼ਤ ਮੰਗਦਾ ਹੈ ਅਤੇ ਕੋਈ ਇੰਦਰ ਦਾ ਸਵਰਗ ਲੋਕ। ਇਹ ਲੋਕ ਸੂਰਜ ਤੋਂ ਵੀ ਉੱਚਾ ਮੰਨਿਆ ਜਾਂਦਾ ਹੈ।
**ਜਿਨਿ ਹੁਕਮੁ ਪਛਾਤਾ** – ਜਿਸ ਮਨੁਖ ਨੇ ਪਰਮਾਤਮਾ ਦਾ ਹੁਕਮ ਪਛਾਣਿਆ ਹੈ।

**ਤਿਨਿ ਭੇਦੁ ਜਾਤਾ** – ਉਸ ਮਨੁਖ ਨੇ ਹੀ ਮਾਲਕ ਪ੍ਰਭੂ ਦਾ ਭੇਤ ਪਾ ਲਿਆ ਹੈ ਕਿ ਉਸ ਨੂੰ ਕਿਵੇਂ ਪ੍ਰਸੰਨ ਕਰ ਸਕੀਦਾ ਹੈ।

### ਅਲਾਹੀ alāhī
ਵਿਸ਼ੇਸ਼ਣ

### ਤਕਦੀਰ ਅਲਾਹੀ ਛਿਕੀਆਂ ਡੋਰਾਂ
takdīr alāhī čhikīā̃ ḍorā̃

ਮੇਰਾ ਮੁਰਸ਼ਦ (ਗੁਰੂ, ਪੀਰ) ਅੱਲਾਹ ਦਾ ਬਾਜ਼ ਹੈ ਜੋ ਆਪਣੇ ਹਬੀਬਾਂ (ਪਿਆਰਿਆਂ) ਦੇ ਨਾਲ ਜਾ ਰਲਿਆ ਹੈ। ਅੱਲਾਹ ਦੀ ਤਕਦੀਰ ਨੇ ਵਿਛੋੜਾ ਪਾ ਦਿੱਤਾ ਹੈ ਅਤੇ ਹੁਣ ਨਸੀਬਾਂ ਨਾਲ ਹੀ ਮਿਲਾਪ ਹੋਵੇਗਾ। ਅੱਲਾਹ ਹੀ ਹਰ ਦੁੱਖ ਦੂਰ ਕਰਨ ਵਾਲਾ ਹੈ ਅਤੇ ਗਰੀਬਾਂ ਦੁਖਿਆਰਿਆਂ ਨੂੰ ਸ਼ਫ਼ਾ (ਤੰਦਰੁਸਤੀ) ਬਖਸ਼ਣ ਵਾਲਾ ਹੈ। ਹੇ ਅੱਲਾਹ! ਜਦੋਂ ਤੇਰੇ ਕੋਲ ਹੀ ਹਰ ਮਰਜ਼ ਦੀ ਦਵਾ ਹੈ ਫਿਰ ਤੂੰ ਮੈਨੂੰ ਹੋਰ ਤਬੀਬਾਂ (ਵੈਦਾਂ) ਦੇ ਕੋਲ ਕਿਉਂ ਭੇਜਦਾ ਹੈਂ। ਛਿਕਣਾ ਦਾ ਅਰਥ ਖਿਚਣਾ ਹੈ।

ਮੀਮ ਮੁਰਸ਼ਦ ਮੇਰਾ ਸ਼ਹਬਾਜ਼ ਅਲਾਹੀ,
ਵੰਜ ਰਲਿਆ ਸੰਗ ਹਬੀਬਾਂ ਹੂ।
**ਤਕਦੀਰ ਅਲਾਹੀ ਛਿਕੀਆਂ ਡੋਰਾਂ, ਕਦਾਂ ਮਿਲੀਏ ਨਾਲ ਨਸੀਬਾਂ ਹੂ।**
**ਕੋਹੜੀਆਂ ਦੇ ਦੁਖ ਦੂਰ ਕਰੇਂਦਾ,**
**ਕਰੇ ਸ਼ਫਾ ਗਰੀਬਾਂ ਹੂ।**
ਹਰ ਮਰਜ਼ ਦਾ ਦਾਰੂ ਤੂੰ ਹੈਂ ਬਾਹੂ,
ਕਿਉਂ ਘੱਤਨਾ ਏਂ ਵੱਸ ਤਬੀਬਾਂ ਹੂ।
ਸੁਲਤਾਨ ਬਾਹੂ, ਸੀਹਰਫੀ, ੨੪

ਅਲਾਹੀ alāhī

ਤਕਦੀਰ ਅਲਾਹੀ ਛਿਕੀਆਂ ਡੋਰਾਂ
takdīr alāhī čhikīā̃ ḍorā̃

ਕਦਾਂ ਮਿਲੀਏ ਨਾਲ ਨਸੀਬਾਂ ਹੂ
kadā̃ milīe nāl nasībā̃ hū

ਕੋਹੜੀਆਂ ਦੇ ਦੁਖ ਦੂਰ ਕਰੇਂਦਾ
kóṛīā̃ de dukh dūr karẽdā

ਕਰੇ ਸ਼ਫਾ ਗਰੀਬਾਂ ਹੂ
kare šafā grī̃bā hū

### ਅੱਲ੍ਹਾ ਪਾਕ allā' pāk
ਨਾਂਵ ਪੁਲਿੰਗ
ਰੱਬ ਦਾ ਸਤਿਕਾਰਬੋਧਕ ਨਾਮ, ਪਵਿੱਤਰ ਅੱਲਾਹ

### ਅੱਲ੍ਹਾ ਪਾਕ ਦੇ ਨਾਲ ਪਰੀਤ ਲਾਈਂ
allā' pāk de nāl prīt lāī̃

ਮਨੁਖ ਨੇ ਇਕ ਦਿਨ ਇਸ ਸੰਸਾਰ ਨੂੰ ਅਤੇ ਇਸ ਸੰਸਾਰ ਵਿਚਲੇ ਮਹਿਲਾਂ ਅਤੇ ਹਵੇਲੀਆਂ ਨੂੰ ਛੱਡ ਕੇ ਚਲੇ ਜਾਣਾ ਹੈ। ਇਹ ਸੰਸਾਰਕ ਜੀਵਨ ਸਦੀਵੀ ਨਹੀਂ ਹੈ। ਇਸ ਲਈ ਹੇ ਮਨੁਖ ! ਤੈਨੂੰ ਇਸ ਥੁੜ੍ਹ-ਚਿਰੇ ਜੀਵਨ ਦਾ ਸਦਉਪਯੋਗ ਕਰਨਾ ਚਾਹੀਦਾ ਹੈ। ਮੌਤ ਤੋਂ ਬਾਅਦ ਸੋਹਣੀ ਸ਼ਕਲ ਸੂਰਤ ਵਾਲਿਆਂ ਨੂੰ ਵੀ ਮਿੱਟੀ ਪਾ ਕੇ ਦਫ਼ਨ ਕਰ ਦਿੱਤਾ ਜਾਵੇਗਾ। ਇਸ ਲਈ ਹੇ ਮਨੁਖ ! ਤੈਨੂੰ ਸਿਰਫ਼ ਅੱਲਾਹ ਦੇ ਨਾਲ ਹੀ ਪਿਆਰ ਰੱਖਣਾ ਚਾਹੀਦਾ ਹੈ।

> **ਜ਼ਾਲ ਜ਼ਿਕਰ ਕਰੀਂ ਏਥੋਂ ਚਲਣਾ ਏਂ,**
> **ਖਾਲੀ ਛੋੜ ਕੇ ਮਹਿਲ ਹਵੇਲੀਆਂ ਦੇ।**
> ਨਿਤ **ਅਤਣਾ** ਵਿਚ ਤੂੰ ਕਤਣਾ ਏਂ,
> ਨਹੀਂ ਕੱਤਿਆ ਸੰਗ **ਸਹੇਲੀਆਂ** ਦੇ।
> ਮੂੰਹਾਂ ਸੁਹਣਿਆਂ ਤੇ ਮਿਟੀ ਪਾਵਣੀਗੇ,
> ਤੋੜੇ ਹੋਣਗੇ ਫੁਲ ਚੰਬੇਲੀਆਂ ਦੇ।
> **ਅੱਲ੍ਹਾ ਪਾਕ ਦੇ ਨਾਲ ਪਰੀਤ ਲਾਈਂ**,
> **ਕੂੜੇ ਸੰਗ ਗ਼ੁਲਾਮ ਨੇ ਬੇਲੀਆਂ ਦੇ**।

ਗ਼ੁਲਾਮ ਰਸੂਲ, ਸੀਹਰਫੀ, ੨੩੦

ਅੱਲ੍ਹਾ ਪਾਕ allā' pāk

ਜ਼ਾਲ ਜ਼ਿਕਰ ਕਰੀਂ ਏਥੋਂ ਚਲਣਾ ਏਂ
zāl zikar karī̃ ethõ čāllaṇā ẽ

ਖਾਲੀ ਛੋੜ ਕੇ ਮਹਿਲ ਹਵੇਲੀਆਂ ਦੇ
khālī čhoṛ ke mɛhal hawelīā̃ de

ਅਤਣਾ atnā

ਸਹੇਲੀਆਂ sahelīā̃

ਅੱਲ੍ਹਾ ਪਾਕ ਦੇ ਨਾਲ ਪਰੀਤ ਲਾਈਂ
allā' pāk de nāl prīt lāī̃

ਕੂੜੇ ਸੰਗ ਗ਼ੁਲਾਮ ਨੇ ਬੇਲੀਆਂ ਦੇ
kūṛe sãg gulām ne belīā̃ de

**ਅਲਾਪੈ** alāpɛ
ਕਿਰਿਆ
ੳੁਚਾਰਦਾ ਹੈ

**ਏਕੈ ਰਾਗੁ ਅਲਾਪੈ** ekɛ rāg alāpɛ

ਗੁਰਮੁਖ ਉਸ ਇਕ ਓਅੰਕਾਰ, ਕਰਤਾਰ ਦਾ ਅਨਹਦ ਰਾਗ ਅਲਾਪਦਾ ਹੈ। ਇੱਕੋ ਹੀ ਗੁਰੂ ਵਿਚ ਇਕ ਹੀ ਸੁਰਤ ਲਗਾਉਂਦਾ ਹੈ। ਵਾਹਿਗੁਰੂ ਦੀ ਨਦਰ ਨਾਲ ਗੁਰਮੁਖ ਸਹਿਜ ਅਨੰਦ ਦੀ ਅਵਸਥਾ ਵਿਚ ਆਉਂਦਾ ਹੈ। ਆਪਣੇ ਠਾਕੁਰ ਦੀ ਸਿਫਤ ਸਾਲਾਹ ਵਿਚ ਕੀਰਤਨ ਕਰਦਾ ਹੈ।

ਰਾਮਕਲੀ ਮਹਲਾ ੫ ॥ **ਓਅੰਕਾਰਿ ਏਕ ਧੁਨਿ** ਏਕੈ **ਏਕੈ ਰਾਗੁ ਅਲਾਪੈ** ॥ ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ **ਬਿਆਪੈ** ॥ **ਏਕਾ ਸੁਰਤਿ ਏਕਾ ਹੀ ਸੇਵਾ** ਏਕੋ ਗੁਰ

ਤੇ ਜਾਪੈ ॥੧॥ **ਭਲੋ ਭਲੋ ਰੇ ਕੀਰਤਨੀਆ** ॥ ਰਾਮ ਰਮਾ ਰਾਮਾ ਗੁਨ ਗਾਉ ॥ ਛੋਡਿ ਮਾਇਆ ਕੇ **ਧੰਧ** ਸੁਆਉ ॥੧॥ ਰਹਾਉ ॥ **ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ** ਲੈ ਚਾਲੈ ॥ ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ ॥ ਫੇਰੀ ਫੇਰੁ ਨ ਹੋਵੈ ਕਬ ਹੀ ਏਕੁ ਸਬਦੁ **ਬੰਧਿ ਪਾਲੈ** ॥੨॥ **ਨਾਰਦੀ ਨਰਹਰ ਜਾਣਿ ਹਦੂਰੇ** ॥ **ਘੂੰਘਰ ਖੜਕੁ ਤਿਆਗਿ ਵਿਸੂਰੇ** ॥ **ਸਹਜ ਅਨੰਦ** ਦਿਖਾਵੈ ਭਾਵੈ ॥ ਏਹੁ **ਨਿਰਤਿਕਾਰੀ** ਜਨਮਿ ਨ ਆਵੈ ॥੩॥ ਜੇ ਕੋ ਅਪਨੇ ਠਾਕੁਰ **ਭਾਵੈ** ॥ **ਕੋਟਿ ਮਧਿ ਏਹੁ ਕੀਰਤਨੁ** ਗਾਵੈ ॥ **ਸਾਧਸੰਗਤਿ ਕੀ ਜਾਵਉ ਟੇਕ** ॥ ਕਹੁ ਨਾਨਕ ਤਿਸੁ ਕੀਰਤਨੁ ਏਕ ॥੪॥੮॥

ਅ.ਗ.ਮ.੫, ੮੮੫

ਅਲਾਪੈ alāpɛ

ਓਅੰਕਾਰਿ oãkār

ਧੁਨਿ tùn

ਬਿਆਪੈ biāpɛ

ਸੁਰਤਿ surt

ਸੇਵਾ sewā

ਭਲੋ ਭਲੋ pàlo pàlo

ਧੰਧ tā̀d

ਪੰਚ ਬਜਿਤ੍ਰ pãč bajitr

ਸੰਤੋਖਾ sãtokhā

ਸਾਤ ਸੁਰਾ sāt surā

ਬੰਧਿ ਪਾਲੈ bā́d pālɛ

ਨਾਰਦੀ ਨਰਹਰ nārdī narhar

ਜਾਣਿ ਹਦੂਰੇ jāṇ hadūre

ਘੂੰਘਰ ਖੜਕੁ kū̀gar khaṛk

ਵਿਸੂਰੇ wisūre

ਸਹਜ ਅਨੰਦ sɛ́j anād

ਨਿਰਤਿਕਾਰੀ nirtkārī

ਭਾਵੈ pā̀wɛ

ਕੋਟਿ koṭ

ਮਧਿ mád

ਕੀਰਤਨੁ kīrtan

ਸਾਧਸੰਗਤਿ sā́dsãgt

ਟੇਕ ṭek

**ਅਲਾਪੈ** – ਉਚਾਰਦਾ ਹੈ।

**ਓਅੰਕਾਰਿ ਏਕ ਧੁਨਿ** – ਪ੍ਰਭੂ ਦਾ ਕੀਰਤਨ ਕਰਨ ਵਾਲਾ, ਰੱਬੀ ਕੀਰਤਨੀਆ ਇਕੋ ਵਾਹਿਗੁਰੂ ਵਿਚ ਧੁਨੀ ਲਾਵੇ, ਇਕ ਉਸੇ ਦਾ ਰਾਗ ਅਲਾਪੇ।

**ਬਿਆਪੈ** – ਇਕ ਵਾਹਿਗੁਰੂ ਦੇ ਦੇਸ਼ ਦਾ ਰਹਿਣ ਵਾਲਾ ਹੋਵੇ ਅਤੇ ਇਕ ਉਸੇ ਨੂੰ ਜੋ ਸਾਰੇ ਵਿਆਪਕ ਹੈ, ਦਿਖਾਵੇ (ਦਰਸ਼ਨ ਕਰਾਵੇ)।

**ਏਕਾ ਸੁਰਤਿ ਏਕਾ ਹੀ ਸੇਵਾ** – ਉਸ ਦੀ ਸੁਰਤੀ ਇਕ ਵਿਚ ਹੋਵੇ, ਸੇਵਾ ਵੀ ਇਕ ਦੀ ਹੋਵੇ, ਜੋ ਇਕ ਹਰੀ ਗੁਰੂ ਤੋਂ ਜਾਣਿਆ ਜਾਂਦਾ ਹੈ।

**ਭਲੋ ਭਲੋ ਰੇ ਕੀਰਤਨੀਆ** – ਉਹੀ ਸਭ ਤੋਂ ਚੰਗਾ ਕੀਰਤਨ ਕਰਨ ਵਾਲਾ ਹੈ, ਚੰਗਾ ਰਾਸਧਾਰੀਆ ਹੈ ਜੋ ਮਾਇਆ ਦੇ ਧੰਦੇ ਛਡ ਕੇ, ਮਾਇਆ ਦੀ ਗਰਜ ਛਡ ਕੇ ਸਰਬ-ਵਿਆਪਕ ਪਰਮਾਤਮਾ ਦੇ ਗੁਣ ਗਾਉਂਦਾ ਹੈ।

**ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ** – ਜੋ ਮਨੁਖ ਪੰਜ (ਸੰਤੋਖ ਆਦਿ ਗੁਣਾਂ ਨੂੰ) ਵਾਜੇ ਬਣਾਵੇ ਅਤੇ ਲੈ (ਲਿਵਲੀਨਤਾ) ਸਤ ਸੁਰਾਂ (ਸਾ, ਰੇ, ਗਾ, ਆਦਿ) ਹੋਣ, ਮਾਣ ਤਜਣਾ ਵਾਜਾ ਅਤੇ ਤਾਣ ਤਜਣਾ ਇਹ ਤਾਨ (ਪਲਟਾ) ਹੋਵੇ ਅਤੇ ਤਾਲ ਵੇਲੇ ਵਿੰਗਾ ਪੈਰ ਨਾ ਧਰਨਾ ਇਹ ਮੰਦੇ ਥਾਂ ਪੈਰ ਨਾ ਧਰਨਾ ਹੋਵੇ, ਇਹੀ ਉਸ ਵਾਸਤੇ ਅਲਾਪ ਹੈ।

**ਬੰਧਿ ਪਾਲੈ** – ਉਹ ਮਨੁਖ ਗੁਰੂ ਦੇ ਸ਼ਬਦ ਨੂੰ ਪੱਲੇ ਬੰਨ੍ਹ ਕੇ ਰੱਖਦਾ ਹੈ ਅਤੇ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ।

**ਨਾਰਦੀ ਨਰਹਰ ਜਾਣਿ ਹਦੂਰੇ** – ਪ੍ਰਭੂ ਦਾ ਕੀਰਤਨੀਆ ਪਰਮਾਤਮਾ ਨੂੰ ਸਦਾ ਆਪਣੇ ਅੰਗ-ਸੰਗ ਜਾਣੇ। ਨਾਰਦ ਦਾ ਪਾਰਟ ਅਦਾ ਕਰਨਾ ਵਾਹਿਗੁਰੂ ਨੂੰ ਹਜ਼ੂਰ ਜਾਨਣਾ ਹੋਵੇ, ਇਹੀ ਉਸ ਵਾਸਤੇ ਨਾਰਦ-ਭਗਤੀ ਵਾਲਾ ਨਾਚ ਹੈ।

**ਘੂੰਘਰ ਖੜਕੁ ਤਿਆਗਿ ਵਿਸੂਰੇ** – ਝੋਰੇ ਤਿਆਗਣਾ ਇਹ ਘੁੰਘਰੂਆਂ ਦਾ ਖੜਾਕ ਹੋਵੇ।

**ਸਹਜ ਅਨੰਦ** – ਪ੍ਰਭੂ ਦੇ ਕੀਰਤਨੀਏ ਸਹਿਜ ਸੁਖ ਹਾਵ-ਭਾਵ ਹੋਣ, ਉਹ ਆਤਮਕ ਅਡੋਲਤਾ ਦਾ ਸੁਖ ਮਾਣੇ।

**ਨਿਰਤਿਕਾਰੀ** – ਐਸਾ ਨਾਚ ਕਰਨ ਵਾਲਾ ਮਨੁਖ, ਜਿਸ ਦੀ ਐਸੀ ਨ੍ਰਿਤਕਾਰੀ ਹੋਵੇ, ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ।

**ਭਾਵੈ** – ਜੇ ਕੋਈ ਮਨੁਖ ਆਪਣੇ ਪਰਮਾਤਮਾ ਨੂੰ ਪਿਆਰਾ ਲਗਣ ਲਗ ਪੈਂਦਾ ਹੈ।

**ਕੋਟਿ ਮਧਿ ਏਹੁ ਕੀਰਤਨੁ** – ਕਰੋੜਾਂ ਵਿੱਚੋਂ ਕੋਈ ਵਿਰਲਾ ਇਹੋ ਜਿਹਾ ਕੀਰਤਨ ਕਰਦਾ ਹੈ ਜੋ ਹਰੀ ਨੂੰ ਭਾਉਂਦਾ ਹੈ।

**ਸਾਧਸੰਗਤਿ ਕੀ ਜਾਵਉ ਟੇਕ** – ਮੈਂ ਸਾਧ ਸੰਗਤ ਦੀ ਸ਼ਰਨੀਂ ਪੈਂਦਾ ਹਾਂ, ਸਾਧ ਸੰਗਤ ਦੀ ਟੇਕ ਲੈਂਦਾ ਹਾਂ। ਸਾਧ ਸੰਗਤ ਨੂੰ ਕੀਰਤਨ ਹੀ ਜ਼ਿੰਦਗੀ ਦਾ ਇਕੋ ਇਕ ਸਹਾਰਾ ਹੈ।

**ਅੱਲ੍ਹਾ ਭਾਣਾ** allā' pāṇ̇ā
ਨਾਂਵ ਪੁਲਿੰਗ
ਰੱਬ ਦਾ ਹੁਕਮ, ਰੱਬ ਦੀ ਰਜ਼ਾ

**ਤੁਸਾਂ ਵੀ ਹੋਸੀ ਅੱਲ੍ਹਾ ਭਾਣਾ**
tusā̃ wī hosī allā' pāṇ̇ā

ਸਾਰੇ ਰੱਬ ਦੀ ਰਜ਼ਾ ਵਿਚ ਹਨ ਅਤੇ ਮੇਰੇ ਦੋਸਤੋ ਤੁਹਾਡੇ ਉੱਤੇ ਵੀ ਰੱਬ ਦਾ ਭਾਣਾ ਵਰਤਣਾ ਹੈ ਅਤੇ ਤੁਸੀ ਵੀ ਇਸ ਜਹਾਨ ਤੋਂ ਜਾਣਾ ਹੈ। ਇਸ ਜਹਾਨ ਦੇ ਆਪਣੇ ਸਾਥੀਆਂ ਤੋਂ ਡਾਰੋਂ ਕੂੰਜ ਵਿਛੜਣ ਵਾਂਗ ਅਲਹਿਦਾ ਹੋ ਜਾਣਾ ਹੈ। ਅੱਗੇ ਆਉਣ ਵਾਲੇ ਦੁੱਖ ਵੀ ਵਿਆਕਤੀ ਨੇ ਖੁਦ ਝਲਣੇ ਹਨ ਅਤੇ ਪਿਛਲੇ ਵੀ ਕਿਸੇ ਨੂੰ ਸੌਂਪੇ ਨਹੀਂ ਜਾ ਸਕਦੇ। ਮਾਪਿਆਂ ਭਾਵ ਜਹਾਨ ਨੇ ਲਿਜਾਣ ਕਈ ਕੁਝ ਨਹੀਂ ਦੇਣਾ ਅਤੇ ਅਗਲੇ ਜਹਾਨ ਖਾਲੀ ਹੱਥੀਂ ਗਏ ਕਈ ਤਾਹਨੇ ਮਿਹਣੇ ਹਨ। ਨੇਕੀ ਦੇ ਕੰਮਾਂ ਨੇ ਦਾਜ ਤੋਂ ਖਾਲੀ ਜੀਵ ਆਤਮਾ ਦਾ ਇਕੋ ਇਕ ਆਸਰਾ ਸੱਤਾਰ,ਐਬ ਢੱਕਣ ਵਾਲਾ ਅੱਲ੍ਹਾ ਹੀ ਹੈ ਜੇ ਉਹ ਮੁਸੀਬਤ ਟਾਲ ਦੇਵੇ ਅਤੇ ਫਜਲ, ਮਿਹਰ ਦੀ ਬਰਖਾ ਕਰਦਿਆਂ ਅਦਲ, ਨਿਆਂ ਦੀ ਬਖਸ਼ਿਸ਼ ਕਰੇ।

**ਤੁਸਾਂ ਵੀ ਹੋਸੀ ਅੱਲ੍ਹਾ ਭਾਣਾ,**
ਨੀ ਮਿਲ ਲਓ ਸਹੇਲੀੜਓ।
ਰੰਗ ਬਰੰਗੀ ਸੂਲ ਉਪੱਠੇ,
ਚੰਬੜ ਜਾਵਣ ਮੈਨੂੰ।
**ਦੁੱਖ ਅਗਲੇ ਮੈਂ ਨਾਲ ਲੈ ਜਾਵਾਂ,**
**ਪਿਛਲੇ ਸੌਂਪਾਂ ਕਿਹਨੂੰ।**
ਇਕ ਵਿਛੋੜਾ ਸਈਆਂ ਦਾ,
ਜਿਉਂ ਡਾਰੋਂ ਕੂੰਜ ਵਿਛੂੰਨੀ।
ਮਾਪਿਆਂ ਮੈਨੂੰ ਇਹ ਕੁਝ ਦਿੱਤਾ,
ਇਕ ਚੋਲੀ ਇਕ ਚੁੰਨੀ।
ਦਾਜ ਇਹਨਾਂ ਦਾ ਵੇਖ ਕੇ ਹੁਣ ਮੈਂ,
ਹੰਝੂ ਭਰ ਭਰ ਰੁੰਨੀ।
ਸੱਸ ਨਨਾਣਾਂ ਦੇਵਣ ਤਾਹਨੇ,
ਮੁਸ਼ਕਲ ਭਾਰੀ ਪੁੰਨੀ।
ਬੁੱਲ੍ਹਾ ਸ਼ੌਹ ਸੱਤਾਰ ਸੁਣੀਂਦਾ,
ਇਕ ਵੇਲਾ ਟਲ ਜਾਵੇ।
**ਅਦਲ ਕਰੇ ਤਾਂ ਜਾਹ ਨਾ ਕਾਈ,**
**ਫਜ਼ਲੋਂ ਬਰਖਾ ਪਾਵੇ।**

ਬੁੱਲੇ ਸ਼ਾਹ, ੨੧-੨੨

ਅੱਲ੍ਹਾ ਭਾਣਾ allā' pāṇ̇ā

ਤੁਸਾਂ ਵੀ ਹੋਸੀ ਅੱਲ੍ਹਾ ਭਾਣਾ
tusā̃ wī hosī allā' pāṇ̇ā

ਦੁੱਖ ਅਗਲੇ ਮੈਂ ਨਾਲ ਲੈ ਜਾਵਾਂ
dukh agle mɛ̃ naḷ lɛ jāwā̃

ਪਿਛਲੇ ਸੌਂਪਾਂ ਕਿਹਨੂੰ pičhle sɔ̃pā̃ kénū̃

ਅਦਲ ਕਰੇ ਤਾਂ ਜਾਹ ਨਾ ਕਾਈ
adal kare tā̃ jā́ nā kāī
ਫਜ਼ਲੋਂ ਬਰਖਾ ਪਾਵੇ
fazlõ barkhā pāwe

**ਅਲਾਲੀ ਪਰਬਤ** alālī parbat
ਨਾਂਵ ਪੁਲਿੰਗ

ਗੁਰੂ ਨਾਨਕ ਨੇ ਕਿਹਾ, ਮਰਦਾਨਿਆ! ਅੱਗੇ ਪ੍ਰਹਿਲਾਦ ਭਗਤ ਹੈ। ਉਸ ਤੋਂ ਪਰੇ (ਅੱਗੇ) ਨਿਰੰਕਾਰ ਦਾ ਸਰੂਪ ਹੈ। ਕਾਹਲਾ ਨਾ ਪੈ, ਅੱਗੇ ਵੀ ਚੱਲਾਂਗੇ। ਜੋ ਨਿਰੰਕਾਰ ਦਿਖਾ

ਰਿਹਾ ਹੈ ਉਸਦਾ ਤਮਾਸ਼ਾ ਦੇਖੀ ਚਲ। ਉਹ ਦੋਵੇਂ ਬਿਆਰ ਪਰਬਤ ਤੋਂ ਉਡ ਕੇ ਅਲਾਲੀ ਪਰਬਤ ਉਤੇ ਜਾ ਪਹੁੰਚੇ। ਮਰਦਾਨੇ ਦੇ ਪੁੱਛਣ 'ਤੇ ਗੁਰੂ ਨਾਨਕ ਜੀ ਨੇ ਦੱਸਿਆ ਕਿ ਹੁਣ ਅਸੀਂ ਅਲਾਲੀ ਪਰਬਤ ਉਤੇ ਪਹੁੰਚ ਗਏ ਹਾਂ। ਇਸ ਦਾ ਨਾਂ ਇਲਾਲਾ ਤਾਂ ਪਿਆ ਕਿਉਂਕਿ ਇਸ ਥਾਂ ਅਲਾਲ ਦਾ ਬਸੇਰਾ (ਟਿਕਾਣਾ) ਹੈ। ਉਹ ਜੋ ਅਲਾਲ ਪੰਛੀ ਕਹਿੰਦੇ ਹਨ ਅਤੇ ਪ੍ਰਹਿਲਾਦ ਭਗਤ ਦਾ ਰਾਜ ਹੈ। ਪ੍ਰਹਿਲਾਦ ਅਲਾਲ ਦਾ ਰਾਜ ਕਰਦਾ ਹੈ। ਮਰਦਾਨੇ ਨੇ ਪੁੱਛਿਆ, ਜੀ ਪ੍ਰਹਿਲਾਦ ਭਗਤ ਇੱਥੇ ਹੀ ਹੈ। ਮਰਦਾਨੇ ਨੇ ਉਸਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ। ਗੁਰੂ ਨਾਨਕ ਜੀ ਨੇ ਕਿਹਾ, ਮਰਦਾਨਿਆ ! ਕਾਹਲਾ ਨਾ ਪੈ, ਸਭ ਦੇ ਦਰਸ਼ਨ ਹੋਣਗੇ। ਮਰਦਾਨੇ ਨੇ ਕਿਹਾ ਸਤ ਵਚਨ। ਇੰਨੇ ਨੂੰ ਅਲਾਲਾ ਨੇ ਆ ਕੇ ਚੁਫੇਰੇ ਘੇਰਾ ਘੱਤ ਲਿਆ।

ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆ **ਆਗੇ ਪ੍ਰਹਿਲਾਦ ਭਗਤੁ ਹੈ**। ਤਿਸਤੇ ਪਰੇ ਨਿਰੰਕਾਰ ਕਾ ਸਰੂਪ ਹੈ। ਆਗੇ ਭੀ ਚਲੀਏਗੇ **ਉਤਾਵਲਾ ਨ ਹੋਇ**। ਦੇਖ ਨਿਰੰਕਾਰ ਦਾ ਤਮਾਸਾ ਜੋ ਨਿਰੰਕਾਰ ਦਿਖਾਈ ਸੋ ਦੇਖ। ਤਾਂ ਬਿਆਰ ਪਰਬਤ ਤੇ ਉਡੇ ਤੇ **ਅਲਾਲੀ ਪਰਬਤ ਤੇ ਜਾਇ ਖੜੇ ਹੋਇ**। ਤਾਂ ਮਰਦਾਨੇ ਪੁਛਿਆ ਜੀ ਹੁਣ ਅਸੀ ਕਿਥੇ ਆਏ ਹਾਂ। ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆ ਹੁਣ ਅਸੀ ਅਲਾਲੀ ਪਰਬਤ ਤੇ ਆਏ ਹਾਂ। ਇਲਾਲਾ ਇਸਦਾ ਨਾਂਉ ਤਾਂ ਪਇਆ ਹੈ ਜੋ **ਇਸਤੇ ਅਲਾਲ ਦਾ ਬਸੇਰਾ ਹੈ**। ਉਹੁ ਜੋ ਅਲਾਲ ਪੰਖੀ ਕਹਦੇ ਹੈਨ ਅਤੇ ਪ੍ਰਹਿਲਾਦ ਭਗਤੁ ਦਾ ਰਾਜ ਹੈ। **ਪ੍ਰਹਿਲਾਦ ਅਲਾਲੁ ਦਾ ਰਾਜੁ ਕਰਦਾ ਹੈ**। ਤਾਂ ਮਰਦਾਨੇ ਆਖਿਆ ਜੀ ਪ੍ਰਹਿਲਾਦ ਭਗਤ ਇਥੇ ਹੀ ਹੈ। ਤਾਂ ਗੁਰੂ ਨਾਨਕ ਜੀ ਆਖਿਆ ਇਥੇ ਹੀ ਹੈ। ਤਾਂ ਮਰਦਾਨੇ ਆਖਿਆ ਜੀ ਉਸਦਾ ਭੀ ਦਰਸਨ ਹੋਵੈ। ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆ ਉਤਾਵਲਾ ਨ ਹੋਇ ਸਭ ਦਰਸਨ ਹੋਵਨਗੇ। ਤਾਂ ਮਰਦਾਨੇ ਆਖਿਆ ਭਲ ਜੀ। ਤਿਤਨਾ ਚਿਰ ਅਲਾਲਾ ਆਇ **ਚਉਗਿਰਦ ਘੇਰਾ ਘਤਿਆ**।

ਭਾਈ ਬਾਲਾ ਜਨਮ ਸਾਖੀ,
੨੩੬

ਅਲਾਲੀ ਪਰਬਤ alālī parbat

ਆਗੇ ਪ੍ਰਹਿਲਾਦ ਭਗਤੁ ਹੈ
āge prɛ́lād pàgt hɛ

ਉਤਾਵਲਾ ਨ ਹੋਇ utāwlā na hoe

ਅਲਾਲੀ ਪਰਬਤ ਤੇ ਜਾਇ ਖੜੇ ਹੋਇ
alāli parbat te jāe khaṛe hoe

ਇਸਤੇ ਅਲਾਲ ਦਾ ਬਸੇਰਾ ਹੈ
iste alāl dā bserā hɛ

ਪ੍ਰਹਿਲਾਦ ਅਲਾਲੁ ਦਾ ਰਾਜੁ ਕਰਦਾ ਹੈ
prɛ́lād alāl dā rāj kardā hɛ

ਚਉਗਿਰਦ ਘੇਰਾ ਘਤਿਆ
čɔgird kèrā kàttiā

**ਅਲਿ** al
ਨਾਂਵ ਪੁਲਿੰਗ
ਭੌਰਾ, ਭੰਵਰਾ

**ਅਲਿ ਮਕਰੰਦ** al makrãd

ਅਲਿ, ਭੰਵਰਾ ਚਰਨ ਕਮਲਾਂ ਵਿਚ ਰੀਝਦਾ ਹੈ। ਵਾਹਿਗੁਰੂ ਦੇ ਮੇਲ ਬਿਨਾਂ ਮਨੁਖ ਨੂੰ ਸੰਤੋਖ ਨਹੀਂ

ਹੁੰਦਾ। ਜਾਚਿਕ ਸਰਬ ਧਾਰ, ਸਰਬ ਦੇ ਨਾਇਕ ਦੀ ਪ੍ਰੀਤ ਵਿਚ, ਸੇਵਾ ਵਿਚ ਵਾਹਿਗੁਰੂ ਦੀ ਦਾਤ ਪ੍ਰਾਪਤ ਕਰਦਾ ਹੈ। ਮੰਗਣ ਵਾਲੇ ਅਨੇਕ ਹਨ ਪਰ ਗੁਰੂ ਦੀ ਦਾਤ ਕਿਸੇ ਵਿਰਲੇ ਨੂੰ ਹੀ ਮਿਲਦੀ ਹੈ।

ਹਮਾਰੈ ਏਹ ਕਿਰਪਾ ਕੀਜੈ ॥ **ਅਲਿ ਮਕਰੰਦ** ਚਰਨ ਕਮਲ ਸਿਉ ਮਨੁ **ਫੇਰਿ ਫੇਰਿ ਰੀਝੈ** ॥੧॥ ਰਹਾਉ ॥ **ਆਨ ਜਲਾ ਸਿਉ** ਕਾਜੁ ਨ ਕਛੂਐ ਹਰਿ ਬੂੰਦ ਚਾਤ੍ਰਿਕ ਕਉ ਦੀਜੈ ॥੧॥ **ਬਿਨੁ ਮਿਲਬੇ** ਨਾਹੀ ਸੰਤੋਖਾ ਪੇਖਿ ਦਰਸਨੁ ਨਾਨਕੁ ਜੀਜੈ ॥੨॥੧॥ ਕਲਿਆਨ ਮਹਲਾ ੫ ॥ **ਜਾਚਿਕੁ** ਨਾਮੁ ਜਾਚੈ ਜਾਚੈ ॥ **ਸਰਬ ਧਾਰ ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ** ॥੧॥ ਰਹਾਉ ॥ ਕੇਤੀ ਕੇਤੀ ਮਾਂਗਨਿ ਮਾਗੈ ਭਾਵਨੀਆ ਸੋ ਪਾਈਐ ॥੧॥ ਸਫਲ ਸਫਲ ਸਫਲ ਦਰਸੁ ਰੇ **ਪਰਸਿ ਪਰਸਿ** ਗੁਨ ਗਾਈਐ ॥ **ਨਾਨਕ ਤਤ ਤਤ ਸਿਉ ਮਿਲੀਐ ਹੀਰੈ ਹੀਰੁ ਬਿਧਾਈਐ** ॥੨॥੨॥

ਅ.ਗ.ਮ.੫, ੧੩੨੧

**ਅਲਿ** al

**ਫੇਰਿ ਫੇਰਿ ਰੀਝੈ** pher pher rı̃jɛ

**ਆਨ ਜਲਾ ਸਿਉ** ān jalā sio

**ਬਿਨੁ ਮਿਲਬੇ** bin milbe

**ਜਾਚਿਕੁ** jāčik

**ਸਰਬ ਧਾਰ** sarb tā̀r

**ਸਰਬ ਕੇ ਨਾਇਕ** sarb ke nāik

**ਸੁਖ ਸਮੂਹ ਕੇ ਦਾਤੇ**
sukh samū̃ ke dāte

**ਪਰਸਿ ਪਰਸਿ** pars pars

**ਨਾਨਕ ਤਤ** nānak tat

**ਤਤ ਸਿਉ ਮਿਲੀਐ** tat sio milīɛ

**ਹੀਰੈ ਹੀਰੁ ਬਿਧਾਈਐ** hīrɛ hīr bidā̀īɛ

**ਅਲਿ** – ਭੌਰਾ, ਭੰਵਰਾ।

**ਫੇਰਿ ਫੇਰਿ ਰੀਝੈ** – ਹੇ ਪ੍ਰਭੂ ! ਸਾਡੇ ਉੱਤੇ ਕਿਰਪਾ ਕਰੋ। ਜਿਵੇਂ ਭੌਰਾ ਫੁਲ ਦੇ ਰਸ ਨਾਲ ਰੀਝਿਆ ਰਹਿੰਦਾ ਹੈ ਉਵੇਂ ਹੀ ਮੇਰਾ ਮਨ ਤੇਰੇ ਸੋਹਣੇ ਚਰਨਾਂ ਨਾਲ ਮੁੜ ਮੁੜ ਲਿਪਟਿਆ ਰਹੇ।

**ਆਨ ਜਲਾ ਸਿਉ** – ਹੇ ਪ੍ਰਭੂ ! ਜਿਵੇਂ ਪਪੀਹੇ ਨੂੰ ਵਰਖਾ ਦੀ ਬੂੰਦ ਤੋਂ ਬਿਨਾਂ ਹੋਰ ਪਾਣੀਆਂ ਨਾਲ ਗਰਜ਼ ਨਹੀਂ ਹੁੰਦੀ, ਉਵੇਂ ਹੀ ਮੈਨੂੰ ਪਪੀਹੇ ਨੂੰ ਆਪਣੇ ਨਾਮ ਅੰਮ੍ਰਿਤ ਦੀ ਬੂੰਦ ਦੇਹ।

**ਬਿਨੁ ਮਿਲਬੇ** – ਹੇ ਪ੍ਰਭੂ ! ਤੇਰੇ ਮਿਲਾਪ ਤੋਂ ਬਿਨਾਂ ਮੇਰੇ ਅੰਦਰ ਠੰਢ ਨਹੀਂ ਪੈਂਦੀ। ਜੀਵ ਹਰੀ ਦੇ ਮਿਲਣ ਦੀ ਤਾਂਘ ਇਉਂ ਕਰਦੇ ਹਨ ਜਿਵੇਂ ਫੁੱਲਾਂ ਦੀ ਧੂੜੀ ਲਈ ਭੌਰਾ ਕਰਦਾ ਹੈ ਜਾਂ ਸਵਾਤ ਬੂੰਦ ਲਈ ਪਪੀਹਾ।

**ਜਾਚਿਕੁ** – ਮੰਗਤਾ, ਭਿਖਾਰੀ।

**ਸਰਬ ਧਾਰ ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ** – ਹੇ ਸਭ ਜੀਵਾਂ ਦੇ ਆਸਰੇ ਪ੍ਰਭੂ, ਹੇ ਸਭ ਜੀਵਾਂ ਦੇ ਮਾਲਕ, ਹੇ ਸਾਰੇ ਸੁਖ ਦੇਣ ਵਾਲੇ ਪਰਮਾਤਮਾ ! ਤੇਰੇ ਦਰ ਦਾ ਮੰਗਤਾ ਤੇਰੇ ਦਰ ਤੋਂ ਸਦਾ ਮੰਗਦਾ ਰਹਿੰਦਾ ਹੈ।

**ਪਰਸਿ ਪਰਸਿ** – ਪ੍ਰਭੂ ਦਾ ਦਰਸ਼ਨ ਸਾਰੇ ਫਲ ਦੇਣ ਵਾਲਾ ਹੈ। ਉਸ ਦੇ ਚਰਨ ਸਦਾ ਛੂਹ ਛੂਹ ਕੇ ਉਸ ਦੇ ਨੇੜੇ ਹੋ ਕੇ, ਉਸ ਦੇ ਗੁਣ ਗਾਉਂਦੇ ਰਹੀਏ।

**ਨਾਨਕ ਤਤ ਤਤ ਸਿਉ ਮਿਲੀਐ ਹੀਰੈ ਹੀਰੁ ਬਿਧਾਈਐ** – ਜਿਵੇਂ ਪਾਣੀ ਆਦਿ ਤਤ ਪਾਣੀ ਵਿਚ ਮਿਲ ਜਾਂਦੇ ਹਨ, ਤਿਵੇਂ ਹੀ ਪ੍ਰਭੂ ਸਿਮਰਨ ਨਾਲ ਮਨ-ਹੀਰਾ ਪ੍ਰਭੂ ਹੀਰੇ ਨਾਲ ਵਿੰਨ੍ਹ ਲਈਦਾ ਹੈ। ਨਾਮ ਦਾਨ ਮੰਗਦੇ ਤਾਂ ਬਹੁਤ ਲੋਕ ਹਨ ਪਰ ਮਿਲਦਾ ਉਹਨਾਂ ਨੂੰ ਹੀ ਹੈ ਜਿਨ੍ਹਾਂ ਉਤੇ ਹਰੀ ਪ੍ਰਸੰਨ ਹੁੰਦਾ ਹੈ। ਇਸ ਮਿਹਰ ਲਈ ਤਰਲਾ ਇਹੋ ਹੀ ਹੈ ਕਿ ਗੂੜ੍ਹੀ ਲਗਨ ਨਾਲ ਉਸ ਦੇ ਗੁਣ ਗਾਈਏ।

## ਅਲਿਪਤ alipt

ਵਿਸ਼ੇਸ਼ਣ

ਨਿਰਲੇਪ, ਸੰਗ ਦੋਸ਼ ਤੋਂ ਰਹਿਤ

### ਜਲ ਵਿਚ ਕਵਲ ਅਲਿਪਤ ਹੈ

jal wič kawal alipt hɛ

ਜਿਸ ਤਰ੍ਹਾਂ ਜਲ ਵਿਚ ਕਵਲ ਅਲਿਪਤ ਹੁੰਦਾ ਹੈ, ਉਸੇ ਤਰ੍ਹਾਂ ਗੁਰਮੁਖ ਗੁਰ ਸ਼ਬਦ ਵਿਚ ਸੁਰਤ ਲਾ ਕੇ ਅਨਹਦ ਨਾਦ ਸੁਣਦਾ ਹੈ ਤੇ ਇਸ ਜਗਤ ਵਿਚ ਪੰਜਾਂ ਕੁਕਰਮਾਂ, ਕਾਮ ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਸਦਾ ਨਿਰਲੇਪ ਰਹਿੰਦਾ ਹੈ।

**ਜਲ ਵਿਚ ਕਵਲ ਅਲਿਪਤ ਹੈ** ਸੰਗ ਦੋਖ ਨਿਰਦੋਖ ਰਹੰਦਾ॥ ਰਾਤੀ ਭਵਰ ਲੁਭਾਇੰਦਾ **ਸੀਤਲ ਹੋਇ ਸੁਗੰਧ ਮਿਲੰਦਾ**॥ ਭਲਕੇ ਸੂਰਜ ਧਿਆਨ ਧਰ **ਪਰਫੁਲਤ** ਹੋਇ ਮਿਲੈ ਹਸੰਦਾ॥ ਗੁਰਮੁਖ ਸੁਕ ਫਲ **ਸਹਜ ਘਰ** ਵਰਤਮਾਨ ਅੰਦਰ ਵਰਤੰਦਾ॥ ਲੋਕਾਚਾਰੀ ਲੋਕ ਵਿਚ **ਵੇਦ ਵੀਚਾਰੀ** ਕਰਮ ਕਰੰਦਾ॥ **ਸਾਵਧਾਨ ਗੁਰ ਗਿਆਨ ਵਿਚ ਜੀਵਨ ਮੁਕਤਿ ਜੁਗਤ ਵਿਚਰੰਦਾ**॥ ਸਾਧ ਸੰਗਤਿ **ਗੁਰ ਸਬਦ** ਵਸੰਦਾ ॥੩॥

ਵਾਰਾਂ ਭਾਈ ਗੁਰਦਾਸ, ੧੯

**ਅਲਿਪਤ** alipt

**ਕਵਲ** kawal

**ਸੀਤਲ ਹੋਇ ਸੁਗੰਧ ਮਿਲੰਦਾ**
sītal hoe sugā̃d milā̃dā

**ਪਰਫੁਲਤ** parfulat

**ਸਹਜ ਘਰ** sɛ́j kàr

**ਵੇਦ ਵੀਚਾਰੀ** ved wīčārī

**ਜੀਵਨ ਮੁਕਤਿ ਜੁਗਤ ਵਿਚਰੰਦਾ**
jīwan mukt jugt wičrā̃dā

**ਸਾਵਧਾਨ ਗੁਰ ਗਿਆਨ**
sāwdā̀n gur giān

**ਗੁਰ ਸਬਦ** gur sabad

**ਅਲਿਪਤ** – ਨਿਰਲੇਪ, ਸੰਗ ਦੋਸ਼ ਤੋਂ ਰਹਿਤ।

**ਕਵਲ** – ਪਾਣੀ ਵਿਚ ਕੰਵਲ ਫੁਲ ਨਿਰਲੇਪ ਹੈ, ਅਲਿਪਤ ਹੈ ਤੇ ਉਹ ਪਾਣੀ ਵਿਚ ਰਹਿਣ ਵਾਲੇ ਚਿੱਕੜ, ਡੱਡੂ ਤੇ ਜਾਲੇ ਆਦਿ ਦੇ ਸੰਗ-ਦੋਸ਼ ਵਿਚ ਵੀ ਨਿਰਲੇਪ ਹੋ ਕੇ ਰਹਿੰਦਾ ਹੈ।

**ਸੀਤਲ ਹੋਇ ਸੁਗੰਧ ਮਿਲੰਦਾ** – ਰਾਤ ਸਮੇਂ ਸੂਰਜ ਡੁੱਬੇ ਤੇ ਇਹ ਕੁਮਲਾ ਜਾਂਦਾ ਹੈ, ਭੰਵਰੇ ਲੋਭਾਇਮਾਨ ਹੁੰਦੇ, ਸੀਤਲਤਾ ਤੇ ਸੁਗੰਧੀ ਲੈਂਦੇ ਹਨ।

**ਪਰਫੁਲਤ** – ਪਰ ਦਿਨੇ ਸੂਰਜ ਨਿਕਲਦੇ ਹੀ ਸੂਰਜ ਵੱਲ ਮੂੰਹ ਕਰਕੇ ਇਹ ਖਿੜ ਜਾਂਦਾ ਹੈ ਤੇ ਉਸ ਨੂੰ ਹੱਸਦਾ ਹੀ ਮਿਲਦਾ ਹੈ।

**ਸਹਜ ਘਰ** – ਗੁਰਮੁਖ ਸੁਖ ਫਲ ਰੂਪੀ ਸਹਿਜ ਘਰ ਵਿਚ ਨਿਵਾਸ ਕਰਦੇ ਹਨ ਤੇ ਜੋ ਪ੍ਰਭੂ ਦੇ ਭਾਣੇ ਅੰਦਰ ਵਰਤੋਂ ਵਰਤਦੀ ਹੈ, ਉਸੇ ਅਨੁਸਾਰ ਵਰਤਦੇ ਹਨ।

**ਵੇਦ ਵੀਚਾਰੀ** – ਲੋਕਾਂ ਦੇ ਭਾਣੇ ਉਹ ਲੋਕਾਚਾਰੀ ਕਰਮ ਕਰਦੇ ਹੀ ਦਿਸਦੇ ਹਨ, ਵੇਦਾਂ ਦੇ ਵਿਚਾਰਨ ਵਾਲੇ ਉਹਨਾਂ ਨੂੰ ਵੇਦ ਰੀਤੀ ਵਾਲੇ ਤੇ ਹੋਰ ਕਰਮ-ਕਾਂਡੀ ਉਹਨਾਂ ਨੂੰ ਆਪਣੇ ਵਰਗੇ ਕਰਮ ਕਰਨ ਵਾਲੇ ਹੀ ਸਮਝਦੇ ਹਨ।

**ਸਾਵਧਾਨ ਗੁਰ ਗਿਆਨ ਵਿਚ ਜੀਵਨ ਮੁਕਤਿ ਜੁਗਤ ਵਿਚਰੰਦਾ** – ਪਰ ਗੁਰਮੁਖ ਗੁਰੂ ਦੇ ਬਖਸ਼ੇ ਗਿਆਨ ਅਨੁਸਾਰ ਸਾਵਧਾਨ ਰਹਿੰਦੇ ਹੋਏ, ਜੀਵਨ ਮੁਕਤੀ ਦੀ ਜੁਗਤ ਵਿਚ ਤੁਰਦੇ ਹਨ।

**ਗੁਰ ਸਬਦ** – ਗੁਰਮੁਖ ਸਾਧ ਸੰਗਤ ਵਿਚ, ਜਿੱਥੇ ਗੁਰ-ਸ਼ਬਦ ਦਾ ਵਾਸਾ ਹੈ, ਉਸ ਨਾਲ ਆਪਣਾ ਚਿਤ ਜੋੜੀ ਰਖਦੇ ਹਨ।

**ਅਲੂਚਾ** alūčā
ਮੁਹਾਵਰਾ
ਬਹੁਤ ਕੋਮਲ ਹੋਣਾ, ਸੂਖਮ ਹੋਣਾ

**ਬਾਲ੍ਹੋ ਲਗਰ ਅਲੂਚੇ ਦੀ**
bā́lo lagar alūče dī

ਮਾਹੀਆ ਥਾਣੇਦਾਰ ਦਾ ਪੁੱਤ ਹੈ।ਅੱਗੋਂ ਬਾਲੋ ਵੀ ਵਕੀਲ ਦੀ ਧੀ ਹੈ। ਦੋਵੇਂ ਚੰਗੇ ਪਰਿਵਾਰਾਂ ਨਾਲ ਸੰਬੰਧਿਤ ਹਨ। ਖੂਬਸੂਰਤੀ ਪੱਖੋਂ ਮਾਹੀਆ ਤੋਰੀ ਦਾ ਫੁੱਲ ਹੈ ਪਰ ਬਾਲੋ ਤਾਂ ਅਲੂਚੇ ਦੀ ਲਗਰ ਭਾਵ ਅਲੂਚੇ ਦੇ ਰੂਪ ਦੀ ਨਰਮ ਦੇ ਟਾਹਣੀ ਦੀ ਤਰ੍ਹਾਂ ਕੋਮਲ ਹੈ।

ਡੱਬੀ ਭਰੀ ਹੋਈ ਤੀਲਾਂ ਦੀ ,
ਮਾਹੀਆ ਪੁੱਤ ਠਾਣੇਦਾਰ ਦਾ,
ਬਾਲ੍ਹੋ ਧੀ ਆ ਵਕੀਲਾਂ ਦੀ।
ਲੱਤ ਟੁੱਟ ਗਈ ਚੂਚੇ ਦੀ,
ਮਾਹੀਆ ਫੁੱਲ ਤੋਰੀ ਦਾ,
**ਬਾਲ੍ਹੋ ਲਗਰ ਅਲੂਚੇ ਦੀ।**

ਬੋਲ ਪੰਜਾਬਣ ਦੇ, II, ੩੨੮

ਅਲੂਚਾ alūčā

ਬਾਲ੍ਹੋ ਲਗਰ ਅਲੂਚੇ ਦੀ
bālo lagar alūče dī

**ਅਲੂਦ** alūd
ਵਿਸ਼ੇਸ਼ਣ
ਲਿਬੜਿਆ ਹੋਇਆ, ਗੰਦਾ, ਮੈਲਾ

**ਤੁਸੀਂ ਫੇਰ ਅਲੂਦ ਲਬੇੜਦੀਆਂ ਹੋ**
tusī̃ pher alūd laberḍīā̃ ho

ਇਥੇ ਸੰਸਾਰਕ ਕੰਮ ਦੇ ਵਿਰੋਧ ਵਿਚ ਜੋਗ ਨੂੰ ਪੇਸ਼ ਕੀਤਾ ਗਿਆ ਹੈ ਅਤੇ ਸੰਸਾਰਕ ਕੰਮਾਂਕਾਰਾਂ ਨੂੰ ਗੰਦਾ ਹੋਣਾ ਜਾਂ ਲਿਬੜਿਆ ਕਿਹਾ ਗਿਆ ਹੈ। ਰਾਂਝਾ ਆਪਣੇ ਆਪ ਨੂੰ ਸੰਸਾਰਕ ਕੰਮਾਂ ਤੋਂ ਵੱਖ ਹੋਇਆ ਪੇਸ਼ ਕਰਦਾ ਹੈ ਅਤੇ ਔਰਤਾਂ ਨੂੰ ਹੋੜਦਾ ਹੈ ਕਿ ਉਸ ਨੂੰ ਫਿਰ ਇਸ ਸੰਸਾਰਕ ਗੰਦ-ਮੰਦ ਵਿਚ ਅਲੂਦ ਨਾ ਕਰਨ। ਅਲੂਦ ਦਾ ਭਾਵ ਗੰਦ-ਮੰਦ ਵਿਚ ਲਿਬੜਿਆ ਹੋਇਆ ਹੈ।

ਹਮੀਂ ਭਿਖਿਆ ਵਾਸਤੇ ਤਿਆਰ ਹੋਏ,
ਤੁਸੀਂ ਆਣਕੇ ਰਿਕਤਾਂ ਛੇੜਦੀਆਂ ਹੋ।
ਅਸਾਂ ਲਾਹ ਪੰਜਾਲੀਆਂ ਜੋਗ ਛੱਡੀ,
ਤੁਸੀਂ ਫੇਰ ਮੁੜ ਖੂਹ ਨੂੰ ਗੇੜਦੀਆਂ ਹੋ।
**ਅਸੀਂ ਛਡਿ ਝੇੜੇ ਜੋਗ ਲੈ ਬੈਠੇ,**
**ਤੁਸੀਂ ਫੇਰ ਅਲੂਦ ਲਬੇੜਦੀਆਂ ਹੋ।**
ਪਿਛੋਂ ਆਖਸੋ ਭੂਤਨੇ ਆਣ ਲੱਗੇ,
ਅੰਨ੍ਹੇ ਖੂਹ ਵਿਚ ਸੰਗ ਕਿਉਂ ਰੇੜ੍ਹਦੀਆਂ ਹੋ।

ਹੀਰ ਵਾਰਿਸ, ੧੭੦

ਅਲੂਦ alūd

ਅਸੀਂ ਛਡਿ ਝੇੜੇ ਜੋਗ ਲੈ ਬੈਠੇ
asī̃ čhaḍ čẽṛe yog lɛ bɛṭhe

ਤੁਸੀਂ ਫੇਰ ਅਲੂਦ ਲਬੇੜਦੀਆਂ ਹੋ
tusī̃ pher alūd laberḍīā̃ ho

**ਅਲੇਖ ਪੁਰਖ** alekh purkh
ਨਾਂਵ ਪੁਲਿੰਗ
ਮਹਾਨ ਪੁਰਸ਼, ਜਿਸ ਦੀ ਮਹਿਮਾ ਸ਼ਬਦਾਂ ਰਾਹੀਂ ਬਿਆਨ ਨਾ ਕੀਤੀ ਜਾ ਸਕੇ।

**ਅਲੇਖ ਪੁਰਖ ਕਾ ਦਰਸਨ ਹੂਆ**
alekh purkh kā darsan hūā

ਗੁਰੂ ਨਾਨਕ ਜੀ ਨਾਥ ਜੋਗੀਆਂ ਵਿਚ ਚੰਬੇ ਨਾਥ ਨੂੰ ਮਿਲਕੇ ਬਹੁਤ ਖੁਸ਼ ਹੋਏ। ਦੂਸਰੇ ਨਾਥ ਘੁੱਘੂ ਨਾਥ, ਚੰਬਾ ਨਾਥ, ਮੰਗਲ ਨਾਥ ਅਤੇ ਗੋਪੀ ਚੰਦ ਵੀ ਮਿਲਕੇ ਬਹੁਤ ਖੁਸ਼ ਹੋਏ ਅਤੇ ਕਹਿਣ ਲੱਗੇ ਕਿ ਨਾਨਕ ਜੀ ਤੁਹਾਨੂੰ ਮਿਲਕੇ ਨਿਹਾਲ ਹੋ ਗਏ ਹਾਂ। ਅੱਜ ਸਾਨੂੰ ਅਲੇਖ (ਮਹਾਨ) ਪੁਰਖ ਦੇ ਦਰਸ਼ਨ ਹੋਏ ਹਨ। ਗੁਰੂ ਨਾਨਕ ਜੀ ਨੇ ਕਿਹਾ, ਨਾਥ ਜੀ ਅਸੀਂ ਵੀ ਤੁਹਾਡੇ ਦਰਸ਼ਨਾਂ ਲਈ ਬਹੁਤ ਤਾਂਘ (ਹਿਰਖ) ਰਹੇ ਸੀ। ਚੰਗਾ ਹੋਇਆ ਜੋ ਇਸ ਦੇਹੀ (ਸਰੀਰ, ਜਨਮ) ਵਿਚ ਦਰਸ਼ਨ ਹੋ ਗਏ ਹਨ। ਸਾਨੂੰ ਸਤਿ (ਸੱਚ) ਦੀ ਪ੍ਰਾਪਤੀ ਹੋਈ ਹੈ ਜੋ ਅਸੀਂ ਕਰਤਾਰ (ਰੱਬ, ਪਰਮਾਤਮਾ) ਦੇ ਦਰਸ਼ਨ ਕੀਤੇ ਹਨ। ਨਿਰੰਕਾਰ (ਪਰਮਾਤਮਾ) ਅਤੇ ਤੁਹਾਡੇ ਦਰਸ਼ਨ ਵਿਚ ਕੋਈ ਵੀ ਭਿੰਨ ਭੇਦ ਨਹੀਂ ਹੈ।

ਚੰਬੇ ਅਰੁ ਨਾਨਕ **ਆਪਸ ਬੀਚ ਬਹੁਤ ਪ੍ਰਸੰਨ ਹੂਏ**। ਘੁਘੂ ਨਾਥ ਅਤੇ ਚੰਬਾ ਨਾਥ ਅਤੇ ਮੰਗਲ ਨਾਥ ਅਤੇ ਗੋਪੀ ਚੰਦ ਇਤਨੇ ਬਹਤ ਖੁਸੀ ਰਹੇ। ਲਗੇ ਆਖਣ ਜੀ ਅਸੀ **ਨਿਹਾਲ ਹੋਏ**। ਅਜ ਹਮ ਕਉ **ਅਲੇਖ ਪੁਰਖ ਕਾ ਦਰਸਨ ਹੂਆ**। ਤਾ ਗੁਰੂ ਨਾਨਕ ਜੀ ਬੋਲਿਆ ਨਾਥ ਜੀ ਅਸੀ ਤੁਸਾਡੇ **ਦਰਸਨ ਨੂ ਬਹੁਤ ਹਿਰਖੇ** ਆਹੇ ਸੋ ਭਲਾ ਹੋਇਆ ਜੇ **ਇਸ ਦੇਹ ਵਿਚ ਦਰਸਨੁ ਹੋਇਆ**। **ਅਸਾਂ ਸਤਿ ਪਰਤੀਤ ਆਈ** ਹੈ। ਜੇ ਅਸਾਂ ਕਰਤਾਰ ਦਾ ਦਰਸਨ ਕੀਤਾ ਹੈ। ਨਿਰੰਕਾਰ ਅਤੇ ਤੁਸਾਡੇ ਦਰਸਨ ਵਿਚਿ **ਭਿੰਨ ਭੇਦ ਕੁਝ ਨਾਹੀ**।

ਭਾਈ ਬਾਲਾ ਜਨਮ ਸਾਖੀ, ੨੨੨

ਅਲੇਖ ਪੁਰਖ alekh purkh

ਆਪਸ ਬੀਚ ਬਹੁਤ ਪ੍ਰਸੰਨ ਹੂਏ
āpas bīč bót prasãn hūe

ਨਿਹਾਲ ਹੋਏ nihāl hoe

ਅਲੇਖ ਪੁਰਖ ਕਾ ਦਰਸਨ ਹੂਆ
alekh purkh kā darsan hūā

ਦਰਸਨ ਨੂ ਬਹੁਤ ਹਿਰਖੇ
darsan nū bót hirkhe

ਇਸ ਦੇਹ ਵਿਚ ਦਰਸਨੁ ਹੋਇਆ
is dé wič darsan hoiā

ਅਸਾਂ ਸਤਿ ਪਰਤੀਤ ਆਈ
asā̃ sat partīt āī

ਭਿੰਨ ਭੇਦ ਕੁਝ ਨਾਹੀ
pìn pèd kúj nāhī

**ਅਲੋਸਣਾ-ਪਲੋਸਣਾ** alosṇā-plosṇā
ਕਿਰਿਆ
ਹੱਥ ਫੇਰ ਕੇ ਪਿਆਰ ਦੇਣਾ, ਪਲੋਸਣਾ

**ਪਿਆਰ ਨਾਲ ਅਲੋਸਦਿਆਂ ਪਲੋਸਦਿਆਂ**
piār nāl alosdīā̃ plosdīā̃

ਅੰਤਿਮ ਸੰਸਕਾਰ ਕਰਨ ਤੋਂ ਬਾਅਦ ਅਗਲੇ ਦਿਨ ਜਿਸ ਜੀਵ ਦੀਆਂ ਪੈੜਾਂ ਸਿਵੇ ਦੇ ਦੁਆਲੇ ਹੋਣ, ਮਰਿਆ ਜੀਵ ਉਸ ਜੂਨ ਵਿਚ ਪਿਆ ਮੰਨਿਆਂ ਜਾਂਦਾ ਹੈ। ਮਰੀ ਮਾਂ ਦੇ ਸਿਵੇ ਦੁਆਲੇ ਕਤੂਰੀ ਦੀਆਂ ਪੈੜਾਂ ਵੇਖ ਕੇ ਬੈਠੀ ਕਤੂਰੀ ਨੂੰ ਅਲੋਸਦਿਆਂ ਪਲੋਸਦਿਆਂ, ਮਰੀ ਮਾਂ ਦਾ ਪੁੱਤਰ ਘਰ ਲਿਆ ਕੇ ਉਸ ਦੀ ਚੰਗੀ ਸੇਵਾ ਕਰਦਾ ਹੈ।

**ਬੰਦਾ, ਰੋ ਰੋ ਕੇ ਧਾਹਾਂ ਮਾਰੇ** ਤੇ ਪੁਕਾਰੇ, **ਹਾਏ ਮਾਂ ਤੂੰ ਏਸ ਜੂਨ ਵਿਚ ਕਿਉਂ ਪੈ ਗਈ**। ਮੈਂ ਤਾਂ ਕੋਈ ਉਪਾਉ ਤੇਰੇ ਚੰਗੀ ਜੂਨ ਪੈਣ ਦਾ ਨਹੀਂ ਛੱਡਿਆ। ਕਤੂਰੀ ਦਾ ਪਿੱਛਾ ਕਰਕੇ ਆਖਰ ਉਸ ਨੂੰ ਫੜ ਲਿਆ। **ਪਿਆਰ ਨਾਲ ਅਲੋਸਦਿਆਂ ਪਲੋਸਦਿਆਂ** ਘਰੇ ਲੈ ਆਇਆ।

ਘਰ ਵਾਲੀ ਭਾਗਵਾਨ ਨੂੰ ਇਕ ਪਾਸੇ ਬੈਠਾ ਕੇ ਗਲ ਸਮਝਾਈ, ਮੈਂ ਰੋਜ ਸਿਵੇ ਨੂੰ ਦੇਖਣ ਜਾਂਦਾ ਸੀ ਅੱਜ ਮਾਂ ਲਭ ਪਈ, ਪਰ ਮੈਨੂੰ ਦੇਖ ਕੇ ਭਜ ਗਈ ਸੀ, ਮਸਾਂ ਮਸਾਂ ਪਿੱਛਾ ਕਰਕੇ ਫੜੀ ਹੈ, ਹੁਣ **ਇਹ ਤੇਰਾ ਕੰਮ ਹੈ ਇਸ ਨੂੰ ਚੰਗੀ ਤਰ੍ਹਾਂ ਰੱਖੇਂ ਤੇ ਸੇਵਾ ਕਰੇਂ**।

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੪੮੨

ਅਲੋਸਣਾ-ਪਲੋਸਣਾ alosṇā-plosṇā

ਪਿਆਰ ਨਾਲ ਅਲੋਸਦਿਆਂ ਪਲੋਸਦਿਆਂ
piār nāl alosdīā̃ plosdīā̃

ਬੰਦਾ ਰੋ ਰੋ ਕੇ ਧਾਹਾਂ ਮਾਰੇ
bā̃dā ro ro ke tàhā̃ māre

ਹਾਏ ਮਾਂ ਤੂੰ ਇਸ ਜੂਨ ਵਿਚ ਕਿਉਂ ਪੈ ਗਈ
hāe mā̃ tū̃ is jūn wič kiõ pɛ gaī

ਇਹ ਤੇਰਾ ਕੰਮ ਹੈ é terā kãm hɛ

ਇਸ ਨੂੰ ਚੰਗੀ ਰੱਖੇਂ ਤੇ ਸੇਵਾ ਕਰੇ
is nū̃ čā̃gī rakkhē̃ te sewā karẽ

**ਅਵਸਥਾ** a'wasthā
ਨਾਂਵ ਇਸਤਰੀਲਿੰਗ
ਹਾਲਤ, ਸਥਿਤੀ, ਦਸ਼ਾ

**ਅਵਸਥਾ ਦੁਖ ਦੀ ਹੈ**
a'wasthā dukh dī hɛ

ਦੁਖ ਦੇ ਕਾਰਨਾਂ ਕਰਕੇ ਅਸੀਂ ਦੁਖੀ ਹੁੰਦੇ ਹਾਂ ਅਤੇ ਸੁਖ ਦੇ ਕਾਰਨਾਂ ਕਰਕੇ ਸੁਖੀ ਹੁੰਦੇ ਹਾਂ ਪਰ ਇਹਨਾਂ ਅਵੱਸਥਾਵਾਂ ਤੋਂ ਉਪਰ ਉੱਠ ਕੇ ਸਹਿਜ ਅਵੱਸਥਾਵਾਂ ਤੋਂ ਉੱਪਰ ਉੱਠ ਕੇ ਸਹਿਜ ਅਵਸਥਾ ਵਿਚ ਟਿਕਣਾ ਭਾਵ ਸਹਿਜ ਸੁਭਾਵ ਬਿਰਤੀ ਨੂੰ ਯਥਾਰਥ ਕਿਹਾ ਜਾਂਦਾ ਹੈ। ਯਥਾਰਥ ਵਿਚ ਰਹਿਣ ਨਾਲ ਸੰਸੇ ਨਵਿਰਤ ਹੁੰਦੇ ਭਾਵ ਦੂਰ ਹੁੰਦੇ ਹਨ।

ਜੇ ਤੁਸੀਂ ਦੁਖੀ ਹੋ ਤਾਂ ਕਹਿੰਦੇ ਹੋ : ਮੇਰੀ **ਅਵਸਥਾ ਦੁਖ ਦੀ ਹੈ**। ਜੇ ਸੁਖੀ ਹੈ ਤਾਂ ਕਹਿੰਦੇ ਹੋ ਸੁਖ ਦੀ ਅਵਸਥਾ ਹੈ। ਸੋ ਦੁਖ ਦੀ ਅਵਸਥਾ (ਦਸ਼ਾ ਯਾ ਹਾਲਤ) ਵਿਚੋਂ ਨਿਕਲਕੇ, ਸੁਖ ਦੀ ਅਵਸਥਾ ਵਿਚ ਆਉਣ ਦਾ ਪਤਾ ਆਪ ਨੂੰ ਲੱਗ ਗਿਆ। ਇਕੁਰ ਸਤਿਗੁਰ ਜੀ

ਕਿਹਾ ਕਰਦੇ ਹਨ ਕਿ **ਅਵਸਥਾ ਇਕ ਕਾਰਣਾਂ ਤੋਂ ਪੈਦਾ ਹੋਈ ਚੀਜ਼ ਹੈ।** ਜਦ ਮਨ ਸੁਖੀ ਹੁੰਦਾ ਹੁੰਦਾ ਦੁਹਾਂ ਅਵਸਥਾ ਤੋਂ ਨਿਕਲ ਜਾਂਦਾ ਹੈ ਤਦ ਯਥਾਰਥ ਆਉਂਦਾ ਹੈ, ਅਰਥਾਤ ਜੋ ਕੁਛ ਕਿ ਹੈ **ਸਹਿਜ ਸਭਾਵ ਯਾ ਅਸਲੀਅਤ ਵਿਚ** ਉਹ ਯਥਾਰਥ ਰਬ ਹੈ। ਓਥੇ ਜਾਕੇ ਸੰਸੇ ਨਵਿਰਤ ਹੁੰਦੇ ਤੇ ਟੇਕ ਬੱਝਦੀ ਹੈ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੮੯

ਅਵਸਥਾ a'wasthā

ਅਵਸਥਾ ਦੁਖ ਦੀ ਹੈ
a'wasthā dukh dī hɛ

ਅਵਸਥਾ ਇਕ ਕਾਰਣਾਂ ਤੋਂ ਪੈਦਾ ਹੋਈ ਚੀਜ਼ ਹੈ
a'wasthā ik kārṇā tõ pɛdā hoī čīz hɛ

ਸਹਿਜ ਸਭਾਵ ਯਾ ਅਸਲੀਅਤ ਵਿਚ
sɛ́j subāv yā aslīat wič

**ਅਵਗਣਿ** awgaṇ
ਵਿਸ਼ੇਸ਼ਣ
ਔਗੁਣ, ਗੁਨਾਹ, ਪਾਪ

**ਅਵਗਣਿ ਬਾਧਿਆ** awgaṇ bádiā

ਮਨੁਖ ਦਾ ਮਨ ਅਵਗਣਿ ਬਾਧਿਆ ਹੈ, ਅਉਗੁਣਾਂ ਵਿਚ ਜਕੜਿਆ ਪਿਆ ਹੈ। ਗੁਰਮੁਖ ਗੁਰ ਸ਼ਬਦ ਤੇ ਵਿਚਾਰ ਕਰਦਾ ਹੈ, ਉਸਦਾ ਸਿਮਰਨ ਕਰਦਾ ਹੈ। ਪਰਮਾਤਮਾ ਦੇ ਹੁਕਮ ਵਿਚ ਰਹਿੰਦਾ ਹੈ। ਸੱਚੇ ਵਾਹਿਗੁਰੂ ਦੀ ਸਿਫਤ ਸਾਲਾਹ ਵਿਚ ਉਸ ਦੀ ਪਤਿ ਸੱਚੀ ਹੋ ਜਾਂਦੀ ਹੈ। ਖਾਰੇ ਸਮੁੰਦਰ ਵਿਚ ਢੂੰਡਣ ਨਾਲ ਕੁਝ ਪ੍ਰਾਪਤ ਨਹੀਂ ਹੁੰਦਾ। ਸਤਿਗੁਰੂ ਸਾਗਰ ਹੈ ਜਿੱਥੇ ਕੋਈ ਤੋਟ ਨਹੀਂ ਆਉਂਦੀ। ਗੁਰਮੁਖ ਨੂੰ ਗੁਰੂ ਦੀ ਨਦਰ ਨਾਲ ਪੂਰਾ ਗਿਆਨ ਹੋ ਜਾਂਦਾ ਹੈ।

ਮਾਰੂ ਮਹਲਾ ੧ ॥ ਹੁਕਮੁ ਭਇਆ ਰਹਣਾ ਨਹੀ **ਧੁਰਿ ਫਾਟੇ ਚੀਰੈ** ॥ ਏਹੁ ਮਨੁ **ਅਵਗਣਿ ਬਾਧਿਆ ਸਹੁ ਦੇਹ ਸਰੀਰੈ** ॥ ਪੂਰੈ ਗੁਰਿ ਬਖਸਾਈਅਹਿ **ਸਭਿ ਗੁਨਹ ਫਕੀਰੈ** ॥੧॥ ਕਿਉ ਰਹੀਐ ਉਠਿ ਚਲਣਾ ਬੁਝੁ **ਸਬਦ ਬੀਚਾਰਾ** ॥ ਜਿਸੁ ਤੂ ਮੇਲਹਿ ਸੋ ਮਿਲੈ **ਧੁਰਿ ਹੁਕਮੁ ਅਪਾਰਾ** ॥੧॥ ਰਹਾਉ ॥ ਜਿਉ ਤੂ ਰਾਖਹਿ ਤਿਉ ਰਹਾ **ਜੋ ਦੇਹਿ ਸੁ ਖਾਉ** ॥ ਜਿਉ ਤੂ ਚਲਾਵਹਿ ਤਿਉ ਚਲਾ ਮੁਖਿ ਅੰਮ੍ਰਿਤ ਨਾਉ ॥ ਮੇਰੇ ਠਾਕੁਰ ਹਥਿ ਵਡਿਆਈਆ ਮੇਲਹਿ ਮਨਿ ਚਾਉ ॥੨॥ ਕੀਤਾ ਕਿਆ ਸਾਲਾਹੀਐ ਕਰਿ ਦੇਖੈ ਸੋਈ ॥ **ਜਿਨਿ ਕੀਆ ਸੋ ਮਨਿ ਵਸੈ ਮੈ ਅਵਰੁ ਨ ਕੋਈ** ॥ **ਸੋ ਸਾਚਾ ਸਾਲਾਹੀਐ ਸਾਚੀ ਪਤਿ ਹੋਈ** ॥੩॥ ਪੰਡਿਤੁ ਪੜਿ ਨ ਪਹੁਚਈ **ਬਹੁ ਆਲ ਜੰਜਾਲਾ** ॥ ਪਾਪ ਪੁੰਨ **ਦੁਇ ਸੰਗਮੇ ਖੁਧਿਆ ਜਮਕਾਲਾ** ॥ ਵਿਛੋੜਾ ਭਉ ਵੀਸਰੈ ਪੂਰਾ ਰਖਵਾਲਾ ॥੪॥ ਜਿਨ ਕੀ ਲੇਖੈ ਪਤਿ ਪਵੈ ਸੇ ਪੂਰੇ ਭਾਈ ॥ ਪੂਰੇ ਪੂਰੀ ਮਤਿ ਹੈ ਸਚੀ ਵਡਿਆਈ ॥ **ਦੇਦੇ**

**ਤੋਟਿ ਨ ਆਵਈ ਲੈ ਲੈ ਥਕਿ ਪਾਈ** ॥ ੫ ॥ **ਖਾਰ ਸਮੁਦ੍ਰ ਢੰਢੋਲੀਐ** ਇਕੁ ਮਣੀਆ ਪਾਵੈ ॥ ਦੁਇ ਦਿਨ

ਚਾਰਿ ਸੁਹਾਵਣਾ **ਮਾਟੀ ਤਿਸੁ ਖਾਵੈ** ॥ ਗੁਰੁ ਸਾਗਰੁ ਸਤਿ ਸੇਵੀਐ ਦੇ **ਤੋਟਿ ਨ ਆਵੈ** ॥ ੬ ॥ ਮੇਰੇ ਪ੍ਰਭ ਭਾਵਨਿ ਸੇ ਊਜਲੇ **ਸਭ ਮੈਲੁ ਭਰੀਜੈ** ॥ **ਮੈਲਾ ਊਜਲੁ ਤਾ ਥੀਐ ਪਾਰਸ ਸੰਗਿ ਭੀਜੈ** ॥ ਵੰਨੀ ਸਾਚੇ ਲਾਲ ਕੀ ਕਿਨਿ ਕੀਮਤਿ ਕੀਜੈ ॥ ੭ ॥ **ਭੇਖੀ ਹਾਥ ਨ ਲਭਈ** ਤੀਰਥਿ ਨਹੀ ਦਾਨੇ ॥ **ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ** ॥ ਨਾਨਕ ਕੀਮਤਿ ਸੋ ਕਰੇ **ਪੂਰਾ ਗੁਰੁ ਗਿਆਨੇ** ॥ ੮ ॥ ੬ ॥

ਅ.ਗ.ਮ.੧, ੧੦੧੨

ਅਵਗਣਿ awgaṇ

ਧੁਰਿ ਫਾਟੇ ਚੀਰੈ tùr phāṭe čīre

ਸਹੁ ਦੇਹ ਸਰੀਰੈ sɔ́ dé srīrɛ

ਸਭਿ ਗੁਨਹ ਫਕੀਰੈ sáb gunɛ́ faqīrɛ

ਸਬਦ ਬੀਚਾਰਾ sabad bīčārā

ਧੁਰਿ ਹੁਕਮੁ ਅਪਾਰਾ tùr hukm apārā

ਜੋ ਦੇਹਿ jo dé

ਸੁ ਖਾਉ so khāo

ਜਿਨਿ ਕੀਆ jin kīā

ਸੋ ਮਨਿ ਵਸੈ so man wasɛ

ਮੈ ਅਵਰੁ ਨ ਕੋਈ mɛ awar na koī

ਸੋ ਸਾਚਾ ਸਾਲਾਹੀਐ so sāčā sālāhīɛ

ਸਾਚੀ ਪਤਿ ਹੋਈ sāčī pat hoī

ਬਹੁ ਆਲ ਜੰਜਾਲਾ bɔ́ āl jãjālā

ਦੁਇ ਸੰਗਮੇ due sãgme

ਖੁਧਿਆ ਜਮਕਾਲਾ khúdiā jamkālā

ਦੇਦੇ ਤੋਟਿ ਨ ਆਵਈ
dede toṭ na āwaī

ਲੈ ਲੈ ਥਕਿ ਪਾਈ lɛ lɛ thak pāī

ਖਾਰ ਸਮੁਦ੍ਰ ਢੰਢੋਲੀਐ
khār smudr ṭ̀ãḍ̀olīɛ

ਮਾਟੀ ਤਿਸੁ ਖਾਵੈ māṭī tis khāwɛ

ਤੋਟਿ ਨ ਆਵੈ toṭ na āwɛ

ਸਭ ਮੈਲੁ ਭਰੀਜੈ sáb mɛl parı̀jɛ

ਮੈਲਾ ਊਜਲੁ ਤਾ ਥੀਐ
mɛlā ūjal ta thīɛ

ਪਾਰਸ ਸੰਗਿ ਭੀਜੈ pāras sãg pı̀jɛ

ਭੇਖੀ ਹਾਥ ਨ ਲਭਈ
pèkhī hāth na lábaī

ਪੂਛਉ ਬੇਦ ਪੜੰਤਿਆ
pūčho bed pṛãtiā

ਮੂਠੀ ਵਿਣੁ ਮਾਨੇ mūṭhī wiṇ māne

**ਪੂਰਾ ਗੁਰੁ ਗਿਆਨੇ** pūrā gur giāne

**ਅਵਗਣਿ** – ਔਗੁਣ, ਗੁਨਾਹ, ਪਾਪ।

**ਧੁਰਿ ਫਾਟੇ ਚੀਰੈ** – ਜਦੋਂ ਪਰਮਾਤਮਾ ਦਾ ਹੁਕਮ ਹੋ ਜਾਂਦਾ ਹੈ, ਧੁਰ ਤੋਂ ਚਿੱਠੀ ਦੇ ਫਾਟਣ ਨਾਲ, ਹਰੀ ਦੇ ਹਜ਼ੂਰੋਂ ਫਟੀ ਹੋਈ ਚਿੱਠੀ ਆਉਣ ਤੇ ਮਨੁਖ ਇਸ ਸੰਸਾਰ ਵਿਚ ਨਹੀਂ ਰਹਿ ਸਕਦਾ। (ਸਾਡੇ ਦੇਸ਼ ਦਾ ਰਿਵਾਜ ਹੈ ਕਿ ਮੌਤ ਦਾ ਸੁਨੇਹਾ ਦੇਣ ਵਾਲੀ ਚਿੱਠੀ ਉਤਲੇ ਸਿਰਿਉਂ ਪਾਟੀ ਹੁੰਦੀ ਹੈ)।

**ਅਵਗਣਿ ਬਾਧਿਆ ਸਹੁ ਦੇਹ ਸਰੀਰੈ** – ਜਦ ਤਕ ਇਹ ਮਨ ਔਗੁਣਾਂ ਨਾਲ ਬੰਨ੍ਹਿਆ ਹੋਇਆ ਹੈ, ਤਦ ਤਕ ਇਸ ਨੂੰ ਦੇਹ ਜਾਂ ਸਰੀਰ ਉਪਰ ਪਾਪਾਂ ਦੇ ਫਲ ਤੋਂ ਪੈਦਾ ਹੋਏ ਦੁਖ ਸਹਾਰਨੇ ਪੈਂਦੇ ਹਨ।

**ਸਭਿ ਗੁਨਹ ਫਕੀਰੈ** – ਜਿਹੜਾ ਮਨੁਖ ਪਰਮਾਤਮਾ ਦੇ ਦਰ ਦਾ ਮੰਗਤਾ ਬਣਦਾ ਹੈ, ਉਸ ਦੇ ਸਾਰੇ ਗੁਨਾਹ ਬਖਸ਼ੇ ਜਾਂਦੇ ਹਨ। ਦਾਸ ਦੇ ਸਾਰੇ ਗੁਨਾਹ, ਔਗੁਣ ਪੂਰੇ ਗੁਰੂ ਦੇ ਰਾਹੀਂ ਬਖਸ਼ਾਏ ਜਾਣਗੇ।

**ਸਬਦ ਬੀਚਾਰਾ** – ਹੇ ਜੀਵ! ਗੁਰੂ ਦੇ ਸ਼ਬਦ ਦੀ ਵਿਚਾਰ ਸਮਝ, ਇਥੇ ਸਦਾ ਟਿਕੇ ਨਹੀਂ ਰਹਿ ਸਕੀਦਾ। ਜਦੋਂ ਪ੍ਰਭੂ ਦਾ ਹੁਕਮ ਆਇਆ, ਉਦੋਂ ਇੱਥੋਂ ਚੱਲਣਾ ਹੀ ਪਵੇਗਾ।

**ਧੁਰਿ ਹੁਕਮੁ ਅਪਾਰਾ** – ਬੇਅੰਤ ਪ੍ਰਭੂ! ਤੈਨੂੰ ਉਹੀ ਮਨੁਖ ਮਿਲ ਸਕਦਾ ਹੈ, ਜਿਸ ਨੂੰ ਤੂੰ ਆਪ ਮਿਲਾਏਂ। ਧੁਰ ਤੋਂ ਤੇਰਾ ਅਜਿਹਾ ਹੀ ਹੁਕਮ ਹੈ, ਅਜਿਹੀ ਹੀ ਰਜ਼ਾ ਹੈ। ਇਹ ਬੇਅੰਤ ਹੁਕਮ ਧੁਰ ਤੋਂ ਹੀ ਲਿਖਿਆ ਆਉਂਦਾ ਹੈ।

**ਜੋ ਦੇਹਿ ਸੁ ਖਾਉ** – ਹੇ ਪ੍ਰਭੂ! ਤੇਰਾ ਨਾਮ ਰੂਪ ਅੰਮ੍ਰਿਤ ਮੁਖ ਵਿਚ ਰਖ ਕੇ ਜਿਵੇਂ ਤੂੰ ਰੱਖੇ, ਤਿਵੇਂ ਰਹਾਂ। ਜੋ ਦੇਵੇਂ ਉਹ ਖਾਵਾਂ, ਜਿਵੇਂ ਤੂੰ ਚਲਾਵੇਂ, ਤਿਵੇਂ ਚੱਲਾਂ। ਮੇਰੇ ਪ੍ਰਭੂ ਦੇ ਹਥ ਵਿਚ ਸਭ ਵਡਿਆਈਆਂ ਹਨ।

**ਜਿਨਿ ਕੀਆ ਸੋ ਮਨਿ ਵਸੈ ਮੈ ਅਵਰੁ ਨ ਕੋਈ** – ਜਿਸ ਕਰਤਾਰ ਨੇ ਜਗਤ ਰਚਿਆ ਹੈ ਉਹੀ ਮੇਰੇ ਮਨ ਵਿਚ ਵਸਦਾ ਹੈ ਮੈਨੂੰ ਉਸ ਵਰਗਾ ਹੋਰ ਕੋਈ ਨਹੀਂ ਦਿਸਦਾ।

**ਸੋ ਸਾਚਾ ਸਾਲਾਹੀਐ ਸਾਚੀ ਪਤਿ ਹੋਈ** – ਉਸ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਦੀ ਹੀ ਸਿਫਤ ਸਾਲਾਹ ਕਰਨੀ ਚਾਹੀਦੀ ਹੈ। ਜਿਹੜਾ ਕਰਦਾ ਹੈ, ਉਸ ਨੂੰ ਸਦਾ ਹੀ ਇੱਜਤ ਮਿਲਦੀ ਹੈ।

**ਬਹੁ ਆਲ ਜੰਜਾਲਾ** – ਪੰਡਿਤ ਧਰਮ ਗ੍ਰੰਥ ਪੜ੍ਹ ਕੇ ਪ੍ਰਭੂ ਤਕ ਪਹੁੰਚ ਨਹੀਂ ਸਕਦਾ ਕਿਉਂਕਿ ਉਹ ਬਹੁਤ ਸੰਸਾਰਿਕ ਧੰਦਿਆਂ ਵਿਚ ਫਸਿਆ ਰਹਿੰਦਾ ਹੈ।

**ਦੁਇ ਸੰਗਮੇ ਖੁਧਿਆ ਜਮਕਾਲਾ** – ਜਿਹੜਾ ਮਨੁਖ ਮਾਇਆ ਦੇ ਜੰਜਾਲ ਵਿਚ ਫਸਿਆ ਰਹਿੰਦਾ ਹੈ, ਪਾਪ ਅਤੇ

ਪੁੰਨ ਦੋਹਾਂ ਦੇ ਵਿਚਾਰ ਉਸ ਦੇ ਨਾਲ ਰਹਿੰਦੇ ਹਨ, ਮਾਇਆ ਦੀ ਭੁਖ ਅਤੇ ਜਮਕਾਲ ਦਾ ਡਰ ਉਸ ਉਪਰ ਸਦਾ ਹਾਵੀ ਹੁੰਦੇ ਹਨ। ਉਸ ਵਿਅਕਤੀ ਨੂੰ ਵਿਛੋੜੇ ਦਾ ਡਰ ਭੁਲ ਜਾਂਦਾ ਹੈ, ਜਿਸ ਦੇ ਸਿਰ ਉਪਰ ਪੂਰਾ ਪ੍ਰਭੂ ਰਖਵਾਲਾ ਹੁੰਦਾ ਹੈ।

**ਦੇਦੇ ਤੋਟਿ ਨ ਆਵਈ ਲੈ ਲੈ ਥਕਿ ਪਾਈ** – ਪਰਮਾਤਮਾ ਜੋ ਬੇਅੰਤ ਦਾਤਾਂ ਦਾ ਮਾਲਕ ਹੈ। ਜੀਵ ਨੂੰ ਸਦਾ ਦਿੰਦਾ ਹੈ। ਉਸ ਦੇ ਖਜ਼ਾਨੇ ਵਿਚ ਘਾਟਾ ਨਹੀਂ ਪੈਂਦਾ। ਜੀਵ ਦਾਤਾਂ ਲੈ ਲੈ ਕੇ ਥਕ ਜਾਂਦਾ ਹੈ।

**ਖਾਰ ਸਮੁਦੁ ਢੰਢੋਲੀਐ** – ਜੇ ਖਾਰੇ ਸਮੁੰਦਰ, ਸਾਧਾਰਨ ਸਮੁੰਦਰ ਦੀ ਖੋਜ ਕਰੀਏ ਤਾਂ ਕੋਈ ਰਤਨ ਲਭ ਪੈਂਦਾ ਹੈ।

**ਮਾਟੀ ਤਿਸੁ ਖਾਵੈ** – ਜਿਸ ਦੀ ਸ਼ੋਭਾ ਦੋ ਚਾਰ ਦਿਨ ਰਹਿੰਦੀ ਹੈ, ਫਿਰ ਉਹ ਨਾਸ ਹੋ ਜਾਂਦਾ ਹੈ। ਉਸ ਨੂੰ ਮਿੱਟੀ ਖਾ ਜਾਂਦੀ ਹੈ।

**ਤੋਟਿ ਨ ਆਵੈ** – ਜੇ ਸੱਚੇ ਸਮੁੰਦਰ-ਗੁਰੂ ਨੂੰ ਸੇਵੀਏ ਤਾਂ ਗੁਰੂ ਐਸੇ ਗੁਣ ਰੂਪ ਰਤਨਾਂ ਦਾ ਸਮੁੰਦਰ ਹੈ ਕਿ ਜਿਹੜੇ ਕਦੀ ਮੁਕਦੇ ਹੀ ਨਹੀਂ ਅਤੇ ਨਾ ਨਾਸ ਹੁੰਦੇ ਹਨ।

**ਸਭ ਮੈਲੁ ਭਰੀਜੈ** – ਸਾਰੀ ਲੋਕਾਈ ਮਾਇਆ ਦੇ ਮੋਹ ਦੀ ਮੈਲ ਨਾਲ ਭਰੀ ਹੋਈ ਹੈ। ਸਿਰਫ ਉਹੀ ਬੰਦੇ ਸਾਫ ਸੁਥਰੇ ਹਨ ਜਿਹੜੇ ਪਰਮਾਤਮਾ ਨੂੰ ਪਿਆਰੇ ਲੱਗਦੇ ਹਨ।

**ਮੈਲਾ ਊਜਲੁ ਤਾ ਥੀਐ ਪਾਰਸ ਸੰਗਿ ਭੀਜੈ** – ਮਾਇਆ ਮੋਹ ਨਾਲ ਮਲੀਨ ਹੋਇਆ ਬੰਦਾ ਤਦ ਹੀ ਪਵਿਤਰ ਹੋ ਸਕਦਾ ਹੈ ਜਦੋਂ ਉਹ ਗੁਰੂ ਪਾਰਸ ਦੀ ਸੰਗਤ ਵਿਚ ਰਹਿ ਕੇ ਪਰਮਾਤਮਾ ਦੇ ਨਾਮ ਅੰਮ੍ਰਿਤ ਨਾਲ ਭਿਜਦਾ ਹੈ।

**ਭੇਖੀ ਹਾਥ ਨ ਲਭਈ** – ਭੇਖਾਂ ਨਾਲ, ਤੀਰਥ ਕੀਤਿਆਂ, ਦਾਨ ਕੀਤਿਆਂ ਇਸ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ, ਕੀਮਤ ਨਹੀਂ ਪੈਂਦੀ।

**ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ** – ਵੇਦ ਪੜ੍ਹਨ ਵਾਲਿਆਂ ਨੂੰ ਪੁੱਛਣ ਤੇ ਪਤਾ ਲੱਗਦਾ ਹੈ ਕਿ ਪ੍ਰਭੂ ਨੂੰ ਮੰਨੇ ਬਿਨਾ ਸਾਰਾ ਜਗਤ ਲੁੱਟਿਆ ਜਾ ਰਿਹਾ ਹੈ।

**ਪੂਰਾ ਗੁਰੁ ਗਿਆਨੇ –** ਹਰ ਇਕ ਨੂੰ ਹਰੀ ਨਾਲ ਮਿਲਣ ਦਾ ਯਤਨ ਕਰਨਾ ਚਾਹੀਦਾ ਹੈ ਪਰ ਲਾਲਚੀ ਪੰਡਤਾਂ ਵਾਲੇ ਦੰਭ ਜਾਂ ਭੇਖਧਾਰੀਆਂ ਵਾਲੇ ਕਰਮਾਂ (ਤੀਰਥਾਂ ਦਾਨ ਅਦਿ) ਨਾਲ ਇਹ ਮੇਲ ਪ੍ਰਾਪਤ ਨਹੀਂ ਹੁੰਦਾ। ਗੁਰੂ ਦੀ ਸ਼ਰਨ ਲੈਣਾ ਜਰੂਰੀ ਹੈ। ਨਾਮ ਦੀ ਕਦਰ ਉਹ ਜੀਵ ਪਾ ਸਕਦਾ ਹੈ ਜਿਸ ਨੂੰ ਪੂਰੇ ਗੁਰੂ ਦਾ ਗਿਆਨ ਪ੍ਰਾਪਤ ਹੋਵੇ।

**ਅਵਗਣਿ ਮੁਤੀ** awgaṇ mutī

ਮਨਮੁਖ ਆਪਣੇ ਪਿਰ ਨੂੰ ਛਡ ਕੇ ਅਵਗੁਣਾਂ

ਵਿਚ ਫਸਿਆ ਰਹਿੰਦਾ ਹੈ। ਨਾਮ ਵਿਹੂਣਾ ਭੁੱਲਾਂ ਵਿਚ ਪਛਤਾਉਂਦਾ ਹੈ।

ਤੁਖਾਰੀ ਮਹਲਾ ੧ ॥ ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ ॥ ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਣੀ ॥ ਪਿਰਿ ਛੋਡੀ ਸੁਤੀ **ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ** ॥ **ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ ਹਉਮੈ ਲਗੀ ਤਾਤੇ** ॥ **ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ** ॥ ਨਾਨਕ **ਸਚੇ ਨਾਮ ਵਿਹੂਣੀ** ਭੁਲਿ ਭੁਲਿ ਪਛੋਤਾਣੀ ॥ ੧ ॥

ਅ.ਗ.ਮ.੧, ੧੧੧੧

ਅਵਗਣਿ awgaṇ

ਤਿਸੁ ਧਨ ਵਿਧਣ ਰਾਤੇ
tis tàn wídaṇ rāte

ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ
kām kród ahãkār wiguttī

ਹਉਮੈ ਲਗੀ ਤਾਤੇ hɔmɛ lagī tāte

ਉਡਰਿ ਹੰਸੁ uḍar hãs

ਚਲਿਆ ਫੁਰਮਾਇਆ čalliā furmāiā

ਭਸਮੈ ਭਸਮ ਸਮਾਣੀ
pàsmɛ pàsm smāṇī

ਸਚੇ ਨਾਮ ਵਿਹੂਣੀ sačče nām wihūṇī

**ਅਵਗਣਿ** – ਔਗੁਣ, ਮੋਹ ਮਾਇਆ ਵਿਚ ਸੁੱਤੇ ਰਹਿਣ ਦੀ ਭੁਲ।

**ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ** – ਪਰਮਾਤਮਾ ਦੇ ਨਾਮ ਤੋਂ ਵਾਂਝੀ ਜੀਵ-ਇਸਤਰੀ ਭੁਲੇਖੇ ਵਿਚ ਪੈ ਕੇ ਜੀਵਨ ਰਾਹ ਤੋਂ ਖੁੰਝ ਜਾਂਦੀ ਹੈ ਅਤੇ ਮੁੜ ਮੁੜ ਕੇ ਆਪਣੀ ਗਲਤੀ ਉੱਤੇ ਪਛਤਾਉਂਦੀ ਹੈ। ਇਸੇ ਕਾਰਨ ਮਾਇਆ ਦੇ ਮੋਹ ਦੀ ਨੀਂਦ ਵਿਚ ਸੁੱਤੀ ਹੋਈ ਜਿਸ ਜੀਵ ਇਸਤਰੀ ਨੂੰ ਪ੍ਰਭੂ ਪਤੀ ਨੇ ਪਿਆਰ ਕਰਨਾ ਛਡ ਦਿੱਤਾ। ਮਾਇਆ ਦੇ ਮੋਹ ਦੀ ਨੀਂਦ ਵਿਚ ਸੁੱਤੀ ਰਹਿਣ ਦੇ ਇਸ ਔਗੁਣ ਕਾਰਣ ਜਿਸ ਨੂੰ ਤਿਆਗ ਦਿੱਤਾ। ਇਸ ਦੀ ਜਿੰਦਗੀ ਦੀ ਰਾਤ ਰੰਡੇਪੇ ਵਾਲੀ ਹੈ।

**ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ ਹਉਮੈ ਲਗੀ ਤਾਤੇ** – ਉਹ ਇਸਤਰੀ ਕਾਮ, ਕਰੋਧ ਅਤੇ ਅਹੰਕਾਰ ਵਿਚ ਨਾਸ ਹੋ ਜਾਂਦੀ ਹੈ, ਸਦਾ ਖੁਆਰ ਹੁੰਦੀ ਹੈ ਅਤੇ ਉਸ ਨੂੰ ਹਉਮੈ ਤੇ ਈਰਖਾ ਚੰਬੜੀ ਰਹਿੰਦੀ ਹੈ।

**ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ** – ਪਰਮਾਤਮਾ ਦੇ ਹੁਕਮ ਅਨੁਸਾਰ ਆਖਰ ਸਰੀਰ ਨੂੰ ਛਡ ਕੇ ਜੀਵ ਆਤਮਾ ਹਰੀ ਦੇ ਹੁਕਮ ਵਿਚ ਤੁਰ ਪੈਂਦੀ ਹੈ ਤੇ ਸਰੀਰ ਮਿੱਟੀ ਦੀ ਢੇਰੀ ਹੋ ਕੇ ਮਿੱਟੀ ਵਿਚ ਮਿਲ ਜਾਂਦਾ ਹੈ।

**ਸਚੇ ਨਾਮ ਵਿਹੂਣੀ** – ਪਰਮਾਤਮਾ ਦੇ ਨਾਮ ਤੋਂ ਭੁੱਲੀ ਹੋਈ ਜੀਵ ਇਸਤਰੀ ਸਾਰੀ ਉਮਰ ਭੁੱਲਾਂ ਕਰ ਕਰ ਕੇ ਅਨੇਕ ਦੁਖ ਸਹੇੜ ਕੇ ਪਛਤਾਉਂਦੀ ਰਹਿੰਦੀ ਹੈ।

ਦੇਹ ਅਤੇ ਪਰਮਾਤਮਾ ਰੂਪੀ ਆਤਮਾ ਦਾ ਸਬੰਧ ਇਸਤਰੀ-ਪਤੀ ਵਾਲਾ ਹੀ ਹੈ। ਔਗੁਣਾਂ ਕਰਕੇ ਵਿਛੋੜਾ ਹੁੰਦਾ ਹੈ ਪਰ ਜੇ ਗੁਣ ਯਾਦ ਕਰੀਏ ਤਾਂ ਫੇਰ ਮੇਲ ਹੋ ਸਕਦਾ ਹੈ। ਗੁਣਾਂ ਦਾ ਯਾਦ ਕਰਨਾ ਗੁਰੂ ਦੇ ਸ਼ਬਦ ਰਾਹੀਂ ਹੁੰਦਾ ਹੈ ਅਤੇ ਅੰਤ ਪਤੀ ਆਪਣੇ ਮਹਿਲ ਵਿਚ ਬੁਲਾ ਕੇ ਸਹਿਜ-ਆਨੰਦ ਵਾਲਾ ਮੇਲ ਬਖਸ਼ਦਾ ਹੈ।

**ਗੁਣੁ ਅਵਗਣੁ** guṇ awguṇ

ਗੁਰਮੁਖ ਪ੍ਰਭੂ ਕਰਤਾਰ ਅੱਗੇ ਪ੍ਰਾਰਥਨਾ ਕਰਦਾ ਹੈ ਕਿ ਉਸ ਉਤੇ ਕਿਰਪਾ ਕਰੋ ਤੇ ਉਸ ਦੇ ਗੁਣ ਅਵਗੁਣ ਨਾ ਵਿਚਾਰੇ ਜਾਣ। ਸਤਿਗੁਰੂ ਦੀ ਸੇਵਾ ਵਿਚ ਉਸ ਨੂੰ ਸੁਖ ਮਿਲਦਾ ਹੈ। ਮਨ ਦੀ ਇੱਛਾ ਪੂਰੀ ਹੁੰਦੀ ਹੈ। ਜਿਸ ਤਰ੍ਹਾਂ ਦਾ ਧੁਰ ਤੋਂ ਲਿਖਿਆ ਹੁੰਦਾ ਹੈ, ਉਸ ਤਰ੍ਹਾਂ ਹੀ ਗੁਰਮੁਖ ਕਿਰਤਿ ਕਮਾਈ ਕਰਦਾ ਹੈ। ਜਿਸ ਕਰਤਾਰ ਨੇ ਸਭ ਕੁਝ ਦਿੱਤਾ ਹੈ, ਉਸ ਨੂੰ ਚਿਤ ਵਿਚ ਨਾ ਲਿਆਉਣਾ ਕੁਕਰਮ ਹੈ। ਵਾਹਿਗੁਰੂ ਦੀ ਕਥਾ ਕਹਾਣੀ ਐਸੀ ਹੈ ਕਿ ਉਸ ਦੀ ਕਿਰਪਾ ਨਾਲ ਸੁਰ, ਨਰ, ਦੇਵ ਸਭ ਪਵਿਤਰ ਹੋ ਜਾਂਦੇ ਹਨ ਤੇ ਗੁਰਮੁਖ ਗੁਰੂ ਸ਼ਬਦ ਦੇ ਸਿਮਰਨ ਵਿਚ ਲੱਗਾ ਰਹਿੰਦਾ ਹੈ।

ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ **ਗੁਣੁ ਅਵਗਣੁ ਨ ਬੀਚਾਰਹੁ** ਕੋਈ ॥ ਮਾਟੀ ਕਾ ਕਿਆ **ਧੋਪੈ ਸੁਆਮੀ ਮਾਣਸ ਕੀ ਗਤਿ** ਏਹੀ ॥ ੧ ॥ ਮੇਰੇ ਮਨ ਸਤਿਗੁਰੁ ਸੇਵਿ ਸੁਖੁ ਹੋਈ ॥ ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਦੂਖੁ ਨ ਵਿਆਪੈ ਕੋਈ ॥ ੧ ॥ ਰਹਾਉ ॥ **ਕਾਚੇ ਭਾਡੇ ਸਾਜਿ ਨਿਵਾਜੇ** ਅੰਤਰਿ ਜੋਤਿ ਸਮਾਈ ॥ **ਜੈਸਾ ਲਿਖਤੁ ਲਿਖਿਆ ਧੁਰਿ ਕਰਤੈ** ਹਮ ਤੈਸੀ ਕਿਰਤਿ ਕਮਾਈ ॥ ੨ ॥ **ਮਨੁ ਤਨੁ ਥਾਪਿ ਕੀਆ ਸਭੁ ਅਪਨਾ ਏਹੋ ਆਵਣ ਜਾਣਾ** ॥ ਜਿਨਿ ਦੀਆ **ਸੋ ਚਿਤਿ ਨ ਆਵੈ ਮੋਹਿ ਅੰਧੁ ਲਪਟਾਣਾ** ॥ ੩ ॥ ਜਿਨਿ ਕੀਆ ਸੋਈ ਪ੍ਰਭੁ ਜਾਣੈ ਹਰਿ ਕਾ **ਮਹਲੁ ਅਪਾਰਾ** ॥ ਭਗਤਿ ਕਰੀ ਹਰਿ ਕੇ ਗੁਣ ਗਾਵਾ ਨਾਨਕ ਦਾਸੁ ਤੁਮਾਰਾ ॥ ੪ ॥ ੧ ॥ ਰਾਮਕਲੀ ਮਹਲਾ ੫ ॥ ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ ॥ ਆਪਸ ਤੇ ਊਪਰਿ ਸਭ ਜਾਣਹੁ ਤਉ **ਦਰਗਹ** ਸੁਖੁ ਪਾਵਹੁ ॥ ੧ ॥ ਸੰਤਹੁ ਐਸੀ **ਕਥਹੁ ਕਹਾਣੀ** ॥ **ਸੁਰ ਪਵਿਤ੍ਰ ਨਰ ਦੇਵ ਪਵਿਤ੍ਰਾ ਖਿਨੁ ਬੋਲਹੁ ਗੁਰਮੁਖਿ ਬਾਣੀ** ॥ ੧ ॥ ਰਹਾਉ ॥ **ਪਰਪੰਚੁ ਛੋਡਿ ਸਹਜ ਘਰਿ ਬੈਸਹੁ** ਝੂਠਾ ਕਹਹੁ ਨ ਕੋਈ ॥ ਸਤਿਗੁਰ ਮਿਲਹੁ **ਨਵੈ ਨਿਧਿ ਪਾਵਹੁ ਇਨ ਬਿਧਿ** ਤਤੁ ਬਿਲੋਈ ॥ ੨ ॥ **ਭਰਮੁ ਚੁਕਾਵਹੁ** ਗੁਰਮੁਖਿ ਲਿਵ ਲਾਵਹੁ **ਆਤਮੁ ਚੀਨਹੁ** ਭਾਈ ॥ ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ ਕਿਸੁ ਸਿਉ ਕਰਹੁ ਬੁਰਾਈ ॥ ੩ ॥ ਸਤਿਗੁਰਿ ਮਿਲਿਐ **ਮਾਰਗੁ ਮੁਕਤਾ ਸਹਜੇ ਮਿਲੇ** ਸੁਆਮੀ ॥ ਧਨੁ ਧਨੁ ਸੇ ਜਨ ਜਿਨੀ ਕਲਿ ਮਹਿ ਹਰਿ

ਪਾਇਆ ਜਨ ਨਾਨਕ **ਸਦ ਕੁਰਬਾਨੀ** ॥ ੪ ॥ ੨ ॥

ਅ.ਗ.ਮ.੫, ੯੯੨

**ਅਵਗੁਣ** awguṇ

**ਬੀਚਾਰਹੁ** bīčārɔ

**ਧੋਪੈ** tòpɛ

**ਮਾਣਸ ਕੀ ਗਤਿ** māṇas kī gat

**ਕਾਚੇ ਭਾਡੇ** kāče pā̀ḍe

**ਸਾਜਿ ਨਿਵਾਜੇ** sāj niwāje

**ਜੈਸਾ ਲਿਖਤੁ ਲਿਖਿਆ** jɛsā likht likhiā

**ਧੁਰਿ ਕਰਤੈ** tùr kartɛ

**ਮਨੁ ਤਨੁ** man tan

**ਆਵਣ ਜਾਣਾ** āwaṇ jāṇā

**ਸੋ ਚਿਤਿ ਨ ਆਵੈ** so čit na āwɛ

**ਮੋਹਿ ਅੰਧੁ ਲਪਟਾਣਾ** mohe ā̃d lapṭāṇā

**ਮਹਲੁ ਅਪਾਰਾ** mɛhal apārā

**ਦਰਗਹ** dargɛ́

**ਕਥਹੁ ਕਹਾਣੀ** kathɔ kahāṇī

**ਸੁਰ ਪਵਿਤ੍ਰ** sur pwitr

**ਨਰ ਦੇਵ ਪਵਿਤ੍ਰਾ** nar dev pawitrā

**ਖਿਨੁ ਬੋਲਹੁ** khin bolɔ

**ਗੁਰਮੁਖਿ ਬਾਣੀ** gurmukh bāṇī

**ਪਰਪੰਚੁ** parpā̃č

**ਸਹਜ ਘਰਿ** sɛ́j kàr

**ਨਵੈ ਨਿਧਿ** nawɛ níd

**ਇਨ ਬਿਧਿ** in bíd

**ਭਰਮੁ ਚੁਕਾਵਹੁ** pàrm čukāwɔ

**ਆਤਮੁ ਚੀਨਹੁ** ātam čīnɔ

**ਮਾਰਗੁ ਮੁਕਤਾ** mārg muktā

**ਸਹਜੇ ਮਿਲੇ** sɛ́je mile

**ਸਦ ਕੁਰਬਾਨੀ** sad qurbānī

**ਅਵਗਣੁ** – ਔਗੁਣ।

**ਗੁਣੁ ਅਵਗਣੁ ਨ ਬੀਚਾਰਹੁ**– ਹੇ ਦੀਨਾ ਨਾਥ! ਨਿਮਾਣਿਆਂ ਤੇ ਬਖਸ਼ਿਸ਼ ਕਰਨ ਵਾਲੇ ਪ੍ਰਭੂ! ਮੇਰੇ ਉੱਤੇ ਮਿਹਰ ਕਰ, ਮੇਰਾ ਕੋਈ ਗੁਣ ਔਗੁਣ ਨਾ ਵਿਚਾਰੀਂ। ਮੇਰੇ ਅੰਦਰ ਤਾਂ ਔਗੁਣ ਹੀ ਔਗੁਣ ਹਨ।

**ਧੋਪੈ ਸੁਆਮੀ ਮਾਣਸ ਕੀ ਗਤਿ** – ਜਿਵੇਂ ਮਿਟੀ ਧੋਤਿਆਂ ਕੁਝ ਨਹੀਂ ਨਿਕਲਦਾ, ਮਿੱਟੀ ਦਾ ਮੈਲਾ– ਪਨ ਧੋਤਾ ਨਹੀਂ ਜਾ ਸਕਦਾ ਇਹੋ ਹਾਲ ਮਨੁਖ ਦੀ ਦੇਹੀ ਦਾ ਹੈ। ਇਸ ਵਿਚੋਂ ਗੁਣ ਜ਼ਾਹਰ ਨਹੀਂ ਹੋ ਸਕਦੇ।

**ਕਾਚੇ ਭਾਡੇ ਸਾਜਿ ਨਿਵਾਜੇ** – ਪਰਮਾਤਮਾ ਨੇ ਸਰੀਰ ਰੂਪ ਕੱਚੇ ਭਾਂਡਿਆਂ (ਜੋ ਛੇਤੀ ਟੁੱਟ ਜਾਂਦੇ ਹਨ) ਵਿਚ ਆਪਣੀ ਜੋਤ ਪਾ ਕੇ ਵਡਿਆਏ ਹਨ।

**ਜੈਸਾ ਲਿਖਤੁ ਲਿਖਿਆ ਧੁਰਿ ਕਰਤੈ** – ਜਿਹੋ ਜਿਹਾ ਕਰਤਾਰ ਨੇ ਧੁਰੋਂ ਆਪਣੇ ਹਜ਼ੂਰੋਂ ਹੁਕਮ ਰੂਪ ਲੇਖ ਲਿਖਿਆ ਹੈ, ਅਸੀਂ ਉਹੋ ਜਿਹਾ ਅਮਲ ਕਰਦੇ ਹਾਂ।

**ਮਨੁ ਤਨੁ ਥਾਪਿ ਕੀਆ ਸਭੁ ਅਪਨਾ ਏਹੋ ਆਵਣ ਜਾਣਾ** – ਮਨੁਖ ਇਸ ਜਿੰਦ ਨੂੰ, ਇਸ ਸਰੀਰ ਨੂੰ ਸਦਾ ਆਪਣਾ ਮਿਥੀ ਰਖਦਾ ਹੈ। ਮਨੁਖ ਨੇ ਇਸ ਮਨ ਤਨ ਨੂੰ ਆਪਣਾ ਬਣਾ ਰੱਖਿਆ ਹੈ ਅਤੇ ਇਹੋ ਹੀ ਜਨਮ-ਮਰਨ ਦੇ ਗੇੜ ਦਾ ਕਾਰਣ ਹੈ।

**ਸੋ ਚਿਤਿ ਨ ਆਵੈ ਮੋਹਿ ਅੰਧੁ ਲਪਟਾਣਾ** – ਮਨੁਖ ਦਾ ਸਰੀਰ ਕੱਚੀ ਮਿੱਟੀ ਵਰਗਾ ਹੈ ਪਰ ਮਨੁਖ ਇਸੇ ਤੇ ਪਿਆ ਮਾਣ ਕਰਦਾ ਹੈ ਅਤੇ ਇਸ ਦੇ ਰਚਣਹਾਰ ਨੂੰ ਨਹੀਂ ਚਿਤਵਦਾ। ਅੰਨ੍ਹਾ ਮਨੁਖ ਜਿੰਦ ਤੇ ਸਰੀਰ ਦੇ ਮੋਹ ਵਿਚ ਹੀ ਫਸਿਆ ਰਹਿੰਦਾ ਹੈ। ਅੰਨ੍ਹਾ (ਅਗਿਆਨੀ) ਇਹ ਨਹੀਂ ਜਾਣਦਾ ਕਿ ਇਹੋ ਸਰੀਰ ਉਚੀ ਤੋਂ ਉਚੀ ਪਦਵੀ ਦਾ ਅਧਿਕਾਰੀ ਹੋ ਸਕਦਾ ਹੈ, ਜੇਕਰ ਮਨੁਖ ਇਸ ਨੂੰ ਸੇਵਾ ਵਿਚ ਲਾਵੇ ਤੇ ਹਰੀ ਦੇ ਗੁਣ ਗਾਵੇ।

**ਮਹਲੁ ਅਪਾਰਾ** – ਜਿਸ ਪਰਮਾਤਮਾ ਨੇ ਇਹ ਖੇਲ੍ਹ ਬਣਾਇਆ ਹੈ, ਉਹੀ ਇਸ ਨੂੰ ਚਲਾਉਣਾ ਜਾਣਦਾ ਹੈ। ਉਸ ਪਰਮਾਤਮਾ ਦੇ ਰਹਿਣ ਦੇ ਥਾਂ, ਟਿਕਾਣਾ ਅਪਹੁੰਚ ਹੈ। ਜੀਵ ਉਸ ਪਰਮਾਤਮਾ ਦੀ ਰਜਾ ਸਮਝ ਨਹੀਂ ਸਕਦਾ।

**ਦਰਗਹ** – ਹੇ ਸੰਤ ਜਨੋ! ਐਸੀ ਸੇਵਾ ਕਰੋ ਕਿ ਮਿੱਟੀ ਵਾਂਗ ਚਰਨਾਂ ਦੇ ਥੱਲੇ ਪੈ ਜਾਓ। ਨਿਮਰਤਾ ਧਾਰਨ ਕਰੋ ਤਾਂ ਹੀ ਈਸ਼ਵਰ ਦੀ ਦਰਗਾਹ ਵਿਚ, ਉਸ ਪ੍ਰਭੂ ਦੀ ਹਜੂਰੀ ਵਿਚ ਸੁਖ ਪਾਓਗੇ।

**ਕਥਹੁ ਕਹਾਣੀ** – ਹੇ ਸੰਤ ਜਨੋ ! ਪਰਮਾਤਮਾ ਦੀ ਸਿਫਤ ਸਾਲਾਹ ਕਰਦੇ ਰਹੋ।

**ਸੁਰ ਪਵਿਤ੍ਰ ਨਰ ਦੇਵ ਪਵਿਤ੍ਰਾ ਖਿਨੁ ਬੋਲਹੁ ਗੁਰਮੁਖਿ ਬਾਣੀ** – ਗੁਰੂ ਦੁਆਰਾ ਐਸੀਆਂ ਕਥਾ ਕਹਾਣੀਆਂ, ਬਾਣੀਆਂ ਪੜ੍ਹੋ, ਜਿਨ੍ਹਾਂ ਨਾਲ ਕਿ ਸੁਰ ਨਰ ਦੇਵ ਪਵਿੱਤਰ ਹੋ ਜਾਂਦੇ ਹਨ। ਹਰ ਵੇਲੇ ਪਰਮਾਤਮਾ ਦੀ ਸਿਫਤ ਸਾਲਾਹ ਦੀ ਬਾਣੀ ਉਚਾਰਦੇ ਰਹਿਣਾ ਚਾਹੀਦਾ ਹੈ।

**ਪਰਪੰਚੁ ਛੋਡਿ ਸਹਜ ਘਰਿ ਬੈਸਹੁ** – ਇਹੀ ਸਰੀਰ ਦੀ ਮਿੱਟੀ ਉੱਚੀ ਹੋ ਸਕਦੀ ਹੈ ਜੇ ਇਸ ਨੂੰ ਸੇਵਾ ਵਿਚ ਲਾਈਏ। ਇਸ ਸੰਸਾਰ ਨੂੰ ਝੂਠਾ ਕਹਿਣ ਦੀ ਲੋੜ ਨਹੀਂ, ਕੇਵਲ ਇੰਨੀ ਤਬਦੀਲੀ ਦੀ ਲੋੜ ਹੈ ਕਿ ਇਸ ਦੇ ਛਲ ਰੂਪ ਨੂੰ ਛਡ ਕੇ ਤਿੰਨਾਂ ਗੁਣਾਂ ਤੋਂ ਉੱਤੇ ਚੌਥੇ ਪਦ ਵਿਚ ਟਿਕ ਕੇ ਹਰੀ ਨੂੰ ਹਾਜਰ ਨਾਜ਼ਰ ਜਾਣਨਾ ਹੈ। ਇਹ ਭਰਮ ਦਾ ਕੱਟਣਾ ਤੇ ਹਰੀ ਵਿਚ

ਲਿਵ ਲਾਉਣਾ ਗੁਰੂ ਦੇ ਰਾਹੀਂ ਹੀ ਹੋ ਸਕਦਾ ਹੈ।

**ਨਵੈ ਨਿਧਿ ਪਾਵਹੁ ਇਨ ਬਿਧਿ** – ਗੁਰੂ ਦੁਆਰਾ ਹੀ ਸਹੀ ਜੀਵਨ ਰਾਹ ਲਭ ਕੇ ਦੁਨੀਆਂ ਦੇ ਸਾਰੇ ਖਜ਼ਾਨੇ, ਨੌਂ ਨਿਧੀਆਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ। ਇਸ ਲਈ ਮੋਹ-ਮਾਇਆ ਤਿਆਗ ਕੇ ਤਤ ਰਿੜਕੋ, ਅਸਲੀਅਤ ਨੂੰ ਤਾਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ।

**ਭਰਮੁ ਚੁਕਾਵਹੁ** – ਗੁਰੂ ਦੁਆਰਾ ਪ੍ਰਭੂ ਚਰਨਾਂ ਵਿਚ ਪ੍ਰੀਤ ਜੋੜੋ। ਮਨ ਵਿਚੋਂ ਭਟਕਣਾ ਦੂਰ ਕਰੋ। ਆਪਣੇ ਆਪ ਦੀ ਪਛਾਣ ਕਰੋ।

**ਆਤਮੁ ਚੀਨਹੁ** – ਪਰਮਾਤਮਾ ਨੂੰ ਸਦਾ ਆਪਣੇ ਨੇੜੇ, ਪ੍ਰਤਖ, ਅੰਗ ਸੰਗ ਵਸਦਾ ਸਮਝੋ, ਫਿਰ ਕਿਸੇ ਨਾਲ ਵੀ ਮਾੜਾ ਨਹੀਂ ਕਰ ਸਕੋਗੇ। ਇਹੀ ਜੀਵਨ ਦਾ ਸਹੀ ਰਾਹ ਹੈ।

**ਮਾਰਗੁ ਮੁਕਤਾ ਸਹਜੇ ਮਿਲੇ** – ਜੇ ਗੁਰੂ ਮਿਲ ਪਏ ਤਾਂ ਜਿੰਦਗੀ ਦਾ ਰਸਤਾ ਮੋਕਲਾ, ਖੁੱਲ੍ਹਾ ਹੋ ਜਾਂਦਾ ਹੈ, ਵਿਕਾਰਾਂ ਦੀਆਂ ਰੁਕਾਵਟਾਂ ਤੋਂ ਸੁਤੰਤਰ ਹੋ ਜਾਈਦਾ ਹੈ ਅਤੇ ਪ੍ਰਭੂ ਪਰਮਾਤਮਾ ਮਿਲ ਪੈਂਦਾ ਹੈ।

**ਸਦ ਕੁਰਬਾਨੀ** – ਉਹ ਜੀਵ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਕੁਲਯੁਗ ਵਿਚ ਹਰੀ ਨੂੰ ਪਾ ਲਿਆ ਹੈ। ਮੈਂ ਉਹਨਾਂ ਤੋਂ ਸਦਾ ਸਦਕੇ ਜਾਂਦਾ ਹਾਂ।

## ਸਬ ਅਵਗੁਣ ਮੈਂ ਤਨ ਵਸਣ

sab awguṇ mɛ̃ tan wassaṇ

ਜੀਆਂ ਜੰਤਾਂ ਦੇ ਗੁਣ ਅਵਗੁਣ ਉਹਨਾਂ ਦੇ ਤਨ ਮਨ ਦਾ ਹਿੱਸਾ ਬਣ ਜਾਂਦੇ ਹਨ। ਸਪ ਨੂੰ ਜਿੰਨਾ ਮਰਜ਼ੀ ਦੁਧ ਪਿਲਾਓ, ਉਹ ਕਦੀ ਵੀ ਡੰਗ ਮਾਰਨ ਤੋਂ ਨਹੀਂ ਹਟੇਗਾ। ਢੀਂਗੁਲੀ ਨੂੰ ਜਿੰਨਾ ਮਰਜੀ ਦਬਾ ਲਓ, ਉਹ ਫਿਰ ਪਾਣੀ ਦੇ ਉਪਰ ਆ ਜਾਵੇਗਾ। ਇਸੇ ਤਰ੍ਹਾਂ ਚਿਚੜੀ ਜੋ ਕੇਵਲ ਲਹੂ ਪੀਂਦੀ ਹੈ ਉਸ ਨੂੰ ਦੁਧ ਨਹੀਂ ਪਿਲਾਇਆ ਜਾ ਸਕਦਾ।

**ਸੀਸ ਨਿਵਾਏ ਢੀਂਗੁਲੀ** ਗਲ ਬਧੇ ਜਲ **ਉਚਾ ਆਵੈ॥ ਘੁੱਘੂ ਸੁੱਝ ਨ ਸੁੱਝਈ** ਚਕਵੀ ਚੰਦ ਨ ਡਿਠਾ ਭਾਵੈ॥ **ਸਿੰਬਲ ਬਿਰਖ ਨ ਸਫਲ ਹੋਇ** ਚੰਦਨ ਵਾਸ ਨ ਵਾਂਸ ਸਮਾਵੈ॥ **ਸਪੈ ਦੁਧ ਪੀਆਲੀਐ** ਤੁੰਮੇ ਦਾ ਕਉੜਤ ਨ ਜਾਵੈ॥ ਜਿਉਂ ਥਨ ਚੰਮੜ **ਚਿਚੜੀ ਲਹੂ ਪੀਐ ਦੂਧ ਨ ਖਾਵੈ॥ ਸਬ ਅਵਗੁਣ ਮੈਂ ਤਨ ਵਸਣ** ਗੁਣ ਕੀਤੇ ਅਵਗਣ ਨੋਂ ਧਾਵੈ॥ ਥੋਮ ਨ ਵਾਸ ਕਥੂਰੀ ਆਵੈ ॥੨੦॥

ਵਾਰਾਂ ਭਾਈ ਗੁਰਦਾਸ, ੬

**ਅਵਗੁਣ** awguṇ

**ਸੀਸ ਨਿਵਾਏ ਢੀਂਗੁਲੀ**
sīs niwāe ṭı̃gulī

**ਘੁੱਘੂ ਸੁੱਝ ਨ ਸੁੱਝਈ**
kùgū súj na sújaī

**ਸਿੰਬਲ ਬਿਰਖ ਨ ਸਫਲ ਹੋਇ**
sĩbal birkh na safal hoe

**ਸਪੈ ਦੁਧ ਪੀਆਲੀਐ**
sappɛ dúd pīālīɛ

**ਚਿਚੜੀ ਲਹੂ ਪੀਐ ਦੂਧ ਨ ਖਾਵੈ**
čičṛī lahū pīɛ dúd na khāwɛ

**ਅਵਗੁਣ** – ਦੋਸ਼, ਖੋਟ, ਔਗੁਣ, ਐਬ।

**ਸੀਸ ਨਿਵਾਏ ਢੀਂਗੁਲੀ** – (ਢੀਂਗੁਲੀ ਪਾਣੀ ਦਾ ਯੰਤਰ ਜੋ ਜ਼ੋਰ ਨਾਲ ਥੱਲੇ ਧੱਕੀਦਾ ਹੈ) ਮਿਸਾਲ ਦਿੱਤੀ ਗਈ ਹੈ ਕਿ ਢੀਂਗੁਲੀ ਦਾ ਸਿਰ ਜ਼ੋਰ ਨਾਲ ਨਿਵਾਈਦਾ ਹੈ ਕਿ ਪਾਣੀ ਉੱਚਾ ਆਵੇ, ਉਹ ਆਪਣੇ ਆਪ ਨਹੀਂ ਨਿਉਂਦੀ।

**ਘੁੱਘੂ ਸੁੱਝ ਨ ਸੁੱਝਈ** – ਉੱਲੂ ਨੂੰ ਸੂਰਜ ਨਹੀਂ ਦਿਸਦਾ, ਚਕਵੀ ਨੂੰ ਚੰਦਰਮਾ ਦੇਖਣਾ ਨਹੀਂ ਭਾਉਂਦਾ।

**ਸਿੰਬਲ ਬਿਰਖ ਨ ਸਫਲ ਹੋਇ** – ਸਿੰਬਲ ਦੇ ਰੁਖ ਨੂੰ ਫਲ ਨਹੀਂ ਲੱਗਦੇ, ਵਾਂਸ ਵਿਚ ਚੰਦਨ ਦੇ ਨੇੜੇ ਹੋਣ ਦੇ ਬਾਵਜੂਦ ਸੁਗੰਧੀ ਨਹੀਂ ਆਉਂਦੀ।

**ਸਪੈ ਦੁਧ ਪੀਆਲੀਐ** – ਸਪ ਨੂੰ ਚਾਹੇ ਦੁਧ ਪਿਆਓ, ਤਾਂ ਵੀ ਉਸ ਦੀ ਜ਼ਹਿਰ ਨਹੀਂ ਘਟਦੀ, ਨਾ ਹੀ ਉਹ ਡੰਗ ਮਾਰਨ ਦਾ ਸੁਭਾਅ ਛਡਦਾ ਹੈ।

**ਚਿਚੜੀ ਲਹੂ ਪੀਐ ਦੂਧ ਨ ਖਾਵੈ**– ਗਊ ਦੇ ਥਣ ਨੂੰ ਚਿੰਬੜੀ ਚਿਚੜੀ ਦੁਧ ਨਹੀਂ ਪੀਂਦੀ, ਲਹੂ ਪੀਂਦੀ ਹੈ। ਇਸੇ ਤਰ੍ਹਾਂ ਪਰਮਾਤਮਾ ਨੇ ਸਾਨੂੰ ਗੁਣ ਦਿੱਤੇ ਹਨ, ਪਰ ਅਸੀਂ ਗੁਣ ਛਡ ਕੇ ਅਵਗੁਣਾਂ ਵਲ ਦੌੜ ਰਹੇ ਹਾਂ।

**ਅਵਗੁਣੀ** awguṇī
ਵਿਸ਼ੇਸ਼ਣ
ਔਗੁਣਾਂ ਵਾਲਾ, ਦੋਸ਼ੀ, ਐਬ ਵਾਲਾ

**ਅਵਗੁਣੀ ਚਿੰਜੁ ਭਰੀ ਗੰਧੀ ਆਇ**
awguṇī čĩj pàrī gá̃dī āe

ਉਹ ਮਨਮੁਖ ਅਸਲ ਖਰ, ਖੋਤੇ, ਡੰਗਰ ਹਨ ਜਿਹੜੇ ਅਉਗੁਣਾਂ ਵਿਚ ਫਸੇ ਗੁਰ ਅੱਖਰ ਨੂੰ ਭੁਲ ਗਏ ਹਨ। ਅਉਗਣ ਭਰਿਆ ਕਾਂ ਛੱਪੜ ਵਿਚ ਮਲ ਮਲ ਨਹਾਉਂਦਾ ਹੈ ਪਰ ਹੰਸ ਨਹੀਂ ਬਣ ਸਕਦਾ। ਗੁਰਮੁਖ ਗੁਰ ਤੀਰਥ ਵਿਚ ਨਹਾ ਕੇ ਨਿਰਮਲ ਹੋ ਜਾਂਦਾ ਹੈ। ਮਨਮੁਖ ਹਉਮੇ ਵਿਚ ਫਸਿਆ ਆਵਾਗਵਣ ਦੇ ਚੱਕਰ ਵਿੱਚੋਂ ਨਹੀਂ ਨਿਕਲ ਸਕਦਾ। ਇਕ ਐਸੇ ਹਨ ਜਿਨ੍ਹਾਂ ਨੂੰ ਨਾਦ, ਬੇਦ ਦੀ ਕੋਈ ਸੋਝੀ ਨਹੀਂ, ਦੂਸਰੇ ਉਹ ਹਨ ਜੋ ਸਤਿਗੁਰ ਸ਼ਬਦ ਵਿਚ ਲੀਨ ਸਚ ਦੇ ਘਰ ਵਿਚ ਵਸਦੇ ਹਨ।

**ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ** ॥ ਮਨੁ ਤਨੁ ਮੈਲਾ **ਅਵਗੁਣੀ ਚਿੰਜੁ ਭਰੀ ਗੰਧੀ ਆਇ** ॥ **ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ** ॥ ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ ॥ ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ ॥ ਨਿਰਮਲੁ ਨ੍ਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ ॥ ੧੦ ॥ ਜਨਮੇ

ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ ॥ **ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ** ॥ **ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ** ॥ ਨਾਨਕ ਨਾਮੁ ਸਲਾਹਿ ਤੂ ਹੋਰੁ **ਹਉਮੈ ਆਵਉ ਜਾਉ** ॥ ੧੧ ॥ ਹੈਨਿ ਵਿਰਲੇ ਨਾਹੀ ਘਣੇ **ਫੈਲ ਫਕੜੁ ਸੰਸਾਰੁ** ॥ ੧੨ ॥ ਨਾਨਕ ਲਗੀ ਤੁਰਿ ਮਰੈ ਜੀਵਣ ਨਾਹੀ ਤਾਣੁ ॥ **ਚੋਟੈ ਸੇਤੀ ਜੋ ਮਰੈ ਲਗੀ ਸਾ ਪਰਵਾਣੁ** ॥ ਜਿਸ ਨੋ ਲਾਏ ਤਿਸੁ ਲਗੈ ਲਗੀ ਤਾ ਪਰਵਾਣੁ ॥ ਪਿਰਮ ਪੈਕਾਮੁ ਨ ਨਿਕਲੈ ਲਾਇਆ ਤਿਨਿ ਸੁਜਾਣਿ ॥ ੧੩ ॥ **ਭਾਂਡਾ ਧੋਵੈ ਕਉਣੁ ਜਿ ਕਚਾ ਸਾਜਿਆ** ॥ **ਧਾਤੂ ਪੰਜਿ ਰਲਾਇ ਕੂੜਾ ਪਾਜਿਆ** ॥ ਭਾਂਡਾ ਆਣਗੁ ਰਾਸਿ ਜਾਂ ਤਿਸੁ ਭਾਵਸੀ ॥ ਪਰਮ ਜੋਤਿ ਜਾਗਾਇ ਵਾਜਾ ਵਾਵਸੀ ॥ ੧੪ ॥ ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ ਜਾਣਨੀ ॥ **ਮਨਿ ਅੰਧੈ ਊਂਧੈ ਕਵਲ ਦਿਸਨਿ ਖਰੇ ਕਰੂਪ** ॥ ਇਕਿ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ ॥ **ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ** ॥ **ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ** ॥ ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ ॥ ੧੫ ॥

ਅ.ਗ.ਮ.੧, ੧੪੧੧

ਅਵਗੁਣੀ awguṇī

ਕਲਰ ਕੇਰੀ ਛਪੜੀ
kallar kerī čhappaṛī

ਕਊਆ ਮਲਿ ਮਲਿ ਨਾਇ
kaūā mal mal nāe

ਚਿੰਜੁ ਭਰੀ ਗੰਧੀ ਆਇ
čĩj pàrī gắdī āe

ਸਰਵਰੁ ਹੰਸਿ ਨ ਜਾਣਿਆ
sarwar hãs na jāṇiā

ਕਾਗ ਕੁਪੰਖੀ ਸੰਗਿ kāg kupãkhī sãg

ਪੈਧਾ ਖਾਧਾ ਬਾਦਿ ਹੈ
pέdā khấdā bād hɛ

ਜਾਂ ਮਨਿ ਦੂਜਾ ਭਾਉ jã man dūjā pầo

ਵੇਖਣੁ ਸੁਨਣਾ ਝੂਠੁ ਹੈ
wekhaṇ sunṇā čṹṭh hɛ

ਮੁਖਿ ਝੂਠਾ ਆਲਾਉ mukh čṹṭhā ālāo

ਹਉਮੈ ਆਵਉ ਜਾਉ hɔmɛ āwɔ jāo

ਫੈਲ ਫਕੜੁ ਸੰਸਾਰੁ phɛl phakaṛ sãsār

ਚੋਟੈ ਸੇਤੀ ਜੋ ਮਰੈ čoṭɛ setī jo marɛ

ਲਗੀ ਸਾ ਪਰਵਾਣੁ laggī sā parwāṇ

ਭਾਂਡਾ ਧੋਵੈ ਕਉਣੁ pẫḍā tòwɛ kɔṇ

ਜਿ ਕਚਾ ਸਾਜਿਆ je kaččā sājiā

ਧਾਤੂ ਪੰਜਿ ਰਲਾਇ tàtū pãj ralāe

**ਕੂੜਾ ਪਾਜਿਆ** kūṛā pājiā

**ਮਨਿ ਅੰਧੈ** man ā̃dɛ

**ਊਂਧੈ ਕਵਲ** ū̃dɛ kawal

**ਦਿਸਨਿ ਖਰੇ ਕਰੂਪ**
dissan khare krūp

**ਇਕਨਾ ਨਾਦੁ** ikna nād

**ਨ ਬੇਦੁ** na bed

**ਨ ਗੀਅ ਰਸੁ** na gī ras

**ਰਸੁ ਕਸੁ ਨ ਜਾਣੰਤਿ** ras kas na jāṇãt

**ਇਕਨਾ ਸਿਧਿ ਨ ਬੁਧਿ**
iknā síd na búd

**ਨ ਅਕਲਿ ਸਰ** na akal sar

**ਅਖਰ ਕਾ ਭੇਉ ਨ ਲਹੰਤਿ**
akkhar ka pèo na lahãt

**ਅਵਗੁਣੀ** – ਔਗੁਣਾਂ ਵਾਲਾ, ਦੋਸ਼ੀ, ਐਬ ਵਾਲਾ।

**ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ** – ਵਿਕਾਰਾਂ ਦੀ ਕਾਲਖ ਨਾਲ ਕਾਲੇ ਹੋਏ ਮਨ ਵਾਲਾ ਮਨੁਖ ਵਿਕਾਰਾਂ ਦੇ ਕੱਲਰ ਦੀ ਛੱਪੜੀ ਵਿਚ ਬੜੇ ਸ਼ੌਕ ਨਾਲ ਇਸ਼ਨਾਨ ਕਰਦਾ ਹੈ। ਇਸ ਲਈ ਉਸ ਦਾ ਮਨ, ਤਨ ਵਿਕਾਰਾਂ ਦੀ ਮੈਲ ਨਾਲ ਮੈਲਾ ਹੋਇਆ ਰਹਿੰਦਾ ਹੈ।

**ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ** – ਕਾਂ ਵਰਗੇ ਭੈੜੇ ਪੰਛੀਆਂ ਦੀ ਸੰਗਤ ਕਰਕੇ ਭਾਵ ਵਿਕਾਰੀ ਬੰਦਿਆਂ ਦੀ ਸੋਹਬਤ ਵਿਚ ਪਰਮਾਤਮਾ ਦੇ ਅੰਸ਼ ਜੀਵ ਹੰਸ ਨੇ ਗੁਰੂ ਰੂਪ ਸਰੋਵਰ ਨੂੰ ਨਹੀਂ ਸਮਝਿਆ। ਉਸ ਦੀ ਕਦਰ ਨਹੀਂ ਸਮਝੀ।

**ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ** – ਜਦੋਂ ਤਕ ਮਨੁਖ ਦੇ ਹਿਰਦੇ ਵਿਚ ਪਰਮਾਤਮਾ ਦਾ ਮੋਹ ਪਿਆਰ ਨਹੀਂ ਵਸਦਾ, ਹਰੀ ਦੀ ਭਗਤੀ ਅਤੇ ਪ੍ਰੇਮ ਨਹੀਂ, ਉਦੋਂ ਤਕ ਉਸ ਦਾ ਪਾਇਆ ਅਤੇ ਖਾਧਾ ਹੋਇਆ ਭੋਜਨ ਸਭ ਵਿਅਰਥ ਹੋ ਜਾਂਦਾ ਹੈ। ਮਨਮੁਖ ਕੁਸੰਗਤ ਕਰਕੇ ਗੁਰੂ ਦੀ ਲੋੜ ਮਹਿਸੂਸ ਨਹੀਂ ਕਰਦਾ ਪਰ ਹਰੀ ਪ੍ਰੇਮ ਬਿਨਾਂ ਜਨਮ ਸਫਲ ਨਹੀਂ ਹੁੰਦਾ।

**ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ** – ਉਸ ਵਿਅਕਤੀ ਦਾ ਵੇਖਣਾ ਅਤੇ ਸੁਣਨਾ ਝੂਠ ਹੈ ਅਤੇ ਮੂੰਹ ਦਾ ਆਲਾਪ ਵੀ ਝੂਠਾ ਹੈ।

**ਹਉਮੈ ਆਵਉ ਜਾਉ** – ਹੇ ਜੀਵ ! ਤੂੰ ਸਦਾ ਪਰਮਾਤਮਾ ਦੀ ਸਿਫਤ ਸਾਲਾਹ ਕਰਦਾ ਰਹਿ ਕਿਉਂਕਿ ਹਉਮੈ ਕਰਕੇ ਹੀ ਸੰਸਾਰ ਵਿਚ ਜੰਮਣਾ ਮਰਨਾ ਹੈ।

**ਫੈਲ ਫਕੜੁ ਸੰਸਾਰੁ** – ਸੰਸਾਰ ਵਿਚ ਪਰਮਾਤਮਾ ਦੀ ਭਗਤੀ ਕਰਨ ਵਾਲੇ ਬਹੁਤ ਥੋੜੇ ਹਨ, ਵਿਰਲੇ ਹਨ। ਪ੍ਰਭੂ ਦੀ ਭਗਤੀ ਦੇ ਗਾਹਕ ਬਹੁਤ ਥੋੜ੍ਹੇ ਹਨ

ਬਾਕੀ ਤਾਂ ਸਾਰਾ ਜਗਤ ਨਿਰਾ ਵਿਖਾਵੇ ਦੇ ਕੰਮ ਹੀ ਕਰਦਾ ਹੈ।

**ਚੋਟੈ ਸੇਤੀ ਜੋ ਮਰੈ ਲਗੀ ਸਾ ਪਰਵਾਣੁ** – ਇਹ ਪ੍ਰੇਮ ਦੀ ਚੋਟ ਉਸ ਮਨੁਖ ਨੂੰ ਹੀ ਲਗਦੀ ਹੈ, ਜਿਸ ਨੂੰ ਪਰਮਾਤਮਾ ਆਪ ਲਾਉਂਦਾ ਹੈ। ਇਹ ਹਰੀ ਪ੍ਰੇਮ, ਹਰੀ ਆਪ ਹੀ ਲਾਏ ਤਾਂ ਲਗਦਾ ਹੈ। ਜਿਸ ਨੂੰ ਪ੍ਰਭੂ ਪ੍ਰੇਮ ਦੀ ਚੋਟ ਲਗਾਉਂਦਾ ਹੈ ਅਤੇ ਤਾਂ ਹੀ ਉਹ ਲੱਗੀ ਹੋਈ ਚੋਟ ਸਵੀਕਾਰੀ ਜਾਂਦੀ ਹੈ।

**ਭਾਂਡਾ ਧੋਵੈ ਕਉਣੁ ਜਿ ਕਚਾ ਸਾਜਿਆ** – ਉਸ ਸਰੀਰ ਰੂਪ ਭਾਂਡੇ ਨੂੰ ਕੌਣ ਧੋ ਸਕਦਾ ਹੈ ਜਿਸ ਨੂੰ ਪਰਮਾਤਮਾ ਨੇ ਬਣਾਇਆ ਹੀ ਕੱਚਾ ਹੈ।

**ਧਾਤੂ ਪੰਜਿ ਰਲਾਇ ਕੂੜਾ ਪਾਜਿਆ** – ਪੰਜ ਧਾਤੂਆਂ ਮਿੱਟੀ, ਅੱਗ, ਹਵਾ, ਪਾਣੀ ਤੇ ਆਕਾਸ਼ ਨੂੰ ਮਿਲਾ ਕੇ ਬਣਿਆ ਇਹ ਸਰੀਰ ਝੂਠਾ ਵਿਖਾਵਾ ਹੀ ਹੈ। ਮਨੁਖ ਦੀਆਂ ਸਰੀਰਕ ਰੁਚੀਆਂ ਨੀਵੀਆਂ ਹਨ ਪਰ ਹਰੀ ਚਾਹੇ ਤਾਂ ਆਪਣੀ ਜੋਤ ਅੰਦਰ ਜਗਾ ਕੇ ਇਸੇ ਸਰੀਰ ਰਾਹੀਂ ਉੱਚੀ ਤੋਂ ਉੱਚੀ ਗਤੀ ਦੇ ਸਕਦਾ ਹੈ।

**ਮਨਿ ਅੰਧੈ ਉਂਧੈ ਕਵਲ ਦਿਸਨਿ ਖਰੇ ਕਰੂਪ** – ਜੋ ਮਨੁਖ ਮਨ ਤੋਂ ਮਹਾਂ ਮੂਰਖ ਹਨ ਉਹਨਾਂ ਦਾ ਮਨ ਅੰਨ੍ਹਾਂ ਹੋਣ ਕਰਕੇ ਉਹਨਾਂ ਦੇ ਹਿਰਦੇ ਰੂਪ ਕੰਵਲ ਉਲਟੇ ਹਨ ਅਤੇ ਉਹ ਦਿਸਣ ਵਿਚ ਬਹੁਤ ਕਰੂਪ, ਬਦਸ਼ਕਲ ਹਨ।

**ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ** – ਕਈ ਮਨੁੱਖਾਂ ਨੂੰ ਨਾ ਜੋਗੀਆਂ ਦੇ ਨਾਦ ਦਾ ਰਸ, ਨਾ ਵੇਦ ਦਾ ਸ਼ੌਂਕ, ਨਾ ਰਾਗ ਦਾ ਰਸ ਆਉਂਦਾ ਹੈ। ਨਾ ਉਹ ਜੋਗੀ, ਨਾ ਗਿਆਨੀ ਅਤੇ ਨਾ ਹੀ ਰਾਗੀ ਹਨ। ਉਹ ਰਸ ਕਸ ਦੇ ਕਿਸੇ ਭੇਦ ਨੂੰ ਵੀ ਨਹੀਂ ਜਾਣਦੇ। ਕਿਸੇ ਕਿਸਮ ਦੇ ਕੋਮਲ ਹੁਨਰ ਵਲ ਉਹਨਾਂ ਦੀ ਰੁਚੀ ਨਹੀਂ।

**ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ** – ਕਈ ਮਨੁੱਖਾਂ ਨੂੰ ਨਾ ਸੂਝ ਹੁੰਦੀ ਹੈ, ਨਾ ਬੁੱਧੀ ਅਤੇ ਨਾ ਹੀ ਦਿਮਾਗ ਰਖਦੇ ਹਨ,ਉਹਨਾਂ ਨੂੰ ਅਖਰ ਬੋਧ ਵੀ ਨਹੀਂ ਹੁੰਦਾ। ਉਹ ਅਖਰ ਦਾ ਭੇਦ ਵੀ ਨਹੀਂ ਜਾਣਦੇ ਭਾਵ ਊੜਾ ਵੀ ਪੜ੍ਹਨਾ ਨਹੀਂ ਆਉਂਦਾ। ਜੋ ਮਨੁਖ ਕੋਈ ਗੁਣ ਪ੍ਰਾਪਤ ਕਰਨ ਤੋਂ ਬਿਨਾਂ ਹੀ ਆਪਣੇ ਉੱਤੇ ਮਾਣ ਕਰਨ ਲਗ ਪੈਂਦੇ ਹਨ ਉਹ ਮੂਰਖ ਹਨ।

**ਅਵਗਿਆ** awagiā
ਨਾਂਵ ਇਸਤਰੀਲਿੰਗ
ਗਲਤੀ

**ਅਸਾਂ ਵਿਚਿ ਕੀ ਅਵਗਿਆ ਹੈ**
asā̃ wič kī awagiā hɛ

ਲਾਲੋ ਨੇ ਆਖਿਆ ਜੀ ਸਾਥੋਂ ਕੀ ਅਵੱਗਿਆ (ਗਲਤੀ) ਹੋਈ ਹੈ ਜੋ ਸਾਡੇ ਤੋਂ ਦੂਰ ਜਾਂਦੇ ਹਨ। ਗੁਰੂ ਨਾਨਕ ਨੇ ਕਿਹਾ

ਭਾਈ ਲਾਲੋ, ਤੇਰੇ ਵਿਚ ਕੋਈ ਕਮੀ (ਘਾਟ) ਨਹੀਂ ਪਰ ਲੋਕ ਸਾਥੋਂ ਦੁਖੀ ਹਨ। ਲਾਲੋ ਨੇ ਕਿਹਾ, ਜੀ ਤੁਸੀਂ ਤਾਂ ਪਰਮੇਸਰ ਦੀ ਜਾਤ ਤੋਂ ਤੁਹਾਥੋਂ ਕਿਸੇ ਨੂੰ ਕੀ ਤਕਲੀਫ਼ ਹੈ। ਤੁਹਾਡੀ ਸਾਂਝ ਤਾਂ ਪਰਮੇਸਰ (ਪਰਮਾਤਮਾ) ਅਤੇ ਸਾਧਾਂ-ਸੰਤਾਂ ਨਾਲ ਹੈ। ਗੁਰੂ ਨਾਨਕ ਨੇ ਕਿਹਾ ਕਿ ਇਹ ਸੰਸਾਰ ਵਿਕਰਾਲ ਹੈ ਰੂਪ ਹੈ, ਆਪਣੀ ਭਾਵਦੀ (ਮਰਜ਼ੀ) ਕਰਦਾ ਹੈ।

ਤਾਂ ਲਾਲੋ ਆਖਿਆ ਜੀ **ਅਸਾਂ ਵਿਚਿ ਕੀ ਅਵਗਿਆ ਹੈ**। ਜੋ **ਅਸਾਡੇ ਪਾਸੋਂ ਜਾਵੀਦਾ ਹੈ**। ਤਾਂ ਗੁਰੂ ਨਾਨਕ ਕਹਿਆ ਭਾਈ ਲਾਲੋ ਤੇਰੇ ਵਿਚਿ ਅਵਗਿਆ ਕਾਈ ਨਹੀਂ ਪਰ **ਅਸਾਥੋਂ ਸੰਸਾਰ ਦੁਖਦਾ ਹੈ**। ਲਾਲੋ ਕਹਿਆ ਜੀ **ਤੁਸੀ ਪਰਮੇਸਰੁ ਦੀ ਜਾਤ ਹੋ ਤੁਸਾਂ ਥੀ ਕੋਈ ਕਿਆ ਦੁਖੇਗਾ**। **ਤੂ ਕਾਈ ਕਿਸੇ ਨਾਲ ਸਾਂਝ ਰਖੀ ਨਾਹੀ**। ਤੁਸਾਡੀ ਸਾਂਝ ਪਰਮੇਸਰੁ ਨਾਲ ਅਕੇ ਸਾਧ ਸੰਤਾਂ ਨਾਲ ਹੈ। ਤਾਂ ਗੁਰੂ ਨਾਨਕ ਕਹਿਆ **ਸੰਸਾਰ ਬਿਕਰਾਲ ਰੂਪ ਹੈ**। **ਆਪਣੀ ਭਾਵਦੀ ਕਰਦਾ ਹੈ**।

ਭਾਈ ਬਾਲਾ ਜਨਮ ਸਾਖੀ, ੧੦੩

ਅਵਗਿਆ awagiā

ਅਸਾਡੇ ਪਾਸੋਂ ਜਾਵੀਦਾ ਹੈ
asāḍe pāsõ jāwīdā hɛ

ਅਸਾਥੋਂ ਸੰਸਾਰ ਦੁਖਦਾ ਹੈ
asāthõ sansār dukhdā hɛ

ਤੁਸੀ ਪਰਮੇਸਰੁ ਦੀ ਜਾਤ ਹੋ
tusī̃ parmesar dī zāt ho

ਤੁਸਾਂ ਥੀ ਕੋਈ ਕਿਆ ਦੁਖੇਗਾ
tusā̃ thī koī kiā dukhegā

ਤੂ ਕਾਈ ਕਿਸੇ ਨਾਲ ਸਾਂਝ ਰਖੀ ਨਾਹੀ
tū kāī kise nāl sā̃j rakhī nāhī

ਸੰਸਾਰ ਬਿਕਰਾਲ ਰੂਪ ਹੈ
sansār bikrāl rūp hɛ

ਆਪਣੀ ਭਾਵਦੀ ਕਰਦਾ ਹੈ
āpṇī pàwdī kardā hɛ

**ਅਵਤਾਰ** avtār

ਨਾਂਵ ਪੁਲਿੰਗ
ਆਤਮ ਸਰੂਪ ਜੋ ਆਤਮ ਲੋਕ ਤੋਂ ਮਾਤ ਲੋਕ ਵਿਚ ਆਇਆ ਹੈ

**ਦਸ ਅਵਤਾਰ ਅਕਾਰ ਕਰ ਏਕੰਕਾਰ ਨ ਅਲਖ ਲਖਾਯਾ**

das avtār akār kar ekãkār na a'lakh lakhāyā

ਕਰਤਾਰ ਦੀ ਆਰਾਧਨਾ ਬਿਨਾਂ, ਕਰਤਾਰ ਦੇ ਹੁਕਮ ਬਿਨਾਂ ਸਭ ਸੰਨਿਆਸੀ, ਸਭ ਅਵਤਾਰ ਆਪਣੀਆਂ ਇੰਦਰੀਆਂ ਵਿਚ ਜਕੜੇ ਰਹਿੰਦੇ ਹਨ। ਉਹ ਚਾਹੁੰਦੇ ਕੁਝ ਹਨ ਅਤੇ ਹੋ ਕੁਝ ਹੋਰ ਜਾਂਦਾ ਹੈ। ਆਪਣੇ ਆਪਣੇ ਗਰਭ ਵਿਚ ਉਹ ਕਰਤਾਰ ਦੀ ਥਾਹ ਨਹੀਂ ਪਾ ਸਕਦੇ।

ਸਨਿਆਸੀ ਦਸ ਨਾਵ ਧਰ ਸਚ ਨਾਂਵ ਵਿਣ ਨਾਂਵ ਗਣਾਯਾ॥ **ਦਸ ਅਵਤਾਰ ਅਕਾਰ ਕਰ ਏਕੰਕਾਰ ਨ ਅਲਖ ਲਖਾਯਾ**॥ **ਤੀਰਥ ਪੁਰਬ ਸੰਜੋਗ** ਵਿਚ ਦਸ ਪੁਰਬੀਂ ਗੁਰਪੁਰਬ ਨ ਪਾਯਾ॥ ਇਕ ਮਨ ਇਕ ਨ ਚੇਤਿਓ **ਸਾਧ ਸੰਗਤ ਵਿਣ ਦਹਦਿਸ ਧਾਯਾ**॥ ਦਸਦਹੀਆ ਦਸ ਅਸਮੇਧ ਖਾਇ ਅਮੁਧ ਨਿਖੇਧ ਕਰਾਯਾ॥ ਇੰਦਰੀਆਂ **ਦਸ ਵਸ** ਕਰ ਬਾਹਰ ਜਾਂਦਾ ਵਰਜ ਰਹਾਯਾ॥ ਪੈਰੀ ਪੈ ਜਗ ਪੈਰੀ ਪਾਯਾ ॥੧੦॥

ਵਾਰਾਂ ਭਾਈ ਗੁਰਦਾਸ, ੭

**ਅਵਤਾਰ** avtār

**ਏਕੰਕਾਰ** ekãkār

**ਅਲਖ ਲਖਾਯਾ** a'lakh lakhāyā

**ਤੀਰਥ ਪੁਰਬ ਸੰਜੋਗ**
tīrath purb sãyog

**ਸਾਧ ਸੰਗਤ ਵਿਣ ਦਹਦਿਸ ਧਾਯਾ**
sā́d sãgat wiṇ dédis tāyā

**ਦਸਦਹੀਆ** dasdáīā

**ਦਸ ਵਸ** das was

**ਅਵਤਾਰ** – ਆਤਮ ਸਰੂਪ ਜੋ ਆਤਮ ਲੋਕ ਤੋਂ ਮਾਤ ਲੋਕ ਵਿਚ ਆਇਆ ਹੈ।

**ਏਕੰਕਾਰ** – 'ਏਕੰ' ਦੇ ਨਾਲ 'ਕਾਰ' ਲਾਇਆ ਹੈ। ਕਾਰ ਦਾ ਭਾਵ ਹੈ ਹਰਫ਼ ਯਾ ਪਦ, ਏਕਾ ਪਦ ਯਾ ਕਾਰ ਦਾ 'ਕਾਰ ਗ੍ਰਹਣੇ ਕੇਵਲ ਗ੍ਰਹਣੇ' ਵੀ ਕਰਦੇ ਹਨ, ਪਰ ਏਕੰਕਾਰ ਤਾਂ ਉਹ ਕੁਝ ਹੈ ਜੋ ਸਰਬ ਅਕਾਰਾਂ ਤੋਂ ਪਾਰ ਹੈ। ਪਦ ਯਾ ਅਵਸਥਾ ਤੋਂ ਪਰ੍ਹੇ ਹੈ, ਜਿਸ ਨੂੰ 'ਇਕ ਹੈ', ਕੇਵਲ ਏਨਾ ਕਹਿ ਸਕਦੇ ਹਾਂ, ਕੇਵਲ ਇਕ ਹੈ।

**ਅਲਖ ਲਖਾਯਾ** – ਦਸ ਅਵਤਾਰਾਂ (ਮਛ, ਕਛ, ਵਰਾਹ, ਨ੍ਰਿਸਿੰਘ, ਵਾਮਨ, ਪਰਸ਼ੂਰਾਮ, ਰਾਮਚੰਦਰ ਜੀ, ਕ੍ਰਿਸ਼ਨ ਜੀ, ਬੁਧ ਅਤੇ ਕਲਕੀ) ਦੇ ਸਰੂਪ ਬਣਾਏ ਪਰ ਪਰਮਾਤਮਾ ਨੇ ਉਹਨਾਂ ਨੂੰ ਆਪਣੇ ਨਾ ਲਖੇ ਜਾਣ ਵਾਲੇ ਸਰੂਪ ਦਾ ਭੇਦ ਨਹੀਂ ਦਿੱਤਾ।

**ਤੀਰਥ ਪੁਰਬ ਸੰਜੋਗ** – ਤੀਰਥਾਂ ਦੇ ਪੁਰਬ (ਮਹਾਤਮ, ਮਾਘੀ, ਵਿਸਾਖੀ, ਦੁਸਹਿਰਾ, ਦੀਵਾਲੀ, ਨਿਮਾਣੀ, ਟੁਕੜੀ, ਦੁਆਦਸ਼ੀ, ਜਨਮ ਅਸ਼ਟਮੀ, ਵਿਤੀਪਾਤ ਤੇ ਵੱਧ੍ਰਿਤ ਆਦਿ) 10 ਪੁਰਬੀਆਂ ਦੇ ਸੰਜੋਗ ਕਰਕੇ ਆਪਣੇ ਵਲੋਂ ਵੱਡੇ ਮਹਾਤਮ ਵਾਲੇ ਬਣਾਏ, ਪਰ ਗੁਰਪੁਰਬ ਦੀ ਮਹਾਨਤਾ ਨੂੰ ਇਹ ਤੀਰਥ ਪੁਰਬ ਨਹੀਂ ਪਾ ਸਕਦੇ।

**ਸਾਧ ਸੰਗਤ ਵਿਣ ਦਹਦਿਸ ਧਾਯਾ** – ਜਿਨ੍ਹਾਂ ਨੇ ਇਕ ਮਨ ਹੋ ਕੇ ਪਰਮੇਸ਼ਰ ਨੂੰ ਯਾਦ ਨਹੀਂ ਕੀਤਾ, ਸਾਧ ਸੰਗਤ ਜੋ ਪਰਮੇਸ਼ਰ ਦੇ ਸਿਮਰਨ ਹਾਰਿਆਂ ਦੀ ਸਭਾ ਹੈ, ਤੋਂ ਬਿਨਾਂ ਹੋਰ ਜੋ ਕੁਝ ਵੀ ਹੈ, ਉਹ ਦਸ ਦਿਸ਼ਾਵਾਂ ਵਿਚ ਭਟਕਣ ਦੇ ਸਮਾਨ ਹੈ।

**ਦਸ ਵਸ** – ਗੁਰਮੁਖ ਦਸ ਇੰਦਰੀਆਂ, ਪੰਜ ਗਿਆਨ ਇੰਦਰੀਆਂ ਅਤੇ ਪੰਜ ਕਰਮ ਇੰਦਰੀਆਂ ਆਪਣੇ ਅਧੀਨ ਕਰਕੇ ਗਿਆਰ੍ਹਵੇਂ ਮਨ ਨੂੰ ਬਾਹਰ ਦਿਸਦੀਆਂ ਵਸਤਾਂ ਦੇ ਪਿਆਰ ਵਲੋਂ ਹਟਾ ਕੇ ਅੰਤਰਮੁਖੀ ਕਰ ਲੈਂਦੇ ਹਨ।

## ਕਲਿਜੁਗ ਬੋਧ ਅਵਤਾਰ ਹੈ

kalyug bód avtār hɛ

ਕਲਿਜੁਗ ਵਿਚ ਬੋਧ ਅਵਤਾਰ ਹੈ। ਇਸ ਵਿਚ ਕੋਈ ਸਾਧਨਾਂ ਨਹੀਂ, ਕੋਈ ਧਰਮ ਨਹੀਂ। ਤੰਤ੍ਰ ਮੰਤ੍ਰ ਪਾਖੰਡ ਹਨ, ਆਪੋ ਧਾਪੀ ਪਈ ਹੈ। ਕੋਈ ਚੰਦਰਮਾ ਨੂੰ ਪੂਜਦਾ ਹੈ ਅਤੇ ਕੋਈ ਸੂਰਜ ਨੂੰ। ਵਾਹਿਗੁਰੂ ਕਰਤਾਰ ਦੀ ਆਰਾਧਨਾ ਵਲ ਕਿਸੇ ਨੂੰ ਕੋਈ ਧਿਆਨ ਨਹੀਂ। ਸਭ ਧਰਮ ਫੋਕਟ ਹਨ।

**ਕਲਿਜੁਗ ਬੋਧ ਅਵਤਾਰ ਹੈ** ਬੋਧ ਅਬੋਧ ਨ ਦ੍ਰਿਸ਼ਟੀ ਆਵੈ॥ ਕੋਇ ਨ ਕਿਸੈ **ਵਰਜਈ** ਸੋਈ ਕਰੈ ਜੋਈ **ਮਨ ਭਾਵੈ**॥ ਕਿਸੈ **ਪੁਜਾਈ ਸਿਲਾ ਸੁੰਨ** ਕੋਈ **ਗੋਰੀਂ ਮੜ੍ਹੀ ਪੁਜਾਵੈ**॥ **ਤੰਤ੍ਰ ਮੰਤ੍ਰ ਪਾਖੰਡ** ਕਰ **ਕਲਹ ਕ੍ਰੋਧ** ਬਹੁ ਵਾਧ ਵਧਾਵੈ॥ **ਆਪੋ ਧਾਪੀ** ਹੋਇਕੈ ਨਿਆਰੇ ਨਿਆਰੇ ਧਰਮ ਚਲਾਵੈ॥ **ਕੋਈ ਪੂਜੈ ਚੰਦ੍ਰ ਸੂਰ** ਕੋਈ **ਧਰਤ ਅਕਾਸ ਮਨਾਵੈ**॥ ਪਉਣ ਪਾਣੀ ਬੈਸੰਤਰੋ ਧਰਮਰਾਜ ਕੋਈ ਤ੍ਰਿਪਤਾਵੈ॥ **ਫੋਕਟ ਧਰਮੀ ਭਰਮ ਭੁਲਾਵੈ** ॥੧੮॥

ਵਾਰਾਂ ਭਾਈ ਗੁਰਦਾਸ, ੧

**ਅਵਤਾਰ** avtār

**ਕਲਿਜੁਗ** kalyug

**ਵਰਜਈ** warjaī

**ਮਨ ਭਾਵੈ** man pā̀wɛ

**ਪੁਜਾਈ ਸਿਲਾ ਸੁੰਨ** pujāī silā sũn

**ਗੋਰੀਂ ਮੜ੍ਹੀ ਪੁਜਾਵੈ** gorī̃ máṛī̃ pujāwɛ

**ਤੰਤ੍ਰ ਮੰਤ੍ਰ ਪਾਖੰਡ** tãtar mãtar pākhãd

**ਕਲਹ ਕ੍ਰੋਧ** kalɛ́ kród

**ਆਪੋ ਧਾਪੀ** āpo tā̀pī

**ਕੋਈ ਪੂਜੈ ਚੰਦ੍ਰ ਸੂਰ**
koī pūjɛ čãdar sūr

**ਧਰਤ ਅਕਾਸ ਮਨਾਵੈ**
tàrt akās manāwɛ

**ਫੋਕਟ ਧਰਮੀ** phokaṭ tàrmī

**ਭਰਮ ਭੁਲਾਵੈ** pàrm pulā̀wɛ

**ਅਵਤਾਰ** – ਆਤਮ ਸਰੂਪ ਜੋ ਆਤਮ ਲੋਕ ਤੋਂ ਮਾਤ ਲੋਕ ਵਿਚ ਆਇਆ ਹੈ।

**ਕਲਿਜੁਗ** – ਕਲਜੁਗ ਵਿਚ ਬੋਧ ਅਵਤਾਰ ਹੋਇਆ ਪਰ ਗਿਆਨ-ਅਗਿਆਨ ਨਹੀਂ ਦਿਸਦਾ ਭਾਵ ਕਲਜੁਗ ਵਿਚ ਬਹੁਗਿਣਤੀ ਬੋਧ (ਗਿਆਨ) ਤੋਂ ਹੀਣਿਆਂ ਦੇ ਜੰਮੇ ਹੋਇਆਂ ਦੀ ਹੈ ਜਿਨ੍ਹਾਂ ਨੂੰ ਚੰਗੇ ਮੰਦੇ ਦੀ ਕੋਈ ਪਛਾਣ ਨਹੀਂ।

**ਵਰਜਈ** – ਕੋਈ ਕਿਸੇ ਨੂੰ ਬੁਰੇ ਜਾਂ ਵੈਰ ਵਿਰੋਧ ਵਾਲੇ ਕੰਮ ਕਰਨ ਤੋਂ ਰੋਕਦਾ ਨਹੀਂ।

**ਮਨ ਭਾਵੈ** – ਜੋ ਕਿਸੇ ਦੇ ਮਨ ਨੂੰ ਚੰਗਾ ਲਗਦਾ ਹੈ, ਉਹੀਓ ਕਰਦਾ ਹੈ।

**ਪੁਜਾਈ ਸਿਲਾ ਸੁੰਨ** – ਕੋਈ ਜੜ੍ਹ ਪੱਥਰ ਦੀ ਪੂਜਾ ਕਰਦਾ ਹੈ।

**ਗੋਰੀਂ ਮੜ੍ਹੀ ਪੁਜਾਵੈ** – ਕੋਈ ਕਬਰਾਂ ਅਤੇ ਮੜ੍ਹੀਆਂ ਦੀ ਪੂਜਾ ਕਰੀ ਜਾ ਰਿਹਾ ਹੈ।

**ਤੰਤ੍ਰ ਮੰਤ੍ਰ ਪਾਖੰਡ** – ਕੋਈ ਤੰਤ੍ਰ ਮੰਤ੍ਰ (ਟੂਣੇ ਆਦਿ) ਦੇ ਪਾਖੰਡ ਕਰਦਾ ਹੈ।

**ਕਲਹ ਕ੍ਰੋਧ** – ਇਸੇ ਕਾਰਣ ਜੀਵ ਕਲੇਸ਼ (ਕਲਹ) ਅਤੇ ਵੈਰ ਵਿਰੋਧ ਦੇ ਝਗੜਿਆਂ ਨੂੰ ਵਧਾ ਰਿਹਾ ਹੈ।

**ਆਪੋ ਧਾਪੀ** – ਆਪੋ ਆਪਣੀ ਮਰਜ਼ੀ ਨਾਲ ਸਭ ਵਖ ਵਖ ਕਰਮਾਂ ਧਰਮਾਂ ਨੂੰ ਚਲਾ ਰਹੇ ਹਨ।

**ਕੋਈ ਪੂਜੈ ਚੰਦ੍ਰ ਸੂਰ** – ਕੋਈ ਚੰਦਰਮਾ ਦੀ ਪੂਜਾ ਕਰਦਾ ਹੈ ਅਤੇ ਕੋਈ ਸੂਰਜ ਪੂਜਦਾ ਹੈ।

**ਧਰਤ ਅਕਾਸ ਮਨਾਵੈ** – ਕੋਈ ਧਰਤੀ ਅਤੇ ਆਕਾਸ਼ ਦੀ ਹੀ ਮਾਨਤਾ ਕਰੀ ਜਾ ਰਿਹਾ ਹੈ।

**ਫੋਕਟ ਧਰਮੀ ਭਰਮ ਭੁਲਾਵੈ** – ਕਲਜੁਗ ਵਿਚ ਆਪੋ ਧਾਪੀ ਪਈ ਹੋਈ ਹੋਣ ਕਾਰਣ ਸਭ ਲੋਕ ਫੋਕੇ ਅਤੇ ਨਿਕੰਮੇ ਧਰਮਾਂ ਦੇ ਭਰਮਾਂ ਵਿਚ ਪਏ ਹਨ, ਅਸਲੀਅਤ ਤੋਂ ਬਹੁਤ ਦੂਰ ਹਨੇਰੇ ਵਿਚ ਟੱਕਰਾਂ ਮਾਰ ਰਹੇ ਹਨ।

## ਅਵਤਾਰ ਨ ਜਾਨਹਿ ਅੰਤੁ

avtār na jānɛ ãt

ਵਾਹਿਗੁਰੂ, ਕਰਤਾਰ ਦਾ ਕੋਈ ਅੰਤ ਨਹੀਂ ਜਾਣਦਾ। ਬੇਦ, ਕਤੇਬ, ਬ੍ਰਹਮਾ ਤੇ ਹੋਰ ਅਵਤਾਰ ਦੈਵੀ ਭੇਦ ਨੂੰ ਸਮਝਣ ਦੇ ਯਤਨ ਵਿਚ ਹਨ ਪਰ ਕੋਈ ਉਸ ਅਲੱਖ, ਅਪਾਰ ਪਾਰਬ੍ਰਹਮ ਦਾ ਅੰਤ ਨਹੀਂ ਪਾ ਸਕਦਾ। ਉਹ ਕਰਤਾ ਆਪਣਾ ਕੀਤਾ ਆਪ ਹੀ ਜਾਣਦਾ ਹੈ। ਰਿੱਧੀਆਂ, ਸਿੱਧੀਆਂ ਨਾਲ ਵਾਹਿਗੁਰੂ ਦੀ ਪਹਿਚਾਣ ਨਹੀਂ ਹੋ ਸਕਦੀ। ਸਾਹਿਬ ਆਪ ਹੀ ਮਿਹਰਵਾਨ ਹੋ ਕੇ ਆਪਣਾ ਭੇਦ ਦਸਦਾ ਹੈ। ਉਹ ਅਗਨਤ ਸਭ ਗਿਣਤੀਆਂ ਤੋਂ ਪਰੇ ਹੈ।

ਰਾਮਕਲੀ ਮਹਲਾ ੫ ॥ **ਮਹਿਮਾ ਨ ਜਾਨਹਿ ਬੇਦ** ॥ **ਬ੍ਰਹਮੇ** ਨਹੀ ਜਾਨਹਿ ਭੇਦ ॥ **ਅਵਤਾਰ ਨ ਜਾਨਹਿ ਅੰਤੁ** ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥ **ਅਪਨੀ ਗਤਿ ਆਪਿ ਜਾਨੈ** ॥ ਸੁਣਿ ਸੁਣਿ ਅਵਰ ਵਖਾਨੈ ॥੧॥ ਰਹਾਉ ॥ **ਸੰਕਰਾ ਨਹੀ ਜਾਨਹਿ ਭੇਵ** ॥ ਖੋਜਤ ਹਾਰੇ ਦੇਵ ॥ ਦੇਵੀਆ ਨਹੀ ਜਾਨੈ **ਮਰਮ** ॥ ਸਭ ਊਪਰਿ **ਅਲਖ ਪਾਰਬ੍ਰਹਮ** ॥੨॥ **ਅਪਨੈ ਰੰਗਿ ਕਰਤਾ ਕੇਲ** ॥ **ਆਪਿ ਬਿਛੋਰੈ ਆਪੇ ਮੇਲ** ॥ ਇਕਿ ਭਰਮੇ ਇਕਿ ਭਗਤੀ ਲਾਏ ॥ **ਅਪਣਾ ਕੀਆ ਆਪਿ**

**ਜਣਾਏ** ॥ ੩ ॥ ਸੰਤਨ ਕੀ ਸੁਣਿ ਸਾਚੀ ਸਾਖੀ ॥ **ਸੋ ਬੋਲਹਿ ਜੋ ਪੇਖਹਿ ਆਖੀ** ॥ ਨਹੀ ਲੇਪੁ ਤਿਸੁ ਪੁੰਨਿ ਨ ਪਾਪਿ ॥ ਨਾਨਕ ਕਾ ਪ੍ਰਭੁ ਆਪੇ ਆਪਿ ॥ ੪ ॥ ੨੫ ॥ ੩੬ ॥ ਰਾਮਕਲੀ ਮਹਲਾ ੫ ॥ ਕਿਛਹੂ ਕਾਜੁ ਨ ਕੀਓ ਜਾਨਿ ॥ **ਸੁਰਤਿ ਮਤਿ ਨਾਹੀ ਕਿਛੁ ਗਿਆਨਿ** ॥ **ਜਾਪ ਤਾਪ ਸੀਲ ਨਹੀ ਧਰਮ** ॥ ਕਿਛੂ ਨ ਜਾਨਉ ਕੈਸਾ ਕਰਮ ॥ ੧ ॥ ਠਾਕੁਰ ਪ੍ਰੀਤਮ ਪ੍ਰਭ ਮੇਰੇ ॥ ਤੁਝ ਬਿਨੁ ਦੂਜਾ ਅਵਰੁ ਨ ਕੋਈ ਭੂਲਹ ਚੂਕਹ ਪ੍ਰਭ ਤੇਰੇ ॥ ੧ ॥ ਰਹਾਉ ॥ **ਰਿਧਿ ਨ ਬੁਧਿ ਨ ਸਿਧਿ ਪ੍ਰਗਾਸੁ** ॥ **ਬਿਖੈ ਬਿਆਧਿ** ਕੇ ਗਾਵ ਮਹਿ ਬਾਸੁ ॥ **ਕਰਣਹਾਰ** ਮੇਰੇ ਪ੍ਰਭ ਏਕ ॥ ਨਾਮ ਤੇਰੇ ਕੀ ਮਨ ਮਹਿ ਟੇਕ ॥ ੨ ॥ ਸੁਣਿ ਸੁਣਿ ਜੀਵਉ ਮਨਿ ਇਹੁ **ਬਿਸ੍ਰਾਮੁ** ॥ **ਪਾਪ ਖੰਡਨ** ਪ੍ਰਭ ਤੇਰੋ ਨਾਮੁ ॥ ਤੂ **ਅਗਨਤੁ** ਜੀਅ ਕਾ ਦਾਤਾ ॥ ਜਿਸਹਿ ਜਣਾਵਹਿ ਤਿਨਿ ਤੂ ਜਾਤਾ ॥ ੩ ॥ **ਜੋ ਉਪਾਇਓ ਤਿਸੁ ਤੇਰੀ ਆਸ** ॥ **ਸਗਲ ਅਰਾਧਹਿ ਪ੍ਰਭ ਗੁਣਤਾਸ** ॥ ਨਾਨਕ ਦਾਸ ਤੇਰੈ **ਕੁਰਬਾਣੁ** ॥ ਬੇਅੰਤ ਸਾਹਿਬੁ ਮੇਰਾ **ਮਿਹਰਵਾਣੁ** ॥ ੪ ॥ ੨੬ ॥ ੩੭ ॥

ਅ.ਗ.ਮ.ਪ, ੮੯੪

ਅਵਤਾਰ avtār

ਮਹਿਮਾ mɛ́mā

ਬੇਦ bed

ਬ੍ਰਹਮੇ bráme

ਜਾਨਹਿ ਅੰਤੁ janɛ ãt

ਅਪਨੀ ਗਤਿ apnī gat

ਆਪਿ ਜਾਨੈ āp jānɛ

ਸੰਕਰਾ sãkrā

ਭੇਵ pèv

ਮਰਮ marm

ਅਲਖ ਪਾਰਬ੍ਰਹਮ a'lakh pārbrám

ਅਪਨੈ ਰੰਗਿ apnɛ rãg

ਕਰਤਾ ਕੇਲ kartā kel

ਆਪਿ ਬਿਛੋਰੈ āp bičhorɛ

ਆਪੇ ਮੇਲ āpe mel

ਅਪਣਾ ਕੀਆ apṇā kīā

ਆਪਿ ਜਣਾਏ āp jaṇāe

ਸੋ ਬੋਲਹਿ so bolɛ

ਜੋ ਪੇਖਹਿ ਆਖੀ jo pekhɛ ākhī

ਸੁਰਤਿ surt

ਮਤਿ mat

ਗਿਆਨਿ giān

ਜਾਪ jāp

ਤਾਪ tāp

ਸੀਲ sīl

ਧਰਮ tàrm

ਰਿਧਿ ríd

ਬੁਧਿ búd

ਸਿਧਿ síd

ਪ੍ਰਗਾਸੁ pargās

ਬਿਖੈ ਬਿਆਧਿ bikhɛ biā́d

ਕਰਣਹਾਰ karaṇhār

ਬਿਸ੍ਰਾਮੁ bisrām

ਪਾਪ ਖੰਡਨ pāp khā̃ḍan

ਅਗਨਤੁ agnat

ਉਪਾਇਓ upāio

ਆਸ ās

ਅਰਾਧਹਿ arā́dɛ

ਗੁਣਤਾਸ guṇtās

ਕੁਰਬਾਣੁ qurbāṇ

ਮਿਹਰਵਾਣੁ mérwāṇ

**ਅਵਤਾਰ** – ਆਤਮ ਸਰੂਪ, ਜੋ ਆਤਮ ਲੋਕ ਤੋਂ ਮਾਤ ਲੋਕ ਵਿਚ ਆਇਆ ਹੈ।

**ਮਹਿਮਾ ਨ ਜਾਨਹਿ ਬੇਦ** – ਪਰਮਾਤਮਾ ਕਿੰਨਾ ਵੱਡਾ ਹੈ, ਇਹ ਗਲ ਚਾਰੇ ਵੇਦ ਵੀ ਨਹੀਂ ਜਾਣਦੇ।

**ਬ੍ਰਹਮੇ** – ਅਨੇਕ ਬ੍ਰਹਮਾ ਵੀ ਉਸ ਦੇ ਦਿਲ ਦੀ ਗਲ ਨਹੀਂ ਜਾਣਦੇ। ਉਸ ਦਾ ਭੇਦ ਅਨੇਕ ਬ੍ਰਹਮੇ ਨਹੀਂ ਪਾ ਸਕਦੇ।

**ਅਵਤਾਰ ਨ ਜਾਨਹਿ ਅੰਤੁ** – ਸਾਰੇ ਅਵਤਾਰ ਵੀ ਉਸ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਜਾਣਦੇ। ਉਹ ਪਾਰਬ੍ਰਹਮ ਪਰਮੇਸ਼ਰ ਬੇਅੰਤ ਹੈ।

**ਅਪਨੀ ਗਤਿ ਆਪਿ ਜਾਨੈ** – ਪਰਮਾਤਮਾ ਕਿਹੋ ਜਿਹਾ ਹੈ, ਇਹ ਗਲ ਪਰਮਾਤਮਾ ਆਪ ਹੀ ਜਾਣਦਾ ਹੈ।

**ਸੰਕਰਾ ਨਹੀ ਜਾਨਹਿ ਭੇਵ** – ਅਨੇਕ ਸ਼ਿਵ ਜੀ ਪਰਮਾਤਮਾ ਦੇ ਦਿਲ ਦੀ ਗਲ ਨਹੀਂ ਜਾਣਦੇ। ਅਨੇਕ ਦੇਵਤੇ ਉਸ ਦੀ ਖੋਜ ਕਰਦੇ ਕਰਦੇ ਥੱਕ ਗਏ।

**ਮਰਮ** – ਦੇਵੀਆਂ ਵਿਚੋਂ ਵੀ ਕੋਈ ਉਸ ਪ੍ਰਭੂ ਦਾ ਭੇਦ ਨਹੀਂ ਜਾਣਦੀ।

**ਅਲਖ ਪਾਰਬ੍ਰਹਮ** – ਪਾਰਬ੍ਰਹਮ ਪਰਮੇਸ਼ਵਰ ਸਭ ਤੋਂ ਵੱਡਾ ਹੈ। ਉਸ ਦੇ ਸਹੀ ਸਰੂਪ ਦਾ ਬਿਆਨ ਨਹੀਂ ਕੀਤਾ ਜਾ ਸਕਦਾ।

**ਅਪਨੈ ਰੰਗਿ ਕਰਤਾ ਕੇਲ** – ਪਰਮਾਤਮਾ ਆਪਣੀ ਮੌਜ ਵਿਚ ਜਗਤ ਦੇ ਸਾਰੇ ਕੌਤਕ ਕਰ ਰਿਹਾ ਹੈ।

**ਆਪਿ ਬਿਛੋਰੈ ਆਪੇ ਮੇਲ** – ਹਰੀ ਬੇਅੰਤ ਹੈ। ਉਹ ਆਪ ਹੀ ਨਾਮ ਨਾਲ

ਜੋੜਦਾ/ਵਿਛੋੜਦਾ ਹੈ। ਆਪ ਹੀ ਉਸ ਨੇ ਜੀਵਾਂ ਨੂੰ ਭਟਕਣਾ ਵਿਚ ਪਾਇਆ ਹੈ ਅਤੇ ਆਪ ਹੀ ਜੀਵਾਂ ਨੂੰ ਭਗਤੀ ਨਾਲ ਜੋੜਿਆ ਹੈ।

**ਅਪਣਾ ਕੀਆ ਆਪਿ ਜਣਾਏ** – ਇਹ ਜਗਤ ਉਸ ਦਾ ਆਪਣਾ ਹੀ ਪੈਦਾ ਕੀਤਾ ਹੋਇਆ ਹੈ। ਉਹ ਆਪ ਹੀ ਇਸ ਨੂੰ ਸੂਝ ਬਖਸ਼ਦਾ ਹੈ।

**ਸੋ ਬੋਲਹਿ ਜੋ ਪੇਖਹਿ ਆਖੀ** – ਸੰਤ ਜਨ ਉਹ ਕੁਝ ਆਖਦੇ ਹਨ, ਜੋ ਉਹ ਆਪਣੀਆਂ ਅੱਖਾਂ ਨਾਲ ਵੇਖਦੇ ਹਨ। ਸੰਤ ਜਨ ਆਖਦੇ ਹਨ ਕਿ ਪਰਮਾਤਮਾ ਉੱਤੇ ਨਾ ਕਿਸੇ ਪੁੰਨ ਨੇ ਅਤੇ ਨਾ ਕਿਸੇ ਪਾਪ ਨੇ ਕਦੇ ਆਪਣਾ ਪ੍ਰਭਾਵ ਪਾਇਆ ਹੈ। ਪਰਮਾਤਮਾ ਆਪਣੇ ਵਰਗਾ ਆਪ ਹੀ ਹੈ।

**ਸੁਰਤਿ ਮਤਿ ਨਾਹੀ ਕਿਛੁ ਗਿਆਨਿ** – ਹੇ ਪ੍ਰਭੂ! ਮੈਨੂੰ ਨਾ ਸੁਰਤ ਹੈ, ਨਾ ਬੁਧੀ ਹੈ ਤੇ ਨਾ ਹੀ ਗਿਆਨ। ਮੈਨੂੰ ਕੋਈ ਸਮਝ ਨਹੀਂ ਕਿ ਕਰਮ ਕਾਂਡ ਕਿਹੋ ਜਿਹੇ ਹੁੰਦੇ ਹਨ।

**ਜਾਪ ਤਾਪ ਸੀਲ ਨਹੀ ਧਰਮ** – ਮੇਰੇ ਵਿਚ ਜਪ, ਤਪ, ਸੀਲ (ਉਤਮ ਸੁਭਾਅ) ਅਤੇ ਧਰਮ ਵਾਲੇ ਗੁਣ ਵੀ ਨਹੀਂ ਹਨ। ਜਪਾਂ ਤਪਾਂ ਸੀਲ ਧਰਮ ਨੂੰ ਮੈਂ ਨਹੀਂ ਜਾਣਦਾ।

**ਰਿਧਿ ਨ ਬੁਧਿ ਨ ਸਿਧਿ ਪ੍ਰਗਾਸੁ** – ਮੇਰੇ ਅੰਦਰ ਨਾ ਹੀ ਪਦਾਰਥ ਬਹੰਮ ਪੁਚਾਉਣ ਦੀ ਸ਼ਕਤੀ ਹੈ ਤੇ ਨਾ ਹੀ ਕਰਾਮਾਤਾਂ ਕਰਨ ਦੀ ਸ਼ਕਤੀ ਹੈ। ਕਰਾਮਾਤੀ ਤਾਕਤਾਂ ਦੀ ਸੂਝ-ਬੂਝ ਤੇ ਪ੍ਰਕਾਸ਼ ਮੇਰੇ ਅੰਦਰ ਨਹੀਂ ਹੈ।

**ਬਿਖੈ ਬਿਆਧਿ** – ਵਿਕਾਰਾਂ ਤੇ ਰੋਗਾਂ ਦੇ ਇਸ ਸਰੀਰ ਪਿੰਡ ਵਿਚ ਮੇਰਾ ਵਸੇਬਾ ਹੈ।

**ਕਰਣਹਾਰ** – ਹੇ ਮੇਰੇ ਸਿਰਜਣਹਾਰ! ਮੇਰੇ ਮਨ ਵਿਚ ਸਿਰਫ ਤੇਰੇ ਨਾਮ ਦਾ ਸਹਾਰਾ ਹੈ। ਮੈਨੂੰ ਕਰਮ ਧਰਮ ਦਾ ਕੁਝ ਪਤਾ ਨਹੀਂ। ਮੈਂ ਤਾਂ ਹਰੀ ਨਾਮ ਹੀ ਜਾਣਦਾ ਹਾਂ, ਜੋ ਪਾਪ ਖੰਡਨ ਕਰਦਾ ਹੈ ਅਤੇ ਜੀਅ ਦਾਨ ਦਿੰਦਾ ਹੈ।

**ਬਿਸ੍ਰਾਮੁ** – ਹੇ ਪ੍ਰਭੂ! ਮੇਰੇ ਮਨ ਵਿਚ ਸਿਰਫ਼ ਇਹ ਧਰਵਾਸ ਹੈ।

**ਪਾਪ ਖੰਡਨ** – ਪ੍ਰਭੂ! ਤੇਰਾ ਨਾਮ ਪਾਪਾਂ ਦਾ ਨਾਸ ਕਰਨ ਵਾਲਾ ਹੈ। ਇਸ ਨਾਲ ਮੇਰੇ ਮਨ ਵਿਚ ਸਥਿਰਤਾ ਹੁੰਦੀ ਹੈ।

**ਅਗਨਤੁ** – ਪ੍ਰਭੂ! ਤੂੰ ਅਣਗਿਣਤ ਜੀਵਾਂ ਦਾ ਦਾਤਾ ਹੈਂ, ਜਿਨ੍ਹਾਂ ਨੂੰ ਤੂੰ ਜਣਾਉਂਦਾ ਹੈਂ, ਜਿੰਦ ਜਾਨ ਦਿੰਦਾ ਹੈਂ, ਸੂਝ ਬਖਸ਼ਦਾ ਹੈਂ ਉਹੀ ਤੈਨੂੰ ਜਾਣਦੇ ਹਨ।

**ਜੋ ਉਪਾਇਓ ਤਿਸੁ ਤੇਰੀ ਆਸ** – ਹੇ ਪ੍ਰਭੂ! ਜਿਸ ਜੀਵ ਨੂੰ ਤੂੰ ਪੈਦਾ ਕੀਤਾ ਹੈ, ਉਸ ਨੂੰ ਤੇਰੀ ਹੀ ਆਸ ਹੈ।

**ਸਗਲ ਅਰਾਧਹਿ ਪ੍ਰਭ ਗੁਣਤਾਸ** – ਹੇ ਗੁਣਾਂ ਦੇ ਖਜ਼ਾਨੇ ਪ੍ਰਭੂ! ਸਾਰੇ ਜੀਵ ਤੇਰੀ ਹੀ ਆਰਾਧਨਾ ਕਰਦੇ ਹਨ।

**ਕੁਰਬਾਣੁ** – ਹੇ ਪ੍ਰਭੂ! ਤੇਰਾ ਦਾਸ ਤੇਰੇ ਤੋਂ ਕੁਰਬਾਨ ਜਾਂਦਾ ਹੈ।

**ਮਿਹਰਵਾਣੁ** – ਮੇਰਾ ਮਾਲਕ ਤੂੰ ਹੀ ਹੈਂ ਅਤੇ ਤੂੰ ਬੇਅੰਤ ਹੈਂ, ਸਦਾ ਦਇਆ ਕਰਨ ਵਾਲਾ ਹੈਂ। ਪਰਮਾਤਮਾ ਦਾ ਨਾਮ ਹੀ ਸਾਰੇ ਪਾਪਾਂ ਦਾ ਨਾਸ ਕਰਨ ਵਾਲਾ ਹੈ। ਕੋਈ ਕਰਮ-ਧਰਮ, ਕੋਈ ਗਿਆਨ-ਚਰਚਾ, ਕੋਈ ਰਿਧੀਆਂ ਸਿਧੀਆਂ ਇਸ ਦੀ ਬਰਾਬਰੀ ਨਹੀਂ ਕਰ ਸਕਦੀਆਂ।

## ਕਲਿ ਤਾਰਣ ਨਾਨਕ ਅਵਤਾਰਾ

kal tāraṇ nānak avtārā

ਸਿੱਧਾਂ ਨੇ ਇਹ ਬੁੱਝਿਆ ਕਿ ਕਲਿਯੁਗ ਨੂੰ ਤਾਰਨ ਲਈ ਗੁਰੂ ਨਾਨਕ ਦਾ ਅਵਤਾਰ, ਜਨਮ ਹੋਇਆ ਹੈ। ਪਰ ਬਾਬੇ ਨੇ ਨਾਥ ਨੂੰ ਸਮਝਾਇਆ ਕਿ ਸਚ ਦਾ ਚਾਨਣ ਹੁੰਦਾ ਹੈ ਅਤੇ ਕੂੜ ਦਾ ਹਨ੍ਹੇਰਾ। ਇਸ ਦਾ ਕੋਈ ਉਪਰਾਲਾ ਨਹੀਂ। ਪਰਬਤਾਂ ਵਿਚ ਲੁਕਣ ਨਾਲ, ਸਮਾਧੀਆਂ ਲਾਉਣ ਨਾਲ ਕੁਝ ਨਹੀਂ ਬਣਦਾ, ਕੇਵਲ ਸਤਿ ਹੀ ਅਸਤਿ ਨੂੰ ਦੂਰ ਕਰ ਸਕਦਾ ਹੈ।

ਫਿਰ ਪੁੱਛਣ ਸਿਧ ਨਾਨਕਾ ਮਾਤ ਲੋਕ ਵਿਚ ਕਿਆ ਵਰਤਾਰਾ॥ ਸਭ ਸਿਧੀਂ ਏਹ ਬੁਝਿਆ **ਕਲਿ ਤਾਰਣ ਨਾਨਕ ਅਵਤਾਰਾ**॥ ਬਾਬੇ ਕਹਿਆ ਨਾਥ ਜੀ **ਸੱਚ ਚੰਦ੍ਰਮਾ ਕੂੜ ਅੰਧਾਰਾ**॥ **ਕੂੜ ਅਮਾਵਸ ਵਰਤਿਆ** ਹਉਂ ਭਾਲਣ ਚੜਿਆ ਸੰਸਾਰਾ॥ **ਪਾਪ ਗਿਰਾਸੀ ਪਿਰਥਮੀ** ਧੌਲ ਖੜਾ ਧਰ ਹੇਠ ਪੁਕਾਰਾ॥ **ਸਿਧ ਛਪ ਬੈਠੇ ਪਰਬਤੀਂ** ਕੌਣ ਜਗ ਕਉ ਪਾਰ ਉਤਾਰਾ॥ **ਜੋਗੀ ਗਿਆਨ ਵਿਹੂਣਿਆਂ** ਨਿਸਦਿਨ ਅੰਗ ਲਗਾਇਨ ਛਾਰਾ॥ **ਬਾਝ ਗੁਰੂ ਡੁੱਬਾ ਜਗ ਸਾਰਾ** ॥੨੯॥

ਵਾਰਾਂ ਭਾਈ ਗੁਰਦਾਸ, ੧

**ਅਵਤਾਰਾ** avtārā

**ਕਲਿ ਤਾਰਣ ਨਾਨਕ ਅਵਤਾਰਾ**
kal tāraṇ nānak avtārā

**ਸੱਚ ਚੰਦ੍ਰਮਾ ਕੂੜ ਅੰਧਾਰਾ**
sač čā̃drmā kūṛ ā̃dā̀rā

**ਕੂੜ ਅਮਾਵਸ ਵਰਤਿਆ**
kūṛ amāwas wartiā

**ਪਾਪ ਗਿਰਾਸੀ ਪਿਰਥਮੀ**
pāp girāsī pirthmī

**ਸਿਧ ਛਪ ਬੈਠੇ ਪਰਬਤੀਂ**
síd čhap bɛṭhe parbatī̃

**ਜੋਗੀ ਗਿਆਨ ਵਿਹੂਣਿਆਂ**
yogī giān wihūṇiā̃

**ਬਾਝ ਗੁਰੂ ਡੁੱਬਾ ਜਗ ਸਾਰਾ**
bā̀j gurū ḍūbbā jag sārā

**ਅਵਤਾਰਾ** – ਆਤਮ ਸਰੂਪ ਜੋ ਆਤਮ ਲੋਕ ਤੋਂ ਮਾਤ ਲੋਕ ਵਿਚ ਆਇਆ ਹੈ।

**ਕਲਿ ਤਾਰਣ ਨਾਨਕ ਅਵਤਾਰਾ** – ਨਾਨਕ ਕਲਜੁਗ ਨੂੰ ਤਾਰਨ ਵਾਲਾ ਅਵਤਾਰ ਹੈ।

**ਸੱਚ ਚੰਦ੍ਰਮਾ ਕੂੜ ਅੰਧਾਰਾ** – ਸਚ ਤਾਂ ਚੰਦਰਮਾ ਹੈ ਅਤੇ ਅਸਤਯ (ਝੂਠ) ਨਿਰਾ ਹਨੇਰਾ ਹੈ।

**ਕੂੜ ਅਮਾਵਸ ਵਰਤਿਆ** – ਧਰਤੀ ਉੱਤੇ ਤਾਂ ਅਸਤ (ਝੂਠ) ਦਾ ਹੀ ਹਨੇਰਾ ਵਰਤ ਰਿਹਾ ਹੈ।

**ਪਾਪ ਗਿਰਾਸੀ ਪਿਰਥਮੀ** – ਪਾਪ ਨੇ ਧਰਤੀ ਗ੍ਰਸੀ ਹੋਈ ਹੈ।

**ਸਿਧ ਛਪ ਬੈਠੇ ਪਰਬਤੀਂ** – ਸਿਧ ਪਹਾੜਾਂ ਵਿਚ ਛੁਪ ਕੇ ਬੈਠੇ ਹਨ।

**ਜੋਗੀ ਗਿਆਨ ਵਿਹੂਣਿਆਂ** – ਜੋਗੀ ਲੋਕ ਅਗਿਆਨੀਆਂ ਵਾਂਗ ਕੇਵਲ ਰਾਤ ਦਿਨੇ ਸਰੀਰ ਉੱਤੇ ਸਵਾਹ ਮਲਣ ਨੂੰ ਹੀ ਸਭ ਕੁਝ ਸਮਝ ਰਹੇ ਹਨ।

**ਬਾਝ ਗੁਰੂ ਡੁੱਬਾ ਜਗ ਸਾਰਾ** – ਗੁਰੂ ਤੋਂ ਬਿਨਾਂ ਡੁਬ ਰਹੇ ਜਗਤ ਨੂੰ ਕੋਈ ਨਹੀਂ ਬਚਾ ਸਕਦਾ। ਗੁਰੂ ਉਪਦੇਸ਼ ਬਿਨਾਂ ਜਗ ਡੁਬ ਰਿਹਾ ਹੈ।

**ਅਵਰ** awar

ਪੜਨਾਂਵ

ਕਿਸੇ ਹੋਰ ਦੀ, ਕੋਈ ਹੋਰ ਦੂਜਾ

## ਅਵਰ ਨ ਕਾਹੂ ਤਾਨੀ

awar na kāhū tānī

ਗੁਰਮੁਖ ਸਭ ਤੋਂ ਉੱਚੇ ਠਾਕੁਰ ਦੇ ਆਸਰੇ ਰਹਿੰਦਾ ਹੈ ਤੇ ਹੋਰ ਕਿਸੇ ਨੂੰ, ਅਵਰ ਨੂੰ ਨਹੀਂ ਜਾਣਦਾ। ਉਸ ਦੇ ਰੋਗ, ਸੋਗ, ਦੁਖ ਮਰ ਜਾਂਦੇ ਹਨ। ਉਹ ਨਿਰਭਉ ਹੋ ਕੇ ਵਾਹਿਗੁਰੂ ਨਾਲ ਲਿਵ ਲਾਉਂਦਾ ਹੈ। ਉਸ ਨੂੰ ਪਤਾ ਹੈ ਕਿ ਹਰੀ ਦੇ ਵਿਸਰਨ ਨਾਲ ਖੁਆਰੀ ਹੁੰਦੀ ਹੈ। ਨਵਾਂ ਖੰਡਾਂ ਵਿਚ ਰਾਜ ਕਮਾ ਕੇ ਵੀ ਅੰਤ ਨੂੰ ਹਾਰ ਕੇ ਜਾਣਾ ਪੈਂਦਾ ਹੈ।

ਸੰਤਨ ਅਵਰ ਨ ਕਾਹੂ ਜਾਨੀ ॥ ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ ॥ ਰਹਾਉ ॥ ਊਚ ਸਮਾਨਾ ਠਾਕੁਰ ਤੇਰੋ **ਅਵਰ ਨ ਕਾਹੂ ਤਾਨੀ** ॥ **ਐਸੋ ਅਮਰੁ ਮਿਲਿਓ** ਭਗਤਨ ਕਉ **ਰਾਚਿ ਰਹੇ ਰੰਗਿ ਗਿਆਨੀ** ॥ ੧ ॥ **ਰੋਗ ਸੋਗ ਦੁਖ ਜਰਾ ਮਰਾ** ਹਰਿ ਜਨਹਿ ਨਹੀ ਨਿਕਟਾਨੀ ॥ ਨਿਰਭਉ ਹੋਇ ਰਹੇ ਲਿਵ ਏਕੈ ਨਾਨਕ ਹਰਿ ਮਨੁ ਮਾਨੀ ॥ ੨ ॥ ੧ ॥ ਟੋਡੀ ਮਹਲਾ ੫ ॥ **ਹਰਿ ਬਿਸਰਤ ਸਦਾ ਖੁਆਰੀ** ॥ ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ ॥ ਰਹਾਉ ॥ **ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥ ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ** ॥ ੧ ॥ ਗੁਣ ਨਿਧਾਨ ਗੁਣ ਤਿਨ ਹੀ ਗਾਏ ਜਾ ਕਉ ਕਿਰਪਾ ਧਾਰੀ ॥ ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ ॥ ੨ ॥ ੨ ॥

ਅ.ਗ.ਮ.ਪ, ੭੧੧

**ਅਵਰ** awar

**ਐਸੋ ਅਮਰੁ ਮਿਲਿਓ** ɛso amar milio

**ਰਾਚਿ ਰਹੇ ਰੰਗਿ ਗਿਆਨੀ**
rāč rahe rãg giānī

**ਰੋਗ ਸੋਗ** rog sog

**ਦੁਖ ਜਰਾ ਮਰਾ** dukh jarā marā

**ਹਰਿ ਬਿਸਰਤ ਸਦਾ ਖੁਆਰੀ**
har bisrat sadā khuārī

**ਬਿਨੁ ਸਿਮਰਨ** bin simran

**ਜੋ ਜੀਵਨੁ ਬਲਨਾ** jo jīwan balnā

**ਸਰਪ ਜੈਸੇ ਅਰਜਾਰੀ** sarp jɛse arjārī

**ਨਵ ਖੰਡਨ ਕੋ ਰਾਜੁ ਕਮਾਵੈ**
nav khãḍan ko rāj kmāwɛ

**ਅੰਤਿ ਚਲੈਗੋ ਹਾਰੀ** ãt čalɛgo hārī

**ਅਵਰ** – ਕਿਸੇ ਹੋਰ ਦੀ, ਕੋਈ ਹੋਰ ਦੂਜਾ।

**ਅਵਰ ਨ ਕਾਹੂ ਤਾਨੀ** – ਸੰਤਾਂ ਨੇ ਹਰੀ ਨਾਮ ਤੋਂ ਬਿਨਾ ਹੋਰ ਕੋਈ ਗਲ ਨਹੀਂ ਜਾਣੀ, ਭਾਵ ਹੋਰ ਕਿਸੇ ਗਲ ਦੀ ਪਰਵਾਹ ਨਹੀਂ ਕਰਦੇ। ਜਿਨ੍ਹਾਂ ਨੂੰ ਹਰੀ ਦੀ ਸਹਾਇਤਾ ਹੈ, ਉਹ ਹਰੀ ਦੇ ਪ੍ਰੇਮ ਵਿਚ ਸਦਾ ਨਿਡਰ ਰਹਿੰਦੇ ਹਨ। ਹਰੀ ਤੋਂ ਬਿਨਾਂ ਹੋਰ ਕੋਈ ਤਾਣ, ਬਲ ਵਾਲਾ ਨਹੀਂ ਹੈ।

**ਐਸੋ ਅਮਰੁ ਮਿਲਿਓ** – ਭਗਤਾਂ ਨੂੰ ਅਜਿਹਾ ਹੁਕਮ, ਹਕੂਮਤ, ਰਾਜ ਮਿਲਿਆ ਹੋਇਆ ਹੈ।

**ਰਾਚਿ ਰਹੇ ਰੰਗਿ ਗਿਆਨੀ** – ਉਹ ਸਮਝ ਵਾਲੇ, ਸੂਝਵਾਨ ਐਸੇ ਹਰੀ ਦੇ ਪ੍ਰੇਮ ਵਿਚ ਲੱਗੇ ਰਹਿੰਦੇ ਹਨ, ਮਗਨ ਰਹਿੰਦੇ ਹਨ।

**ਰੋਗ ਸੋਗ ਦੁਖ ਜਰਾ ਮਰਾ** – ਰੋਗ, ਗਮ, ਦੁਖ, ਬੁਢਾਪਾ ਤੇ ਮੌਤ ਹਰੀ ਦੇ ਦਾਸਾਂ ਦੇ ਨੇੜੇ ਨਹੀਂ ਆਉਂਦੇ।

**ਹਰਿ ਬਿਸਰਤ ਸਦਾ ਖੁਆਰੀ** – ਪਰਮਾਤਮਾ ਦੇ ਨਾਮ ਨੂੰ ਭੁਲਾਇਆਂ ਸਦਾ ਮਾਇਆ ਦੇ ਹੱਥੋਂ ਮਨੁਖ ਦੀ ਬੇਪਤੀ ਹੀ ਹੁੰਦੀ ਹੈ। ਜਿਸ ਨੂੰ ਪਰਮਾਤਮਾ ਦਾ ਆਸਰਾ ਹੋਵੇ, ਉਸ ਨੂੰ ਧੋਖਾ ਕਿਵੇਂ ਲਗ ਸਕਦਾ ਹੈ।

**ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ** – ਸਿਮਰਨ ਤੋਂ ਬਿਨਾ ਜਿਊਣਾ ਨਿਰਾ ਸੜਨਾ ਹੈ, ਸਪ ਵਰਗੀ ਜਿੰਦਗੀ ਵਾਲਾ ਹੋ ਕੇ (ਸਪ ਦੀ ਉਮਰ ਲੰਬੀ ਹੁੰਦੀ ਹੈ), ਪਰ ਅੰਦਰਲੇ ਜ਼ਹਿਰ ਕਰਕੇ ਵਿਸ਼ ਘੋਲਦਾ ਹੈ ਤੇ ਅੰਦਰੋ ਅੰਦਰੀ ਸੜਦਾ ਰਹਿੰਦਾ ਹੈ)।

**ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ** – ਸਿਮਰਨ ਤੋਂ ਬਿਨਾ ਭਾਵੇਂ ਨੌਂ ਦੇਸ਼ਾਂ (ਸਾਰੀ ਸ੍ਰਿਸ਼ਟੀ) ਉਤੇ ਮਨੁਖ ਰਾਜ ਕਰਦਾ ਹੋਵੇ, ਫੇਰ ਵੀ ਅੰਤ ਵਿਚ ਹਾਰ ਕੇ ਜਾਵੇਗਾ। ਹਰੀ ਦਾ ਪ੍ਰੇਮ ਭਗਤਾਂ ਨੂੰ ਹਰ ਪਾਸਿਓਂ ਬੇਪਰਵਾਹ ਕਰਕੇ ਇਕ ਅਟਲ ਰਾਜ ਦਾ ਭਾਗੀ ਬਣਾ ਦਿੰਦਾ ਹੈ। ਦੂਜੇ ਪਾਸੇ ਹਰੀ ਸਿਮਰਨ ਤੋਂ ਬਿਨਾਂ

ਜਿੰਦਗੀ ਭਾਵੇਂ ਕਿੰਨੀ ਲੰਮੀ ਹੋਵੇ, ਰਾਜ ਭਾਗ ਹੋਵੇ, ਫਿਰ ਵੀ ਦੁਖ ਹੀ ਦੁਖ ਹੈ।

**ਅਵਰ ਵਿਸਰਿ ਸਭ ਜਾਇ**
awar wisar sáb jāe

ਗੁਰਮੁਖ ਨੂੰ ਗੋਬਿੰਦ ਦੀ ਐਸੀ ਪ੍ਰੀਤ ਲਗਦੀ ਹੈ ਕਿ ਹੋਰ ਸਭ ਕੁਝ, ਅਵਰ ਵਿਸਰ ਜਾਂਦਾ ਹੈ। ਹਰ ਵਕਤ, ਅਨਦਿਨ ਰਹਸ ਵਿਚ ਜੋਤੀ ਜੋਤ ਮਿਲਦੀ ਹੈ। ਹਰ ਚਰਨਾਂ ਵਿਚ ਚਿਤ ਲਗਦਾ ਹੈ। ਮਨਮੁਖ ਦੇ ਹਿਰਦੇ ਵਿਚ ਕਪਟ ਹੈ, ਲੋਭ, ਮੋਹ, ਗੁਬਾਰ ਹੈ। ਦੁੱਖਾਂ ਵਿਚ ਜਕੜਿਆ ਉਸ ਨੂੰ ਕੋਈ ਰਾਹ ਨਹੀਂ ਲੱਭਦਾ। ਜਦੋਂ ਕਰਤਾਰ ਪ੍ਰਸੰਨ ਹੁੰਦਾ ਹੈ, ਗੁਰਮੁਖ ਨੂੰ ਗੁਰ ਸ਼ਬਦ ਦੀ ਸੋਝੀ ਆਉਂਦੀ ਹੈ ਤੇ ਉਹ ਮੁਕਤ ਹੋ ਜਾਂਦਾ ਹੈ।

ਸਾਰਗ ਮਹਲਾ ੪ ॥ ਗੋਬਿਦ ਕੀ **ਐਸੀ ਕਾਰ ਕਮਾਇ** ॥ ਜੋ ਕਿਛੁ ਕਰੇ ਸੁ ਸਤਿ ਕਰਿ ਮਾਨਹੁ ਗੁਰਮੁਖਿ ਨਾਮਿ ਰਹਹੁ ਲਿਵ ਲਾਇ ॥ ੧ ॥ ਰਹਾਉ ॥ ਗੋਬਿਦ ਪ੍ਰੀਤਿ ਲਗੀ ਅਤਿ ਮੀਠੀ **ਅਵਰ ਵਿਸਰਿ ਸਭ ਜਾਇ** ॥ **ਅਨਦਿਨੁ ਰਹਸੁ ਭਇਆ** ਮਨੁ ਮਾਨਿਆ **ਜੋਤੀ ਜੋਤਿ ਮਿਲਾਇ** ॥ ੧ ॥ ਜਬ ਗੁਣ ਗਾਇ ਤਬ ਹੀ **ਮਨੁ ਤ੍ਰਿਪਤੈ ਸਾਂਤਿ ਵਸੈ ਮਨਿ ਆਇ** ॥ ਗੁਰ ਕਿਰਪਾਲ ਭਏ ਤਬ ਪਾਇਆ **ਹਰਿ ਚਰਣੀ ਚਿਤੁ ਲਾਇ** ॥ ੨ ॥ ਮਤਿ ਪ੍ਰਗਾਸ ਭਈ ਹਰਿ ਧਿਆਇਆ ਗਿਆਨਿ ਤਤਿ ਲਿਵ ਲਾਇ ॥ ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ ਹਰਿ **ਸਹਜਿ ਸਮਾਧਿ ਲਗਾਇ** ॥ ੩ ॥ **ਹਿਰਦੈ ਕਪਟੁ ਨਿਤ ਕਪਟੁ ਕਮਾਵਹਿ ਮੁਖਹੁ ਹਰਿ ਹਰਿ ਸੁਣਾਇ** ॥ **ਅੰਤਰਿ ਲੋਭੁ ਮਹਾ ਗੁਬਾਰਾ ਤੁਹ ਕੂਟੈ ਦੁਖ ਖਾਇ** ॥ ੪ ॥ ਜਬ ਸੁਪ੍ਰਸੰਨ ਭਏ ਪ੍ਰਭ ਮੇਰੇ ਗੁਰਮੁਖਿ ਪਰਚਾ ਲਾਇ ॥ ਨਾਨਕ ਨਾਮ ਨਿਰੰਜਨੁ ਪਾਇਆ ਨਾਮੁ ਜਪਤ ਸੁਖੁ ਪਾਇ ॥ ੫ ॥ ੪ ॥

ਅ.ਗ.ਮ.੪, ੧੧੯੯

**ਅਵਰ** awar

**ਐਸੀ ਕਾਰ ਕਮਾਇ** ɛsī kār kmāe

**ਅਨਦਿਨੁ ਰਹਸੁ ਭਇਆ**
andin rahas pɛ̀ā

**ਜੋਤੀ ਜੋਤਿ ਮਿਲਾਇ** jotī jot milāe

**ਮਨੁ ਤ੍ਰਿਪਤੈ** man triptɛ

**ਸਾਂਤਿ ਵਸੈ ਮਨਿ ਆਇ**
sā̃t wasɛ man āe

**ਹਰਿ ਚਰਣੀ ਚਿਤੁ ਲਾਇ**
har čarṇī čit lāe

**ਸਹਜਿ ਸਮਾਧਿ ਲਗਾਇ**
sɛ́j smā́d lgāe

**ਹਿਰਦੈ ਕਪਟੁ** hirdɛ kapṭ

ਨਿਤ ਕਪਟੁ ਕਮਾਵਹਿ
nit kapṭ kmāwɛ

ਮੁਖਹੁ ਹਰਿ ਹਰਿ ਸੁਣਾਇ
mukho har har suṇāe

**ਅੰਤਰਿ ਲੋਭੁ** ãtar lób

**ਮਹਾ ਗੁਬਾਰਾ** mahā gubārā

ਤੁਹ ਕੂਟੈ ਦੁਖ ਖਾਇ
tó kūṭɛ dukh khāe

**ਅਵਰ** – ਹੋਰ, ਕੋਈ ਦੂਜਾ।

**ਐਸੀ ਕਾਰ ਕਮਾਇ** – ਪਰਮਾਤਮਾ ਦੀ ਸੇਵਾ ਭਗਤੀ ਦੀ ਕਾਰ ਇਸ ਤਰ੍ਹਾਂ ਕਰਿਆ ਕਰੋ ਕਿ ਜੋ ਕੁਝ ਪਰਮਾਤਮਾ ਕਰਦਾ ਹੈ, ਉਸ ਨੂੰ ਸਚ ਕਰਕੇ ਮੰਨਿਆ ਕਰੋ ਅਤੇ ਗੁਰੂ ਦੁਆਰਾ ਨਾਮ ਵਿਚ ਲਿਵ ਲਗਾਈ ਰੱਖੋ।

**ਅਵਰ ਵਿਸਰਿ ਸਭ ਜਾਇ** – ਜਦੋਂ ਗੁਰੂ ਦੁਆਰਾ ਹਰੀ ਨਾਮ ਵਿਚ ਪ੍ਰੀਤੀ ਲਗ ਜਾਂਦੀ ਹੈ, ਐਸੀ ਬਿਰਤੀ ਹੋ ਜਾਂਦੀ ਹੈ ਕਿ ਹਰੀ ਦਾ ਪਿਆਰ ਹੀ ਚੰਗਾ ਲਗਦਾ ਹੈ ਅਤੇ ਮਨ ਸਦਾ ਖਿੜਿਆ ਰਹਿੰਦਾ ਹੈ। ਮਤਿ ਗਿਆਨ ਰੂਪ ਹਰੀ ਵਿਚ ਲੱਗੀ ਹੋਣ ਕਰਕੇ ਗਿਆਨਵਾਨ ਅਤੇ ਅਡੋਲ ਹੋ ਜਾਂਦੀ ਹੈ। ਪਰਮਾਤਮਾ ਦੀ ਪ੍ਰੀਤ ਬਹੁਤ ਮਿੱਠੀ ਲਗਦੀ ਹੈ ਅਤੇ ਉਸ ਨੂੰ ਦੁਨੀਆਂ ਵਾਲੀ ਹੋਰ ਪ੍ਰੀਤ ਭੁਲ ਜਾਂਦੀ ਹੈ।

**ਅਨਦਿਨੁ ਰਹਸੁ ਭਇਆ** – ਜਿਸ ਮਨੁਖ ਦੀ ਪ੍ਰੀਤ ਪ੍ਰਭੂ ਨਾਲ ਲਗ ਜਾਂਦੀ ਹੈ ਉਸ ਦੇ ਅੰਦਰ ਹਰ ਰੋਜ, ਹਰ ਵੇਲੇ ਆਤਮਕ ਆਨੰਦ ਬਣਿਆ ਰਹਿੰਦਾ ਹੈ।

**ਜੋਤੀ ਜੋਤਿ ਮਿਲਾਇ** – ਜਿਸ ਦਾ ਮਨ ਪਰਮਾਤਮਾ ਦੀ ਯਾਦ ਵਿਚ ਲਗ ਜਾਂਦਾ ਹੈ ਉਸਦੀ ਜੋਤ ਹਰੀ ਪਰਮਾਤਮਾ ਜੋਤ ਵਿਚ ਆਪਣੀ ਆਤਮ ਜੋਤ ਮਿਲਾ ਕੇ ਇਕ ਮਿਕ ਹੋਈ ਰਹਿੰਦੀ ਹੈ।

**ਮਨੁ ਤ੍ਰਿਪਤੈ ਸਾਂਤਿ ਵਸੈ ਮਨਿ ਆਇ** – ਜਦੋਂ ਮਨੁਖ ਪ੍ਰਭੂ ਦੇ ਗੁਣ ਗਾਉਂਦਾ ਹੈ ਤਾਂ ਉਸ ਦਾ ਮਨ ਮਾਇਆ ਦੀਆਂ ਭੁੱਖਾਂ ਵਲੋਂ ਤ੍ਰਿਪਤ ਹੋ ਜਾਂਦਾ ਹੈ ਤੇ ਮਨ ਵਿਚ ਸ਼ਾਂਤੀ ਆ ਵਸਦੀ ਹੈ।

**ਹਰਿ ਚਰਣੀ ਚਿਤੁ ਲਾਇ** – ਗੁਰੂ ਜਦੋਂ ਦਇਆਵਾਨ ਹੁੰਦੇ ਹਨ ਉਦੋਂ ਉਹ ਮਨੁਖ ਪਰਮਾਤਮਾ ਦੇ ਚਰਨਾਂ ਵਿਚ ਚਿਤ ਜੋੜ ਕੇ ਪਰਮਾਤਮਾ ਨਾਲ ਮਿਲਾਪ ਹਾਸਿਲ ਕਰ ਲੈਂਦਾ ਹੈ।

**ਸਹਜਿ ਸਮਾਧਿ ਲਗਾਇ** – ਹਰੀ ਵਿਚ ਅਤੁਟ ਲਿਵ ਲਾ ਕੇ, ਗੁਰਮਤ ਵਿਚ ਹਠ ਸਮਾਧੀ ਦੇ ਉਲਟ ਸਹਿਜ ਸਮਾਧੀ ਹੈ, ਜੋ ਨਿਰਯਤਨ ਹੀ ਪੂਰੇ ਟਿਕਾਉ ਵਾਲੀ ਹੁੰਦੀ ਹੈ। ਇਸ ਦਸ਼ਾ ਵਿਚ ਬਿਨਾ ਯਤਨ ਵਾਹਿਗੁਰੂ ਵਿਚ ਲਗਨ ਲੱਗੀ ਰਹਿੰਦੀ ਹੈ।

**ਹਿਰਦੈ ਕਪਟੁ ਨਿਤ ਕਪਟੁ ਕਮਾਵਹਿ ਮੁਖਹੁ ਹਰਿ ਹਰਿ ਸੁਣਾਇ** – ਜਿਨ੍ਹਾਂ ਮਨੁਖਾਂ ਦੇ ਹਿਰਦੇ ਵਿਚ ਕਪਟ ਹੁੰਦਾ ਹੈ ਉਹ ਮੂੰਹੋਂ

ਹਰਿ ਹਰਿ ਸੁਣਾ ਕੇ ਨਿਤ ਕਪਟ ਕਰਦੇ ਹਨ ਅੰਦਰੋ-ਅੰਦਰੀ ਠੱਗੀ ਦਾ ਵਿਹਾਰ ਕਰਦੇ ਹਨ।

**ਅੰਤਰਿ ਲੋਭੁ ਮਹਾ ਗੁਬਾਰਾ ਤੁਹ ਕੂਟੈ ਦੁਖ ਖਾਇ** – ਜਿਸ ਮਨੁਖ ਦੇ ਹਿਰਦੇ ਵਿਚ ਸਦਾ ਲੋਭ ਵਸਦਾ ਹੈ ਉਸ ਦੇ ਹਿਰਦੇ ਵਿਚ ਮਾਇਆ ਦੇ ਮੋਹ ਦਾ ਘੁਪ ਹਨ੍ਹੇਰਾ ਬਣਿਆ ਰਹਿੰਦਾ ਹੈ। ਉਹ ਬੇਅਰਥ ਦੇ ਕੰਮ ਤੇ ਉਦਮ ਕਰਦੇ ਹੋਏ ਦੁਖ ਸਹਿੰਦੇ ਰਹਿੰਦੇ ਹਨ।

**ਅਵਰਿ ਉਪਾਵ ਤਿਆਗੀ**

awar upāv tiāgī

ਗੁਰਮੁਖ ਹੋਰ ਸਾਰੇ, ਅਵਰਿ ਉਪਾਉ ਤਿਆਗ ਦਿੰਦਾ ਹੈ। ਮਨ, ਬਚਨ, ਕਰਮ ਨਾਲ ਉਸ ਕਰਤਾਰ ਦੀ ਆਰਾਧਨਾ ਕਰਦਾ ਹੈ।

ਸਾਰਗ ਮਹਲਾ ੫ ॥ ਆਵੈ ਰਾਮ ਸਰਣਿ ਵਡਭਾਗੀ ॥ ਏਕਸ ਬਿਨੁ ਕਿਛੁ ਹੋਰੁ ਨ ਜਾਣੈ **ਅਵਰਿ ਉਪਾਵ ਤਿਆਗੀ** ॥ ੧ ॥ ਰਹਾਉ ॥ **ਮਨ ਬਚ ਕ੍ਰਮ** ਆਰਾਧੈ ਹਰਿ ਹਰਿ ਸਾਧਸੰਗਿ ਸੁਖੁ ਪਾਇਆ ॥ **ਅਨਦ ਬਿਨੋਦ ਅਕਥ ਕਥਾ** ਰਸੁ ਸਾਚੈ ਸਹਜਿ ਸਮਾਇਆ ॥ ੧ ॥ ਕਰਿ ਕਿਰਪਾ ਜੋ ਅਪੁਨਾ ਕੀਨੋ ਤਾ ਕੀ ਊਤਮ ਬਾਣੀ ॥ **ਸਾਧਸੰਗਿ ਨਾਨਕ ਨਿਸਤਰੀਐ ਜੋ ਰਾਤੇ ਪ੍ਰਭ ਨਿਰਬਾਣੀ** ॥ ੨ ॥ ੫੯ ॥ ੮੨ ॥

ਅ.ਗ.ਮ.੫, ੧੨੨੦

**ਅਵਰਿ** awar

**ਮਨ ਬਚ ਕ੍ਰਮ** man bač kram

**ਅਨਦ ਬਿਨੋਦ** anād binod

**ਅਕਥ ਕਥਾ** a'kath kathā

**ਸਾਧਸੰਗਿ ਨਾਨਕ ਨਿਸਤਰੀਐ**
sā́dsāg nānak nistarīɛ

**ਜੋ ਰਾਤੇ ਪ੍ਰਭ ਨਿਰਬਾਣੀ**
jo rāte práb nirbāṇī

**ਅਵਰਿ** – ਹੋਰ।

**ਅਵਰਿ ਉਪਾਵ ਤਿਆਗੀ** – ਹਰੀ ਦੀ ਸ਼ਰਨ ਲੈਣ ਵਾਲਾ ਕੋਈ ਵਡਭਾਗੀ ਹੀ ਹੁੰਦਾ ਹੈ। ਪਰਮਾਤਮਾ ਦੀ ਸ਼ਰਨ ਤੋਂ ਬਿਨਾ ਉਹ ਮਨੁਖ ਕੋਈ ਹੋਰ ਹੀਲਾ ਨਹੀਂ ਜਾਣਦਾ। ਉਹ ਹੋਰ ਸਾਰੇ ਹੀਲੇ ਛਡ ਦਿੰਦਾ ਹੈ।

**ਮਨ ਬਚ ਕ੍ਰਮ** – ਪਰਮਾਤਮਾ ਦੀ ਸ਼ਰਨ ਵਿਚ ਆਉਣ ਵਾਲਾ ਮਨੁਖ ਮਨ, ਵਚਨ ਤੇ ਕਰਮ ਦੁਆਰਾ, ਖਿਆਲਾਂ, ਲਫਜਾਂ ਅਤੇ ਅਮਲਾਂ ਦੇ ਰਾਹੀਂ ਪਰਮਾਤਮਾ ਦੀ ਆਰਾਧਨਾ ਕਰਦਾ ਹੈ।

**ਅਨਦ ਬਿਨੋਦ ਅਕਥ ਕਥਾ** – ਪਰਮਾਤਮਾ ਦੀ ਸ਼ਰਨ ਵਿਚ ਆਉਣ ਵਾਲਾ ਮਨੁਖ ਉਸ ਸੱਚੇ ਹਰੀ ਦੇ ਐਸੇ ਪੂਰਨ ਗਿਆਨ ਵਿਚ ਲੀਨ ਹੋ ਜਾਂਦਾ ਹੈ ਕਿ ਜਿਸ ਵਿਚ ਅਕਹਿ ਰਸ ਵਾਲੇ ਆਨੰਦ ਤੇ ਖੁਸ਼ੀਆਂ ਹੁੰਦੀਆਂ ਹਨ।

**ਸਾਧਸੰਗਿ ਨਾਨਕ ਨਿਸਤਰੀਐ ਜੋ ਰਾਤੇ ਪ੍ਰਭ ਨਿਰਬਾਣੀ** - ਜਿਹੜੇ ਸਾਧ-ਜਨ ਨਿਰਦੁਖ ਅਵਸਥਾ ਦੇਣ ਵਾਲੇ ਹਰੀ ਦੇ ਪ੍ਰੇਮ ਰੰਗ ਵਿਚ ਰੰਗੇ ਜਾਂਦੇ ਹਨ ਉਹਨਾਂ ਦੀ ਸੰਗਤ ਵਿਚ ਰਹਿਆਂ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ।

**ਅਵਰਿ ਸਭਿ ਭੂਲੇ** awar sáb pȕle

ਗੁਰਮੁਖ ਨੂੰ ਹੋਰ ਸਭ ਕੁਝ, ਅਵਰਿ ਭੁਲ ਜਾਂਦਾ ਹੈ, ਕੇਵਲ ਇਕ ਸੁਧਾਖਰ ਉਸ ਦੇ ਹਿਰਦੇ ਵਿਚ ਵਸਦਾ ਹੈ। ਜਿਸ ਹਿਰਦੇ ਵਿਚ ਉਸ ਨਿਰੰਕਾਰ ਦੀ ਲੋ ਦਾ ਪ੍ਰਗਾਸ ਨਹੀਂ, ਉਸ ਵਿਚ ਅੰਧ ਅੰਧਾਰ ਹੈ।

ਸਾਰਗ ਮਹਲਾ ੫ ॥ **ਅਵਰਿ ਸਭਿ ਭੂਲੇ** ਭ੍ਰਮਤ ਨ ਜਾਨਿਆ ॥ **ਏਕੁ ਸੁਧਾਖਰੁ** ਜਾ ਕੈ ਹਿਰਦੈ ਵਸਿਆ ਤਿਨਿ **ਬੇਦਹਿ ਤਤੁ ਪਛਾਨਿਆ** ॥ ੧ ॥ ਰਹਾਉ ॥ **ਪਰਵਿਰਤਿ ਮਾਰਗੁ** ਜੇਤਾ ਕਿਛੁ ਹੋਈਐ **ਤੇਤਾ ਲੋਗ ਪਚਾਰਾ** ॥ ਜਉ ਲਉ ਰਿਦੈ ਨਹੀ ਪਰਗਾਸਾ **ਤਉ ਲਉ ਅੰਧ ਅੰਧਾਰਾ** ॥ ੧ ॥ ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ ਜਾਂਮੈ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ ਤੁਟੈ ਨਾਹੀ ਅਭਿਮਾਨੈ ॥ ੨ ॥ **ਨੀਰੁ ਬਿਲੋਵੈ** ਅਤਿ **ਸ੍ਰਮੁ ਪਾਵੈ ਨੈਨੂ ਕੈਸੇ ਰੀਸੈ** ॥ ਬਿਨੁ ਗੁਰ ਭੇਟੇ ਮੁਕਤਿ ਨ ਕਾਹੂ ਮਿਲਤ ਨਹੀ ਜਗਦੀਸੈ ॥ ੩ ॥ ਖੋਜਤ ਖੋਜਤ ਇਹੈ ਬੀਚਾਰਿਓ ਸਰਬ ਸੁਖਾ ਹਰਿ ਨਾਮਾ ॥ ਕਹੁ ਨਾਨਕ ਤਿਸੁ ਭਇਓ ਪਰਾਪਤਿ **ਜਾ ਕੈ ਲੇਖੁ ਮਥਾਮਾ** ॥ ੪ ॥ ੧੧ ॥

ਅ.ਗ.ਮ.੫, ੧੨੦੫

**ਅਵਰਿ** awar

**ਏਕੁ ਸੁਧਾਖਰੁ** ek sudȁkhar

**ਬੇਦਹਿ ਤਤੁ ਪਛਾਨਿਆ**
bedέ tat pčhāniā

**ਪਰਵਿਰਤਿ ਮਾਰਗੁ** parwirt mārg

**ਤੇਤਾ ਲੋਗ ਪਚਾਰਾ** tetā log pčārā

**ਤਉ ਲਉ ਅੰਧ ਅੰਧਾਰਾ** tɔ lɔ ā́d ãdȁrā

**ਨੀਰੁ ਬਿਲੋਵੈ** nīr bilowɛ

**ਸ੍ਰਮੁ ਪਾਵੈ** sram pāwɛ

**ਨੈਨੂ ਕੈਸੇ ਰੀਸੈ** nɛnū kɛse rīsɛ

**ਜਾ ਕੈ ਲੇਖੁ ਮਥਾਮਾ**
jā kɛ lekh mthāmā

**ਅਵਰਿ** - ਹੋਰ, ਕੋਈ ਦੂਜਾ।

**ਅਵਰਿ ਸਭਿ ਭੂਲੇ** - ਹੋਰ ਸਾਰੇ ਸਹੀ ਮਾਰਗ ਉੱਪਰ ਨਾ ਚਲਣ ਕਾਰਨ ਭੁੱਲੇ ਹੋਏ ਹਨ ਅਤੇ ਮਾਇਆ ਦੇ ਕਾਰਨ, ਭਟਕਣ ਕਾਰਨ ਉਹਨਾਂ ਨੇ ਪ੍ਰਭੂ ਨੂੰ ਪਛਾਣਿਆ ਨਹੀਂ ਹੈ।

**ਏਕੁ ਸੁਧਾਖਰੁ** - ਜਿਸ ਦੇ ਹਿਰਦੇ ਵਿਚ ਅੰਮ੍ਰਿਤ ਦਾ ਇਕ ਸ਼ੁਧ ਅਖਰ, ਪਵਿਤਰ ਨਾਮ ਵਸ ਗਿਆ ਹੈ।

**ਬੇਦਹਿ ਤਤੁ ਪਛਾਨਿਆ** – ਉਸ ਨੇ ਵੇਦਾਂ ਦਾ ਤਤ ਗਿਆਨ ਸਮਝ ਲਿਆ।

**ਪਰਵਿਰਤਿ ਮਾਰਗੁ** – ਦੁਨਿਆਵੀ ਧੰਦਿਆਂ ਵਿਚ ਲੀਨ ਹੋਣ ਵਾਲੇ ਮਾਰਗ ਵਿਚ ਜੋ ਕੁਝ ਵੀ ਹੁੰਦਾ ਹੈ।

**ਤੇਤਾ ਲੋਗ ਪਚਾਰਾ** – ਉਹ ਸਭ ਲੋਕਾਂ ਨੂੰ ਪਰਚਾਉਣ ਵਾਲਾ ਹੈ। ਲੋਕਾਂ ਵਿਚ ਆਪਣੀ ਇਜ਼ਤ ਬਣਾਈ ਰਖਣ ਵਾਲਾ ਰਸਤਾ ਹੈ।

**ਤਉ ਲਉ ਅੰਧ ਅੰਧਾਰਾ** – ਜਿੰਨਾ ਚਿਰ ਹਰੀ ਨਾਮ ਦਿਲ ਵਿਚ ਪ੍ਰਗਟ ਨਹੀਂ ਹੋਇਆ, ਤਦ ਤਕ ਅਗਿਆਨ ਦਾ ਹਨੇਰਾ ਹੀ ਹਨੇਰਾ ਰਹਿੰਦਾ ਹੈ।

**ਨੀਰੁ ਬਿਲੋਵੈ** – ਪਾਣੀ ਰਿੜਕਨ ਨਾਲ ਥਕੇਵਾਂ ਹੀ ਪੱਲੇ ਪੈਂਦਾ ਹੈ।

**ਸ੍ਰਮੁ ਪਾਵੈ ਨੈਨੂ ਕੈਸੇ ਰੀਸੈ** – ਜਿਵੇਂ ਪਾਣੀ ਰਿੜਕਨ ਨਾਲ ਮਖਣ ਨਹੀਂ ਨਿਕਲ ਸਕਦਾ ਉਵੇਂ ਹੀ ਗੁਰੂ ਨੂੰ ਮਿਲਣ ਤੋਂ ਬਿਨਾਂ ਕਿਸੇ ਨੂੰ ਵਿਕਾਰਾਂ ਤੋਂ ਮੁਕਤੀ ਨਹੀਂ ਹੋ ਸਕਦੀ। ਮਨੁਖ ਪਰਮਾਤਮਾ ਨੂੰ ਨਹੀਂ ਮਿਲ ਸਕਦਾ।

**ਜਾ ਕੈ ਲੇਖੁ ਮਥਾਮਾ** – ਨਾਮ ਬਿਨਾ ਹੋਰ ਕਰਮ ਨਿਸਫਲ ਹਨ। ਪਰਮਾਤਮਾ ਦਾ ਨਾਮ ਹੀ ਸਾਰੇ ਸੁਖ ਦੇਣ ਵਾਲਾ ਹੈ ਪਰ ਇਹ ਹਰੀ ਨਾਮ ਉਸੇ ਨੂੰ ਹੀ ਮਿਲਦਾ ਹੈ ਜਿਸ ਦੇ ਮੱਥੇ ਉੱਤੇ ਹਰੀ ਨਾਮ ਦੀ ਪ੍ਰਾਪਤੀ ਦਾ ਲੇਖ ਜਾਗਦਾ ਹੈ।

## ਅਵਰੁ ਨ ਕੋਈ awar na koī

ਉਸ ਕਰਤਾਰ ਬਿਨਾਂ ਅਵਰ/ਹੋਰ ਕੋਈ ਨਹੀਂ। ਗੁਰ ਸ਼ਬਦ ਨਾਲ ਦੈਵੀ ਸਚ ਦੀ ਅਰਾਧਨਾ ਹੁੰਦੀ ਹੈ। ਗੁਰਮੁਖ ਨੂੰ ਸਚੁ ਦਾ ਨੀਸਾਣ ਮਿਲਦਾ ਹੈ। ਸਤਿਗੁਰ ਦਾ ਸ਼ਬਦ ਨਿਰੰਕਾਰ ਦੇ ਸਚੁ ਦਾ ਨੀਸਾਣ ਹੈ। ਜੋ ਉਸ ਕਰਤਾਰ ਦੇ ਹੁਕਮ ਨੂੰ ਮੰਨਦਾ ਹੈ ਉਹ ਕਰਤਾਰ ਦਾ ਮਾਣ ਪਾਉਂਦਾ ਹੈ। ਸਤਿਗੁਰ ਦੀ ਮਿਹਰ ਬਿਨਾਂ ਗੁਰ ਸ਼ਬਦ, ਗੁਰਬਾਣੀ ਦੀ ਸੋਝੀ ਨਹੀਂ ਆ ਸਕਦੀ।

ਸੇਵਕੁ ਦਾਸੁ ਭਗਤੁ ਜਨੁ ਸੋਈ ॥ ਠਾਕੁਰ ਕਾ ਦਾਸੁ ਗੁਰਮੁਖਿ ਹੋਈ ॥ **ਜਿਨਿ ਸਿਰਿ ਸਾਜੀ ਤਿਨਿ ਫੁਨਿ ਗੋਈ** ॥ **ਤਿਸੁ ਬਿਨੁ ਦੂਜਾ ਅਵਰੁ ਨ ਕੋਈ** ॥ ੧ ॥ ਸਾਚੁ ਨਾਮੁ ਗੁਰ ਸਬਦਿ ਵੀਚਾਰਿ ॥ **ਗੁਰਮੁਖਿ ਸਾਚੇ ਸਾਚੈ ਦਰਬਾਰਿ** ॥ ੧ ॥ ਰਹਾਉ ॥ **ਸਚਾ ਅਰਜੁ ਸਚੀ ਅਰਦਾਸਿ** ॥ **ਮਹਲੀ ਖਸਮੁ ਸੁਣੇ ਸਾਬਾਸਿ** ॥ ਸਚੈ ਤਖਤਿ ਬੁਲਾਵੈ ਸੋਇ ॥ ਦੇ ਵਡਿਆਈ ਕਰੇ ਸੁ ਹੋਇ ॥ ੨ ॥ **ਤੇਰਾ ਤਾਣੁ ਤੂਹੈ ਦੀਬਾਣੁ** ॥ ਗੁਰ ਕਾ ਸਬਦੁ **ਸਚੁ ਨੀਸਾਣੁ** ॥ ਮੰਨੇ ਹੁਕਮੁ ਸੁ ਪਰਗਟੁ ਜਾਇ ॥ ਸਚੁ ਨੀਸਾਣੈ ਠਾਕ ਨ ਪਾਇ ॥ ੩ ॥ ਪੰਡਿਤ ਪੜਹਿ ਵਖਾਣਹਿ ਵੇਦੁ ॥ ਅੰਤਰਿ ਵਸਤੁ ਨ ਜਾਣਹਿ ਭੇਦੁ ॥ ਗੁਰ ਬਿਨੁ ਸੋਝੀ ਬੂਝ ਨ ਹੋਇ ॥ ਸਾਚਾ ਰਵਿ ਰਹਿਆ ਪ੍ਰਭੁ ਸੋਇ ॥ ੪ ॥ **ਕਿਆ ਹਉ ਆਖਾ ਆਖਿ ਵਖਾਣੀ** ॥ **ਤੂੰ ਆਪੇ ਜਾਣਹਿ**

**ਸਰਬ ਵਿਡਾਣੀ** ॥ ਨਾਨਕ ਏਕੋ ਦਰੁ ਦੀਬਾਣੁ ॥ ਗੁਰਮੁਖਿ ਸਾਚੁ ਤਹਾ ਗੁਦਰਾਣੁ ॥ ੫ ॥ ੨੧ ॥

ਅ.ਗ.ਮ.੧, ੩੫੫

**ਅਵਰੁ** awar

ਜਿਨਿ ਸਿਰਿ ਸਾਜੀ jin sir sājī

ਤਿਨਿ ਫੁਨਿ ਗੋਈ tin fun goī

ਤਿਸੁ ਬਿਨੁ ਦੂਜਾ tis bin dūjā

ਗੁਰਮੁਖਿ ਸਾਚੇ gurmukh sāče

ਸਾਚੈ ਦਰਬਾਰਿ sāčɛ darbār

ਸਚਾ ਅਰਜੁ saččā arj

ਸਚੀ ਅਰਦਾਸਿ saččī ardās

ਮਹਲੀ ਖਸਮੁ mɛhlī khasm

ਸੁਣੇ ਸਾਬਾਸਿ suṇe sābās

ਤੇਰਾ ਤਾਣ terā tāṇ

ਤੂਹੈ ਦੀਬਾਣੁ tūhɛ dībāṇ

ਸਚੁ ਨੀਸਾਣੁ sač nīsāṇ

ਕਿਆ ਹਉ ਆਖਾ kiā hɔ ākhā

ਆਖਿ ਵਖਾਣੀ ākh wkhāṇī

ਤੂੰ ਆਪੇ ਜਾਣਹਿ tū̃ āpe jāṇɛ́

ਸਰਬ ਵਿਡਾਣੀ sarb widāṇī

**ਅਵਰੁ** – ਹੋਰ, ਕੋਈ ਦੂਜਾ।

**ਜਿਨਿ ਸਿਰਿ ਸਾਜੀ ਤਿਨਿ ਫੁਨਿ ਗੋਈ** – ਜੋ ਠਾਕੁਰ ਦਾ ਦਾਸ ਹੈ ਉਹੀ ਗੁਰਮੁਖ ਹੈ, ਉਹੋ ਸੇਵਕ, ਦਾਸ ਅਤੇ ਭਗਤ ਹੈ, ਉਸੇ ਨੂੰ ਇਹ ਨਿਸ਼ਚਾ ਹੈ ਜਿਸ ਨੇ ਇਹ ਸ੍ਰਿਸ਼ਟੀ ਸਾਜੀ ਹੈ, ਉਹੀ ਇਸ ਨੂੰ ਨਾਸ ਕਰਨ ਵਾਲਾ ਹੈ।

**ਤਿਸੁ ਬਿਨੁ ਦੂਜਾ ਅਵਰੁ ਨ ਕੋਈ** – ਉਸ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ।

**ਗੁਰਮੁਖਿ ਸਾਚੇ ਸਾਚੈ ਦਰਬਾਰਿ** – ਗੁਰੂ ਦੇ ਸ਼ਬਦ ਦੁਆਰਾ ਸੱਚੇ ਨਾਮ ਨੂੰ ਵਿਚਾਰਨ ਵਾਲਾ ਗੁਰਮੁਖ ਹੀ ਸੱਚੇ ਦਰਬਾਰ ਵਿਚ ਸੱਚਾ ਹੁੰਦਾ ਹੈ।

**ਸਚਾ ਅਰਜੁ ਸਚੀ ਅਰਦਾਸਿ** – ਜੋ ਅਰਜ ਜਾਂ ਅਰਦਾਸ ਸੱਚੀ ਹੈ, ਉਸ ਨੂੰ ਪਰਮਾਤਮਾ ਜ਼ਰੂਰ ਸੁਣਦਾ ਹੈ।

**ਮਹਲੀ ਖਸਮੁ ਸੁਣੇ ਸਾਬਾਸਿ** – ਮਹਿਲ ਦਾ ਮਾਲਕ, ਪਰਮਾਤਮਾ ਉਸ ਅਰਦਾਸ ਨੂੰ ਸੁਣਦਾ ਹੈ ਅਤੇ ਆਦਰ ਦਿੰਦਾ ਹੈ ਅਤੇ ਖੁਸ਼ ਹੋ ਕੇ ਸ਼ਾਬਾਸ਼ ਆਖਦਾ ਹੈ।

**ਤੇਰਾ ਤਾਣੁ ਤੂਹੈ ਦੀਬਾਣੁ** – ਗੁਰਮੁਖ ਦੀ ਤਾਕਤ, ਬਲ ਵੀ ਪਰਮਾਤਮਾ ਹੀ ਹੈ ਅਤੇ ਗੁਰਮੁਖ ਦਾ ਆਸਰਾ ਵੀ ਪਰਮਾਤਮਾ ਹੀ ਹੈ।

**ਸਚੁ ਨੀਸਾਣੁ** – ਗੁਰੂ ਦਾ ਸ਼ਬਦ ਹੀ ਉਸ ਦੇ ਪਾਸ ਸਦਾ ਥਿਰ ਰਹਿਣ ਵਾਲਾ ਪ੍ਰਮਾਣਿਕ ਚਿੰਨ੍ਹ ਹੈ, ਗੁਰਮੁਖ

ਪਰਮਾਤਮਾ ਦੀ ਰਜ਼ਾ ਨੂੰ ਸਿਰ ਮੱਥੇ ਤੇ ਮੰਨਦਾ ਹੈ ਅਤੇ ਜਗਤ ਵਿਚ ਸ਼ੋਭਾ ਖਟ ਕੇ ਜਾਂਦਾ ਹੈ।

**ਕਿਆ ਹਉ ਆਖਾ ਆਖਿ ਵਖਾਣੀ** – ਗੁਰੂ ਦੇ ਸਨਮੁਖ ਰਹਿਣ ਦਾ ਮੈਂ ਕੀ ਜ਼ਿਕਰ ਕਰਾਂ, ਕੀ ਆਖ ਕੇ ਸੁਣਾਵਾਂ। ਇਸ ਭੇਦ ਨੂੰ ਤਾਂ ਪਰਮਾਤਮਾ ਆਪ ਹੀ ਜਾਣਦਾ ਹੈ।

**ਤੂੰ ਆਪੇ ਜਾਣਹਿ ਸਰਬ ਵਿਡਾਣੀ** – ਹੇ ਬੇਅੰਤ ਅਸਚਰਜਾਂ ਚੋਜਾਂ ਵਾਲੇ ਤੂੰ ਆਪ ਹੀ ਸਭ ਕੁਝ ਜਾਣਦਾ ਹੈਂ। ਮਨੁਖ ਨੂੰ ਰਸਮੀਂ ਪੜ੍ਹਨ ਪੜ੍ਹਾਉਣ ਦੀ ਥਾਂ ਗੁਰਮੁਖ ਹੋ ਕੇ ਵਿਸਮਾਦੀ ਰਬ ਦਾ ਹੁਕਮੀ ਬੰਦਾ ਬਣਨਾ ਚਾਹੀਦਾ ਹੈ।

## ਅਵਰੁ ਨ ਕੋਇ awar na koe

ਗੁਰਮੁਖ ਨੂੰ ਆਪਣੇ ਗੁਰੂ ਬਿਨਾਂ ਹੋਰ ਕੋਈ ਅਵਰ ਨਹੀਂ ਨਜ਼ਰ ਆਉਂਦਾ। ਗੁਰੂ ਉਸ ਨੂੰ ਸਚ ਦ੍ਰਿੜ੍ਹਾਉਂਦਾ ਹੈ ਤੇ ਅਕੱਥ ਕਥਾ ਨਾਲ ਸ਼ਬਦ ਦਾ ਮਿਲਾਵਾ ਹੁੰਦਾ ਹੈ। ਤਨ ਮਨ ਵਿਚ ਸਚ ਰੱਤਿਆ ਜਾਂਦਾ ਹੈ। ਪ੍ਰੇਮ ਭਗਤੀ ਵਿਚ ਜੀਵਨ ਬਿਤਾਉਂਦਾ ਹੈ। ਉਸ ਨੂੰ ਪਤਾ ਹੈ ਕਿ ਮਨਮੁਖ ਪੜ੍ਹ ਪੜ੍ਹ ਕੇ ਭੁੱਲਿਆ ਫਿਰਦਾ ਹੈ, ਚੋਟਾਂ ਖਾਂਦਾ ਹੈ। ਬਹੁਤ ਸਿਆਣਪਾਂ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ। ਮੈਲੇ ਮਨ ਵਿਚ ਸੱਚੇ ਦਾ ਵਾਸਾ ਨਹੀਂ ਹੋ ਸਕਦਾ। ਸਚ ਦੇ ਮਿਲਣ ਨਾਲ ਗੁਰਮੁਖ ਦੀ ਪਤਿ ਵਧਦੀ ਹੈ। ਆਦਿ ਜੁਗਾਦਿ ਮਨ ਵਿਚ ਸਹਿਜ ਤੇ ਧੀਰਜ ਆਉਂਦਾ ਹੈ।

ਧਨਾਸਰੀ ਮਹਲਾ ੧ ॥ ਸਹਜਿ ਮਿਲੈ ਮਿਲਿਆ ਪਰਵਾਣੁ ॥ ਨਾ ਤਿਸੁ ਮਰਣੁ ਨ ਆਵਣੁ ਜਾਣੁ ॥ ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥ ਜਹ ਦੇਖਾ ਤਹ **ਅਵਰੁ ਨ ਕੋਇ** ॥ ੧ ॥ ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥ ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥ ੧ ॥ ਰਹਾਉ ॥ ਸੋ ਗੁਰੁ ਕਰਉ **ਜਿ ਸਾਚੁ ਦ੍ਰਿੜਾਵੈ** ॥ **ਅਕਥੁ ਕਥਾਵੈ ਸਬਦਿ ਮਿਲਾਵੈ** ॥ ਹਰਿ ਕੇ ਲੋਗ **ਅਵਰ ਨਹੀ ਕਾਰਾ** ॥ **ਸਾਚਉ ਠਾਕੁਰੁ**

**ਸਾਚੁ ਪਿਆਰਾ** ॥ ੨ ॥ ਤਨ ਮਹਿ ਮਨੂਆ ਮਨ ਮਹਿ ਸਾਚਾ ॥ **ਸੋ ਸਾਚਾ ਮਿਲਿ ਸਾਚੇ ਰਾਚਾ** ॥ ਸੇਵਕੁ ਪ੍ਰਭ ਕੈ ਲਾਗੈ ਪਾਇ ॥ ਸਤਿਗੁਰੁ ਪੂਰਾ ਮਿਲੈ ਮਿਲਾਇ ॥ ੩ ॥ **ਆਪਿ ਦਿਖਾਵੈ ਆਪੇ ਦੇਖੈ** ॥ **ਹਠਿ ਨ ਪਤੀਜੈ ਨਾ ਬਹੁ ਭੇਖੈ** ॥ ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ ॥ ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ ॥ ੪ ॥ **ਪੜਿ ਪੜਿ ਭੂਲਹਿ ਚੋਟਾ ਖਾਹਿ** ॥ **ਬਹੁਤੁ ਸਿਆਣਪ ਆਵਹਿ ਜਾਹਿ** ॥ ਨਾਮੁ ਜਪੈ ਭਉ ਭੋਜਨੁ ਖਾਇ ॥ ਗੁਰਮੁਖਿ ਸੇਵਕ ਰਹੇ ਸਮਾਇ ॥ ੫ ॥ ਪੂਜਿ ਸਿਲਾ ਤੀਰਥ ਬਨ ਵਾਸਾ ॥ **ਭਰਮਤ ਡੋਲਤ ਭਏ ਉਦਾਸਾ** ॥ ਮਨਿ ਮੈਲੈ ਸੂਚਾ ਕਿਉ ਹੋਇ ॥ ਸਾਚਿ ਮਿਲੈ ਪਾਵੈ ਪਤਿ ਸੋਇ ॥ ੬ ॥ **ਆਚਾਰਾ ਵੀਚਾਰੁ ਸਰੀਰਿ** ॥ **ਆਦਿ ਜੁਗਾਦਿ ਸਹਜਿ ਮਨੁ ਧੀਰਿ** ॥ ਪਲ ਪੰਕਜ ਮਹਿ

ਕੋਟਿ ਉਧਾਰੇ ॥ ਕਰਿ ਕਿਰਪਾ ਗੁਰੁ ਮੇਲਿ ਪਿਆਰੇ ॥ ੭ ॥ ਕਿਸੁ ਆਗੈ ਪ੍ਰਭ ਤੁਧੁ ਸਾਲਾਹੀ ॥ ਤੁਧੁ ਬਿਨੁ ਦੂਜਾ ਮੈ ਕੋ ਨਾਹੀ ॥ ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ ॥ ਨਾਨਕ ਸਹਜਿ ਭਾਇ ਗੁਣ ਗਾਇ ॥ ੮ ॥

ਅ.ਗ.ਮ.੧, ੬੮੬

**ਅਵਰੁ** awar

**ਜਿ ਸਾਚੁ ਦ੍ਰਿੜਾਵੈ** je sāč driṛāwɛ

**ਅਕਥੁ ਕਥਾਵੈ** a'kath kathāwɛ

**ਸਬਦਿ ਮਿਲਾਵੈ** sabad milāwɛ

**ਅਵਰ ਨਹੀ ਕਾਰਾ** awar nahī kārā

**ਸਾਚਉ ਠਾਕੁਰੁ** sāčɔ ṭhākur

**ਸਾਚੁ ਪਿਆਰਾ** sāč piārā

**ਸੋ ਸਾਚਾ** so sāčā

**ਮਿਲਿ ਸਾਚੇ ਰਾਚਾ** mil sāče rāčā

**ਆਪਿ ਦਿਖਾਵੈ** āp dikhāwɛ

**ਆਪੇ ਦੇਖੈ** āpe dekhɛ

**ਹਠਿ ਨ ਪਤੀਜੈ** haṭh na patījɛ

**ਨਾ ਬਹੁ ਭੇਖੈ** nā bɔ́ pèkhɛ

**ਪੜਿ ਪੜਿ ਭੂਲਹਿ** páṛ páṛ pū̀lɛ

**ਚੋਟਾ ਖਾਹਿ** čoṭā khāhe

**ਬਹੁਤੁ ਸਿਆਣਪ** bɔ́t siāṇap

**ਆਵਹਿ ਜਾਹਿ** āwɛ́ jāhe

**ਭਰਮਤ ਡੋਲਤ** pàrmat ḍolat

**ਭਏ ਉਦਾਸਾ** paè udāsā

**ਆਚਾਰਾ ਵੀਚਾਰੁ ਸਰੀਰਿ** āčārā wīčār sarīr

**ਆਦਿ ਜੁਗਾਦਿ** ād jugād

**ਸਹਜਿ ਮਨੁ ਧੀਰਿ** sɛ́j man tı̀r

**ਅਵਰੁ** – ਹੋਰ, ਦੂਜਾ ਕੋਈ।

**ਜਿ ਸਾਚੁ ਦ੍ਰਿੜਾਵੈ** – ਹਠ ਤੋਂ ਬਿਨਾਂ ਕੁਦਰਤੀ ਆਤਮ-ਗਿਆਨ ਰਾਹੀਂ ਜੋ ਹਰੀ ਨੂੰ ਮਿਲੇ ਉਹ ਅਸਲ ਮਿਲਿਆ ਮੰਨਿਆ ਜਾਂਦਾ ਹੈ। ਗੁਰੂ ਰਾਹੀਂ ਭਗਤੀ ਅਤੇ ਸਹਿਜ ਦਾ ਘਰ (ਅਵਸਥਾ) ਪਾਈਦਾ ਹੈ। ਉਹ ਗੁਰੂ ਧਾਰਨ ਕਰਨਾ ਚਾਹੀਦਾ ਹੈ, ਜੋ ਸਚ ਨੂੰ ਦ੍ਰਿੜ ਕਰਾਏ, ਸਚ ਨੂੰ ਪੱਕਾ ਕਰਾਵੇ।

**ਅਕਥੁ ਕਥਾਵੈ ਸਬਦਿ ਮਿਲਾਵੈ** – ਗੁਰੂ ਉਹ ਹੈ ਜੋ ਨਾ ਬਿਆਨ ਹੋਣ ਵਾਲੀ ਗਲ ਸਮਝਾਵੇ ਅਤੇ ਨਾਮ ਵਿਚ ਜੋੜ ਦੇਵੇ।

**ਅਵਰ ਨਹੀ ਕਾਰਾ** – ਹਰੀ ਦੇ ਦਾਸਾਂ ਨੂੰ ਹੋਰ ਕੋਈ ਕੰਮ ਨਹੀਂ

**ਸਾਚਉ ਠਾਕੁਰੁ ਸਾਚੁ ਪਿਆਰਾ** – ਉਹਨਾਂ ਨੂੰ ਸੱਚਾ ਮਾਲਕ ਅਤੇ ਉਸ ਦਾ ਸਚ ਪਿਆਰਾ ਲਗਦਾ ਹੈ।

**ਸੋ ਸਾਚਾ ਮਿਲਿ ਸਾਚੇ ਰਾਚਾ** – ਉਹ

ਮਨੁਖ ਸੱਚਾ ਹੈ ਜੋ ਸੱਚੇ ਹਰੀ ਨਾਲ ਮਿਲ ਕੇ ਰਚ ਗਿਆ ਹੈ। (ਮਸਤ ਹੋ ਗਿਆ ਹੈ) ਅਤੇ ਉਸ ਦੇ ਸਰੀਰ ਵਿਚਲੇ ਮਨ ਵਿਚ ਸਚ ਹਰੀ ਦੇ ਵਸ ਗਿਆ ਹੈ। ਉਹ ਸੇਵਕ ਪ੍ਰਭੂ

ਦੇ ਚਰਨੀਂ ਲੱਗਦਾ ਹੈ, ਜਿਸ ਨੂੰ ਪੂਰਾ ਸਤਿਗੁਰੂ ਆਪ ਮਿਲੇ ਅਤੇ ਹਰੀ ਨਾਲ ਮੇਲੇ।

**ਆਪਿ ਦਿਖਾਵੈ ਆਪੇ ਦੇਖੈ** – ਪਰਮਾਤਮਾ ਮਨੁਖ ਨੂੰ ਆਪ ਹੀ ਵਿਖਾਉਂਦਾ ਹੈ ਅਤੇ ਆਪ ਹੀ ਵੇਖਦਾ ਹੈ। ਸਮਝਾਉਣ ਅਤੇ ਸਮਝਣ ਵਾਲਾ ਹਰੀ ਆਪ ਹੀ ਹੈ।

**ਹਠਿ ਨ ਪਤੀਜੈ ਨਾ ਬਹੁ ਭੇਖੈ** – ਉਹ ਪਰਮਾਤਮਾ ਬਹੁਤਿਆਂ ਦਿਖਾਵਿਆਂ, ਭੇਸਾਂ ਨਾਲ ਅਤੇ ਹਠ ਦੀ ਕਮਾਈ ਨਾਲ ਪ੍ਰਸੰਨ ਨਹੀਂ ਹੁੰਦਾ ਮਨੁਖਾਂ ਦੇ ਸਰੀਰ ਜਾਂ ਮਨ ਰੂਪੀ ਭਾਂਡੇ ਬਣਾ ਕੇ ਜਿਸ ਨੇ ਵਿਚ ਨਾਮ ਅੰਮ੍ਰਿਤ ਪਾਇਆ ਹੈ, ਉਸ ਪ੍ਰਭੂ ਦਾ ਮਨ ਪ੍ਰੇਮਾ ਭਗਤੀ ਨਾਲ ਪਤੀਜਦਾ ਹੈ, ਪ੍ਰਸੰਨ ਹੁੰਦਾ ਹੈ।

**ਪੜਿ ਪੜਿ ਭੂਲਹਿ ਚੋਟਾ ਖਾਹਿ** – ਜੋ ਵਿਅਕਤੀ ਪੜ੍ਹ ਪੜ੍ਹ ਕੇ ਵੀ ਪ੍ਰਭੂ ਨੂੰ ਭੁਲ ਜਾਂਦੇ ਹਨ, ਵਿਦਿਆ ਦੇ ਮਾਣ ਵਿਚ ਹੀ ਸਿਮਰਨ ਤੋਂ ਖੁੰਝ ਜਾਂਦੇ ਹਨ, ਉਹ ਈਸ਼ਵਰੀ ਦਰਗਾਹ ਵਿਚ ਚੋਟਾਂ ਖਾਂਦੇ ਹਨ।

**ਬਹੁਤੁ ਸਿਆਣਪ ਆਵਹਿ ਜਾਹਿ** – ਵਿਦਿਆ ਦੀ ਚਤੁਰਾਈ ਕਰਕੇ, ਬਹੁਤ ਸਿਆਣਪ ਕਰਕੇ ਆਉਂਦੇ ਜਾਂਦੇ ਹਨ ਭਾਵ ਜੰਮਦੇ ਮਰਦੇ ਰਹਿੰਦੇ ਹਨ।

**ਭਰਮਤ ਡੋਲਤ ਭਏ ਉਦਾਸਾ** – ਕਈ ਮਨੁਖਾਂ ਨੇ ਪੱਥਰ ਦੀਆਂ ਮੂਰਤੀਆਂ ਪੂਜ ਕੇ ਤੀਰਥਾਂ ਅਤੇ ਜੰਗਲਾਂ ਵਿਚ ਵਾਸਾ ਕੀਤਾ। ਉਦਾਸੀ, ਤਿਆਗੀ ਹੋ ਕੇ ਭਾਉਂਦੇ ਭਟਕਦੇ ਫਿਰੇ। ਮਨੋ ਮੈਲਾ ਹੋਣ ਕਰਕੇ ਸੱਚਾ ਪੁਰਸ਼ ਕਿਸ ਤਰ੍ਹਾਂ ਹੋਵੇ। ਜੋ ਮਨੁਖ ਸਚ ਵਿਚ ਜੁੜੇ, ਉਹੀ ਮਾਣ ਪਾਉਂਦਾ ਹੈ।

**ਆਚਾਰਾ ਵੀਚਾਰੁ ਸਰੀਰਿ** – ਜਿਸ ਦਾ ਸਰੀਰ (ਜੀਵਨ) ਵਿਚਾਰਵਾਨ ਅਤੇ ਕਰਨੀ ਵਾਲਾ ਹੈ, ਜਿਸ ਵਿਚ ਇਲਮ ਅਤੇ ਅਮਲ ਦੋਵੇਂ ਹਨ।

**ਆਦਿ ਜੁਗਾਦਿ ਸਹਜਿ ਮਨੁ ਧੀਰਿ** – ਜਿਸ ਦਾ ਮਨ ਹਮੇਸ਼ਾਂ ਅਡੋਲਤਾ ਵਿਚ ਅਤੇ ਧੀਰਜ ਵਿਚ ਟਿਕਿਆ ਰਹਿੰਦਾ ਹੈ। ਹੇ ਪ੍ਰਭੂ ! ਐਸਾ ਗੁਰੂ ਮੈਨੂੰ ਮਿਲਾਵੋ, ਜੋ ਅਖ ਦੇ ਪਲਕਾਰੇ ਵਿਚ ਕਰੋੜਾਂ ਨੂੰ ਪਾਰ ਲੰਘਾ ਦਿੰਦਾ ਹੈ, ਤਾਰ ਦਿੰਦਾ ਹੈ।

## **ਅਵਰੁ ਨ ਜਾਣਾ** awar na jāṇā

ਗੁਰਮੁਖ ਇਕ ਕਾਦਰ ਬਿਨਾਂ ਕਿਸੇ ਹੋਰ ਨੂੰ, ਅਵਰ ਨੂੰ ਨਹੀਂ ਜਾਣਦਾ। ਉਹ ਅਦਿਸਟ, ਅਗੋਚਰ, ਅਪਰੰਪਰ ਕਰਤਾ ਗੁਰ ਸ਼ਬਦ ਰਾਹੀਂ ਹੀ ਪਾਇਆ ਜਾ ਸਕਦਾ ਹੈ। ਗੁਰ ਬਚਨਾਂ ਨਾਲ ਸਚ ਦੀ ਕਮਾਈ ਹੁੰਦੀ ਹੈ ਤੇ ਗੁਰਮਤਿ ਦੀ ਸੋਝੀ ਹੁੰਦੀ ਹੈ।

ਮਲਾਰ ਮਹਲਾ ੩ ॥ ਜੀਉ ਪਿੰਡੁ ਪ੍ਰਾਣ ਸਭਿ ਤਿਸ ਕੇ **ਘਟਿ ਘਟਿ ਰਹਿਆ ਸਮਾਈ** ॥ ਏਕਸੁ ਬਿਨੁ ਮੈ **ਅਵਰੁ ਨ ਜਾਣਾ** ਸਤਿਗੁਰਿ ਦੀਆ ਬੁਝਾਈ ॥ ੧ ॥ ਮਨ ਮੇਰੇ ਨਾਮਿ ਰਹਉ ਲਿਵ ਲਾਈ ॥ **ਅਦਿਸਟੁ ਅਗੋਚਰੁ ਅਪਰੰਪਰੁ ਕਰਤਾ** ਗੁਰ ਕੈ ਸਬਦਿ ਹਰਿ ਧਿਆਈ ॥ ੧ ॥ ਰਹਾਉ ॥ ਮਨੁ ਤਨੁ ਭੀਜੈ ਏਕ ਲਿਵ ਲਾਗੈ ਸਹਜੇ ਰਹੇ ਸਮਾਈ ॥ ਗੁਰ ਪਰਸਾਦੀ **ਭ੍ਰਮੁ ਭਉ ਭਾਗੈ** ਏਕ ਨਾਮਿ ਲਿਵ ਲਾਈ ॥ ੨ ॥ **ਗੁਰ ਬਚਨੀ ਸਚੁ ਕਾਰ ਕਮਾਵੈ ਗਤਿ ਮਤਿ ਤਬ ਹੀ ਪਾਈ** ॥ **ਕੋਟਿ ਮਧੇ ਕਿਸਹਿ ਬੁਝਾਏ** ਤਿਨਿ ਰਾਮ ਨਾਮਿ ਲਿਵ ਲਾਈ ॥ ੩ ॥ ਜਹ ਜਹ ਦੇਖਾ ਤਹ ਏਕੋ ਸੋਈ **ਇਹ ਗੁਰਮਤਿ ਬੁਧਿ ਪਾਈ** ॥ ਮਨੁ ਤਨੁ ਪ੍ਰਾਨ ਧਰੀ ਤਿਸੁ ਆਗੈ ਨਾਨਕ ਆਪੁ ਗਵਾਈ ॥ ੪ ॥ ੭ ॥

ਅ.ਗ.ਮ.੩, ੧੨੬੦

ਅਵਰੁ awar

ਘਟਿ ਘਟਿ ਰਹਿਆ ਸਮਾਈ
kàṭ kàṭ rɛhiā smāī

ਅਦਿਸਟੁ ਅਗੋਚਰੁ ਅਪਰੰਪਰੁ ਕਰਤਾ
adisṭ agočar aprãpar kartā

ਭ੍ਰਮੁ ਭਉ ਭਾਗੈ pràm pɔ̀ pàgɛ

ਗੁਰ ਬਚਨੀ gur bačnī

ਸਚੁ ਕਾਰ ਕਮਾਵੈ sač kār kmāwɛ

ਗਤਿ ਮਤਿ ਤਬ ਹੀ ਪਾਈ
gat mat tab hī pāī

ਕੋਟਿ ਮਧੇ koṭ máde

ਕਿਸਹਿ ਬੁਝਾਏ kisɛ bujàe

ਇਹ ਗੁਰਮਤਿ ਬੁਧਿ ਪਾਈ
é gurmat búd pāī

**ਅਵਰੁ** – ਹੋਰ, ਕੋਈ ਦੂਜਾ।

**ਘਟਿ ਘਟਿ ਰਹਿਆ ਸਮਾਈ** – ਗੁਰੂ ਨੇ ਹੀ ਇਹ ਸਮਝ ਬਖਸ਼ੀ ਹੈ ਕਿ ਜਿਹੜਾ ਪਰਮਾਤਮਾ ਹਰੇਕ ਸਰੀਰ ਵਿਚ ਸਮਾ ਰਿਹਾ ਹੈ, ਜੋ ਹਰ ਇਕ ਵਿਚ ਵਸਦਾ ਹੈ, ਇਹ ਜਿੰਦ, ਇਹ ਸਰੀਰ, ਇਹ ਪ੍ਰਾਣ, ਸਾਰੇ ਅੰਗ ਉਸੇ ਦੇ ਹੀ ਦਿੱਤੇ ਹੋਏ ਹਨ।

**ਅਵਰੁ ਨ ਜਾਣਾ** – ਮੈਂ ਇਕ ਪਰਮਾਤਮਾ ਤੋਂ ਬਿਨਾ (ਜੋ ਹਰ ਇਕ ਵਿਚ ਵਸਦਾ ਹੈ) ਹੋਰ ਕਿਸੇ ਨੂੰ ਨਹੀਂ ਜਾਣਦਾ। ਸਤਿਗੁਰ ਨੇ ਮੈਨੂੰ ਇਹ ਸਮਝ ਦਿੱਤੀ ਹੈ।

**ਅਦਿਸਟੁ ਅਗੋਚਰੁ ਅਪਰੰਪਰੁ ਕਰਤਾ** – ਪਰਮਾਤਮਾ ਜੋ ਦਿਸਦਾ ਨਹੀਂ ਜੋ ਮਨ ਇੰਦਰੀਆਂ ਦਾ ਵਿਸ਼ਾ ਨਹੀਂ, ਜੋ ਪਰੇ ਤੋਂ ਪਰੇ ਹੈ, ਬੇਅੰਤ ਹੈ, ਉਸ ਨੂੰ ਗੁਰੂ ਦੇ ਸ਼ਬਦ ਰਾਹੀਂ ਹੀ ਧਿਆਇਆ ਜਾ ਸਕਦਾ ਹੈ।

**ਭ੍ਰਮੁ ਭਉ ਭਾਗੈ** – ਗੁਰੂ ਦੀ ਕਿਰਪਾ ਨਾਲ ਹੀ ਭਰਮ ਅਤੇ ਭੈਅ ਦੂਰ ਹੋ ਜਾਂਦੇ ਹਨ। ਜੋ ਮਨੁਖ ਹਰੀ ਨਾਮ ਵਿਚ ਸੁਰਤ ਜੋੜੀ ਰਖਦਾ ਹੈ ਉਸ ਦੀ ਭਟਕਣਾ ਤੇ ਹਰੇਕ ਡਰ ਦੂਰ ਹੋ ਜਾਂਦਾ ਹੈ।

**ਗੁਰ ਬਚਨੀ ਸਚੁ ਕਾਰ ਕਮਾਵੈ ਗਤਿ ਮਤਿ ਤਬ ਹੀ ਪਾਈ** – ਜੋ ਮਨੁਖ ਗੁਰੂ ਦੇ ਬਚਨਾਂ ਦੁਆਰਾ ਨਾਮ ਸਾਧਨਾ ਦੀ ਸੱਚੀ ਕਾਰ ਕਰਦਾ ਹੈ, ਸਚ ਹੀ ਉਸ ਦੀ ਕਰਨੀ ਹੋ ਜਾਂਦਾ ਹੈ, ਫਿਰ ਹੀ ਮੁਕਤੀ ਵਾਲੀ ਸਮਝ ਪ੍ਰਾਪਤ ਕਰਨ ਵਿਚ ਉਹ ਸਫਲ ਹੁੰਦਾ ਹੈ।

**ਕੋਟਿ ਮਧੇ ਕਿਸਹਿ ਬੁਝਾਏ** – ਕਰੋੜਾਂ ਵਿੱਚੋਂ ਕਿਸੇ ਵਿਰਲੇ ਨੂੰ ਹੀ ਗੁਰੂ ਇਹ ਸੋਝੀ ਬਖਸ਼ਦਾ ਹੈ, ਫਿਰ ਇਹ ਜੀਵ ਸਦਾ ਲਈ ਪਰਮਾਤਮਾ ਦੇ ਨਾਮ ਨਾਲ ਸੁਰਤ ਜੋੜ ਲੈਂਦਾ ਹੈ।

**ਇਹ ਗੁਰਮਤਿ ਬੁਧਿ ਪਾਈ** – ਇਹ ਬੁੱਧੀ ਗੁਰੂ ਦੇ ਉਪਦੇਸ਼ ਦੁਆਰਾ ਹੀ ਮਿਲਦੀ ਹੈ। ਗੁਰੂ ਦੇ ਸ਼ਬਦ ਰਾਹੀਂ ਹੀ ਭਰਮ ਤੇ ਭਉ ਦੂਰ ਹੋ ਕੇ ਮਤ ਨਿਰਮਲ ਹੁੰਦੀ ਹੈ ਤੇ ਹਰ ਥਾਂ ਹਰੀ ਦਾ ਵਾਸਾ ਦੇਖਣ ਦੀ ਸਮਝ ਆਉਂਦੀ ਹੈ ਅਤੇ ਹਉਮੈ ਦੂਰ ਹੋ ਕੇ ਆਪਣਾ ਆਪ ਹਰੀ ਦੇ ਹਵਾਲੇ ਕਰਨ ਦਾ ਹੌਂਸਲਾ ਪੈਂਦਾ ਹੈ। ਫਿਰ ਮਨੁਖ ਦੀ ਕਾਰ ਸਚ ਵਾਲੀ ਹੋ ਜਾਂਦੀ ਹੈ ਅਤੇ ਮਨ ਅਦਿਖ ਤੇ ਅਪਹੁੰਚ ਹਰੀ ਹਸਤੀ ਵਿਚ ਲੀਨ ਰਹਿੰਦਾ ਹੈ।

## ਅਵਰੁ ਨ ਦੂਜਾ awar na dūjā

ਤਿੰਨਾਂ ਭਵਨਾਂ ਵਿਚ ਵਾਹਿਗੁਰੂ ਦੀ ਜੋਤ ਜਗਦੀ ਹੈ। ਓਥੇ ਅਵਰ, ਹੋਰ ਕੋਈ ਦੂਜਾ ਨਹੀਂ। ਗੁਰਮੁਖ ਉਸ ਪਰਮਾਤਮਾ ਦੀ ਸੇਵਾ ਵਿਚ ਲੀਨ ਰਹਿੰਦਾ ਹੈ। ਗੁਰ ਸ਼ਬਦ ਨਾਲ ਪਤੀਜਦਾ ਹੈ। ਸੱਚੇ ਦੇ ਸਚ ਦੀ ਆਰਾਧਨਾ ਵਿਚ ਗੁਰਮਤਿ ਨੂੰ ਨਹੀਂ ਭੁੱਲਦਾ। ਮਨਮੁਖ ਕੂੜ ਕਮਾਉਂਦਾ ਹੈ। ਕੂੜ ਵਿਚ ਹੀ ਆਉਂਦਾ ਜਾਂਦਾ ਰਹਿੰਦਾ ਹੈ। ਗੁਰਮੁਖ ਸਤਿਗੁਰੂ ਦੀ ਸੁਰਤ ਵਿਚ ਲਿਵ ਲਾਉਂਦਾ ਹੈ। ਸਹਿਜ ਦੀ ਅਵਸਥਾ ਵਿਚ ਰਹਿੰਦਾ ਹੈ। ਸੋਗ, ਰੋਗ ਤੋਂ ਬਚ ਜਾਂਦਾ ਹੈ। ਗੁਰ ਸਬਦਿ ਨਾਲ ਉਸ ਦੀ ਹਰ ਅਗਨ ਬੁਝ ਜਾਂਦੀ ਹੈ।

ਮਾਰੂ ਮਹਲਾ ੧ ॥ ਸਾਚੈ ਮੇਲੇ ਸਬਦਿ ਮਿਲਾਏ ॥ ਜਾ ਤਿਸੁ ਭਾਣਾ ਸਹਜਿ ਸਮਾਏ ॥ ਤ੍ਰਿਭਵਣ ਜੋਤਿ ਧਰੀ ਪਰਮੇਸਰਿ **ਅਵਰੁ ਨ ਦੂਜਾ** ਭਾਈ ਹੇ ॥ ੧ ॥ **ਜਿਸ ਕੇ ਚਾਕਰ ਤਿਸ ਕੀ ਸੇਵਾ** ॥ **ਸਬਦਿ ਪਤੀਜੈ ਅਲਖ ਅਭੇਵਾ** ॥ ਭਗਤਾ ਕਾ ਗੁਣਕਾਰੀ ਕਰਤਾ ਬਖਸਿ ਲਏ ਵਡਿਆਈ ਹੇ ॥ ੨ ॥ ਦੇਦੇ ਤੋਟਿ ਨ ਆਵੈ ਸਾਚੇ ॥ ਲੈ ਲੈ ਮੁਕਰਿ ਪਉਦੇ ਕਾਚੇ ॥ ਮੂਲੁ ਨ ਬੂਝਹਿ **ਸਾਚਿ ਨ ਰੀਝਹਿ ਦੂਜੈ ਭਰਮਿ ਭੁਲਾਈ ਹੇ** ॥ ੩ ॥ ਗੁਰਮੁਖਿ ਜਾਗਿ ਰਹੇ ਦਿਨ ਰਾਤੀ ॥ ਸਾਚੇ ਕੀ ਲਿਵ **ਗੁਰਮਤਿ ਜਾਤੀ** ॥ ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ ॥ ੪ ॥ **ਕੂੜੇ ਆਵੈ ਕੂੜੇ ਜਾਵੈ** ॥ **ਕੂੜੇ ਰਾਤੀ ਕੂੜੁ ਕਮਾਵੈ** ॥ ਸਬਦਿ ਮਿਲੇ ਸੇ ਦਰਗਹ ਪੈਧੇ

**ਗੁਰਮੁਖਿ ਸੁਰਤਿ ਸਮਾਈ** ਹੇ ॥ ੫ ॥ **ਕੂੜਿ ਮੁਠੀ ਠਗੀ ਠਗਵਾੜੀ** ॥ **ਜਿਉ ਵਾੜੀ ਓਜਾੜਿ ਉਜਾੜੀ** ॥ ਨਾਮ ਬਿਨਾ ਕਿਛੁ ਸਾਦਿ ਨ ਲਾਗੈ ਹਰਿ ਬਿਸਰਿਐ ਦੁਖੁ ਪਾਈ ਹੇ ॥ ੬ ॥ ਭੋਜਨੁ ਸਾਚੁ ਮਿਲੈ **ਆਘਾਈ** ॥ ਨਾਮ ਰਤਨੁ ਸਾਚੀ ਵਡਿਆਈ ॥ ਚੀਨੈ ਆਪੁ ਪਛਾਣੈ ਸੋਈ ਜੋਤੀ ਜੋਤਿ ਮਿਲਾਈ ਹੇ ॥ ੭ ॥ **ਨਾਵਹੁ ਭੁਲੀ ਚੋਟਾ ਖਾਏ** ॥ **ਬਹੁਤੁ ਸਿਆਣਪ ਭਰਮੁ ਨ ਜਾਏ** ॥ **ਪਚਿ ਪਚਿ ਮੁਏ ਅਚੇਤ ਨ ਚੇਤਹਿ ਅਜਗਰਿ ਭਾਰਿ ਲਦਾਈ** ਹੇ ॥ ੮ ॥ **ਬਿਨੁ ਬਾਦ ਬਿਰੋਧਹਿ** ਕੋਈ ਨਾਹੀ ॥ ਮੈ ਦੇਖਾਲਿਹੁ ਤਿਸੁ ਸਾਲਾਹੀ ॥ **ਮਨੁ ਤਨੁ ਅਰਪਿ** ਮਿਲੈ ਜਗਜੀਵਨੁ ਹਰਿ ਸਿਉ **ਬਣਤ ਬਣਾਈ** ਹੇ ॥ ੯ ॥ ਪ੍ਰਭ ਕੀ ਗਤਿ ਮਿਤਿ ਕੋਇ ਨ ਪਾਵੈ ॥ ਜੇ ਕੋ ਵਡਾ ਕਹਾਇ ਵਡਾਈ ਖਾਵੈ ॥ ਸਾਚੇ ਸਾਹਿਬ ਤੋਟਿ ਨ ਦਾਤੀ ਸਗਲੀ ਤਿਨਹਿ ਉਪਾਈ ਹੇ ॥ ੧੦ ॥ ਵਡੀ ਵਡਿਆਈ ਵੇਪਰਵਾਹੇ ॥ **ਆਪਿ ਉਪਾਏ ਦਾਨੁ ਸਮਾਹੇ** ॥ ਆਪਿ ਦਇਆਲੁ ਦੂਰਿ ਨਹੀ ਦਾਤਾ ਮਿਲਿਆ **ਸਹਜਿ ਰਜਾਈ** ਹੇ ॥ ੧੧ ॥ **ਇਕਿ ਸੋਗੀ ਇਕਿ ਰੋਗਿ ਵਿਆਪੇ** ॥ ਜੋ ਕਿਛੁ ਕਰੇ ਸੁ ਆਪੇ ਆਪੇ ॥ ਭਗਤਿ ਭਾਉ ਗੁਰ ਕੀ ਮਤਿ ਪੂਰੀ **ਅਨਹਦਿ ਸਬਦਿ** ਲਖਾਈ ਹੇ ॥ ੧੨ ॥ **ਇਕਿ ਨਾਗੇ ਭੂਖੇ ਭਵਹਿ ਭਵਾਏ** ॥ **ਇਕਿ ਹਠੁ ਕਰਿ ਮਰਹਿ** ਨ ਕੀਮਤਿ ਪਾਏ ॥ **ਗਤਿ ਅਵਿਗਤ ਕੀ ਸਾਰ ਨ ਜਾਣੈ** ਬੂਝੈ ਸਬਦੁ ਕਮਾਈ ਹੇ ॥ ੧੩ ॥ ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ ॥ ਇਕਿ **ਅਗਨਿ ਜਲਾਵਹਿ ਦੇਹ ਖਪਾਵਹਿ** ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ਕਿਤੁ ਬਿਧਿ ਪਾਰਿ ਲੰਘਾਈ ਹੇ ॥ ੧੪ ॥

ਅ.ਗ.ਮ.੧, ੧੦੨੪

**ਅਵਰੁ** awar

**ਦੂਜਾ** dūjā

**ਜਿਸ ਕੇ ਚਾਕਰ** jis ke čākar

**ਤਿਸ ਕੀ ਸੇਵਾ** tis kī sewā

**ਸਬਦਿ ਪਤੀਜੈ** sabad patījɛ

**ਅਲਖ ਅਭੇਵਾ** a'lakh apèwā

**ਸਾਚਿ ਨ ਰੀਝਹਿ** sāč na ríjɛ

**ਦੂਜੈ ਭਰਮਿ ਭੁਲਾਈ ਹੇ**
dūjɛ pàrm pulā̀ī he

**ਗੁਰਮਤਿ ਜਾਤੀ** gurmat jātī

**ਕੂੜੇ ਆਵੈ** kūṛe āwɛ

**ਕੂੜੇ ਜਾਵੈ** kūṛe jāwɛ

**ਕੂੜੇ ਰਾਤੀ** kūṛe rātī

**ਕੂੜੁ ਕਮਾਵੈ** kūṛ kmāwɛ

**ਗੁਰਮੁਖਿ ਸੁਰਤਿ ਸਮਾਈ ਹੇ**
gurmukh surt smāī he

ਕੂੜਿ ਮੁਠੀ kūṛ muṭṭhi

ਠਗੀ ਠਗਵਾੜੀ ṭhaggī ṭhagwāṛī

ਜਿਉ ਵਾੜੀ jio wāṛī

ਓਜਾੜਿ ਉਜਾੜੀ ojāṛ ujāṛī

ਆਘਾਈ āgā̀ī

ਨਾਵਹੁ ਭੁਲੀ nāwɔ pùllī

ਚੋਟਾ ਖਾਏ čoṭā khāe

ਬਹੁਤੁ ਸਿਆਣਪ bɔ́t siāṇap

ਭਰਮੁ ਨ ਜਾਏ pàrm na jāe

ਪਚਿ ਪਚਿ ਮੁਏ pač pač mue

ਅਚੇਤ ਨ ਚੇਤਹਿ ačet na četɛ

ਅਜਗਰਿ ਭਾਰਿ ਲਦਾਈ ajgar pā̀r ldāī

ਬਿਨੁ ਬਾਦ ਬਿਰੋਧਹਿ bin bād biródɛ

ਮਨੁ ਤਨੁ ਅਰਪਿ man tan arp

ਬਣਤ ਬਣਾਈ banṭ bṇāī

ਆਪਿ ਉਪਾਏ āp upāe

ਦਾਨੁ ਸਮਾਹੇ dān smāhe

ਸਹਜਿ ਰਜਾਈ sɛ́j rjāī

ਇਕਿ ਸੋਗੀ ik sogī

ਇਕਿ ਰੋਗਿ ਵਿਆਪੇ ik rog wiāpe

ਅਨਹਦਿ ਸਬਦਿ anhad sabad

ਇਕਿ ਨਾਗੇ ਭੂਖੇ ik nāge pū̀khe

ਭਵਹਿ ਭਵਾਏ pàwɛ pwā̀e

ਇਕਿ ਹਠੁ ਕਰਿ ਮਰਹਿ
ik haṭh kar marɛ

ਗਤਿ ਅਵਿਗਤ gat awigat

ਸਾਰ ਨ ਜਾਣੈ sār na jāṇɛ

ਅਗਨਿ ਜਲਾਵਹਿ agan jlāwɛ

ਦੇਹ ਖਪਾਵਹਿ dé khpāwɛ

**ਅਵਰੁ** – ਹੋਰ, ਕੋਈ ਦੂਜਾ।

**ਅਵਰੁ ਨ ਦੂਜਾ** – ਹਰੀ ਨੇ ਤਿੰਨਾਂ ਭਵਨਾਂ ਨੂੰ ਚਾਨਣਾ ਦੇਣ ਵਾਲੀ ਜੋਤ ਸਾਡੇ ਅੰਦਰ ਰਖ ਦਿੱਤੀ, ਜਿਸ ਕਰਕੇ ਹੁਣ ਹੋਰ ਕੋਈ ਚੰਗਾ ਹੀ ਨਹੀਂ ਲਗਦਾ।

**ਜਿਸ ਕੇ ਚਾਕਰ ਤਿਸ ਕੀ ਸੇਵਾ** – ਜੋ ਪ੍ਰਭੂ ਦੇ ਸੇਵਕ ਹੁੰਦੇ ਹਨ, ਉਹੀ ਉਸ ਦੀ ਸੇਵਾ ਕਰਦੇ ਹਨ। ਜੋ ਭਗਤ ਜਨ ਸ਼ਬਦ ਨਾਲ ਜੁੜਦੇ ਹਨ, ਉਹੀ ਸੇਵਾ ਭਗਤੀ ਕਰਦੇ ਹਨ ਅਤੇ ਸੇਵਕ ਬਣਦੇ ਹਨ।

**ਸਬਦਿ ਪਤੀਜੈ ਅਲਖ ਅਭੇਵਾ** – ਸ਼ਬਦ ਦੁਆਰਾ ਹੀ ਹਰੀ ਪਤੀਜਦਾ ਹੈ। ਜਿਸ ਪਰਮਾਤਮਾ ਦਾ ਭੇਦ ਨਹੀਂ ਪਾਇਆ ਜਾ ਸਕਦਾ, ਉਹੀ ਕਰਤਾਰ ਭਗਤਾਂ ਨੂੰ ਕਰਤਾਰ ਗੁਣ ਦੇਣ ਵਾਲਾ ਹੈ, ਉਸੇ ਨੇ ਉਹਨਾਂ ਦੇ ਔਗੁਣ ਬਖਸ਼ ਦਿੱਤੇ ਹਨ।

**ਸਾਚਿ ਨ ਰੀਝਹਿ ਦੂਜੈ ਭਰਮਿ ਭੁਲਾਈ ਹੇ**

– ਸੱਚੇ ਪ੍ਰਭੂ ਨੂੰ ਦਾਤਾਂ ਦਿੰਦਿਆਂ ਥੁੜ ਨਹੀਂ ਹੁੰਦੀ ਪਰ ਥੋੜ-ਵਿਤੇ ਲੋਕ ਦਾਤਾਂ ਲੈ ਕੇ ਮੁਕਰ ਜਾਂਦੇ ਹਨ। ਉਹ ਆਪਣੇ ਜੀਵਨ ਦੇ ਮੂਲ-ਪ੍ਰਭੂ ਨੂੰ ਨਹੀਂ ਸਮਝਦੇ। ਸਚ ਨਾਲ ਜੁੜਨ ਲਈ ਜੀਵਾਂ ਦੀ ਰੀਝ ਵੀ ਨਹੀਂ ਪੈਦਾ ਹੁੰਦੀ। ਪ੍ਰਭੂ ਤੋਂ ਬਿਨਾ ਹੋਰ ਆਸਰੇ ਦੀ ਝਾਕ ਵਿਚ ਭਟਕ ਕੇ ਕੁਰਾਹੇ ਪਏ ਰਹਿੰਦੇ ਹਨ।

**ਗੁਰਮਤਿ ਜਾਤੀ** – ਗੁਰਮੁਖ ਦਿਨ ਰਾਤ ਜਾਗਦੇ ਰਹਿੰਦੇ ਹਨ, ਭਾਵ ਮਾਇਆ ਤੋਂ ਸੁਚੇਤ ਰਹਿੰਦੇ ਹਨ। ਗੁਰੂ ਦੀ ਮਤ ਦੁਆਰਾ ਉਹਨਾਂ ਨੇ ਸੱਚੇ ਪ੍ਰਭੂ ਵਿਚ ਲਿਵ ਲਗਾਉਣੀ ਜਾਣ ਲਈ ਹੈ।

**ਕੂੜੇ ਆਵੈ ਕੂੜੇ ਜਾਵੈ** – ਮਨਮੁਖ ਜੀਵ ਰੂਪ ਇਸਤਰੀ ਕੂੜ ਵਿਚ ਹੀ ਜੰਮਦੀ ਹੈ ਅਤੇ ਕੂੜ ਵਿਚ ਮਰਦੀ ਹੈ।

**ਕੂੜੇ ਰਾਤੀ ਕੂੜੁ ਕਮਾਵੈ** – ਉਹ ਕੂੜ (ਮਾਇਆ ਦੇ ਮੋਹ) ਵਿਚ ਹੀ ਰੰਗੀ ਰਹਿੰਦੀ ਹੈ ਅਤੇ ਮਾਇਆ ਦੇ ਮੋਹ ਦਾ ਹੀ ਵਣਜ ਕਰਦੀ ਹੈ। ਕੂੜ ਦੀ ਹੀ ਕਮਾਈ ਕਰਦੀ ਹੈ।

**ਗੁਰਮੁਖਿ ਸੁਰਤਿ ਸਮਾਈ ਹੇ** – ਜੋ ਜੀਵ ਸ਼ਬਦ ਦੁਆਰਾ ਪ੍ਰਭੂ ਨੂੰ ਮਿਲ ਪੈਂਦੇ ਹਨ, ਉਹ ਪਰਮਾਤਮਾ ਦੀ ਦਰਗਾਹ ਵਿਚ ਪ੍ਰਵਾਨ ਚੜ੍ਹਦੇ ਹਨ ਅਤੇ ਉਹਨਾਂ ਦੀ ਸੁਰਤ ਗੁਰੂ ਦੁਆਰਾ ਪ੍ਰਭੂ ਵਿਚ ਸਮਾਈ ਰਹਿੰਦੀ ਹੈ।

**ਕੂੜਿ ਮੁਠੀ ਠਗੀ ਠਗਵਾੜੀ** – ਜਿਹੜੀ ਜੀਵ ਇਸਤਰੀ ਮਾਇਆ ਦੀ ਤ੍ਰਿਸ਼ਨਾ ਵਿਚ ਮੋਹੀ ਰਹਿੰਦੀ ਹੈ, ਉਸ ਦੇ ਜੀਵਨ ਦੀ ਬਗੀਚੀ ਠੱਗਾਂ (ਕਾਮਾਦਿਕਾਂ) ਦੀ ਵਾੜੀ ਵਿਚ ਠੱਗੀ ਗਈ ਹੈ।

**ਜਿਉ ਵਾੜੀ ਓਜਾੜਿ ਉਜਾੜੀ** – ਜਿਵੇਂ ਉਜਾੜ ਵਿਚ ਨਿਖਸਮੀ ਵਾਟਿਕਾ ਉਜੜ ਜਾਂਦੀ ਹੈ, ਜਿਵੇਂ ਪਸ਼ੂ ਆਦਿ ਵਾੜੀ ਉਜਾੜ ਦਿੰਦੇ ਹਨ, ਤਿਵੇਂ ਸਰੀਰ ਵਾੜੀ ਉੱਜੜੀ ਹੈ।

**ਆਘਾਈ** – ਨਾਮ ਰੂਪ ਸੱਚਾ ਭੋਜਨ ਮਿਲਣ ਨਾਲ ਹੀ ਜੀਵ ਰੱਜਦਾ ਹੈ।

**ਨਾਵਹੁ ਭੁਲੀ ਚੋਟਾ ਖਾਏ** – ਜਿਹੜੀ ਜੀਵ ਇਸਤਰੀ ਪਰਮਾਤਮਾ ਦੇ ਨਾਮ ਤੋਂ ਖੁੰਝੀ ਰਹਿੰਦੀ ਹੈ, ਉਹ ਸਦਾ ਦੁਖ ਸਹਾਰਦੀ ਹੈ।

**ਬਹੁਤੁ ਸਿਆਣਪ ਭਰਮੁ ਨ ਜਾਏ** – ਦੁਨੀਆਂ ਦੇ ਕੰਮਾਂ ਵਿਚ ਭਾਵੇਂ ਉਹ ਜੀਵ ਇਸਤਰੀ ਬਹੁਤ ਸਿਆਣਪ ਦਿਖਾਵੇ ਪਰ ਉਸ ਦੀ ਮਾਇਆ ਦੀ ਭਟਕਣਾ ਦੂਰ ਨਹੀਂ ਹੁੰਦੀ।

**ਪਚਿ ਪਚਿ ਮੁਏ ਅਚੇਤ ਨ ਚੇਤਹਿ ਅਜਗਰਿ ਭਾਰਿ ਲਦਾਈ** – ਜੋ ਮੂਰਖ, ਬੇਸਮਝ ਮਨੁਖ ਪ੍ਰਭੂ ਨੂੰ ਯਾਦ ਨਹੀਂ ਕਰਦੇ, ਉਹ ਸੜ ਸੜ ਕੇ ਮਰਦੇ ਅਤੇ ਪਾਪਾਂ ਦੇ ਬਹੁਤ ਵੱਡੇ ਭਾਰ ਨਾਲ ਲੱਦੇ ਰਹਿੰਦੇ ਹਨ।

**ਬਿਨੁ ਬਾਦ ਬਿਰੋਧਹਿ** – ਮੋਹ ਮਾਇਆ

ਵਿਚ ਫਸਿਆ ਜੀਵ ਝਗੜੇ ਅਤੇ ਵਿਰੋਧ ਤੋਂ ਖਾਲੀ ਕੋਈ ਨਹੀਂ।

**ਮਨੁ ਤਨੁ ਅਰਪਿ** – ਜੇ ਕੋਈ ਹੈ ਤਾਂ ਮੈਨੂੰ ਦਿਖਾ ਦਿਓ ਤਾਂ ਜੋ ਉਸ ਨੂੰ ਸਲਾਹਵਾਂ ਤੇ ਮਨ ਤਨ ਉਸ ਨੂੰ ਭੇਟ ਕਰਾਂ।

**ਬਣਤ ਬਣਾਈ** – ਮੈਨੂੰ ਜਗਤ ਦੀ ਜਿੰਦ-ਜਾਨ ਹਰੀ ਮਿਲ ਜਾਵੇ ਅਤੇ ਹਰੀ ਨਾਲ ਮੇਰਾ ਸੰਬੰਧ ਬਣ ਜਾਵੇ।

**ਆਪਿ ਉਪਾਏ ਦਾਨੁ ਸਮਾਹੇ** – ਬੇਪਰਵਾਹ ਪ੍ਰਭੂ ਦੀ ਇਹ ਬੜੀ ਵੱਡੀ ਵਡਿਆਈ ਹੈ ਕਿ ਉਸ ਨੇ ਆਪ ਹੀ ਇਹ ਸਾਰੀ ਸ੍ਰਿਸ਼ਟੀ ਉਤਪੰਨ ਕੀਤੀ ਹੈ ਅਤੇ ਆਪ ਹੀ ਇਹ ਸਭ ਨੂੰ ਰਿਜਕ ਅਪੜਾਉਂਦਾ ਹੈ।

**ਸਹਜਿ ਰਜਾਈ** – ਉਹ ਦਇਆ ਕਰਨ ਵਾਲਾ ਦਾਤਾ ਜੀਵਾਂ ਤੋਂ ਦੂਰ ਨਹੀਂ ਹੈ, ਇਸੇ ਲਈ ਉਹ ਰਜ਼ਾ ਦਾ ਸੁਆਮੀ ਸਹਿਜ ਸੁਭਾਅ ਹੀ ਮਿਲ ਪੈਂਦਾ ਹੈ।

**ਇਕਿ ਸੋਗੀ ਇਕਿ ਰੋਗਿ ਵਿਆਪੇ** – ਸ੍ਰਿਸ਼ਟੀ ਦੇ ਅਨੇਕ ਜੀਵ ਸੋਗ ਵਿਚ ਗ੍ਰਸੇ ਰਹਿੰਦੇ ਹਨ, ਅਨੇਕ ਜੀਵ ਰੋਗ ਹੇਠ ਦਬਾਏ ਰਹਿੰਦੇ ਹਨ। ਪਰਮਾਤਮਾ ਜੋ ਕਰਦਾ ਹੈ, ਆਪ ਹੀ ਕਰਦਾ ਹੈ।

**ਅਨਹਦਿ ਸਬਦਿ** – ਜੋ ਮਨੁਖ ਗੁਰੂ ਦੇ ਰਾਹੀਂ ਪਰਮਾਤਮਾ ਦੀ ਭਗਤੀ ਕਰਦਾ ਹੈ, ਪਰਮਾਤਮਾ ਨਾਲ ਪ੍ਰੇਮ ਕਰਦਾ ਹੈ, ਉਸ ਅਮਰ ਪ੍ਰਭੂ ਵਿਚ ਲੀਨ ਰਹਿੰਦਾ ਹੈ। ਗੁਰੂ ਦੇ ਸ਼ਬਦ ਰਾਹੀਂ ਪ੍ਰਭੂ ਉਸ ਨੂੰ ਆਪਣਾ ਆਪ ਲਖਾ ਦਿੰਦਾ ਹੈ। ਇਹ ਸਮਝ ਗੁਰੂ ਦੇ ਸ਼ਬਦ, ਅਨਹਤ ਸ਼ਬਦ ਦੁਆਰਾ ਆਉਂਦੀ ਹੈ।

**ਇਕਿ ਨਾਗੇ ਭੂਖੇ ਭਵਹਿ ਭਵਾਏ** – ਅਨੇਕ ਮਨੁਖ ਜਗਤ ਤਿਆਗ ਕੇ ਨੰਗੇ ਰਹਿੰਦੇ ਹਨ, ਭੁੱਖਾਂ ਕੱਟਦੇ ਹਨ, ਤਿਆਗ ਦੇ ਭੁਲੇਖੇ ਦੇ ਭਟਕਾਏ ਹੋਏ ਥਾਂ ਥਾਂ ਭਾਉਂਦੇ ਫਿਰਦੇ ਹਨ।

**ਇਕਿ ਹਠੁ ਕਰਿ ਮਰਹਿ** – ਕਈ ਹਠ ਕਰਕੇ ਮਰ ਜਾਂਦੇ ਹਨ, ਪਰ ਪ੍ਰਭੂ ਦੀ ਕੀਮਤ ਨਹੀਂ ਪਾ ਸਕਦੇ।

**ਗਤਿ ਅਵਿਗਤ ਕੀ ਸਾਰ ਨ ਜਾਣੈ** – ਪਰ ਅਜਿਹਾ ਕੋਈ ਮਨੁਖ ਮਨੁੱਖਾ ਜੀਵਨ ਦੀ ਕਦਰ ਨਹੀਂ ਸਮਝਦਾ। ਅਜਿਹੇ ਕਿਸੇ ਮਨੁਖ ਨੂੰ ਚੰਗੇ ਮੰਦੇ ਦੀ ਪਛਾਣ ਨਹੀਂ ਹੁੰਦੀ। ਉਹੀ ਮਨੁਖ ਸਮਝਦਾ ਹੈ ਜੋ ਗੁਰੂ ਦਾ ਸ਼ਬਦ ਕਮਾਉਂਦਾ ਹੈ ਜੋ ਗੁਰੂ ਦੇ ਸ਼ਬਦ ਅਨੁਸਾਰ ਆਪਣਾ ਜੀਵਨ ਢਾਲਦਾ ਹੈ।

**ਅਗਨਿ ਜਲਾਵਹਿ ਦੇਹ ਖਪਾਵਹਿ** – ਅਨੇਕ ਮਨੁਖ ਤੀਰਥਾਂ ਉਤੇ ਇਸ਼ਨਾਨ ਕਰਦੇ ਹਨ, ਅੰਨ ਨਹੀਂ ਖਾਂਦੇ। ਅਨੇਕ ਤਿਆਗੀ ਬਣ ਕੇ ਅਗ ਬਾਲਦੇ ਹਨ, ਧੂਣੀਆਂ ਤਪਾਉਂਦੇ ਹਨ ਅਤੇ ਆਪਣੇ ਸਰੀਰ ਨੂੰ ਕਸ਼ਟ ਦਿੰਦੇ ਹਨ ਪਰ ਪਰਮਾਤਮਾ ਦੇ ਨਾਮ ਤੋਂ ਬਿਨਾ, ਸਿਮਰਨ ਤੋਂ ਬਿਨਾ ਸੰਸਾਰ ਸਮੁੰਦਰ ਤੋਂ ਪਾਰ ਨਹੀਂ

ਲੰਘਿਆ ਜਾ ਸਕਦਾ।

ਗੁਰੂ ਦੇ ਅਨੁਸਾਰੀ ਹੋਣ ਨਾਲ ਮਨੁਖ ਦੇ ਅੰਦਰ ਆਤਮਕ ਜਾਗਰਤਾ ਉਪਜਦੀ ਹੈ, ਨਹੀਂ ਤਾਂ ਆਪਣੇ ਅਧਾਰ ’ਤੇ ਰਹਿਣ ਵਾਲੇ ਆਪਣੀ ਅਕਲ ਤੋਂ ਧੋਖਾ ਖਾ ਜਾਂਦੇ ਹਨ, ਜਾਂ ਭੁਖੇ ਨੰਗੇ ਰਹਿ ਕੇ ਤੀਰਥਾਂ ਉੱਤੇ ਭਟਕਦੇ ਫਿਰਦੇ ਹਨ। ਨਾਮ ਤੋਂ ਬਿਨਾ ਸ਼ਾਂਤੀ ਨਹੀਂ ਆਉਂਦੀ। ਇਹ ਨਾਮ ਗੁਰੂ ਤੋਂ ਮਿਲਦਾ ਹੈ।

**ਅਵਰੁ ਨਾਹੀ ਰੇ ਕੋਈ**

awar nāhī re koī

ਜੋ ਉਸ ਕਰਤਾਰ ਨੂੰ ਭਾਉਂਦਾ ਹੈ ਉਹੀ ਹੁੰਦਾ ਹੈ। ਸੁਖ/ਸਹਿਜ ਉਸ ਦੇ ਹੁਕਮ ਵਿਚ ਚਲਦੇ ਹਨ। ਉਹ ਕਰਣ ਕਾਰਣ ਸਮਰਥ ਹੈ। ਉਸ ਬਿਨਾਂ ਅਵਰ/ਹੋਰ ਕੋਈ ਨਹੀਂ।

ਰਾਗੁ ਆਸਾ ਘਰੁ ੬ ਮਹਲਾ ੫ ॥ **ਜੋ ਤੁਧੁ ਭਾਵੈ ਸੋ ਪਰਵਾਨਾ** ਸੂਖੁ ਸਹਜੁ ਮਨਿ ਸੋਈ ॥ **ਕਰਣ ਕਾਰਣ ਸਮਰਥ ਅਪਾਰਾ ਅਵਰੁ ਨਾਹੀ ਰੇ ਕੋਈ** ॥ ੧ ॥ ਤੇਰੇ ਜਨ ਰਸਕਿ ਰਸਕਿ ਗੁਣ ਗਾਵਹਿ ॥ **ਮਸਲਤਿ ਮਤਾ** ਸਿਆਣਪ ਜਨ ਕੀ ਜੋ ਤੂੰ ਕਰਹਿ ਕਰਾਵਹਿ ॥ ੧ ॥ ਰਹਾਉ ॥ ਅੰਮ੍ਰਿਤੁ ਨਾਮੁ ਤੁਮਾਰਾ ਪਿਆਰੇ ਸਾਧਸੰਗਿ ਰਸੁ ਪਾਇਆ ॥ **ਤ੍ਰਿਪਤਿ ਅਘਾਇ** ਸੇਈ ਜਨ ਪੂਰੇ ਸੁਖ ਨਿਧਾਨੁ ਹਰਿ ਗਾਇਆ ॥ ੨ ॥ ਜਾ ਕਉ ਟੇਕ ਤੁਮ੍ਾਰੀ ਸੁਆਮੀ ਤਾ ਕਉ ਨਾਹੀ ਚਿੰਤਾ ॥ ਜਾ ਕਉ ਦਇਆ ਤੁਮਾਰੀ ਹੋਈ ਸੇ ਸਾਹ ਭਲੇ ਭਗਵੰਤਾ ॥ ੩ ॥ **ਭਰਮ ਮੋਹ ਧ੍ਰੋਹ ਸਭਿ ਨਿਕਸੇ** ਜਬ ਕਾ ਦਰਸਨੁ ਪਾਇਆ ॥ **ਵਰਤਣਿ ਨਾਮੁ ਨਾਨਕ ਸਚੁ ਕੀਨਾ** ਹਰਿ ਨਾਮੇ ਰੰਗਿ ਸਮਾਇਆ ॥ ੪ ॥ ੧ ॥ ੪੦ ॥

ਅ.ਗ.ਮ.ਪ, ੩੮੦

**ਅਵਰੁ** awar

**ਜੋ ਤੁਧੁ ਭਾਵੈ** jo túd pā̀wɛ

**ਸੋ ਪਰਵਾਨਾ** so parwānā

**ਕਰਣ ਕਾਰਣ ਸਮਰਥ ਅਪਾਰਾ** karṇ kāraṇ samrath apārā

**ਮਸਲਤਿ ਮਤਾ** maslat matā

**ਤ੍ਰਿਪਤਿ ਅਘਾਇ** tript agā̀e

**ਭਰਮ ਮੋਹ ਧ੍ਰੋਹ** pàrm mó trò

**ਸਭਿ ਨਿਕਸੇ** sáb nikse

**ਵਰਤਣਿ ਨਾਮੁ** wartaṇ nām

**ਨਾਨਕ ਸਚੁ ਕੀਨਾ** nānak sač kīnā

**ਅਵਰੁ** – ਹੋਰ, ਕੋਈ ਦੂਜਾ।

**ਜੋ ਤੁਧੁ ਭਾਵੈ ਸੋ ਪਰਵਾਨਾ** – ਹੇ ਪ੍ਰਭੂ ! ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਤੇਰੇ ਸੇਵਕਾਂ ਨੂੰ ਪਰਵਾਨ ਹੈ।

**ਕਰਣ ਕਾਰਣ ਸਮਰਥ ਅਪਾਰਾ** –

ਪਰਮਾਤਮਾ ਆਪ ਹੀ ਸਭ ਕੁਝ ਕਰਨ ਵਾਲਾ, ਜੀਵਾਂ ਪਾਸੋਂ ਸਭ ਕੁਝ ਕਰਾਉਣ ਦੀ ਤਾਕਤ ਰੱਖਣ ਵਾਲਾ ਹੈ, ਸ਼ਕਤੀਸ਼ਾਲੀ, ਅਪਾਰ ਅਤੇ ਬੇਅੰਤ ਹੈ।

**ਅਵਰੁ ਨਾਹੀ ਰੇ ਕੋਈ** – ਪਰਮਾਤਮਾ ਦੇ ਬਰਾਬਰ ਦਾ ਹੋਰ ਕੋਈ ਦੂਜਾ ਨਹੀਂ ਹੈ।

**ਮਸਲਤਿ ਮਤਾ** – ਜੋ ਕੁਝ ਪਰਮਾਤਮਾ ਕਰਦਾ ਹੈ ਜਾਂ ਜੀਵਾਂ ਪਾਸੋਂ ਕਰਵਾਉਂਦਾ ਹੈ, ਤੇਰੇ ਸੇਵਕ ਲਈ ਉਹੋ ਚੰਗੀ ਤੋਂ ਚੰਗੀ ਸਲਾਹ ਜਾਂ ਮਤਾ ਹੈ ਅਤੇ ਉਹੋ ਸਿਆਣਪ ਹੈ। ਕੋਈ ਗਲ ਇਸ ਕੋਲੋਂ ਵਧੇਰੇ ਚੰਗੀ ਨਹੀਂ।

**ਤ੍ਰਿਪਤਿ ਅਘਾਇ** – ਜਿਨ੍ਹਾਂ ਨੇ ਸੁੱਖਾਂ ਦੇ ਖਜ਼ਾਨੇ ਹਰੀ ਨੂੰ ਗਾਇਆ ਹੈ, ਉਹੀ ਸੇਵਕ ਤ੍ਰਿਪਤ ਹੋ ਕੇ ਰਜ ਗਏ।

**ਭਰਮ ਮੋਹ ਧ੍ਰੋਹ ਸਭਿ ਨਿਕਸੇ** – ਹੇ ਪ੍ਰਭੂ ! ਤੇਰੇ ਸੇਵਕਾਂ ਨੇ ਜਦੋਂ ਦਾ ਤੇਰਾ ਦਰਸ਼ਨ ਪਾਇਆ ਹੈ। ਉਸ ਦੇ ਅੰਦਰੋਂ ਸਾਰੇ ਭਰਮ, ਮੋਹ, ਭਟਕਣਾ, ਠੱਗੀਆਂ ਅਤੇ ਧੋਖੇ ਸਾਰੇ ਵਿਕਾਰ ਨਿਕਲ ਗਏ।

**ਵਰਤਣਿ ਨਾਮੁ ਨਾਨਕ ਸਚੁ ਕੀਨਾ** – ਜਿਸ ਮਨੁਖ ਨੇ ਨਾਮ ਅਤੇ ਸਚ ਨੂੰ ਹੀ ਵਰਤਣ ਬਣਾਇਆ ਹੈ, ਉਹ ਅੰਤ ਹਰੀ ਨਾਮ ਵਿਚ ਹੀ ਪ੍ਰੇਮ ਕਰ ਕੇ ਸਮਾ ਗਿਆ।

## ਮਨੁ ਅਵਰਨੁ ਸਦਾ ਅਵਿਨਾਸੀ
man awran sadā awināsī

ਗੁਰਮੁਖ ਦਾ ਮਨ ਅਵਰਨ ਹੈ, ਅਵਿਨਾਸੀ ਹੈ। ਉਹ ਅਨਦਿਨ ਇੱਕੋ ਨਾਮ ਦੀ ਵਿਆਖਿਆ ਕਰਦਾ ਹੈ ਤੇ ਸਤਿਗੁਰ ਦੀ ਦੀਖਿਆ ਲੈਂਦਾ ਹੈ। ਗੁਰਮੁਖ ਸਤਿਗੁਰ ਅੱਗੇ ਆਪਣਾ ਸੀਸ ਨਿਵਾਉਂਦਾ ਹੈ ਤੇ ਸਦਾ ਨਿਰਬਾਣ ਰਹਿੰਦਾ ਹੈ। ਸਭਨਾਂ ਜੀਆਂ ਵਿਚ ਇਕੋ ਹੀ ਜੋਤ ਹੈ। ਜਦੋਂ ਕਰਤਾਰ ਕਿਸੇ 'ਤੇ ਮਿਹਰ ਕਰਦਾ ਹੈ ਉਦੋਂ ਸਭ ਰਸਤੇ ਖੁਲ੍ਹ ਜਾਂਦੇ ਹਨ। ਸਭ ਪਾਸੇ ਪਰਉਪਕਾਰ ਹੁੰਦਾ ਹੈ।

**ਇਹੁ ਮਨੁ ਗਿਰਹੀ** ਕਿ **ਇਹੁ ਮਨੁ ਉਦਾਸੀ** ॥ ਕਿ ਇਹੁ **ਮਨੁ ਅਵਰਨੁ ਸਦਾ ਅਵਿਨਾਸੀ** ॥ ਕਿ **ਇਹੁ ਮਨੁ ਚੰਚਲੁ** ਕਿ **ਇਹੁ ਮਨੁ ਬੈਰਾਗੀ** ॥ ਇਸੁ ਮਨ ਕਉ ਮਮਤਾ ਕਿਥਹੁ ਲਾਗੀ ॥ ੧ ॥ ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ॥ ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ ॥ ੧ ॥ ਰਹਾਉ ॥ **ਮਾਇਆ ਮਮਤਾ** ਕਰਤੈ ਲਾਈ ॥ ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ ॥ ਗੁਰ ਪਰਸਾਦੀ ਬੂਝਹੁ ਭਾਈ ॥ ਸਦਾ ਰਹਹੁ ਹਰਿ ਕੀ ਸਰਣਾਈ ॥ ੨ ॥ **ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ** ॥ **ਅਨਦਿਨੁ ਏਕੋ ਨਾਮੁ ਵਖਾਣੈ** ॥ ਸਤਿਗੁਰ ਕੀ ਓਹੁ ਦੀਖਿਆ ਲੇਇ ॥ ਸਤਿਗੁਰ ਆਗੈ ਸੀਸੁ ਧਰੇਇ ॥ **ਸਦਾ ਅਲਗੁ ਰਹੈ ਨਿਰਬਾਣੁ** ॥ **ਸੋ ਪੰਡਿਤੁ ਦਰਗਹ ਪਰਵਾਣੁ** ॥ ੩ ॥ ਸਭਨਾਂ ਮਹਿ ਏਕੋ ਏਕੁ ਵਖਾਣੈ ॥ ਜਾਂ ਏਕੋ ਵੇਖੈ ਤਾਂ ਏਕੋ ਜਾਣੈ ॥ ਜਾ ਕਉ ਬਖਸੇ ਮੇਲੇ ਸੋਇ ॥ ਐਥੈ ਓਥੈ

ਸਦਾ ਸੁਖੁ ਹੋਇ ॥ ੪ ॥ ਕਹਤ ਨਾਨਕੁ ਕਵਨ ਬਿਧਿ ਕਰੇ ਕਿਆ ਕੋਇ ॥ ਸੋਈ ਮੁਕਤਿ ਜਾ ਕਉ ਕਿਰਪਾ ਹੋਇ ॥ ਅਨਦਿਨੁ ਹਰਿ ਗੁਣ ਗਾਵੈ ਸੋਇ ॥ ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ ॥ ੫ ॥ ੧ ॥ ੧੦ ॥

ਅ.ਗ.ਮ.੩, ੧੨੬੧

ਅਵਰਨੁ awran

ਇਹੁ ਮਨੁ ਗਿਰਹੀ é man girhī

ਇਹੁ ਮਨੁ ਉਦਾਸੀ é man udāsī

ਇਹੁ ਮਨੁ ਚੰਚਲੁ é man čãčal

ਇਹੁ ਮਨੁ ਬੈਰਾਗੀ é man bɛrāgī

ਮਾਇਆ ਮਮਤਾ māiā mamtā

ਸੋ ਪੰਡਿਤੁ so pãḍit

ਜੋ ਤਿਹਾਂ ਗੁਣਾ ਕੀ ਪੰਡ ਉਤਾਰੈ
jo tihā̃ guṇā̃ kī pãḍ utārɛ

ਅਨਦਿਨੁ ਏਕੋ ਨਾਮੁ ਵਖਾਣੈ
andin eko nām wkhāṇɛ

ਸਦਾ ਅਲਗੁ ਰਹੈ ਨਿਰਬਾਣੁ
sadā alag rahɛ nirbāṇ

ਸੋ ਪੰਡਿਤੁ ਦਰਗਹ ਪਰਵਾਣੁ
so pãḍit dargé parwāṇ

**ਅਵਰਨੁ** – ਵਰਨ ਆਸ਼ਰਮ ਰਹਿਤ, ਚਾਰ ਵਰਨਾਂ ਵਾਲੇ ਵਿਤਕਰੇ ਤੋਂ ਰਹਿਤ, ਬੇਜਾਤ।

**ਇਹੁ ਮਨੁ ਗਿਰਹੀ** – ਹੇ ਪੰਡਿਤ! ਇਹ ਦਸ ਕਿ ਇਹ ਮਨ ਗ੍ਰਿਹਿਸਥੀ ਹੈ, ਘਰ ਦੇ ਜੰਜਾਲਾਂ ਵਿਚ ਫਸਿਆ ਰਹਿੰਦਾ ਹੈ।

**ਇਹੁ ਮਨੁ ਉਦਾਸੀ** – ਜਾਂ ਇਹ ਮਨ ਸੰਸਾਰਿਕਤਾ ਤੋਂ ਉਪਰਾਮ ਹੈ, ਨਿਰਲੇਪ ਹੈ।

**ਇਹੁ ਮਨੁ ਚੰਚਲੁ** – ਕਦੀ ਮਨ ਮਮਤਾ ਵਿਚ ਪੈ ਕੇ ਚੰਚਲ ਹੋ ਜਾਂਦਾ ਹੈ।

**ਇਹੁ ਮਨੁ ਬੈਰਾਗੀ** – ਕਦੀ ਨਿਰਲੇਪ ਹੋ ਕੇ ਉੱਚੀ ਸੁਰਤ ਵਿਚ ਕੰਮ ਕਰਦਾ ਹੈ। ਮਨ ਦੇ ਆਪਣੇ ਵਸ ਕੁਝ ਵੀ ਨਹੀਂ। ਹਰੀ ਦੇ ਹੁਕਮ ਅਨੁਸਾਰ ਇਸ ਦੀ ਬਣਾਵਟ ਬਣਦੀ ਹੈ।

**ਮਾਇਆ ਮਮਤਾ** – ਮਾਇਆ ਦੀ ਮਮਤਾ ਪਰਮਾਤਮਾ ਨੇ ਆਪ ਹੀ ਲਾਈ ਹੈ। ਮਾਇਆ ਦੀ ਮਮਤਾ ਦਾ ਹੁਕਮ ਦੇ ਕੇ ਆਪ ਹੀ ਜਗਤ ਦੀ ਰਚਨਾ ਕੀਤੀ, ਸ੍ਰਿਸ਼ਟੀ ਪੈਦਾ ਕੀਤੀ ਹੈ।

**ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ** – ਅਸਲ ਪੰਡਿਤ ਉਹ ਹੈ ਜੋ ਆਪਣੇ ਸਿਰ ਤੋਂ ਮਾਇਆ ਦੇ ਤਿੰਨ ਗੁਣਾਂ ਰਜੋ, ਸਤੋ ਤੇ ਤਮੋ ਦੀ ਪੰਡ ਉਤਾਰ ਦਿੰਦਾ ਹੈ।

**ਅਨਦਿਨੁ ਏਕੋ ਨਾਮੁ ਵਖਾਣੈ** – ਹਰ ਰੋਜ, ਹਰ ਵੇਲੇ ਇੱਕੋ ਨਾਮ, ਹਰੀ ਨਾਮ ਜਪਦਾ ਹੈ। ਉਸੇ ਦਾ ਬਿਆਨ ਕਰਦਾ ਹੈ।

**ਸਦਾ ਅਲਗੁ ਰਹੈ ਨਿਰਬਾਣੁ** – ਜੋ ਮਨੁਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ। ਉਹ ਸਦਾ ਨਿਰਲੇਪ ਰਹਿੰਦਾ ਹੈ। ਮਾਇਆ ਦੇ ਮੋਹ ਤੋਂ ਬਚਿਆ ਰਹਿੰਦਾ ਹੈ।

**ਸੋ ਪੰਡਿਤੁ ਦਰਗਹ ਪਰਵਾਣੁ** – ਜੋ ਤਿੰਨਾਂ ਗੁਣਾਂ ਦੇ ਝਮੇਲੇ ਵਿੱਚੋਂ ਨਿਕਲ ਕੇ ਹਰੀ ਦੇ ਹੁਕਮ ਅੱਗੇ ਸਿਰ ਨਿਵਾਉਂਦਾ ਹੈ, ਅਜਿਹਾ ਪੰਡਿਤ ਹੀ ਹਰੀ ਦੀ ਹਜ਼ੂਰੀ ਵਿਚ ਆਦਰ ਪ੍ਰਾਪਤ ਕਰਦਾ ਹੈ ਕਿਉਂਕਿ ਗੁਰੂ ਦੀ ਸਿੱਖਿਆ ਤੋਂ ਹੁਕਮ ਦੀ ਸਮਝ ਆਉਂਦੀ ਹੈ ਅਤੇ ਮਨੁਖ ਅਡੋਲ ਨਿਰਬਾਣ ਹੋ ਕੇ ਹਰ ਇਕ ਵਿਚ ਹਰੀ ਦਾ ਵਾਸਾ ਦੇਖਦਾ ਹੈ।

**ਅਵੱਲ** awwal

ਵਿਸ਼ੇਸ਼ਣ
ਜਿਸ ਨੂੰ ਵਲਿਆ ਨਾ ਜਾ ਸਕੇ;
ਬੇਢੰਗਾ,ਅਵੱਲੜਾ,
ਅਨੋਖਾ, ਵੱਖਰੀ ਤਰ੍ਹਾਂ ਦਾ

**ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ**

nī mɛnū̃ lagṛā išk awwal dā

ਸ਼ਹੁ ਨਾਲ ਲੱਗਾ ਇਸ਼ਕ ਅਨੋਖਾ ਹੈ ਇਹ ਅਵੱਲਾ ਹੈ ਅਤੇ ਮੁੱਢ ਕਦੀਮ ਤੋਂ ਹੀ ਅਵੱਲਾ ਹੈ। ਇਹ ਤਲਿਆ ਨੂੰ ਤਲ ਦਾ ਹੈ ਭਾਵ ਦੁਖੀਆਂ ਨੂੰ ਹੋਰ ਦੁਖੀ ਕਰਦਾ ਹੈ। ਇਹ ਇਸ਼ਕ ਇਸ ਤਰ੍ਹਾਂ ਹੈ ਜਿਵੇਂ ਕੱਖਾਂ ਵਿਚ ਚੰਗਿਆੜੀ ਲੁਕੀ ਹੋਈ ਹੋਵੇ ਜਾਂ ਜਿਗਰ ਵਿਚ ਖੁੱਟਿਆ ਨਾ ਜਾ ਸਕਣ ਵਾਲਾ ਤੀਰ ਹੋਵੇ।

**ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ,**
**ਅਵੱਲ ਦਾ ਰੋਜ ਅਜੱਲ ਦਾ।**
**ਵਿਚ ਕੜਾਹੀ ਤਲ ਤਲ ਜਾਵੇ,**
**ਤਲਿਆਂ ਨੂੰ ਚਾ ਤਲ ਦਾ,**
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਮੋਇਆ ਨੂੰ ਇਹ ਵਲ ਵਲ ਮਾਰੇ,
ਵਲਿਆਂ ਨੂੰ ਚਾ ਵਲਦਾ,
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਕਿਆ ਜਾਣਾਂ ਕੋਈ ਚਿਣਗ ਕੱਖੀਂ ਏ,
ਨਿੱਤ ਸੂਲ ਕਲੇਜੇ ਸੱਲਦਾ,
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਤੀਰ ਜਿਗਰ ਵਿਚ ਲੱਗਾ ਇਸ਼ਕੋ,
ਨਹੀਂ ਹਲਾਇਆਂ ਹੱਲਦਾ,
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਬੁੱਲ੍ਹਾ ਸ਼ਹੁ ਦਾ ਨੇਹੁੰ ਅਨੋਖਾ,
ਨਹੀਂ ਰਲਾਇਆਂ ਰਲਦਾ,
ਨੀ ਮੈਂ ਲਗੜਾ ਇਸ਼ਕ ਅਵੱਲ ਦਾ।

ਬੁੱਲੇ ਸ਼ਾਹ, ੭੩-੭੪

ਅਵੱਲ awwal

ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ
nī mɛnū̃ lagṛā išk awwal dā

ਅਵੱਲ ਦਾ ਰੋਜ ਅਜੱਲ ਦਾ
awwal dā roj ajal dā

ਵਿਚ ਕੜਾਹੀ ਤਲ ਤਲ ਜਾਵੇ ਤਲਿਆ ਨੂੰ ਚਾ ਤਲ ਦਾ
wič kṛāhī tal tal jāwe taliā nū̃ čā tal dā

**ਅਵੱਲੜਾ** a'walṛā
ਵਿਸ਼ੇਸ਼ਣ
ਜੋ ਸਮਝ ਵਿਚ ਨਾ ਆਵੇ, ਨਿਰਾਲਾ, ਅਨੋਖਾ; ਮਾੜਾ, ਬੁਰਾ

**ਹੇ ਹਾਲ ਅਵੱਲੜਾ ਹੋਗ ਤੇਰਾ**
he hāl a'walṛā hog terā

ਨੇਕ ਅਮਲ ਨਾ ਕਰਨ ਕਾਰਨ ਮੌਤ ਤੋਂ ਬਾਅਦ

ਤੈਨੂੰ ਬਹੁਤ ਦੁਖ-ਦਰਦ ਸਹਿਣਾ ਪਵੇਗਾ। ਆਉਣ ਵਾਲੇ ਸਮੇਂ (ਪ੍ਰਲੋਕ, ਅੱਗਾ, ਆਖਿਰਤ) ਦਾ ਤੈਨੂੰ ਫਿਕਰ ਨਹੀਂ ਹੈ ਅਤੇ ਤੇਰਾ ਦਿਲ ਇਸ ਦੁਨੀਆਂ ਦੇ ਖੇਡ ਤਮਾਸ਼ੇ ਵਿਚ ਲਗਿਆ ਹੋਇਆ ਹੈ। ਤੂੰ ਪਾਪਣ ਏਂ ਅਤੇ ਉੱਤੋਂ ਮਿੱਠੀਆਂ ਗੱਲਾਂ ਕਰਦੀ ਏਂ। ਜਿਵੇਂ ਕਮਰ (ਲੱਕ) ਮਨਮੋਹਣੀ ਹੁੰਦੀ ਹੈ ਇਸੇ ਤਰ੍ਹਾਂ ਬਾਹਰੋਂ ਤੂੰ ਵੀ ਨੇਕ ਅਮਲ ਕਰਨ ਵਾਲੀ ਵਿਖਾਈ ਦਿੰਦੀ ਏਂ ਪਰ ਅਸਲ ਵਿਚ ਅਜਿਹੀ ਗੱਲ ਨਹੀਂ ਹੈ। ਦਗਾਬਾਜ ਤੋਂ ਧੋਖੇਬਾਜ ਗੁਨਾਹਗਾਰ ਹੈ। ਹਾਜਣ ਦਾ ਅਰਥ ਹੈ ਉਹ ਔਰਤ ਜੋ ਹੱਜ ਕਰ ਚੁੱਕੀ ਹੈ ਜਾਂ ਕਰਨ ਜਾ ਰਹੀ ਹੋਵੇ। ਜ਼ਾਹਰ ਤੋਂ ਭਾਵ ਪ੍ਰਤੱਖ, ਸਪੱਸ਼ਟ ਹੈ।

> **ਹੇ ਹਾਲ ਅਵੱਲੜਾ ਹੋਗ ਤੇਰਾ,**
> **ਜਿਹੜੀ ਤ੍ਰਿੰਞਣੇ ਤੋਂ ਨਿਤ ਭਗਣੀ ਏਂ।**
> ਤੈਨੂੰ ਕੁਝ **ਖਿਆਲ ਨਾ ਹੋਂਵਦਾ** ਏ,
> ਨਿਤ ਖੇਡਣੇ ਨੂੰ ਉੱਠ ਵਗਣੀ ਏਂ।
> **ਦਗ਼ੇਬਾਜ਼ ਝੂਠੀ ਅਪਰਾਧਣੇ ਨੀਂ,**
> **ਗਲਾਂ ਮਿੱਠੀਆਂ ਦੇ ਨਾਲ ਠੱਗਣੀ ਏਂ।**
> ਪਤਲੀ ਕਮਰ ਦੇ ਵਾਂਗ ਹਦਾਇਤੁੱਲਾ,
> **ਹਾਜਣ ਮੌਕੇ ਦੀ ਜ਼ਾਹਰਾ ਲੱਗਣੀ ਏਂ।**

ਹਦਾਇਤੁੱਲਾ, ਸੀਹਰਫੀ, ੩੭੪

ਅਵੱਲੜਾ awwalṛā

ਹੇ ਹਾਲ ਅਵੱਲੜਾ ਹੋਗ ਤੇਰਾ
he hāl awwalṛā hog terā

ਜਿਹੜੀ ਤ੍ਰਿੰਞਣੇ ਤੋਂ ਨਿਤ ਭਗਣੀ ਏਂ
jéṛī trĩññe tõ nit pàgṇī ẽ

ਖਿਆਲ ਨਾ ਹੋਂਵਦਾ khiāl nā hõwdā

ਦਗ਼ੇਬਾਜ਼ ਝੂਠੀ ਅਪਰਾਧਣੇ ਨੀਂ
dagebāz čū̀ṭhī aprā́dṇe nī

ਗਲਾਂ ਮਿੱਠੀਆਂ ਦੇ ਨਾਲ ਠੱਗਣੀ ਏਂ
gallā̃ miṭṭhiā̃ de nāl ṭhagṇī ẽ

ਹਾਜਣ ਮੌਕੇ ਦੀ ਜ਼ਾਹਰਾ ਲੱਗਣੀ ਏਂ
hājaṇ mɔke dī zāhrā lagṇī ẽ

**ਮੈਨੂੰ ਦਰਦ ਅਵੱਲੜੇ ਦੀ ਪੀੜ**
mɛnū darad awwallaṛe dī pīṛ

ਬਿਰਹੋਂ ਦਰਦ ਅਵੱਲੜਾ ਭਾਵ ਅਸਾਧ ਦਰਦ ਹੈ।ਇਸ ਦਰਦ ਦੀ ਪੁਕਾਰ ਹੈ ਕਿ ਪ੍ਰੀਤਮ ਨਜ਼ਾਰਾ ਦੇਵੇ ਭਾਵ ਦੀਦਾਰ ਦੇਵੇ ਅਤੇ ਤਕਸੀਰ ਭਾਵ ਗੁਨਾਹ ਮੁਆਫ ਕਰੇ।

**ਮੈਨੂੰ ਦਰਦ ਅਵੱਲੜੇ ਦੀ ਪੀੜ,**
**ਆ ਮੀਆਂ ਰਾਂਝਾ ਦੇ ਨਜ਼ਾਰਾ**
**ਮੁਆਫ ਕਰੀ ਤਕਸੀਰ।**
ਮੈਨੂੰ ਦਰਦ ਅਵੱਲੜੇ ਦੀ ਪੀੜ।
ਤਖਤ ਹਜ਼ਾਰਿਉਂ ਰਾਂਝਾ ਟੁਰਿਆ,
**ਹੀਰ ਨਿਮਾਣੀ ਦਾ ਪੀਰ।**
ਮੈਨੂੰ ਦਰਦ ਅਵੱਲੜੇ ਦੀ ਪੀੜ।
**ਹੋਰਨਾਂ ਦੇ ਨੌਸ਼ਹੁ ਆਵੇ ਜਾਵੇ,**
ਕੀ ਬੁੱਲ੍ਹੇ ਵਿਚ ਤਕਸੀਰ।
ਮੈਨੂੰ ਦਰਦ ਅਵੱਲੜੇ ਦੀ ਪੀੜ।

ਬੁੱਲ੍ਹੇ ਸ਼ਾਹ, ੧੦੦

ਅਵੱਲੜਾ awwalṛā

ਮੈਨੂੰ ਦਰਦ ਅਵੱਲੜੇ ਦੀ ਪੀੜ
mɛnū darad awwalṛe dī pīṛ

ਆ ਮੀਆਂ ਰਾਂਝਾ ਦੇ ਨਜ਼ਾਰਾ
ā mīā̃ rā̃jā de nzārā

ਮੁਆਫ ਕਰੀ ਤਕਸੀਰ
muāf karī taksīr

ਹੀਰ ਨਿਮਾਣੀ ਦਾ ਪੀਰ
hir nimāṇī dā pīr

ਹੋਰਨਾਂ ਦੇ ਨੌਸ਼ਹੁ ਆਵੇ ਜਾਵੇ
hornā̃ de nɔšɔ́ āwe jāwe

**ਚਲੋ ਵੇਖ ਲਓ ਗੱਲਾਂ ਅਵੱਲੀਆਂ ਨੀ**
čalo wekh lɔ gallā̃ awwallīā̃ nī

ਅਵੱਲੀਆਂ ਦਾ ਅਰਥ ਆਮ ਵਰਤਾਰੇ ਨਾਲੋਂ ਵੱਖਰੀਆਂ ਭਾਵ ਕਸੂਤੀਆਂ ਗੱਲਾਂ ਹਨ। ਹੀਰ ਅਤੇ ਰਾਂਝੇ ਨੂੰ ਇਕੱਠੇ ਪਏ ਵੇਖ ਕੇ ਕੈਦੋਂ ਤੇਜ਼ ਤੁਰਕੇ ਪਿੰਡ ਪਹੁੰਚਦਾ ਹੈ ਅਤੇ ਪਰ੍ਹੇ ਵਿਚ ਜਾ ਕੇ ਪੱਗ ਲਾਹ ਮਾਰਦਾ ਹੈ ਭਾਵ ਇੱਜ਼ਤ ਦਾ ਵਾਸਤਾ ਪਾ ਕੇ ਕਹਿੰਦਾ ਹੈ ਕਿ ਬਹੁਤ ਅਵੱਲੀਆਂ ਗੱਲਾਂ ਹੋ ਰਹੀਆਂ ਹਨ, ਬਹੁਤ ਬੇਇੱਜ਼ਤੀ ਵਾਲੀ ਗੱਲ ਹੈ।

ਜਦੋਂ ਲਾਲ ਕਚੂਰੀ ਨੂੰ ਖੇਡ
ਸਈਆਂ,
ਸਭੋ ਘਰੋ ਘਰੀ ਉਠ ਚੱਲੀਆਂ ਨੀ।
ਰਾਂਝਾ ਹੀਰ ਨਿਆਰੜੇ ਹੋ ਸੁੱਤੇ,
ਕੰਢੀਂ ਨਦੀ ਦੀਆਂ ਮਹੀਂ ਨੇ
ਮੱਲੀਆਂ ਨੀ।
**ਪਏ ਵੇਖ ਕੇ ਦੋਹਾਂ ਇਕੱਠਿਆਂ**
**ਨੂੰ,**
**ਟੰਗਾਂ ਲੰਙੇ ਦੀਆਂ ਤੇਜ਼ ਹੋ**
**ਚੱਲੀਆਂ ਨੀ।**
**ਪਰ੍ਹੇ ਵਿਚ ਕੈਦੋ ਆਣ ਪੱਗ**
**ਮਾਰੇ,**
**ਚਲੋ ਵੇਖ ਲਓ ਗੱਲਾਂ**
**ਅਵੱਲੀਆਂ ਨੀ।**

ਹੀਰ ਵਾਰਿਸ, ੮੬

ਅਵੱਲਾ awwallā

ਪਏ ਵੇਖ ਕੇ ਦੋਹਾਂ ਇਕੱਠਿਆਂ ਨੂੰ
pae wekh ke dohā̃ ikaṭṭhiā̃ nū̃

ਟੰਗਾਂ ਲੰਙੇ ਦੀਆਂ ਤੇਜ਼ ਹੋ ਚੱਲੀਆਂ ਨੀ
ṭãgã̄ lãŋe dīã̄ tez ho čallīã̄ nī
ਪਰ੍ਹੇ ਵਿਚ ਕੈਦੋ ਆਣ ਪੱਗ ਮਾਰੇ
páre wič kɛdo āṇ pag māre
ਚਲੋ ਵੇਖ ਲਓ ਗੱਲਾਂ ਅਵੱਲੀਆਂ ਨੀ
čallo wekh lɔ gallã̄ awwallīã̄ nī

**ਅਵਿਗਤ** awigat

ਵਿਸ਼ੇਸ਼ਣ

ਮਨ ਬਾਣੀ ਤੋਂ ਪਰੇ, ਨਾ ਜਾਣੀ ਜਾ ਸਕਣ ਵਾਲੀ ਹਾਲਤ, ਜੋ ਜਾਣਿਆ ਨਾ ਜਾਵੇ

**ਗੁਰਮੁਖ ਸੁਖਫਲ ਪ੍ਰੇਮ ਰਸ ਅਵਿਗਤ ਗਤ ਭਾਈ**

gurmukh sukhfal prem ras awigat gat pāī

ਅਗਮ ਅਗਾਧ ਸਤਿਗੁਰੂ ਨੇ ਉਸ ਅਵਿਗਤ ਪਰਮਾਤਮਾ ਦੀ ਗਤਿ ਪਾਈ। ਵਾਹਿਗੁਰੂ ਕਰਤਾਰ ਅਪਾਰ ਹੈ। ਉਸ ਦਾ ਕੋਈ ਆਦਿ ਅੰਤ ਨਹੀਂ ਪਾ ਸਕਦਾ। ਗੁਰਮੁਖ ਗੁਰ ਸ਼ਬਦਿ ਵਿਚ ਸੁਰਤ ਲਾ ਕੇ, ਪਿਰਮ ਪਿਆਲਾ ਪੀ ਕੇ ਸਤਿ ਦੇ ਧਿਆਨ ਵਿਚ ਉਸ ਅਥਾਹ ਕਰਤਾਰ ਦੀ ਥਾਹ ਪਾਉਂਦਾ ਹੈ।

**ਗੁਰਮੁਖ ਸੁਖਫਲ ਪ੍ਰੇਮ ਰਸ ਅਵਿਗਤ ਗਤ ਭਾਈ॥ ਪਾਰਾਵਾਰ ਅਪਾਰ ਹੈ** ਕੋ ਆਇ ਨ ਜਾਈ॥ **ਆਦਿ ਅੰਤ ਪਰਜੰਤ** ਨਾਹਿ ਪਰਮਾਦ ਵਡਾਈ॥ ਹਾਥ ਨ ਪਾਇ **ਅਥਾਹ** ਥੀਂ **ਅਸਗਾਹ** ਸਮਾਈ॥ ਪਿਰਮ ਪਿਆਲੇ ਬੂੰਦ ਇਕ ਕਿਨ ਕੀਮਤ ਪਾਈ॥ **ਅਗਮਹੁ ਅਗਮ ਅਗਾਧ ਬੋਧ** ਗੁਰੁ ਅਲਖ ਲਖਾਈ ॥੧੨॥

ਵਾਰਾਂ ਭਾਈ ਗੁਰਦਾਸ, ੧੩

**ਅਵਿਗਤ** awigat

**ਪਾਰਾਵਾਰ ਅਪਾਰ ਹੈ** pārāwār apār hɛ

**ਆਦਿ ਅੰਤ ਪਰਜੰਤ** ād ãt parjãt

**ਅਥਾਹ** athā́

**ਅਸਗਾਹ** asgā́

**ਅਗਮਹੁ ਅਗਮ** a'gamó a'gam

**ਅਗਾਧ ਬੋਧ** agā́d bód

**ਅਵਿਗਤ** – ਮਨ ਬਾਣੀ ਤੋਂ ਪਰੇ, ਨਾ ਜਾਣੀ ਜਾ ਸਕਣ ਵਾਲੀ ਹਾਲਤ, ਜੋ ਜਾਣਿਆ ਨਾ ਜਾਵੇ।

**ਪਾਰਾਵਾਰ ਅਪਾਰ ਹੈ** – ਪਰਮਾਤਮਾ ਦੇ ਆਰ ਪਾਰ, ਸਾਰੇ ਫੈਲਾਓ ਦਾ ਕੋਈ ਅੰਤ ਨਹੀਂ, ਇਹ ਅਪਾਰ, ਅੰਤ ਰਹਿਤ ਹੈ, ਜਿੱਥੇ ਕੋਈ ਆ ਜਾ ਨਹੀਂ ਸਕਦਾ।

**ਆਦਿ ਅੰਤ ਪਰਜੰਤ** – ਇਸ ਦਾ ਆਦਿ ਤੇ ਅੰਤ ਨਹੀਂ ਹੈ, ਜਿਸ ਦੀ ਵਡਿਆਈ ਵੀ ਬਹੁਤ ਵੱਡੀ ਹੈ।

**ਅਥਾਹ** – ਜਿਸ ਦੀ ਥਾਹ ਨਾ ਆਵੇ, ਜਿਸ ਪਾਣੀ ਦਾ ਹੇਠਲਾ ਪੱਤਣ ਨ ਲੱਭੇ, ਬੇਅੰਤ, ਜਿਹੜਾ ਜਾਚਿਆ ਨਾ ਜਾਵੇ, ਜੋ

ਸਮਝ ਤੋਂ ਪਰ੍ਹੇ ਹੋਵੇ। ਕੋਈ ਇਸ ਅਥਾਹ ਪਰਮਾਤਮਾ ਦੀ ਥਾਹ ਨਹੀਂ ਪਾ ਸਕਦਾ ਕਿਉਂਕਿ ਇਹ ਅਸਗਾਹ ਆਦਿ ਅੰਤ ਰਹਿਤ ਵਿਚ ਸਮਾਇਆ ਹੋਇਆ ਹੈ।

**ਅਸਗਾਹ** – ਅਥਾਹ, ਜਿਸ ਦੀ ਥਾਹ ਨਾ ਹੋਵੇ, ਆਰ ਤੇ ਪਾਰ, ਆਦਿ ਅੰਤ ਰਹਿਤ।

**ਅਗਮਹੁ ਅਗਮ ਅਗਾਧ ਬੋਧ** – ਮਨ ਬਾਣੀ ਕਰਕੇ ਨਾ ਜਾਣਿਆ ਜਾ ਸਕਣ ਵਾਲਾ ਪਰਮਾਤਮਾ ਅਗਮੋਂ ਵੀ ਅਗਮ ਤੇ ਅਗਾਧ ਬੋਧ ਹੈ ਪਰ ਐਸੇ ਅਲਖ (ਨਾ ਲਖੇ ਜਾਣ ਵਾਲੇ ਪ੍ਰਭੂ) ਵਿਚ ਗੁਰਦੇਵ ਸਮਾਏ ਹੋਏ ਹਨ।

## ਅਵਿਨਾਸੀ awināsī

ਵਿਸ਼ੇਸ਼ਣ
ਨਾਸ਼ ਨਾ ਹੋਣ ਵਾਲਾ

## ਅਵਿਨਾਸੀ ਅਵਿਗਤੁ awināsī awigat

ਅਵਿਨਾਸੀ ਅਵਿਗਤ ਪ੍ਰਭੂ ਸਦਾ ਨਿਰਮਲਾ ਹੈ। ਸੰਤਾਂ ਦੇ ਮੇਲ ਨਾਲ ਸੋਹਾਗ ਹੈ, ਆਵਣ ਜਾਣ ਨਹੀਂ, ਸਰਬ ਸਿਧਿ ਨਵ ਨਿਧਿ ਹੈ, ਕੋਈ ਊਨ ਨਹੀਂ। ਗੁਰ ਸ਼ਬਦਿ, ਗੁਰ ਬਚਨਿ ਵਿਚ ਅਨੰਦ ਹੈ, ਸੋਹਾਗ ਹੈ।

ਆਸਾ ਮਹਲਾ ੫ ॥ **ਥਿਰੁ ਸੰਤਨ ਸੋਹਾਗੁ** ਮਰੈ ਨ ਜਾਵਏ ॥ ਜਾ ਕੈ ਗ੍ਰਿਹਿ ਹਰਿ ਨਾਹੁ ਸੁ ਸਦ ਹੀ ਰਾਵਏ ॥ **ਅਵਿਨਾਸੀ** ਅਵਿਗਤੁ ਸੋ ਪ੍ਰਭੁ ਸਦਾ ਨਵਤਨੁ ਨਿਰਮਲਾ ॥ ਨਹ ਦੂਰਿ ਸਦਾ ਹਦੂਰਿ ਠਾਕੁਰੁ **ਦਹ ਦਿਸ** ਪੂਰਨੁ ਸਦ ਸਦਾ ॥ ਪ੍ਰਾਨਪਤਿ ਗਤਿ ਮਤਿ ਜਾ ਤੇ ਪ੍ਰਿਅ ਪ੍ਰੀਤਿ ਪ੍ਰੀਤਮੁ ਭਾਵਏ ॥ ਨਾਨਕੁ ਵਖਾਣੈ ਗੁਰ **ਬਚਨਿ ਜਾਣੈ ਥਿਰੁ ਸੰਤਨ ਸੋਹਾਗੁ** ਮਰੈ ਨ ਜਾਵਏ ॥੧॥ ਜਾ ਕਉ ਰਾਮ ਭਤਾਰੁ ਤਾ ਕੈ **ਅਨਦੁ** ਘਣਾ ॥ **ਸੁਖਵੰਤੀ** ਸਾ ਨਾਰਿ ਸੋਭਾ ਪੂਰਿ ਬਣਾ ॥ **ਮਾਣੁ ਮਹਤੁ** ਕਲਿਆਣੁ **ਹਰਿ ਜਸੁ** ਸੰਗਿ ਸੁਰਜਨੁ ਸੋ ਪ੍ਰਭੂ ॥ ਸਰਬ ਸਿਧਿ **ਨਵ ਨਿਧਿ** ਤਿਤੁ ਗ੍ਰਿਹਿ ਨਹੀ ਊਨਾ ਸਭੁ ਕਛੂ ॥ ਮਧੁਰ ਬਾਨੀ ਪਿਰਹਿ ਮਾਨੀ ਥਿਰੁ ਸੋਹਾਗੁ ਤਾ ਕਾ ਬਣਾ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ ਜਾ ਕੋ ਰਾਮੁ ਭਤਾਰੁ ਤਾ ਕੈ ਅਨਦੁ ਘਣਾ ॥੨॥

ਅ.ਗ.ਮ.੫, ੪੫੭

ਅਵਿਨਾਸੀ awināsī

ਦਹ ਦਿਸ dɛ́ dis

ਬਚਨਿ ਜਾਣੈ bačan jāṇɛ

ਥਿਰੁ ਸੰਤਨ ਸੋਹਾਗੁ thir sãtan sohāg

ਅਨਦੁ anā̃d

ਸੁਖਵੰਤੀ sukhwãtī

ਮਾਣੁ ਮਹਤੁ māṇ mahat

ਹਰਿ ਜਸੁ har jas

ਨਵ ਨਿਧਿ nav níd

**ਅਵਿਨਾਸੀ** – ਨਾਸ਼ ਨਾ ਹੋਣ ਵਾਲਾ।

**ਦਹ ਦਿਸ** – ਪਰਮਾਤਮਾ ਨਾਸ ਤੋਂ ਰਹਿਤ ਹੈ, ਅਦ੍ਰਿਸ਼ਟ ਹੈ, ਪਵਿਤਰ ਸਰੂਪ ਹੈ, ਸਦਾ ਹਰੇਕ ਦੇ ਅੰਗ ਸੰਗ ਵਸਦਾ ਹੈ, ਦਸੀਂ ਪਾਸੀਂ ਉਹ ਸਦਾ ਹੀ ਵਿਆਪਕ ਹੈ।

**ਬਚਨਿ ਜਾਣੈ** – ਗੁਰੂ ਦੇ ਸ਼ਬਦ ਰਾਹੀਂ, ਗੁਰੂ ਦੇ ਬਚਨਾਂ ਰਾਹੀਂ ਪਰਮਾਤਮਾ ਨਾਲ ਮਨੁਖ ਦੀ ਸਾਂਝ ਪੈਂਦੀ ਹੈ।

**ਥਿਰੁ ਸੰਤਨ ਸੋਹਾਗੁ** – ਪਤੀ ਦੇ ਜਿਉਂਦੇ ਹੋਣ ਦੀ ਹਾਲਤ। ਸੰਤਾਂ ਦਾ ਸੁਹਾਗ ਸਦਾ ਕਾਇਮ ਰਹਿੰਦਾ ਹੈ, ਕਿਉਂਕਿ ਉਹਨਾਂ ਦਾ ਪਤੀ ਨਾ ਮਰਦਾ ਹੈ, ਨਾ ਗ਼ੈਰ-ਹਾਜ਼ਰ ਹੁੰਦਾ ਹੈ, ਜਿਸ ਦੇ ਹਿਰਦੇ ਵਿਚ ਪ੍ਰਭੂ ਵਸ ਜਾਵੇ, ਉਹ ਸਦਾ ਉਸ ਦਾ ਅਨੰਦ ਮਾਣਦਾ ਹੈ।

**ਅਨਦੁ** – ਜਿਸ ਮਨੁਖ ਨੂੰ ਪ੍ਰਭੂ ਮਿਲ ਜਾਂਦਾ ਹੈ, ਉਸਦੇ ਹਿਰਦੇ ਵਿਚ ਬਹੁਤ ਅਨੰਦ ਬਣਿਆ ਰਹਿੰਦਾ ਹੈ।

**ਸੁਖਵੰਤੀ** – ਉਹ ਇਸਤਰੀ ਸੁਖੀ ਹੈ, ਜਿਸ ਨੂੰ ਪ੍ਰਭੂ ਮਿਲ ਜਾਂਦਾ ਹੈ ਉਹ ਸੁਖੀ ਜੀਵਨ ਬਿਤਾਉਂਦੀ ਹੈ ਅਤੇ ਉਸ ਦੀ ਸੋਭਾ ਵਡਿਆਈ ਬਣੀ ਰਹਿੰਦੀ ਹੈ।

**ਮਾਣੁ ਮਹਤੁ** – ਜਿਸ ਨੂੰ ਪਰਮਾਤਮਾ ਦੀ ਸਿਫ਼ਤ ਸਾਲਾਹ ਪ੍ਰਾਪਤ ਹੋਈ ਹੁੰਦੀ ਹੈ ਉਸ ਮਨੁਖ ਨੂੰ ਹਰ ਥਾਂ ਆਦਰ ਮਾਣ ਮਿਲਦਾ ਹੈ, ਵਡਿਆਈ ਮਿਲਦੀ ਹੈ, ਸੁਖ ਮਿਲਦਾ ਹੈ।

**ਹਰਿ ਜਸੁ** – ਉਸੇ ਮਨੁਖ ਨੂੰ ਪਰਮਾਤਮਾ ਵਲੋਂ ਇੱਜਤ ਮਿਲਦੀ ਹੈ, ਕੀਰਤੀ ਮਿਲਦੀ ਹੈ, ਜਿਸਦੇ ਅੰਗ-ਸੰਗ ਪ੍ਰਭੂ ਆਪ ਹੁੰਦਾ ਹੈ।

**ਨਵ ਨਿਧਿ** – ਜਿਸ ਜੀਵ ਇਸਤਰੀ ਦੇ ਅੰਗ ਸੰਗ ਪ੍ਰਭੂ ਆਪ ਹੁੰਦਾ ਹੈ ਉਸ ਦੇ ਹਿਰਦੇ ਰੂਪੀ ਘਰ ਵਿਚ ਸਾਰੀਆਂ ਕਰਾਮਾਤੀ ਤਾਕਤਾਂ, ਹਰ ਤਰ੍ਹਾਂ ਦੀ ਖ਼ੁਸ਼ੀ ਅਤੇ ਵੱਖ ਵੱਖ ਤਰ੍ਹਾਂ ਦੇ ਸੁਖਾਂ ਦਾ ਸਾਮਾਨ ਜੋ ਨੌਂ ਗਿਣੇ ਗਏ ਹਨ – ਪਦਮ (ਸੋਨਾ ਚਾਂਦੀ), ਮਹਾਂਪਦਮ (ਹੀਰੇ ਜਵਾਹਰਾਤ), ਸੰਖ (ਸੋਹਣੇ ਸੋਹਣੇ ਖਾਣੇ ਤੇ ਕੱਪੜੇ), ਮਕਰ (ਸ਼ਸਤਰ ਵਿੱਦਿਆ ਦੀ ਪ੍ਰਾਪਤੀ ਤੇ ਰਾਜ ਦਰਬਾਰ ਵਿਚ ਮਾਣ), ਕੱਛਪ (ਕਪੜੇ ਦਾਣੇ ਦੀ ਸੌਦਾਗਰੀ), ਕੁੰਦ (ਸੋਨੇ ਦੀ ਸੌਦਾਗਰੀ), ਨੀਲ (ਮੋਤੀ ਮੂੰਗੇ ਦੀ ਸੌਦਾਗਰੀ), ਮੁਕੰਦ (ਰਾਗ ਵਿਚ ਕੋਮਲ ਹੁਨਰਾਂ ਦੀ ਪ੍ਰਾਪਤੀ), ਵਰਚ ਜਾਂ ਖਰਬ ਹੁੰਦਾ ਹੈ। ਉੱਥੇ ਸਭ ਕੁਝ ਹੁੰਦਾ ਹੈ, ਕਿਸੇ ਚੀਜ਼ ਦੀ ਕਮੀ ਨਹੀਂ ਹੁੰਦੀ।

**ਅੜਦ ਬਜਾਰ** ard bazār

**ਨਾਂਵ ਪੁਲਿੰਗ**

**ਉੜਦ-ਬਜਾਰ, ਛਾਉਣੀ ਦਾ ਬਜ਼ਾਰ, ਸਦਰ ਬਜਾਰ; ਅੜਦ ਬਜ਼ਾਰ ਦਾ ਭਾਵ ਸਾਰੇ ਬਜਾਰ ਜਾਂ ਸਾਰੇ ਲੋਕ**

**ਸਦ ਲਊਂ ਅੜਦ ਬਜਾਰ**

sad laū̃ ard bazār

ਬੱਚੇ ਦੇ ਜਨਮ ਸਮੇਂ ਲਾਗੀਆਂ ਲਈ ਵਧਾਈ ਨਿਸਚਿਤ ਹੁੰਦੀ ਹੈ ਪਰ ਦਾਈ ਠੋਕ ਵਜਾ ਕੇ ਰੁਪਏ ਦੇ ਨਾਲ ਹੋਰ ਲਾਗ ਵੀ ਲੈ ਜਾਂਦੀ ਹੈ। ਜਿਸ ਘਰ ਮੁੰਡਾ ਹੋਇਆ ਹੋਵੇ ਇਹ ਲਾਗ ਉਹ ਅੜੀ ਨਾਲ ਲੈਂਦੀ ਹੈ। ਜੋ ਲੋਕ ਕੰਜੂਸੀ ਕਰਦੇ ਹਨ ਉਹਨਾਂ ਨੂੰ ਭਰੇ ਬਜ਼ਾਰ ਖੁਆਰ ਕਰਦੀ ਹੈ।

ਪੰਜ ਰੁਪਈਏ ਰੋਕ,
ਨਗਾਰੇ ਦੀ ਚੋਟ,
**ਦਾਈ ਮਾਈ ਵਿਦਿਆ ਹੋਵੇ।**
ਸਦ ਲਊਂ ਅੜਦ ਬਜਾਰ,
**ਕਰੂੰਗੀ ਖੁਆਰ,**
**ਲਹਿਣਾ ਆਪਣਾ ਲੈ ਕੇ**
**ਜਾਣਾ।**

ਬੋਲ ਪੰਜਾਬਣ ਦੇ, I, ੨੦

ਅੜਦ ਬਜਾਰ aṛd bazār

ਸਦ ਲਊਂ ਅੜਦ ਬਜ਼ਾਰ
sad laũ aṛd bazār

ਦਾਈ ਮਾਈ ਵਿਦਿਆ ਹੋਵੇ
dāī māī widiā howe

ਕਰੂੰਗੀ ਖੁਆਰ karũgi khuār

ਲਹਿਣਾ ਆਪਣਾ ਲੈ ਕੇ ਜਾਣਾ
lɛṇa āpṇā lɛ ke jāṇā

**ਅੜੀ** aṛī
ਨਾਂਵ ਇਸਤਰੀਲਿੰਗ
ਜ਼ਿੱਦ, ਬਹਿਸ; ਕਸ਼ਟ

**ਤੂੰ ਕਰੇਨਾ ਐ ਅੜੀਆਂ**
tũ krenā ɛ̃ aṛīā̃ we

ਪਤਨੀ ਪਤੀ ਨਾਲ ਗਿਲਾ ਕਰਦੀ ਹੈ ਕਿ ਉਹ ਅੜੀਆਂ ਕਿਉਂ ਕਰਦਾ ਹੈ। ਲੜਦਿਆਂ ਪਤਨੀ ਦੀ ਗੁੱਤ ਫੜ ਲੈਦਾ ਹੈ ਅਤੇ ਪਤਨੀ ਵੀ ਗੁੱਸੇ ਵਿਚ ਉਸ ਦੀ ਦਾੜ੍ਹੀ ਨੂੰ ਹੱਥ ਪਾ ਲੈਂਦੀ ਹੈ। ਝਗੜਾ ਇਥੋਂ ਤੱਕ ਵੱਧ ਜਾਂਦਾ ਹੈ ਕਿ ਪਤਨੀ ਸਾਥ ਛੱਡਣ ਦੀ ਗੱਲ ਕਹਿੰਦੀ ਹੈ ਕਿ ਜੇ ਰੱਖਣੀ ਤਾਂ ਰੱਖ, ਨਹੀਂ ਛੱਡ ਦੇ ਮੈਂ ਤੇਰੇ ਝਗੜੇ ਤੋਂ ਤੰਗ ਹਾਂ। ਇਕ ਮੈਂ ਹੀ ਹਾਂ ਜੋ ਤੇਰੇ ਨਾਲ ਕੱਟ ਰਹੀ ਹਾਂ। ਹੋਰ ਕੋਈ ਹੁੰਦੀ ਤਾਂ ਤੈਨੂੰ ਕਦੇ ਦੀ ਛੱਡ ਜਾਂਦੀ। ਇਸ ਲਈ ਤੂੰ ਬਹੁਤੀਆਂ ਅੜੀਆਂ ਨਾ ਕਰ।

ਅੰਮ੍ਰਿਤਸਰੇ ਦੀਆਂ ਵੜੀਆਂ,
ਵੇ ਮੈਂ ਖਾਂਦੀ ਨਾ,
**ਤੂੰ ਕਰੇਨਾ ਐ ਅੜੀਆਂ**
ਵੇ ਮੈਂ ਸਹਿੰਦੀ ਨਾ,
ਛਟਾ-ਛਟੱਕ **ਮੇਰੀ ਗੁੱਤ ਤੇਰੇ ਹੱਥ,**
**ਤੇਰੀ ਦਾੜ੍ਹੀ ਮੇਰੇ ਹੱਥ,**
ਵੇ ਜੇ **ਰੱਖਣਾ ਤਾਂ ਰੱਖ,**
ਵੇ ਜੇ **ਛਡਣਾ ਤਾਂ ਛੱਡ।**
**ਮਹੀਓਂ ਤੇਰੇ ਨਾਲ ਕੱਟੀ,**
**ਵੇ ਹੋਰ ਕੋਈ ਕਟਦੀ ਨਾ,**
ਮਹੀਓ ਤੇਰੇ ਘਰ ਵੱਸੀਆਂ,
ਵੇ ਹੋਰ ਕੋਈ ਵਸੇ ਵੀ ਨਾ।

ਬੋਲ ਪੰਜਾਬਣ ਦੇ, II, ੨੮੦

**ਅੜੀ** aṛī

**ਤੂੰ ਕਰੇਨਾ ਐ ਅੜੀਆਂ** tũ krenā ɛ aṛīā̃

**ਮੇਰੀ ਗੁੱਤ ਤੇਰੇ ਹੱਥ**
merī gut tere hath

**ਤੇਰੀ ਦਾੜੀ ਮੇਰੇ ਹੱਥ**
terī dā́ṛī mere hath

**ਰਖਣਾ ਤਾਂ ਰੱਖ** rakhṇā tā̃ rakh

**ਛੱਡਣਾ ਤਾਂ ਛੱਡ** čhaḍṇā tā̃ čhaḍ

**ਮਹੀਓਂ ਤੇਰੇ ਘਰ ਵੱਸੀਆਂ ਵੇ**
mahīõ tere kàr wassīā̃ we

**ਹੋਰ ਕੋਈ ਕਟਦੀ ਨਾ** hor koī kaṭdī nā

**ਆਉਣਾ** ɔṇā
ਕਿਰਿਆ
ਆ ਗਏ, ਪਹੁੰਚ ਗਏ

**ਇਕਤੁ ਟਾਂਡੈ ਆਇ ਨਿਕਲੈ ਵਣਜਾਰਿਆ ਕੇ**
ikat ṭā̃ḍɛ āe niklɛ waṇjāriā ke

ਉਦਾਸੀ ਕਰਦਿਆਂ ਗੁਰੂ ਨਾਨਕ ਅਤੇ ਮਰਦਾਨਾ ਵਣਜਾਰਿਆਂ ਵਲ ਆ ਗਏ। ਨਾਇਕ ਦੇ ਘਰ ਅੱਗੇ ਪਹੁੰਚੇ। ਉਸ ਦੇ ਘਰ ਪੁਤਰ ਨੇ ਜਨਮ ਲਿਆ ਸੀ। ਲੋਕ ਮੁਬਾਰਕਾਂ ਦੇਣ ਆ ਰਹੇ ਸੀ। ਕੋਈ ਅਲਤਾ (ਲਾਲ ਰੰਗ) ਪਾਏ, ਕੋਈ ਅਸੀਸਾਂ ਦੇਵੇ, ਮਰਦਾਨਾ ਬੈਠਾ ਇਹ ਤਮਾਸ਼ਾ ਦੇਖਦਾ ਰਿਹਾ। ਜਦੋਂ ਲੌਢਾ ਵੇਲਾ ਹੋਇਆ ਉਹ ਚਲਾ ਗਿਆ। ਮਰਦਾਨੇ ਨੂੰ ਭੁਖ ਲੱਗੀ। ਉਹ ਬਾਬੇ ਨਾਨਕ ਨੂੰ ਕਹਿਣ ਲੱਗਾ, ਪਾਤਸ਼ਾਹ ਇਹਨਾਂ ਨੇ ਤਾਂ ਸਾਡੀ ਕੋਈ ਸਾਰ ਨਹੀਂ ਲਈ। ਕਹੋ ਤਾਂ ਮੈਂ ਇਹਨਾਂ ਦੇ ਘਰ ਜਾਵਾਂ। ਇਹ ਮੰਗਤਿਆਂ ਨੂੰ ਵਧਾਈ ਦਾ ਲਾਗ ਦਿੰਦਾ ਹੈ, ਮੈਂ ਵੀ ਕੁਝ ਲੈ ਆਵਾਂ। ਪਰ ਬਾਬਾ ਨਾਨਕ ਸਿਰਫ ਹੱਸਦਾ ਹੀ ਰਿਹਾ। ਟਾਂਡਾ ਦਾ ਅਰਥ ਵਪਾਰੀ ਦਾ ਸਮਾਨ ਲੱਦਿਆ ਬਲਦ ਵੀ ਹੈ।

**ਇਕਤੁ ਟਾਂਡੈ ਆਇ ਨਿਕਲੈ ਵਣਜਾਰਿਆ ਕੇ**, ਤਬਿ **ਨਾਇਕ ਕੇ ਬਾਰਿ ਆਇ ਬੈਠੇ**। ਉਸ ਦੇ ਘਰਿ ਪੁਤ੍ਰ ਹੋਆ ਥਾ, ਅਤੈ **ਲੋਕ ਬਹੁਤੁ ਮੁਬਾਰਖੀ ਦੇਵਣਿ ਆਵਨਿ**, ਕੋਈ ਆਇ **ਅਲਤਾ ਪਾਵੈ**; ਕੋਈ ਲਖ ਅਸੀਸਾਂ ਦੇਵੈ। ਤਬ ਮਰਦਾਨਾ ਬੈਠਾ ਤਮਾਸਾ ਦੇਖੈ। **ਜਾ ਲਹੁੜਾ ਦਿਨੁ ਹੋਇਆ**, ਤਾ **ਓਹਿ ਉਠਿ ਗਇਆ ਘਰਿ**, ਖਬਰ ਲੀਤੀਆ ਨਹੀ। ਤਬ ਮਰਦਾਨੇ ਨੂੰ **ਭੁਖ ਲੱਗੀ ਖਰੀ ਬਹੁਤੁ**, ਆਖਿਓਸੁ : 'ਜੀਵੈ ਪਾਤਸ਼ਾਹ ! ਇਸ ਤਾਂ **ਅਸਾਡੀ ਖਬਰ ਕਿਛੁ ਨ ਲਈ**, ਏਸ ਦੇ ਘਰਿ ਅਜੁ ਪੁਤ੍ਰ ਹੋਆ ਹੈ **ਆਪਣੀ ਹੂਇ ਹਵਾਇ ਨਾਲਿ ਉਠਿ ਗਇਆ**। ਪਰੁ ਜੀ ! ਜੇ ਮੈੱ ਹੁਕਮੁ ਹੋਵੈ ਤਾਂ ਇਸ ਦੇ ਘਰਿ ਜਾਵਾ। ਇਹ ਪੁਤ੍ਰ ਦੀ ਵਧਾਈ ਮੰਗਤਿਆਂ ਲੋਕਾਂ ਨੂੰ ਦੇਂਦਾ ਹੈ, ਕੁਛ ਮੈਂ ਭੀ ਲੈ ਆਵਾਂ।'

ਪੁਰਾਤਨ ਜਨਮ ਸਾਖੀ, ੬੦

ਆਉਣਾ ɔṇā

ਇਕਤੁ ਟਾਂਡੈ ਆਇ ਨਿਕਲੈ ਵਣਜਾਰਿਆ ਕੇ
ikat ṭā̃ḍɛ āe niklɛ waṇjāriā ke

ਨਾਇਕ ਕੇ ਬਾਰਿ ਆਇ ਬੈਠੇ
nāik ke bār āe bɛṭhe

ਲੋਕ ਬਹੁਤੁ ਮੁਬਾਰਖੀ ਦੇਵਣਿ ਆਵਨਿ
lok bɔ́t mubārkhī dewaṇ āwan

ਅਲਤਾ ਪਾਵੈ altā pāwɛ

ਜਾ ਲਹੁੜਾ ਦਿਨੁ ਹੋਇਆ
jā lɔ́ṛā din hoiā

ਓਹਿ ਉਠਿ ਗਇਆ ਘਰਿ
ó uṭh gɛā kàr

ਭੁਖ ਲੱਗੀ ਖਰੀ ਬਹੁਤੁ
pùkh laggī kharī bɔ́t

ਅਸਾਡੀ ਖਬਰ ਕਿਛੁ ਨ ਲਈ
asāḍī khabar kič na laī

ਆਪਣੀ ਹੂਇ ਹਵਾਇ ਨਾਲਿ ਉਠਿ ਗਇਆ
āpṇī hūe hwāe nāl uṭh gɛā

**ਆਇਆ** āiā
ਵਿਸ਼ੇਸ਼ਣ
ਪਹੁੰਚਿਆ, ਪੈਦਾ ਹੋਇਆ, ਟਕਰਿਆ

**ਆਇਆ ਕਿਧਰੋਂ ਇਹ ਬਾਦਸ਼ਾਹ ਮੈਨੂੰ**
āiā kídrõ é bādšā́ mɛnū̃

ਰਾਂਝੇ ਦੇ ਹੀਰ ਦੇ ਪਲੰਘ ਉਤੇ ਸੌਂ ਜਾਣ ਦੀ ਖਬਰ ਤੋਂ ਖ਼ਫ਼ਾ ਹੋਈ ਹੀਰ ਉਸ ਨਾਲ ਟਾਕਰਾ ਲੈਣ ਭਾਵ ਉਸਨੂੰ ਭਜਾਉਣ ਦੇ ਇਰਾਦੇ ਨਾਲ ਬੋਲਦੀ ਹੈ। ਰਾਂਝਾ ਉਸ ਲਈ ਕੋਈ ਬਾਦਸ਼ਾਹ ਨਹੀਂ ਹੈ ਅਤੇ ਨਾ ਹੀ ਉਹ ਕੋਈ ਸ਼ੇਰ/ਹਾਥੀ ਹੈ ਜੋ ਉਸਨੂੰ ਢਾਹ ਲਵੇਗਾ। ਇਥੇ ਮੇਰੇ ਬਾਬਲ ਚੂਚਕ ਦਾ ਰਾਜ ਹੈ ਅਤੇ ਮੈਂ ਭਰਪੂਰ ਜਵਾਨ ਹਾਂ ਕੋਈ ਮਾੜੀ ਧੀੜ੍ਹੀ ਨਹੀਂ।

**ਜਵਾਨੀ ਮੋਕਲੀ, ਰਾਜ ਹੈ ਚੂਚਕੇ ਦਾ ,**
**ਆਵੇ ਕਿਸੇ ਦੀ ਕੀ ਪਰਵਾਹ ਮੈਨੂੰ।**
**ਮੈਂ ਤਾਂ ਧੂ ਕੇ ਪਲੰਘ ਤੋਂ ਚਾਇ ਸੁੱਟਾਂ,**
**ਆਇਆ ਕਿਧਰੋਂ ਇਹ ਬਾਦਸ਼ਾਹ ਮੈਨੂੰ।**
ਨਹੀਂ ਪਲੰਘ ਤੇ ਏਸ ਨੂੰ ਟਿਕਣ ਦੇਣਾ,
ਲਾਇ ਰਹੇਗਾ ਲੱਖ ਜੇ ਵਾਹ ਮੈਨੂੰ।
ਨਾਢੂ ਸ਼ਾਹ ਦਾ ਪੁੱਤ ਕਿ ਸ਼ੇਰ ਹਾਥੀ,
ਪਾਸ ਢੁੱਕਿਆਂ ਲਏਗਾ ਢਾਹ ਮੈਨੂੰ।
**ਇਕੇ ਬੋਲਦਾ ਪੀਰ ਬਗਦਾਦ ਗੁਗਾ,**
**ਮੇਲੇ ਆਣ ਬੈਠਾ ਵਾਰਿਸਸ਼ਾਹ ਮੈਨੂੰ।**

ਹੀਰ ਵਾਰਿਸ, ੫੦

ਆਇਆ āiā

ਜਵਾਨੀ ਮੋਕਲੀ, ਰਾਜ ਹੈ ਚੂਚਕੇ ਦਾ
jwānī moklī rāj hɛ čūčke dā
ਆਵੋ ਕਿਸੇ ਦੀ ਕੀ ਪਰਵਾਹ ਮੈਨੂੰ
āwo kise dī kī parwá mɛnũ
ਮੈਂ ਤਾਂ ਧ੍ਰੂ ਕੇ ਪਲੰਘ ਤੋਂ ਚਾਇ ਸੁੱਟਾਂ
mɛ̃ tā̃ tū̀ ke pálā̃g tõ čāe suṭṭā̃
ਆਇਆ ਕਿਧਰੋਂ ਇਹ ਬਾਦਸ਼ਾਹ ਮੈਨੂੰ
āiā kídrõ é bādšá mɛnũ
ਇਕੇ ਬੋਲਦਾ ਪੀਰ ਬਗਦਾਦ ਗੁਗਾ
ike boldā pīr bagdād guggā
ਮੇਲੇ ਆਣ ਬੈਠਾ ਵਾਰਿਸਸ਼ਾਹ ਮੈਨੂੰ
mele āṇ bɛṭhā wāris šá mɛnũ

**ਆਈ ਆਗਿਆ** āī āgiā
ਨਾਂਵ ਇਸਤਰੀਲਿੰਗ
ਹੁਕਮ ਹੋਇਆ

**ਜਾਂ ਆਈ ਆਗਿਆ ਪ੍ਰਭੂ ਬੁਲਾਇਆ**
jā̃ āī āgiā prábū bulāiā

ਰਬ ਦੀ ਆਗਿਆ ਨਾਲ, ਉਸ ਦੇ ਬਲਾਉਣ ਨਾਲ ਨਿਮਾਣਾ ਹੋ ਕੇ ਚਲ ਪੈਣਾ ਹੀ ਮੁਨਾਸਿਬ ਹੈ। ਸਾਹਿਬ ਦੀ ਦਰਗਾਹ ਵਿਚ ਲੇਖਾ ਜੋਖਾ ਹੋਣਾ ਹੈ ਇਸ ਲਈ ਜੀਵ ਲਈ ਨੇਕ ਕਮਾਈ ਕਰਨੀ ਜ਼ਰੂਰੀ ਹੈ। ਜਦੋਂ ਦੁਨੀਆਂ ਨੂੰ ਛਡ ਹੀ ਜਾਣਾ ਹੈ ਤਾਂ ਮਰਨ ਤੋਂ ਪਹਿਲਾਂ ਹੀ ਮਰਜੀਵੜੇ ਹੋ ਜਾਣਾ ਚਾਹੀਦਾ ਹੈ ਕਿਉਂਕਿ ਆਖਰ ਮਿੱਟੀ ਵਿਚ ਰਲ ਜਾਣਾ ਹੈ ਭਾਵ ਫਨਾਹ ਹੋ ਜਾਣਾ ਹੈ। ਇਸ ਲਈ ਗੁਮਾਨ, ਹੰਕਾਰ ਛਡ ਦੇਣਾ ਚਾਹੀਦਾ ਹੈ ਅਤੇ ਰਬ ਦੇ ਹੁਕਮ ਵਿਚ ਰਹਿਣਾ ਚਾਹੀਦਾ ਹੈ। ਮੌਤ ਅਤੇ ਜਿੰਦਗੀ ਦੇ ਦੀਦ ਵਿਚ ਮਰਨ ਤੋਂ ਅੱਗੇ ਮਰਨਾ ਦਾ ਸਕੰਲਪ ਬਹੁਤ ਮਹੱਤਵਪੂਰਨ ਹੈ। ਇਸ ਦਾ ਭਾਵ ਜਿੰਦਗੀ ਜਿਉਂਦੇ ਹੋਏ ਵੀ ਇਸ ਤੋਂ ਬੇਲਾਗ ਰਹਿਣਾ ਹੈ।

**ਜਾਂ ਆਈ ਆਗਿਆ**
**ਪ੍ਰਭੂ ਬੁਲਾਇਆ,**
**ਹੋਏ ਨਿਮਾਣਾਂ ਤੂੰ ਚੱਲ ਵੋਏ।**
**ਆਗੈ ਸਾਹਿਬ ਲੇਖਾ ਮਾਂਗੈ,**
**ਤਾਂ ਤੂੰ ਵੀ ਕੁਝ ਕਰ ਵੋਏ।**
ਕਹੈ ਹੁਸੈਨ ਫਕੀਰ ਰਬਾਣਾ,
**ਦੁਨੀਆਂ ਛੋਡ ਜ਼ਰੂਰਤ ਜਾਣਾ,**
**ਮਰਣ ਤੋਂ ਅੱਗੇ ਮਰ ਵੇ।**
**ਕਿਉਂ ਗੁਮਾਨ ਜਿੰਦੂ ਨੀ,**
**ਆਖਰ ਮਾਟੀ ਸਿਉਂ ਰਲ**
**ਜਾਣਾ।**

ਸ਼ਾਹ ਹੁਸੈਨ, ੯੬

ਆਈ ਆਗਿਆ āī āgiā

ਜਾਂ ਆਈ ਆਗਿਆ ਪ੍ਰਭੂ ਬੁਲਾਇਆ ਹੋਏ
jā̃ āī āgiā prábū bulāiā hoe
ਨਿਮਾਣਾ ਤੂੰ ਚਲ ਵੋਏ
nimāṇā tū̃ čal woe
ਆਗੇ ਸਾਹਿਬ ਲੇਖਾ ਮਾਂਗੈ ਤਾਂ ਤੂੰ ਵੀ ਕੁਝ ਕਰ ਵੋਏ
āge sāhib lekhā mā̃gɛ tā̃ tū̃ wī kúj kar woe

**ਦੁਨੀਆਂ ਛੋਡ ਜ਼ਰੂਰਤ ਜਾਣਾ ਮਰਣ ਤੋਂ ਅੱਗੇ ਮਰ ਵੇ**
dunīā̃ čhoḍ zrūrat jāṇā marṇ tõ agge mar we

**ਕਿਉਂ ਗੁਮਾਨ ਜਿੰਦੂ ਨੀ ਆਖਰ ਮਾਟੀ ਸਿਉਂ ਰਲ ਜਾਣਾ**
kiõ gumān jĩdū nī ākhar māṭī siõ raḷ jāṇā

## ਆਈ ਬਿਨਾ ā̄ī binā

ਕਿਰਿਆ ਵਿਸ਼ੇਸ਼ਣ
ਰਬ ਦੀ ਮਰਜ਼ੀ ਤੋਂ ਬਗੈਰ, ਪਰਮਾਤਮਾ ਦੇ ਹੁਕਮ ਦੇ ਉਲਟ

## ਆਈ ਬਿਨਾ ਮਰਣਿ ਨਾਹੀ ਦੇਂਦਾ

āī binā marṇ nāhī dẽdā

ਮਰਦਾਨੇ ਨੂੰ ਬੇਅੰਤ ਭੁਖ ਲੱਗੀ ਤੇ ਉਹ ਮਰਨ ਹਥਾ ਹੋ ਗਿਆ। ਗੁਰੂ ਬਾਬੇ ਨੇ ਮਰਦਾਨੇ ਨੂੰ ਕਿਸੇ ਬਸਤੀ ਵਿਚ ਜਾਣ ਲਈ ਕਿਹਾ ਤਾਂ ਮਰਦਾਨੇ ਨੇ ਕਿਹਾ ਕਿ ਮੈਂ ਹੁਣ ਕਿਤੇ ਨਹੀਂ ਜਾ ਸਕਦਾ, ਬਸ ਮੈਂ ਤੇ ਹੁਣ ਮਰਾਂਗਾ ਹੀ ਤਾਂ ਫਿਰ ਬਾਬੇ ਨੇ ਕਿਹਾ, ਮਰਦਾਨਿਆਂ! ਮੈਂ ਤੈਨੂੰ ਤੇਰੀ ਆਈ ਬਿਨਾ ਮਰਨ ਨਹੀਂ ਦਿੰਦਾ। ਤੂੰ ਉਸ ਪਾਸੇ ਵਲ ਹੋ। ਮਰਦਾਨੇ ਨੇ ਕਿਹਾ ਮੈਂ ਉਸ ਪਾਸੇ ਵਲ ਕਿਉਂ ਹੋਵਾਂ, ਮੈਂ ਮਰ ਰਿਹਾ ਹਾਂ। ਜੀਵਨ ਦੀ ਹੁਣ ਕੋਈ ਗੱਲ ਨਹੀਂ ਜਾਪਦੀ। ਬਾਬਾ ਮੈਨੂੰ ਦੁੱਖ ਨਾ ਦੇਹ। ਬਾਬੇ ਨੇ ਕਿਹਾ, ਮਰਦਾਨਿਆਂ ਤੂੰ ਇਸ ਰੁੱਖ ਦੇ ਫਲ ਜਿੰਨੇ ਵੀ ਖਾ ਸਕਦਾ ਹੈਂ, ਰੱਜ ਕੇ ਖਾ। ਪਰ ਪੱਲੇ ਨਾ ਬੰਨ੍ਹੀਂ। ਮਰਦਾਨੇ ਨੇ ਕਿਹਾ, ਜੀ ਭਲਾ ਹੋਵੇ।

ਤਬ ਬਾਬੇ ਆਖਿਆ, 'ਮਰਦਾਨਿਆ ! ਚਲ ਪਿਛੇ ਕਿਸੇ ਬਸਦੀ ਜਾਹ'। 'ਅਜੀ ਮੈਂ ਵਸਦੀ ਭੀ ਨਹੀਂ ਜਾਇ ਸਕਦਾ, ਮੇਰਾ ਭੁਖ ਨਾਲਿ ਅਟੁ ਮਿਲਿ ਗਾਇਆ ਹੈ, ਹਉਂ ਮਰਦਾ ਹਾਂ'।
ਤਬਿ ਬਾਬੇ ਆਖਿਆ: 'ਮਰਦਾਨਿਆਂ ! ਹਉਂ ਤੈਨੂੰ **ਆਈ ਬਿਨਾ ਮਰਣਿ ਨਾਹੀ ਦੇਂਦਾ**, **ਉਸੀਆਰੁ ਹੋਹੁ**। ਤਬਿ ਮਰਦਾਨੇ ਆਖਿਓਸੁ: 'ਜੀ ਹਉ ਕਿਉਂ ਕਰਿ ਉਸੀਆਰੁ ਹੋਵਾਂ ? ਹਉ ਮਰਦਾ ਹਾਂ, **ਜੀਵਣੈ ਦੀ ਗਲਿ ਰਹੀ**।' ਤਬ ਮਰਦਾਨੇ ਆਖਿਆ: 'ਜੀ ਮੈ ਦੁਖ ਨ ਦੇਇ। ਤਾਂ ਬਾਬੇ ਆਖਿਆ: 'ਮਰਦਾਨਿਆਂ ! ਇਸ ਰੁਖੁ ਦੇ ਫਲ ਖਾਹਿ, ਪਰੁ **ਰਜਿ ਕੈ ਖਾਹਿ**, ਜਿਤਨੇ ਖਾਇ ਸਕਦਾ ਹੈਂ, ਪਰ **ਹੋਰੁ ਪਲੈ ਬੰਨਿ ਨਾਹੀਂ**'। ਤਬਿ ਮਰਦਾਨੇ ਆਖਿਆ: 'ਜੀ ਭਲਾ ਹੋਵੇ'।

ਪੁਰਾਤਨ ਜਨਮ ਸਾਖੀ, ੯੧-੯੨

ਆਈ ਬਿਨਾ āī binā

ਆਈ ਬਿਨਾ ਮਰਣਿ ਨਾਹੀ ਦੇਂਦਾ
āī binā marṇ nāhī dẽdā

ਉਸੀਆਰੁ ਹੋਹੁ usīār ho

ਜੀਵਣੈ ਦੀ ਗਲਿ ਰਹੀ
jīwṇɛ dī gal rahī

ਰਜਿ ਕੈ ਖਾਹਿ raj kɛ khā́

ਹੋਰੁ ਪਲੈ ਬੰਨਿ ਨਾਹੀਂ
hor pallɛ bãn nāhī̃

**ਆਸ** ās
ਨਾਂਵ ਇਸਤਰੀਲਿੰਗ
ਉਮੀਦ, ਤਾਂਘ

### ਆਸ ਡੋਰ ਸੀ ਨਾਲ ਤਦ ਪਲਮਾਇਆ
ās ḍor sī nāl tad palmāiā

ਇਨਸਾਨ ਜਦੋਂ ਅਰਸ਼ਾਂ ਤੋਂ ਹੇਠਾਂ ਧਰਤੀ ਤੇ ਆਇਆ ਭਾਵ ਮਨੁਖ ਆਪਣੇ ਜਨਮ ਤੋਂ ਹੀ ਆਸ ਦੀ ਡੋਰੀ ਨਾਲ ਬੰਨਿਆਂ ਹੈ। ਪਲਮਾਉਣਾ ਦਾ ਭਾਵ ਲਮਕਾਉਣਾ ਹੈ। ਆਸ ਉਮੀਦ ਮਨੁਖ ਦਾ ਦਿਲ ਬੰਨੀ ਰਖਦੀ ਹੈ ਭਾਵ ਉਸਦਾ ਹੌਸਲਾ ਬਣਾਈ ਰਖਦੀ ਹੈ। ਜੇ ਆਸ ਨਾ ਹੋਵੇ ਤਾਂ ਮਨ ਟੁਟ ਜਾਂਦਾ ਹੈ ਭਾਵੇਂ ਕੋਈ ਮਨੁਖ ਕਿਨ੍ਹਾ ਵੀ ਰਾਠ, ਬਹਾਦਰ ਜਾਂ ਅਜਿੱਤ ਸੂਰਮਾ ਹੋਵੇ। ਜਿਨ੍ਹਾਂ ਚਿਰ ਇਹ ਆਸ ਹੁੰਦੀ ਹੈ ਉਨਾ ਚਿਰ ਹੀ ਇਹ ਇਨਸਾਨ ਆਪਣੇ ਆਪ ਵਿਚ ਕਾਇਮ ਰਹਿੰਦਾ ਹੈ।

ਕਿਸਮਤ ਨੇ ਇਨਸਾਨ ਅਰਸ਼ਾਂ ਉੱਪਰੋਂ
ਪਲਮਾਇਆ ਜਦ ਹੇਠ ਧਰਤੀ ਉੱਪਰੇ
**'ਆਸ' ਡੋਰ ਸੀ ਨਾਲ ਤਦ**
**ਪਲਮਾਇਆ**
ਸਿਰਾ ਡੋਰ ਦਾ ਏਸ ਧਰਤੀ ਪੁੱਜਕੇ
ਛਡਿਆ ਨਾ ਇਨਸਾਨ ਨੇ ਸੀ ਹੱਥ ਤੋਂ
ਨੱਪ ਲਿਆ ਤੇ ਨਾਲ ਅਪਣੇ ਰੱਖਿਆ।
ਤਦ ਤੋਂ ਹੈਵੇ ਨਾਲ ਇਹ ਇਨਸਾਨ ਦੇ ;
ਬਨ ਗਈ ਦਿਲ ਦਾ 'ਆਸ' ਇਸਦੇ
ਆਸਰਾ।
ਇਹ ਰਖਦੀ ਹੈ ਬੰਨ੍ਹ ਦਿਲ ਇਨਸਾਨ
ਦਾ,
ਏਸ ਬਿਨਾ ਦਿਲ ਟੁੱਟ ਖਿੰਡ ਪੁੰਡ
ਜਾਂਵਦਾ।
ਚਾਹੇ ਹੋਵੇ ਰਾਠ, ਸੂਰ ਅਜਿੱਤ ਹੋ,
**ਜਦ ਟੁਟ ਜਾਵੇ ਆਸ ਨਿਰਬਲ**
**ਹੋਂਵਦਾ।**
ਜਦ ਇਹ ਹੋਵੇ ਨਾਲ ਤਦ ਹੀ ਹੋਂਵਦਾ
ਅਪਣੇ ਆਪੇ ਵਿੱਚ ਇਹ ਇਨਸਾਨੜਾ।

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ,
੧੯੦-੧੯੧

ਆਸ ās

'ਆਸ' ਡੋਰ ਸੀ ਨਾਲ ਤਦ
ਪਲਮਾਇਆ
ās ḍor sī nāl tad palmāiā

ਜਦ ਟੁਟ ਜਾਵੇ ਆਸ ਨਿਰਬਲ ਹੋਂਵਦਾ
jad ṭuṭ jāwe ās nirbal hõwdā

### ਅਲਫ਼ ਆਸ ਰੱਖੀ ਤੇਰੇ ਫ਼ਜ਼ਲ ਉਤੇ
alf ās rakkhī tere fazal utte

ਇਹਨਾਂ ਕਾਵਿ-ਸਤਰਾਂ ਵਿਚ ਕਵੀ ਰੱਬ ਅੱਗੇ ਆਪਣੀ ਅਰਜ਼ੋਈ ਬਿਆਨ ਕਰਦਿਆਂ ਲਿਖਦਾ ਹੈ ਕਿ ਹੇ ਰੱਬ! ਮੈਂ ਤਾਂ ਆਪਣੀ ਜ਼ਿੰਦਗੀ ਗੁਨਾਹਾਂ ਵਿਚ ਹੀ ਗੁਜ਼ਾਰੀ ਹੈ, ਤੂੰ ਮੇਰੇ ਹਾਲ ਉਤੇ ਮਿਹਰ ਫ਼ਰਮਾਈਂ। ਆਪਣੇ ਨਫ਼ਸ (ਬੁਰਾਈ ਵੱਲ ਪ੍ਰੇਰਿਤ ਕਰਨ ਵਾਲਾ ਮਨ) ਦੇ ਪਿੱਛੇ ਲੱਗ ਕੇ ਮੈਂ ਬਹੁਤ ਦੁਖ

ਉਠਾਇਆ ਹੈ, ਹੁਣ ਮੈਂ ਮਨ ਦੀਆਂ ਦੁਸ਼ਟ ਕਾਮਨਾਵਾਂ ਤੋਂ ਮੁਕਤੀ ਚਾਹੁੰਦਾ ਹਾਂ। ਹੇ ਪਰਮਾਤਮਾ! ਤੂੰ ਮੈਨੂੰ ਆਪਣੇ ਸਿਮਰਨ ਦੀ ਦਾਤ ਬਖ਼ਸ਼ ਅਤੇ ਦੁਨੀਆਂ ਦੇ ਵਿਅਰਥ ਕੰਮਾਂ ਤੋਂ ਦੂਰ ਰਹਿਣ ਦਾ ਬਲ ਬਖਸ਼ਿਸ਼ ਕਰ। ਅਖੀਰ ਵਿਚ ਕਵੀ ਫ਼ਰਿਆਦਾ ਕਰਦਾ ਹੈ ਕਿ ਜਦੋਂ ਉਸਨੂੰ ਮੌਤ ਆਵੇ ਤਾਂ ਉਸਦਾ ਖ਼ਾਤਮਾ ਖ਼ੈਰ ਹੋਵੇ ਅਰਥਾਤ ਜੀਵਨ ਦਾ ਅੰਤ ਈਮਾਨ ਅਤੇ ਨੇਕੀ ਨਾਲ ਹੋਵੇ। ਇਥੇ ਫ਼ਜ਼ਲ ਤੋਂ ਭਾਵ ਮਿਹਰ, ਕਿਰਪਾ ਹੈ। ਕੈਦ ਹਿਰਸ ਤੋਂ ਭਾਵ ਹੈ ਮਨ ਦੀਆਂ ਦੁਸ਼ਟ ਭਾਵਨਾਵਾਂ ਦਾ ਵਿਅਕਤੀ ਉਤੇ ਹਾਵੀ ਹੋ ਜਾਣਾ।

> **ਅਲਫ਼ ਆਸ** ਰਖੀ ਤੇਰੇ **ਫ਼ਜ਼ਲ**
> ਉਤੇ,
> ਮੈਂ ਤੇ ਉਮਰ ਕੀਤੀ ਬਰਬਾਦ
> ਰੱਬਾ।
> **ਜ਼ਾਲਿਮ ਨਫ਼ਸ ਕੀਤਾ ਬਹੁਤ**
> **ਖ਼ੁਆਰ ਮੈਨੂੰ,**
> **ਕੈਦ ਹਿਰਸ ਥੀਂ ਕਰੀਂ ਆਜ਼ਾਦ**
> **ਰੱਬਾ**।
> ਭੁਲਣ ਸਭ ਜਹਾਨ ਦੇ ਕੰਮ ਮੈਨੂੰ,
> ਇਕ ਬਖ਼ਸ਼ ਤੂੰ ਆਪਣੀ ਯਾਦ
> ਰੱਬਾ।
> ਹੋਵੇ ਖ਼ਾਤਮਾ ਖ਼ੈਰ ਹਦਾਇਤੁੱਲਾ,
> ਕਰੀਂ ਇਹ **ਕਬੂਲ ਫ਼ਰਿਆਦ**
> ਰੱਬਾ।
>
> ਹਦਾਇਤੁੱਲਾ, ਸੀਹਰਫੀ, ੩੫੩

ਆਸ ās

ਫ਼ਜ਼ਲ fazal

ਜ਼ਾਲਿਮ ਨਫ਼ਸ ਕੀਤਾ ਬਹੁਤ ਖ਼ੁਆਰ ਮੈਨੂੰ
zālim nafs kītā bót khuār mɛnū̃

ਕੈਦ ਹਿਰਸ ਥੀਂ ਕਰੀਂ ਆਜ਼ਾਦ ਰੱਬਾ
qɛd hirs thī̃ karī̃ āzād rabbā

ਕਬੂਲ kabūl

ਫ਼ਰਿਆਦ fariād

**ਆਸ ਪੁਜਾਈ** ās pujāī

ਜਿਸ ਦੇ ਹਿਰਦੇ ਵਿਚ ਕਰਤਾ ਆਪ ਵਸਦਾ ਹੈ ਉਸ ਦੀ ਆਸ ਪੁਜਦੀ ਹੈ। ਗੁਣ ਨਿਧਾਨ ਸੁਖ ਦਾਤਾ ਸੁਆਮੀ ਉਸ ਦਾ ਸਾਥ ਦਿੰਦਾ ਹੈ। ਗੁਰੂ ਦੀ ਮਿਹਰ ਨਾਲ ਅਗਿਆਨ ਬਿਨਸਦਾ ਹੈ ਅਤੇ ਗਿਆਨ ਦਾ ਪਰਗਾਸ ਹੁੰਦਾ ਹੈ। ਉਹ ਸਰਬ ਨਿਰੰਤਰ ਕਰਤਾਰ ਆਪ ਗੁਰਮੁਖ ਨੂੰ ਕੁਦਰਤ ਦੀ ਸੋਝੀ ਦਿੰਦਾ ਹੈ। ਉਹ ਗੁਰਮੁਖ ਗਿਆਨੀ, ਧਿਆਨੀ ਬਣ ਜਾਂਦਾ ਹੈ।

ਸੋਰਠਿ ਮਹਲਾ ੫ ਘਰੁ ੧ ॥ ਜਾ ਕੈ ਹਿਰਦੈ ਵਸਿਆ ਤੂ ਕਰਤੇ ਤਾ ਕੀ ਤੈਂ **ਆਸ ਪੁਜਾਈ** ॥ ਦਾਸ ਅਪੁਨੇ ਕਉ ਤੂ ਵਿਸਰਹਿ ਨਾਹੀ ਚਰਣ ਧੂਰਿ ਮਨਿ ਭਾਈ ॥ ੧ ॥ **ਤੇਰੀ ਅਕਥ ਕਥਾ ਕਥਨੁ ਨ ਜਾਈ** ॥ **ਗੁਣ ਨਿਧਾਨ ਸੁਖਦਾਤੇ** ਸੁਆਮੀ ਸਭ ਤੇ ਊਚ ਬਡਾਈ ॥ ਰਹਾਉ ॥ **ਸੋ ਸੋ ਕਰਮ ਕਰਤ ਹੈ ਪ੍ਰਾਣੀ ਜੈਸੀ ਤੁਮ ਲਿਖਿ ਪਾਈ** ॥ ਸੇਵਕ ਕਉ ਤੁਮ ਸੇਵਾ ਦੀਨੀ **ਦਰਸਨੁ ਦੇਖਿ ਅਘਾਈ**

॥ ੨ ॥ **ਸਰਬ ਨਿਰੰਤਰਿ ਤੁਮਹਿ ਸਮਾਨੇ** ਜਾ ਕਉ ਤੁਧੁ ਆਪਿ ਬੁਝਾਈ ॥ ਗੁਰ ਪਰਸਾਦਿ ਮਿਟਿਓ ਅਗਿਆਨਾ **ਪ੍ਰਗਟ ਭਏ ਸਭ ਠਾਈ** ॥ ੩ ॥ ਸੋਈ ਗਿਆਨੀ ਸੋਈ ਧਿਆਨੀ ਸੋਈ ਪੁਰਖੁ ਸੁਭਾਈ ॥ ਕਹੁ ਨਾਨਕ ਜਿਸੁ ਭਏ ਦਇਆਲਾ ਤਾ ਕਉ ਮਨ ਤੇ ਬਿਸਰਿ ਨ ਜਾਈ ॥ ੪ ॥ ੮ ॥

ਅ.ਗ.ਮ.੫, ੬੧੦

ਆਸ ās

ਤੇਰੀ ਅਕਥ ਕਥਾ terī a'kath kathā

ਕਥਨੁ ਨ ਜਾਈ kathan na jāī

ਗੁਣ ਨਿਧਾਨ ਸੁਖਦਾਤੇ
guṇ nidān sukhdāte

ਸੋ ਸੋ ਕਰਮ so so karm

ਕਰਤ ਹੈ ਪ੍ਰਾਣੀ kart hɛ prāṇī

ਜੈਸੀ ਤੁਮ ਲਿਖਿ ਪਾਈ
jɛsī tum likh pāī

ਦਰਸਨੁ ਦੇਖਿ ਅਘਾਈ
darsan dekh agāī

ਸਰਬ ਨਿਰੰਤਰਿ sarb nirãtar

ਤੁਮਹਿ ਸਮਾਨੇ tumɛ smāne

ਪ੍ਰਗਟ ਭਏ ਸਭ ਠਾਈ
pargaṭ pae sáb ṭhāī

**ਆਸ** – ਉਮੀਦ।

**ਆਸ ਪੁਜਾਈ** – ਹੇ ਪ੍ਰਭੂ ! ਜਿਸ ਦੇ ਹਿਰਦੇ ਵਿਚ ਤੂੰ ਵਸ ਗਿਆ ਹੈਂ, ਉਸ ਦੀ ਆਸ, ਉਮੀਦ ਪੂਰੀ ਕਰ ਦਿੱਤੀ ਹੈ। ਤੂੰ ਆਪਣੇ ਦਾਸਾਂ ਨੂੰ ਕਦੇ ਨਹੀਂ ਭੁੱਲਦਾ ਕਿਉਂਕਿ ਤੇਰੇ ਚਰਨਾਂ ਦੀ ਧੂੜ ਉਹਨਾਂ ਨੂੰ ਚੰਗੀ ਲੱਗਦੀ ਹੈ।

**ਤੇਰੀ ਅਕਥ ਕਥਾ ਕਥਨੁ ਨ ਜਾਈ** – ਪਰਮਾਤਮਾ ਤੇਰੀ ਅਕਹਿ ਮਹਿਮਾ ਬਿਆਨ ਨਹੀਂ ਹੋ ਸਕਦੀ।

**ਗੁਣ ਨਿਧਾਨ ਸੁਖਦਾਤੇ** – ਹੇ ਗੁਣਾਂ ਦੇ ਖਜ਼ਾਨੇ, ਸੁੱਖਾਂ ਦੇ ਦਾਤੇ, ਤੇਰੀ ਵਡਿਆਈ ਸਭ ਤੋਂ ਉੱਚੀ ਹੈ, ਤੂੰ ਸਭ ਤੋਂ ਵੱਡਾ ਹੈਂ ਅਤੇ ਸਭਨਾਂ ਦਾ ਮਾਲਕ ਹੈਂ।

**ਸੋ ਸੋ ਕਰਮ ਕਰਤ ਹੈ ਪ੍ਰਾਣੀ ਜੈਸੀ ਤੁਮ ਲਿਖਿ ਪਾਈ**– ਜੀਵ ਉਹੀ ਕਰਮ ਕਰਦਾ ਹੈ ਜਿਹੋ ਜਿਹੀ ਕਿਰਤ, ਲਿਖਤ ਪਰਮਾਤਮਾ ਨੇ ਉਸ ਦੇ ਭਾਗਾਂ ਵਿਚ ਲਿਖ ਕੇ ਪਾ ਦਿੱਤੀ ਹੈ।

**ਦਰਸਨੁ ਦੇਖਿ ਅਘਾਈ** – ਜਿਸ ਸੇਵਕ ਨੂੰ ਪਰਮਾਤਮਾ ਨੇ ਆਪਣੀ ਸੇਵਾ ਭਗਤੀ ਦੀ ਦਾਤ ਬਖਸ਼ੀ ਹੋਈ ਹੈ, ਉਹ ਸੇਵਕ ਉਸ ਦਾ ਦਰਸ਼ਨ ਕਰਕੇ ਰਜ ਜਾਂਦਾ ਹੈ, ਸ਼ਾਂਤ ਚਿਤ ਹੋ ਜਾਂਦਾ ਹੈ।

**ਸਰਬ ਨਿਰੰਤਰਿ ਤੁਮਹਿ ਸਮਾਨੇ** – ਪਰਮਾਤਮਾ ਆਪ ਸਭ ਜੀਵਾਂ ਵਿਚ ਚੰਗੀ ਤਰ੍ਹਾਂ ਭਰਪੂਰ ਹੈ।

**ਪ੍ਰਗਟ ਭਏ ਸਭ ਠਾਈ** – ਪਰਮਾਤਮਾ ਸਭ ਵਿਚ ਲਗਾਤਾਰ ਸਮਾ ਰਿਹਾ ਹੈ। ਇਹ ਭੇਦ ਉਹੀ ਸਮਝਦਾ ਹੈ, ਜਿਸ ਨੂੰ ਪਰਮਾਤਮਾ ਇਹ ਸਮਝ ਬਖਸ਼ਦਾ ਹੈ। ਗੁਰੂ ਦੀ ਕਿਰਪਾ ਨਾਲ ਮਨੁਖ ਦੇ ਅੰਦਰੋਂ ਜਦੋਂ ਅਗਿਆਨਤਾ ਦਾ ਹਨੇਰਾ ਮਿਟ ਜਾਂਦਾ ਹੈ ਤਾਂ ਉਸ ਦੀ ਸੋਭਾ ਸਭ ਥਾਈਂ ਪਸਰ ਜਾਂਦੀ ਹੈ।

**ਆਸ ਪਿਆਸ** ās piās

ਆਸ ਪਿਆਸ / ਧੋਹ ਮੋਹ ਭਰਮ ਦੇ ਵਿਰੋਧ ਵਿਚ ਇਸ ਦੁਵੰਦ ਦੀ ਵਿਆਖਿਆ ਕੀਤੀ ਗਈ ਹੈ। ਏਸੇ ਨਾਲ ਕਾਮ, ਕ੍ਰੋਧ, ਲੋਭ ਅਤੇ ਗਰਭ ਦੇ ਖਿਆਲ ਛਡਣੇ ਵੀ ਜ਼ਰੂਰੀ ਹਨ। ਇਹ ਆਸ/ ਪਿਆਸ ਨਾਮ ਦੇ ਧਿਆਨ ਦੀ ਲੜੀ ਹੈ।

ਕੋਊ ਬਿਖਮ ਗਾਰ ਤੋਰੈ ॥ **ਆਸ ਪਿਆਸ ਧੋਹ ਮੋਹ ਭਰਮ** ਹੀ ਤੇ ਹੋਰੈ ॥੧॥ ਰਹਾਉ ॥ **ਕਾਮ ਕ੍ਰੋਧ ਲੋਭ** ਮਾਨ ਇਹ ਬਿਆਧਿ ਛੋਰੈ ॥੧॥ ਸੰਤਸੰਗਿ ਨਾਮ ਰੰਗਿ ਗੁਨ ਗੋਵਿੰਦ ਗਾਵਉ ॥ ਅਨਦਿਨੋ **ਪ੍ਰਭ ਧਿਆਵਉ** ॥ ਭ੍ਰਮ **ਭੀਤਿ** ਜੀਤਿ ਮਿਟਾਵਉ ॥ **ਨਿਧਿ ਨਾਮੁ** ਨਾਨਕ ਮੋਰੈ ॥੨॥੩॥੧੫੪॥

ਅ.ਗ.ਮ.੫, ੪੦੮

**ਆਸ** ās

**ਧੋਹ ਮੋਹ ਭਰਮ** tò mó pàrm

**ਕਾਮ ਕ੍ਰੋਧ ਲੋਭ** kām kród lób

**ਪ੍ਰਭ ਧਿਆਵਉ** práb tiā̀wo

**ਭੀਤਿ** pı̀t

**ਨਿਧਿ ਨਾਮੁ** níd nām

**ਆਸ** – ਉਮੀਦ

**ਆਸ ਪਿਆਸ ਧੋਹ ਮੋਹ ਭਰਮ** – ਹੇ ਜੀਵ ! ਐਸਾ ਕੋਈ ਹੋਵੇ ਜੋ ਪਾਪਾਂ ਦਾ ਸਖ ਕਿਲ੍ਹਾ ਤੋੜੇ ਅਤੇ ਮੈਨੂੰ ਉਮੀਦਾਂ, ਤਾਘਾਂ, ਧੋਖਿਆਂ, ਮੋਹਾਂ ਅਤੇ ਭਰਮਾਂ ਤੋਂ ਮੋੜੇ।

**ਕਾਮ ਕ੍ਰੋਧ ਲੋਭ** – ਇਸ ਜਗਤ ਵਿਚ ਕੋਈ ਵਿਰਲਾ ਹੀ ਮਨੁਖ ਹੈ ਜੋ ਕਾਮ, ਕਰੋਧ, ਲੋਭ ਆਦਿ ਬੀਮਾਰੀਆਂ ਆਪਣੇ ਅੰਦਰੋਂ ਦੂਰ ਕਰਦਾ ਹੈ।

**ਪ੍ਰਭ ਧਿਆਵਉ** – ਹਰ ਰੋਜ਼ ਪ੍ਰਭੂ ਦਾ ਨਾਮ ਧਿਆਉਣ ਨਾਲ, ਇਹਨਾਂ ਰੋਗਾਂ ਤੋਂ ਬਚਿਆ ਜਾ ਸਕਦਾ ਹੈ।

**ਭੀਤਿ** (ਡਰ, ਭੈ) – ਭਟਕਣਾ ਦੀ ਕੰਧ। ਹਰ ਵੇਲੇ ਪਰਮਾਤਮਾ ਦਾ ਧਿਆਨ ਧਰਨ ਨਾਲ ਭਟਕਣਾ ਦੀ ਕੰਧ ਉੱਤੇ ਕਾਬੂ ਪਾ ਕੇ ਤੋੜਿਆ ਜਾ ਸਕਦਾ ਹੈ ਅਤੇ ਪਰਮਾਤਮਾ ਨਾਲੋਂ ਬਣੀ ਵਿਥ ਨੂੰ ਮਿਟਾਇਆ ਜਾ ਸਕਦਾ ਹੈ।

**ਨਿਧਿ ਨਾਮੁ** – ਨਾਮ ਦਾ ਖਜ਼ਾਨਾ। ਇਸ ਵਹਿਮ ਦੀ ਕੰਧ ਦੇ ਟੁੱਟਣ ਨਾਲ, ਇਸ ਰੁਕਾਵਟ ਦੇ ਦੂਰ ਹੋਣ ਨਾਲ ਹੀ ਨਾਮ-ਰੂਪ ਖਜ਼ਾਨਾ ਮਿਲਦਾ ਹੈ।

**ਏਥੇ ਓਥੇ ਅਸਾਂ ਆਸ ਤੈਂਡੀ**

ethe othe asā̃ ās tɛ̃dī

ਇਸ ਦੁਨੀਆਂ ਵਿਚ ਅਤੇ ਕਿਆਮਤ ਤੋਂ ਬਾਅਦ ਆਖ਼ਰਤ ਵਿਚ ਰੱਬ ਦਾ ਹੀ ਆਸਰਾ ਹੈ। ਮੈਂ ਆਪਣਾ ਸਭ ਕੁਝ ਰੱਬ ਦੇ ਹਵਾਲੇ ਕਰ ਦਿੱਤਾ ਹੈ, ਇਸ ਲਈ ਹੁਣ ਮੈਨੂੰ ਕਿਸੇ ਚੀਜ਼ ਦਾ ਡਰ ਨਹੀਂ ਹੈ। ਹੇ ਰੱਬ! ਕਬਰ ਵਿਚ ਪੁੱਛੇ ਜਾਣ ਵਾਲੇ ਸਵਾਲਾਂ ਬਾਰੇ ਵੀ ਮੈਂ ਹੁਣ ਫ਼ਿਕਰਮੰਦ ਨਹੀਂ ਹਾਂ। ਮੇਰੇ ਦਿਲ ਵਿਚ ਸਿਰਫ਼ ਤੇਰੇ ਮਿਲਾਪ ਦੀ ਹੀ ਤਾਂਘ ਹੈ, ਹੋਰ ਕਿਸੇ ਚੀਜ਼ ਦਾ ਮੈਂ ਚਾਹਵਾਨ ਨਹੀਂ ਹਾਂ। ਇੱਥੇ ਗੋਰ ਦਾ ਅਰਥ ਕਬਰ ਹੈ। ਆਖ਼ਰਤ ਦਾ ਅਰਥ ਕਿਆਮਤ ਉਪਰੰਤ ਸਵਰਗ ਤੇ ਨਰਕ ਦਾ ਸਦੀਵੀ ਜੀਵਨ ਹੈ। ਸਾਇਲ ਦਾ ਅਰਥ ਹੈ ਤਲਬਗਾਰ, ਪ੍ਰਾਰਥਕ, ਸੁਆਲੀ ਆਦਿ।

> **ਅਲਿਫ਼ ਏਥੇ ਓਥੇ ਅਸਾਂ ਆਸ ਤੈਂਡੀ**,
> **ਅਤੇ ਆਸਰਾ ਤੈਂਡੜੇ ਜ਼ੋਰ ਦਾ ਈ**।
> **ਮਹੀਂ ਸਭ ਹਵਾਲੜੇ ਤੈਂਡੜੇ ਨੇ**,
> **ਅਸਾਂ ਖ਼ੌਫ਼ ਨਾ ਗੁੰਡੜੇ ਚੋਰ ਦਾ ਈ**।
> ਤੂੰ ਹੀ ਜਾਣ ਸਵਾਲ ਜਵਾਬ ਸੱਭੋ,
> ਸਾਨੂੰ ਹੌਲ ਨ ਔਖੜੀ ਗੋਰ ਦਾ ਈ।
> **ਅਲੀ ਹੈਦਰ ਨੂੰ ਸਿੱਕ ਤੈਂਡੜੀ ਏ**,
> **ਤੈਂਡੇ ਬਾਝ ਨਾ ਸਾਇਲ ਹੋਰ ਦਾ ਈ**।

ਅਲੀ ਹੈਦਰ, ਸੀਹਰਫੀ, ੫੦

ਆਸ ās

ਏਥੇ ਓਥੇ ਅਸਾਂ ਆਸ ਤੈਂਡੀ
ethe othe asā̃ ās tɛ̃dī

ਅਤੇ ਆਸਰਾ ਤੈਂਡੜੇ ਜ਼ੋਰ ਦਾ ਈ
ate āsrā tɛ̃ḍṛe zor dā ī

ਮਹੀਂ ਸਭ ਹਵਾਲੜੇ ਤੈਂਡੜੇ ਨੇ
mahĩ sáb hwālṛe tɛ̃dṛe ne

ਅਸਾਂ ਖ਼ੌਫ਼ ਨਾ ਗੁੰਡੜੇ ਚੋਰ ਦਾ ਈ
asā̃ khɔf nā gũḍṛe čor dā ī

ਅਲੀ ਹੈਦਰ ਨੂੰ ਸਿੱਕ ਤੈਂਡੜੀ ਏ
alī hɛdar nū sik tɛ̃ḍṛī e

ਤੈਂਡੇ ਬਾਝ ਨਾ ਸਾਇਲ ਹੋਰ ਦਾ ਈ
tɛ̃ḍe bá̄j nā sāil hor dā ī

**ਆਸਕੀ** āškī

ਨਾਂਵ ਇਸਤਰੀਲਿੰਗ

ਪ੍ਰੀਤ, ਪ੍ਰੇਮ, ਲਿਵਲੀਨਤਾ

**ਲੇਲੈ ਮਜਨੂੰ ਆਸਕੀ ਚਹੁ ਚਕੀ ਜਾਤੀ**

lelɛ majnū āškī čɔ́ čakkī jātī

ਪੀਰ ਮੁਰੀਦ ਦੀ ਆਸ਼ਕਾਂ ਦੀ ਪਵਿੱਤਰ ਆਸ਼ਕੀ ਪ੍ਰੇਮ ਨੂੰ ਸਵੀਕਾਰ ਕਰਦੇ ਹਨ, ਸਲਾਹੁੰਦੇ ਹਨ। ਲੈਲਾ, ਮਜਨੂੰ, ਸੱਸੀ ਪੁੰਨੂੰ, ਮਹੀਂਵਾਲ ਸੋਹਣੀ, ਰਾਂਝਾ ਹੀਰ, ਪੀਰਾਂ ਫਕੀਰਾਂ ਲਈ ਵੀ ਪ੍ਰੀਤ ਦਾ ਆਦਰਸ਼ ਹਨ।

**ਲੇਲੈ ਮਜਨੂੰ ਆਸਕੀ ਚਹੁ ਚਕੀ ਜਾਤੀ॥** ਸੋਰਠਿ ਬੀਜਾ ਗਾਵੀਐ ਜਸੁ ਸੁਘੜਾ ਵਾਤੀ॥ **ਸਸੀ ਪੁੰਨੂੰ** ਦੋਸਤੀ ਹੁਇ ਜਾਤਿ ਅਜਾਤੀ॥ **ਮੇਹੀਵਾਲ ਨੋ ਸੋਹਣੀ** ਨੈ ਤਰਦੀ ਰਾਤੀ॥ **ਰਾਂਝਾ ਹੀਰ** ਵਖਾਣੀਐ ਓਹੁ ਪਿਰਮ ਪਰਾਤੀ॥ ਪੀਰ ਮੁਰੀਦਾਂ ਪਿਰਹੜੀ ਗਾਵਨਿ ਪਰਭਾਤੀ ॥੧॥

ਵਾਰਾਂ ਭਾਈ ਗੁਰਦਾਸ, ੨੭

ਆਸਕੀ āškī

ਲੇਲੈ ਮਜਨੂੰ lelɛ majnū

ਸਸੀ ਪੁੰਨੂੰ sassī punnū

ਮੇਹੀਵਾਲ mehīwāl

ਸੋਹਣੀ sóṇī

ਰਾਂਝਾ ਹੀਰ rā̃́jā hīr

**ਆਸਕੀ** – ਪ੍ਰੀਤ, ਪ੍ਰੇਮ, ਲਿਵਲੀਨਤਾ।

**ਲੇਲੈ ਮਜਨੂੰ** – ਲੈਲਾ ਤੇ ਮਜਨੂੰ ਦਾ ਪਿਆਰ ਚਾਰਾਂ ਦਿਸ਼ਾਵਾਂ ਵਿਚ ਜਾਣਿਆ ਗਿਆ ਹੈ।

**ਸਸੀ ਪੁੰਨੂੰ** – ਸੱਸੀ ਤੇ ਪੰਨੂੰ ਵੱਖੋ-ਵੱਖਰੀਆਂ ਜਾਤਾਂ ਦੇ ਹੁੰਦਿਆਂ ਵੀ ਪ੍ਰੀਤਵਾਨ ਦੋਸਤ ਹੋਏ ਹਨ।

**ਮੇਹੀਵਾਲ ਨੋ ਸੋਹਣੀ** – ਆਪਣੇ ਪਿਆਰੇ ਮਹੀਵਾਲ ਨੂੰ ਮਿਲਣ ਲਈ ਸੋਹਣੀ ਰੋਜ਼ ਰਾਤ ਨੂੰ ਦਰਿਆ ਵਿਚ ਤਰ ਕੇ ਮਿਲਣ ਲਈ ਜਾਂਦੀ ਸੀ।

**ਰਾਂਝਾ ਹੀਰ** – ਹੀਰ ਤੇ ਰਾਂਝੇ ਦੀ ਪ੍ਰੀਤ ਵੀ ਕਹੀ ਜਾਂਦੀ ਹੈ ਉਹ ਵੀ ਇਕ ਦੂਜੇ ਦੇ ਪਿਆਰ ਵਿਚ ਲੀਨ ਰਹਿੰਦੇ ਸਨ ਪਰ ਗੁਰੂ ਦੇ ਸਿਖਾਂ ਦੀ ਗੁਰੂ ਨਾਲ ਪ੍ਰੀਤ ਸਾਰਿਆਂ ਆਸ਼ਕਾਂ ਦੀ ਪ੍ਰੀਤ ਨਾਲੋਂ ਉਚੀ ਹੈ। ਉਹ ਅੰਮ੍ਰਿਤ ਵੇਲੇ ਗੁਰੂ ਜਸ ਗਾਉਂਦੇ ਹਨ।

## ਆਸੰਙ āsãŋ

ਨਾਂਵ ਇਸਤਰੀਲਿੰਗ
ਤਾਣ, ਸਤਿਆ, ਤਾਕਤ

## ਆਸੰਙ ਤੇ ਤਾਣ ਘਟਦੀ ਜਾ ਰਹੀ ਹੈ

āsãŋ te tāṇ kàṭdī jā rahī hɛ

ਖਾਣ ਪੀਣ ਦੀਆਂ ਵਸਤਾਂ ਦੀ ਚੋਣ ਅਤੇ ਉਹਨਾਂ ਦਾ ਤਨ ਨੂੰ ਮੁਆਫ਼ਕ ਹੋਣਾ ਭੂਗੋਲਿਕ ਵਾਤਾਵਰਨ ਤੇ ਵੀ ਨਿਰਭਰ ਕਰਦਾ ਹੈ। ਸਾਡੇ ਦੇਸ਼ ਦਾ ਜਲਵਾਯੂ ਗਰਮ ਹੋਣ ਕਰਕੇ ਮਾਸ ਅਤੇ ਸ਼ਰਾਬ ਵਰਗੀਆਂ ਵਸਤਾਂ ਰੋਜ਼ਾਨਾ ਖੁਰਾਕ ਦਾ ਅੰਗ ਘਟ ਬਣਦੀਆਂ ਹਨ। ਇਸ ਬਦਲ ਵਿਚ ਦੁਧ ਤੋਂ ਬਣੀਆਂ ਵਸਤਾਂ ਦੀ ਸਾਡੇ ਲੋਕਾਂ ਨੂੰ ਚਿਰਾਂ ਤੋਂ ਆਦਤ ਹੈ ਪਰ ਮਹਿੰਗਾਈ ਇਸ ਪੌਸ਼ਟਿਕ ਖੁਰਾਕ ਨੂੰ ਲੋਕਾਂ ਦੀ ਪਹੁੰਚ ਤੋਂ ਦੂਰ ਕਰਦੀ ਜਾ ਰਹੀ ਹੈ, ਜਿਸ ਦੇ ਸਿੱਟੇ ਵਜੋਂ ਸਰੀਰ ਦੀ ਆਸੰਙ ਭਾਵ ਸ਼ਕਤੀ ਅਤੇ ਬਲ ਘਟਦੇ ਜਾ ਰਹੇ ਹਨ। ਲੰਮੇ ਸਮੇਂ ਵਿਚ ਇਸ ਦਾ ਅਸਰ ਸਰੀਰਾਂ ਦੀਆਂ ਲੰਬਾਈਆਂ ਤੇ ਵੀ ਪੈ ਰਿਹਾ ਹੈ।ਸਾਡਾ ਦੇਸ਼ ਗਰਮ ਹੋਣ ਕਰਕੇ ਮਾਸ ਸ਼ਰਾਬ ਸਾਡੇ ਸਰੀਰਾਂ ਨੂੰ ਰੋਜ਼ ਖਾਣੇ ਘੱਟ

ਮਾਫਕ ਪੈਂਦੇ ਹਨ ! ਦੁੱਧ ਦਹੀਂ ਮੱਖਣ ਦੇ ਸਿਰ ਤੇ ਹੀ ਪੰਜਾਬੀਆਂ ਦਾ ਬਲ ਸੀ। ਦੇਸ਼ ਦਾ ਜਲ ਪੌਣ ਗਰਮ ਤੇ ਖੁਸ਼ਕ ਹੋਣ ਕਰਕੇ ਗਰਮੀਆਂ ਵਿਚ ਅਤਿ ਖੁਸ਼ਕ ਗਰਮੀ ਪੈਣ ਕਰਕੇ ਤੇ ਸਰਦੀਆਂ ਵਿਚ ਅਤਿ ਖੁਸ਼ਕ ਸਰਦੀ ਪੈਣ ਕਰਕੇ **ਸਾਡੇ ਲਈ ਦੁੱਧ ਮੱਖਣ ਹੀ ਮਾਫ਼ਕ ਖੁਰਾਕ ਹੈ**। ਇਹੋ ਸਾਡਾ ਖਾਣਾ ਦੇਸ਼ ਦੇ ਜਲ ਪੌਣ ਕਰਕੇ ਸਭ ਤੋਂ ਵਧੀਕ ਸੁਖਦਾਈ ਹੈ। ਇਹ ਦੋਵੇਂ ਚੀਜ਼ਾਂ ਵਧੇਰੇ ਮਹਿੰਗੀਆਂ ਹੋ ਰਹੀਆਂ ਹਨ ਤੇ ਸਾਡੇ ਹੱਡਾਂ ਵਿਚੋਂ **ਆਸੰਙ ਤੇ ਤਾਣ ਘਟਦੀ ਜਾ ਰਹੀ ਹੈ** ਤੇ **ਸਰੀਰ ਨਿਕੇ ਹੁੰਦੇ ਜਾਂਦੇ ਹਨ**।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੩੩

ਆਸੰਙ āsãŋ

ਆਸੰਙ ਤੇ ਤਾਣ ਘਟਦੀ ਜਾ ਰਹੀ ਹੈ
āsãŋ te tāṇ kàṭdī jā rahī hɛ

ਸਾਡੇ ਲਈ ਦੁੱਧ ਮੱਖਣ ਹੀ ਮਾਫ਼ਕ ਖੁਰਾਕ ਹੈ
sāḍe laī dúd makkhaṇ hī māfak khurak hɛ

ਸਰੀਰ ਨਿਕੇ ਹੁੰਦੇ ਜਾਂਦੇ ਹਨ
srīr nikke hũde jãde han

**ਆਸਣ** āsaṇ
ਨਾਂਵ ਪੁਲਿੰਗ
ਗੱਦੀ, ਬੈਠਣ ਲਈ ਬਣੀ ਥਾਂ

ਸਈਅਦ ਜਲਾਲ ਆਪਣੇ ਆਸਣ (ਗੱਦੀ) ਉਤੇ ਆ ਬੈਠਾ। ਗੁਰੂ ਨਾਨਕ ਸਾਹਿਬ ਨੂੰ ਮਿਲਿਆ। ਅਦਬ-ਆਦਾਬ ਕੀਤਾ ਤਾਂ ਗੁਰੂ ਨਾਨਕ ਜੀ ਨੇ ਪੁੱਛਿਆ, ਗੁਰਮੁਖਾਂ ਦਾ ਜਵਾਬ ਦੱਸੋ ਕੀ ਕਹਿੰਦੇ ਹਨ। ਸੈਦ ਜਲਾਲ ਨੇ ਕਿਹਾ, ਸੁਣ ਨਾਨਕ ਦਰਵੇਸ (ਫਕੀਰ) ਤੈਨੂੰ ਸਭ ਕੁਝ ਮਾਲੂਮ ਹੈ, ਤੂੰ ਜਾਣੀ ਜਾਣ ਹੈਂ। ਗੁਰੂ ਨਾਨਕ ਜੀ ਨੇ ਕਿਹਾ, ਪੀਰ ਜੀ ਜੋ ਜਵਾਬ ਲੈ ਕੇ ਆਇਆ ਹੈਂ, ਸੋ ਬੋਲ ਕੇ ਦੱਸ। ਜਲਾਲ ਨੇ ਕਿਹਾ, ਨਾਨਕ ਦਰਵੇਸ ਜੀ, ਜੋ ਕੋਈ ਸਾਹਿਬ (ਪਰਮਾਤਮਾ) ਦਾ ਹੁਕਮ ਮੰਨਦਾ ਹੈ ਸੋਈ ਗੁਰਮੁਖ ਹੈ ਅਤੇ ਜੋ ਉਸ ਦੇ ਕੀਤੇ ਉਤੇ ਕਿੰਤੂ-ਪ੍ਰੰਤੂ ਕਰਦਾ ਹੈ, ਸ਼ੱਕ ਕਰਦਾ ਹੈ, ਸੋ ਬੇਮੁਖ ਹੈ। ਇਹੋ ਜਵਾਬ ਮਿਲਿਆ ਹੈ।

ਤਾਂ ਸਈਅਦ ਜਲਾਲ **ਆਪਣੇ ਆਸਣ ਆਇਆ**। ਗੁਰੂ ਨਾਨਕ ਜੀ ਨੂੰ ਮਿਲਿਆ **ਦਸਤ ਪੋਸਤੀ ਲੀਤੀ**। ਤਾਂ ਗੁਰੂ ਨਾਨਕ ਜੀ ਪੁਛਿਆ ਦੇਹੋ ਜੀ ਗੁਰਮੁਖਾਂ ਦਾ ਜਬਾਬ। ਤਾਂ ਸੈਦ ਜਲਾਲ ਕਹਿਆ ਸੁਣ ਨਾਨਕ ਦਰਵੇਸ **ਤੈਨੂੰ ਸਭ ਕੁਛ ਰੋਸਨ ਹੈ**। ਤਾਂ ਗੁਰੂ ਨਾਨਕ ਜੀ ਆਖਿਆ ਪੀਰ ਜੀ ਜੋ ਜਵਾਬ ਲੈ ਆਇਆ ਹੈਂ ਸੋ ਆਖ। ਤਾਂ ਜਲਾਲ ਕਹਿਆ ਨਾਨਕ ਦਰਵੇਸ **ਜੋ ਕੋਈ ਸਾਹਿਬ ਦਾ ਹੁਕਮ ਮੰਨਦਾ ਹੈ ਸੋਈ ਗੁਰਮੁਖਿ ਹੈ**। ਅਤੇ ਜੇ ਕੋਈ ਉਸਦੇ ਕੀਤੇ ਵਿਚ **ਸਕ ਲਿਆਵੇ ਸੋ ਬੇਮੁਖ ਹੈ**। ਏਹ ਜਬਾਬੁ ਮਿਲਿਆ ਹੈ।

ਭਾਈ ਬਾਲਾ ਜਨਮ ਸਾਖੀ, ੩੦੩

ਆਸਣ āsaṇ

ਆਪਣੇ ਆਸਣ ਆਇਆ
āpṇe āsaṇ āiā

ਦਸਤ ਪੋਸਤੀ ਲੀਤੀ dast postī lītī

ਤੈਨੂੰ ਸਭ ਕੁਛ ਰੋਸਨ ਹੈ
tɛnū̃ sáb kuč̌h rosan hɛ

ਜੋ ਕੋਈ ਸਾਹਿਬ ਦਾ ਹੁਕਮ ਮੰਨਦਾ ਹੈ
jo koī sāhib dā hukam mandā hɛ

ਸੋਈ ਗੁਰਮੁਖਿ ਹੈ soī gurmukh hɛ

ਸਕ ਲਿਆਵੇ ਸੋ ਬੇਮੁਖ ਹੈ
sak liāwe so bemukh hɛ

**ਆਸਤਾਂ** āstā̃
ਨਾਂਵ ਪੁਲਿੰਗ
ਦਹਿਲੀਜ, ਬਰੂੰਹ, ਦਿਹਲੀ

**ਨਾ ਕੋਈ ਝੌਂਪੜੀ ਨਾ ਆਸਤਾਂ ਰਖਣਾਂ**
nā koī č̌ɔ̃pṛī nā āstā̃ rakhṇā̃

ਹਾਲ ਸੂਫ਼ੀਵਾਦ ਦੇ ਅੰਤਰਗਤ ਇਕ ਵਿਸ਼ੇਸ਼ ਅਧਿਆਤਮਕ ਅਵਸਥਾ ਨੂੰ ਕਿਹਾ ਜਾਂਦਾ ਹੈ। ਹਾਲ ਦੀ ਗੁਜ਼ਰ ਤੋਂ ਭਾਵ ਵਿਸ਼ੇਸ਼ ਅਧਿਆਤਮਕ ਅਵਸਥਾ ਰੂਪਮਾਨ ਹੋਣ ਤੋਂ ਹੈ। ਕਵੀ ਅਨੁਸਾਰ ਹਾਲ ਦੀ ਵਜਦ ਭਰੀ ਅਵਸਥਾ ਵਿਚ ਮਨੁਖ ਦੀ ਰੂਹਾਨੀ ਸ਼ਕਤੀ ਬਹੁਤ ਵਧ ਜਾਂਦੀ ਹੈ। ਉਹ ਆਪਣੇ ਮਨ ਦੀਆਂ ਨਜ਼ਰਾਂ ਨਾਲ ਕੁਝ ਵੀ ਵੇਖ ਸਕਦਾ ਹੈ ਅਤੇ ਆਪਣੀ ਅਧਿਆਤਮਕ ਸ਼ਕਤੀ ਨਾਲ ਵੱਡੇ ਤੋਂ ਵੱਡਾ ਕਾਰਜ ਵੀ ਨੇਪਰੇ ਚਾੜ੍ਹ ਸਕਦਾ ਹੈ। ਇਥੇ ਨੂਹ ਤੋਂ ਭਾਵ ਪੈਗ਼ੰਬਰ ਹਜ਼ਰਤ ਨੂਹ ਹੈ। ਚਸ਼ਮ ਦਾ ਅਰਥ ਹੈ ਅਖ। ਕੁਲ ਆਲਮ ਤੋਂ ਭਾਵ ਸਾਰਾ ਜਗਤ ਅਥਵਾ ਸਮੂਹ ਸ੍ਰਿਸ਼ਟੀ ਹੈ।

**ਹੇ ਹਾਲ ਦੀ ਗੁਜ਼ਰ ਮੈਂ ਕੀ ਦਸਾਂ**,
**ਨਾ ਕੋਈ ਝੌਂਪੜੀ ਨਾ ਆਸਤਾਂ ਰੱਖਣਾਂ**।
ਨਜ਼ਰ ਨਾਲ ਜਾ ਪਹੁੰਚਾਂ ਸ਼ਿਕਾਰ ਉਤੇ,
ਸੱਖਣੇ ਹਥ, ਨਾ ਤੀਰ ਕਮਾਂ ਰਖਣਾਂ।
**ਜਿਹੜਾ ਨੂਹ ਦੇ ਤੂਫ਼ਾਨ ਨੂੰ ਮਾਤ ਕਰ ਦੇਇ**,
**ਆਪਣੀ ਚਸ਼ਮ ਵਿਚ ਉਹ ਤੂਫ਼ਾਨ ਰੱਖਣਾਂ**।
**'ਸਾਈਆਂ' ਜਿਹੜਾ ਕੁਲ ਆਲਮ ਦਾ ਰੱਬ ਸੱਚਾ,**
**ਏ ਮੈਂ ਨਿਤ ਓਦੇ ਸਹਾਰੇ ਦਾ ਮਾਨ ਰੱਖਣਾਂ**।

ਅਹਿਮਦ ਅਲੀ ਸਾਈਆਂ, ਸੀਹਰਫੀ, ੩੨੪

ਆਸਤਾਂ āstā̃

ਹੇ ਹਾਲ ਦੀ ਗੁਜ਼ਰ ਮੈਂ ਕੀ ਦਸਾਂ
he hāl dī guzar mɛ̃ kī dassā̃

ਨਾ ਕੋਈ ਝੌਂਪੜੀ ਨਾ ਆਸਤਾਂ ਰੱਖਣਾਂ
nā koī č̌ɔ̃pṛī nā āstā̃ rakhṇā̃

ਜਿਹੜਾ ਨੂਹ ਦੇ ਤੂਫ਼ਾਨ ਨੂੰ ਮਾਤ ਕਰ ਦੇਇ
jéṛā nū de tūfān nū māt kar de

ਆਪਣੀ ਚਸ਼ਮ ਵਿਚ ਉਹ ਤੂਫ਼ਾਨ ਰਖਣਾਂ
āpṇī čaṣm wič ó tūfān rakhnā̃

ਸਾਈਆਂ ਜਿਹੜਾ ਕੁਲ ਆਲਮ ਦਾ ਰੱਬ ਸੱਚਾ
sāīā̃ jéṛā kul ālam dā rab saččā

ਏ ਮੈਂ ਨਿਤ ਓਦੇ ਸਹਾਰੇ ਦਾ ਮਾਨ ਰਖਣਾਂ
e mɛ̃ nit óde sahāre dā mān rakhṇā̃

**ਆਸਮਾਨ** āsmān
ਨਾਂਵ ਪੁਲਿੰਗ
ਆਕਾਸ਼, ਅੰਬਰ, ਫ਼ਲਕ

**ਸਿਰ ਦੇ ਦੇਖ ਆਸਮਾਨ ਜੇਕਰ**
sir de dekh āsmān jekar

ਜੇਕਰ ਦੋ ਖ਼ੁਦਾ ਹੁੰਦੇ ਤਾਂ ਆਕਾਸ਼ ਦਾ ਪ੍ਰਬੰਧ ਵਿਗੜ ਜਾਣਾ ਸੀ। ਇਕ ਖ਼ੁਦਾ ਨੇ ਹੁਕਮ ਦੇਣਾ ਸੀ ਅਤੇ ਦੂਜੇ ਖ਼ੁਦਾ ਨੇ ਉਸਨੂੰ ਰਦ ਕਰ ਦੇਣਾ ਸੀ। ਇਸ ਤਰ੍ਹਾਂ ਆਸਮਾਨ ਦਾ ਨਿਜ਼ਾਮ ਵਿਗੜ ਜਾਂਦਾ ਅਤੇ ਦੁਨੀਆਂ ਦਾ ਸਭ ਸਾਜ਼-ਓ-ਸਮਾਨ ਖ਼ਤਮ ਹੋ ਜਾਂਦਾ। ਅਖੀਰ ਵਿਚ ਕਵੀ ਜ਼ੋਰ ਦੇ ਕੇ ਆਖਦਾ ਹੈ ਕਿ ਰਬ ਹੈ ਵੀ ਜ਼ਰੂਰ ਅਤੇ ਹੈ ਵੀ ਇਕੋ ਹੀ। ਜਿਨ੍ਹਾਂ ਦਾ ਈਮਾਨ ਪੱਕਾ ਹੈ ਉਹਨਾਂ ਨੇ ਇਕ ਰਬ ਦੀ ਹੋਂਦ ਨੂੰ ਸਚ ਮੰਨ ਲਿਆ ਹੈ। ਇਥੇ ਫ਼ਲਕ ਤੋਂ ਭਾਵ ਅਸਮਾਨ ਹੈ। ਚਰਖ਼ਾ ਫ਼ਲਕ ਤੋਂ ਭਾਵ ਅਕਾਸ਼ ਰੂਪੀ ਚਰਖ਼ਾ ਹੈ। ਈਮਾਨ ਤੋਂ ਭਾਵ ਕਲਮਾ-ਏ-ਤੱਯਬਾ ਜਾਂ ਇਸਲਾਮ ਧਰਮ ਵਿਚ ਵਿਸ਼ਵਾਸ ਦਾ ਧਾਰਨੀ ਹੋਣ ਤੋਂ ਹੈ।

> ਸੀਨ ਸਿਰ ਦੇ ਦੇਖ **ਆਸਮਾਨ** ਜੇਕਰ,
> **ਹੋਂਦੇ ਦੋ ਖ਼ੁਦਾ ਚਲਾਨ ਵਾਲੇ**।
> **ਇਕ ਫੇਰਦਾ ਦੂਜਾ ਰੋਕ ਲੈਂਦਾ,**
> ਹੋ ਜਾਂਵਦੇ ਨੁਕਸਾਨ ਵਾਲੇ।
> **ਚਰਖ਼ਾ ਫ਼ਲਕ ਚਿਰੋਕਣਾ ਟੁੱਟ ਜਾਂਦਾ,**
> **ਹੋਂਦੇ ਖ਼ਤਮ ਸਭ ਸਾਜ਼ ਜਹਾਨ ਵਾਲੇ**।
> ਦਾਇਮ **ਹੈ ਭੀ ਰਬ ਤੇ ਹੈ ਭੀ ਇਕ,**
> ਬੈਠੇ ਮਨ **ਯਕੀਨ ਈਮਾਨ** ਵਾਲੇ।
>
> ਇਕਬਾਲ ਦਾਇਮ, ਸੀਹਰਫੀ, ੫੨੪

ਆਸਮਾਨ āsmān

ਸਿਰ ਦੇ ਦੇਖ ਆਸਮਾਨ ਜੇਕਰ
sir de dekh āsmān jekar

ਹੋਂਦੇ ਦੋ ਖ਼ੁਦਾ ਚਲਾਨ ਵਾਲੇ
hõde do khudā člān wāle

ਇਕ ਫੇਰਦਾ ਦੂਜਾ ਰੋਕ ਲੈਂਦਾ
ik ferdā dūjā rok lɛ̃dā

ਚਰਖ਼ਾ ਫ਼ਲਕ ਚਿਰੋਕਣਾ ਟੁੱਟ ਜਾਂਦਾ
čarkhā falk čiroknā ṭuṭ jā̃dā

ਹੋਂਦੇ ਖ਼ਤਮ ਸਭ ਸਾਜ਼ ਜਹਾਨ ਵਾਲੇ
hõdā khatam sáb sāj jahān wāle

ਦਾਇਮ ਹੈ ਭੀ ਰਬ ਤੇ ਹੈ ਭੀ ਇਕ
dāim hɛ pı̀ rab te hɛ pı̀ ik

ਬੈਠੇ ਮਨ ਯਕੀਨ ਈਮਾਨ ਵਾਲੇ
bɛṭhe man yaqīn īmān wāle

**ਆਸਰਾ** āsrā
ਨਾਂਵ ਪੁਲਿੰਗ
ਓਟ, ਸਹਾਰਾ

**ਹੋਰ ਨਾ ਆਸਰਾ ਬਾਝ ਤੇਰੇ**
hor nā āsrā bȁj tere

ਕਵੀ ਪਰਮਾਤਮਾ ਅੱਗੇ ਆਪਣੀ ਨਿਰਮਾਣਤਾ ਅਤੇ ਬੇਵਸੀ ਦਾ ਜ਼ਿਕਰ ਕਰਦਿਆਂ ਆਖਦਾ ਹੈ ਕਿ ਹੇ ਪਰਮਾਤਮਾ! ਤੇਰੇ ਬਿਨਾਂ ਇਸ ਸੰਸਾਰ ਵਿਚ ਮੇਰਾ ਹੋਰ ਕੋਈ ਆਸਰਾ ਨਹੀਂ ਹੈ। ਮੈਂ ਇਸ ਸੰਸਾਰ ਵਿਚ ਹਾਲੋਂ-ਬੇਹਾਲ ਹਾਂ। ਕੋਈ

ਥਾਂ ਸਿਰ ਲੁਕਾਉਣ ਲਈ ਨਹੀਂ ਲੱਭ ਰਹੀ। ਹਰ ਪਲ ਮੇਰਾ ਦਿਲ ਘਬਰਾਉਂਦਾ ਹੈ, ਕੋਈ ਵੀ ਤਦਬੀਰ ਕੰਮ ਨਹੀਂ ਕਰ ਰਹੀ। ਅੰਤ ਵਿਚ ਕਵੀ ਆਖਦਾ ਹੈ ਕਿ ਹੇ ਪਰਮਾਤਮਾ! ਤੂੰ ਹੀ ਮਿਹਰ ਕਰੀਂ, ਮੇਰੀ ਜ਼ਿੰਦਗੀ ਤਾਂ ਗੁਨਾਹਾਂ ਨਾਲ ਭਰੀ ਹੋਈ ਹੈ।

> **ਹੇ ਹੋਰ ਨਾ ਆਸਰਾ ਬਾਝ ਤੇਰੇ,**
> **ਚਾਰੇ ਬੰਨੇ ਆਂ ਚੌੜ ਚੁਪੱਟ** ਯਾਰਾ।
> ਲਭੇ ਥਾਂ ਨਾ ਸਿਰ ਲੁਕਾਵਣੇ ਨੂੰ,
> ਫਿਰਾਂ ਵਿਚ ਜਹਾਨ ਦੇ ਲੁੱਟ ਯਾਰਾ।
> ਪਿਆ ਨਿਤ ਘਬਰਾਂਵਦਾ ਜੀਅ ਮੇਰਾ,
> ਫੁਰੇ ਕੋਈ ਤਾਵੀਜ਼ ਨਾ ਗੁੱਟ ਯਾਰਾ।
> **'ਅਬਦੀ' ਸਾਰਿਆਂ ਔਗਣਾਂ ਵਿਚ ਪੂਰਾ,**
> **ਕਿਸੇ ਐਬ ਦੇ ਵਿਚ ਨਾ ਘੱਟ ਯਾਰਾ**।

ਅਬਦੀ ਕੈਸਰ ਸ਼ਾਹੀ, ਸੀਹਰਫੀ, ੨੭੯

ਆਸਰਾ āsrā

ਹੇ ਹੋਰ ਨਾ ਆਸਰਾ ਬਾਝ ਤੇਰੇ
he hor nā āsrā bȁj tere

ਚਾਰੇ ਬੰਨੇ ਆਂ ਚੌੜ ਚੁਪੱਟ ਯਾਰਾ
čāre bãne ā̃ čɔṛ ču'paṭ yārā

'ਅਬਦੀ' ਸਾਰਿਆਂ ਔਗਣਾਂ ਵਿਚ ਪੂਰਾ
abdī sāriā̃ ɔgṇā wič pūrā

ਕਿਸੇ ਐਬ ਦੇ ਵਿਚ ਨਾ ਘੱਟ ਯਾਰਾ
kise ɛb de wič nā kàṭ yārā

**ਆਸਾ** āsā
ਨਾਂਵ ਇਸਤਰੀਲਿੰਗ
ਉਮੀਦ, ਆਸ, ਤ੍ਰਿਸ਼ਨਾ

**ਆਸਾ ਵਿਚ ਨਿਰਾਸ ਵਲਾਏ**
āsā wič nirās wlāe

ਆਸਾ/ਨਿਰਾਸਾ ਦਾ ਦੁਵੰਦ ਸਾਰੀ ਕੁਦਰਤ ਵਿਚ ਮਿਲਦਾ ਹੈ। ਪਾਣੀ ਅਤੇ ਕੰਵਲ ਦਾ ਸੰਬੰਧ ਵੀ ਇਸੇ ਤਰ੍ਹਾਂ ਹੈ। ਸ਼ਬਦ ਸੁਰਤ ਸਤਸੰਗ ਵਿਚ ਵੀ ਨਿਰਲੇਪ ਰਹਿਣਾ ਪੈਂਦਾ ਹੈ। ਚਾਰੇ ਵਰਨਾਂ ਵਿਚ, ਛੇ ਦਰਸ਼ਨਾਂ ਵਿਚ, ਛੇ ਰੁੱਤਾਂ ਵਿਚ ਕਿਤੇ ਵੀ ਇਕਸਾਰਤਾ ਨਹੀਂ ਹੁੰਦੀ। ਕੁਦਰਤ ਸੁਖ/ਦੁਖ, ਗਿਆਨ/ਅਗਿਆਨ ਦੇ ਦੁਵੰਦ ਵਿਚ ਜਕੜੀ ਰਹਿੰਦੀ ਹੈ।

**ਪਰ ਘਰ ਜਾਇ ਪਰਾਹੁਣਾ ਆਸਾ ਵਿਚ ਨਿਰਾਸ ਵਲਾਏ॥ ਪਾਣੀ ਅੰਦਰ ਕਵਲ**

ਜਿਉ ਸੂਰਜ ਧਿਆਨ ਅਲਿਪਤ ਤਰਾਏ॥ **ਸ਼ਬਦ ਸੁਰਤ** ਸਤਸੰਗ ਮਿਲ ਗੁਰ ਚੇਲੇ ਦੀ ਸੰਧ ਮਿਲਾਏ॥ ਚਾਰ ਵਰਨ ਗੁਰਸਿਖ ਹੋਇ **ਸਾਧ ਸੰਗਤ ਸਚ ਖੰਡ ਵਸਾਏ**॥ **ਆਪ ਗਵਾਏ** ਤੰਬੋਲ ਰਸ ਖਾਇ ਚਬਾਇ ਸੁ ਰੰਗ ਚੜਾਏ॥ **ਛਿਅ ਦਰਸ਼ਨ** ਤਰਸਨ ਖੜੇ ਬਾਰਹ ਪੰਥ ਗਰੰਥ ਸੁਨਾਏ॥ **ਛਿਅ ਰੁਤ ਬਾਰਹ ਮਾਸ** ਕਰ ਇਕ ਇਕ ਸੂਰਜ ਚੰਦ ਦਿਖਾਏ॥ **ਬਾਰਹ ਸੋਲਹ** ਮੇਲਕੇ ਸਸੀਅਰ ਅੰਦਰ ਸੂਰ ਸਮਾਏ॥ ਸ਼ਿਵ ਸ਼ਕਤੀ ਨੂੰ ਲੰਘ ਕੈ ਗੁਰਮੁਖ ਇਕ ਮਨ ਇਕ ਧਿਆਏ॥ ਪੈਰੀਂ ਪੈ ਜਗ ਪੈਰੀਂ ਪਾਏ ॥੬॥

ਵਾਰਾਂ ਭਾਈ ਗੁਰਦਾਸ, ੬

ਆਸਾ āsā

ਨਿਰਾਸ nirās

ਪਾਣੀ ਅੰਦਰ ਕਵਲ pāṇī ãdar kawal

ਸ਼ਬਦ ਸੁਰਤ šabad surt

ਸਾਧ ਸੰਗਤ ਸਚ ਖੰਡ ਵਸਾਏ
sā́d sãgat sač khãḍ wsāe

ਆਪ ਗਵਾਏ āp gwāe

ਛਿਅ ਦਰਸ਼ਨ čhe daršan

ਛਿਅ ਰੁਤ čhe rut

ਬਾਰਹ ਮਾਸ bārā mās

ਬਾਰਹ ਸੋਲਹ bārā solā

**ਆਸਾ** – ਉਮੀਦ, ਆਸ, ਤ੍ਰਿਸ਼ਨਾ।

**ਨਿਰਾਸ** – ਜਿਵੇਂ ਓਪਰੇ ਘਰ ਵਿਚ ਪ੍ਰਾਹੁਣਾ ਜਾਂਦਾ ਹੈ ਅਤੇ ਜਿਸ ਆਸ਼ੇ ਨਾਲ ਜਾਂਦਾ ਹੈ, ਉਸ ਤੋਂ ਨਿਰਾਸ਼ ਹੋ ਕੇ ਰਾਤ ਬਿਤਾਉਂਦਾ ਹੈ।

**ਪਾਣੀ ਅੰਦਰ ਕਵਲ** – ਜਿਵੇਂ ਪਾਣੀ ਵਿਚ ਕੰਵਲ ਸੂਰਜ ਵਲ ਧਿਆਨ ਟਿਕਾਉਂਦਾ ਹੈ ਅਤੇ ਪਾਣੀ ਤੋਂ ਆਲੇਪ ਰਹਿੰਦਾ ਹੈ।

**ਸ਼ਬਦ ਸੁਰਤ** – ਇਸੇ ਤਰ੍ਹਾਂ ਸ਼ਬਦ ਅਤੇ ਸੁਰਤ ਦੀ ਸਤਿਸੰਗਤ ਵਿਚ ਮਿਲ ਕੇ ਗੁਰੂ ਚੇਲੇ ਦੀ ਸੰਧੀ (ਮਿਲਾਪ) ਹੁੰਦੀ ਹੈ। ਸ਼ਬਦ ਗੁਰੂ ਅਤੇ ਸੁਰਤ ਚੇਲਾ ਹੈ, ਜਿਨ੍ਹਾਂ ਦਾ ਸਤਿਸੰਗਤ ਵਿਚ ਮਿਲਾਪ ਦ੍ਰਿੜ੍ਹ ਹੁੰਦਾ ਹੈ।

**ਸਾਧ ਸੰਗਤ ਸਚ ਖੰਡ ਵਸਾਏ** – ਚਾਰ ਵਰਣ (ਚਾਰੇ ਜਾਤੀਆਂ) ਗੁਰਸਿਖ ਬਣ ਕੇ, ਸਾਧ ਸੰਗਤ ਰੂਪ ਸਚ ਖੰਡ ਵਿਚ ਵਾਸਾ ਕਰਦੇ ਹਨ।

**ਆਪ ਗਵਾਏ** – ਤੰਬੋਲ (ਪਾਨਾਂ ਦਾ ਬੀੜਾ) ਆਪਾ ਗੁਆ ਕੇ, ਖਾ ਕੇ, ਚਿਥਿਆ ਜਾ ਕੇ, ਖ਼ਤਮ ਹੋ ਕੇ ਰੰਗ ਨੂੰ ਚੜ੍ਹਾਉਂਦਾ ਹੈ।

**ਛਿਅ ਦਰਸ਼ਨ** – ਨਿਆਇ, ਵੈਸ਼ੇਸ਼ਕ, ਸਾਂਖ, ਯੋਗ, ਮੀਮਾਂਸਾ, ਵੇਦਾਂਤ। ਛੇ ਦਰਸ਼ਨ (ਛੇ ਸ਼ਾਸਤਰਾਂ ਦੇ) ਅਤੇ ਬਾਰਾਂ ਪੰਥ ਜੋਗੀਆਂ ਦੇ ਆਪਣੇ ਗ੍ਰੰਥਾਂ ਨੂੰ ਪੜ੍ਹਦੇ ਸੁਣਦੇ ਹਨ, ਪਰ ਜਿਸ ਉਤਮ ਪਦਵੀ

ਲਈ ਸੁਣਦੇ ਪੜ੍ਹਦੇ ਹਨ, ਉਸ ਨੂੰ ਪ੍ਰਾਪਤ ਕਰਨ ਲਈ ਖੜ੍ਹੇ ਤਰਸਦੇ ਹਨ।

**ਛਿਅ ਰੁਤ** - ਬਸੰਤ, ਗ੍ਰੀਖਮ, ਪਾਵਸ (ਵਰਖਾ), ਸਰਦ, ਹੇਮੰਤ, ਸ਼ਿਸ਼ਰ।

**ਬਾਰਹ ਮਾਸ** - ਚੇਤਰ, ਵੈਸਾਖ, ਜੇਠ, ਹਾੜ੍ਹ, ਸਾਉਣ, ਭਾਦੋਂ, ਅੱਸੂ, ਕਤਕ, ਮਘਰ, ਪੋਹ, ਮਾਘ, ਫਗਣ। ਛੇ ਰੁੱਤਾਂ ਅਤੇ ਬਾਰਾਂ ਮਹੀਨਿਆਂ ਵਿਚ ਇਕੋ ਸੂਰਜ ਅਤੇ ਇੱਕੋ ਚੰਦ ਦਿਸਦੇ ਹਨ।

**ਬਾਰਹ ਸੋਲਹ** - ਪੁਰਾਣਾਂ ਵਿਚ ਇਕ ਇਕ ਮਹੀਨੇ ਦਾ ਵੱਖਰਾ ਸੂਰਜ ਕਲਪ ਕੇ 12 ਸੂਰਜ ਮੰਨੇ ਗਏ ਹਨ ਅਤੇ ਚੰਦਰਮਾ ਦੀਆਂ 16 ਕਲਾਵਾਂ ਨੂੰ ਮੇਲ ਕੇ ਗੁਰਮੁਖਾਂ ਨੇ ਚੰਦ ਸੂਰਜ ਨੂੰ ਇਕੋ ਕਰ ਦਿੱਤਾ ਹੈ। 12 ਸੂਰਜ - ਇੰਦ੍ਰ, ਧਾਤਾ, ਭਗ, ਪੂਸਾ, ਮ੍ਰਿਤ, ਵਰੁਣ, ਅਰਯਮਾ, ਅੰਸ਼ੁ, ਵਿਵਸ੍ਵਤ, ਤ੍ਵਸ਼੍ਵਾ, ਸਵਿਤਾ, ਵਿਸ਼ਨੂ। ਚੰਦ ਦੀਆਂ 16 ਕਲਾਵਾਂ- ਅਮ੍ਰਿਤਾ, ਮਾਨਦਾ, ਪੂਸਾ, ਪੁਸ਼੍ਟਿ, ਤੁਸ਼੍ਟਿ, ਰਤਿ, ਧ੍ਰਿਤਿ, ਸ਼ਸ਼ਿਨੀ, ਚੰਦ੍ਰਿਕਾ, ਕਾਂਤਿ, ਜਯੋਤਸਨਾ, ਸ਼੍ਰੀ, ਪ੍ਰੀਤਿ, ਅੰਗਦਾ, ਪੂਸਣਾ, ਪੂਰਣਾ।

## ਆਸ ās

ਨਾਂਵ ਇਸਤਰੀਲਿੰਗ
ਇੱਛਾ, ਮਨਸ਼ਾ

### ਆਸਾ ਆਸ ਕਰੇ ਸਭੁ ਕੋਈ

āsā ās kare sáb koī

ਗੁਰਬਾਣੀ ਦੇ ਇਸ ਸ਼ਬਦ ਵਿਚ ਆਸਾ/ਨਿਰਾਸਾ ਗੁਰ ਹੁਕਮ ਨਾਲ ਬੱਝੇ ਹਨ। ਇਹ ਆਸ ਨਾਮ ਬਿਨਾ ਨਹੀਂ ਪੂਰੀ ਹੋ ਸਕਦੀ। ਇਹ ਭੁਖ ਸਤਿਗੁਰ ਦੇ ਧਿਆਨ ਨਾਲ ਜੁੜੀ ਹੋਈ ਹੈ। ਇਸ ਨਾਲ ਸ਼ਬਦੁ ਦੀ ਪਛਾਣ ਹੁੰਦੀ ਹੈ ਤੇ ਅਭਿਮਾਨ ਚੁੱਕਿਆ ਜਾਂਦਾ ਹੈ।

**ਆਸਾ ਆਸ ਕਰੇ ਸਭੁ ਕੋਈ** ॥ **ਹੁਕਮੈ ਬੂਝੈ ਨਿਰਾਸਾ ਹੋਈ** ॥ ਆਸਾ ਵਿਚਿ ਸੁਤੇ ਕਈ ਲੋਈ ॥ **ਸੋ ਜਾਗੈ ਜਾਗਾਵੈ** ਸੋਈ ॥੧॥ ਸਤਿਗੁਰਿ ਨਾਮੁ ਬੁਝਾਇਆ ਵਿਣੁ ਨਾਵੈ ਭੁਖ ਨ ਜਾਈ ॥ **ਨਾਮੇ ਤ੍ਰਿਸਨਾ ਅਗਨਿ ਬੁਝੈ** ਨਾਮੁ ਮਿਲੈ ਤਿਸੈ ਰਜਾਈ ॥੧॥ ਰਹਾਉ ॥ ਕਲਿ ਕੀਰਤਿ **ਸਬਦੁ ਪਛਾਨੁ** ॥ ਏਹਾ ਭਗਤਿ **ਚੂਕੈ ਅਭਿਮਾਨੁ** ॥ ਸਤਿਗੁਰੁ ਸੇਵਿਐ ਹੋਵੈ ਪਰਵਾਨੁ ॥ ਜਿਨਿ ਆਸਾ ਕੀਤੀ ਤਿਸ ਨੋ ਜਾਨੁ ॥੨॥

**ਅ.ਗ.ਮ.੩, ੪੨੩**

**ਆਸ** ās

**ਹੁਕਮੈ ਬੂਝੈ** hukmɛ bǘjɛ

**ਨਿਰਾਸਾ** nirāsā

**ਜਾਗੈ ਜਾਗਾਵੈ** jāgɛ jāgāwɛ

**ਨਾਮੇ ਤ੍ਰਿਸਨਾ** nāme trisnā

**ਅਗਨਿ ਬੁਝੈ** agan bújɛ

**ਸਬਦੁ ਪਛਾਨੁ** sabad pčhān

**ਅਭਿਮਾਨੁ** ábimān

**ਆਸ** – ਇੱਛਾ, ਮਨਸ਼ਾ।

**ਹੁਕਮੈ ਬੂਝੈ ਨਿਰਾਸਾ ਹੋਈ** – ਦੁਨੀਆਂ ਵਿਚ ਹਰੇਕ ਜੀਵ ਆਸਾਂ ਹੀ ਆਸਾਂ ਬਣਾਉਂਦਾ ਹੈ, ਜਿਹੜਾ ਮਨੁਖ ਰਬ ਦੀ ਰਜ਼ਾ ਸਮਝ ਲੈਂਦਾ ਹੈ ਉਹੀ ਆਸਾਂ ਦੇ ਜਾਲ ਵਿਚੋਂ ਨਿਕਲ ਕੇ ਇੱਛਾ ਰਹਿਤ ਜਾਂ ਆਸਾਂ ਤੋਂ ਸੁਤੰਤਰ ਹੋ ਸਕਦਾ ਹੈ।

**ਸੋ ਜਾਗੈ ਜਾਗਾਵੈ** – ਸਾਰੀ ਲੋਕਾਈ ਆਸਾਂ ਦੇ ਜਾਲ ਵਿਚ ਫ਼ਸ ਕੇ ਮਾਇਆ ਦੇ ਮੋਹ ਦੀ ਨੀਂਦ ਸੁੱਤੀ ਪਈ ਹੈ। ਉਹੀ ਮਨੁਖ ਇਸ ਨੀਂਦ ਵਿਚੋਂ ਜਾਗਦਾ ਹੈ ਜਿਸ ਨੂੰ ਪਰਮਾਤਮਾ ਆਪ ਜਗਾਉਂਦਾ ਹੈ। ਉਸੇ ਨੂੰ ਹੀ ਗਿਆਨ ਹੁੰਦਾ ਹੈ ਜਿਸ ਨੂੰ ਹਰੀ ਮਤ ਦੇਵੇ।

**ਨਾਮੇ ਤ੍ਰਿਸਨਾ ਅਗਨਿ ਬੁਝੈ** – ਤ੍ਰਿਸ਼ਨਾ ਦੀ ਅਗ ਪਰਮਾਤਮਾ ਦੇ ਨਾਮ ਰਾਹੀਂ ਹੀ ਬੁਝਦੀ ਹੈ। ਇਹ ਨਾਮ ਵੀ ਉਸ ਮਾਲਕ (ਪ੍ਰਭੂ) ਦੀ ਰਜ਼ਾ ਨਾਲ ਮਿਲਦਾ ਹੈ। ਗੁਰੂ ਨੇ ਜਿਸ ਨੂੰ ਪ੍ਰਭੂ ਦੇ ਨਾਮ ਦਾ ਸਿਮਰਨ ਸਿਖਾ ਦਿੱਤਾ ਉਸ ਦੀ ਮਾਇਆ ਵਾਲੀ ਭੁਖ ਮਿਟ ਗਈ। ਪ੍ਰਭੂ ਦੇ ਨਾਮ ਤੋਂ ਬਿਨਾਂ ਮਾਇਆ ਵਾਲੀ ਭੁਖ ਦੂਰ ਨਹੀਂ ਹੁੰਦੀ।

**ਸਬਦੁ ਪਛਾਨੁ** – ਜਗਤ ਵਿਚ ਪਰਮਾਤਮਾ ਦੀ ਸਿਫ਼ਤ ਸਾਲਾਹ ਕਰਦੇ ਰਹਿਣਾ ਚਾਹੀਦਾ ਹੈ। ਇਸ ਕਲਯੁਗ ਵਿਚ ਗੁਰੂ ਦੇ ਸ਼ਬਦ ਨੂੰ ਵੀਚਾਰਨਾ ਚਾਹੀਦਾ ਹੈ।

**ਚੂਕੈ ਅਭਿਮਾਨੁ** – ਪਰਮਾਤਮਾ ਦੀ ਭਗਤੀ ਨਾਲ ਹੀ ਅਹੰਕਾਰ ਦੂਰ ਹੁੰਦਾ ਹੈ। ਗੁਰੂ ਦੀ ਦੱਸੀ ਸੇਵਾ ਕੀਤਿਆਂ ਮਨੁਖ ਪਰਮਾਤਮਾ ਦੀ ਹਜ਼ੂਰੀ ਵਿੱਚ ਕਬੂਲ ਹੋ ਜਾਂਦਾ ਹੈ। ਆਸਾਂ ਦੇ ਜਾਲ ਵਿਚੋਂ ਨਿਕਲਣ ਲਈ ਪਰਮਾਤਮਾ ਨਾਲ ਡੂੰਘੀ ਸਾਂਝ ਬਣਾ ਕੇ ਗੁਰੂ ਦੇ ਸ਼ਬਦਾਂ (ਉਪਦੇਸ਼ਾਂ) ਉਪਰ ਅਮਲ ਕਰਨਾ ਚਾਹੀਦਾ ਹੈ।

**ਆਸਾ** āsā

ਨਾਂਵ ਇਸਤਰੀਲਿੰਗ

ਇੱਛਾ, ਆਸ

**ਆਸਾ ਮਨਸਾ ਸਬਦਿ ਜਲਾਏ**

āsā mansā sabad jlāe

ਗੁਰਬਾਣੀ ਦੇ ਇਸ ਸ਼ਬਦ ਵਿਚ ਆਸਾ / ਮਨਸਾ ਸਬਦਿ ਨਾਲ ਜਲਦੇ ਦੱਸੇ ਹਨ। ਇਸ ਜਗਤ ਵਿਚ ਕੰਚਨ ਕਾਇਆ / ਜੋਤਿ ਅਨੂਪ ਦੇ ਮੇਲ ਨਾਲ ਉਜਾਗਰ ਹੁੰਦੀ ਹੈ। ਜਿਹਵਾ ਰਸ / ਬਿਖ ਕਾ ਮਾਤਾ ਜਗ ਨਾਲ ਲੂਝਦਾ ਹੈ। ਗੁਣ / ਅਵਗਣ ਏਸੇ ਆਸਾ / ਮਨਸਾ ਨਾਲ ਜੁੜੇ ਹਨ।

**ਆਸਾ ਮਨਸਾ ਸਬਦਿ ਜਲਾਏ** ॥ ਰਾਮ ਨਰਾਇਣੁ ਕਹੈ ਕਹਾਏ ॥ ਗੁਰ ਤੇ ਵਾਟ ਮਹਲੁ ਘਰੁ ਪਾਏ ॥੩॥ ਕੰਚਨ ਕਾਇਆ **ਜੋਤਿ ਅਨੂਪੁ** ॥ ਤ੍ਰਿਭਵਣ ਦੇਵਾ ਸਗਲ ਸਰੂਪੁ ॥ ਮੈ ਸੋ ਧਨੁ ਪਲੈ **ਸਾਚੁ ਅਖੂਟੁ** ॥੪॥ ਪੰਚ ਤੀਨਿ **ਨਵ ਚਾਰਿ ਸਮਾਵੈ** ॥ ਧਰਣਿ ਗਗਨੁ ਕਲ ਧਾਰਿ ਰਹਾਵੈ ॥ ਬਾਹਰਿ ਜਾਤਉ ਉਲਟਿ ਪਰਾਵੈ ॥ ੫॥

ਮੂਰਖੁ ਹੋਇ **ਨ ਆਖੀ ਸੂਝੈ** ॥ **ਜਿਹਵਾ ਰਸੁ** ਨਹੀ ਕਹਿਆ ਬੂਝੈ ॥ **ਬਿਖੁ ਕਾ ਮਾਤਾ ਜਗ ਸਿਉ ਲੂਝੈ** ॥੬॥ **ਊਤਮ ਸੰਗਤਿ** ਊਤਮੁ ਹੋਵੈ ॥ ਗੁਣ ਕਉ ਧਾਵੈ **ਅਵਗਣ ਧੋਵੈ** ॥ **ਬਿਨੁ ਗੁਰ ਸੇਵੇ ਸਹਜੁ ਨ ਹੋਵੈ** ॥੭॥

ਅ.ਗ.ਮ.੧, ੪੧੩

ਆਸਾ āsā

ਸਬਦਿ ਜਲਾਏ sabad jlāe

ਜੋਤਿ ਅਨੂਪੁ jot anūp

ਸਾਚੁ ਅਖੂਟੁ sāč akhūṭ

ਨਵ ਚਾਰਿ ਸਮਾਵੈ nav čār smāwɛ

ਮੂਰਖੁ mūrakh

ਨ ਆਖੀ ਸੂਝੈ na ākhī sū́jɛ

ਜਿਹਵਾ ਰਸੁ jéwā ras

ਬਿਖੁ ਕਾ ਮਾਤਾ bikh kā mātā

ਜਗ ਸਿਉ ਲੂਝੈ jag sio lū́jɛ

ਊਤਮ ਸੰਗਤਿ ūtam sãgat

ਅਵਗਣ ਧੋਵੈ awgaṇ tòwɛ

ਬਿਨੁ ਗੁਰ ਸੇਵੇ bin gur sewe

ਸਹਜੁ ਨ ਹੋਵੈ sɛ́j na howɛ

**ਆਸਾ** – ਇੱਛਾ, ਆਸ।

**ਸਬਦਿ ਜਲਾਏ** – ਜਿਹੜਾ ਮਨੁਖ ਗੁਰੂ ਤੋਂ ਜ਼ਿੰਦਗੀ ਦਾ ਸਹੀ ਰਸਤਾ ਲਭ ਲੈਂਦਾ ਹੈ ਉਹ ਪਰਮਾਤਮਾ ਦਾ ਘਰ ਲਭ ਲੈਂਦਾ ਹੈ। ਗੁਰੂ ਦਾ ਨਾਮ ਇੱਛਾ ਅਤੇ ਸੰਕਲਪ ਨੂੰ ਜਲਾ ਦਿੰਦਾ ਹੈ।

**ਜੋਤਿ ਅਨੂਪੁ** – ਪਰਮਾਤਮਾ ਦਾ ਮਹਲ ਪਾਉਣ ਵਾਲੇ ਸੇਵਕ ਦੀ ਦੇਹੀ ਸੋਨੇ ਵਰਗੀ ਸੁੰਦਰ ਹੋ ਜਾਂਦੀ ਹੈ ਅਤੇ ਉਸ ਵਿਚ ਪ੍ਰਭੂ ਦੀ ਅਸਚਰਜ ਜੋਤਿ ਪ੍ਰਕਾਸ਼ ਹੁੰਦੀ ਹੈ।

**ਸਾਚੁ ਅਖੂਟੁ** – ਪਰਮਾਤਮਾ ਦਾ ਨਾਮ ਸਿਮਰਨ ਕਰਨ ਨਾਲ ਸੱਚਾ ਅਤੇ ਕਦੇ ਨਾ ਮੁੱਕਣ ਵਾਲਾ (ਅਮੁੱਕ) ਨਾਮ ਧਨ ਪ੍ਰਾਪਤ ਹੁੰਦਾ ਹੈ।

**ਨਵ ਚਾਰਿ ਸਮਾਵੈ** – ਉਹ ਧਨ ਹਰੀ ਆਪ ਹੈ ਜੋ ਪੰਜਾਂ ਤੱਤਾਂ, ਤਿੰਨਾਂ ਭਵਨਾਂ, ਨੌਂ ਖੰਡਾਂ ਅਤੇ ਚਾਰ ਦਿਸ਼ਾਵਾਂ ਵਿਚ ਸਮਾਇਆ ਹੋਇਆ ਹੈ। ਹਰੀ ਆਪ ਹੀ ਧਰਤੀ ਆਸਮਾਨ ਨੂੰ ਆਪਣੀ ਸ਼ਕਤੀ ਨਾਲ ਥੰਮ੍ਹਦਾ ਹੈ।ਸਾਡੇ ਬਾਹਰ ਦੌੜਦੇ ਮਨ ਨੂੰ ਉਲਟਾ ਕੇ ਰਸਤੇ ਪਾਉਂਦਾ ਹੈ।

**ਨ ਆਖੀ ਸੂਝੈ** – ਮੂਰਖ ਨੂੰ ਨਾ ਹੀ ਪ੍ਰਭੂ ਦਿਸਦਾ ਹੈ ਤੇ ਨਾ ਹੀ ਕੁਝ ਸੁਝਦਾ ਹੈ।

**ਜਿਹਵਾ ਰਸੁ** – ਉਸ ਦੀ ਜੀਭ ਵਿਚ ਪ੍ਰਭੂ ਦਾ ਨਾਮ-ਰਸ ਨਹੀਂ ਅਤੇ ਉਹ ਕਿਸੇ ਦਾ ਕਹਿਆ ਮੰਨਦਾ ਨਹੀਂ।

**ਬਿਖੁ ਕਾ ਮਾਤਾ ਜਗ ਸਿਉ ਲੂਝੈ** - ਜੋ ਮਨੁਖ ਗੁਰੂ ਦੇ ਦੱਸੇ ਉਪਦੇਸ਼ ਨੂੰ ਨਹੀਂ ਸਮਝਦਾ ਉਹ ਮਾਇਆ ਦੀ ਜ਼ਹਿਰ ਵਿਚ ਰਚਿਆ ਹੋਇਆ ਲੋਕਾਂ ਨਾਲ ਝਗੜਦਾ ਫ਼ਿਰਦਾ ਹੈ।

**ਊਤਮ ਸੰਗਤਿ** - ਗੁਰੂ ਦੀ ਸ਼੍ਰੇਸ਼ਟ ਸੰਗਤ। ਮਨੁਖ ਉੱਤਮ ਸੰਗਤ ਕਰਕੇ ਉੱਤਮ ਹੋ ਜਾਂਦਾ ਹੈ।

**ਅਵਗਣ ਧੋਵੈ** - ਨਾਮ ਅੰਮ੍ਰਿਤ ਦੀ ਸਹਾਇਤਾ ਨਾਲ ਗੁਣਾਂ ਵਲ ਜ਼ੋਰ ਨਾਲ ਯਤਨ ਕਰਦਾ ਹੈ, ਔਗਣ ਧੋਂਦਾ ਹੈ।

**ਬਿਨੁ ਗੁਰ ਸੇਵੇ ਸਹਜੁ ਨ ਹੋਵੈ** - ਬਿਨਾ ਗੁਰੂ ਦੀ ਸੇਵਾ ਕੀਤਿਆਂ (ਹੁਕਮ ਮੰਨਿਆਂ) ਆਤਮ ਅਨੰਦ ਨਹੀਂ ਹੁੰਦਾ। ਸਹਿਜ ਅਵਸਥਾ ਆਤਮਾ ਦੀ ਉਹ ਹਾਲਤ ਹੈ ਜੋ ਤਿੰਨਾਂ ਗੁਣਾਂ ਤੋਂ ਉੱਚੀ ਅਸਲੀ ਗਿਆਨ ਵਾਲੀ ਹੁੰਦੀ ਹੈ ਜਿਸ ਵਿਚ ਆਤਮਾ ਸ਼ਾਂਤ ਤੇ ਅਡੋਲ ਹੋ ਕੇ ਆਪਣੇ ਰੂਪ ਵਿਚ ਟਿਕ ਜਾਂਦੀ ਹੈ।

**ਆਸਾ ਦੀ ਵਾਰ** āsā dī wār
ਨਾਂਵ ਇਸਤਰੀਲਿੰਗ
ਆਦਿ ਗ੍ਰੰਥ ਵਿਚ ਸ਼ਾਮਲ ਗੁਰ ਨਾਨਕ ਦੇਵ ਜੀ ਦੀ ਸਲੋਕਾਂ ਅਤੇ ਪਉੜੀਆਂ ਵਾਲੀ ਇਕ ਰਚਨਾ ਜਿਸ ਵਿਚ ਕੁਝ ਸਲੋਕ ਗੁਰੂ ਅੰਗਦ ਦੇਵ ਜੀ ਦੇ ਵੀ ਹਨ

**ਆਸਾ ਦੀ ਵਾਰ ਦਾ ਕੀਰਤਨ ਅੰਮ੍ਰਿਤ ਵੇਲੇ**
āsā dī wār dā kīrtan ãmrit wele

ਗੁਰੂ ਘਰ ਦੀ ਪਰੰਪਰਾ ਵਿਚ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ। ਅੰਮ੍ਰਿਤ ਵੇਲੇ ਦੀ ਮਨੁਖ ਦੀ ਮਨੋਸਥਿਤੀ ਦੇ ਪੱਖ ਤੋਂ ਆਪਣਾ ਹੀ ਮਹਤਵ ਹੈ। ਇਸ ਸਮੇਂ ਰਜਵੀਂ ਨੀਦ ਲੈਣ ਤੋਂ ਬਾਅਦ ਮਨੁਖੀ ਮਨ ਤਰੋ ਤਾਜ਼ਾ ਹੁੰਦਾ ਹੈ ਭਾਵ ਵਿਚਾਰ ਚਰਚਾ ਮਨੁਖ ਸੁੰਣਨ ਲਈ ਤਿਆਰ ਹੁੰਦਾ ਹੈ। ਨਾਲ ਹੀ ਆਸਾ ਦੀ ਵਾਰ ਬਾਣੀ ਦਾ ਵਿਸ਼ਾ ਵਸਤੂ ਮਨ ਦੀ ਸ਼ੁਧੀ ਤੋਂ ਲੈ ਕੇ ਸਮਾਜ ਦੀ ਸ਼ੁਧੀ ਤਕ ਫੈਲਿਆ ਹੋਇਆ ਜਿਸ ਨੂੰ ਸੁਣਨ ਨਾਲ ਝੂਠ, ਮਕਰ-ਫਰੇਬ ਨਾਲ ਨਫਰਤ ਹੁੰਦੀ ਹੈ ਭਾਵ ਇਹਨਾਂ ਕੁਰੀਤੀਆ ਤੋਂ ਛੁਟਕਾਰਾ ਹੁੰਦਾ ਹੈ ਅਤੇ ਨੇਕ ਕੰਮਾਂ ਲਈ ਉਦਮ ਪੈਦਾ ਹੁੰਦਾ ਹੈ ਨਾਮ ਅਤੇ ਸਚ ਵਿਚ ਮਨ ਦ੍ਰਿੜ ਹੁੰਦਾ ਹੈ ਨਤੀਜੇ ਵਜੋਂ ਜੀਵਨ ਸੁਖੀ ਹੁੰਦਾ ਹੈ।

ਸਤਿਗੁਰ ਦੇ ਘਰ **ਆਸਾ ਦੀ ਵਾਰ ਦਾ ਕੀਰਤਨ ਅੰਮ੍ਰਿਤ ਵੇਲੇ** ਹੁੰਦਾ ਹੈ; ਜਿਸ ਦੇ ਸੁਣਨ ਨਾਲ ਝੂਠ ਤੇ ਮਕਰ ਤੋਂ ਸੂਗ ਹੁੰਦੀ ਹੈ, **ਪਾਪ ਵਲੋਂ ਮਨ ਮੁੜਦਾ** ਹੈ, **ਨੇਕ ਕੰਮ ਲਈ ਉੱਤਮ ਉਪਜਦਾ ਹੈ,** ਬਾਣੀ ਦਾ ਪ੍ਰੇਮ ਪੈਦਾ ਹੁੰਦਾ ਹੈ, ਨਾਮ ਵਿਚ ਦ੍ਰਿੜਤਾ ਬੱਝਦੀ ਹੈ ਤੇ **ਜੀਵਨ ਸਚਿਆਰ ਹੋ ਜਾਂਦਾ ਹੈ।**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੪੧੫

ਆਸਾ ਦੀ ਵਾਰ āsā dī wār

ਆਸਾ ਦੀ ਵਾਰ ਦਾ ਕੀਰਤਨ ਅੰਮ੍ਰਿਤ ਵੇਲੇ
āsā dī wār dā kīrtan ãmrit wele

ਪਾਪ ਵਲੋਂ ਮਨ ਮੁੜਦਾ
pāp wallõ man muṛdā

ਨੇਕ ਕੰਮ ਲਈ ਉੱਦਮ ਉਪਜਦਾ ਹੈ
nek kãm laī uddam upajdā hɛ

ਜੀਵਨ ਸਚਿਆਰ ਹੋ ਜਾਂਦਾ ਹੈ
jiwan sačiār ho jā̃dā hɛ

**ਆਸਾ ਦੇਸ** āsā des
ਨਾਂਵ ਪੁਲਿੰਗ
ਇਕ ਦੇਸ਼ ਦਾ ਨਾਂ

**ਤਬਿ ਆਸਾ ਦੇਸ ਦਾ ਰਾਜਾ ਸਮੁੰਦਰ ਥਾ**
tab āsā des dā rājā smũdar thā

ਫਿਰ ਉੱਥੋਂ ਬਾਬਾ ਨਾਨਕ ਅਤੇ ਸੇਖ ਫਰੀਦ ਆਸਾ ਦੇਸ ਆਏ। ਇਸ ਦੇਸ਼ ਦਾ ਰਾਜਾ ਸਮੁੰਦਰ ਸੀ ਅਤੇ ਉਸਦੀ ਮੌਤ ਹੋ ਗਈ। ਉਸ ਦੀ ਖੋਪਰੀ ਸੜ ਨਹੀਂ ਰਹੀ ਸੀ। ਅਨੇਕ ਯਤਨ ਕੀਤੇ ਗਏ, ਕਈ ਜੋਤਸ਼ੀਆਂ ਨੂੰ ਪੁੱਛਿਆ। ਜੋਤਸ਼ੀਆਂ ਨੇ ਦੱਸਿਆ ਕਿ ਇਸ ਰਾਜੇ ਨੇ ਮਿਥਿਆ ਕਿਹਾ ਸੀ ਭਾਵ ਝੂਠ ਬੋਲਿਆ ਸੀ ਇਸ ਲਈ ਇਸ ਦਾ ਮਨ ਕਸ਼ਟ ਵਿਚ ਪਿਆ ਸੀ। ਇਸ ਦੇਸ਼ ਦੇ ਲੋਕ ਸਚ ਬੋਲਣ ਵਾਲੇ ਹਨ ਅਤੇ ਦਿਨ ਨੂੰ ਬੀਜਦੇ ਅਤੇ ਰਾਤ ਨੂੰ ਕੱਟਦੇ ਹਨ ਭਾਵ ਕਰਨੀ ਦਾ ਫਲ ਨਾਲ ਦੀ ਨਾਲ ਭੁਗਤਦੇ ਹਨ।

> ਤਬਿ ਓਥਹੁੰ ਗੁਰੂ ਬਾਬਾ ਅਤੇ ਸੇਖੁ ਫਰੀਦੁ ਆਸਾ ਦੇਸਿ ਆਏ, **ਤਬਿ ਆਸਾ ਦੇਸ ਦਾ ਰਾਜਾ ਸਮੁੰਦਰ ਥਾ**; ਸੋ **ਉਸਕਾ ਕਾਲੁ ਹੋਆ ਥਾ**, ਤਬ ਉਸਕੀ ਖੋਪਰੀ ਜਲੈ ਨਾਹੀ, ਅਨੇਕ ਜਤਨ ਕਰਿ ਰਹੈ, ਤਬਿ ਜੋਤਕੀ ਪੁਛੇ ਤਾਂ ਜੋਤਕੀਆਂ ਆਖਿਆ: 'ਇਨ ਏਕ ਬਾਰਿ ਮਿਥਿਆ ਕਹਿਆ ਹੈ, ਤਿਸ ਤੇ **ਇਸਕਾ ਜੀਉ ਕਸਟ ਪਇਆ ਹੈ**। ਅਰ ਆਸਾ ਦੇਸ ਕਾ **ਲੋਕੁ ਸਤਿਬਾਦੀ ਥਾ**, **ਦਿਨੁ ਕਉ ਬੀਜਦਾ ਹੈ** ਅਰੁ **ਰਾਤਿ ਕਉ ਲੁਣਦਾ ਹੈ**।
>
> ਪੁਰਾਤਨ ਜਨਮ ਸਾਖੀ, ੮੭

ਆਸਾ ਦੇਸ āsā des

ਤਬਿ ਆਸਾ ਦੇਸ ਦਾ ਰਾਜਾ ਸਮੁੰਦਰ ਥਾ
tab āsā des dā rājā smũdar thā

ਉਸਕਾ ਕਾਲੁ ਹੋਆ ਥਾ
uskā kāl hoā thā

ਇਸਕਾ ਜੀਉ ਕਸਟ ਪਇਆ ਹੈ
iskā jīo kasṭ paiā hɛ

ਲੋਕੁ ਸਤਿਬਾਦੀ ਥਾ lok satbādī thā

ਦਿਨੁ ਕਉ ਬੀਜਦਾ ਹੈ
din ko bījdā hɛ

ਰਾਤ ਕਉ ਲੁਣਦਾ ਹੈ rāt ko luṇdā hɛ

**ਆਸਾ ਮਣਸਾ ਡਾਇਣੀ ਹਰਖ ਸੋਗ ਬਹੁ ਰੋਗ ਵਧੰਦੇ**
āsā maṇsā ḍāiṇī harkh sog bó rog wdā́de

ਮਾਣਸ ਦੇਹੀ ਵਿਚ ਆਸਾ/ਮਣਸਾ,

ਹਰਖ/ਸੋਗ ਦੇ ਦੁਵੰਦ ਚਲਦੇ ਰਹਿੰਦੇ ਹਨ। ਮਨਮੁਖ ਦੂਜੇ ਭਾਇ ਵਿਚ ਆਪਣਾ ਜੀਵਨ ਨਿਹਫਲ ਬਿਤਾ ਦਿੰਦਾ ਹੈ। ਸਤਿਗੁਰ ਦੇ ਅਨਹਦ ਸ਼ਬਦ ਨਾਲ ਗੁਰਮੁਖ ਗਾਡੀ ਰਾਹ ਉੱਤੇ ਚਲ ਕੇ ਸਾਰੇ ਜੰਜਾਲਾਂ ਤੋਂ ਬਚ ਜਾਂਦਾ ਹੈ।

**ਗਜ ਮ੍ਰਿਗ ਮੀਨ ਪਤੰਗ** ਅਲਿ ਇਕਤ ਇਕਤ ਰੋਗ ਪਚੰਦੇ॥ ਮਾਨਸ ਦੇਹੀ **ਪੰਚ ਰੋਗ** ਪੰਜੇ ਦੂਤ ਕਸੂਤ ਕਰੰਦੇ॥ **ਆਸਾ ਮਣਸਾ ਡਾਇਣੀ ਹਰਖ ਸੋਗ ਬਹੁ ਰੋਗ ਵਧੰਦੇ॥ ਮਨਮੁਖ ਦੂਜੈ ਭਾਇ** ਲਗ ਭੰਭਲ ਭੂਸੇ ਖਾਇ ਭਵੰਦੇ॥ ਸਤਿਗੁਰ ਸਚਾ ਪਾਤਸ਼ਾਹ **ਗੁਰਮੁਖ** ਗਾਡੀ ਰਾਹ ਚਲੰਦੇ॥ **ਸਾਧ ਸੰਗਤ** ਮਿਲ ਚਲਣਾ ਭਜ ਗਏ ਠਗ ਚੋਰ ਡਰੰਦੇ॥ ਲੈ ਲਾਹਾ ਨਿਜ ਘਰ ਨਿਬਹੰਦੇ ॥੨੦॥

ਵਾਰਾਂ ਭਾਈ ਗੁਰਦਾਸ, ੫

ਆਸਾ ਮਣਸਾ āsā maṇsā

ਗਜ ਮ੍ਰਿਗ ਮੀਨ ਪਤੰਗ
gaj mrig mīn patãg

ਪੰਚ ਰੋਗ pãč rog

ਮਨਮੁਖ ਦੂਜੈ ਭਾਇ
manmukh dūjɛ pàe

ਗੁਰਮੁਖ gurmukh

ਸਾਧ ਸੰਗਤ sā́d sãgat

**ਆਸਾ ਮਣਸਾ** – ਪ੍ਰਾਪਤੀ ਦੀ ਇੱਛਾ, ਸੰਕਲਪ, ਇਰਾਦਾ।

**ਗਜ ਮ੍ਰਿਗ ਮੀਨ ਪਤੰਗ** – ਹਾਥੀ, ਹਿਰਨ, ਮੱਛੀ, ਪਤੰਗਾ ਅਤੇ ਭੌਰਾ ਇਕ ਇਕ ਰੋਗ ਨਾਲ ਹੀ ਮਰ ਜਾਂਦੇ ਹਨ। ਹਾਥੀ ਨੂੰ ਕਾਮ ਦਾ, ਮਿਰਗ ਨੂੰ ਨਾਦ (ਅਵਾਜ਼) ਦਾ, ਮੱਛੀ ਨੂੰ ਜੀਭਾ ਦੇ ਸੁਆਦ ਦਾ, ਪਤੰਗੇ ਨੂੰ ਸੁਹੱਪਣ ਦਾ, ਭੌਰੇ ਨੂੰ ਵਾਸ਼ਨਾ, ਸੁਗੰਧੀ ਲੈਣ ਦਾ ਰੋਗ ਲੱਗਾ ਹੋਇਆ ਹੈ।

**ਪੰਚ ਰੋਗ** – ਪਰ ਮਨੁੱਖਾ ਦੇਹੀ ਨੂੰ ਇਹ ਪੰਜੇ ਰੋਗ ਹੀ ਲਗ ਰਹੇ ਹਨ।

**ਮਨਮੁਖ ਦੂਜੈ ਭਾਇ** – ਮਨਮੁਖ ਦੂਜੇ ਭਾਵ (ਮੈਂ-ਮੇਰੀ) ਵਿਚ ਲੱਗ ਕੇ ਇਹਨਾਂ ਪੰਜਾਂ ਦੂਤਾਂ ਦੇ ਢਹੇ ਚੜ੍ਹ ਕੇ ਭੰਬਲਭੂਸੇ, ਸ਼ਸ਼ੋਪੰਜ ਵਿਚ ਪਏ ਫਿਰਦੇ ਹਨ।

**ਗੁਰਮੁਖ** – ਗੁਰਮੁਖ ਹਮੇਸ਼ਾਂ ਸੱਚੇ ਪਾਤਸ਼ਾਹ ਦੇ ਦਰਸਾਏ ਰਾਹ ਉਪਰ ਹੀ ਚਲਦੇ ਹਨ।

**ਸਾਧ ਸੰਗਤ** – ਗੁਰਮੁਖ ਸਾਧ ਸੰਗਤ ਕਰਦੇ ਹਨ ਤਾਂ ਕਿ ਵਿਸ਼ੇ ਵਿਕਾਰ ਨੇੜੇ ਨਾ ਆਉਣ। ਇਸੇ ਪ੍ਰਕਾਰ ਗੁਰਮੁਖ ਜਨਮ ਦਾ ਲਾਹਾ ਲੈ ਕੇ ਆਪਣੇ ਘਰ, ਨਿਜ ਸਰੂਪ ਵਿਚ ਜਾ ਟਿਕਦੇ ਹਨ।

## ਵਸਗਤਿ ਕੀਤੀ ਨੀਂਦ ਭੁਖ ਆਸਾ ਮਨਸਾ ਜਿਣ ਘਰ ਆਏ

wasgat kītī nī̃d pùkh āsā mansā jiṇ kàr āe

ਗੁਰਮੁਖ ਸਤਿਗੁਰ ਦੀ ਕਿਰਪਾ ਨਾਲ, ਸਤਿਗੁਰ ਦੇ ਸ਼ਬਦ ਨਾਲ ਰਾਜ ਯੋਗ ਧਾਰਨ ਕਰਦਾ ਹੈ ਅਤੇ ਸੰਯੋਗ/ਵਿਯੋਗ ਦੇ ਦੁਵੰਦ ਤੋਂ ਉੱਪਰ ਉਠਦਾ ਹੈ।

ਦੁਖ/ਸੁਖ, ਹਰਖ/ਸੋਗ, ਨਰਕ/ਸੁਰਗ, ਭਲਾ/ਬੁਰਾ, ਆਸਾ/ਮਨਸਾ ਸਭ ਦੁਵੰਦਾਂ ਉੱਤੇ ਕਾਬੂ ਪਾ ਲੈਂਦਾ ਹੈ। ਇਸ ਦੈਵੀ ਅਵਸਥਾ ਵਿਚ ਹਿੰਦੂ/ਮੁਸਲਮਾਨ ਦਾ ਦੁਵੰਦ ਵੀ ਖ਼ਤਮ ਹੋ ਜਾਂਦਾ ਹੈ।

**ਸਿਵ ਸਕਤੀ** ਨੋਂ **ਸਾਧਕੈ** ਚੰਦ ਸੂਰ ਦਿਹੁ ਰਾਤ ਸਦਾਏ॥ ਸੁਖ ਦੁਖ ਸਾਧੇ **ਹਰਖ ਸੋਗ** ਨਰਕ ਸੁਰਗ ਪੁੰਨ ਪਾਪ ਲੰਘਾਏ॥ **ਜਨਮ ਮਰਣ** ਜੀਵਨ ਮੁਕਤਿ ਭਲਾ ਬੁਰਾ ਮਿੱਤ੍ਰ ਸ਼ਤ੍ਰ ਨਿਵਾਏ॥ **ਰਾਜ ਜੋਗ** ਜਿਣ ਵੱਸ ਕਰ **ਸਾਧ ਸੰਜੋਗ** ਵਿਜੋਗ ਰਹਾਏ॥ **ਵਸਗਤਿ ਕੀਤੀ ਨੀਂਦ ਭੁਖ ਆਸਾ ਮਨਸਾ ਜਿਣ ਘਰ ਆਏ**॥ **ਉਸਤਤਿ ਨਿੰਦਾ** ਸਾਧ ਕੈ ਹਿੰਦੂ ਮੁਸਲਮਾਨ ਸਬਾਏ॥ ਪੈਰੀਂ ਪੈ **ਪੈਖਾਕ** ਸਦਾਏ ॥੨॥

ਵਾਰਾਂ ਭਾਈ ਗੁਰਦਾਸ, *੭*

ਆਸਾ ਮਨਸਾ āsā mansā

ਸਿਵ ਸਕਤੀ siv saktī

ਸਾਧਕੈ sádkɛ

ਹਰਖ ਸੋਗ harkh sog

ਜਨਮ ਮਰਣ janm marṇ

ਰਾਜ ਜੋਗ rāj yog

**ਸਾਧ ਸੰਜੋਗ** sád sãyog

**ਉਸਤਤਿ ਨਿੰਦਾ** ustat nĩdā

**ਪੈਖਾਕ** pɛkhāk

**ਆਸਾ ਮਨਸਾ** – ਪ੍ਰਾਪਤੀ ਦੀ ਇੱਛਾ, ਸੰਕਲਪ, ਇਰਾਦਾ।

**ਸਿਵ ਸਕਤੀ** – ਤਮੋ ਅਤੇ ਸਤੋ ਗੁਣ।

**ਸਾਧਕੈ** – ਗੁਰੂ ਦੇ ਪੂਰਨ ਗੁਰਸਿਖਾਂ ਨੇ ਸਤੋ, ਤਮੋ ਗੁਣਾਂ ਵਾਲੀ ਹਾਲਤ ਸਾਧ ਕੇ, ਚੰਦ, ਸੂਰਜ, ਦਿਨ ਅਤੇ ਰਾਤ ਨੂੰ ਵੀ ਜਿਤ ਲਿਆ ਹੈ।

**ਹਰਖ ਸੋਗ** – ਦੁਖ ਸੁਖ ਵੀ ਜਿੱਤੇ ਅਤੇ ਖੁਸ਼ੀ ਗਮੀ ਵੀ।

**ਜਨਮ ਮਰਣ** – ਐਸੇ ਗੁਰਮੁਖ ਮਰਣ ਜੀਵਨ ਦੇ ਸੰਸੇ ਨੂੰ ਟਪ, ਜੀਵਨ ਮੁਕਤ ਹੋ ਕੇ, ਭਲੇ ਬੁਰੇ ਅਤੇ ਵੈਰੀ ਮਿਤਰ ਨੂੰ ਇੱਕੋ ਜਿਹਾ ਸਮਝਣ ਵਾਲੇ ਬਣ ਗਏ।

**ਰਾਜ ਜੋਗ** – ਰਾਜ ਜੋਗ ਨੂੰ ਜਿਤ ਕੇ ਵਸ ਕਰ ਲਿਆ ਹੈ।

**ਸਾਧ ਸੰਜੋਗ** – ਸਾਧ ਸੰਜੋਗ (ਭਲੇ ਸੰਜੋਗ) ਅਤੇ ਵਿਯੋਗ ਬੁਰੇ ਸੰਜੋਗ ਦੋਹਾਂ ਤੋਂ ਆਲੇਪ ਹੋ ਗਏ ਹਨ।

**ਉਸਤਤਿ ਨਿੰਦਾ** – ਉਸਤਤਿ ਨਿੰਦਾ ਨੂੰ ਜਿਤ ਕੇ ਹਿੰਦੂ ਮੁਸਲਮਾਨ ਦੇ ਸਾਂਝੇ ਹੋ ਗਏ ਹਨ।

**ਪੈਖਾਕ** – ਇਹ ਸਭ ਕੁਝ ਕਰਕੇ ਫਿਰ

ਨਿਮਰਤਾ ਸਭ ਅੱਗੇ ਨਿਵੰਦੇ, ਮਿੱਠਾ ਬੋਲਦੇ, ਪੈਰਾਂ ਦੀ ਧੂੜ ਸਦਵਾਉਂਦੇ ਹਨ।

**ਆਸਾ ਮਨਸਾ ਬੰਧਨ ਤੂਟੇ**
āsā mansā bã́dan tūṭe

ਗੁਰ ਕਿਰਪਾ ਨਾਲ ਹਰ ਆਸਾ ਮਨਸਾ ਦੇ, ਹਰ ਲਾਲਸਾ ਦੇ ਬੰਧਨ ਟੁਟ ਜਾਂਦੇ ਹਨ। ਸਤਿਗੁਰ ਦੇ ਦਰਸ਼ਨਾਂ ਨਾਲ ਮਨ ਬਿਗਸਦਾ ਹੈ। ਪੂਰੇ ਗੁਰ ਦੀ ਮਿਹਰ ਨਾਲ ਹਉਮੈ ਦੂਰ ਹੁੰਦੀ ਹੈ ਤੇ ਕੁਦਰਤ ਦੇ ਕਾਦਰ ਨਾਲ ਮੇਲ ਹੁੰਦਾ ਹੈ।

ਅਨਦਿਨੁ ਹਰਿ ਹਰਿ ਧਿਆਇਓ ਹਿਰਦੈ ਮਤਿ ਗੁਰਮਤਿ ਦੂਖ ਵਿਸਾਰੀ ॥ ਸਭ **ਆਸਾ ਮਨਸਾ ਬੰਧਨ ਤੂਟੇ** ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥ ੧ ॥ ਨੈਨੀ ਹਰਿ ਹਰਿ ਲਾਗੀ ਤਾਰੀ ॥ ਸਤਿਗੁਰੁ ਦੇਖਿ ਮੇਰਾ ਮਨੁ ਬਿਗਸਿਓ ਜਨੁ ਹਰਿ ਭੇਟਿਓ ਬਨਵਾਰੀ ॥ ੧ ॥ ਰਹਾਉ ॥ ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ **ਕੁਲਿ ਲਾਗੀ ਗਾਰੀ** ॥ ਹਰਿ ਤਿਸ ਕੈ ਕੁਲਿ **ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਿਤਾਰੀ** ॥ ੨ ॥ ਹਰਿ ਹਰਿ ਆਨਿ ਮਿਲਾਵਹੁ ਗੁਰੁ ਸਾਧੂ ਜਿਸੁ ਅਹਿਨਿਸਿ ਹਰਿ ਉਰਿ ਧਾਰੀ ॥ ਗੁਰਿ ਡੀਠੈ ਗੁਰ ਕਾ ਸਿਖੁ ਬਿਗਸੈ ਜਿਉ ਬਾਰਿਕੁ ਦੇਖਿ ਮਹਤਾਰੀ ॥ ੩ ॥ ਧਨ ਪਿਰ ਕਾ ਇਕ ਹੀ ਸੰਗਿ ਵਾਸਾ **ਵਿਚਿ ਹਉਮੈ ਭੀਤਿ ਕਰਾਰੀ** ॥ ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ ॥ ੪ ॥ ੧ ॥

ਅ.ਗ.ਮ.੪, ੧੨੬੨

**ਆਸਾ ਮਨਸਾ** āsā mansā

**ਕੁਲਿ ਲਾਗੀ ਗਾਰੀ** kul lāgī gārī

**ਪਰਸੂਤਿ ਨ ਕਰੀਅਹੁ** parsūt na karīɔ

**ਤਿਸੁ ਬਿਧਵਾ ਕਰਿ ਮਹਿਤਾਰੀ**
tis bídwā kar mɛ́tārī

**ਵਿਚਿ ਹਉਮੈ ਭੀਤਿ ਕਰਾਰੀ**
wič hɔmɛ pı̀t krārī

**ਆਸਾ ਮਨਸਾ** – ਆਸ਼ਾ : ਉਮੀਦ। ਜੋ ਆਉਣ ਵਾਲੇ ਸਮੇਂ ਨਾਲ ਸਬੰਧ ਰਖਦੀ ਹੈ। ਮਨਸਾ : ਉਹ ਉਮੀਦ ਜਾਂ ਖਾਹਿਸ਼ ਜੋ ਵਰਤਮਾਨ ਸਮੇਂ ਨਾਲ ਸਬੰਧ ਰਖਦੀ ਹੈ।

**ਕੁਲਿ ਲਾਗੀ ਗਾਰੀ** – ਜਿਸ ਮਨੁਖ ਨੇ ਹਰੀ ਨਾਮ ਵਿਸਾਰ ਦਿੱਤਾ ਹੈ, ਪਰਮਾਤਮਾ ਦੀ ਯਾਦ ਭੁਲਾ ਦਿੱਤੀ ਹੈ, ਉਹਨਾਂ ਦੀ ਸਾਰੀ ਕੁਲ ਕਲੰਕਿਤ ਹੋ ਜਾਂਦੀ ਹੈ। ਉਹਨਾਂ ਦੇ ਖਾਨਦਾਨ ਨੂੰ ਬਦਨਾਮੀ, ਕਲੰਕ ਲਗਦਾ ਹੈ।

**ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਿਤਾਰੀ** – ਹੇ ਪ੍ਰਭੂ ਅਜਿਹੇ ਨਾਮਹੀਣ ਬੰਦੇ ਦੀ ਕੁਲ ਵਿਚ ਕਿਸੇ ਨੂੰ ਜਨਮ ਨਾ ਦੇਵੀਂ। ਉਸ ਨਾਮ ਹੀਣ ਮਨੁਖ ਦੀ ਮਾਂ ਨੂੰ ਹੀ ਵਿਧਵਾ ਕਰ ਦੇਵੀਂ ਤਾਂ ਜੋ ਉਹ ਹੋਰ ਬੱਚਾ ਨਾ ਜੰਮੇ।

**ਵਿਚਿ ਹਉਮੈ ਭੀਤਿ ਕਰਾਰੀ** – ਜੀਵ ਇਸਤਰੀ ਅਤੇ ਪ੍ਰਭੂ ਪਤੀ ਦਾ ਇਕ ਹੀ ਥਾਂ ਅਰਥਾਤ ਹਿਰਦੇ ਵਿਚ ਵਾਸਾ ਹੈ ਪਰ ਇਹਨਾਂ ਦੋਹਾਂ ਵਿਚ ਜੀਵ-ਇਸਤਰੀ ਦੀ ਹਉਮੈ ਦੀ ਕਰੜੀ ਕੰਧ ਹੈ। ਸਰਬ-ਸੁਖਾਂ ਦਾ ਦੇਣ ਵਾਲਾ ਹਰੀ-ਨਾਮ ਸਾਡੇ ਅੰਦਰ ਹੀ ਵਸਦਾ ਹੈ ਪਰ ਗੁਰੂ ਦੀ ਸਹਾਇਤਾ ਬਿਨਾਂ ਅੰਦਰੋਂ ਪ੍ਰਗਟ ਹੋ ਕੇ ਮਿਲਦਾ ਨਹੀਂ।

**ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ**

āsā mansā bā́danī pā̀ī karm tàrm bā́dkārī

ਇਹ ਮਾਇਆ ਜਗ ਮੋਹਣੀ ਹੈ। ਇਸ ਨਾਲ ਸਭ ਕਰਮ, ਧਰਮ ਵਿਸਰ ਜਾਂਦੇ ਹਨ। ਸਭ ਆਸਾ ਮਨਸਾ ਅਧੂਰੇ ਰਹਿ ਜਾਂਦੇ ਹਨ। ਸ਼ਾਸਤਰਾਂ, ਵੇਦਾਂ ਦੇ ਵਿਖਿਆਨ ਸੰਸਾਰੀ ਕਰਮਾਂ ਵਿਚ ਰੁੱਝੇ ਰਹਿੰਦੇ ਹਨ। ਬਾਹਰਲੇ ਪਾਖੰਡਾਂ ਨਾਲ ਮਨ ਦੀ ਮੈਲ ਨਹੀਂ ਉਤਰਦੀ। ਦੁਰਮਤਿ ਵਧਦੀ ਹੈ, ਮਨ ਦੂਜੇ ਭਾਇ ਵਿਚ ਗਵਾਚਾ ਰਹਿੰਦਾ ਹੈ।

ਸੋਰਠਿ ਮਹਲਾ ੧ ਤਿਤੁਕੀ ॥ **ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ** ॥ ਪਾਪਿ ਪੁੰਨਿ ਜਗੁ ਜਾਇਆ ਭਾਈ **ਬਿਨਸੈ ਨਾਮੁ ਵਿਸਾਰੀ** ॥ ਇਹ ਮਾਇਆ ਜਗਿ ਮੋਹਣੀ ਭਾਈ **ਕਰਮ ਸਭੇ ਵੇਕਾਰੀ** ॥ ੧ ॥ ਸੁਣਿ ਪੰਡਿਤ ਕਰਮਾ ਕਾਰੀ ॥ ਜਿਤੁ ਕਰਮੁ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ ॥ ਰਹਾਉ ॥ ਸਾਸਤੁ ਬੇਦੁ ਬਕੈ ਖੜੋ ਭਾਈ **ਕਰਮ ਕਰਹੁ ਸੰਸਾਰੀ** ॥ ਪਾਖੰਡਿ ਮੈਲੁ ਨ ਚੂਕਈ ਭਾਈ **ਅੰਤਰਿ ਮੈਲੁ ਵਿਕਾਰੀ** ॥ ਇਨ ਬਿਧਿ ਡੂਬੀ **ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ** ॥ ੨ ॥ **ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ** ॥ ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ ॥ ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ **ਆਵਣੁ ਜਾਣੁ ਰਹਾਈ** ॥ ੩ ॥ ਸਾਚੁ ਸਹਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ ॥ ਗੁਰੁ ਸੇਵੇ ਸੋ ਬੂਝੈ ਭਾਈ **ਗੁਰ ਬਿਨੁ ਮਗੁ ਨ ਪਾਈ** ॥ ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ **ਕੂੜੁ ਬੋਲਿ ਬਿਖੁ ਖਾਈ** ॥ ੪ ॥ ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ ॥ **ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ** ॥ ਗੁਰ ਬਿਨੁ ਭਰਮਿ ਵਿਗੂਚੀਐ ਭਾਈ ਘਟਿ ਘਟਿ ਦੇਉ ਅਲਖੁ ॥ ੫ ॥

ਅ.ਗ.ਮ.੧, ੬੩੫

ਆਸਾ ਮਨਸਾ āsā mansā

ਕਰਮ ਧਰਮ ਬੰਧਕਾਰੀ
karm tàrm bā́dkārī

**ਬਿਨਸੈ ਨਾਮੁ ਵਿਸਾਰੀ**
binsɛ nām wisārī

**ਕਰਮ ਸਭੇ ਵੇਕਾਰੀ**
karm sábe wekārī

**ਕਰਮ ਕਰਹੁ ਸੰਸਾਰੀ**
karm karo sãsārī

**ਅੰਤਰਿ ਮੈਲੁ ਵਿਕਾਰੀ** ãtar mɛl wikārī

**ਮਾਕੁਰੀ ਭਾਈ** mākurī pā̀ī

**ਊਂਡੀ ਸਿਰ ਕੈ ਭਾਰੀ** ū̃ḍī sir kɛ pā̀rī

**ਦੁਰਮਤਿ ਘਣੀ ਵਿਗੂਤੀ ਭਾਈ**
durmat kàṇī wigūtī pā̀ī

**ਦੂਜੈ ਭਾਇ ਖੁਆਈ** dūjɛ pā̀e khuāī

**ਆਵਣੁ ਜਾਣੁ ਰਹਾਈ** āwaṇ jāṇ rahāī

**ਗੁਰ ਬਿਨੁ** gur bin

**ਮਗੁ ਨ ਪਾਈ** mag na pāī

**ਕੂੜੁ ਬੋਲਿ** kūṛ bol

**ਬਿਖੁ ਖਾਈ** bikh khāī

**ਜਲੁ ਮਥੀਐ** jal mathīɛ

**ਜਲੁ ਦੇਖੀਐ ਭਾਈ** jal dekhīɛ pā̀ī

**ਇਹੁ ਜਗੁ ਏਹਾ ਵਥੁ** é jag ehā wath

**ਆਸਾ ਮਨਸਾ** – ਉਮੀਦ ਤੇ ਇੱਛਾ।

**ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ**– ਉਮੀਦ ਅਤੇ ਇੱਛਾ ਬੰਧਨ (ਫਾਹੇ) ਪਾਉਣ ਵਾਲੀਆਂ ਹਨ। ਕਰਮ, ਧਰਮ, ਪੂਜਾ ਪਾਠ, ਬੁਤ, ਤੀਰਥ ਯਾਤਰਾ ਸਭ ਬੰਨ੍ਹਣ ਵਾਲੇ ਹਨ ਕਿਉਂਕਿ ਹਉਮੈ ਵਧਾਉਂਦੇ ਹਨ। ਪਾਪਾਂ ਪੁੰਨਾਂ ਵਿਚ ਜਗਤ ਜੰਮਿਆ ਹੈ ਭਾਵ ਜਦ ਤਕ ਮਨੁਖ ਕੁਝ ਪਾਪ ਅਤੇ ਪੁੰਨ ਰਲੇ ਮਿਲੇ ਕਰਦਾ ਹੈ, ਤਦ ਤਕ ਜਨਮ ਵਿਚ ਆਉਂਦਾ ਰਹਿੰਦਾ ਹੈ ਅਤੇ ਨਾਮ ਨੂੰ ਭੁਲਾ ਕੇ ਤਬਾਹ ਹੁੰਦਾ ਹੈ। ਜਗਤ ਵਿਚ ਇਹ ਮਾਇਆ ਮਨ ਨੂੰ ਮੋਹ ਲੈਣ ਵਾਲੀ ਹੈ ਅਤੇ ਇਸ ਦੇ ਪਿੱਛੇ ਲਗ ਕੇ ਕੀਤੇ ਸਾਰੇ ਕੰਮ ਖਰਾਬੀ ਪੈਦਾ ਕਰਦੇ ਹਨ।

**ਬਿਨਸੈ ਨਾਮੁ ਵਿਸਾਰੀ** – ਪਾਪਾਂ ਪੁੰਨਾਂ ਕਰਕੇ ਹੀ ਜਗਤ ਜੰਮਦਾ ਅਤੇ ਨਾਮ ਨੂੰ ਵਿਸਾਰਨ ਕਰਕੇ ਨਸ਼ਟ ਹੁੰਦਾ ਹੈ।

**ਕਰਮ ਸਭੇ ਵੇਕਾਰੀ** – ਇਹ ਮਾਇਆ ਜਗਤ ਨੂੰ ਮੋਹਣ ਵਾਲੀ ਹੈ ਅਤੇ ਇਸ ਦੇ ਪ੍ਰਭਾਵ ਅਧੀਨ ਕੀਤੇ ਸਾਰੇ ਕਰਮ ਵਿਕਾਰ ਪੈਦਾ ਕਰਨ ਵਾਲੇ ਹਨ।

**ਕਰਮ ਕਰਹੁ ਸੰਸਾਰੀ** – ਹੇ ਕਰਮ ਧਰਮ ਪੈਦਾ ਕਰਨ ਵਾਲੇ ਪੰਡਿਤ ! ਤੂੰ ਵੇਦਾਂ ਸ਼ਾਸਤਰਾਂ ਬਾਰੇ ਖੜ੍ਹਾ ਬੋਲਦਾ ਹੈਂ, ਪਾਠ ਕਰੀ ਜਾਂਦਾ ਹੈਂ, ਪਰ ਕੰਮ ਦੁਨਿਆਵੀ ਕਰਦਾ ਹੈਂ, ਜੀਵਨ ਦੁਨੀਆਦਾਰੀ ਵਾਲਾ ਹੈ। ਆਪ ਉਹੀ ਕਰਮ ਕਰਦੇ ਹੋ ਜੋ ਮਾਇਆ ਦੇ ਮੋਹ ਵਿਚ ਫਸਾਈ ਰਖਣ।

**ਅੰਤਰਿ ਮੈਲੁ ਵਿਕਾਰੀ** – ਪਾਖੰਡ ਕਰਨ

ਨਾਲ ਮਨ ਦੀ ਮੈਲ ਨਹੀਂ ਉਤਰਦੀ। ਜੀਵ ਦੇ ਮਨ ਵਿਚ ਵਿਕਾਰਾਂ, ਵਿਸ਼ਿਆਂ ਦੀ ਮੈਲ ਹੈ ਅਤੇ ਉਹ ਮਨ ਦੇ ਅੰਦਰ ਟਿਕੀ ਹੀ ਰਹਿੰਦੀ ਹੈ।

**ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ** – ਜਿਸ ਤਰ੍ਹਾਂ ਮੱਕੜੀ ਉਲਟੀ, ਸਿਰ ਦੇ ਭਾਰ ਰਹਿ ਕੇ ਜਾਲਾ ਤਣ ਕੇ ਉਸੇ ਵਿਚ ਹੀ ਆਪ ਫਸ ਕੇ ਮਰਦੀ ਹੈ, ਉਵੇਂ ਹੀ ਜੀਵ ਦਿਖਾਵੇ ਵਾਲੇ ਝੂਠੇ ਕਰਮ ਧਰਮ ਕਰਕੇ ਉਹਨਾਂ ਦੇ ਪਾਖੰਡ ਪਾਪ ਨਾਲ ਆਪਣੀ ਆਤਮਾ ਨੂੰ ਤਬਾਹ ਕਰਦਾ ਹੈ।

**ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ**– ਭੈੜੀ ਮਤ ਨਾਲ ਬਹੁਤ ਸਾਰੀ ਸ੍ਰਿਸ਼ਟੀ ਖੁਆਰ ਹੋਈ ਅਤੇ ਦਵੈਤ ਭਾਵ, ਮਾਇਆ ਮੋਹ ਕਾਰਣ ਕੁਰਾਹੇ ਪੈ ਗਈ।

**ਆਵਣੁ ਜਾਣੁ ਰਹਾਈ** – ਸਤਿਗੁਰੂ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ। ਨਾਮ ਤੋਂ ਬਿਨਾਂ ਭਰਮ ਨਹੀਂ ਜਾਂਦਾ। ਜੇ ਸਤਿਗੁਰੂ ਦੀ ਸੇਵਾ ਕੀਤੀ ਜਾਵੇ ਤਾਂ ਸੁਖ ਪਾਈਦਾ ਹੈ ਅਤੇ ਜਨਮ ਮਰਨ ਦਾ ਗੇੜ ਮੁਕ ਜਾਂਦਾ ਹੈ।

**ਗੁਰ ਬਿਨੁ ਮਗੁ ਨ ਪਾਈ** – ਗੁਰੂ ਤੋਂ ਬਿਨਾਂ ਅਧਿਆਤਮਿਕਤਾ ਦਾ ਮਾਰਗ ਪ੍ਰਾਪਤ ਨਹੀਂ ਹੁੰਦਾ। ਕਰਮ-ਕਾਂਡ ਵਾਲੇ ਕਰਮ ਭਰਮ ਵਿਚ ਹੀ ਰੱਖਦੇ ਹਨ, ਜਿਸ ਦੇ ਨਾਲ ਆਵਾ-ਗੌਣ ਬਣਿਆ ਰਹਿੰਦਾ ਹੈ। ਹਰੀ ਨਾਮ ਹੀ ਸਰਬ ਸੁਖ ਦੇਣ ਵਾਲਾ ਉਤਮ ਕਰਮ ਹੈ। ਇਹ ਗੁਰੂ ਤੋਂ ਮਿਲਦਾ ਹੈ।

**ਕੂੜੁ ਬੋਲਿ ਬਿਖੁ ਖਾਈ** – ਜਿਸ ਮਨੁਖ ਦੇ ਅੰਦਰ ਲੋਭ ਹੈ, ਉਹ ਮਾਇਆ ਦੀ ਖਾਤਰ ਝੂਠ ਬੋਲ ਕੇ ਵਿਸ਼ ਖਾਂਦਾ ਹੈ, ਜ਼ਹਿਰ ਪੀਂਦਾ ਹੈ।

**ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ** – ਪਾਣੀ ਰਿੜਕਣ ਨਾਲ ਪਾਣੀ ਪ੍ਰਾਪਤ ਕਰੀਦਾ ਹੈ। ਇਹ ਸੰਸਾਰ ਇਹੋ ਜਿਹੀ ਚੀਜ਼ ਹੈ, ਜੋ ਪਾਣੀ ਵਾਂਗ ਹੈ। ਇਹ ਮਾਇਆ ਮੋਹਿਆ ਜਗਤ ਪਾਣੀ ਰਿੜਕ ਰਿੜਕ ਕੇ ਪਾਣੀ ਹੀ ਹਾਸਲ ਕਰਦਾ ਹੈ। ਗੁਰੂ ਦੀ ਸ਼ਰਨ ਪੈਣ ਤੋਂ ਬਿਨਾਂ ਮਾਇਆ ਦੀ ਭਟਕਣਾ ਵਿਚ ਹੀ ਖੁਆਰ ਹੋਈਦਾ ਹੈ। ਘਟ ਘਟ ਵਿਚ ਵਿਆਪਕ ਅਲਖ ਪਰਮਾਤਮਾ ਤੋਂ ਖੁੰਝੇ ਰਹੀਦਾ ਹੈ।

**ਆਸਾੜੁ** āsāṛ
ਨਾਂਵ ਪੁਲਿੰਗ
ਹਾੜ੍ਹ ਦਾ ਮਹੀਨਾ

**ਆਸਾੜੁ ਤਪੰਦਾ** āsāṛ tpãdā

ਉਹਨਾਂ ਮਨਮੁਖਾਂ ਨੂੰ ਅਸਾੜ ਦੀ ਗਰਮੀ, ਤਪਸ਼ ਲਗਦੀ ਹੈ ਜੋ ਗੁਰੂ ਨਾਮ ਤੋਂ, ਗੁਰੂ ਸ਼ਬਦ ਤੋਂ ਵਿਹੂਣੇ ਹਨ। ਉਹ ਵਾਹਿਗੁਰ, ਕਰਤਾਰ ਦੀ ਆਸ ਤਿਆਗ ਕੇ ਮਾਣਸ, ਦੁਨੀਆਂਦਾਰ ਮਨੁੱਖਾਂ ਦੀ ਆਸ ਉਤੇ ਬੈਠਦੇ ਹਨ। ਉਹ ਜਿਹੋ ਜਿਹਾ ਬੀਜਦੇ ਹਨ, ਉਹ

ਹੀ ਲੁਣਦੇ ਹਨ, ਕਟਦੇ ਹਨ।

**ਆਸਾੜੁ ਤਪੰਦਾ** ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ॥ **ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ** ॥ **ਦੁਯੈ ਭਾਇ ਵਿਗੁਚੀਐ** ਗਲਿ ਪਈਸੁ ਜਮ ਕੀ ਫਾਸ ॥ **ਜੇਹਾ ਬੀਜੈ ਸੋ ਲੁਣੈ** ਮਥੈ ਜੋ ਲਿਖਿਆਸੁ ॥ **ਰੈਣ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ** ॥ ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ ॥ ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ ॥ ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥ ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥ ੫ ॥

ਅ.ਗ.ਮ.੫, ੧੩੪

ਆਸਾੜੁ āsāṛ

ਜਗਜੀਵਨ ਪੁਰਖੁ ਤਿਆਗਿ ਕੈ
jagjīwan purkh tiāg kɛ

ਮਾਣਸ ਸੰਦੀ ਆਸ māṇas sãdī ās

ਦੁਯੈ ਭਾਇ ਵਿਗੁਚੀਐ duɛ pāe wiguččīɛ

ਜੇਹਾ ਬੀਜੈ ਸੋ ਲੁਣੈ jehā bījɛ so luṇɛ

ਰੈਣ ਵਿਹਾਣੀ ਪਛੁਤਾਣੀ
rɛṇ wihāṇī pačhutāṇī

ਉਠਿ ਚਲੀ ਗਈ ਨਿਰਾਸ
uṭh čalī gaī nirās

**ਆਸਾੜੁ** – ਹਾੜ੍ਹ ਦਾ ਮਹੀਨਾ।

**ਆਸਾੜੁ ਤਪੰਦਾ** – ਹਾੜ੍ਹ ਦਾ ਮਹੀਨਾ ਉਹਨਾਂ ਜੀਵ ਇਸਤਰੀਆਂ ਨੂੰ ਤਪਸ਼ ਵਾਲਾ ਪ੍ਰਤੀਤ ਹੁੰਦਾ ਹੈ ਜਿਨ੍ਹਾਂ ਪਾਸ ਪਰਮਾਤਮਾ ਰੂਪ ਪਤੀ ਨਹੀਂ ਹੁੰਦਾ।

**ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ** – ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਪਤੀ ਨਹੀਂ ਵਸਦਾ, ਜਿਹੜੇ ਜਗਤ ਦੇ ਸਹਾਰੇ ਪਰਮਾਤਮਾ ਦਾ ਆਸਰਾ ਛੱਡ ਕੇ ਬੰਦਿਆਂ ਦੀਆਂ ਆਸਾਂ ਬਣਾਈ ਰਖਦੇ ਹਨ। ਉਹ ਹਾੜ੍ਹ ਦੇ ਮਹੀਨੇ ਵਾਂਗ ਤਪਦੇ, ਕਲਪਦੇ ਰਹਿੰਦੇ ਹਨ।

**ਦੁਯੈ ਭਾਇ ਵਿਗੁਚੀਐ** – ਪਰਮਾਤਮਾ ਤੋਂ ਬਿਨਾਂ ਕਿਸੇ ਹੋਰ ਦੇ ਆਸਰੇ ਰਿਹਾਂ, ਦੂਜੇ ਭਾਵ ਕਰ ਕੇ ਵਾਹਿਗੁਰੂ ਤੋਂ ਮੂੰਹ ਮੋੜਨ ਕਰਕੇ ਖੁਆਰ ਹੋਈਦਾ ਹੈ।

**ਜੇਹਾ ਬੀਜੈ ਸੋ ਲੂਣੈ** – ਕੁਦਰਤ ਦਾ ਨਿਯਮ ਹੀ ਐਸਾ ਹੈ ਕਿ ਜਿਹੋ ਜਿਹਾ ਬੀਜ ਮਨੁਖ ਬੀਜਦਾ ਹੈ, ਕੀਤੇ ਕਰਮਾਂ ਅਨੁਸਾਰ ਜਿਹੜਾ ਲੇਖ ਮਨੁਖ ਦੇ ਮੱਥੇ ਉਤੇ ਲਿਖਿਆ ਜਾਂਦਾ ਹੈ ਉਹੋ ਜਿਹਾ ਫਲ ਉਹ ਪ੍ਰਾਪਤ ਕਰਦਾ ਹੈ।

**ਰੈਣ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ** – ਪਰਮਾਤਮਾ ਨੂੰ ਵਿਸਾਰਨ ਵਾਲੀ ਜੀਵ ਇਸਤਰੀ ਦੀ

ਉਮਰ ਰੂਪੀ ਰਾਤ ਪਛਤਾਉਂਦਿਆਂ ਲੰਘ ਜਾਂਦੀ ਹੈ ਅਤੇ ਜਗਤ ਤੋਂ ਜਾਣ ਲੱਗਿਆਂ ਵੀ ਨਾ-ਉਮੀਦ ਹੋ ਕੇ ਹੀ ਜਾਂਦੀ ਹੈ।

**ਆਸਾੜੁ ਭਲਾ** āsāṛ pàlā

ਅਸਾੜੁ/ਹਾੜ ਦੇ ਮਹੀਨੇ ਸੂਰਜ/ਗਗਨ ਤਪਦਾ ਹੈ। ਅਵਗਣਾਂ ਵਿਚ ਫਸੀ ਜਿੰਦ ਦੁੱਖਾਂ ਅੱਗੇ ਬੱਧੀ ਹੈ। ਸਚ ਦੀ ਸਾਧਨਾ ਨਾਲ ਸੁਖ ਮਿਲਦਾ ਹੈ। ਇਹ ਜੀਵਨ/ ਮਰਣ ਉਸ ਪ੍ਰਭੂ ਦੀ ਰਜ਼ਾਅ ਵਿਚ ਹੈ।

**ਆਸਾੜੁ ਭਲਾ ਸੂਰਜੁ ਗਗਨਿ ਤਪੈ** ॥ **ਧਰਤੀ ਦੂਖ ਸਹੈ ਸੋਖੈ ਅਗਨਿ ਭਖੈ** ॥ ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ **ਕਿਰਤੁ ਨ ਹਾਰੇ** ॥ **ਰਥੁ ਫਿਰੈ** ਛਾਇਆ ਧਨ ਤਾਕੈ ਟੀਡੁ ਲਵੈ **ਮੰਝਿ ਬਾਰੇ** ॥ **ਅਵਗਣ ਬਾਧਿ ਚਲੀ** ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ ॥ ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥ ੮ ॥

ਅ.ਗ.ਮ.੧, ੧੧੦੮

ਆਸਾੜ āsāṛ

ਸੂਰਜੁ ਗਗਨਿ ਤਪੈ sūraj gagan tapɛ

ਧਰਤੀ ਦੂਖ ਸਹੈ tàrtī dūkh sahɛ

ਸੋਖੈ ਅਗਨਿ ਭਖੈ sokhɛ agan pàkhɛ

ਕਿਰਤੁ ਨ ਹਾਰੇ kirt na hāre

ਰਥੁ ਫਿਰੈ rath phirɛ

ਮੰਝਿ ਬਾਰੇ mǟj bāre

ਅਵਗਣ ਬਾਧਿ ਚਲੀ awgaṇ bǟd čalī

**ਆਸਾੜੁ** - ਹਾੜ੍ਹ ਦਾ ਮਹੀਨਾ।

**ਆਸਾੜੁ ਭਲਾ ਸੂਰਜੁ ਗਗਨਿ ਤਪੈ** - ਜਦੋਂ ਹਾੜ੍ਹ ਦਾ ਮਹੀਨਾ ਚੰਗੇ ਜੋਬਨ ਵਿਚ ਹੁੰਦਾ ਹੈ, ਆਕਾਸ਼ ਵਿਚ ਸੂਰਜ ਤਪਦਾ ਹੈ।

**ਧਰਤੀ ਦੂਖ ਸਹੈ ਸੋਖੈ ਅਗਨਿ ਭਖੈ** - ਜਿਉਂ ਜਿਉਂ ਸੂਰਜ ਧਰਤੀ ਦੀ ਨਮੀ ਨੂੰ ਸਕਾਉਂਦਾ ਹੈ, ਧਰਤੀ ਸੁੱਕਦੀ ਹੈ। ਧੁੱਪ ਦਾ ਦੁਖ ਸਹਿੰਦੀ ਹੈ ਤੇ ਅਗਨੀ ਵਾਂਗ ਭਖਦੀ ਹੈ।

**ਕਿਰਤੁ ਨ ਹਾਰੇ** - ਸੂਰਜ ਜੋ ਅਗਨ ਰੂਪ ਹੈ, ਰਸ (ਪਾਣੀ) ਨੂੰ ਸੁਕਾਉਂਦਾ ਹੈ, ਜੀਵ ਧੁਖ-ਧੁਖ ਮਰਦੇ ਹਨ, ਤਾਂ ਵੀ ਸੂਰਜ ਆਪਣੀ ਕਿਰਤ/ ਕਰਤਵ ਨਹੀਂ ਛੱਡਦਾ, ਉਸਦਾ ਕੰਮ ਜਾਰੀ ਹੈ।

**ਰਥੁ ਫਿਰੈ** - ਸੂਰਜ ਦਾ ਰਥ ਫਿਰਦਾ ਹੈ ਤਾਂ ਜੀਵ ਇਸਤਰੀ ਗਰਮੀ ਤੋਂ ਬਚਣ ਲਈ ਛਾਂ ਤਕਦੀ ਫਿਰਦੀ ਹੈ।

**ਮੰਝਿ ਬਾਰੇ** - ਬੀਂਡਾ ਵੀ ਬਾਰ ਦੇ ਇਲਾਕੇ ਵਿਚ ਚੀਂ-ਚੀਂ ਕਰਦਾ ਹੈ। ਹਰੇਕ ਜੀਵ ਤਪਸ਼ ਤੋਂ ਜਾਨ ਲੁਕਾਉਂਦਾ ਦਿਸਦਾ ਹੈ।

**ਅਵਗਣ ਬਾਧਿ ਚਲੀ** - ਜਿਹੜੀ ਜੀਵ ਇਸਤਰੀ ਇੱਥੋਂ ਔਗੁਣਾਂ ਦੀ ਪੰਡ ਬੰਨ੍ਹ ਕੇ ਚਲਦੀ ਹੈ, ਉਸ ਨੂੰ ਅੱਗੇ ਜਾ ਕੇ ਦੁਖ

ਮਿਲਦਾ ਹੈ। ਸੁਖ ਉਸੇ ਨੂੰ ਹੁੰਦਾ ਹੈ, ਜਿਹੜੀ ਸੱਚ ਨੂੰ ਸੰਭਾਲਦੀ ਹੈ। ਜੋ ਮਨੁਖ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰਖਦਾ ਹੈ, ਉਸ ਨੂੰ ਇਸ ਜੀਵਨ-ਸਫਰ ਵਿਚ ਹਾੜ੍ਹ ਦੀ ਕਹਿਰ ਦੀ ਤਪਸ਼ ਵਰਗਾ ਵਿਕਾਰਾਂ ਦਾ ਸੇਕ ਪੋਹ ਨਹੀਂ ਸਕਦਾ।

**ਆਸ਼ਕ** āšaq
ਵਿਸ਼ੇਸ਼ਣ
ਬੇਹੱਦ ਪਿਆਰ ਕਰਨ ਵਾਲਾ, ਪ੍ਰੇਮੀ

**ਆਸ਼ਕਾਂ ਉਤੋਂ ਭੀ ਬਣੀਂ ਆਸ਼ਕ**

āškā̃ uttõ pı̀ baṇī āšaq

ਇਸ਼ਕ ਕਮਾਉਣਾ ਬਹੁਤ ਔਖਾ ਕਾਰਜ ਹੈ। ਇਸ਼ਕ ਦੇ ਰਸਤੇ ਵਿਚ ਆਪਣੀ ਖਲ ਆਪਣੇ ਹੱਥੀਂ ਉਧੇੜਨੀ ਪੈਂਦੀ ਹੈ ਅਤੇ ਸੀਸ ਸੂਲੀ ਉੱਤੇ ਲਟਕਾਉਣਾ ਪੈਂਦਾ ਹੈ। ਅੱਧੀ ਰਾਤ ਨੂੰ ਕੱਚੇ ਘੜੇ ਉੱਤੇ ਠਿੱਲ੍ਹ ਕੇ ਯਾਰ ਦਾ ਦੀਦਾਰ ਕਰਨਾ ਪੈਂਦਾ ਹੈ। ਨੇਜ਼ੇ ਦੀ ਨੋਕ ਉੱਤੇ ਸਵਾਰ ਹੋ ਕੇ ਯਾਰ ਦੇ ਦਰ ਉੱਤੇ ਪਹੁੰਚਣਾ ਅਤਿਅੰਤ ਕਠਿਨਾਈ ਭਰਿਆ ਕਾਰਜ ਹੈ।

> **ਐਨ ਆਸ਼ਕਾਂ ਉਤੋਂ ਭੀ ਬਣੀਂ ਆਸ਼ਕ**
> **ਇਹ ਇਸ਼ਕ ਕਮਾਵਣਾ ਔਖੜਾ ਈ**।
> **ਹਥੀਂ ਆਪਣੀ ਖਲ ਉਧੇੜ ਦੇਣੀ**
> **ਸੂਲੀ ਸੀਸ ਲਟਕਾਵਣਾ ਔਖੜਾ ਈ**।
> ਕੱਚੇ ਘੜੇ ਤੇ ਠਿਲ੍ਹ ਕੇ ਰਾਤ ਅੱਧੀ
> **ਦਰਸ਼ਨ** ਯਾਰ ਦਾ ਪਾਵਣਾ ਔਖੜਾ ਈ।
> ਦਾਇਮ **ਨੇਜ਼ੇ ਦੀ ਨੋਕ ਸਵਾਰ ਹੋ ਕੇ**
> ਬੂਹੇ ਯਾਰ ਦੇ ਜਾਵਣਾ ਔਖੜਾ ਈ।

ਇਕਬਾਲ ਦਾਇਮ, ਸੀਹਰਫੀ, ਪ੨੯

ਆਸ਼ਕ āšak

ਐਨ ਆਸ਼ਕਾਂ ਉਤੋਂ ਭੀ ਬਣੀਂ ਆਸ਼ਕ
ɛn āškā̃ uttõ pı̀ baṇī̃ āšaq

ਇਹ ਇਸ਼ਕ ਕਮਾਵਣਾ ਔਖੜਾ ਈ
é išk kmāwṇā ɔkhṛā ī

ਹਥੀਂ ਆਪਣੀ ਖਲ ਉਧੇੜ ਦੇਣੀ
hatthī̃ āpṇī khal udèṛ deṇī

ਸੂਲੀ ਸੀਸ ਲਟਕਾਵਣਾ ਔਖੜਾ ਈ
sūlī sīs laṭkāwṇā ɔkhṛā ī

ਦਰਸ਼ਨ daršan

ਨੇਜ਼ੇ ਦੀ ਨੋਕ ਸਵਾਰ ਹੋ ਕੇ
neze dī nok te swār ho ke

**ਆਸ਼ਕ ਆਣ ਮਸ਼ੂਕ ਮਿਲਦੇ**
āšak āṇ mašūk milde

ਆਸ਼ਕ ਆਪਣੇ ਮਹਿਬੂਬ ਨੂੰ ਇਸ ਤਰ੍ਹਾਂ ਮਿਲਦੇ ਹਨ ਜਿਵੇਂ ਸਾਧੂ ਫ਼ਕੀਰਾਂ ਨੇ ਆਪਣੇ ਸਰੀਰ ਉਤੇ ਭਬੂਤੀ ਮਲ਼ੀ ਹੁੰਦੀ ਹੈ। ਮਾਸ਼ੂਕ, ਮਹਿਬੂਬ ਸ਼ਮ੍ਹਾ, ਮੋਮਬੱਤੀ, ਦੀਪਕ ਵਾਂਗ ਬਲਦੇ ਹਨ ਅਤੇ ਆਸ਼ਕ ਉਹਨਾਂ ਉਤੇ

ਮੰਡਰਾਉਂਦੇ ਹੋਏ ਪਤੰਗੇ ਵਾਂਗ ਆਪਣੇ ਆਪ ਨੂੰ ਸਾੜਦੇ ਹਨ। ਜਿਵੇਂ ਸਮੁੰਦਰ ਦੇ ਵਿਚਕਾਰ ਲਹਿਰਾਂ ਉਠਦੀਆਂ ਹਨ, ਦੁੱਖ ਦੇਣ ਵਾਲਾ ਇਸ਼ਕ ਵੀ ਇਸੇ ਤਰ੍ਹਾਂ ਹੀ ਸਤਾਉਂਦਾ ਹੈ। ਇਸ਼ਕ ਦੇ ਦੁੱਖਾਂ ਨੇ ਮੇਰਾ ਸਾਹ-ਸੱਤ ਕੱਢ ਲਿਆ ਹੈ ਅਤੇ ਹੁਣ ਕੇਵਲ ਖਾਲੀ ਸਰੀਰ ਹੀ ਬਾਕੀ ਰਹਿ ਗਿਆ ਹੈ। ਇਥੇ ਮੁਸ਼ਕ ਤੋਂ ਭਾਵ ਖ਼ੁਸ਼ਬੋ, ਮਹਿਕ ਹੈ ਅਤੇ ਤਫੰਗ ਦਾ ਅਰਥ ਹੈ ਤੋਪ, ਬੰਦੂਕ।

**ਐਨ ਆਸ਼ਕ ਆਣ ਮਸ਼ੂਕ ਮਿਲਦੇ,**
**ਜਿਉਂ ਮਲੀ ਭਬੂਤ ਮਲੰਗਾਂ।**
**ਦੀਪਕ ਵਾਂਗ ਮਸ਼ੂਕ ਬਲੰਦੇ,**
**ਭੁਜਦੇ ਆਸ਼ਕ ਵਾਂਗ ਪੰਤਗਾਂ**।
ਇਸ਼ਕ ਸਤਾਣੇ ਦੀਆਂ ਵਗਣ ਲਹਿਰੀਂ,
ਜਿਉਂ ਜਲ ਮੱਧ ਤਰੰਗਾਂ,
ਹਾਕਮ ਸਿੰਘ ਫੁਲ ਫੋਕਟ ਰਹਿ ਗਏ,
ਕੱਢ ਲਈ ਮੁਸ਼ਕ ਤਫੰਗਾਂ।

ਹਾਕਮ ਸਿੰਘ ਦਰਵੇਸ਼, ਸੀਹਰਫੀ, ੨੩੭

ਆਸ਼ਕ āšak

ਐਨ ਆਸ਼ਕ ਆਣ ਮਸ਼ੂਕ ਮਿਲਦੇ
ɛn āšak āṇ maṣūk milde

ਜਿਉਂ ਮਲੀ ਭਬੂਤ ਮਲੰਗਾਂ
jiõ malī pabūt mlãgã̄

ਦੀਪਕ ਵਾਂਗ ਮਸ਼ੂਕ ਬਲੰਦੇ
dīpak wā̃g mašūk blā̃de

ਭੁਜਦੇ ਆਸ਼ਕ ਵਾਂਗ ਪਤੰਗਾਂ
pùjde āšak wā̃g ptãgā̃

**ਆਸ਼ਕ ਸਾਦਿਕ ਨੂੰ ਦੂਰਕਾਰ ਦੇਣੈਂ**
āšak sādik nū̃ durkār denɛ̃

ਕਵੀ ਇਹਨਾਂ ਕਾਵਿ-ਸਤਰਾਂ ਵਿਚ ਪ੍ਰੀਤਮ ਪ੍ਰਤਿ ਆਪਣਾ ਗਿਲਾ ਸ਼ਿਕਵਾ ਪ੍ਰਸਤੁਤ ਕਰਦਿਆਂ ਆਖਦਾ ਹੈ ਕਿ ਉਹ ਦੁਸ਼ਮਣਾਂ ਨਾਲ ਤਾਂ ਬਹੁਤ ਵਧੀਆ ਵਿਹਾਰ ਕਰ ਰਿਹਾ ਹੈ ਅਰਥਾਤ ਉਹਨਾਂ ਨੂੰ ਦਿਲਾਸੇ ਦਿੰਦਾ ਹੈ, ਉਹਨਾਂ ਉੱਤੇ ਫੁੱਲਾਂ ਦੀ ਵਰਖਾ ਕਰਦਾ ਹੈ, ਸ਼ਰਬਤ ਘੋਲ ਕੇ ਪਿਲਾਉਂਦਾ ਹੈ ਪਰੰਤੂ ਆਪਣੇ ਸੱਚੇ ਆਸ਼ਕ ਨੂੰ ਦਰ ਤੋਂ ਦੂਰਕਾਰ ਰਿਹਾ ਹੈ। ਇੱਥੇ ਆਸ਼ਕ ਸਾਦਕ ਤੋਂ ਭਾਵ ਹੈ ਸੱਚਾ ਪ੍ਰੇਮੀ। ਗੁਲ ਪ੍ਰਸਤ ਦਾ ਅਰਥ ਫੁੱਲਾਂ ਦੀ ਪੂਜਾ ਅਥਵਾ ਫੁੱਲਾਂ ਨੂੰ ਪਿਆਰ ਕਰਨ ਵਾਲਾ ਹੈ। ਗ਼ਰਜ਼ ਤੋਂ ਭਾਵ ਹੈ ਲੋੜ, ਤਲਬ, ਇੱਛਾ।

**ਦਾਲ ਦੇਣੈਂ ਦਿਲਾਸੇ ਨਿਤ ਵੈਰੀਆਂ ਨੂੰ,**
**ਆਸ਼ਕ ਸਾਦਿਕ ਨੂੰ ਦੂਰਕਾਰ ਦੇਣੈਂ**।
**ਫੁਲ ਸੁਟਣੈਂ ਵਲ ਬੁਲਹਵਸੀਆਂ ਦੇ,**
**ਗੁਲ ਪ੍ਰਸਤਾਂ ਨੂੰ ਮਾਲੀਆ ਖ਼ਾਰ ਦੇਣੈ**।
ਸ਼ਰਬਤ ਘੋਲ ਪਿਲਾਏ **ਲਾ-ਗ਼ਰਜ਼ੀਆਂ** ਨੂੰ,

ਗ਼ਰਜ਼ ਵਾਲਿਆਂ ਨੂੰ ਜ਼ਹਰਮਾਰ ਦੇਣੈ।
**ਖ਼ਬਰੇ ਕਿਹੜੇ ਭਰੋਸੇ ਤੇ 'ਸਾਈਂ' ਕਹਿੰਦੈ,**
**ਜ਼ਾਲਮ ਸੱਪਾਂ ਦੇ ਮੂੰਹ ਤੇ ਪਿਆਰ ਦੇਣੈ।**

ਅਹਿਮਦ ਅਲੀ ਸਾਈਆਂ, ਸੀਹਰਫੀ, ੩੪੩

ਆਸ਼ਕ āšak

ਦਾਲ ਦੇਣੈਂ ਦਿਲਾਸੇ ਨਿਤ ਵੈਰੀਆਂ ਨੂੰ
dāl deṇẽ dilāse nit wɛrīā̃ nū̃

ਆਸ਼ਕ ਸਾਦਿਕ ਨੂੰ ਦੁਰਕਾਰ ਦੇਣੈਂ
āšak sādik nū̃ durkār deṇẽ

ਫੁਲ ਸੁਟਣੈਂ ਵਲ ਬੁਲਹਵਸੀਆਂ ਦੇ
phul suṭṇẽ wal bulhawasīā̃ de

ਗੁਲ ਪ੍ਰਸਤਾਂ ਨੂੰ ਮਾਲੀਆ ਖ਼ਾਰ ਦੇਣੈ
gul prastā̃ nū̃ mālīā̃ khār deṇẽ

ਲਾ.ਗਰਜ਼ੀ lāgarzī

ਖ਼ਬਰੇ ਕਿਹੜੇ ਭਰੋਸੇ ਤੇ 'ਸਾਈਂ' ਕਹਿੰਦੈ
khabre ké̩ṛe pròse te sā̃ĩ kɛ́dɛ

ਜ਼ਾਲਮ ਸੱਪਾਂ ਦੇ ਮੂੰਹ ਤੇ ਪਿਆਰ ਦੇਣੈ
zālam sappā̃ de mū̃́ te piār deṇɛ

**ਆਸ਼ਕ ਹੋਵੇ ਤੇ ਇਸ਼ਕ ਕਮਾਵੇ**
āšaq howe te išq kmāwe

ਰੱਬ ਦੇ ਆਸ਼ਕ ਨੂੰ ਆਪਣਾ ਦਿਲ ਪਹਾੜਾਂ ਵਾਂਗ ਸਖ਼ਤ ਰੱਖਣਾ ਪੈਂਦਾ ਹੈ ਕਿਉਂਕਿ ਪ੍ਰਭੂ-ਭਗਤੀ ਦਾ ਇਹ ਮਾਰਗ ਅਤਿਅੰਤ ਕਠਿਨਾਈ ਭਰਿਆ ਹੈ। ਇਸ ਵਿਚ ਦੁੱਖਾਂ ਨੂੰ ਬਾਗ ਬਹਾਰਾਂ ਸਮਝਦਿਆਂ ਖਿੜੇ ਮੱਥੇ ਸਵੀਕਾਰ ਕਰਨਾ ਚਾਹੀਦਾ ਹੈ। ਸੰਸਾਰੀ ਲੋਕਾਂ ਨੇ ਤਾਂ ਮਨਸੂਰ ਜਿਹੇ ਦਰਵੇਸ਼ ਵਿਅਕਤੀ ਨੂੰ ਵੀ ਅਣਉਚਿਤ ਸੂਲੀ 'ਤੇ ਚੜ੍ਹਾ ਦਿੱਤਾ ਹਾਲਾਂਕਿ ਉਹ ਰੂਹਾਨੀ ਅਤੇ ਦੁਨਿਆਵੀ, ਸਾਰੇ ਭੇਦਾਂ ਦੇ ਜਾਣਨ ਵਾਲੇ ਸਨ। ਆਸ਼ਿਕ ਨੂੰ ਰੱਬ ਦੀ ਬੰਦਗੀ ਵਿਚ ਹਮੇਸ਼ਾਂ ਮਗਨ ਰਹਿਣਾ ਚਾਹੀਦਾ ਹੈ। ਇਥੇ ਵਾਕਫ਼ ਕੁਲ ਅਸਰਾਰਾਂ ਤੋਂ ਭਾਵ ਤਮਾਮ ਰਹੱਸਮਈ ਭੇਦਾਂ ਸੰਬੰਧੀ ਜਾਣਕਾਰੀ ਤੋਂ ਹੈ।

**ਐਨ ਆਸ਼ਕ ਹੋਵੇ ਤੇ ਇਸ਼ਕ ਕਮਾਵੇ,**
**ਦਿਲ ਰਖੇ ਵਾਂਗ ਪਹਾੜਾਂ** ਹੂ।
**ਲੱਖ ਲੱਖ ਬਦੀਆਂ ਹਜ਼ਾਰ ਉਲਾਹਮੇ,**
ਕਰ ਜਾਣੇ ਬਾਗ ਬਹਾਰਾਂ ਹੂ।
**ਮਨਸੂਰ** ਜੇਹੇ **ਚੁੱਕ ਸੂਲੀ ਦਿੱਤੇ**,
ਜਿਹੜੇ ਵਾਕਫ਼ ਕੁੱਲ **ਅਸਰਾਰਾਂ** ਹੂ।
**ਸਜਦਿਓਂ ਸਿਰ ਨਾ ਚਾਏ ਬਾਹੂ,**
**ਤੋੜੇ ਕਾਫ਼ਰ ਕਹਿਨ ਹਜ਼ਾਰਾਂ ਹੂ।**

ਸੁਲਤਾਨ ਬਾਹੂ, ਸੀਹਰਫੀ, ੧੮

ਆਸ਼ਕ āšaq

ਐਨ ਆਸ਼ਕ ਹੋਵੇ ਤੇ ਇਸ਼ਕ ਕਮਾਵੇ
ɛn āšaq howe te išq kmāwe

ਦਿਲ ਰਖੇ ਵਾਂਗ ਪਹਾੜਾਂ
dil rakhe wā̃g pahāṛā̃

ਲੱਖ ਲੱਖ ਬਦੀਆਂ badīā̃

ਹਜ਼ਾਰ ਉਲਾਹਮੇ hazār ulā́me

ਮਨਸੂਰ mansūr

ਚੁੱਕ ਸੂਲੀ ਦਿੱਤੇ čuk sūlī ditte

ਅਸਰਾਰ asrār

ਸਜਦਿਓਂ ਸਿਰ ਨਾ ਚਾਏ ਬਾਹੂ
sajdiõ sir nā čāe bāhū

ਤੋੜੇ ਕਾਫ਼ਰ ਕਹਿਨ ਹਜ਼ਾਰਾਂ ਹੂ
toṛe kāfar kɛhan hazārā̃ hū

**ਆਸ਼ਕ ਤੂੰ ਦਿਉਰਾ ਭਾਬੋ ਨਾਰ ਬਿਗਾਨੀ**
āšaq tū̃ diorā pā̀bo nār bigānī

ਭਾਬੀ ਦਿਉਰ ਨੂੰ ਪਿਆਰ ਕਰਦੀ ਹੈ ਜਿਵੇਂ ਉਸ ਦਾ ਪੁੱਤਰ ਹੋਵੇ। ਇਸ ਲਈ ਉਸ ਨੂੰ ਨਸੀਅਤ ਦਿੰਦੀ ਕਹਿੰਦੀ ਹੈ ਕਿ ਪਿੰਡ ਦੀ ਜੂਹ ਨਾ ਟੱਪੇ ਅਤੇ ਭਾਬੀ ਬਿਗਾਨੀ ਨਾਰ ਨਾਲ ਆਸ਼ਕੀ ਨਾ ਕਰੇ। ਬਗਲੇ ਦਾ ਰੰਗ ਚਿੱਟਾ ਹੈ ਅਤੇ ਕੋਇਲ ਕਾਲੀ। ਬਗਲਾ ਡਾਰਾਂ ਨਾਲ ਰਲ ਜਾਂਦਾ ਹੈ ਅਤੇ ਕੋਇਲ ਇਕੱਲੀ ਰਹਿ ਜਾਦੀ ਹੈ ਭਾਵ ਦਿਉਰ ਨੂੰ ਕਿਸੇ ਨੇ ਮਾੜਾ ਨਹੀਂ ਕਹਿਣਾ ਅਤੇ ਸਾਰਿਆਂ ਨੇ ਇਕੱਲੀ ਰਹਿ ਗਈ ਉਸ ਦੀ ਭਰਜਾਈ ਨੂੰ ਹੀ ਗਲਤ ਸਮਝਣਾ ਹੈ। ਇਸ ਲਈ ਦਿਉਰ ਨੂੰ ਫੜੀ ਫੁਲਕਾਰੀ ਨੂੰ ਛੱਡਣ ਲਈ ਕਹਿੰਦੀ ਹੈ।

ਆ ਦਿਉਰਾ ਤੇਰਾ ਕੁੜਤਾ ਧੋ ਦਿਆਂ,
ਸੋਹਣਾ ਬਣਾ ਦਿਆਂ ਜਾਂਵੀ।
ਪਿੰਡ ਦੇ ਮੁੰਡਿਆਂ ਨਾਲ ਬਹਿ ਖਾ ਲਈ,
**ਜੂਹ ਨਾ ਟੱਪੀਂ ਬਿਗਾਨੀ,**
**ਆਸ਼ਕ ਤੂੰ ਦਿਉਰਾ !ਭਾਬੋ ਨਾਰ ਬਿਗਾਨੀ।**
ਬਗਲੇ ਦਾ ਰੰਗ ਚਿੱਟਾ ਸੁਣੀਦਾ,
ਕੋਇਲ ਸੁਣੀਂਦੀ ਕਾਲੀ।
ਬਗਲਾ ਉੱਡ ਕੇ ਡਾਰੂ ਰਲ ਗਿਆ,
ਰਹਿ ਗਈ ਕੋਇਲ ਵਿਚਾਰੀ,
**ਹਾਕਾਂ ਘਰ ਵੱਜੀਆਂ ਛੱਡ ਦਿਉਰਾ ਫੁਲਕਾਰੀ।**

ਬੋਲ ਪੰਜਾਬਣ ਦੇ, III, ੧੯੭

ਆਸ਼ਕ āšaq

ਆਸ਼ਕ ਤੂੰ ਦਿਉਰਾ ਭਾਬੋ ਨਾਰ ਬਿਗਾਨੀ
āšaq tū̃ diorā pā̀bo nār bigānī

ਜੂਹ ਨਾ ਟੱਪੀਂ ਬਿਗਾਨੀ
jū́ nā ṭappī̃ bigānī

ਡਾਰੋਂ ਰਲ ਗਿਆ ḍārõ raḷ giā

ਹਾਕਾਂ ਘਰ ਵੱਜੀਆਂ hākā̃ kàr wajjīā̃

ਛੱਡ ਦਿਉਰਾ ਫੁਲਕਾਰੀ

čhaḍ diorā phulkārī

**ਆਸ਼ਕ ਤੇ ਮਾਸ਼ੂਕ** āṣaq te māšūq

ਉੱਚੀਆਂ ਲੰਮੀਆਂ ਟਾਹਲੀਆਂ ਤੇ ਪਿਆਰ ਦੀ ਪੀਂਘ ਪਾਈ ਹੋਈ ਹੈ। ਆਸ਼ਕ ਜੋੜਾ ਉਸ ਤੇ

ਝੂਟੇ ਲੈਂਦਾ ਹੈ। ਪਰ ਪੀਘ ਝੂਟਦੇ ਦੋਨੋਂ ਜਣੇ ਡਿਗ ਪਏ ਹਨ ਅਤੇ ਚਕਣਾਚੂਰ ਹੋ ਗਏ ਹਨ। ਭਾਵ ਅਰਥ ਇਹ ਹੈ ਕਿ ਜਿੰਦਗੀ ਦਾ ਅਨੰਦ ਲੈਂਦੇ ਜਦੋਂ ਦੋਵੇ ਖਿੜਕ ਗਏ ਤਾਂ ਤਬਾਹ ਹੋ ਗਏ।

**ਉੱਚੀਆਂ ਲੰਮੀਆਂ**
**ਟਾਹਲੀਆਂ** ਵੇ ਓਇ,
ਵਿਚ **ਗੁਜਰੀ ਦੀ ਪੀਂਘ**
**ਮਾਹੀਆ** ਬੇਲੀਆ ਓਇ,
ਵਿਚ ਗੁਜਰੀ ਦੀ ਪੀਂਘ ਵੇ!
**ਪੀਂਘ ਝੁਟੇਂਦੇ** ਵਾਰੀ
ਦੋ ਜਣੇ ਵੇ ਓਇ,
**ਆਸ਼ਕ ਤੇ ਮਾਸ਼ੂਕ**
ਮਾਹੀਆ ਬੇਲੀਆ ਓਇ,
ਆਸ਼ਕ ਤੇ ਮਾਸ਼ੂਕ ਵੇ!
**ਪੀਂਘ ਝੁਟੇਂਦੇ ਵਾਰੀ**
**ਢਹਿ ਪਏ** ਵੇ ਓਇ,
**ਹੋ ਗਏ ਚਕਨਾਚੂਰ**
ਮਾਹੀਆ ਬੇਲੀਆ ਓਇ,
ਹੋ ਗਏ ਚਕਨਾਚੂਰ ਵੇ!

ਬੋਲ ਪੰਜਾਬਣ ਦੇ, II, ੨੪੬

**ਆਸ਼ਕ** āšaq

**ਆਸ਼ਕ ਤੇ ਮਾਸ਼ੂਕ** āšaq te māšūq

**ਉੱਚੀਆਂ ਲੰਮੀਆਂ ਟਾਹਲੀਆਂ**
uččīā̃ lammīā̃ ṭálīā̃

**ਵਿਚ ਗੁਜਰੀ ਦੀ ਪੀਂਘ**
wič gujrī dī pī̃g

**ਪੀਂਘ ਝੁਟੇਂਦੇ ਵਾਰੀ ਢਹਿ ਪਏ**
pī̃g čuṭẽde wārī ṭὲ pae

**ਹੋ ਗਏ ਚਕਨਾਚੂਰ** ho gae čaknāčūr

**ਆਸ਼ਕ ਦਾ ਤਨ ਸੁੱਕਦਾ ਜਾਏ**
āšaq dā tan sukdā jāe

ਇਹ ਗੱਲ ਬੜੀ ਸ਼ਪਸ਼ਟ ਅਤੇ ਜ਼ਾਹਰਾ ਹੈ ਕਿ ਇਸ਼ਕ ਕਰਨ ਵਾਲੇ ਆਸ਼ਕ ਦੇ ਰੋਮ ਰੋਮ ਵਿਚ ਆਸ਼ਕੀ ਦਾ ਨਸ਼ਾ ਰਚ ਜਾਂਦਾ ਹੈ। ਉਹ ਬੇਬਸ ਅਤੇ ਬੇਤਾਲ ਹੋ ਜਾਂਦਾ ਹੈ। ਉਸ ਦਾ ਸਰੀਰ ਸੁਕਦਾ ਜਾਂਦਾ ਹੈ ਭਾਵ ਉਹ ਕਸ਼ਟ ਵਿਚ ਰਹਿੰਦਾ ਹੈ ਅਤੇ ਖੁਸ਼ਹਾਲ ਨਹੀਂ ਹੁੰਦਾ।

**ਆਸ਼ਕ ਦਾ ਤਨ ਸੁੱਕਦਾ ਜਾਏ,**
**ਮੈਂ ਖੜੀ ਚੰਦ ਪਿਰ ਕੇ ਸਾਏ,**
**ਵੇਖ ਮਸ਼ੂਕਾਂ ਖਿੜ ਖਿੜ ਹਾਸੇ,**
**ਇਸ਼ਕ ਬੇਤਾਲ ਪੜ੍ਹਾਤਾ ਹੈ,**
**ਜਿਸ ਤੇ ਇਸ਼ਕ ਇਹ ਆਇਆ ਹੈ,**
**ਉਹ ਬੇਬਸ ਕਰ ਦਿਖਲਾਇਆ ਹੈ,**
**ਨਸ਼ਾ ਰੋਮ ਰੋਮ ਮੇ ਆਇਆ ਹੈ,**
ਇਸ ਵਿਚ ਨਾ ਰੱਤੀ ਓਹਲਾ ਹੈ।

ਬੁੱਲੇ ਸ਼ਾਹ, ੫੮

**ਆਸ਼ਕ** āšaq

**ਆਸ਼ਕ ਦਾ ਤਨ ਸੁਕਦਾ ਜਾਏ**
āšaq dā tan sukdā jāe

**ਖੜੀ ਚੰਦ ਪਿਰ ਸਾਏ**
mɛ̃ kháṛī čā̃d pir sāe

**ਵੇਖ ਮਸ਼ੂਕਾਂ ਖਿੜ ਖਿੜ ਹਾਸੇ**
wekh mšūqā̃ khiṛ khiṛ hāse

**ਇਸ਼ਕ ਬੇਤਾਲ ਪੜ੍ਹਾਤਾ ਹੈ**
išq betāl paṛā̀tā hɛ

**ਜਿਸ ਤੇ ਇਸ਼ਕ ਇਹ ਆਇਆ ਹੈ**
jis te išq é āiā hɛ

**ਉਹ ਬੇਬੱਸ ਕਰ ਦਿਖਲਾਇਆ ਹੈ**
ó bebas kar dikhlāiā hɛ

**ਨਸ਼ਾ ਰੋਮ ਰੋਮ ਮੇ ਆਇਆ ਹੈ**
našā rom rom me āiā hɛ

**ਆਸ਼ਨਾਈ** āšnāī
ਨਾਂਵ ਇਸਤਰੀਲਿੰਗ
ਵਾਕਫ਼ੀਅਤ, ਦੋਸਤੀ, ਯਾਰੀ

**ਜਿਸ ਦਿਨ ਦੀ ਹੋਈ ਆਸ਼ਨਾਈ ਤੇਰੀ**
jis din dī hoī āšnāī terī

ਜਿਸ ਦਿਨ ਦੀ ਰੱਬ ਨਾਲ ਜਾਣ-ਪਛਾਣ ਅਥਵਾ ਦੋਸਤੀ ਹੋਈ ਹੈ, ਮੇਰੇ ਦਿਲ ਨੂੰ ਚੈਨ ਸਕੂਨ ਨਹੀਂ ਮਿਲ ਰਿਹਾ। ਦਿਲ ਹਰ ਵੇਲੇ ਰੱਬ ਦੀ ਯਾਦ ਵਿਚ ਬੇਕਰਾਰ ਰਹਿੰਦਾ ਹੈ। ਜੇਕਰ ਇਸ ਬੇਕਰਾਰੀ ਵਿਚ ਮੌਤ ਆ ਜਾਂਦੀ ਤਾਂ ਬਹੁਤ ਚੰਗਾ ਹੁੰਦਾ ਕਿਉਂਕਿ ਪਰਮਾਤਮਾ ਦੀ ਜੁਦਾਈ ਬਹੁਤ ਦੁੱਖ ਦੇਣ ਵਾਲੀ ਹੈ। ਮੈਂ ਰੱਬ ਦੀ ਰਜ਼ਾ, ਭਾਣੇ, ਹੁਕਮ ਵਿਚ ਹੀ ਰਾਜ਼ੀ ਹਾਂ। ਹੇ ਪਰਮਾਤਮਾ! ਤੇਰੀ ਖ਼ੁਦਾਈ, ਸ੍ਰਿਸ਼ਟੀ ਨਿਸ਼ਚੇ ਹੀ ਬਹੁਤ ਵਚਿੱਤਰ ਅਤੇ ਮਨਮੋਹਣੀ ਹੈ। ਇਥੇ ਕਜ਼ਾ ਤੋਂ ਭਾਵ ਮੌਤ ਤੋਂ ਹੈ।

> **ਸੁਆਦ ਸਬਰ ਨਹੀਂ ਆਉਂਦਾ ਯਾਰ ਮੈਨੂੰ,**
> **ਜਿਸ ਦਿਨ ਦੀ ਹੋਈ ਆਸ਼ਨਾਈ ਤੇਰੀ।**
> **ਜੇ ਤੂੰ ਮਰ ਜਾਂਦੋਂ ਹੋਂਦਾ ਬਹੁਤ ਰਾਜ਼ੀ,**
> **ਵਾਏ ਸਖਤ ਹੈ ਯਾਰ ਜੁਦਾਈ ਤੇਰੀ।**
> ਤੇਰੇ ਪਿਛੇ ਸੀ ਮੈਂ ਲੜਾਈ ਕੀਤੀ,
> ਨਾ ਤੂੰ ਮੋਇਉਂ **ਕਜ਼ਾ** ਨਾ ਆਈ ਤੇਰੀ।
> ਬਰਦਾ ਰਾਜ਼ੀ ਹੈ ਤੇਰੀ **ਰਜ਼ਾ** ਉਤੇ,
> ਵਾਹ ਵਾਹ ਖੁਦਾਇਆ **ਖੁਦਾਈ** ਤੇਰੀ।
>
> ਬਰਦਾ ਪਸ਼ੌਰੀ, ਸੀਹਰਫੀ, ੨੯੯

ਆਸ਼ਨਾਈ āšnāī

ਸੁਆਦ ਸਬਰ ਨਹੀਂ ਆਉਂਦਾ ਯਾਰ ਮੈਨੂੰ
suād sabar nahī ɔ̃dā yār mɛnū

ਜਿਸ ਦਿਨ ਦੀ ਹੋਈ ਆਸ਼ਨਾਈ ਤੇਰੀ
jis din dī hoī āšnāī terī

ਜੇ ਤੂੰ ਮਰ ਜਾਂਦੋਂ ਹੋਂਦਾ ਬਹੁਤ ਰਾਜ਼ੀ
je tū̃ mar jā̃dõ hõdā bót rāzī

ਵਾਏ ਸਖਤ ਹੈ ਯਾਰ ਜੁਦਾਈ ਤੇਰੀ
wāe sakht hɛ yār judāī terī

ਕਜ਼ਾ kazā

ਰਜ਼ਾ razā

ਖੁਦਾਈ khudāī

**ਆਸ਼੍ਰਮ** āšram
ਨਾਂਵ ਪੁਲਿੰਗ
ਰਹਿਣ ਦਾ ਟਿਕਾਣਾ, ਹਿੰਦੂ ਮਤ ਅਨੁਸਾਰ ਜੀਵਨ ਦੀ ਅਵਸਥਾ, ਜਿਸ ਦੇ ਚਾਰ ਭੇਦ, ਚਾਰ ਵਰਣ ਹਨ – ਬ੍ਰਹਮਚਰਜ, ਗ੍ਰਹਿਸਥ, ਬਾਨਪ੍ਰਸਤ ਅਤੇ ਸੰਨਿਆਸ

**ਚਾਰ ਵਰਨ ਆਸ਼੍ਰਮ ਉਪਾਏ**
čār warn āšram upāe

ਸਤਿਗੁਰੂ ਨੇ ਕਲਿਜੁਗ ਵਿਚ ਸਭ ਭਰਮ ਭੁਲਾ ਦਿੱਤੇ। ਜਗਤ ਦੇ ਪ੍ਰਬੰਧ ਵਿਚ ਚਾਰ ਵਰਨਾਂ ਦੇ ਆਸ਼ਰਮ ਬਣੇ। ਦਸ ਸੰਨਿਆਸੀ, ਯੋਗੀਆਂ ਦੇ ਸਾਰੇ ਪੰਥ, ਜੰਗਮ, ਦਗੇ ਦਿਗੰਬਰ ਹੋਂਦ ਵਿਚ ਆਏ। ਬ੍ਰਾਹਮਣਾਂ ਦੇ ਨਾਲ ਸ਼ਾਸਤ੍ਰ ਵੇਦ ਉਚਾਰੇ ਗਏ। ਤੰਤ ਮੰਤ ਰਾਸਾਇਣ, ਕਰਾਮਾਤਾਂ ਹੋਈਆਂ। ਸਤਿਗੁਰੂ ਨੇ ਇਹਨਾਂ ਸਾਰਿਆਂ ਦੇ ਸਚ ਨੂੰ ਉਜਾਗਰ ਕੀਤਾ। ਖਟ ਦਰਸ਼ਨਾਂ ਦੇ ਪਾਖੰਡ ਨੂੰ ਬਾਹਰ ਕੱਢਿਆ।

ਭਈ ਗਿਲਾਨ ਜਗਤ ਵਿਚ **ਚਾਰ ਵਰਨ ਆਸ਼੍ਰਮ ਉਪਾਏ**॥ ਦਸ ਨਾਮ **ਸਨਿਆਸੀਆਂ ਜੋਗੀ** ਬਾਰਹ ਪੰਥ ਚਲਾਏ॥ **ਜੰਗਮ** ਅਤੇ **ਸਰੇਵੜੇ** ਦਗੇ **ਦਿਗੰਬਰ** ਵਾਦ ਕਰਾਏ॥ **ਬ੍ਰਹਮਣ** ਬਹੁ ਪਰਕਾਰ ਕਰ **ਸ਼ਾਸਤ੍ਰ ਵੇਦ ਪੁਰਾਣ ਲੜਾਏ**॥ **ਖਟ ਦਰਸ਼ਨ ਬਹੁ ਵੈਰ** ਕਰ ਨਾਲ **ਛਤੀਸ ਪਾਖੰਡ** ਚਲਾਏ॥ ਤੰਤ ਮੰਤ ਰਾਸਾਇਣਾ **ਕਰਾਮਾਤ ਕਾਲਖ ਲਪਟਾਏ**॥ ਏਕਸ ਤੇ **ਬਹੁ ਰੂਪ ਕਰੂਪੀ ਘਣੇ ਦਿਖਾਏ**॥ **ਕਲਿਜੁਗ** ਅੰਦਰ ਭਰਮ ਭੁਲਾਏ ॥੧੯॥

ਵਾਰਾਂ ਭਾਈ ਗੁਰਦਾਸ, ੧

**ਆਸ਼੍ਰਮ** āšram

**ਸਨਿਆਸੀਆਂ** saniāsīā̃

**ਜੋਗੀ** yogī

**ਜੰਗਮ** jā̃gam

**ਸਰੇਵੜੇ** srewṛe

**ਦਿਗੰਬਰ** digā̃bar

**ਬ੍ਰਹਮਣ** brɛ́maṇ

**ਸ਼ਾਸਤ੍ਰ ਵੇਦ ਪੁਰਾਣ ਲੜਾਏ**
šāstr ved purāṇ lṛāe

**ਖਟ ਦਰਸ਼ਨ** khaṭ daršan

**ਬਹੁ ਵੈਰ** bɔ́ wɛr

**ਛਤੀਸ ਪਾਖੰਡ** čhatīs pākhā̃d

**ਕਰਾਮਾਤ ਕਾਲਖ ਲਪਟਾਏ**
krāmāt kālakh lapṭāe

ਬਹੁ ਰੂਪ bó rūp

ਕਰੂਪੀ ਘਣੇ ਦਿਖਾਏ
krūpī kàṇe dikhāe

ਕਲਿਜੁਗ kalyug

**ਆਸ਼੍ਰਮ** - ਰਹਿਣ ਦਾ ਟਿਕਾਣਾ, ਹਿੰਦੂ ਮਤ ਅਨੁਸਾਰ ਜੀਵਨ ਦੀ ਅਵਸਥਾ, ਜਿਸ ਦੇ ਚਾਰ ਭੇਦ, ਚਾਰ ਵਰਣ ਹਨ - ਬ੍ਰਹਮਚਰਜ, ਗ੍ਰਹਿਸਥ, ਬਾਨਪ੍ਰਸਤ ਅਤੇ ਸੰਨਿਆਸ।

**ਸਨਿਆਸੀਆਂ** - ਤਿਆਗੀਆਂ।

**ਜੋਗੀ** - ਯੋਗਾਭਿਆਸੀ। ਜਗਤ ਵਿਚ ਵੱਡੀ ਗਿਲਾਨੀ (ਵੈਰ, ਵਿਰੋਧ ਤੇ ਭੇਖਾਂ ਦੀ ਬਹੁ-ਗਿਣਤੀ) ਉਠ ਪਈ, ਚਾਰ ਵਰਨ (ਖੱਤਰੀ, ਬ੍ਰਾਹਮਣ, ਵੈਸ਼ ਤੇ ਸ਼ੂਦਰ), ਚਾਰ ਆਸ਼ਰਮ (ਬ੍ਰਹਮਚਾਰੀ, ਗ੍ਰਹਿਸਤੀ, ਬਾਨਪ੍ਰਸਤੀ ਤੇ ਸੰਨਿਆਸੀ) ਪੈਦਾ ਹੋ ਗਏ। ਸੰਨਿਆਸੀਆਂ ਨੇ 10 ਅਤੇ ਜੋਗੀਆਂ ਨੇ ਆਪਣੇ 12 ਪੰਥ ਕਾਇਮ ਕਰ ਲਏ।

**ਜੰਗਮ** - ਜੋ ਇਕ ਥਾਂ ਨਾ ਟਿਕੇ, ਸ਼ੈਵਮਤ ਦਾ ਇਕ ਫ਼ਿਰਕਾ ਜੋ ਜੋਗੀਆਂ ਦੀ ਸ਼ਾਖਾ ਹੈ, ਜੰਗਮ ਸਿਰ ਉੱਤੇ ਸਪ ਦੀ ਕੰਜ ਦੀ ਰੱਸੀ ਅਤੇ ਧਾਤੂ ਦਾ ਚੰਦਰਮਾ ਪਹਿਨਦੇ ਹਨ। ਕੰਨਾਂ ਵਿਚ ਮੁੰਦਰਾਂ ਦੀ ਥਾਂ ਪਿੱਤਲ ਦੇ ਫੁੱਲ ਮੋਰਪੰਖਾਂ ਨਾਲ ਸਜੇ ਹੋਏ ਧਾਰਨ ਕਰਦੇ ਹਨ।

**ਸਰੇਵੜੇ** - ਉਪਦੇਸ਼ਕ, ਜੋ ਉਪਦੇਸ਼ ਸੁਣਾਏ।

**ਦਿਗੰਬਰ** - ਜੈਨੀਆਂ ਦੇ ਦੋ ਮੁਖ ਫਿਰਕੇ ਹਨ - ਸਵੇਤਾਂਬਰ ਅਤੇ ਦਿਗੰਬਰ। ਸਵੇਤਾਂਬਰ ਚਿੱਟੇ ਕੱਪੜੇ ਪਹਿਨਦੇ ਹਨ ਅਤੇ ਦਿਗੰਬਰ ਉੱਕਾ ਹੀ ਧਾਰਨ ਨਹੀਂ ਕਰਦੇ। ਦਿਗੰਬਰ ਦਾ ਲਫ਼ਜ਼ੀ ਮਾਅਨਾ ਹੈ ਕਿ ਦਿਸ਼ਾ ਹੀ ਜਿਸ ਦਾ ਅੰਬਰ (ਕੱਪੜਾ) ਹੈ ਅਰਥਾਤ ਜੋ ਕੱਪੜਾ ਨਹੀਂ ਪਹਿਨਦਾ। ਜੈਨੀ ਨਾਂਗੇ ਦਿਗੰਬਰ ਕਹਾਉਂਦੇ ਹਨ। ਜੰਗਮਾਂ (ਨਾਂਗਿਆਂ) ਸਰੇਵੜੇ ਤੇ ਜੈਨੀਆਂ ਨੇ ਝਗੜੇ ਖੜ੍ਹੇ ਕਰ ਦਿੱਤੇ।

**ਬ੍ਰਹਮਣ** - ਹਿੰਦੂ ਸ਼ਾਸਤ੍ਰਾਂ ਅਨੁਸਾਰ ਚਾਰ ਵਰਣਾਂ ਵਿਚੋਂ ਬ੍ਰਾਹਮਣ ਮੁਖ ਅਤੇ ਸਨਮਾਨਿਤ ਵਰਣ ਹੈ, ਜਿਸ ਨੂੰ ਬ੍ਰਹਮਾ ਦੇ ਮੁਖ ਤੋਂ ਪਰਗਟ ਹੋਇਆ ਮੰਨਿਆ ਜਾਂਦਾ ਹੈ। ਇਸ ਦੇ ਮੁਖ ਕੰਮ ਵੇਦ ਪੜ੍ਹਨਾ, ਪੜ੍ਹਾਉਣਾ, ਯੋਗ ਕਰਨਾ ਅਤੇ ਕਰਾਉਣਾ, ਦਾਨ ਦੇਣਾ ਅਤੇ ਦਾਨ ਲੈਣਾ ਰਿਹਾ ਹੈ। ਜੀਵਨ ਦਾ ਹਰ ਸੰਸਕਾਰ ਇਸ ਦੇ ਰਾਹੀਂ ਹੁੰਦਾ ਸੀ ਅਤੇ ਹਰ ਖੇਤਰ ਵਿਚ ਇਸ ਨੂੰ ਆਦਰ ਮਾਣ ਦਿੱਤਾ ਜਾਂਦਾ ਸੀ।

**ਸ਼ਾਸਤ੍ਰ ਵੇਦ ਪੁਰਾਣ ਲੜਾਏ** - ਬ੍ਰਾਹਮਣਾਂ ਨੇ ਵੇਦਾਂ ਅਤੇ ਪੁਰਾਣਾਂ ਦੇ ਵੱਖੋ ਵੱਖਰੇ ਸਿਧਾਂਤਾਂ ਦੀ ਬਹਿਸ ਅਤੇ ਚਰਚਾ ਸ਼ੁਰੂ ਕੀਤੀ, ਵਸਤੂ ਤੋਂ ਸਭ ਥਿੜਕ ਗਏ।

**ਖਟ ਦਰਸ਼ਨ** - ਭਾਰਤੀ ਵਿਚਾਰਧਾਰਾ ਦੇ

ਛੇ ਮੁਖ ਸਕੂਲ ਖਟ ਦਰਸ਼ਨ ਜਾਂ ਖਟ ਸ਼ਾਸਤਰ ਨਾਂ ਨਾਲ ਪੁਕਾਰੇ ਜਾਂਦੇ ਹਨ – ਨਿਆਇ, ਵੈਸ਼ੇਸ਼ਕ, ਸਾਂਖ, ਯੋਗ, ਮੀਮਾਂਸਾ ਅਤੇ ਵੇਦਾਂਤ।

**ਬਹੁ ਵੈਰ** – ਛੇ ਸ਼ਾਸਤਰਾਂ ਦੇ ਵੱਖੋ ਵੱਖਰੇ ਗਿਆਨਾਂ ਵਿਚ ਟਾਕਰਾ ਹੋ ਗਿਆ।

**ਛਤੀਸ ਪਾਖੰਡ** – ਜਿਨ੍ਹਾਂ ਵਿਚ ਬ੍ਰਾਹਮਣਾਂ ਨੇ ਆਪਣੇ ਕੋਲੋਂ ਛੱਤੀ ਪ੍ਰਕਾਰ ਦੇ ਪਾਖੰਡ ਰਲਾ ਦਿੱਤੇ।

**ਕਰਾਮਾਤ ਕਾਲਖ ਲਪਟਾਏ** – ਧਾਗੇ ਤਵੀਤਾਂ, ਮੰਤਰਾਂ ਰੂਪੀ ਦਵਾਈਆਂ ਅਤੇ ਕਰਾਮਾਤਾਂ ਦੀ ਕਾਲਖ ਨੇ ਇਹਨਾਂ ਸਭ ਨੂੰ ਲਿਬੇੜ ਕੇ ਰਖ ਦਿੱਤਾ।

**ਬਹੁ ਰੂਪ ਕਰੂਪੀ ਘਣੇ ਦਿਖਾਏ** – ਇਕ ਰੂਪ (ਇੱਕੋ ਕਥਨ) ਦੇ ਕਈ ਕਈ ਭਾਵ ਅਤੇ ਭੇਖ, ਭਲੇ ਬੁਰੇ ਦੇ ਰੂਪ ਵਿਚ ਕਥਨ ਕਰ ਦਿੱਤੇ।

**ਕਲਿਜੁਗ** – ਕਲਜੁਗ ਵਿਚ ਸਭ ਲੋਕ ਭਰਮ ਭੁਲੇਖਿਆਂ ਦੇ ਚੱਕਰ ਵਿਚ ਪੈ ਗਏ।

## ਆਹ ā́

ਨਾਂਵ ਇਸਤਰੀਲਿੰਗ
ਬੇਬਸੀ ਵਿਚ ਭਰਿਆ ਹਉਕਾ

## ਆਹ ਫ਼ਕੀਰ ਦੀ ਮਾਰ ਲੈਂਦੀ

ā́ faqīr dī mār lẽdī

ਜੇ ਬਰ ਵਕਤ ਭਾਵ ਰੁਤ/ਮੌਕੇ ਅਨੁਸਾਰ ਫਜ਼ਲ, ਮਿਹਰ ਦਾ ਮੀਂਹ ਵਰਸ ਜਾਵੇ ਤਾਂ ਕੋਈ ਵੀ ਬੁਰਾ ਨਹੀਂ ਮਨਾਏਗਾ। ਇਸੇ ਤਰ੍ਹਾਂ ਕੁਠਿਆਂ ਭਾਵ ਵਿਯੋਗ ਵਿਚ ਕੋਹੇ ਜਾ ਰਹੇ ਬਸ਼ਰ ਲਈ ਯਾਰ ਦੇ ਲਬ ਦੇ ਆਬਿਹਯਾਤ (ਜ਼ਿੰਦਗੀ ਬਖਸ਼ਣ ਵਾਲੇ ਪਾਣੀ) ਤੋਂ ਬਿਨਾਂ ਕੋਈ ਜੀਵਨ ਨਹੀਂ। ਇਹਨਾਂ ਸਚਾਈਆਂ ਵਾਂਗ ਫ਼ਕੀਰ ਦੀ ਆਹ ਭਾਵ ਉਸ ਦੀ ਬਦਅਸੀਸ ਬਰਬਾਦ ਕਰ ਦਿੰਦੀ ਹੈ, ਸ਼ਹਿਰ ਤੱਕ ਸਾੜ ਦਿੰਦੀ ਹੈ।

**ਬਰ ਵਕਤ ਜੇ ਫ਼ਜ਼ਲ ਦਾ ਮੀਂਹ ਵਸੇ,**
**ਬੁਰਾ ਕੌਣ ਮਨਾਂਵਦਾ ਉਠਿਆਂ ਨੂੰ?**
**ਲਬ ਯਾਰ ਦੇ ਆਬਹਯਾਤ ਬਾਝੋਂ,**
**ਕੌਣ ਜ਼ਿੰਦਗੀ ਬਖ਼ਸ਼ਦਾ ਕੁਠਿਆਂ ਨੂੰ?**
**ਓਵੇਂ ਆਹ ਫ਼ਕੀਰ ਦੀ ਮਾਰ ਲੈਂਦੀ,**
**ਕਰਾਮਾਤ ਮਨਾਂਵਦੀ ਰੁਠਿਆਂ ਨੂੰ?**
ਆਹ ਸਬਰ ਦੀ ਮਾਰ ਕੇ ਸ਼ਹਿਰ ਸਾੜਾਂ,
ਬਾਦਸ਼ਾਹ ਜਾਣੇ ਅਸਾਂ ਮੁਠਿਆਂ ਨੂੰ।

ਹੀਰ ਵਾਰਿਸ, ੩੧੪–੩੧੫

ਆਹ ā́

ਬਰ ਵਕਤ ਜੇ ਫ਼ਜ਼ਲ ਦਾ ਮੀਂਹ ਵਸੇ
bar wakt je fazal dā mī́ wasse

ਬੁਰਾ ਕੌਣ ਮਨਾਂਵਦਾ ਉਠਿਆਂ ਨੂੰ
burā kɔṇ manā̃wdā uṭṭhiā̃ nū̃

ਲਬ ਯਾਰ ਦੇ ਆਬਹਯਾਤ ਬਾਝੋਂ
lab yār de ābehayāt bā́jõ

ਕੌਣ ਜ਼ਿੰਦਗੀ ਬਖ਼ਸ਼ਦਾ ਕੁਠਿਆਂ ਨੂੰ
kɔṇ zĩdgī bakhšdā kuṭṭhiā̃ nū̃

ਓਵੇਂ ਆਹ ਫ਼ਕੀਰ ਦੀ ਮਾਰ ਲੈਂਦੀ

owẽ ā́ faqīr dī mār lɛ̃dī

ਕਰਾਮਾਤ ਮਨਾਂਵਦੀ ਰੁਠਿਆਂ ਨੂੰ
karāmāt manā̃wdī ruṭṭhiā̃ nū̃

**ਦਰਦਾਂ ਦੀ ਉੱਠ ਕੇ ਆਹ ਮਾਰੇਂ**
dardā̃ dī uṭh ke ā́ mārẽ

ਮਨੁਖ ਨੂੰ ਚਾਹੀਦਾ ਹੈ ਕਿ ਉਹ ਰੱਬ ਨੂੰ ਯਾਦ ਕਰਦਿਆਂ ਰੋਵੇ ਕੁਰਲਾਵੇ ਪਰ ਉਸਨੇ ਤਾਂ ਰੱਬ ਨੂੰ ਜਿਵੇਂ ਭੁਲਾ ਹੀ ਦਿੱਤਾ ਹੈ। ਇਹ ਸੰਸਾਰਕ ਜੀਵਨ ਖੇਡਣ ਕੁੱਦਣ ਲਈ ਨਹੀਂ ਹੈ। ਕਵੀ ਆਖਦਾ ਹੈ ਕਿ ਹੇ ਮਨੁਖ ! ਤੂੰ ਸੰਸਾਰ ਦੇ ਕੰਮ ਧੰਦਿਆਂ ਵਿਚ ਰੁਝ ਕੇ ਕਬਰ ਅਤੇ ਮੌਤ ਨੂੰ ਮਨੋਂ ਵਿਸਾਰ ਦਿੱਤਾ ਹੈ ਅਤੇ ਜੀਵਨ ਦੇ ਅਸਲ ਮੰਤਵ ਤੋਂ ਦੂਰ ਹੋ ਗਿਆ ਏਂ। ਇਹ ਜੀਵਨ ਖੇਡ ਤਮਾਸ਼ੇ ਲਈ ਨਹੀਂ ਬਲਕਿ ਰੱਬ ਦੀ ਬੰਦਗੀ ਕਰਨ ਲਈ ਹੈ। ਇਥੇ ਗ਼ਾਫ਼ਲ ਤੋਂ ਭਾਵ ਉਸ ਵਿਅਕਤੀ ਤੋਂ ਹੈ ਜੋ ਰੱਬ ਦੀ ਇਬਾਦਤ ਵਲੋਂ ਬੇਪਰਵਾਹ ਹੋਵੇ। ਗ਼ਫ਼ਲਤ ਤੋਂ ਭਾਵ ਅਣਗਹਿਲੀ, ਲਾਪਰਵਾਹੀ ਹੈ ਅਤੇ ਖ਼ਾਬ ਤੋਂ ਭਾਵ ਸੁਪਨਾ ਹੈ।

> **ਦਾਲ ਦਰਦਾਂ ਦੀ ਉੱਠ ਕੇ ਆਹ ਮਾਰੇਂ,**
> **ਕਹੀ ਸੁਤਿਆਂ ਉਮਰ ਗੁਜ਼ਾਰੀਆ ਈ।**
> ਨਹੀਂ ਆਇਆ ਸੈਂ ਏਥੇ ਖੇਡਣੇ ਨੂੰ,
> **ਗ਼ਾਫ਼ਲ** ਹੋ **ਸ਼ਤਰੰਜ** ਖਿਲਾਰੀਆ ਈ।
> **ਰਹਿਓ ਵਿਚ ਜਹਾਨ ਦੇ ਧੰਦਿਆਂ ਦੇ,**
> **ਤੂੰ ਤਾਂ ਕਬਰ ਤੇ ਮੌਤ ਵਿਸਾਰੀਆ ਈ।**
> **ਗ਼ਫ਼ਲਤ ਖ਼ਾਬ ਦੀ ਵਿਚ ਗ਼ੁਲਾਮ ਸੁਤੋਂ,**
> **ਬਾਜ਼ੀ ਵਿਚ ਬੇਹੋਸ਼ੀ ਦੇ ਹਾਰੀਆ ਈ।**
>
> ਗ਼ੁਲਾਮ ਰਸੂਲ, ਸੀਹਰਫੀ, ੨੩੦

ਆਹ ਮਾਰੇਂ ā́ mārẽ

ਦਾਲ ਦਰਦਾਂ ਦੀ ਉੱਠ ਕੇ ਆਹ ਮਾਰੇਂ
dāl dardā̃ dī uṭh ke ā́ mārẽ

ਕਹੀ ਸੁਤਿਆਂ ਉਮਰ ਗੁਜ਼ਾਰਨਾ ਈ
kahī suttiā̃ umar guzārnā ī

ਗ਼ਾਫ਼ਲ gāfal

ਸ਼ਤਰੰਜ šatrãj

ਰਹਿਓ ਵਿਚ ਜਹਾਨ ਦੇ ਧੰਦਿਆਂ ਦੇ
réo wič jahān de tā̀diā̃ de

ਤੂੰ ਤਾਂ ਕਬਰ ਤੇ ਮੌਤ ਵਿਸਾਰੀਆ ਈ
tũ tā̃ kabar te mɔt wisārīā ī
ਗ਼ਫ਼ਲਤ ਖ਼ਾਬ ਦੀ ਵਿਚ ਗ਼ੁਲਾਮ ਸੁਤੋਂ
gaflat khāb dī wič gulām suttõ
ਬਾਜ਼ੀ ਵਿਚ ਬੇਹੋਸ਼ੀ ਦੇ ਹਾਰੀਆ ਈ
bāzī wič behoṣī de hārīā ī

**ਆਹਰ ਪਾਹਰ** ā́r pā́r
ਨਾਂਵ ਪੁਲਿੰਗ
ਕੰਮ-ਧੰਦਾ, ਘਰੇਲੂ ਕੰਮ-ਕਾਜ

**ਆਹਰ ਪਾਹਰ ਦੀ ਵੰਡ** ā́r pā́r dī wā̃ḍ

ਪਿੰਡ ਦੀ ਜਿੰਦਗੀ ਵਿਚ ਅਨੇਕ ਕੰਮ-ਧੰਦੇ ਹੁੰਦੇ ਹਨ। ਕੰਮ-ਧੰਦਿਆਂ ਦੀ ਵੰਡ ਕੀਤੀ ਹੁੰਦੀ ਹੈ। ਇਹ ਵੰਡ ਇਸਤਰੀ ਤੇ ਪੁਰਸ਼ਾਂ ਵਿਚ ਵੀ ਕੀਤੀ ਜਾਂਦੀ ਹੈ। ਪੁਰਸ਼ਾਂ ਦੇ ਖੇਤੀ ਆਦਿ ਨਾਲ ਸੰਬੰਧਿਤ ਕੰਮ ਅਤੇ ਔਰਤਾਂ ਨੇ ਘਰਾਂ ਦੇ ਕੰਮ ਕਰਨੇ ਹੁੰਦੇ ਹਨ ਜਿਵੇਂ ਚੌਕਾ-ਚੁੱਲ੍ਹਾ, ਡੰਗਰ ਸੰਭਾਲਣਾ ਅਤੇ ਗੋਹਾ ਕੂੜਾ ਆਦਿ। ਕੰਮ-ਕਾਜ ਨੂੰ ਆਹਰ-ਪਾਹਰ ਵੀ ਕਿਹਾ ਜਾਂਦਾ ਹੈ।

> ਮੇਰੇ **ਪਿੰਡ ਦੇ ਕੰਮ ਧੰਦੇ ਜਾਂ ਆਹਰ-ਪਾਹਰਾਂ ਦੀ ਪਹਿਲੀ ਵੰਡ ਤਾਂ ਇਸਤ੍ਰੀ ਪੁਰਖਾਂ ਵਿਚ ਹੈ**, ਫਿਰ ਵੱਖੋਂ ਵੱਖਰੀਆਂ ਜਾਤੀਆਂ ਵਿਚ। ਇਸਤ੍ਰੀਆਂ ਘਰ ਦਾ ਚੁਲ੍ਹਾ- ਚੌਕਾ, ਰੋਟੀ-ਟੁੱਕ, ਗੋਹਾ-ਕੂੜਾ, ਘਰ ਸਾਫ ਕਰਨ ਤੋਂ ਲੈ ਕੇ, ਪਸ਼ੂਆਂ ਦੀ ਸੰਭਾਲ ਤੇ ਦੁੱਧ ਬਾਧ ਦੇ ਆਹਰ-ਪਾਹਰ ਵਿਚ ਲੱਗੀਆਂ ਰਹਿੰਦੀਆਂ ਹਨ। **ਮਨੁਖ ਖੇਤੀਬਾੜੀ ਤੇ ਹੋਰ ਕੰਮ, ਦਿਹਾੜੀ ਮੇਹਨਤ ਮਜੂਰੀ ਵਾਲੇ ਧੰਦੇ ਕਰਕੇ ਖੱਟੀ-ਕਮਾਈ ਘਰ ਲਿਆਉਂਦੇ ਹਨ। ਸਵਾਣੀਆਂ ਘਰ ਚਲਾਉਂਦੀਆਂ ਹਨ।**

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੫੮

ਆਹਰ ਪਾਹਰ ā́r pā́r

ਆਹਰ ਪਾਹਰਾਂ ਦੀ ਪਹਿਲੀ ਵੰਡ
ā́r pā́rā̃ dī pέlī wā̃ḍ

ਇਸਤ੍ਰੀ ਪੁਰਖਾਂ ਵਿਚ ਹੈ
istarī purkhā̃ wič hɛ

ਮਨੁਖ ਖੇਤੀਬਾੜੀ ਤੇ ਹੋਰ ਕੰਮ ਕਰਕੇ
manukh khetībāṛī te hor kā̃m karke

ਦਿਹਾੜੀ, ਮੇਹਨਤ ਮਜੂਰੀ ਵਾਲੇ ਧੰਦੇ ਕਰਕੇ
dihāṛī ménat majūrī wale tā̀de karke

ਖੱਟੀ-ਕਮਾਈ ਕਰਕੇ ਘਰ ਲਿਆਉਂਦੇ ਹਨ
khaṭṭī kmāī karke kàr liāõde han

ਸਵਾਣੀਆਂ ਘਰ ਚਲਾਉਂਦੀਆਂ ਹਨ
swaṇīā̃ kàr calāõdīā̃ han

**ਆਹਰੁ ਕਰਿਆ** āhar kariā

ਗੁਰ ਕਿਰਪਾ ਨਾਲ ਗੁਰਮੁਖ ਆਹਰ ਕਰਦਾ ਹੈ ਤੇ ਉਸਦੇ ਸਾਰੇ ਅੰਦੇਸ਼ੇ ਦੂਰ ਹੋ ਜਾਂਦੇ

ਹਨ। ਗੁਰਮੁਖ ਦੀ ਖੋਜ ਨੇਪਰੇ ਚੜ੍ਹਦੀ ਹੈ ਤੇ ਉਸ ਨੂੰ ਕਰਤਾਰ ਦਾ ਸੰਯੋਗ ਮਿਲਦਾ ਹੈ। ਉਸਦੇ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ।

ਮਲਾਰ ਮਹਲਾ ੫ ॥ ਸਗਲ ਬਿਧੀ ਜੁਰਿ **ਆਹਰੁ ਕਰਿਆ ਤਜਿਓ ਸਗਲ ਅੰਦੇਸਾ** ॥ ਕਾਰਜੁ ਸਗਲ ਅਰੰਭਿਓ ਘਰ ਕਾ ਠਾਕੁਰ ਕਾ ਭਾਰੋਸਾ ॥ ੧ ॥ **ਸੁਨੀਐ ਬਾਜੈ ਬਾਜ ਸੁਹਾਵੀ** ॥ ਭੋਰੁ ਭਇਆ ਮੈ ਪ੍ਰਿਅ ਮੁਖ ਪੇਖੇ **ਗ੍ਰਿਹਿ ਮੰਗਲ ਸੁਹਲਾਵੀ** ॥ ੧ ॥ ਰਹਾਉ ॥ ਮਨੂਆ ਲਾਇ ਸਵਾਰੇ ਥਾਨਾਂ ਪੂਛਉ ਸੰਤਾ ਜਾਏ ॥ ਖੋਜਤ ਖੋਜਤ ਮੈ **ਪਾਹੁਨ ਮਿਲਿਓ** ਭਗਤਿ ਕਰਉ ਨਿਵਿ ਪਾਏ ॥ ੨ ॥ ਜਬ ਪ੍ਰਿਅ ਆਇ **ਬਸੇ ਗ੍ਰਿਹਿ ਆਸਨਿ** ਤਬ ਹਮ ਮੰਗਲੁ ਗਾਇਆ ॥ ਮੀਤ ਸਾਜਨ ਮੇਰੇ **ਭਏ ਸੁਹੇਲੇ** ਪ੍ਰਭੁ ਪੂਰਾ ਗੁਰੂ ਮਿਲਾਇਆ ॥ ੩ ॥ ਸਖੀ ਸਹੇਲੀ ਭਏ ਅਨੰਦਾ **ਗੁਰਿ ਕਾਰਜ ਹਮਰੇ ਪੂਰੇ** ॥ ਕਹੁ ਨਾਨਕ ਵਰੁ ਮਿਲਿਆ ਸੁਖਦਾਤਾ ਛੋਡਿ ਨ ਜਾਈ ਦੂਰੇ ॥ ੪ ॥ ੩ ॥

ਅ.ਗ.ਮ.ਪ, ੧੨੬੬

**ਆਹਰੁ** āhar

**ਤਜਿਓ ਸਗਲ ਅੰਦੇਸਾ**
tajio sagal ãdesā

**ਸੁਨੀਐ ਬਾਜੈ** sunīɛ bājɛ

**ਬਾਜ ਸੁਹਾਵੀ** bāj suhāwī

**ਗ੍ਰਿਹਿ ਮੰਗਲ ਸੁਹਲਾਵੀ**
girɛ́ mãgal sólāwī

**ਪਾਹੁਨ ਮਿਲਿਓ** pahūn milio

**ਬਸੇ ਗ੍ਰਿਹਿ ਆਸਨਿ** base girɛ́ āsan

**ਭਏ ਸੁਹੇਲੇ** paè suhele

**ਗੁਰਿ ਕਾਰਜ ਹਮਰੇ ਪੂਰੇ**
gur kāraj hamre pūre

**ਆਹਰੁ** – ਉਦਮ, ਕੋਸ਼ਿਸ਼, ਯਤਨ।

**ਤਜਿਓ ਸਗਲ ਅੰਦੇਸਾ** – ਸਾਰੀਆਂ ਵਿਧੀਆਂ, ਤਰੀਕੇ ਮੇਲ ਕੇ, ਸੰਯੁਕਤ ਕਰਕੇ ਪ੍ਰਭੂ ਨੂੰ ਮਿਲਣ ਦਾ ਮੈਂ ਉਦਮ ਕੀਤਾ ਅਤੇ ਸਾਰੇ ਫਿਕਰ ਤਿਆਗ ਦਿੱਤੇ।

**ਸੁਨੀਐ ਬਾਜੈ ਬਾਜ ਸੁਹਾਵੀ** – ਆਨੰਦੀ ਵਾਜੇ ਦੀ ਸੋਹਣੀ ਆਵਾਜ਼ ਸੁਣੀਦੀ ਹੈ ਭਾਵ ਪੂਰਨ ਆਨੰਦ ਪ੍ਰਾਪਤ ਹੋਇਆ ਹੈ।

**ਗ੍ਰਿਹਿ ਮੰਗਲ ਸੁਹਲਾਵੀ** – ਪ੍ਰਭੂ ਦਾ ਦਰਸ਼ਨ ਕਰਨ ਨਾਲ ਮੇਰੇ ਹਿਰਦੇ ਘਰ ਵਿਚ ਆਨੰਦ ਹੀ ਆਨੰਦ ਬਣ ਗਿਆ। ਮੇਰੇ ਅੰਦਰ ਸ਼ਾਂਤੀ ਪੈਦਾ ਹੋ ਗਈ। ਮੇਰੇ ਹਿਰਦੇ ਵਿਚ ਜਿਵੇਂ ਦਿਨ ਚੜ੍ਹ ਆਇਆ ਹੋਵੇ, ਘਰ ਵਿਚ ਸੁਖ ਅਤੇ ਖੁਸ਼ੀਆਂ ਵਰਤ ਗਈਆਂ।

**ਪਾਹੁਨ ਮਿਲਿਓ** – ਖੋਜਦਿਆਂ ਖੋਜਦਿਆਂ ਮੈਨੂੰ ਹਰੀ-ਪ੍ਰਾਹੁਣਾ ਮਿਲ ਗਿਆ ਤੇ ਮੈਂ

ਹੁਣ ਉਸ ਦੇ ਚਰਨਾਂ ਤੇ ਝੁਕ ਕੇ ਭਗਤੀ ਕਰਦੀ ਰਹਿੰਦੀ ਹਾਂ।

**ਬਸੇ ਗ੍ਰਿਹਿ ਆਸਨਿ** – ਜਦੋਂ ਤੋਂ ਪਿਆਰੇ ਪ੍ਰਭੂ ਮੇਰੇ ਹਿਰਦੇ ਘਰ ਵਿਚ ਆ ਵਸੇ ਹਨ, ਮੇਰੇ ਹਿਰਦੇ ਰੂਪ ਆਸਣ ਉਪਰ ਆ ਬਿਰਾਜੇ ਹਨ, ਉਦੋਂ ਤੋਂ ਮੈਂ ਸਿਫਤ ਸਾਲਾਹ ਦੇ ਗੀਤ ਗਾਉਂਦੀ ਹਾਂ।

**ਭਏ ਸੁਹੇਲੇ** – ਪ੍ਰਭੂ ਨੇ ਮੈਨੂੰ ਪੂਰਾ ਗੁਰੂ ਮਿਲਾ ਦਿੱਤਾ ਹੈ ਜਿਸ ਕਰਕੇ ਮੇਰੇ ਮਿੱਤਰ ਸਜਣ ਸ਼ਾਂਤ ਹੋ ਗਏ ਹਨ। (ਮੇਰੀਆਂ ਸਾਰੀਆਂ ਇੰਦਰੀਆਂ ਨੂੰ ਆਨੰਦ ਪ੍ਰਾਪਤ ਹੋ ਗਿਆ ਹੈ)।

**ਗੁਰਿ ਕਾਰਜ ਹਮਰੇ ਪੂਰੇ** – ਗੁਰੂ ਨੇ ਮੇਰੇ ਸਾਰੇ ਕੰਮ ਸੰਵਾਰ ਦਿੱਤੇ ਹਨ ਤੇ ਆਨੰਦਦਾਇਕ ਮਾਹੌਲ ਬਣ ਗਿਆ ਹੈ। ਸਾਰੇ ਸੁਖ ਦੇਣ ਵਾਲਾ ਪ੍ਰਭੂ ਮੈਨੂੰ ਮਿਲ ਗਿਆ ਹੈ।

## ਆਹੀ āhī

ਕਿਰਿਆ

ਹੈ, ਵਸਦਾ ਹੈ, ਰਹਿੰਦਾ ਹੈ, ਮੌਜੂਦ ਹੈ, ਜਿਸ ਦੇ ਤਨ ਮਨ ਵਿਚ ਹਰੀ ਹੈ

### ਮਨ ਤਨ ਅੰਤਰਿ ਪ੍ਰਭੁ ਆਹੀ

man tan ãtar práb āhī

ਪ੍ਰਭੂ ਮਨ, ਤਨ ਅੰਦਰ ਆਹੀ ਹੈ, ਵਸਦਾ ਹੈ। ਇਕ ਖਿਨ ਵਿਚ ਗੁਰ ਕਿਰਪਾ ਨਾਲ ਜਨਮ ਜਨਮ ਦੀ ਮੈਲ ਲਹਿ ਜਾਂਦੀ ਹੈ। ਸਤਿਗੁਰੂ ਦੇ ਸਿਮਰਨ ਨਾਲ ਆਨੰਦ ਮਿਲਦਾ ਹੈ, ਗੁਰਮੁਖ ਸਹਿਜ ਦੀ ਅਵਸਥਾ ਵਿਚ ਆ ਜਾਂਦਾ ਹੈ। ਸਰਨਿ ਸਮ੍ਰਥ, ਅਕੱਥ ਸੁਖਦਾਤੇ ਦੀ ਕਿਰਪਾ ਨਾਲ ਗੁਰਮੁਖ ਨੂੰ ਤੱਤੀ ਹਵਾ ਨਹੀਂ ਲਗਦੀ।

ਬਿਲਾਵਲੁ ਮਹਲਾ ੫ ॥ **ਮਨ ਤਨ ਅੰਤਰਿ ਪ੍ਰਭੁ ਆਹੀ** ॥ ਹਰਿ ਗੁਨ ਗਾਵਤ **ਪਰਉਪਕਾਰ** ਨਿਤ ਤਿਸੁ ਰਸਨਾ ਕਾ ਮੋਲੁ ਕਿਛੁ ਨਾਹੀ ॥ ੧ ॥ ਰਹਾਉ ॥ **ਕੁਲ ਸਮੂਹ ਉਧਰੇ ਖਿਨ ਭੀਤਰਿ** ਜਨਮ ਜਨਮ ਕੀ **ਮਲੁ ਲਾਹੀ** ॥ **ਸਿਮਰਿ ਸਿਮਰਿ** ਸੁਆਮੀ ਪ੍ਰਭੁ ਅਪਨਾ ਅਨਦ ਸੇਤੀ **ਬਿਖਿਆ** ਬਨੁ ਗਾਹੀ ॥ ੧ ॥ ਚਰਨ ਪ੍ਰਭੂ ਕੇ **ਬੋਹਿਥੁ ਪਾਏ ਭਵ ਸਾਗਰੁ** ਪਾਰਿ ਪਰਾਹੀ ॥ ਸੰਤ ਸੇਵਕ ਭਗਤ ਹਰਿ ਤਾ ਕੇ ਨਾਨਕ ਮਨੁ ਲਾਗਾ ਹੈ ਤਾਹੀ ॥ ੨ ॥ ੧੪ ॥ ੧੦੦ ॥ ਬਿਲਾਵਲੁ ਮਹਲਾ ੫ ॥ **ਧੀਰਉ** ਦੇਖਿ ਤੁਮ੍ਾਰੈ ਰੰਗਾ ॥ ਤੁਹੀ **ਸੁਆਮੀ ਅੰਤਰਜਾਮੀ** ਤੂਹੀ ਵਸਹਿ ਸਾਧ ਕੈ ਸੰਗਾ ॥ ੧ ॥ ਰਹਾਉ ॥ ਖਿਨ ਮਹਿ **ਥਾਪਿ ਨਿਵਾਜੇ** ਠਾਕੁਰ ਨੀਚ ਕੀਟ ਤੇ **ਕਰਹਿ ਰਾਜੰਗਾ** ॥ ੧ ॥ **ਕਬਹੂ ਨ ਬਿਸਰੈ** ਹੀਏ ਮੋਰੇ ਤੇ ਨਾਨਕ ਦਾਸ ਇਹੀ ਦਾਨੁ ਮੰਗਾ ॥ ੨ ॥ ੧੫॥੧੦੧॥ ਬਿਲਾਵਲੁ ਮਹਲਾ ੫ ॥ ਅਚੁਤ ਪੂਜਾ **ਜੋਗ** ਗੋਪਾਲ ॥ ਮਨੁ ਤਨੁ **ਅਰਪਿ** ਰਖਉ ਹਰਿ ਆਗੈ ਸਰਬ ਜੀਆ ਕਾ ਹੈ **ਪ੍ਰਤਿਪਾਲ** ॥ ੧ ॥ ਰਹਾਉ ॥ **ਸਰਨਿ ਸਮ੍ਰਥ ਅਕਥ**

**ਸੁਖਦਾਤਾ** ਕਿਰਪਾ **ਸਿੰਧੁ** ਬਡੋ ਦਇਆਲ ॥ **ਕੰਠਿ** ਲਾਇ ਰਾਖੈ ਅਪਨੇ ਕਉ ਤਿਸ ਨੋ ਲਗੈ ਨ ਤਾਤੀ **ਬਾਲ** ॥ ੧ ॥ **ਦਾਮੋਦਰ ਦਇਆਲ ਸੁਆਮੀ ਸਰਬਸੁ** ਸੰਤ ਜਨਾ ਧਨ ਮਾਲ ॥ ਨਾਨਕ **ਜਾਚਿਕ** ਦਰਸੁ ਪ੍ਰਭ ਮਾਗੈ **ਸੰਤ ਜਨਾ ਕੀ ਮਿਲੈ ਰਵਾਲ** ॥੨॥

ਅ.ਗ.ਮ.੫, ੮੨੪

ਆਹੀ āhī

ਪਰਉਪਕਾਰ parupkār

ਕੁਲ ਸਮੂਹ kul smū́

ਉਧਰੇ údre

ਖਿਨ ਭੀਤਰਿ khin pı̀tar

ਮਲੁ ਲਾਹੀ mal lāhī

ਸਿਮਰਿ ਸਿਮਰਿ simar simar

ਬਿਖਿਆ bikhiā

ਬੋਹਿਥੁ bohith

ਭਵ ਸਾਗਰੁ pàv sāgar

ਧੀਰਉ tı̄̀rɔ

ਸੁਆਮੀ suāmī

ਅੰਤਰਜਾਮੀ ãtarjāmī

ਥਾਪਿ ਨਿਵਾਜੇ thāp niwāje

ਕਰਹਿ ਰਾਜੰਗਾ karɛ rājãgā

ਬਿਸਰੈ bisrɛ

ਜੋਗ yog

ਅਰਪਿ arp

ਪ੍ਰਤਿਪਾਲ pritpāl

ਸਰਨਿ sarn

ਸਮ੍ਰਥ samrath

ਅਕਥ a'kath

ਸੁਖਦਾਤਾ sukhdātā

ਸਿੰਧੁ sı̃́d

ਕੰਠਿ kãṭh

ਬਾਲ bāl

ਦਾਮੋਦਰ dāmodar

ਸਰਬਸੁ sarbas

ਜਾਚਿਕ jāčik

ਰਵਾਲ rwāl

**ਆਹੀ** – ਹੈ, ਵਸਦਾ ਹੈ, ਰਹਿੰਦਾ ਹੈ, ਮੌਜੂਦ ਹੈ, ਜਿਸ ਦੇ ਤਨ ਮਨ ਵਿਚ ਹਰੀ ਹੈ।

**ਪਰਉਪਕਾਰ** – ਪ੍ਰਭੂ ਦੇ ਗੁਣ ਗਾਉਂਦਿਆਂ, ਦੂਜਿਆਂ ਦੀ ਭਲਾਈ ਦੀਆਂ ਸਦਾ ਗੱਲਾਂ ਕਰਦਿਆਂ, ਉਸ

ਮਨੁਖ ਦੀ ਜੀਭ ਸਦਾ ਅਮੋਲਕ ਹੋ ਜਾਂਦੀ ਹੈ ਜਿਸ ਦੇ ਤਨ ਮਨ ਵਿਚ ਪ੍ਰਭੂ ਦੀ ਮੌਜੂਦਗੀ ਦਾ ਅਹਿਸਾਸ ਹੋਵੇ।

**ਕੁਲ ਸਮੂਹ ਉਧਰੇ ਖਿਨ ਭੀਤਰਿ** – ਪ੍ਰਭੂ ਦੇ ਨਾਮ ਸਿਮਰਨ ਨਾਲ ਮਨੁਖ ਦੀਆਂ ਸਾਰੀਆਂ ਕੁਲਾਂ ਝਟ ਪਟ ਤਰ ਜਾਂਦੀਆਂ ਹਨ।

**ਮਲੁ ਲਾਹੀ** – ਉਹ ਆਪਣੇ ਜਨਮਾਂ ਜਨਮਾਂ ਦੇ ਕੀਤੇ ਕਰਮਾਂ ਦੀ ਮੈਲ ਲਾਹ ਲੈਂਦੇ ਹਨ।

**ਸਿਮਰਿ ਸਿਮਰਿ** – ਪਰਮਾਤਮਾ ਦਾ ਨਾਮ ਸਿਮਰਨ ਕਰਨ ਵਾਲੇ ਸੰਤ ਭਗਤ ਮਾਇਆ ਦੇ ਸੰਸਾਰ ਸਾਗਰ ਤੋਂ ਬੜੇ ਆਨੰਦ ਨਾਲ ਪਾਰ ਲੰਘ ਜਾਂਦੇ ਹਨ।

**ਬਿਖਿਆ** – ਉਹਨਾਂ ਨੇ ਵਿਸ਼ਿਆਂ ਦਾ ਜੰਗਲ, ਇਹ ਸੰਸਾਰ ਪਾਰ ਕਰ ਲਿਆ ਹੈ, ਉਹ ਇਹ ਸੰਸਾਰ ਸਾਗਰ ਪਾਰ ਲੰਘ ਗਏ ਹਨ ਅਤੇ ਉਹਨਾਂ ਦੀ ਸੰਸਾਰ ਯਾਤਰਾ ਸਫਲ ਗੁਜ਼ਰੀ ਹੈ।

**ਬੋਹਿਥੁ ਪਾਏ ਭਵ ਸਾਗਰੁ** – ਸੰਤ ਭਗਤ ਹਰੀ ਦੇ ਆਪਣੇ ਹੀ ਹਨ। ਇਸ ਲਈ ਉਹਨਾਂ ਵਿਚ ਮਨ ਲਾਇਆ ਹੈ, ਤਾਂ ਕਿ ਹਰੀ ਦੇ ਚਰਨ ਮਿਲ ਜਾਣ ਤੇ ਉਹਨਾਂ ਨਾਲ ਲਗ ਕੇ ਪਾਰ ਹੋਇਆ ਜਾ ਸਕੇ। ਜਿਹੜੇ ਮਨੁਖ ਪਰਮਾਤਮਾ ਦੇ ਚਰਨਾਂ ਦਾ ਜਹਾਜ ਚੜ੍ਹ ਜਾਂਦੇ ਹਨ, ਉਹ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ।

**ਧੀਰਉ** – ਹਰੀ ਆਪਣੇ ਸੰਤਾਂ ਦੇ ਅੰਗ ਸੰਗ ਵਸਦਾ ਹੈ, ਉਸ ਦੇ ਚੋਜ ਤਮਾਸ਼ੇ ਵੇਖ ਕੇ ਹੀ ਹੌਂਸਲਾ ਬਣਦਾ ਹੈ, ਪ੍ਰਭੂ ਦੇ ਚੋਜ ਵੇਖ ਕੇ ਮਨ ਧੀਰਜ ਫੜਦਾ ਹੈ ਕਿ ਉਹ ਸਾਡੀ ਸਹਾਇਤਾ ਕਰੇਗਾ।

**ਸੁਆਮੀ ਅੰਤਰਜਾਮੀ** – ਪਰਮਾਤਮਾ ਤੂੰ ਹੀ ਸਾਡਾ ਮਾਲਕ ਹੈਂ, ਤੂੰ ਹੀ ਸਾਡੇ ਦਿਲ ਦੀਆਂ ਜਾਨਣ ਵਾਲਾ ਹੈਂ, ਤੂੰ ਹੀ ਹਰੇਕ ਸਾਧੂ ਜਨ ਦੇ ਨਾਲ ਵਸਦਾ ਹੈਂ।

**ਥਾਪਿ ਨਿਵਾਜੇ** – ਹੇ ਪ੍ਰਭੂ! ਤੂੰ ਨੀਵੇਂ ਕੀੜਿਆਂ ਵਰਗੇ ਨਾ ਚੀਜ਼ ਬੰਦਿਆਂ ਨੂੰ ਥਾਪੜਾ ਦੇ ਕੇ ਮਾਣ ਆਦਰ ਵਾਲੇ ਬਣਾ ਦਿੰਦਾ ਹੈਂ।

**ਕਰਹਿ ਰਾਜੰਗਾ** – ਇਕ ਪਲ ਵਿਚ ਨੀਵਿਆਂ ਨੂੰ ਰਾਜੇ ਬਣਾ ਦਿੰਦਾ ਹੈ।

**ਕਬਹੂ ਨ ਬਿਸਰੈ** – ਹੇ ਪ੍ਰਭੂ! ਮੇਰੇ ਤੇ ਮਿਹਰ ਕਰ, ਤੇਰਾ ਨਾਮ ਮੇਰੇ ਹਿਰਦੇ ਤੋਂ ਕਦੇ ਨਾ ਭੁਲੇ, ਮੈਂ ਤੇਰਾ ਨਾਮ ਮੇਰੇ ਹਿਰਦੇ ਤੋਂ ਕਦੇ ਨਾ ਭੁਲਾਵਾਂ, ਮੈਂ ਤੇਰੇ ਦਰ ਤੋਂ ਇਹੀ ਖੈਰ ਮੰਗਦਾ ਹਾਂ।

**ਜੋਗ** – ਅਟਲ ਹਰੀ ਜੀ ਧਰਤੀ ਦਾ ਰਾਖਾ ਅਤੇ ਅਬਿਨਾਸੀ ਪ੍ਰਭੂ ਪੂਜਾ ਦੇ ਲਾਇਕ ਹਨ।

**ਅਰਪਿ** – ਮੈਂ ਆਪਣਾ ਮਨ ਆਪਣਾ ਤਨ ਭੇਟਾ ਕਰ ਕੇ ਉਸ ਪ੍ਰਭੂ ਅੱਗੇ ਹੀ ਰਖਦਾ ਹਾਂ।

**ਪ੍ਰਤਿਪਾਲ** – ਉਹ ਪ੍ਰਭੂ ਸਾਰੇ ਜੀਵਾਂ ਦਾ

ਪਾਲਣ ਵਾਲਾ ਹੈ।

**ਸਰਨਿ ਸਮ੍ਰਥ ਅਕਥ ਸੁਖਦਾਤਾ** – ਪਰਮਾਤਮਾ ਸ਼ਰਨ ਆਏ ਮਨੁਖ ਦੀ ਲਾਜ ਰਖਣ ਦੇ ਸਮਰਥ ਹੈ, ਉਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ। ਉਹ ਸਾਰੇ ਸੁਖ ਦੇਣ ਵਾਲਾ ਹੈ।

**ਸਿੰਧੁ** – ਉਹ ਪਰਮਾਤਮਾ ਕਿਰਪਾ ਦਾ ਸਮੁੰਦਰ ਹੈ, ਬੜਾ ਹੀ ਦਇਆਵਾਨ ਹੈ।

**ਕੰਠਿ** – ਉਹ ਪ੍ਰਭੂ! ਆਪਣੇ ਸੇਵਕ ਨੂੰ ਆਪਣੇ ਗਲ ਨਾਲ ਲਾ ਕੇ ਰਖਦਾ ਹੈ।

**ਬਾਲ** – ਫਿਰ ਉਸ ਸੇਵਕ ਨੂੰ ਤੱਤੀ ਹਵਾ ਵੀ ਨਹੀਂ ਲਗ ਸਕਦੀ, ਕੋਈ ਦੁਖ ਕਲੇਸ਼ ਉਸ ਨੂੰ ਪੋਹ ਨਹੀਂ ਸਕਦਾ।

**ਦਾਮੋਦਰ ਦਇਆਲ ਸੁਆਮੀ ਸਰਬਸੁ** – ਪਰਮਾਤਮਾ ਦਇਆ ਦਾ ਘਰ ਹੈ, ਸਭ ਦਾ ਮਾਲਕ ਹੈ, ਸੰਤ ਜਨਾਂ ਵਾਸਤੇ ਉਹੀ ਧਨ ਹੈ, ਮਾਲ ਹੈ। ਸਾਰੀ ਵਿਭੂਤੀ ਸਭ ਦੌਲਤ ਹੈ।

**ਸੰਤ ਜਨਾ ਕੀ ਮਿਲੈ ਰਵਾਲ** – ਮਨੁਖ ਉਸ ਪ੍ਰਭੂ ਦੇ ਦਰ ਦਾ ਮੰਗਤਾ ਬਣ ਕੇ ਉਸ ਦੇ ਦਰਸ਼ਨਾਂ ਦੀ ਖੈਰ ਮੰਗਦਾ ਹੈ ਅਤੇ ਅਰਜੋਈ ਕਰਦਾ ਹੈ ਕਿ ਸੰਤ ਜਨਾਂ ਦੇ ਚਰਨਾਂ ਦੀ ਧੂੜ ਮਿਲ ਜਾਏ। ਗੁਰੂ ਜੀ ਵੀ ਸੰਤਾਂ ਦੇ ਚਰਨਾਂ ਦੀ ਧੂੜ ਮੰਗਦੇ ਹਨ।

## ਆਕਬਤ ākbat

ਨਾਂਵ ਇਸਤਰੀਲਿੰਗ
ਮੌਤ/ਕਿਆਮਤ ਉਪਰੰਤ ਮਿਲਣ ਵਾਲਾ ਸਦੀਵੀ ਜੀਵਨ, ਅੱਗਾ, ਪ੍ਰਲੋਕ

## ਐਨ ਆਕਬਤ ਪੁਲਸਰਾਤ ਜਿਥੇ

ɛn ākbat pulsrāt jithe

ਕਿਆਮਤ ਤੋਂ ਬਾਅਦ ਮਨੁਖੀ ਜੀਵਨ ਦੇ ਸਨਮੁਖ ਆਕਬਤ (ਅੱਗਾ, ਪ੍ਰਲੋਕ, ਆਖ਼ਿਰਤ) ਦਾ ਵਕਤ ਆਉਣਾ ਹੈ ਜਿਥੇ ਪੁਲਸਿਰਾਤ ਹੈ। ਪੁਲਸਿਰਾਤ ਦੋਜ਼ਖ਼ ਦੇ ਉੱਤੇ ਇਕ ਪੁਲ ਹੈ ਜਿਸ ਉੱਤੋਂ ਦੀ ਹੋ ਕੇ ਸਵਰਗ ਨੂੰ ਰਸਤਾ ਜਾਂਦਾ ਹੈ। ਉੱਥੇ ਮਨੁਖ ਤੋਂ ਘੇਰ ਕੇ ਜ਼ਕਾਤ ਅਥਵਾ ਜ਼ਕਵਾਤ ਲਈ ਜਾਵੇਗੀ ਭਾਵ ਇਸ ਸੰਸਾਰ ਵਿਚ ਕੀਤੇ ਕਰਮਾਂ ਦਾ ਹਿਸਾਬ ਲਿਆ ਜਾਵੇਗਾ। ਉੱਥੇ ਕਰਮ (ਚਾਂਦੀ ਦਾ ਇਕ ਸਿੱਕਾ, ਦਿਰ੍ਹਮ) ਅਤੇ ਪੈਸੇ ਟਕੇ ਬਾਰੇ ਵੀ ਲੇਖਾ ਜੋਖਾ ਹੋਵੇਗਾ ਕਿ ਉਸਦੀ ਵਰਤੋਂ ਦੁਨੀਆਂ ਵਿਚ ਕਿਹੜੇ ਕੰਮਾਂ ਲਈ ਕੀਤੀ ਗਈ ਸੀ। ਉਹ ਵੇਲਾ ਏਨਾ ਹੌਲਨਾਕ ਹੋਵੇਗਾ ਕਿ ਸਭ ਆਪੋ ਆਪਣੇ ਫ਼ਿਕਰ ਵਿਚ ਹੀ ਹੋਣਗੇ ਅਤੇ ਕੋਈ ਕਿਸੇ ਦਾ ਮਦਦਗਾਰ ਨਹੀਂ ਹੋਵੇਗਾ। ਅੰਤ ਵਿਚ ਕਵੀ ਆਖਦਾ ਹੈ ਕਿ ਮੈਨੂੰ ਹਿਸਾਬ ਵਾਲੇ ਇਸ ਦਿਨ ਦਾ ਇਲਮ ਹੈ ਜਿਸ ਕਾਰਨ ਮੈਂ ਬਹੁਤ ਫ਼ਿਕਰਮੰਦ ਰਹਿੰਦਾ ਹਾਂ ਕਿ ਉਸ ਦਿਨ ਦਾ ਪਤਾ ਨਹੀਂ ਮੇਰੀ ਬਖ਼ਸ਼ਿਸ਼ ਹੋਵੇਗੀ ਜਾਂ ਨਹੀਂ। ਇਥੇ ਜ਼ਕਵਾਤ ਤੋਂ ਭਾਵ ਅਰਥ ਹੈ ਮਾਲ ਦੇ 1/40 ਹਿੱਸੇ ਦੀ ਅੱਲਾਹ ਦੀ ਰਾਹ ਵਿਚ ਕੀਤੀ ਖ਼ੈਰਾਤ। ਇਹ ਜ਼ਕਾਤ ਹਰ ਉਸ ਮੁਸਲਮਾਨ ਉੱਤੇ ਵਾਜਬ ਹੈ ਜੋ ਇਸਲਾਮੀ ਸ਼ਰੀਅਤ ਅਨੁਸਾਰ ਇਸ ਨੂੰ

ਅਦਾ ਕਰਨ ਦੇ ਸਮਰਥ ਹੋਵੇ।

**ਐਨ ਆਕਬਤ ਪੁਲਸਰਾਤ ਜਿਥੇ,**
**ਉਥੇ ਘੇਰ ਕੇ ਲੈਣ ਜ਼ਕਵਾਤ ਮੀਆਂ।**
**ਉਥੇ ਦਰਮ ਤੇ ਦਾਮ ਦਾ ਲੈਣ ਲੇਖਾ,**
ਹੱਥ ਪਕੜ ਕੇ ਕਲਮ ਦਵਾਤ ਮੀਆਂ।
**ਆਪੋ ਆਪਣੇ ਫ਼ਿਕਰ ਦੇ ਵਿਚ ਸਭੋ,**
**ਕੌਣ ਪੁਛਸੀ ਕਿਸੇ ਦੀ ਜ਼ਾਤ ਮੀਆਂ।**
'ਮਹਿਰਮ ਸ਼ਾਹ' ਮੀਆਂ ਇਸ ਇਲਮ ਸੰਦਾ,
ਵੱਡਾ ਫ਼ਿਕਰ ਰਹਿੰਦਾ ਦਿਨ ਰਾਤ ਮੀਆਂ।

ਮਹਿਰਮ ਸ਼ਾਹ, ਸੀਹਰਫੀ, ੪੬੫

ਆਕਬਤ ākbat

ਐਨ ਆਕਬਤ ਪੁਲਸਰਾਤ ਜਿਥੇ
ɛn ākbat pulsrāt jitthe

ਉਥੇ ਘੇਰ ਕੇ ਲੈਣ ਜ਼ਕਵਾਤ ਮੀਆਂ
othe kèr ke lɛṇ zakwāt mīā̃

ਉਥੇ ਦਰਮ ਤੇ ਦਾਮ ਦਾ ਲੈਣ ਲੇਖਾ
uthe darm te dām dā lɛṇ lekhā

ਆਪੋ ਆਪਣੇ ਫ਼ਿਕਰ ਦੇ ਵਿਚ ਸਭੋ
āpo āpṇe fikar de wič sábo

ਕੌਣ ਪੁਛਸੀ ਕਿਸੇ ਦੀ ਜ਼ਾਤ ਮੀਆਂ
kɔṇ pučhsī kise dī zāt mīā̃

**ਜਿਨ੍ਹਾਂ ਉਮੈਦ ਨਾ ਤਾਂਘ ਕਾਈ,**
**ਕੰਮ ਤਿਨ੍ਹਾਂ ਦੇ ਆਕਬਤ ਪਾਰ ਹੁੰਦੇ**
jínā̃ umɛd nā tā̃g kāī
kãm tínā̃ de ākbat pār hũde

ਤਾਅਤ ਭਾਵ ਆਗਿਆਕਾਰੀ ਜਾਂ ਅਧੀਨ ਵਿਅਕਤੀ ਨੂੰ ਮਾਲਕ ਤੋਂ ਬਿਨਾਂ ਕਿਸੇ ਬਿਗਾਨੇ ਦੀ ਗੀਬਤ ਕਰਨਾ ਭਾਵ ਪੱਖ ਪੂਰਨਾ ਔਗਣ ਹੈ, ਗੁਨਾਹ ਹੈ। ਇਸੇ ਤਰ੍ਹਾਂ ਚੋਰ, ਅਕਿਰਤਘਣ, ਚੁਗਲ, ਝੂਠਾ, ਲੂਤੀ ਲਾਉਣ ਵਾਲਾ ਆਦਿ ਗੁਨਾਹਗਾਰ ਹਨ। ਆਕਬਤ ਭਾਵ ਅੰਤ ਰੋਜ਼ ਨੂੰ ਉਹਨਾਂ ਦੇ ਹੀ ਕੰਮ ਸੌਰਦੇ ਹਨ ਜਿਨ੍ਹਾਂ ਨੂੰ ਬਹੁਤੀ ਇੱਛਾ ਨਹੀਂ ਹੁੰਦੀ ਜਾਂ ਉਹ ਬਹੁਤੇ ਹਿਰਸੀ ਨਹੀਂ ਬਣਦੇ।

**ਗ਼ੀਬਤ ਕਰਨ ਬੇਗਾਨੜੀ ਤਾਅਤ ਔਗਣ,**
**ਸੱਤੇ ਆਦਮੀ ਇਹ ਗੁਨਾਹਗਾਰ ਹੁੰਦੇ।**
**ਚੋਰ, ਕਿਰਤਘਨ, ਚੁਗਲ ਤੇ ਝੂਠ ਬੋਲੇ,**
**ਲੂਤੀ ਲਾਵੜਾ, ਸਤਵਾਂ ਯਾਰ, ਹੁੰਦੇ।**
ਅਸਾਂ ਜੋਗ ਨੂੰ ਨਹੀਂ ਗਲ ਪਹਨ ਬਹਣਾ,
ਤੁਸੀਂ ਕਾਸ ਨੂੰ ਐਡ ਬੇਜ਼ਾਰ ਹੁੰਦੇ।
**ਵਾਰਿਸ, ਜਿਨ੍ਹਾਂ ਉਮੈਦ ਨਾ ਤਾਂਘ ਕਾਈ,**

**ਕੰਮ ਤਿਨ੍ਹਾਂ ਦੇ ਆਕਬਤ ਪਾਰ ਹੁੰਦੇ।**

ਹੀਰ ਵਾਰਿਸ, ੧੪੧

ਆਕਬਤ ākbat

ਗ਼ੀਬਤ ਕਰਨ ਬੇਗਾਨੜੀ ਤਾਅਤ ਔਗਣ
gībat karn begānṛī tāt ɔgaṇ

ਸੱਤੇ ਆਦਮੀ ਇਹ ਗੁਨਾਹਗਾਰ ਹੁੰਦੇ
satte ādmī é gunágār hũde

ਚੋਰ, ਕਿਰਤਘਨ, ਚੁਗਲ ਤੇ ਝੂਠ ਬੋਲੇ
čor, kirtkàn, čugal te čũṭh bole

ਲੂਤੀ ਲਾਵੜਾ, ਸਤਵਾਂ ਯਾਰ, ਹੁੰਦੇ
lūtī lāwṛā, satwā̃ yār hũde

ਵਾਰਿਸ, ਜਿਨ੍ਹਾਂ ਉਮੈਦ ਨਾ ਤਾਂਘ ਕਾਈ
wāris, jínā̃ umɛd nā tā̃g kāī

ਕੰਮ ਤਿਨ੍ਹਾਂ ਦੇ ਆਕਬਤ ਪਾਰ ਹੁੰਦੇ
kãm tínā̃ de ākbat pār hũde

**ਵੇਲਾ ਆਕਬਤ ਦਾ ਅਜੇ ਆਵਣਾ ਏਂ**
welā ākbat dā aje āwṇā ẽ

ਮਨੁਖ ਨੇਕ ਅਮਲ ਕਮਾਉਣ ਦੀ ਥਾਂ ਇਸ ਦੁਨੀਆਂ ਦੀਆਂ ਖੁਸ਼ੀਆਂ, ਲੱਜ਼ਤਾਂ ਅਤੇ ਇੱਛਾਵਾਂ ਉਤੇ ਮੋਹਿਤ ਹੈ। ਉਹ ਇਹ ਭੁਲ ਗਿਆ ਹੈ ਕਿ ਆਕਬਤ (ਅੱਗਾ, ਪਰਲੋਕ, ਆਖ਼ਿਰਤ) ਦਾ ਵੇਲਾ ਆਉਣਾ ਅਜੇ ਬਾਕੀ ਹੈ। ਹੇ ਮਨੁਖ! ਹਿਸਾਬ ਕਿਤਾਬ ਵਾਲੇ ਦਿਨ ਫ਼ਰਿਸ਼ਤਿਆਂ ਨੇ ਪਕੜ ਕੇ ਤੈਨੂੰ ਰਬ ਦੇ ਹਜ਼ੂਰ ਲਿਆ ਖੜ੍ਹਾ ਕਰਨਾ ਹੈ। ਜਦੋਂ ਤੇਰੇ ਹਥ ਵਿਚ ਆਮਾਲ ਨਾਮਾ (ਇਸ ਦੁਨੀਆਂ ਵਿਚ ਕੀਤੇ ਚੰਗੇ ਮਾੜੇ ਕਰਮਾਂ ਦਾ ਲੇਖਾ ਜੋਖਾ) ਦਿੱਤਾ ਤਾਂ ਉਸ ਨੂੰ ਵੇਖ ਕੇ ਰੋਣ ਕੁਰਲਾਉਣ ਲਗ ਪਵੇਂਗਾ। ਦਾਗ ਵਾਲੇ ਜਾਮੇ ਅਰਥਾਤ ਗੁਨਾਹਗਾਰ ਸਰੀਰ ਨੂੰ ਉਥੇ ਉਵੇਂ ਹੀ ਸਖ਼ਤ ਸਜ਼ਾ ਦਿੱਤੀ ਜਾਵੇਗੀ ਜਿਵੇਂ ਧੋਬੀ ਮੈਲੇ ਕੱਪੜਿਆਂ ਨੂੰ ਖੁੰਭ (ਧੋਬੀ ਦੀ ਭੱਠੀ) ਉਤੇ ਚਾੜ੍ਹ ਕੇ ਉਹਨਾਂ ਦੀ ਧੁਆਈ ਕਰਦਾ ਹੈ। ਇਥੇ ਜ਼ੌਲ ਅਤੇ ਸ਼ੌਕ ਤੋਂ ਭਾਵ ਖ਼ੁਸ਼ੀ ਅਤੇ ਇੱਛਾ ਹੈ। ਮਾਇਲ ਤੋਂ ਭਾਵ ਮੋਹਿਤ ਜਾਂ ਮੁਗਧ ਹੈ। ਮਲਾਇਕ ਦਾ ਅਰਥ ਹੈ ਫ਼ਰਿਸ਼ਤਾ। ਇਸਲਾਮ ਧਰਮ ਅਨੁਸਾਰ ਫ਼ਰਿਸ਼ਤਾ ਜਾਤੀ ਇਕ ਨੂਰਾਨੀ ਮਖ਼ਲੂਕ ਹੈ ਜੋ ਮਨੁੱਖੀ ਨਜ਼ਰਾਂ ਨੂੰ ਵਿਖਾਈ ਨਹੀਂ ਦਿੰਦੀ।

**ਜ਼ਾਲ ਜ਼ੌਕ ਤੇ ਸ਼ੌਕ ਦੇ ਵਿਚ ਮਾਇਲ,**
**ਵੇਲਾ ਆਕਬਤ ਦਾ ਅਜੇ ਆਵਣਾ ਏਂ।**
ਹੁਕਮ ਰੱਬ ਦੇ ਨਾਲ **ਮਲਾਇਕਾਂ** ਨੇ,
ਤੈਨੂੰ ਵਿਚ ਦਰਬਾਰ ਦੇ ਢੋਵਣਾ ਏਂ।
**ਜਦੋਂ ਮਿਲੇਗਾ ਹੱਥ ਆਮਾਲ ਨਾਮਾ,**
**ਤਦੋਂ ਦੇਖ ਕੇ ਓਸ ਨੂੰ ਰੋਵਣਾ ਏਂ।**
**'ਮਹਿਰਮ ਸ਼ਾਹ' ਮੀਆਂ ਜਾਮਾ ਦਾਗ ਵਾਲਾ,**
**ਚਾੜ੍ਹ ਖੁੰਭ ਤੇ ਧੋਬੀਆਂ ਧੋਵਣਾ ਏਂ।**

ਮਹਿਰਮ ਸ਼ਾਹ, ਸੀਹਰਫੀ, ੪੯੩

ਆਕਬਤ ākbat

ਜ਼ਾਲ ਜ਼ੌਕ ਤੇ ਸ਼ੌਕ ਦੇ ਵਿਚ ਮਾਇਲ
zāl zoq te šɔq de wič māil

ਵੇਲਾ ਆਕਬਤ ਦਾ ਅਜੇ ਆਵਣਾ ਏਂ
welā ākbat dā aje āwṇā ẽ

ਜਦੋਂ ਮਿਲੇਗਾ ਹੱਥ ਆਮਾਲ ਨਾਮਾ
jadõ milegā hath āmāl nāmā

ਤਦੋਂ ਦੇਖ ਕੇ ਓਸ ਨੂੰ ਰੋਵਣਾ ਏਂ
tadõ dekh ke os nũ rowṇā ẽ

'ਮਹਿਰਮ ਸ਼ਾਹ' ਮੀਆਂ ਜਾਮਾ ਦਾਗ ਵਾਲਾ
mɛ́ram šá mīā̃ jāmā dāg wālā

ਚਾੜ੍ਹ ਖੁੰਭ ਤੇ ਧੋਬੀਆਂ ਧੋਵਣਾ ਏਂ
čā́ṛ khṹb te tòbīā̃ tòwṇā ẽ

**ਆਕਲਾਂ** ākal
ਵਿਸ਼ੇਸ਼ਣ
ਅਕਲਮੰਦ, ਸੂਝਵਾਨ

**ਐਨ ਆਕਲਾਂ ਦੇ ਮਗ਼ਜ਼ ਫੇਰ ਦੇਂਦੇ**
ɛn āklā̃ de magz pher dẽde

ਇਹਨਾਂ ਕਾਵਿ-ਸਤਰਾਂ ਵਿਚ ਕਵੀ ਦੁਆਰਾ ਆਪਣੇ ਕਾਵਿ ਪ੍ਰਤਿ ਸਵੈ-ਪ੍ਰਸੰਸਾ ਦੇ ਭਾਵ ਪੇਸ਼ ਕੀਤੇ ਗਏ ਹਨ। ਕਵੀ ਲਿਖਦਾ ਹੈ ਕਿ ਮੇਰੀ ਸ਼ਾਇਰੀ ਵਿਸ਼ਾ ਪੱਖ ਤੋਂ ਇਤਨੀ ਪ੍ਰਭਾਵਸ਼ਾਲੀ ਹੈ ਕਿ ਇਸਨੂੰ ਪੜ੍ਹਕੇ ਬੁੱਧੀਮਾਨ ਲੋਕ ਵੀ ਹੈਰਾਨ ਰਹਿ ਜਾਂਦੇ ਹਨ।

> **ਐਨ ਆਕਲਾਂ ਦੇ ਮਗ਼ਜ਼ ਫੇਰ ਦੇਂਦੇ,**
> **ਵਜ਼ਨਦਾਰ ਮਜ਼ਮੂਨ ਦੇ ਸ਼ਿਅਰ ਮੇਰੇ।**
> ਤਾਕਤ ਕੀ ਏ ਪੀਰ-ਪਟਕਿਆਂ ਦੀ,
> ਆਕੇ ਸਾਹਮਣੇ ਹੋਰ ਦਲੇਰ ਮੇਰੇ।
> **ਜੁਰੱਅਤ ਕਦੋਂ ਕੀ ਕਿਸੇ ਮਜਹੂਲ ਦੀਏ,**
> **ਮਿਸਰੇ ਕਰੇ ਆਕੇ ਜ਼ਬਰ ਜ਼ੇਰ ਮੇਰੇ।**
> **'ਸਾਈਆਂ' ਨਰਮ ਰਕੀਬ ਦੀ ਢਾਲ ਉਤੇ,**
> **ਵੱਜਣ ਸ਼ਿਅਰ ਮਾਨਿੰਦ ਸ਼ਮਸ਼ੀਰ ਮੇਰੇ।**

ਅਹਿਮਦ ਅਲੀ ਸਾਈਆਂ, ਸੀਹਰਫੀ, ੩੪੩

ਆਕਲਾਂ ākal

ਐਨ ਆਕਲਾਂ ਦੇ ਮਗ਼ਜ਼ ਫੇਰ ਦੇਂਦੇ
ɛn āklā̃ de magz fer dẽde

ਵਜ਼ਨਦਾਰ ਮਜ਼ਮੂਨ ਦੇ ਸ਼ਿਅਰ ਮੇਰੇ
wazandār mazmūn de še'r mere

ਜੁਰੱਅਤ ਕਦੋਂ ਕੀ ਕਿਸੇ ਮਜਹੂਲ ਦੀਏ
jura't kadõ kī kise majhūl dīe

ਮਿਸਰੇ ਕਰੇ ਆਕੇ ਜ਼ਬਰ ਜ਼ੇਰ ਮੇਰੇ
misre kare āke zabar zer mere

'ਸਾਈਆਂ' ਨਰਮ ਰਕੀਬ ਦੀ ਢਾਲ ਉਤੇ
sāīā̃ narm raqīb dī ṭā̀l utte

ਵੱਜਣ ਸ਼ਿਅਰ ਮਾਨਿੰਦ ਸ਼ਮਸ਼ੀਰ ਮੇਰੇ
wajjaṇ še'r mānĩd šamšīr mere

**ਆਕੜ** ākaṛ
ਨਾਂਵ ਇਸਤਰੀਲਿੰਗ
ਘੁਮੰਡ, ਮਰੋੜ, ਮਜਾਜ, ਨਖਰਾ

**ਜਿਹੜੀ ਆਕੜਾਂ ਦਿਖਾਲਦੀ**
jéṛī ākṛā̃ dikhāldī

ਸੁਹਣੀ ਨਾਰ ਆਪਣੇ ਮਾਹੀ ਨਾਲ ਨਖਰਾ ਕਰਦੀ ਹੈ ਅਤੇ ਅੱਗੋ ਆਕੜਦੀ ਹੈ। ਪਤੀ ਦਾ ਜੋਰ ਚੱਲੇ ਤਾਂ ਉਸ ਨੂੰ ਫੜ ਕੇ ਜਬਰਦਸਤੀ ਅੱਗੇ ਲਾ ਕੇ ਲੈ ਜਾਵੇ। ਪਤੀ ਤਰਲੇ ਕਰਦਾ ਉਸ ਨੂੰ ਸਮਝਾਉਂਦਾ ਹੈ ਕਿ ਹੀਰ ਦਾ ਭਾਵ ਪਤਨੀ ਦਾ ਵਿਛੋੜਾ ਪੱਟ ਦੇ

ਜਖਮਾਂ ਵਾਂਗ ਹੈ। ਅੜੀਅਲ ਘੋੜਾ ਹੁੰਦਾ ਹੈ ਬੁਰਾ ਕਿਉਂਕਿ ਉਹ ਆਦਮੀ ਨੂੰ ਹੀ ਮਾਰਦਾ ਹੈ। ਤਲੀ ਉੱਠੇ ਕੰਡੇ ਵਾਂਗ ਮਸ਼ਟੰਡਾ ਸਾਧ ਤੰਗ ਕਰਦਾ ਹੈ। ਲਾਈ ਲੱਗਾ ਬੰਦਾ ਵੀ ਚੰਗਾ ਨਹੀਂ ਜਿਹੜਾ ਆਪਣੀ ਪਤਨੀ ਨੂੰ ਕੁੱਟਦਾ ਭਾਵ ਮਾਰਦਾ ਹੈ।

ਜੇਕਰ ਹੋਵੇ ਸਾਡਾ ਜ਼ੋਰ ਤੈਨੂੰ ਲਈਏ ਨੀ ਮਰੋੜ,
ਤੈਨੂੰ ਲਈਏ ਅੱਗੇ ਤੋਰ ਜਿਹੜੀ ਆਕੜਾਂ ਦਿਖਾਲਦੀ।
**ਪੱਟ ਉੱਤੇ ਫੋੜਾ ਬੁਰਾ ਹੀਰ ਦਾ ਵਿਛੋੜਾ ਬੁਰਾ।**
**ਅੜੀਅਲ ਘੋੜਾ ਬੁਰਾ ਆਦਮੀ ਨੂੰ ਮਾਰਦਾ।**
**ਤਲੀ ਉੱਤੇ ਕੰਡਾ ਬੁਰਾ ਸਾਧ ਮਸ਼ਟੰਡਾ ਬੁਰਾ।**
**ਲਾਈ ਲੱਗ ਬੰਦਾ ਬੁਰਾ ਇਸਤ੍ਰੀ ਨੂੰ ਮਾਰਦਾ।**

ਬੋਲ ਪੰਜਾਬਣ ਦੇ, II, ੩੦੫

**ਆਕੜ** ākaṛ

**ਜਿਹੜੀ ਆਕੜਾਂ ਦਿਖਾਲਦੀ**
jéṛī ākṛā̃ dikhāldī

**ਪੱਟ ਉੱਤੇ ਫੋੜਾ ਬੁਰਾ**
paṭ utte phoṛā burā

**ਹੀਰ ਦਾ ਵਿਛੋੜਾ ਬੁਰਾ**
hīr dā wičhoṛā burā

**ਅੜੀਅਲ ਘੋੜਾ ਬੁਰਾ** aṛial kòṛā burā

**ਤਲੀ ਉੱਤੇ ਕੰਡਾ ਬੁਰਾ**
taḷī utte kā̃ḍā burā

**ਸਾਧ ਮਸ਼ਟੰਡਾ ਬੁਰਾ**
sā́d masṭā̃ḍā burā

**ਲਾਈ ਲੱਗ ਬੰਦਾ ਬੁਰਾ**
lāī lag bā̃dā burā

**ਇਸਤ੍ਰੀ ਨੂੰ ਮਾਰਦਾ** istrī nū̃ mārdā

**ਕਰੇਂ ਆਕੜਾਂ ਖਾਇ ਕੇ ਦੁੱਧ ਚਾਵਲ**
karẽ ākṛā̃ khāe ke dúd čāwal

ਇਥੇ ਆਕੜ ਤੋਂ ਭਾਵ ਖਾਂਦੇ ਪੀਂਦੇ ਵਿਅਕਤੀ ਵਲੋਂ ਵਿਖਾਈ ਗਈ ਮਸਤੀ ਹੈ। ਜਿਵੇਂ ਕਿਸੇ ਨੂੰ ਰੱਜ ਕੇ ਖਾਣ ਨੂੰ ਮਿਲੇ ਭਾਵ ਉਸ ਦੀਆਂ ਸਭ ਜ਼ਰੂਰਤਾਂ ਸਹਿਜੇ ਹੀ ਪੂਰੀਆਂ ਹੋ ਜਾਂਦੀਆਂ ਹੋਣ ਅਤੇ ਸਿੱਟੇ ਵਜੋਂ ਉਹ ਵਿਹਾਰ ਦਾ ਸਦਾਚਾਰ ਭੁੱਲ ਜਾਵੇ। ਰਾਂਝੇ ਦੀਆਂ ਭਾਬੀਆਂ ਉਸ ਦੇ ਵਿਹਲੇ ਤੁਰੇ

ਫਿਰਨ ਅਤੇ ਸਖ਼ਤ ਮਿਹਨਤ ਤੋਂ ਭੱਜਣ ਕਰਕੇ ਤਾਅਨੇ ਦਿੰਦੀਆਂ ਕਹਿੰਦੀਆਂ ਹਨ ਕਿ ਤੇਰੀਆਂ ਮਸਤੀਆਂ ਤੈਨੂੰ ਬੈਠੇ ਬਿਠਾਏ ਨੂੰ ਖਾਣ ਨੂੰ ਚੰਗਾ ਚੋਖਾ ਮਿਲਣ ਕਰਕੇ ਹਨ। ਸਾਡੀਆਂ ਸ਼ਰੀਕਣਾਂ ਸਾਨੂੰ ਹਸਦੀਆਂ ਹਨ। ਤੂੰ ਸਾਡੇ ਲਈ ਕਲੰਕ ਹੈਂ। ਜਦੋਂ ਇਸ ਮੌਜ ਬਹਾਰ ਵਾਲੇ ਘਰੋਂ ਨਿਕਲੇਂਗਾ ਫਿਰ ਤੈਨੂੰ ਪਤਾ ਲੱਗੇਗਾ, ਤੂੰ ਭੁੱਖਾ ਮਰੇਂਗਾ। ਕਿਉਂਕਿ ਜਿਨ੍ਹਾਂ ਵਿਅਕਤੀਆਂ ਨੂੰ ਭੈੜੀਆਂ ਆਦਤਾਂ ਹੁੰਦੀਆਂ ਹਨ, ਸਾਰੀਆਂ ਖ਼ਲਕਤਾਂ ਭਾਵ ਸਾਰੇ ਲੋਕ ਉਹਨਾਂ ਤੋਂ ਦੂਰ ਨੱਸਦੇ ਹਨ।

**ਕਰੇਂ ਆਕੜਾਂ ਖਾਇ ਕੇ ਦੁੱਧ ਚਾਵਲ,**
**ਇਹ ਰੱਜਿ ਕੇ ਖਾਣ ਦੀਆਂ ਮਸਤੀਆਂ ਨੀ।**
ਆਖਣ ਦੇਵਰੇ ਨਾਲ ਨਿਹਾਲ ਹੋਈਆਂ,
ਸਾਨੂੰ ਸਭ ਸ਼ਰੀਕਣਾਂ ਹੱਸਦੀਆਂ ਨੀ।
ਏਹੁ ਰਾਂਝੇ ਦੇ ਨਾਲਿ ਹਨ ਘਿਓ ਸ਼ੱਕਰ,
ਪਰ ਜੀਉ ਦਾ ਭੇਤ ਨਾ ਦੱਸਦੀਆਂ ਨੀ।
**ਰੰਨਾਂ ਡਿਗਦੀਆਂ ਨੀ ਦੇਖ ਛੈਲ ਮੁੰਡਾ,**
**ਜਿਵੇਂ ਸ਼ਹਿਦ ਵਿਚ ਮੱਖੀਆਂ ਫਸਦੀਆਂ ਨੀ।**
ਇਕ ਤੂੰ ਕਲੰਕ ਹੈਂ ਅਸਾਂ ਲੱਗਾ,
ਹੋਰ ਸਭ ਸੁਖਾਲੀਆਂ ਵਸਦੀਆਂ ਨੀ।
**ਘਰੋਂ ਨਿਕਲੇਂਗਾ ਜਦੋਂ ਮਰੇਂ ਭੁਖਾ,**
**ਸਭੇ ਭੁਲ ਜਾਣੀ ਖ਼ਰਮਸਤੀਆਂ ਨੀ।**
**ਵਾਰਿਸ ਜਿਨ੍ਹਾਂ ਨੂੰ ਆਦਤਾਂ ਭੈੜੀਆਂ ਨੀ,ਸਭ ਖ਼ਲਕਤਾਂ ਉਹਨਾਂ ਤੋਂ ਨਸਦੀਆਂ ਨੀ।**

ਹੀਰ ਵਾਰਿਸ, ੩੩

ਆਕੜ ākaṛ

ਕਰੇਂ ਆਕੜਾਂ ਖਾਇ ਕੇ ਦੁੱਧ ਚਾਵਲ
karẽ ākṛā̃ khāe ke dúd čāwal

ਇਹ ਰੱਜਿ ਕੇ ਖਾਣ ਦੀਆਂ ਮਸਤੀਆਂ ਨੀ
é raj ke khāṇ dīā̃ mastīā̃ nī

ਰੰਨਾਂ ਡਿਗਦੀਆਂ ਨੀ ਦੇਖ ਛੈਲ ਮੁੰਡਾ
rānā̃ ḍigdīā̃ nī dekh čhɛl mū̃ḍā

ਜਿਵੇਂ ਸ਼ਹਿਦ ਵਿਚ ਮੱਖੀਆਂ ਫਸਦੀਆਂ ਨੀ
jiwẽ šɛhad wič makkhīā̃ phasdīā̃ nī

ਘਰੋਂ ਨਿਕਲੇਂਗਾ ਜਦੋਂ ਮਰੇਂ ਭੁਖਾ
kàrõ niklẽgā jadõ marẽ pùkkhā

ਸਭੇ ਭੁਲ ਜਾਣੀ ਖਰਮਸਤੀਆਂ ਨੀ
sábe pùl jāṇī kharmastīā̃ nī

ਵਾਰਿਸ ਜਿਨ੍ਹਾਂ ਨੂੰ ਆਦਤਾਂ ਭੈੜੀਆਂ ਨੀ
wāris jínā̃ nū̃ ādtā̃ pὲṛīā̃ nī

ਸਭ ਖ਼ਲਕਤਾਂ ਉਹਨਾਂ ਤੋਂ ਨਸਦੀਆਂ ਨੀ
sáb khalkatā̃ ónā̃ tõ nasdīā̃ nī

**ਵਾਰਿਸਸ਼ਾਹ ਮੀਆਂ, ਨਹੀਂ ਕਰੋ ਆਕੜ**

wāris šā́ mīā̃ nahī̃ karo ākaṛ

ਅੰਨ ਧੰਨ ਭਾਵ ਰਿਜ਼ਕ ਜਾਇਦਾਦ ਦਾ ਕੋਈ ਵਿਸਾਹ ਭਾਵ ਭਰੋਸਾ ਨਹੀਂ, ਇਹ ਕਦੋਂ ਘਟ ਵਧ ਜਾਵੇ। ਇਸੇ ਤਰ੍ਹਾਂ ਹੀ ਬਾਹਾਂ ਭਾਵ ਭਰਾਵਾਂ ਦੀ ਹੋਂਦ ਦੀ ਤਾਕਤ ਦਾ ਬਹੁਤ ਘੁਮੰਡ ਨਹੀਂ ਕਰਨਾ ਚਾਹੀਦਾ। ਜਿੱਥੇ ਰਬ ਦੇ ਨਾਂ ਦੀ ਗੱਲ ਹੋਵੇ ਉਥੇ ਲੱਖਾਂ ਬੇਟੀਆਂ ਕੁਰਬਾਨ ਕੀਤੀਆਂ ਜਾ ਸਕਦੀਆਂ ਹਨ। ਫਰਊਨ ਮਿਸਰ ਦਾ ਜ਼ਾਲਮ ਬਾਦਸ਼ਾਹ ਸੀ ਜੋ ਮੂਸੇ ਦਾ ਪਿੱਛਾ ਕਰਦਿਆਂ ਸਾਗਰ ਵਿਚ ਗਰਕ ਹੋ ਗਿਆ ਸੀ। ਇਸ ਲਈ ਆਪਣੇ ਆਪ ਉਤੇ ਬਹੁਤਾ ਮਾਣ ਨਹੀਂ ਕਰਨਾ ਚਾਹੀਦਾ। ਇਤਿਹਾਸ ਵਲ ਵੇਖਦਿਆਂ ਬਹੁਤੀ ਤਿੜ ਵਿਚ ਰਹਿਣਾ ਮੁਨਾਸਿਬ ਨਹੀਂ।

> ਖੇੜਿਆਂ ਭੇਜਿਆ ਅਸਾਂ ਤੇ ਇਕ ਨਾਈ,
> ਕਰਨ ਮਿੰਨਤਾਂ ਚਾ ਇਹਸਾਨ ਕੀਜੇ।
> **ਭਲੇ ਜੱਟ ਬੂਹੇ ਉਤੇ ਆਣ ਬੈਠੇ**,
> **ਏਹੁ ਛੋਕਰੀ ਉਹਨਾਂ ਨੂੰ ਦਾਨ ਕੀਜੇ**।
> ਅਸਾਂ ਭਾਈਆਂ ਏਹੁ ਸਲਾਹ ਦਿੱਤੀ,
> ਕਹਿਆ ਅਸਾਂ ਦਾ ਸਭ ਪ੍ਰਵਾਨ ਕੀਜੇ।
> **ਇਹਨਾਂ ਦਮਾਂ ਦਾ ਕੁਝ ਵਿਸਾਹ ਨਾਹੀਂ**,
> **ਅਤੇ ਬਾਹੀਂ ਦਾ ਨਾਹਿਂ ਗੁਮਾਨ ਕੀਜੇ**।
> **ਜਿਥੇ ਰਬ ਦੇ ਨਾਮ ਦਾ ਜ਼ਿਕਰ ਆਵੇ**,
> **ਲੱਖ ਬੇਟੀਆਂ ਚਾਇ ਕੁਰਬਾਨ ਕੀਜੇ**।
> **ਵਾਰਿਸਸ਼ਾਹ ਮੀਆਂ, ਨਹੀਂ ਕਰੋ ਆਕੜ,ਫਰਔਨ ਜੇਹਿਆਂ ਵਲ ਧਿਆਨ ਕੀਜੇ**।

ਹੀਰ ਵਾਰਿਸ, ੯੫

ਆਕੜ ākaṛ

ਭਲੇ ਜਟ ਬੂਹੇ ਉਤੇ ਆਣ ਬੈਠੇ
pàle jaṭ būhe utte āṇ bɛṭhe

ਏਹੁ ਛੋਕਰੀ ਉਹਨਾਂ ਨੂੰ ਦਾਨ ਕੀਜੇ
éo čhokrī ónā̃ nū dān kīje

ਇਹਨਾਂ ਦਮਾਂ ਦਾ ਕੁਝ ਵਿਸਾਹ ਨਾਹੀਂ
énā̃ damā̃ dā kúj wisā́ nāhī̃

ਅਤੇ ਬਾਹੀਂ ਦਾ ਨਾਹਿਂ ਗੁਮਾਨ ਕੀਜੇ
ate bāhī̃ dā nāhĩ gumān kīje

ਜਿਥੇ ਰਬ ਦੇ ਨਾਮ ਦਾ ਜ਼ਿਕਰ ਆਵੇ
jitthe rab de nām dā zikar āwe

ਲੱਖ ਬੇਟੀਆਂ ਚਾਇ ਕੁਰਬਾਨ ਕੀਜੇ
lakh beṭīā̃ čāe qurbān kīje

ਵਾਰਿਸਸ਼ਾਹ ਮੀਆਂ, ਨਹੀਂ ਕਰੋ ਆਕੜ
wāris šā́ mīā̃ nahī̃ karo ākaṛ

ਫ਼ਰਔਨ ਜੇਹਿਆਂ ਵਲ ਧਿਆਨ ਕੀਜੇ
farɔn jehiā̃ wal tiā̀n kīje

**ਆਕਾਰੁ** ākār
ਨਾਂਵ ਪੁਲਿੰਗ
ਸਰੂਪ, ਸੂਰਤ, ਬਨਾਵਟ

**ਏਹੁ ਆਕਾਰੁ ਤੇਰਾ ਹੈ ਧਾਰਾ**
eho ākār terā hɛ tā̀rā

ਇਸ ਜਗਤ ਦਾ ਆਕਾਰ, ਇਸ ਦੀ ਹੋਂਦ ਕਰਤਾਰ ਦੇ ਹੁਕਮ ਤੇ ਨਿਰਭਰ ਹੈ। ਗੁਰਮੁਖ ਇਸ ਤਤ ਨੂੰ ਸਮਝਦਾ ਹੈ ਤੇ ਭਰਮਾਂ ਭੁਲੇਖਿਆਂ ਤੋਂ ਬਚਿਆ ਰਹਿੰਦਾ ਹੈ।

ਭੈਰਉ ਮਹਲਾ ੩ ॥ ਜਾ ਕਉ ਰਾਖੈ ਅਪਣੀ ਸਰਣਾਈ ॥

ਸਾਚੇ ਲਾਗੈ ਸਾਚਾ ਫਲੁ ਪਾਈ ॥ ੧ ॥ ਰੇ ਜਨ ਕੈ ਸਿਉ ਕਰਹੁ ਪੁਕਾਰਾ ॥ **ਹੁਕਮੇ ਹੋਆ ਹੁਕਮੇ ਵਰਤਾਰਾ** ॥ ੧ ॥ ਰਹਾਉ ॥ **ਏਹੁ ਆਕਾਰੁ ਤੇਰਾ ਹੈ ਧਾਰਾ** ॥ ਖਿਨ ਮਹਿ ਬਿਨਸੈ ਕਰਤ ਨ ਲਾਗੈ ਬਾਰਾ ॥ ੨ ॥ ਕਰਿ ਪ੍ਰਸਾਦੁ ਇਕੁ ਖੇਲੁ ਦਿਖਾਇਆ ॥ ਗੁਰ ਕਿਰਪਾ ਤੇ ਪਰਮ ਪਦੁ ਪਾਇਆ ॥ ੩ ॥ ਕਹਤ ਨਾਨਕੁ ਮਾਰਿ ਜੀਵਾਲੇ ਸੋਇ ॥ **ਐਸਾ ਬੂਝਹੁ ਭਰਮਿ ਨ ਭੂਲਹੁ ਕੋਇ** ॥ ੪ ॥ ੩ ॥

ਅ.ਗ.ਮ.੩, ੧੧੨੮

ਆਕਾਰੁ ākār

ਹੁਕਮੇ ਹੋਆ hukme hoā

ਹੁਕਮੇ ਵਰਤਾਰਾ hukme wartārā

ਐਸਾ ਬੂਝਹੁ ɛsā bū́jɔ

ਭਰਮਿ ਨ ਭੂਲਹੁ ਕੋਇ
pàrm na pū̀lɔ koe

**ਆਕਾਰੁ** – ਸਰੂਪ, ਸੂਰਤ, ਬਨਾਵਟ।

**ਹੁਕਮੇ ਹੋਆ ਹੁਕਮੇ ਵਰਤਾਰਾ** – ਪਰਮਾਤਮਾ ਦੇ ਹੁਕਮ ਨਾਲ ਹੀ ਸਾਰਾ ਸੰਸਾਰ ਹੋਂਦ ਵਿਚ ਆਇਆ ਹੈ। ਉਸ ਦੇ ਹੁਕਮ ਵਿਚ ਹੀ ਸਾਰਾ ਵਰਤਾਰਾ ਵਰਤ ਰਿਹਾ ਹੈ। ਸਭ ਤੋਂ ਉੱਚਾ ਗਿਆਨ ਇਹ ਹੈ ਕਿ ਸਭ ਕੁਝ ਹਰੀ ਦੇ ਹੁਕਮ ਵਿਚ ਹੁੰਦਾ ਹੈ। ਜਿਸ ਨੂੰ ਉਹ ਆਪਣਾ ਬਣਾਵੇ, ਉਹੋ ਬਣਦਾ ਹੈ।

**ਐਸਾ ਬੂਝਹੁ ਭਰਮਿ ਨ ਭੂਲਹੁ ਕੋਇ** – ਪਰਮਾਤਮਾ ਹੀ ਜੀਵਾਂ ਨੂੰ ਮਾਰਦਾ ਹੈ ਤੇ ਉਹੀ ਜੀਵਾਲਦਾ ਹੈ। ਇਸ ਅਸਲੀਅਤ ਨੂੰ ਸਮਝਣਾ ਚਾਹੀਦਾ ਹੈ। ਕਿਸੇ ਭਟਕਣਾ ਵਿਚ ਨਹੀਂ ਪੈਣਾ ਚਾਹੀਦਾ। ਕੁਰਾਹੇ ਨਹੀਂ ਪੈਣਾ ਚਾਹੀਦਾ।

**ਜਿਨਿ ਕੀਆ ਆਕਾਰੁ** jin kīā ākār

ਇਸ ਜਗਤ ਦਾ ਆਕਾਰੁ ਕਰਤਾ ਉੱਤੇ ਨਿਰਭਰ ਹੈ।

ਉਹੀ ਇਸ ਦਾ ਕਰਣ ਕਾਰਣ ਹੈ। ਗੁਰਮੁਖ ਸਭ ਸਿਆਣਪਾਂ ਛਡ ਕੇ ਸ਼ਬਦਿ ਵਿਚ ਲਿਵ ਲਾਉਂਦਾ ਹੈ ਅਤੇ ਦੈਵੀ ਆਕਾਰ ਦਾ ਅਨੁਭਵ ਕਰਦਾ ਹੈ।

**ਕਰਣ ਕਾਰਣ ਏਕੁ ਓਹੀ ਜਿਨਿ ਕੀਆ ਆਕਾਰੁ** ॥ **ਤਿਸਹਿ ਧਿਆਵਹੁ ਮਨ ਮੇਰੇ ਸਰਬ ਕੋ ਆਧਾਰੁ** ॥ ੧ ॥ ਗੁਰ ਕੇ ਚਰਨ ਮਨ ਮਹਿ ਧਿਆਇ ॥ **ਛੋਡਿ ਸਗਲ ਸਿਆਣਪਾ ਸਾਚਿ ਸਬਦਿ ਲਿਵ ਲਾਇ** ॥ ੧ ॥ ਰਹਾਉ ॥ ਦੁਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ ॥ ਕੋਟਿ ਜਤਨਾ ਕਰਿ ਰਹੇ ਗੁਰ ਬਿਨੁ ਤਰਿਓ ਨ ਕੋਇ ॥ ੨ ॥ ਦੇਖਿ ਦਰਸਨੁ ਮਨੁ ਸਾਧਾਰੈ ਪਾਪ ਸਗਲੇ ਜਾਹਿ ॥ ਹਉ ਤਿਨ ਕੈ ਬਲਿਹਾਰਣੈ ਜਿ ਗੁਰ ਕੀ ਪੈਰੀ ਪਾਹਿ ॥ ੩ ॥ **ਸਾਧਸੰਗਤਿ ਮਨਿ ਵਸੈ ਸਾਚੁ ਹਰਿ ਕਾ ਨਾਉ** ॥ ਸੇ ਵਡਭਾਗੀ ਨਾਨਕਾ ਜਿਨਾ ਮਨਿ ਇਹੁ ਭਾਉ ॥ ੪ ॥ ੨੪ ॥ ੯੪ ॥

ਅ.ਗ.ਮ.ਪ, ੫੧

ਆਕਾਰੁ ākār

ਕਰਣ ਕਾਰਣ karṇ kāraṇ

ਏਕੁ ਓਹੀ ek ohī

ਤਿਸਹਿ ਧਿਆਵਹੁ tisɛ tiā̀wɔ

ਮਨ ਮੇਰੇ man mere

ਸਰਬ ਕੋ ਆਧਾਰੁ sarb ko ādā̀r

ਛੋਡਿ ਸਗਲ ਸਿਆਣਪਾ
čhoḍ sagal siāṇpā

ਸਾਚਿ ਸਬਦਿ ਲਿਵ ਲਾਇ
sāč sabad liv lāe

ਸਾਧਸੰਗਤਿ ਮਨਿ ਵਸੈ
sā́d sā̃gat man wasɛ

ਸਾਚੁ ਹਰਿ ਕਾ ਨਾਉ sāč har kā nāo

**ਆਕਾਰੁ** – ਸਰੂਪ, ਸੂਰਤ।

**ਕਰਣ ਕਾਰਣ ਏਕੁ ਓਹੀ** – ਪਰਮਾਤਮਾ ਜਿਸ ਨੇ ਇਹ ਜਗਤ ਪੈਦਾ ਕੀਤਾ ਹੈ ਉਹ ਇੱਕੋ ਹੀ ਸਭ ਕਾਰਨ ਕਰਨ ਵਾਲਾ ਹੈ।

**ਤਿਸਹਿ ਧਿਆਵਹੁ ਮਨ ਮੇਰੇ** – ਇਕ ਉਸੇ ਪਰਮਾਤਮਾ ਨੂੰ ਸਦਾ ਸਦਾ ਯਾਦ ਕਰਨਾ ਚਾਹੀਦਾ ਹੈ ਉਸ ਦਾ ਨਾਮ ਧਿਆਉਣਾ ਚਾਹੀਦਾ ਹੈ, ਉਸ ਦਾ ਸਿਮਰਨ ਕਰਨਾ ਚਾਹੀਦਾ ਹੈ।

**ਸਰਬ ਕੋ ਆਧਾਰੁ** – ਜੋ ਸਾਰਿਆਂ ਜੀਵਾਂ ਨੂੰ ਆਸਰਾ ਦੇ ਰਿਹਾ ਹੈ, ਸਭ ਦਾ ਆਧਾਰ ਹੈ।

**ਛੋਡਿ ਸਗਲ ਸਿਆਣਪਾ** –ਸਾਰੀਆਂ ਸਿਆਣਪਾਂ, ਚਤੁਰਾਈਆਂ ਨੂੰ ਛਡ ਦੇਣਾ ਚਾਹੀਦਾ ਹੈ।

**ਸਾਚਿ ਸਬਦਿ ਲਿਵ ਲਾਇ** – ਸੱਚੇ ਹਰੀ ਵਿਚ ਸ਼ਬਦ ਦੁਆਰਾ ਪ੍ਰੀਤ ਜੋੜਨੀ ਚਾਹੀਦੀ ਹੈ।

**ਸਾਧਸੰਗਤਿ ਮਨਿ ਵਸੈ ਸਾਚੁ ਹਰਿ ਕਾ ਨਾਉ** – ਸਾਧ ਸੰਗਤ ਕਰਨ ਨਾਲ ਹੀ

ਸੱਚੇ ਹਰੀ ਦਾ ਨਾਮ ਮਨ ਵਿਚ ਵਸਦਾ ਹੈ। ਜਿਨ੍ਹਾਂ ਦੇ ਮਨ ਵਿਚ ਇਸ ਪ੍ਰਕਾਰ ਦਾ ਪ੍ਰੇਮ ਹੈ, ਉਹ ਵੱਡੇ ਭਾਗਾਂ ਵਾਲੇ ਹਨ।

**ਆਕੀ** ākī

ਵਿਸ਼ੇਸ਼ਣ

ਹੁਕਮ ਨਾ ਮੰਨਣ ਵਾਲਾ, ਆਗਿਆ ਭੰਗ ਕਰਨ ਵਾਲਾ, ਬਾਗੀ

**ਜੇ ਕੋ ਆਪੁ ਗਣਾਇ ਕੈ ਪਾਤਿਸਾਹਾ ਤ ਆਕੀ ਹੋਵੈ**

je ko āp gaṇāe kɛ pātsāhā ta ākī howɛ

ਮਨਮੁਖ ਆਪਣੇ ਹੰਕਾਰ ਵਿਚ ਸਤਿਗੁਰ ਪਾਤਸ਼ਾਹ ਤੋਂ ਆਕੀ ਹੋ ਜਾਂਦਾ ਹੈ। ਫਿਰ ਕਤਲਾਮੁ ਹਰਾਮਖੋਰ ਹੋਏ ਨੂੰ ਕਫਨ ਵੀ ਨਹੀਂ ਮਿਲਦਾ। ਖੋਟੇਹਾਰਾ ਜਨਮ ਗਵਾਉਂਦਾ ਹੈ। ਗਿੱਦੜ ਦੀ ਸੰਗਤ ਵਿਚ ਬੋਲ ਕੁਬੋਲ ਕਹਿੰਦਾ ਹੈ। ਉਸਦਾ ਮੂੰਹ ਕਾਲਾ ਕਰਕੇ ਉਸਨੂੰ ਖੋਤੇ ਤੇ ਚੜ੍ਹਾ ਦਿਤਾ ਜਾਂਦਾ ਹੈ। ਦੂਜੇ ਭਾਇ ਵਿਚ ਐਸੇ ਮਨਮੁਖ ਦੀ ਕੋਈ ਥਾਂ ਨਹੀਂ।

**ਜੇ ਕੋ ਆਪੁ ਗਣਾਇ ਕੈ ਪਾਤਿਸਾਹਾ ਤ ਆਕੀ ਹੋਵੈ॥** ਹੁਇ ਕਤਲਾਮੁ **ਹਰਾਮਖੋਰੁ** ਕਾਠੁ ਨ ਖਫਣੁ ਚਿਤਾ ਨ ਟੋਵੈ॥ ਟਕਸਾਲਹੁ ਬਾਹਰਿ ਘੜੇ **ਖੋਟੈਹਾਰਾ ਜਨਮੁ ਵਿਗੋਵੈ॥** ਲਿਬਾਸੀ ਫੁਰਮਾਣੁ ਲਿਖਿ ਹੋਇ **ਨੁਕਸਾਨੀ ਅੰਞੂ ਰੋਵੈ॥ ਗਿਦੜ ਦੀ ਕਰਿ ਸਾਹਿਬੀ ਬੋਲਿ ਕੁਬੋਲੁ ਨ ਅਬਿਚਲੁ ਹੋਵੈ॥ ਮੁਹਿ ਕਾਲੈ ਗਦਹਿ ਚੜ੍ਹੈ** ਰਾਉ ਪੜੇ ਵੀ ਭਰਿਆ ਧੋਵੈ॥ ਦੂਜੈ ਭਾਇ ਕੁਥਾਇ ਖਲੋਵੈ॥੩੨॥

ਵਾਰਾਂ ਭਾਈ ਗੁਰਦਾਸ, ੨੬

**ਆਕੀ** ākī

**ਹਰਾਮਖੋਰੁ** hrāmkhor

**ਖੋਟੈਹਾਰਾ ਜਨਮੁ ਵਿਗੋਵੈ**

khoṭɛhārā janm wigowɛ

**ਨੁਕਸਾਨੀ ਅੰਞੂ ਰੋਵੈ**

nuksānī ā́jū rowɛ

**ਗਿਦੜ** giddaṛ

**ਬੋਲਿ ਕੁਬੋਲੁ ਨ ਅਬਿਚਲੁ ਹੋਵੈ**

bol kubol na abičal howɛ

**ਮੁਹਿ ਕਾਲੈ ਗਦਹਿ ਚੜ੍ਹੈ**

muhe kālɛ gádɛ čáṛɛ

**ਆਕੀ** – ਹੁਕਮ ਨਾ ਮੰਨਣ ਵਾਲਾ, ਆਗਿਆ ਭੰਗ ਕਰਨ ਵਾਲਾ, ਬਾਗੀ।

**ਹਰਾਮਖੋਰੁ** – ਜਿਹੜਾ ਆਦਮੀ ਪਾਤਸ਼ਾਹ ਤੋਂ ਆਕੀ ਹੋ ਕੇ ਆਪਣਾ ਨਾਮ ਜਪਾਉਂਦਾ ਹੈ, ਆਪਣਾ ਆਪ ਜਣਾਉਂਦਾ ਹੈ, ਉਸ ਹਰਾਮਖੋਰ ਨੂੰ ਕਤਲ ਕੀਤਾ ਜਾਂਦਾ ਹੈ। ਉਸ ਦੀ ਦੇਹ ਲਈ ਨਾ ਤਖਤਾ ਮਿਲਦਾ ਹੈ, ਨਾ ਖੱਫਣ, ਨ ਚਿਤਾ ਤੇ ਨਾ ਹੀ ਕਬਰ ਮਿਲਦੀ ਹੈ।

**ਖੋਟੈਹਾਰਾ ਜਨਮੁ ਵਿਗੋਵੈ** – ਟਕਸਾਲ ਤੋਂ ਬਾਹਰ ਜਿਹੜਾ ਆਦਮੀ ਖੋਟਾ ਸਿੱਕਾ

ਘੜਦਾ ਹੈ ਉਹ ਆਪਣੀ ਜਿੰਦਗੀ ਐਵੇਂ ਗੁਆ ਲੈਂਦਾ ਹੈ।

**ਨੁਕਸਾਨੀ ਅੰਙੂ ਰੋਵੈ** – ਝੂਠੇ ਹੁਕਮਨਾਮੇ ਲਿਖ ਕੇ ਜਾਰੀ ਕਰਨ ਵਾਲੇ ਦਾ ਨੁਕਸਾਨ ਹੁੰਦਾ ਹੈ ਤੇ ਅੰਤ ਨੂੰ ਉਹ ਅੱਖਾਂ ਵਿਚ ਹੰਝੂ ਭਰ ਭਰ ਕੇ ਰੋਂਦਾ ਹੈ।

**ਗਿਦੜ ਦੀ ਕਰਿ ਸਾਹਿਬੀ ਬੋਲਿ ਕੁਬੋਲੁ ਨ ਅਬਿਚਲੁ ਹੋਵੈ** – ਜਿਹੜਾ ਗਿੱਦੜ ਵਾਂਗ ਪਾਤਸ਼ਾਹੀ ਕਰਦਾ ਹੈ ਉਹ ਖੋਟੇ ਬੋਲਾਂ ਕਰਕੇ ਅਚਲ ਨਹੀਂ ਹੁੰਦਾ।

**ਮੁਹਿ ਕਾਲੈ ਗਦਹਿ ਚੜ੍ਹੈ** – ਉਸ ਝੂਠੇ ਦਾ ਮੂੰਹ ਕਾਲਾ ਕਰਕੇ ਖੋਤੇ ਤੇ ਚੜ੍ਹਾਇਆ ਜਾਂਦਾ ਹੈ ਉਸ ਦੇ ਸਿਰ ਵਿਚ ਸੁਆਹ ਪੈਂਦੀ ਹੈ ਤੇ ਫਿਰ ਉਹ ਰੋਂਦਾ ਹੈ। ਇਸੇ ਤਰ੍ਹਾਂ ਜੋ ਗੁਰੂ ਘਰ ਵਿਚ ਦੂਜੇ ਭਾਵ ਦਾ ਪ੍ਰਚਾਰ ਕਰਦਾ ਹੈ ਉਸ ਦਾ ਮੰਦਾ ਹਾਲ ਹੁੰਦਾ ਹੈ।

**ਆਖਹਿ** ākhɛ
ਕਿਰਿਆ
ਆਖ ਰਹੇ ਹਨ, ਵਰਨਣ ਕਰਦੇ ਹਨ

**ਆਖਹਿ ਵੇਦ ਪਾਠ ਪੁਰਾਣ**
ākhɛ ved pāṭh purāṇ

ਮਨੁਖੀ ਕਥਨਾਂ ਦਾ, ਪਾਠਾਂ ਦਾ ਕੋਈ ਅੰਤ ਨਹੀਂ। ਵੇਦ ਪੁਰਾਣ, ਗੋਪੀ ਗੋਵਿੰਦ, ਈਸਰ ਸਿਧ ਸਭ ਉਸ ਕਰਤਾਰ ਦੀ ਦੈਵੀ ਕੁਦਰਤ ਦਾ ਵਖਿਆਨ ਕਰਦੇ ਹਨ ਪਰ ਕੋਈ ਉਸ ਦੀ ਥਾਹ ਨਹੀਂ ਪਾ ਸਕਦਾ। ਉਸ ਸਚ ਨੂੰ ਸਮਝਣ ਲਈ, ਉਸ ਦੀ ਆਰਾਧਨਾ ਲਈ ਉਸ ਜਿੱਡਾ ਉੱਚਾ ਹੋਣ ਦੀ ਲੋੜ ਹੈ, ਜਿਹੜੀ ਉਚਾਈ ਕਦੀ ਵੀ ਨਹੀਂ ਪਾਈ ਜਾ ਸਕਦੀ।

**ਆਖਹਿ ਵੇਦ ਪਾਠ ਪੁਰਾਣ** ॥ ਆਖਹਿ ਪੜੇ ਕਰਹਿ ਵਖਿਆਣ ॥ **ਆਖਹਿ ਬਰਮੇ ਆਖਹਿ ਇੰਦ** ॥ **ਆਖਹਿ ਗੋਪੀ ਤੈ ਗੋਵਿੰਦ** ॥ **ਆਖਹਿ ਈਸਰ ਆਖਹਿ ਸਿਧ** ॥ ਆਖਹਿ ਕੇਤੇ ਕੀਤੇ ਬੁਧ ॥ **ਆਖਹਿ ਦਾਨਵ ਆਖਹਿ ਦੇਵ** ॥ ਆਖਹਿ **ਸੁਰਿ ਨਰ ਮੁਨਿ** ਜਨ ਸੇਵ ॥ ਕੇਤੇ ਆਖਹਿ ਆਖਣਿ ਪਾਹਿ ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥ ਏਤੇ ਕੀਤੇ ਹੋਰਿ ਕਰੇਹਿ ॥ ਤਾ ਆਖਿ ਨ ਸਕਹਿ ਕੇਈ ਕੇਇ ॥ **ਜੇਵਡੁ ਭਾਵੈ ਤੇਵਡੁ ਹੋਇ** ॥ **ਨਾਨਕ ਜਾਣੈ ਸਾਚਾ ਸੋਇ** ॥ ਜੇ ਕੋ ਆਖੈ **ਬੋਲੁਵਿਗਾੜੁ** ॥ ਤਾ ਲਿਖੀਐ **ਸਿਰਿ ਗਾਵਾਰਾ ਗਾਵਾਰੁ** ॥ ੨੬ ॥

ਅ.ਗ.ਮ.੧, ੫

ਆਖਹਿ ākhɛ

ਆਖਹਿ ਬਰਮੇ ākhɛ barme

ਆਖਹਿ ਇੰਦ ākhɛ ĩd

ਆਖਹਿ ਗੋਪੀ ਤੈ ਗੋਵਿੰਦ
ākhɛ gopī tɛ govĩd

ਆਖਹਿ ਈਸਰ ākhɛ īsar

ਆਖਹਿ ਸਿਧ ākhɛ síd

**ਆਖਹਿ ਦਾਨਵ** ākhέ dānav

**ਆਖਹਿ ਦੇਵ** ākhɛ dev

**ਸੁਰਿ ਨਰ ਮੁਨਿ** sur nar mun

**ਜੇਵਡੁ ਭਾਵੈ** jewaḍ pāwɛ

**ਤੇਵਡੁ ਹੋਇ** tewaḍ hoe

**ਨਾਨਕ ਜਾਣੈ** nānak jāṇɛ

**ਸਾਚਾ ਸੋਇ** sāčā soe

**ਬੋਲੁਵਿਗਾੜ** bol wigāṛ

**ਸਿਰਿ ਗਾਵਾਰਾ ਗਾਵਾਰੁ**
sir gāwārā gāwār

**ਆਖਹਿ** – ਆਖ ਰਹੇ ਹਨ, ਵਰਨਣ ਕਰਦੇ ਹਨ।

**ਆਖਹਿ ਬਰਮੇ ਆਖਹਿ ਇੰਦ** – ਕਈ ਬ੍ਰਹਮਾ ਅਤੇ ਕਈ ਇੰਦਰ ਅਕਾਲ ਪੁਰਖ ਦਾ ਅੰਦਾਜ਼ਾ ਲਗਾਉਂਦੇ ਹਨ।

**ਆਖਹਿ ਗੋਪੀ ਤੈ ਗੋਵਿੰਦ** – ਕਈ ਗੋਪੀਆਂ ਅਤੇ ਕਈ ਕਾਨ੍ਹ ਪਰਮਾਤਮਾ ਦੀ ਅਮੋਲਕਤਾ ਦਾ ਅੰਦਾਜ਼ਾ ਲਗਾਉਂਦੇ ਹਨ।

**ਆਖਹਿ ਈਸਰ ਆਖਹਿ ਸਿਧ** – ਸ਼ਿਵ ਅਤੇ ਸਿਧ ਪੁਰਸ਼ ਵੀ ਅਕਾਲ ਪੁਰਖ ਦਾ ਇਹੋ ਅੰਦਾਜ਼ਾ ਲਗਾਉਂਦੇ ਹਨ।

**ਆਖਹਿ ਦਾਨਵ ਆਖਹਿ ਦੇਵ** – ਪਰਮਾਤਮਾ ਦੁਆਰਾ ਸਿਰਜੇ ਕਿੰਨੇ ਹੀ ਬੁਧ, ਦੈਂਤ, ਰਾਖਸ਼, ਦੇਵਤੇ ਉਸ ਦੀ ਅਮੋਲਕਤਾ ਦਾ ਅਨੁਮਾਨ ਲਗਾਉਣ ਲਈ ਕਥਨ ਕਰਦੇ ਹਨ।

**ਸੁਰਿ ਨਰ ਮੁਨਿ** – ਸੁਰੀ-ਨਰ ਅਤੇ ਮੁਨੀ-ਜਨ, ਮਹਾਤਮਾ, ਆਦਮੀ ਅਤੇ ਰਿਸ਼ੀ ਲੋਕ ਅਤੇ ਸੇਵਕ ਜਨ ਉਸ ਪਰਮਾਤਮਾ ਦੇ ਅਮੋਲਕ ਗੁਣਾਂ ਦਾ ਉਚਾਰਨ ਕਰਦੇ ਆ ਰਹੇ ਹਨ।

**ਜੇਵਡੁ ਭਾਵੈ ਤੇਵਡੁ ਹੋਇ** – ਉਹ ਪਰਮਾਤਮਾ ਜਿੰਨਾ ਵੀ ਵੱਡਾ ਹੋਣਾ ਚਾਹੇ, ਓਨਾ ਹੀ ਵੱਡਾ ਹੋ ਜਾਂਦਾ ਹੈ। ਉਹ ਆਪਣੀ ਕੁਦਰਤ ਨੂੰ ਜਿੰਨਾ ਚਾਹੇ ਵਧਾ ਸਕਦਾ ਹੈ।

**ਨਾਨਕ ਜਾਣੈ ਸਾਚਾ ਸੋਇ** – ਉਹ ਸਤਿ ਸਰੂਪ ਪਰਮਾਤਮਾ ਆਪ ਹੀ ਸਭ ਕੁਝ ਜਾਣਦਾ ਹੈ।

**ਬੋਲੁਵਿਗਾੜੁ** – ਜੇ ਕੋਈ ਮੂਰਖ ਉਸ ਪਰਮਾਤਮਾ ਦਾ ਵਰਨਣ ਕਰਨਾ ਚਾਹੇ ਤਾਂ ਉਸ ਦਾ ਬੋਲ ਵਿਗੜ ਜਾਂਦਾ ਹੈ, ਭਾਵ ਉਸ ਦਾ ਕਥਨ ਗਲਤ ਸਿੱਧ ਹੋ ਜਾਂਦਾ ਹੈ।

**ਸਿਰਿ ਗਾਵਾਰਾ ਗਾਵਾਰੁ** – ਜਿਸ ਕਾਰਨ ਉਹ ਜੀਵ ਵੱਡਾ ਗਵਾਰ, ਮੂਰਖਾਂ ਦਾ ਮੂਰਖ ਮੰਨਿਆ ਜਾਂਦਾ ਹੈ।

**ਆਖਣਾ** ākhṇā
ਕਿਰਿਆ
ਕਹਿਣਾ, ਦੱਸਣਾ; ਪ੍ਰੇਰਨਾ

**ਮੇਰਾ ਹਾਲ ਸਾਈ ਅੱਗੇ ਆਖ ਨੀ**

merā hāl sā̃ī agge ākh nī

ਹੇ ਮਾਂ! ਤੂੰ ਮੇਰਾ ਹਾਲ ਸਾਈਂ/ਮਾਲਕ ਅੱਗੇ ਕਹਿ, ਭਾਵ ਉਸ ਨੂੰ ਮੇਰੇ ਤਨ ਮਨ ਦੀ ਹਾਲਤ ਬਾਰੇ ਦੱਸ। ਜੀਵ ਆਤਮਾ ਸਾਈਂ/ਖ਼ੁਦਾ ਦੇ ਵਿਛੋੜੇ ਵਿਚ ਦੁਖੀ ਹੈ ਉਸ ਨੂੰ ਅੰਤਰ ਮਨ ਵਿਚ ਪ੍ਰੇਮ ਕਰਦੀ ਹੈ ਅਤੇ ਇਸ ਪ੍ਰੇਮ ਸਦਕਾ ਹੀ ਉਸ ਦਾ ਤਨ ਮਨ ਸੂਲਾਂ ਨਾਲ ਵਿੰਨ੍ਹਿਆਂ ਪਿਆ ਹੈ। ਇਹ ਦੁੱਖ ਉਸ ਦੇ ਜਨਮ ਲੈਣ ਕਰਕੇ ਅਤੇ ਬਿਰਹਾਂ ਵਿਚ ਜਿਉਣ ਕਰਕੇ ਇਕ ਪਾਪ ਬਣ ਗਿਆ ਹੈ। ਇਸ ਸਭ ਕੁਝ ਨੂੰ ਰੱਬ ਆਪ ਹੀ ਜਾਣਦਾ ਹੈ।

ਆਖ ਨੀ ਮਾਏ ਆਖ ਨੀ,
ਮੇਰਾ ਹਾਲ ਸਾਈ ਅੱਗੇ ਆਖ
ਨੀ।
**ਪ੍ਰੇਮ ਦੇ ਧਾਗੇ ਅੰਤਰ ਲਾਗੇ**
**ਨੀ,**
**ਨਿਤ ਜਾਣੀਏ** ਭੋਲੀਏ ਮਾਏ,
ਜਣ ਕਰਿ ਲਾਇਓ ਪਾਪੁ ਨੀਂ।
ਕਹੈ ਹੁਸੈਨ **ਫਕੀਰ ਨਿਮਾਣਾ,**
**ਜਾਣਦਾ ਮਉਲਾ ਆਪ ਨੀ।**

ਸ਼ਾਹ ਹੁਸੈਨ, ੨੮

ਆਖਣਾ ākhṇā

ਮੇਰਾ ਹਾਲ ਸਾਈ ਅੱਗੇ ਆਖ ਨੀ
merā hāl sā̃ī agge ākh nī

ਨਿਤ ਜਾਣੀਏ nit jāṇīe

ਫਕੀਰ ਨਿਮਾਣਾ faqīr nimāṇā

ਪ੍ਰੇਮ ਦੇ ਧਾਗੇ ਅੰਦਰ ਲਾਗੇ ਨੀ
prem de tāge ãdar lāge nī

ਜਣ ਕਰਿ ਲਾਇਓ ਪਾਪੁ ਨੀਂ
jaṇ kar lāio pāp nī

ਜਾਣਦਾ ਮਉਲਾ ਆਪ ਨੀ
jāṇdā mɔlā pāp nī

**ਆਖਣੁ ਆਖਿ ਨ ਰਜਿਆ**

ākhaṇ ākh na rajiā

ਬਿਨਾਂ ਗੁਣਾਂ ਦੇ ਨਾ ਅੱਖਾਂ ਰਜਦੀਆਂ ਹਨ, ਨਾ ਕੰਨ। ਮਨਮੁਖ ਭੁਲੇਖਿਆਂ ਵਿਚ, ਅੰਧ ਵਿਸ਼ਵਾਸ਼ਾਂ ਵਿਚ ਫਸਿਆ, ਲਾਲਸਾ ਦੇ ਗੇੜ ਵਿਚ ਜਕੜਿਆ ਕਦੀ ਵੀ ਤ੍ਰਿਪਤ ਨਹੀਂ ਹੋ ਸਕਦਾ। ਕੂੜ ਵਿਚ ਵਿਗੁੱਤਾ ਕੂੜ ਦੇ ਰਾਹ ਵਿਚ ਗਵਾਚ ਜਾਂਦਾ ਹੈ। ਉਸ ਨੂੰ ਸਚ ਦੇ, ਸੱਚੇ ਦੇ ਦਰਬਾਰ ਵਿਚ ਕੋਈ ਢੋਈ ਨਹੀਂ ਮਿਲਦੀ।

**ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ** ॥ **ਅਖੀ ਦੇਖਿ ਨ ਰਜੀਆ** ਗੁਣ ਗਾਹਕ ਇਕ ਵੰਨ ॥ **ਭੁਖਿਆ ਭੁਖ ਨ ਉਤਰੈ** ਗਲੀ ਭੁਖ ਨ ਜਾਇ ॥ ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥ ੨ ॥ ਪਉੜੀ ॥ **ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ** ॥ **ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ**॥ **ਵਿਣੁ ਸਚੇ ਤਨੁ ਛਾਰੁ** ਛਾਰੁ ਰਲਾਈਐ ॥ ਵਿਣੁ ਸਚੇ ਸਭ ਭੁਖ **ਜਿ ਪੈਝੈ ਖਾਈਐ** ॥ ਵਿਣੁ ਸਚੇ ਦਰਬਾਰੁ ਕੂੜਿ ਨ ਪਾਈਐ ॥ ਕੂੜੈ ਲਾਲਚਿ ਲਗਿ

ਮਹਲੁ ਖੁਆਈਐ ॥ ਸਭੁ ਜਗੁ ਠਗਿਓ ਠਗਿ ਆਈਐ ਜਾਈਐ ॥ ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ ॥ ੧੯ ॥

ਅ.ਗ.ਮ.੨, ੧੪੭

ਆਖਿ ākh

ਸੁਨਣਿ ਨ ਰਜੇ ਕੰਨ sunaṇ na rajje kan

ਅਖੀ ਦੇਖਿ ਨ ਰਜੀਆ
akhī dekh na rajjīā

ਭੁਖਿਆ ਭੁਖ ਨ ਉਤਰੈ
pùkhiā pùkh na utrɛ

ਵਿਣੁ ਸਚੇ wiṇ sačče

ਸਭੁ ਕੂੜੁ sáb kūṛ

ਕੂੜੁ ਕਮਾਈਐ kūṛ kmāīɛ

ਵਿਣੁ ਸਚੇ ਕੂੜਿਆਰੁ
wiṇ sačče kūṛiār

ਬੰਨਿ ਚਲਾਈਐ bán čalāīɛ

ਵਿਣੁ ਸਚੇ ਤਨੁ ਛਾਰੁ
wiṇ sačče tan čhār

ਜਿ ਪੈਝੈ ਖਾਈਐ je pɛ́jɛ khāīɛ

**ਆਖਿ** – ਆਖਣਾ, ਕਹਿਣਾ, ਗੱਲਾਂ ਕਰਨਾ।

**ਆਖਣੁ ਆਖਿ** – ਮੂੰਹ ਗੱਲਾਂ ਕਰ ਕਰ ਕੇ ਰੱਜਦਾ ਨਹੀਂ, ਭਾਵ ਗੱਲਾਂ ਕਰਨ ਦਾ ਚਸਕਾ ਮੁੱਕਦਾ ਨਹੀਂ।

**ਸੁਨਣਿ ਨ ਰਜੇ ਕੰਨ** – ਕੰਨ ਗੱਲਾਂ ਸੁਣ ਸੁਣ ਕੇ ਰੱਜਦੇ ਨਹੀਂ।

**ਅਖੀ ਦੇਖਿ ਨ ਰਜੀਆ** – ਅੱਖਾਂ ਰੂਪ ਰੰਗ ਦੇਖ ਕੇ ਰਜਦੀਆਂ ਨਹੀਂ। ਇਹ ਇੰਦਰੇ ਇਕ ਇਕ ਤਰ੍ਹਾਂ ਦੇ ਗੁਣ (ਰਸ) ਦੇ ਗਾਹਕ ਹਨ, ਭਾਵ ਅੱਖਾਂ ਕੇਵਲ ਉਹਨਾਂ ਚੀਜ਼ਾਂ ਦਾ ਹੀ ਸੁਆਦ ਲੈ ਸਕਦੀਆਂ ਹਨ, ਜੋ ਦੇਖਣ ਨਾਲ ਸਬੰਧ ਰੱਖਦੀਆਂ ਹਨ। ਕੰਨ ਉਹੀ ਰਸ ਮਾਣ ਸਕਦੇ ਹਨ ਜੋ ਕੰਨਾਂ ਰਾਹੀਂ ਪ੍ਰਾਪਤ ਹੁੰਦੇ ਹਨ।

**ਭੁਖਿਆ ਭੁਖ ਨ ਉਤਰੈ** – ਇੰਦਰੇ ਸਦਾ ਭੁੱਖੇ ਰਹਿੰਦੇ ਹਨ। ਇਹਨਾਂ ਦੀ ਭੁੱਖ ਕਦੀ ਨਹੀਂ ਉਤਰ ਸਕਦੀ, ਨਾ ਹੀ ਉਤੋਂ ਉਤੋਂ ਗੱਲਾਂ ਕਰਕੇ ਸਮਝਾਉਣ ਨਾਲ ਅੰਦਰ ਦੀ ਭੁੱਖ ਜਾਂਦੀ ਹੈ। ਭੁੱਖਾ ਤਦ ਹੀ ਰਜ ਸਕਦਾ ਹੈ, ਜੇ ਹਰੀ ਦੇ ਗੁਣ ਆਖ ਆਖ ਕੇ ਗੁਣਾਂ ਵਾਲੇ ਹਰੀ ਵਿਚ ਲੀਨ ਹੋ ਜਾਇਆ ਜਾਵੇ।

**ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ** – ਜੇ ਪ੍ਰਭੂ ਦਾ ਨਾਮ ਵਿਸਾਰ ਦੇਈਏ ਤਾਂ ਬਾਕੀ ਸਭ ਕੁਝ ਕੂੜ ਹੀ ਕਮਾਈਦਾ ਹੈ। ਸੱਚੇ ਨਾਮ ਤੋਂ ਬਿਨਾਂ ਸਭ ਕੂੜ ਹੈ।

**ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ** – ਨਾਮ ਤੋਂ ਖੁੰਝੇ ਹੋਏ ਕੂੜ ਦੇ ਵਪਾਰੀ ਨੂੰ ਮਾਇਆ ਦੇ ਬੰਧਨ ਜਕੜ ਕੇ

ਭਟਕਾਉਂਦੇ ਫਿਰਦੇ ਹਨ।

**ਵਿਣੁ ਸਚੇ ਤਨੁ ਛਾਰੁ** – ਸੱਚੇ ਨਾਮ ਤੋਂ ਬਿਨਾਂ ਇਹ ਸਰੀਰ ਸੁਆਹ ਹੈ ਅਤੇ ਸੁਆਹ ਵਿਚ ਹੀ ਰਲ ਜਾਣਾ ਹੈ।

**ਜਿ ਪੈਝੈ ਖਾਈਐ** – ਸੱਚੇ ਨਾਮ ਤੋਂ ਬਿਨਾਂ ਜਿੰਨਾ ਖਾਣਾ ਅਤੇ ਪਹਿਨਣਾ ਹੈ ਉਹ ਤ੍ਰਿਸ਼ਨਾ ਦੀ ਅਗ ਨੂੰ ਹੋਰ ਜਗਾਉਂਦਾ ਹੈ। ਤਨ ਵਿਚ ਜੋ ਤ੍ਰਿਸ਼ਨਾ ਦੀ ਅਗ ਹੈ, ਉਹ ਸ਼ਬਦ ਰਾਹੀਂ ਹੀ ਬੁਝਾਈ ਜਾ ਸਕਦੀ ਹੈ।

## ਆਖੇ ਲਗਣਾ ākhe lagṇā

ਕਿਰਿਆ ਅਕਰਮਕ
ਗੱਲ ਮੰਨਣੀ, ਕਹੇ ਲੱਗਣਾ, ਕਹਿਣਾ ਮੰਨਣਾ

### ਜੇ ਤੂੰ ਸਾਡੇ ਆਖੇ ਲੱਗੇਂ ਤੈਨੂੰ ਤਖਤ ਬਹਾਵਾਂਗੇ

je tū̃ sāḍe ākhe laggẽ tɛnū takht bahāwā̃ge

ਜੇ ਜੀਵ ਆਤਮਾ/ਬੰਦਾ ਦਰਵੇਸ਼ਾਂ ਦੀ ਗੱਲ ਮੰਨ ਲਵੇ ਭਾਵ ਆਖੇ ਲੱਗ ਜਾਵੇ ਤਾਂ ਤਖਤ ਤੇ ਬੈਠ ਸਕਦਾ ਹੈ ਅਤੇ ਰਾਜ਼ ਕਰ ਸਕਦਾ ਹੈ। ਉਹ ਪ੍ਰੀਤਮ ਜਿਸ ਨੂੰ ਸਾਰੀ ਦੁਨੀਆਂ ਲੱਭਦੀ ਫਿਰਦੀ ਹੈ ਮਿਲ ਸਕਦਾ ਹੈ ਪਰ ਜੇ ਬਸ਼ਰ ਜ਼ੁਹਦੀ ਹੋਵੇ, ਤਿਆਰੀ ਹੋ ਜਾਵੇ ਭਾਵ ਸੰਸਾਰ ਦੇ ਵਿਸ਼ੇ ਵਿਕਾਰਾਂ ਤੋਂ ਮੁਕਤ ਹੋ ਜਾਵੇ ਤਾਂ ਪੀਆ/ਪ੍ਰੀਤਮ ਗਲ ਨਾਲ ਲਾ ਲੈਂਦਾ ਹੈ। ਪਰ ਜੇ ਧਾਰਮਿਕਤਾ ਤੋਂ ਦੂਰ ਰਹੇਗਾ ਤਾਂ ਮਨੁੱਖ ਦਾ ਹੁਕਮ ਭਾਵ ਉਸ ਦੀ ਮਨਮੁੱਖਤਾ ਬਹੁਤੀ ਦੇਰ ਨਹੀਂ ਚੱਲੇਗੀ।

**ਜੇ ਤੂੰ ਸਾਡੇ ਆਖੇ ਲੱਗੇਂ,**
**ਤੈਨੂੰ ਤਖਤ ਬਹਾਵਾਂਗੇ,**
**ਜਿਸ ਨੂੰ ਸਾਰਾ ਆਲਮ ਢੂੰਡੇ,**
**ਤੈਨੂੰ ਆਣ ਮਿਲਾਵਾਂਗੇ,**
**ਜ਼ੁਹਦੀ ਹੋ ਕੇ ਜ਼ੁਹਦ ਕਮਾਵੇਂ,**
**ਲੈ ਪੀਆ ਗਲ ਲਾਵਾਂਗੇ,**
ਹਿਜਾਬ ਕਰੇ ਦਰਵੇਸ਼ੀ ਕੋਲੋਂ,
ਕਦ ਤਕ ਹੁਕਮ ਚਲਾਵੇਂਗਾ।

ਬੁੱਲੇ ਸ਼ਾਹ, ੨੨

ਆਖੇ ਲਗਣਾ ākhe lagṇā

ਜੇ ਤੂੰ ਸਾਡੇ ਆਖੇ ਲੱਗੇ ਤੈਨੂੰ ਤਖਤ ਬਹਾਵਾਂਗੇ
je tū̃ sāḍe ākhe laggẽ tɛnū takht bahāwā̃ge

ਜਿਸ ਨੂੰ ਸਾਰਾ ਆਲਮ ਢੂੰਡੇ
jīs nū sarā ālam ṭū̃ḍe

ਤੈਨੂੰ ਆਣ ਮਿਲਾਵਾਂਗੇ
tɛnū ā milāwā̃ge

ਜ਼ੁਹਦੀ ਹੋ ਕੇ ਜ਼ੁਹਦ ਕਮਾਵੇਂ
zódī ho ke zód kmawẽ

ਲੈ ਪੀਆ ਗਲ ਲਾਵਾਂਗੇ
lɛ pīā gal lāwā̃ge

## ਆਂਗਨਿ ā̃gan

ਨਾਂਵ ਪੁਲਿੰਗ
ਵਿਹੜਾ

**ਚਾਦਨੁ ਆਂਗਨਿ** čādan ā̃gan

ਵਾਹਿਗੁਰੂ ਦੇ ਸਚ ਦਾ ਚਾਨਣ ਗੁਰਮੁਖ ਦੇ ਆਂਗਨਿ, ਵਿਹੜੇ ਵਿਚ ਹੁੰਦਾ ਹੈ ਤੇ ਉਹ ਪਰਮਾਤਮਾ ਦਾ ਸਿਮਰਨ ਕਰਦਾ ਹੈ। ਰਾਤ ਦਿਨ ਕੀਰਤਨ ਦੀ ਆਰਾਧਨਾ ਕਰਦਾ ਹੈ। ਸਦਾ ਜਾਗਦਾ ਰਹਿੰਦਾ ਹੈ। ਹਰੀ ਦਾ ਜਸ ਸੁਣਦਾ ਹੈ। ਦੂਜੇ ਭਾਏ ਤੋਂ ਬਚਦਾ ਹੈ। ਸਤਿਗੁਰ ਦੀ ਨਦਰ ਨਾਲ ਸਭ ਨਉ ਨਿਧਾਂ, ਰਿਧਿ ਸਿਧਾਂ ਉਸ ਨੂੰ ਪ੍ਰਾਪਤ ਹੋ ਜਾਂਦੀਆਂ ਹਨ।

ਮਾਰੂ ਮਹਲਾ ੫ ਘਰੁ ੪ ਅਸਟਪਦੀਆ ੧ੳ ਸਤਿਗੁਰ ਪ੍ਰਸਾਦਿ ॥ ਚਾਦਨਾ **ਚਾਦਨੁ ਆਂਗਨਿ** ਪ੍ਰਭ ਜੀਉ **ਅੰਤਰਿ ਚਾਦਨਾ** ॥ ੧ ॥ **ਆਰਾਧਨਾ ਅਰਾਧਨੁ ਨੀਕਾ** ਹਰਿ ਹਰਿ ਨਾਮੁ ਅਰਾਧਨਾ ॥ ੨ ॥ ਤਿਆਗਨਾ ਤਿਆਗਨੁ ਨੀਕਾ **ਕਾਮੁ ਕ੍ਰੋਧੁ ਲੋਭੁ ਤਿਆਗਨਾ** ॥ ੩ ॥ ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥ ੪ ॥ ਜਾਗਨਾ ਜਾਗਨੁ ਨੀਕਾ ਹਰਿ **ਕੀਰਤਨ ਮਹਿ ਜਾਗਨਾ** ॥ ੫ ॥ ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ ॥ ੬ ॥ ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ ॥ ੭ ॥ ਕਹੁ ਨਾਨਕ **ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ** ॥ ੮ ॥ ੧ ॥ ੪ ॥ ਮਾਰੂ ਮਹਲਾ ੫ ॥ ਆਉ ਜੀ ਤੂ ਆਉ ਹਮਾਰੈ **ਹਰਿ ਜਸੁ ਸ੍ਰਵਨ ਸੁਨਾਵਨਾ** ॥ ੧ ॥ ਰਹਾਉ ॥ ਤੁਧੁ ਆਵਤ ਮੇਰਾ ਮਨੁ ਤਨੁ ਹਰਿਆ ਹਰਿ ਜਸੁ ਤੁਮ ਸੰਗਿ ਗਾਵਨਾ ॥ ੧ ॥ ਸੰਤ ਕ੍ਰਿਪਾ ਤੇ ਹਿਰਦੈ ਵਾਸੈ **ਦੂਜਾ ਭਾਉ ਮਿਟਾਵਨਾ** ॥ ੨ ॥ ਭਗਤ ਦਇਆ ਤੇ **ਬੁਧਿ ਪਰਗਾਸੈ ਦੁਰਮਤਿ ਦੂਖ ਤਜਾਵਨਾ** ॥ ੩ ॥ ਦਰਸਨੁ ਭੇਟਤ ਹੋਤ **ਪੁਨੀਤਾ ਪੁਨਰਪਿ ਗਰਭਿ ਨ ਪਾਵਨਾ** ॥ ੪ ॥ **ਨਉ ਨਿਧਿ ਰਿਧਿ ਸਿਧਿ** ਪਾਈ ਜੋ ਤੁਮਰੈ ਮਨਿ ਭਾਵਨਾ ॥ ੫ ॥ ਸੰਤ ਬਿਨਾ ਮੈ ਥਾਉ ਨ ਕੋਈ ਅਵਰ ਨ ਸੂਝੈ ਜਾਵਨਾ ॥ ੬ ॥ ਮੋਹਿ ਨਿਰਗੁਨ ਕਉ ਕੋਇ ਨ ਰਾਖੈ ਸੰਤਾ ਸੰਗਿ ਸਮਾਵਨਾ ॥ ੭ ॥ ਕਹੁ ਨਾਨਕ ਗੁਰਿ **ਚਲਤੁ ਦਿਖਾਇਆ ਮਨ ਮਧੇ ਹਰਿ ਹਰਿ ਰਾਵਨਾ** ॥ ੮ ॥ ੨ ॥ ੫ ॥

ਅ.ਗ.ਮ.੫, ੧੦੧੮

ਆਂਗਨਿ ā̃gan

ਅੰਤਰਿ ਚਾਦਨਾ ā̃tar čādnā

ਆਰਾਧਨਾ ਅਰਾਧਨੁ ਨੀਕਾ
ārā́dnā arā́dan nīkā

ਕਾਮੁ ਕ੍ਰੋਧੁ ਲੋਭੁ ਤਿਆਗਨਾ
kām kród lób tiāgnā

ਕੀਰਤਨ ਮਹਿ ਜਾਗਨਾ kīrtan mɛ́ jāgnā

ਸਭੁ ਕਿਛੁ ਨੀਕਾ sáb kič nīkā

ਸਰਨਾਗਨਾ sarnāgnā

ਹਰਿ ਜਸੁ ਸ੍ਰਵਨ ਸੁਨਾਵਨਾ
har jas srawan sunāwnā

ਦੂਜਾ ਭਾਉ ਮਿਟਾਵਨਾ
dūjā pāo miṭāwnā

**ਬੁਧਿ ਪਰਗਾਸੈ** búd pargāsɛ

ਦੁਰਮਤਿ ਦੂਖ ਤਜਾਵਨਾ

durmat dūkh tjāwnā

ਪੁਨੀਤਾ punītā

ਪੁਨਰਪਿ ਗਰਭਿ ਨ ਪਾਵਨਾ
punrap gárb na pāwnā

ਨਉ ਨਿਧਿ nɔ níd

ਰਿਧਿ ਸਿਧਿ ríd síd

**ਚਲਤੁ ਦਿਖਾਇਆ** čalt dikhāiā

ਹਰਿ ਰਾਵਨਾ har rāwnā

**ਆਂਗਨਿ** – ਵਿਹੜਾ।

**ਅੰਤਰਿ ਚਾਦਨਾ** – ਲੋਕ ਖੁਸ਼ੀਆਂ ਦੇ ਮੌਕੇ ਦੀਵੇ ਆਦਿ ਬਾਲ ਕੇ ਆਪੋ-ਆਪਣੇ ਘਰਾਂ ਵਿਚ ਚਾਨਣ ਕਰਦੇ ਹਨ ਪਰ ਅਸਲ ਚਾਨਣ ਉਹ ਹੈ ਜਿਸ ਨਾਲ ਹਿਰਦੇ ਰੂਪ ਵਿਹੜੇ ਵਿਚ ਪ੍ਰਭੂ ਦਾ ਪ੍ਰਕਾਸ਼ ਹੋ ਜਾਵੇ।

**ਆਰਾਧਨਾ ਅਰਾਧਨੁ ਨੀਕਾ** – ਸਿਮਰਨ ਵਿਚੋਂ ਉਹੀ ਸਿਮਰਨ ਉਤਮ, ਚੰਗਾ ਹੈ ਜੋ ਪ੍ਰਭੂ ਦਾ ਸਿਮਰਨ ਹੈ।

**ਕਾਮੁ ਕ੍ਰੋਧੁ ਲੋਭੁ ਤਿਆਗਨਾ** – ਤਿਆਗਾਂ ਵਿਚੋਂ ਸ੍ਰੇਸ਼ਠ ਤਿਆਗ – ਕਾਮ, ਕਰੋਧ, ਲੋਭ, ਮੋਹ, ਹੰਕਾਰ ਦਾ ਤਿਆਗ ਹੈ।

**ਕੀਰਤਨ ਮਹਿ ਜਾਗਨਾ** – ਜਾਗਰਣ ਵਿਚੋਂ ਸਭ ਤੋਂ ਉੱਤਮ ਜਾਗਰਣ ਉਹ ਹੈ, ਜੋ ਹਰੀ ਦੇ ਕੀਰਤਨ ਵਿਚ ਜਾਗਣਾ ਹੈ। ਗੁਰੂ ਦੀ ਸੰਗਤ ਵਿਚ ਲਗ ਕੇ ਦਿਲ ਦੇ ਅੰਦਰ ਜੋਤ ਜਗਾਉਣਾ ਅਤੇ ਹਰੀ ਸਿਮਰਨ ਕਰਨਾ ਹੈ।

**ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ** – ਜੋ ਪ੍ਰਭੂ ਦੀ ਸ਼ਰਨ ਵਿਚ ਆ ਜਾਂਦਾ ਹੈ ਉਸ ਦਾ ਸਭ ਕੁਝ ਚੰਗਾ ਹੋ ਜਾਂਦਾ ਹੈ। ਹਰੇਕ ਗੁਣ ਪ੍ਰਾਪਤ ਹੋ ਜਾਂਦਾ ਹੈ।

**ਹਰਿ ਜਸੁ ਸ੍ਰਵਨ ਸੁਨਾਵਨਾ** – ਹੇ ਸੰਤ ਜਨੋ! ਮੇਰੇ ਹਿਰਦੇ ਘਰ ਵਿਚ ਆ ਵਸੋ ਅਤੇ ਮੇਰੇ ਕੰਨਾਂ ਵਿਚ ਹਰੀ ਜਸ ਸੁਣਾਓ। ਹਰੀ ਦਾ ਜਸ ਜਾਂ ਸਿਮਰਨ ਕਰਨਾ ਗੁਰੂ ਤੋਂ ਹੀ ਮਿਲ ਸਕਦਾ ਹੈ।

**ਦੂਜਾ ਭਾਉ ਮਿਟਾਵਨਾ** – ਗੁਰੂ ਦੀ ਕਿਰਪਾ ਨਾਲ ਪ੍ਰਭੂ ਹਿਰਦੇ ਵਿਚ ਵਸਦਾ ਹੈ ਅਤੇ ਇਸੇ ਤਰ੍ਹਾਂ ਦਵੈਤ ਭਾਵ (ਹਰੀ ਨੂੰ ਛਡ ਕੇ ਕਿਸੇ ਹੋਰ ਨੂੰ ਪਿਆਰਨਾ) ਮਿਟਾਇਆ ਜਾ ਸਕਦਾ ਹੈ।

**ਬੁਧਿ ਪਰਗਾਸੈ ਦੁਰਮਤਿ ਦੂਖ ਤਜਾਵਨਾ** – ਭਗਤਾਂ ਦੀ ਕਿਰਪਾ ਨਾਲ ਜੀਵ ਦੀ ਬੁੱਧੀ ਉਜਲ ਹੁੰਦੀ ਹੈ ਅਤੇ ਖੋਟੀ ਮਤ ਤੋਂ ਦੁਖ ਦੂਰ ਹੁੰਦੇ ਹਨ।

**ਪੁਨੀਤਾ ਪੁਨਰਪਿ ਗਰਭਿ ਨ ਪਾਵਨਾ** – ਗੁਰੂ ਦਾ ਦਰਸ਼ਨ ਕਰਦਿਆਂ ਹੀ ਪਵਿੱਤਰ ਹੋ ਜਾਈਦਾ ਹੈ ਅਤੇ ਫੇਰ, ਮੁੜ-ਮੁੜ ਕੇ ਜੂਨਾਂ ਵਿਚ ਨਹੀਂ ਆਈਦਾ। ਮੁੜ ਮੁੜ ਕੇ ਫਿਰ ਜੂਨਾਂ ਨਹੀਂ ਪਈਦਾ।

**ਨਉ ਨਿਧਿ ਰਿਧਿ ਸਿਧਿ** – ਉਹਨਾਂ ਜੀਵਾਂ ਨੇ ਨੌਂ ਨਿੱਧੀਆਂ, ਰਿੱਧੀਆਂ, ਸਿੱਧੀਆਂ, ਕਰਾਮਾਤੀ ਸ਼ਕਤੀਆਂ ਪ੍ਰਾਪਤ ਕੀਤੀਆਂ ਹਨ, ਜਿਹੜੇ ਪ੍ਰਭੂ ਦੇ ਮਨ ਨੂੰ ਚੰਗੇ ਲੱਗੇ ਹਨ।

**ਚਲਤੁ ਦਿਖਾਇਆ ਮਨ ਮਧੇ ਹਰਿ ਹਰਿ ਰਾਵਨਾ** – ਗੁਰੂ ਨੇ ਇਕ ਚੋਜ, ਕੌਤਕ ਦਿਖਾਇਆ ਹੈ। ਇਹ ਕ੍ਰਿਸ਼ਮਾ ਕਿ ਮਨ ਦੇ ਅੰਦਰ ਹੀ ਹਰੀ ਦੇ ਮੇਲ ਦੀ ਖੁਸ਼ੀ ਹੈ। ਹਰ ਵੇਲੇ ਪਰਮਾਤਮਾ ਦੇ ਮਿਲਾਪ ਦਾ ਆਨੰਦ ਮਾਣ ਰਿਹਾ ਹੈ।

## ਆਗਾਸਾ ਆਗਾਸ āgāsā āgās

ਨਾਮ ਵਾਕੰਸ਼
ਆਕਾਸ਼ਾਂ ਉੱਤੇ ਹੋਰ ਆਕਾਸ਼

### ਪਾਤਾਲਾ ਪਾਤਾਲ ਲਖ ਆਗਾਸਾ ਆਗਾਸ

pātālā pātāl lakh āgāsā āgās

ਪਾਤਾਲਾਂ/ਆਗਾਸਾਂ ਦਾ ਕੋਈ ਅੰਤ ਨਹੀਂ। ਕਾਦਰ ਦੀ ਕੁਦਰਤ ਦਾ ਲੇਖਾ ਨਹੀਂ ਹੋ ਸਕਦਾ। ਉਸ ਦਾ ਕੋਈ ਅੰਤ ਨਹੀਂ। ਉਹ ਕਾਦਰ ਆਪ ਹੀ ਆਪਣੀ ਵਡਿਆਈ, ਆਪਣੇ ਸਚ ਨੂੰ ਜਾਣਦਾ ਹੈ। ਸਮੁੰਦ ਸਾਹ ਸੁਲਤਾਨ ਆਪਣੇ ਮਾਲ ਧਨ ਦੇ ਗਰਭ ਵਿਚ ਜਕੜੇ ਰਹਿੰਦੇ ਹਨ। ਉਸ ਕਰਤਾਰ ਨੂੰ ਵਿਸਰ ਕੇ ਉਹਨਾਂ ਦਾ ਕੋਈ ਆਸਰਾ ਨਹੀਂ ਰਹਿ ਜਾਂਦਾ। ਉਹ ਕਾਦਰ ਦੀ ਸਿਫਤ ਦਾ ਕੋਈ ਅੰਤ ਨਹੀ। ਉਸ ਦੀ ਕੁਦਰਤ ਦੀ ਕੋਈ ਹੱਦ ਨਹੀਂ। ਉਸਦੇ ਆਕਾਰ ਦਾ ਆਧਾਰ ਨਹੀਂ ਜਾਂਚਿਆ ਜਾ ਸਕਦਾ। ਉਹ ਸਾਹਿਬ ਸਭ ਤੋਂ ਉੱਚਾ, ਸੁੱਚਾ ਹੈ। ਉਸਦੇ ਜਿਡਾ ਉੱਚਾ ਹੋ ਕੇ ਉਸ ਨੂੰ ਜਾਣ ਸਕਦੇ ਹਾਂ ਜਿਹੜਾ ਅਸੰਭਵ ਹੈ।

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ** ॥ ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥ **ਸਹਸ ਅਠਾਰਹ ਕਹਨਿ ਕਤੇਬਾ** ਅਸੁਲੂ ਇਕੁ ਧਾਤੁ ॥ **ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ** ॥ ਨਾਨਕ ਵਡਾ ਆਖੀਐ **ਆਪੇ ਜਾਣੈ ਆਪੁ** ॥ ੨੨ ॥ ਸਾਲਾਹੀ ਸਾਲਾਹਿ **ਏਤੀ ਸੁਰਤਿ ਨ ਪਾਈਆ** ॥ ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥ **ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ** ॥ ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥ ੨੩ ॥ **ਅੰਤੁ ਨ ਸਿਫਤੀ ਕਹਣਿ ਨ ਅੰਤੁ** ॥ **ਅੰਤੁ ਨ ਕਰਣੈ ਦੇਣਿ ਨ ਅੰਤੁ** ॥ **ਅੰਤੁ ਨ ਵੇਖਣਿ ਸੁਣਣਿ ਨ ਅੰਤੁ** ॥ ਅੰਤੁ ਨ ਜਾਪੈ ਕਿਆ ਮਨਿ ਮੰਤੁ ॥ **ਅੰਤੁ ਨ ਜਾਪੈ ਕੀਤਾ ਆਕਾਰੁ** ॥ ਅੰਤੁ ਨ ਜਾਪੈ ਪਾਰਾਵਾਰੁ ॥ ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥ ਏਹੁ ਅੰਤੁ ਨ ਜਾਣੈ ਕੋਇ ॥ **ਬਹੁਤਾ ਕਹੀਐ**

**ਬਹੁਤਾ ਹੋਇ** ॥ ਵਡਾ ਸਾਹਿਬੁ ਊਚਾ ਥਾਉ ॥ **ਊਚੇ ਉਪਰਿ ਊਚਾ ਨਾਉ** ॥ **ਏਵਡੁ ਊਚਾ ਹੋਵੈ ਕੋਇ** ॥ **ਤਿਸੁ ਊਚੇ ਕਉ ਜਾਣੈ ਸੋਇ** ॥ ਜੇਵਡੁ ਆਪਿ ਜਾਣੈ ਆਪਿ ਆਪਿ ॥ ਨਾਨਕ ਨਦਰੀ ਕਰਮੀ ਦਾਤਿ ॥੨੪॥

ਅ.ਗ.ਮ.੧, ੫

ਆਗਾਸਾ ਆਗਾਸ āgāsā āgās

ਪਾਤਾਲਾ ਪਾਤਾਲ pātālā pātāl

ਸਹਸ ਅਠਾਰਹ sés aṭhārɛ

ਕਹਨਿ ਕਤੇਬਾ kɛhan katebā

ਲੇਖਾ ਹੋਇ ਤ ਲਿਖੀਐ
lekhā hoe ta likhīɛ

ਲੇਖੈ ਹੋਇ ਵਿਣਾਸੁ lekhɛ hoe wiṇās

ਆਪੇ ਜਾਣੈ ਆਪੁ āpe jāṇɛ āp

ਏਤੀ ਸੁਰਤਿ ਨ ਪਾਈਆ
etī surt na pāīā

ਸਮੁੰਦ ਸਾਹ ਸੁਲਤਾਨ smũd šá sultān

ਗਿਰਹਾ ਸੇਤੀ ਮਾਲੁ ਧਨੁ
girhā setī māl tàn

ਅੰਤੁ ਨ ਸਿਫਤੀ ãt na siftī

ਕਹਣਿ ਨ ਅੰਤੁ kɛhaṇ na ãt

ਅੰਤੁ ਨ ਕਰਣੈ ãt na karṇɛ

ਦੇਣਿ ਨ ਅੰਤੁ deṇ na ãt

ਅੰਤੁ ਨ ਵੇਖਣਿ ãt na wekhaṇ

ਸੁਣਣਿ ਨ ਅੰਤੁ suṇaṇ na ãt

ਅੰਤੁ ਨ ਜਾਪੈ ãt na jāpɛ

ਕੀਤਾ ਆਕਾਰੁ kītā ākār

ਬਹੁਤਾ ਕਹੀਐ bɔ́tā kahīɛ

ਬਹੁਤਾ ਹੋਇ bɔ́tā hoe

ਊਚੇ ਉਪਰਿ ūče ūpar

ਊਚਾ ਨਾਉ ūčā nāo

ਏਵਡੁ ਊਚਾ ਹੋਵੈ ਕੋਇ
ewaḍ ūčā howɛ koe

ਤਿਸੁ ਊਚੇ ਕਉ ਜਾਣੈ ਸੋਇ
tis ūče kɔ jāṇɛ soe

**ਆਗਾਸਾ ਆਗਾਸ** – ਆਕਾਸ਼ਾਂ ਉੱਤੇ ਹੋਰ ਆਕਾਸ਼।

**ਪਾਤਾਲਾ ਪਾਤਾਲ** – ਸਾਰੇ ਵੇਦ ਇਕ ਜ਼ਬਾਨ ਹੋ ਕੇ ਆਖਦੇ ਹਨ ਕਿ ਪਾਤਾਲਾਂ ਤੋਂ ਅੱਗੇ ਕਈ ਲੱਖ ਹੋਰ ਪਾਤਾਲ ਹਨ ਅਤੇ ਇਸੇ ਤਰ੍ਹਾਂ ਆਕਾਸ਼ ਤੋਂ ਅੱਗੇ ਲੱਖਾਂ ਹੋਰ ਆਕਾਸ਼ ਹਨ।

**ਸਹਸ ਅਠਾਰਹ ਕਹਨਿ ਕਤੇਬਾ** – ਸਾਮੀ ਧਰਮ ਪੁਸਤਕਾਂ ਕਹਿੰਦੀਆਂ ਹਨ ਕਿ ਕੁਲ ਅਠਾਰ੍ਹਾਂ ਆਲਮ ਜਾਂ ਦੁਨੀਆਂ ਹਨ ਜਿਨ੍ਹਾਂ ਦਾ ਮੁੱਢ ਇਕ ਅਕਾਲ ਪੁਰਖ ਹੈ।

**ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ**

– ਜੇ ਉਸ ਪਰਮਾਤਮਾ ਦੇ ਇਸ ਸਾਰੇ ਸ੍ਰਿਸ਼ਟੀ ਵਿਸਥਾਰ ਨੂੰ ਲਿਖਣ ਦੀ ਸਮਰੱਥਾ ਹੋਵੇ ਤਾਂ ਹੀ ਲਿਖਿਆ ਜਾ ਸਕਦਾ ਹੈ ਪਰ ਉਸ ਦਾ ਲੇਖਾ ਇੰਨਾ ਵਿਸਤ੍ਰਿਤ ਹੈ ਕਿ ਉਸ ਨੂੰ ਲਿਖਦਿਆਂ, ਲੇਖਾ ਕਰਦਿਆਂ ਆਪ ਮੁਕ ਜਾਈਦਾ ਹੈ ਪਰ ਲੇਖਾ ਨਹੀਂ ਮੁੱਕਦਾ।

**ਆਪੇ ਜਾਣੈ ਆਪੁ** – ਪਰਮਾਤਮਾ ਆਪਣੇ ਆਪ ਨੂੰ ਆਪ ਹੀ ਸਹੀ ਅਰਥਾਂ ਵਿਚ ਜਾਣਦਾ ਹੈ।

**ਏਤੀ ਸੁਰਤਿ ਨ ਪਾਈਆ** – ਉਸ ਪਰਮਾਤਮਾ ਦੀ ਸ਼ਲਾਘਾ ਕਰਨ ਵਾਲੇ ਸ਼ਲਾਘਾ ਕਰਦੇ ਹਨ ਪਰ ਸਮਝ ਉਹਨਾਂ ਨੂੰ ਵੀ ਨਹੀਂ ਪੈਂਦੀ ਕਿ ਉਸ ਦੀ ਵਡਿਆਈ ਕਿੰਨੀ ਕੁ ਹੈ।

**ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ** – ਉਹ ਪਾਤਸ਼ਾਹ ਜੋ ਸਮੁੰਦਰਾਂ ਦੇ ਮਾਲਕ ਹੋਣ ਅਤੇ ਜਿਨ੍ਹਾਂ ਦੇ ਕੋਲ ਮਾਲ ਦੌਲਤ ਪਹਾੜਾਂ ਨਾਲ ਮਿਣੀ ਜਾਣ ਵਾਲੀ ਹੋਵੇ, ਉਹ ਵੀ ਉਸ ਕੀੜੀ ਦੇ ਬਰਾਬਰ ਨਹੀਂ, ਜਿਸ ਨੂੰ ਤੂੰ ਦਿਲੋਂ ਨਹੀਂ ਵਿਸਰਦਾ।

**ਅੰਤੁ ਨ ਸਿਫਤੀ ਕਹਣਿ ਨ ਅੰਤੁ** – ਪਰਮਾਤਮਾ ਦੀਆਂ ਸਿਫਤਾਂ ਦਾ ਕੋਈ ਅੰਤ ਨਹੀਂ, ਨਾ ਹੀ ਉਸ ਦੀਆਂ ਸਿਫਤਾਂ ਦੇ ਕਥਨ ਦਾ ਅੰਤ ਹੈ।

**ਅੰਤੁ ਨ ਕਰਣੈ ਦੇਣਿ ਨ ਅੰਤੁ** – ਉਸ ਪਰਮਾਤਮਾ ਦੀ ਕਰਣੀ ਜਾਂ ਸਿਰਜਣਾ ਦਾ ਕੋਈ ਅੰਤ ਨਹੀਂ ਅਤੇ ਨਾ ਹੀ ਉਸ ਦੀਆਂ ਦਾਤਾਂ ਦਾ ਕੋਈ ਅੰਤ ਹੈ।

**ਅੰਤੁ ਨ ਵੇਖਣਿ ਸੁਣਣਿ ਨ ਅੰਤੁ** – ਵੇਖਣ ਅਤੇ ਸੁਣਨ ਨਾਲ ਵੀ ਉਸ ਪਰਮਾਤਮਾ ਦੇ ਗੁਣਾਂ ਦਾ ਪਾਰ ਨਹੀਂ ਪਾਇਆ ਜਾ ਸਕਦਾ।

**ਅੰਤੁ ਨ ਜਾਪੈ ਕੀਤਾ ਆਕਾਰੁ** – ਪਰਮਾਤਮਾ ਦੇ ਰਚੇ ਇਸ ਸੰਸਾਰ ਦੇ ਆਕਾਰ ਦਾ ਵੀ ਬੋਧ ਨਹੀਂ ਹੋ ਸਕਦਾ ਅਤੇ ਨਾ ਹੀ ਇਸ ਸ੍ਰਿਸ਼ਟੀ ਦੇ ਆਰ-ਪਾਰ ਦਾ ਕੋਈ ਪਤਾ ਲਗ ਸਕਦਾ ਹੈ।

**ਬਹੁਤਾ ਕਹੀਐ ਬਹੁਤਾ ਹੋਇ** – ਉਸ ਬੇਅੰਤ ਪਰਮਾਤਮਾ ਦੇ ਅੰਤ ਨੂੰ ਕੋਈ ਨਹੀਂ ਜਾਣ ਸਕਦਾ। ਜੇ ਉਸ ਅਨੰਤ ਬਾਰੇ ਬਹੁਤ ਕਿਹਾ ਜਾਏ ਤਾਂ ਉਹ ਹੋਰ ਅਧਿਕ ਅਨੰਤ ਪ੍ਰਤੀਤ ਹੋਣ ਲਗ ਜਾਂਦਾ ਹੈ।

**ਊਚੇ ਉਪਰਿ ਊਚਾ ਨਾਉ** – ਪਰਮਾਤਮਾ ਉੱਚਾ ਹੈ, ਉਸ ਦਾ ਸਥਾਨ ਉੱਚਾ ਹੈ ਪਰ ਉਸ ਉੱਚੇ ਪਰਮਾਤਮਾ ਤੋਂ ਉਸ ਦਾ ਨਾਮ ਉੱਚਾ ਹੈ।

**ਏਵਡੁ ਊਚਾ ਹੋਵੈ ਕੋਇ** – ਉਸ ਪਰਮਾਤਮਾ ਜਿੰਨਾ ਉੱਚਾ ਜੇ ਕੋਈ ਹੋਰ ਹੋਵੇ।

**ਤਿਸੁ ਊਚੇ ਕਉ ਜਾਣੈ ਸੋਇ** – ਤਾਂ ਉਹੀ ਉਸ ਉੱਚੇ ਨੂੰ ਸਮਝ ਸਕਦਾ ਹੈ। ਉਹ ਪਰਮਾਤਮਾ ਜਿਹੜਾ ਉੱਚਾ, ਵੱਡਾ ਹੈ, ਆਪਣੇ ਆਪ ਨੂੰ ਉਹੀ ਜਾਣਦਾ ਹੈ।

**ਆਗਿ** āg
ਨਾਂਵ ਇਸਤਰੀਲਿੰਗ
ਅੱਗ, ਅਗਨੀ

**ਮੈਂ ਆਗਿ ਲਗਾ ਬਾਲਣਿ**
mɛ̃ āg laggā bālaṇ

ਤਦ ਉਸ ਲੜਕੇ ਨੇ ਕਿਹਾ, ਜੀ ਇਕ ਦਿਨ ਮੇਰੀ ਮਾਤਾ ਨੇ ਮੈਨੂੰ ਅਗ ਬਾਲਣ ਨੂੰ ਕਿਹਾ। ਜਦੋਂ ਮੈਂ ਅਗ ਬਾਲ ਲਈ ਤਾਂ ਸਭ ਤੋਂ ਪਹਿਲਾਂ ਛੋਟੀਆਂ ਲੱਕੜੀਆਂ ਨੂੰ ਅੱਗ ਲੱਗੀ ਅਤੇ ਫਿਰ ਵੱਡੀਆਂ ਨੂੰ ਅਗ ਨੇ ਕਾਬੂ ਵਿਚ ਕਰ ਲਿਆ। ਇਹ ਦੇਖ ਕੇ ਮੇਰੇ ਮਨ ਵਿਚ ਭੈ ਆਇਆ ਕਿ ਕਿਤੇ ਇਵੇਂ ਹੀ ਨਾ ਹੋਵੇ ਕਿ ਅਸੀਂ ਨਿਕੜੇ ਭਾਵ ਛੋਟੀ ਉਮਰੇ ਹੀ ਮੌਤ ਰੂਪੀ ਅੱਗ ਦੇ ਕਲਾਵੇ ਵਿਚ ਚਲੇ ਜਾਈਏ। ਵੱਡੇ ਹੋਣਾ ਸਾਨੂੰ ਨਸੀਬ ਹੀ ਨਾ ਹੋਵੇ, ਬਿਲਕੁਲ ਇਹਨਾਂ ਲੱਕੜੀਆਂ ਦੀ ਤਰ੍ਹਾਂ। ਤਦ ਗੁਰੂ ਨਾਨਕ ਦਾ ਹੁਕਮ ਹੋਇਆ, ਤੂੰ ਗੁਰੂ ਦਾ ਧਿਆਨ ਕਰ, ਇਹਨਾਂ ਸੋਚਾਂ ਵਿਚ ਨਾ ਪੈ। ਇਹ ਸਭ ਸੁਣ ਕੇ ਸੰਗਤ ਵੀ ਹੈਰਾਨ ਹੋਈ। ਲੜਕਾ ਬਾਬੇ ਦੇ ਪੈਰੀਂ ਪੈ ਗਿਆ।

> ਤਦਹੁੰ ਉਸਿ ਲੜਕੈ ਆਖਿਆ: 'ਜੀ ਇਕ ਦਿਨਿ ਮੇਰੀ ਮਾਤਾ ਕਹਿਆ ਜੋ ਬੇਟਾ– ਤੂ ਅਗਿ ਬਾਲੁ– ਤਾ **ਮੈਂ ਆਗਿ ਲਗਾ ਬਾਲਣਿ**। ਜਾਂ ਲਕੜੀਆਂ ਪਾਈਆਂ ਤਾਂ **ਪਹਿਲੇ ਨਿਕੜੀਆਂ ਕਉ ਲਗੀ**, ਤਾਂ ਪਿਛਹੁੰ ਵਡੀਆਂ ਕਉ ਲਾਗੀ। ਤਦਹੁੰ **ਮੈਂ ਭਉ ਕੀਤਾ**, **ਜੋ ਮਤਾਂ ਅਸੀਂ ਨਿਕੜੇ ਚਲਿ ਜਾਹਿਂ**, ਵਡੇਰੇ ਹੋਣਿ ਮਿਲਹਿ ਕਿ ਨ ਮਿਲਹਿ **ਲਕੜੀਆਂ ਕੀ ਨਿਆਈ**। ਤਾਂ ਮੈਂ ਆਖਿਆ: ਜੋ ਗੁਰੂ ਜਪਿ ਲੇਹਿ'। ਤਦਿ ਸੰਗਤਿ ਹੈਰਾਨ ਹੋਇ ਰਹੀ ਸੁਣਿਕੈ। ਤਬ **ਬਾਬੈ ਦੀ ਖੁਸੀ ਹੋਈ** ਲੜਕਾ ਪੈਰੀ ਪਇਆ। ਤਾਂ ਗੁਰੂ ਬਾਬੈ ਤਿਤੁ ਮਹਿਲਿ ਸਬਦੁ ਬੋਲਿਆ ਸਿਰੀ ਰਾਗੁ ਵਿਚਿ।
>
> ਪੁਰਾਤਨ ਜਨਮ ਸਾਖੀ, ੧੩੩

ਆਗਿ āg

ਮੈਂ ਆਗਿ ਲਗਾ ਬਾਲਣਿ
mɛ̃ āg laggā bālaṇ

ਪਹਿਲੇ ਨਿਕੜੀਆਂ ਕਉ ਲਗੀ
pέle nikṛīā̃ kɔ lagī

ਮੈਂ ਭਉ ਕੀਤਾ mɛ̃ pɔ̀ kītā

ਜੋ ਮਤਾਂ ਅਸੀਂ ਨਿਕੜੇ ਚਲਿ ਜਾਹਿਂ
jo matā̃ asī̃ nikṛe čal jāhẽ

ਲਕੜੀਆਂ ਕੀ ਨਿਆਈ lakkṛīā̃ kī niāī

ਬਾਬੈ ਦੀ ਖੁਸੀ ਹੋਈ
bābɛ dī khusī hoī

**ਆਗਿਆ** āgiā
ਨਾਂਵ ਇਸਤਰੀਲਿੰਗ
ਇਜ਼ਾਜਤ, ਹੁਕਮ, ਮਿਹਰ

## ਆਗਿਆ ਪਰਮੇਸਰ ਕੀ ਹੋਈ

āgiā parmesar kī hoī

ਪਰਮਾਤਮਾ ਦੀ ਮਿਹਰ ਨਾਲ ਹੀ ਗੁਰੂ ਨਾਨਕ ਦਾ ਜਨਮ ਹੋਇਆ ਅਤੇ ਅੰਮ੍ਰਿਤ ਦਾ ਕਟੋਰਾ ਵੀ ਉਸੇ ਰੱਬ ਦੀ ਮਿਹਰ ਸਦਕਾ ਹੀ ਮਿਲਿਆ। ਹੁਕਮ ਹੋਇਆ ਨਾਨਕ ! ਇਹ ਅੰਮ੍ਰਿਤ ਮੇਰੇ ਨਾਮ ਦਾ ਪਿਆਲਾ ਹੈ ! ਤੂੰ ਇਸ ਨੂੰ ਪੀ ਲੈ। ਗੁਰੂ ਨਾਨਕ ਨੇ ਅੰਮ੍ਰਿਤ ਦਾ ਪਿਆਰਾ ਪੀਤਾ। ਸਾਹਿਬ ਭਾਵ ਰਬ ਮਿਹਰਬਾਨ ਹੋਇਆ ਅਤੇ ਹੁਕਮ ਹੋਇਆ ਹੈ ਨਾਨਕ! ਮੈਂ ਤੇਰੇ ਸੰਗ-ਸਾਥ ਹਾਂ। ਮੈਂ ਤੈਨੂੰ ਨਿਹਾਲ ਕੀਤਾ ਹੈ ਅਤੇ ਜੋ ਜੋ ਤੇਰਾ ਨਾਮ ਜਪੇਗਾ ਉਹ ਵੀ ਨਿਹਾਲ ਹੋ ਜਾਵੇਗਾ। ਇਸ ਲਈ ਤੂੰ ਮੇਰਾ ਨਾਮ ਜਪ ਅਤੇ ਲੋਕਾਂ ਨੂੰ ਵੀ ਜਪਾ। ਉਹਨਾਂ ਨੂੰ ਵੀ ਨਿਹਾਲ ਕਰ। ਸੰਸਾਰ ਤੋਂ ਨਿਰਲੇਪ ਰਹਿ। ਨਾਮ, ਦਾਨ, ਇਸ਼ਨਾਨ, ਸੇਵਾ ਅਤੇ ਸਿਮਰਨ ਵਿਚ ਲੱਗਿਆ ਰਹਿ। ਮੈਂ ਤੈਨੂੰ ਆਪਣਾ ਨਾਮ ਦਿੱਤਾ ਹੈ ਤੂੰ ਇਹੀ ਕਿਰਤ ਕਰ।

> **ਆਗਿਆ ਪਰਮੇਸਰ ਕੀ ਹੋਈ**, ਜੋ ਨਾਨਕ ਭਗਤੁ ਹਾਜਰੁ ਹੋਆ, ਤਾਂ **ਅੰਮ੍ਰਿਤ** ਦਾ ਕਟੋਰਾ ਭਰਿ ਕਰਿ ਆਗਿਆ ਨਾਲਿ ਮਿਲਿਆ। ਹੁਕਮੁ ਹੋਆ: 'ਨਾਨਕ ! **ਇਹੁ ਅੰਮ੍ਰਿਤੁ ਮੇਰੇ ਨਾਮ ਕਾ ਪਿਆਲਾ ਹੈ**, ਤੂ ਪੀਉ।' ਤਬ ਗੁਰੂ ਨਾਨਕ **ਤਸਲੀਮ ਕੀਤੀ**, ਪਿਆਲਾ ਪੀਤਾ, ਸਾਹਿਬੁ ਮਿਹਰਵਾਨੁ ਹੋਆ: 'ਨਾਨਕੁ ਮੈਂ ਤੇਰੇ ਨਾਲ ਹਾਂ। ਮੈਂ ਤੇਰੇ ਤਾਈਂ **ਨਿਹਾਲੁ ਕੀਆ** ਹੈ, ਅਰੁ ਜੋ ਤੇਰਾ ਨਾਉ ਲੇਵੇਗਾ ਸੋ ਸਭ ਮੈਂ ਨਿਹਾਲੁ ਕੀਤੇ ਹੈਨਿ। ਤੂ ਜਾਇ ਕਰਿ ਮੇਰਾ ਨਾਮੁ ਜਪਿ, **ਅਰੁ ਲੋਕਾ ਥੀਂ ਭੀ ਜਪਾਇ**। ਅਰੁ **ਸੰਸਾਰ ਥੀਂ ਨਿਰਲੇਪੁ ਰਹੁ**। **ਨਾਮੁ, ਦਾਨੁ, ਇਸਨਾਨੁ, ਸੇਵਾ, ਸਿਮਰਨ ਵਿਚਿ ਰਹੁ।** ਮੈਂ ਤੇਰੇ ਤਾਈਂ ਆਪਣਾ ਨਾਮੁ ਦੀਆ ਹੈ। **ਤੂ ਏਹਾ ਕਿਰਤਿ ਕਰਿ**।'

ਪੁਰਾਤਨ ਜਨਮ ਸਾਖੀ, ੩੫

ਆਗਿਆ āgiā

ਆਗਿਆ ਪਰਮੇਸਰ ਕੀ ਹੋਈ
āgiā parmesar kī hoī

ਅੰਮ੍ਰਿਤ ãmrit

ਇਹੁ ਅੰਮ੍ਰਿਤੁ ਮੇਰੇ ਨਾਮ ਕਾ ਪਿਆਲਾ ਹੈ
é ãmrit mere nām kā piālā hɛ

ਤਸਲੀਮ ਕੀਤੀ taslīm kītī

ਨਿਹਾਲੁ ਕੀਆ nihāl kīā

ਅਰੁ ਲੋਕਾ ਥੀਂ ਭੀ ਜਪਾਇ
ar lokā thĩ pı̀ japāe

ਸੰਸਾਰ ਥੀਂ ਨਿਰਲੇਪੁ ਰਹੁ
sansār thĩ nirlep ró

ਨਾਮੁ, ਦਾਨੁ, ਇਸਨਾਨੁ, ਸੇਵਾ, ਸਿਮਰਨ ਵਿਚਿ ਰਹੁ
nām dān isnān sewā simran wič rɦ

ਤੂ ਏਹਾ ਕਿਰਤਿ ਕਰਿ
tū ehā kirt kar

**ਆਗੂ** āgū
ਨਾਂਵ ਪੁਲਿੰਗ
ਮੁਖੀਆ, ਰਹਿਬਰ

**ਆਗੂ ਇਕ ਨਿਬਾਹਿੰਦਾ ਲਸ਼ਕਰ ਸੰਗ ਸ਼ਾਹ ਸੁਲਤਾਣਾ**
āgū ik nibāhĩdā laškar sāg šā́ sultāṇā

ਚੰਗਾ ਆਗੂ ਉਹ ਹੈ ਜੋ ਮਨੁਖ ਜਾਤੀ ਨੂੰ ਬੇੜੀ ਚਾੜ੍ਹ ਕੇ ਇਸ ਸੰਸਾਰ ਦੇ ਦੁਬਿਧਾ ਸਾਗਰ ਤੋਂ ਪਾਰ ਲੰਘਾ ਦਿੰਦਾ ਹੈ। ਸੱਚਾ ਪਾਤਸ਼ਾਹ ਹਿੰਦੂ, ਮੁਸਲਮਾਨ ਵਿਚ ਕੋਈ ਭੇਦ ਨਹੀਂ ਰਖਦਾ। ਗੁਰ ਸ਼ਬਦ ਦੀ ਆਰਾਧਨਾ ਨਾਲ ਸਤਿ/ਅਸਤਿ ਦੀ ਪਹਿਚਾਣ ਕਰਦਾ ਹੈ।

ਬੇੜੀ ਚਾੜ **ਲੰਘਾਇੰਦਾ** ਬਾਹਲੇ ਪੂਰ ਮਾਣਸ ਮੋਹਾਣਾ॥ **ਆਗੂ ਇਕ ਨਿਬਾਹਿੰਦਾ ਲਸ਼ਕਰ ਸੰਗ ਸ਼ਾਹ ਸੁਲਤਾਣਾ**॥ ਫਿਰੈ ਮਹਲੈ ਪਾਹਰੂ ਹੋਇ **ਨਿਚਿੰਦ ਸਵਨ ਪਰਧਾਣਾ**॥ ਲਾੜਾ ਇਕ ਵੀਵਾਹੀਐ ਬਾਹਲੇ ਜਾਞੀਂ ਕਰ ਮਹਿਮਾਣਾ॥ **ਪਾਤਸ਼ਾਹ ਇਕ ਮੁਲਕ ਵਿਚ** ਹੋਰ ਪਰਜਾ ਹਿੰਦੂ ਮੁਸਲਮਾਣਾ॥ ਸਤਿਗੁਰ ਸਚਾ ਪਾਤਸ਼ਾਹ ਸਾਧ ਸੰਗਤਿ ਗੁਰੁ ਸਬਦ ਨਿਸਾਣਾ॥ ਸਤਿਗੁਰ ਪਰਣੈ ਤਿਨ ਕੁਰਬਾਣਾ ॥੨੧॥੫॥

ਵਾਰਾਂ ਭਾਈ ਗੁਰਦਾਸ, ੫

**ਆਗੂ** āgū

**ਲੰਘਾਇੰਦਾ** lãgāĩdā

**ਨਿਬਾਹਿੰਦਾ** nibāhĩdā

**ਨਿਚਿੰਦ ਸਵਨ ਪਰਧਾਣਾ**
ničĩd swan pardā̀ṇā

**ਪਾਤਸ਼ਾਹ ਇਕ ਮੁਲਕ ਵਿਚ**
pātšā́ ik mulk wič

**ਆਗੂ** – ਮੁਖੀਆ, ਰਹਿਬਰ।

**ਲੰਘਾਇੰਦਾ** – ਬੇੜੀ ਉਪਰ ਬਹੁਤ ਸਾਰੇ ਮਨੁੱਖਾਂ ਨੂੰ ਚੜ੍ਹਾ ਕੇ ਨਦੀ ਜਾਂ ਦਰਿਆ ਪਾਰ ਲੰਘਾਉਣ ਵਾਲਾ ਇੱਕੋ ਮਲਾਹ ਹੁੰਦਾ ਹੈ।

**ਨਿਬਾਹਿੰਦਾ** – ਇੱਕੋ ਆਗੂ, ਇੱਕੋ ਬਾਦਸ਼ਾਹ ਜਾਂ ਸੁਲਤਾਨ ਹੁੰਦਾ ਹੈ ਜੋ ਸਭ ਮਾਮਲਿਆਂ ਵਿਚ ਪੂਰਾ ਨਿਭਦਾ ਜਾਂ ਨਿਭਾਉਂਦਾ ਹੈ।

**ਨਿਚਿੰਦ ਸਵਨ ਪਰਧਾਣਾ** – ਮਹੱਲੇ ਵਿਚ ਇਕ ਪਹਿਰੇਦਾਰ ਹੁੰਦਾ ਹੈ ਅਤੇ ਬਾਕੀ ਮੁਖੀ, ਅਮੀਰ ਅਤੇ ਗਰੀਬ ਸਭ ਨਿਸ਼ਚਿੰਤ ਹੋ ਕੇ ਸੌਂ ਜਾਂਦੇ ਹਨ।

**ਪਾਤਸ਼ਾਹ ਇਕ ਮੁਲਕ ਵਿਚ** – ਇਸੇ ਤਰ੍ਹਾਂ ਇਕ ਸੱਚਾ ਪਾਤਸ਼ਾਹ ਹੈ, ਜਿਸ ਦੀ ਸਾਧ ਸੰਗਤ ਹੈ, ਜਿਥੇ ਉਹ ਮਨੁਖ ਨੂੰ ਗੁਰਸ਼ਬਦ ਨਾਲ ਜੋੜ ਕੇ ਭਵਜਲ ਵਿੱਚੋਂ ਪਾਰ ਕਰ ਦਿੰਦੇ ਹਨ।

**ਆਗੇ** āge
ਕਿਰਿਆ ਵਿਸ਼ੇਸ਼ਣ
ਸਾਹਮਣੇ, ਅੱਗੇ, ਤਰੱਕੀ ਕਰਨਾ

ਗੁਰੂ ਨਾਨਕ ਨੇ ਕਿਹਾ ਸੁਣ ਉਏ ਸੁਆਮੀ, ਜੋ ਪਰਮੇਸਰ ਨਹੀਂ ਸਿਮਰਦੇ, ਜਦੋਂ ਅੱਗੇ ਜਾਣਗੇ ਤਾਂ ਉਹਨਾਂ ਨੂੰ ਅਜਿਹੀ ਸਜ਼ਾ ਮਿਲੇਗੀ ਜਿਵੇਂ ਧੋਬੀ ਕੱਪੜੇ ਕੁੱਟਦਾ ਹੈ, ਤੇਲੀ ਤਿਲ ਪੀੜਦਾ ਹੈ, ਜਿਵੇਂ ਦਾਣੇ ਚੱਕੀ ਦੇ ਪੁੜਾਂ ਵਿਚ ਪੀਸੇ ਜਾਂਦੇ ਹਨ। ਜੋ ਭੀਖ (ਭਿੱਖਿਆ) ਮੰਗ ਕੇ ਖਾਂਦੇ ਹਨ ਤਿਨਾਂ ਨੂੰ ਪਰਮੇਸਰ ਦੀ ਦਰਗਾਹ ਵਿਚ ਪਹੁੰਚਣ ਉਤੇ ਤਸੀਹੇ ਨਹੀਂ ਸਗੋਂ ਵਡਿਆਈ ਮਿਲਦੀ ਹੈ। ਇਹ ਸੁਣਕੇ ਪੰਡਤ ਹੈਰਾਨ ਹੋ ਗਿਆ ਅਤੇ ਗੁਰੂ ਨਾਨਕ ਨੂੰ ਕਹਿਣ ਲੱਗਾ : ਤੂੰ ਤਾਂ ਅਜੇ ਛੋਟਾ ਬੱਚਾ ਹੈ, ਤੂੰ ਤਾਂ ਮਾਤਾ, ਪਿਤਾ, ਇਸਤਰੀ ਅਤੇ ਪਰਿਵਾਰ ਦਾ ਸੁਖ ਵੇਖ।

> ਸੁਣ ਹੋ ਸੁਆਮੀ ਜਾਂ ਉਹ **ਆਗੇ** ਜਾਣਗੇ ਜੋ ਈਹਾ ਖੁਸੀਆਂ ਕਰਤੇ ਹੈਨ ਅਰੁ ਪਰਮੇਸਰ ਨਹੀ ਸਿਮਰਤੇ ਤਿਨ ਕਉ ਆਗੇ **ਐਸੀ ਸਜਾਇ ਮਿਲੇਗੀ ਜੈਸੇ ਕਪੜੇ ਕਉ ਧੋਬੀ ਦੇਤਾ ਹੈ** ਅਰੁ **ਜਿਉ ਤਿਲੋ ਕੋ ਤੇਲੀ ਦੇਤਾ ਹੈ**। ਜਿਉ ਚਕੀ ਦਾਣਿਆ ਕਉ ਦੇਤੀ ਹੈ। ਤਿਨ ਕਉ ਐਸੀ ਸਜਾਇ ਮਿਲੇਗੀ। ਅਰੇ ਜੋ ਭਿਛਿਆ ਮੰਗ ਕੇ ਖਾਤੇ ਹੈਂ ਤਿਨ ਕਉ **ਦਰਗਾਹ ਪਰਮੇਸਰ ਕੀ ਵਡਿਆਈ ਮਿਲੇਗੀ**। ਤਬ ਪੰਡਿਤ **ਹੈਰਾਨ ਹੋਇ ਗਇਆ**। ਫੇਰ ਪੰਡਿਤ ਕਹਿਆ: ਨਾਨਕ ਤੂੰ ਐਸੀ ਬਾਤਾ ਕਿਉਂ ਕਰਤਾ ਹੈ। ਅਜੇ ਤੂੰ ਬਾਲਕ ਹੈ। ਕੁਛ ਮਾਤਾ ਪਿਤਾ ਇਸਤ੍ਰੀ ਕੁਟੰਬ ਕਾ ਸੁਖੁ ਦੇਖੁ।
>
> ਭਾਈ ਬਾਲਾ ਜਨਮ ਸਾਖੀ, ੫੩–੫੪

ਆਗੇ āge

ਐਸੀ ਸਜਾਇ ਮਿਲੇਗੀ ɛsī sjāe milegī

ਜੈਸੇ ਕਪੜੇ ਕਉ ਧੋਬੀ ਦੇਤਾ ਹੈ jɛse kapṛe kɔ tòbī detā hɛ

ਜਿਉ ਤਿਲੋ ਕੋ ਤੇਲੀ ਦੇਤਾ ਹੈ jio tilo ko telī detā hɛ

ਦਰਗਾਹ ਪਰਮੇਸਰ ਕੀ dargā́ parmesar kī

ਵਡਿਆਈ ਮਿਲੇਗੀ waḍiāī milegī

ਹੈਰਾਨ ਹੋਇ ਗਇਆ hɛrān hoe gɛā

**ਆਗੈ ਦਰਗਹਿ ਕਾਮਿ ਨ ਆਵੈ**
āgɛ dargɛ́ kām na āwɛ

ਇਸ ਜਗਤ ਦੀ ਸ਼ੋਭਾ, ਹਾਥੀ, ਘੋੜੇ ਅਗਲੀ ਦਰਗਾਹ ਵਿਚ ਕਿਸੇ ਕੰਮ ਨਹੀਂ।

ਅਭਿਮਾਨੀ ਸਭ ਕੁਝ ਇਸੇ ਜਗਤ ਵਿਚ ਛਡ ਜਾਂਦਾ ਹੈ। ਮਨਮੁਖ ਮੇਰੀ ਮੇਰੀ ਕਰਦਾ ਮਰ ਜਾਂਦਾ ਹੈ। ਇਸ ਭਵਜਲ ਵਿਚ ਡੁਬ ਜਾਂਦਾ ਹੈ।

ਰਾਜ ਮਿਲਕ **ਜੋਬਨ ਗ੍ਰਿਹ ਸੋਭਾ ਰੂਪਵੰਤੁ ਜੁੋਆਨੀ** ॥ **ਬਹੁਤੁ ਦਰਬੁ** ਹਸਤੀ ਅਰੁ ਘੋੜੇ ਲਾਲ ਲਾਖ **ਬੈ ਆਨੀ** ॥ **ਆਗੈ ਦਰਗਹਿ** ਕਾਮਿ ਨ ਆਵੈ **ਛੋਡਿ ਚਲੈ ਅਭਿਮਾਨੀ** ॥ ੧ ॥ ਕਾਹੇ ਏਕ ਬਿਨਾ ਚਿਤੁ ਲਾਈਐ ॥ ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ ॥ ੧ ॥ ਰਹਾਉ ॥ **ਮਹਾ ਬਚਿਤ੍ਰ ਸੁੰਦਰ ਆਖਾੜੇ ਰਣ ਮਹਿ ਜਿਤੇ ਪਵਾੜੇ** ॥ **ਹਉ ਮਾਰਉ ਹਉ ਬੰਧਉ ਛੋਡਉ ਮੁਖ ਤੇ ਏਵ ਬਬਾੜੇ** ॥ ਆਇਆ ਹੁਕਮੁ ਪਾਰਬ੍ਰਹਮ ਕਾ ਛੋਡਿ ਚਲਿਆ ਏਕ ਦਿਹਾੜੇ ॥ ੨ ॥ **ਕਰਮ ਧਰਮ ਜੁਗਤਿ** ਬਹੁ ਕਰਤਾ ਕਰਣੈਹਾਰੁ ਨ ਜਾਨੈ ॥ ਉਪਦੇਸੁ ਕਰੈ ਆਪਿ ਨ ਕਮਾਵੈ **ਤਤੁ ਸਬਦੁ ਨ ਪਛਾਨੈ** ॥ **ਨਾਂਗਾ ਆਇਆ ਨਾਂਗੋ ਜਾਸੀ** ਜਿਉ ਹਸਤੀ ਖਾਕੁ ਛਾਨੈ ॥ ੩ ॥ ਸੰਤ ਸਜਨ ਸੁਨਹੁ ਸਭਿ ਮੀਤਾ ਝੂਠਾ ਏਹੁ ਪਸਾਰਾ ॥ ਮੇਰੀ ਮੇਰੀ ਕਰਿ ਕਰਿ ਡੂਬੇ **ਖਪਿ ਖਪਿ ਮੁਏ ਗਵਾਰਾ** ॥ ਗੁਰ ਮਿਲਿ ਨਾਨਕ ਨਾਮੁ ਧਿਆਇਆ **ਸਾਚਿ ਨਾਮਿ ਨਿਸਤਾਰਾ** ॥੪॥੧॥੩੮॥

ਅ.ਗ.ਮ.ਪ, ੩੭੯

**ਆਗੈ ਦਰਗਹਿ** āgɛ dargɛ́

**ਜੋਬਨ ਗ੍ਰਿਹ ਸੋਭਾ** joban gré sóbā

**ਰੂਪਵੰਤੁ ਜੁੋਆਨੀ** rūpwãt juānī

**ਬਹੁਤੁ ਦਰਬੁ** bɔ́t darb

**ਬੈ ਆਨੀ** bɛ ānī

**ਛੋਡਿ ਚਲੈ ਅਭਿਮਾਨੀ** čhoḍ čalɛ ábimānī

**ਮਹਾ ਬਚਿਤ੍ਰ** mahā bačitr

**ਸੁੰਦਰ ਆਖਾੜੇ** sũdar ākhāṛe

**ਰਣ ਮਹਿ ਜਿਤੇ ਪਵਾੜੇ** raṇ mɛ́ jite pwāṛe

**ਹਉ ਮਾਰਉ** hɔ mārɔ

**ਹਉ ਬੰਧਉ ਛੋਡਉ** hɔ bã́do čhoḍo

**ਮੁਖ ਤੇ ਏਵ ਬਬਾੜੇ** mukh te ew babāṛe

**ਕਰਮ ਧਰਮ ਜੁਗਤਿ** karm tàrm jugt

**ਤਤੁ ਸਬਦੁ ਨ ਪਛਾਨੈ** tat sabad na pčhānɛ

**ਨਾਂਗਾ ਆਇਆ** nā̃gā āiā

**ਨਾਂਗੋ ਜਾਸੀ** nā̃go jāsī

**ਖਪਿ ਖਪਿ ਮੁਏ ਗਵਾਰਾ** khap khap mue gwārā

ਸਾਚਿ ਨਾਮਿ ਨਿਸਤਾਰਾ
sāč nām nistārā

**ਆਗੈ** – ਦਰਗਾਹ ਵਿਚ, ਪਰਲੋਕ ਵਿਚ, ਪਰਮਾਤਮਾ ਦੀ ਹਜ਼ੂਰੀ ਵਿਚ।

**ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ** – ਜੇ ਕਿਸੇ ਮਨੁਖ ਦੇ ਕੋਲ ਹਕੂਮਤ, ਜ਼ਮੀਨ ਦੀ ਮਾਲਕੀ, ਜੋਬਨ, ਘਰ, ਇਜ਼ਤ, ਸੁੰਦਰਤਾ ਅਤੇ ਜੁਆਨੀ ਹੋਵੇ।

**ਬਹੁਤੁ ਦਰਬੁ** – ਜੇ ਕਿਸੇ ਮਨੁਖ ਕੋਲ ਬਹੁਤ ਧਨ, ਹਾਥੀ ਅਤੇ ਘੋੜੇ ਹੋਣ।

**ਬੈ ਆਨੀ** – ਜੇ ਕੋਈ ਮਨੁਖ ਲੱਖਾਂ ਰੁਪਏ ਖਰਚ ਕਰਕੇ ਕੀਮਤੀ ਲਾਲ ਮੁਲ ਲੈ ਆਵੇ।

**ਆਗੈ ਦਰਗਹਿ** – ਇਹਨਾਂ ਚੀਜ਼ਾਂ ਉੱਤੇ ਮਾਣ ਕਰਨ ਦਾ ਕੀ ਲਾਭ ਕਿਉਂਕਿ ਅੱਗੇ ਪਰਮਾਤਮਾ ਦੀ ਦਰਗਾਹ ਵਿਚ ਇਹਨਾਂ ਵਿਚੋਂ ਕੋਈ ਵੀ ਚੀਜ਼ ਕੰਮ ਨਹੀਂ ਆਉਂਦੀ।

**ਛੋਡਿ ਚਲੈ ਅਭਿਮਾਨੀ** – ਇਹਨਾਂ ਚੀਜ਼ਾਂ ਦਾ ਮਾਣ ਕਰਨ ਵਾਲਾ ਇਹਨਾਂ ਸਭ ਪਦਾਰਥਾਂ ਨੂੰ ਇਥੇ ਹੀ ਛਡ ਕੇ ਇਥੋਂ ਤੁਰ ਪੈਂਦਾ ਹੈ।

**ਮਹਾ ਬਚਿਤ੍ਰ ਸੁੰਦਰ ਆਖਾੜੇ ਰਣ ਮਹਿ ਜਿਤੇ ਪਵਾੜੇ** – ਜੇ ਕੋਈ ਮਨੁਖ ਬੜੇ ਅਸਚਰਜ ਸੋਹਣੇ ਪਿੜ (ਕੁਸ਼ਤੀਆਂ) ਜਿੱਤਦਾ ਹੈ ਅਤੇ ਰਣਭੂਮੀ ਵਿਚ ਜਾ ਕੇ ਸਭ ਝਗੜੇ ਜੰਗ ਵਿਚ ਜਿੱਤ ਪ੍ਰਾਪਤ ਕਰਕੇ ਮੁਕਾ ਲੈਂਦਾ ਹੈ।

**ਹਉ ਮਾਰਉ ਹਉ ਬੰਧਉ ਛੋਡਉ ਮੁਖ ਤੇ ਏਵ ਬਬਾੜੇ** – ਮੂੰਹੋਂ ਇਹੀ ਬੜਕਾਂ ਮਾਰਦਾ ਹੈ ਕਿ ਮੈਂ ਹੀ ਆਪਣੇ ਵੈਰੀਆਂ ਨੂੰ ਮਾਰਦਾ, ਬੰਨ੍ਹਦਾ ਅਤੇ ਛੱਡਦਾ ਹਾਂ ਤਾਂ ਕੀ ਹੋਇਆ? ਇਕ ਦਿਨ ਪਰਮਾਤਮਾ ਦਾ ਹੁਕਮ ਆਉਂਦਾ ਹੈ ਅਤੇ ਸਭ ਕੁਝ ਇਥੇ ਛਡ ਕੇ ਤੁਰ ਜਾਣਾ ਪੈਂਦਾ ਹੈ।

**ਕਰਮ ਧਰਮ ਜੁਗਤਿ** – ਮਨੁਖ ਕਰਮ, ਧਰਮ ਅਤੇ ਬਹੁਤ ਸਾਰੀਆਂ ਜੁਗਤਾਂ ਕਰਦਾ ਹੈ ਅਤੇ ਖਾਸ ਤਰ੍ਹਾਂ ਦੀ ਧਾਰਮਕ ਰਹਿਣੀ ਬਹਿਣੀ ਬਣਾਉਂਦਾ ਹੈ।

**ਤਤੁ ਸਬਦੁ ਨ ਪਛਾਨੈ** – ਮਨੁਖ ਉਪਦੇਸ਼ ਕਰਦਾ ਹੈ, ਪਰ ਆਪ ਉਸ ਅਨੁਸਾਰ ਕਮਾਈ ਨਹੀਂ ਕਰਦਾ ਅਤੇ ਉਸ ਵਾਸਤਵਿਕ ਸ਼ਬਦ ਨੂੰ ਨਹੀਂ ਪਛਾਣਦਾ।

**ਨਾਂਗਾ ਆਇਆ ਨਾਂਗੋ ਜਾਸੀ** – ਮਨੁਖ ਇਸ ਸੰਸਾਰ ਵਿਚ ਨੰਗਾ ਹੀ ਆਇਆ ਸੀ ਅਤੇ ਨੰਗੇ ਨੇ ਹੀ ਵਾਪਸ ਚਲੇ ਜਾਣਾ ਹੈ। ਜੀਵ ਖਾਲੀ ਹਥ ਜਗਤ ਵਿਚ ਆਉਂਦਾ ਹੈ ਅਤੇ ਖਾਲੀ ਹਥ ਹੀ ਤੁਰ ਪੈਂਦਾ ਹੈ। ਉਸ ਦੇ ਕਰਮ ਧਰਮ ਕਿਸੇ ਕੰਮ ਦੇ ਨਹੀਂ ਹਨ। ਜਿਵੇਂ ਹਾਥੀ ਨਹਾ ਕੇ ਮੁੜ ਮਿੱਟੀ ਉਡਾ ਕੇ ਆਪਣੇ ਸਿਰ ਉਤੇ ਪਾ ਲੈਂਦਾ ਹੈ ਉਵੇਂ ਹੀ ਮਨੁਖ ਦੇ ਕੀਤੇ ਕਰਮ ਧਰਮ ਵਿਅਰਥ ਚਲੇ ਜਾਂਦੇ ਹਨ।

**ਖਪਿ ਖਪਿ ਮੁਏ ਗਵਾਰਾ** – ਜਗਤ ਦਾ

ਇਹ ਪਸਾਰਾ ਝੂਠਾ ਹੈ। ਮਾਇਆ ਦੇ ਪ੍ਰਭਾਵ ਅਧੀਨ ਜੋ ਲੋਕ ਮੇਰੀ ਮੇਰੀ ਕਰਕੇ ਡੁੱਬੇ ਹਨ ਉਹ ਮੂਰਖ ਖੁਆਰ ਹੋ ਹੋ ਕੇ ਮੋਏ ਹਨ।

**ਸਾਚਿ ਨਾਮਿ ਨਿਸਤਾਰਾ** – ਕੁਝ ਲੋਕ ਧਨ–ਦੌਲਤ, ਰੂਪ–ਜੋਬਨ ਦਾ ਅਭਿਮਾਨ ਕਰਦੇ ਹਨ ਅਤੇ ਕਈ

ਰਾਜਾ ਹੋ ਕੇ ਸੋਹਣੇ ਸੋਹਣੇ ਤਮਾਸ਼ੇ ਘਰ (ਥੀਏਟਰ) ਬਣਾ ਕੇ ਮੌਜਾਂ ਕਰਦੇ ਹਨ ਜਾਂ ਜੰਗ ਵਿਚ ਜਿੱਤਾਂ ਪ੍ਰਾਪਤ ਕਰਕੇ ਆਪਣਾ ਜ਼ੋਰ ਦੱਸਦੇ ਹਨ ਅਤੇ ਕਈ ਧਾਰਮਿਕ ਦੁਨੀਆਂ ਵਿਚ ਦਿਖਾਵੇ ਵਾਲੀ ਰਹਿਣੀ ਬਣਾਕੇ ਉੱਘਾ ਹੋਣਾ ਚਾਹੁੰਦੇ ਹਨ ਪਰ ਇਹ ਸਭ ਝੂਠ ਪਸਾਰਾ ਹੈ। ਛੁਟਕਾਰਾ ਤਾਂ ਕੇਵਲ ਨਾਮ ਦੇ ਪਿਆਰ ਨਾਲ ਹੋਣਾ ਹੈ। ਜਿਨ੍ਹਾਂ ਨੇ ਗੁਰੂ ਨੂੰ ਮਿਲ ਕੇ ਸੱਚੇ ਨਾਮ ਦੀ ਅਰਾਧਨਾ ਕੀਤੀ, ਉਹਨਾਂ ਦਾ ਸੱਚੇ ਨਾਮ ਵਿਚ ਜੁੜਨ ਕਾਰਨ ਪਾਰ–ਉਤਾਰਾ ਹੋ ਗਿਆ।

**ਆਂਙਣ** ã̃ŋaṇ
ਨਾਂਵ ਪੁਲਿੰਗ
ਵਿਹੜਾ, ਘਰ; ਦੇਸ, ਆਪਣਾ ਵਤਨ

**ਮੈਨੂੰ ਆਂਙਣ ਹੋਇਆ ਪਰਦੇਸ**
mɛnū̃ ã̃ŋaṇ hoiā pardes

ਵਿਆਹ ਉਪਰੰਤ ਸਹੁਰਿਆਂ ਲਈ ਵਿਦਾ ਹੋ ਰਹੀ ਧੀ ਨੂੰ ਆਪਣੇ ਬਾਬਲ ਦਾ ਵਿਹੜਾ ਪਰਦੇਸ ਲੱਗਣ ਲਗ ਪਿਆ ਹੈ। ਪਿਤਾ ਦਾ ਘਰ ਛਡ ਕੇ ਧੀ ਬਿਗਾਨੇ ਘਰ ਚਲੀ ਜਾਂਦੀ ਹੈ। ਪੱਟੀਆਂ ਲਿਖਦੇ ਵੀਰਾਂ ਨੂੰ ਅਤੇ ਆਲੇ–ਭੋਲੇ ਗੁੱਡੀਆਂ ਪਟੋਲੇ ਛਡ ਕੇ ਕਬੀਲਦਾਰੀ ਵਿਚ ਪੈਰ ਧਰ ਲੈਂਦੀ ਹੈ। ਇਸੇ ਤਰ੍ਹਾਂ ਸਖੀਆਂ ਸਹੇਲੀਆਂ ਅਤੇ ਭੈਣ ਭਰਾਵਾਂ ਦਾ ਵਿਛੋੜਾ ਪੈ ਜਾਂਦਾ ਹੈ। ਸਹੁਰੇ ਤੋਰਨ ਤੋਂ ਪਹਿਲਾਂ ਸਾਰਿਆਂ ਦੀਆਂ ਅੱਖਾਂ ਨਮ ਹੋ ਜਾਂਦੀਆਂ ਹਨ।

**ਗਲੀਆਂ ਤਾਂ ਹੋਈਆਂ ਬਾਬਲ ਭੀੜੀਆਂ**,
**ਮੈਨੂੰ ਆਂਙਣ ਹੋਇਆ ਪਰਦੇਸ**,
ਸਾਂਭ ਬਾਬਲ ਘਰ ਆਪਣਾ **ਧੀ ਚਲੀ ਬਿਗਾਨੇ ਦੇਸ**।
**ਦੇਸਾਂ ਦਾ ਰਾਜਾ ਬਾਪ ਛੋੜਿਆ**,
**ਮਾਂ ਮਹਿਲਾਂ ਦੀ ਰਾਣੀ**।
**ਪੱਟੀਆਂ ਲਿਖਦੇ ਵੀਰ ਛੱਡੇ,**
ਛੋਡਿਆ ਸਭ ਘਰ ਬਾਰ ਵੇ ਸੁਣ ਬਾਪ ਮੇਰੇ।
**ਆਲੇ ਤੇ ਭੋਲੇ ਮੇਰੀਆਂ ਗੁੱਡੀਆਂ**,
**ਲੱਥਾ ਨਹੀਂ ਖੇਡਣ ਤੇ ਚਾਉ ਵੇ**।
ਸਖੀਆਂ ਸਹੇਲੀਆਂ ਵਿਛੜੀਆਂ,
ਮੇਰੇ ਰੋਂਦੇ ਨੇ ਭੈਣ ਭਰਾਉ ਵੇ।

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੪੧੪

ਆਂਙਣ ã̃ŋaṇ

ਮੈਨੂੰ ਆਂਙਣ ਹੋਇਆ ਪਰਦੇਸ
mɛnū̃ ã̃ŋaṇ hoiā pardes

ਗਲੀਆਂ ਤਾਂ ਹੋਈਆਂ ਬਾਬਲ ਭੀੜੀਆਂ
galīā̃ tā̃ hoīā̃ bābal pīṛīā̃

**ਧੀ ਚੱਲੀ ਬਿਗਾਨੇ ਦੇਸ**
tı̀ čallī bigāne des

**ਦੇਸਾਂ ਦਾ ਰਾਜਾ ਬਾਪ ਛੋੜਿਆ**
desā̃ dā rājā bāp čhoṛiā

**ਮਾਂ ਮਹਿਲਾਂ ਦੀ ਰਾਣੀ**
mā̃ mɛ́lā dī rāṇī

**ਪੱਟੀਆਂ ਲਿਖਦੇ ਵੀਰ ਛੱਡੇ**
paṭṭīā̃ likhde wīr čhaḍḍe

**ਆਲੇ ਤੇ ਭੋਲੇ ਮੇਰੀਆਂ ਗੁੱਡੀਆਂ**
āle te pòḷe merīā̃ guḍḍīā̃

**ਲੱਥਾ ਨਹੀਂ ਖੇਡਣ ਤੇ ਚਾਉ ਵੇ**
latthā nahī̃ khéḍaṇ te čāo we

**ਆਚਾਰੀ** āčārī

ਕਿਰਿਆ ਵਿਸ਼ੇਸ਼ਣ
ਕੰਮਾਂ ਕਰਕੇ, ਚਾਲ ਚਲਣ ਕਰਕੇ

**ਆਚਾਰੀ ਬੁਰੀਆਹ** āčārī burīā

ਅੰਦਰ ਅਤੇ ਬਾਹਰ ਦੇ ਵਿਰੋਧ ਵਿਚ ਮਨੁਖ ਫਸਿਆ ਪਿਆ ਹੈ। ਗੱਲਾਂ ਵਿਚ ਚੰਗਾ ਬਨਣ ਨਾਲ ਆਚਾਰੋਂ ਚੰਗਾ ਨਹੀਂ ਹੋ ਜਾਈਦਾ। ਚੰਗਿਆਈ/ਬੁਰਿਆਈ, ਕਾਲੀਆ/ਚਿਟਵੀਆਹ ਆਪਣੇ ਆਪਣੇ ਦੁਵੰਦ ਵਿਚ ਫਸੀਆਂ ਹਨ। ਉਹ ਆਪ ਹੀ ਮੀਨਾ ਹੈ, ਆਪ ਹੀ ਜਾਲ ਹੈ। ਉਹ ਆਪ ਹੀ ਕਮਲ ਅਲਿਪਤ ਹੈ। ਉਹ ਆਪ ਹੀ ਆਪਣੇ ਗੁਰਮੁਖ ਨੂੰ ਮੁਕਤਿ ਕਰਾਉਂਦਾ ਹੈ। ਉਸ ਤੋਂ ਬਾਹਰ ਹੋਰ ਕੁਝ ਨਹੀਂ। ਗੁਰ ਸ਼ਬਦ, ਗੁਰਬਾਣੀ ਦੀ ਆਰਾਧਨਾ ਨਾਲ ਗੁਰਮੁਖ ਨਿਰਮਲ ਹੋ ਜਾਂਦਾ ਹੈ।

ਗਲੰੀ ਅਸੀ ਚੰਗੀਆ **ਆਚਾਰੀ ਬੁਰੀਆਹ** ॥ **ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ** ॥ ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥ ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥ **ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ** ॥ ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥ ੨ ॥ ਪਉੜੀ ॥ **ਤੂੰ ਆਪੇ ਜਲੁ ਮੀਨਾ ਹੈ ਆਪੇ ਆਪੇ ਹੀ ਆਪਿ ਜਾਲੁ** ॥ **ਤੂੰ ਆਪੇ ਜਾਲੁ ਵਤਾਇਦਾ ਆਪੇ ਵਿਚਿ ਸੇਬਾਲੁ** ॥ **ਤੂੰ ਆਪੇ ਕਮਲੁ ਅਲਿਪਤੁ ਹੈ** ਸੈ ਹਥਾ ਵਿਚਿ ਗੁਲਾਲੁ ॥ ਤੂੰ ਆਪੇ ਮੁਕਤਿ ਕਰਾਇਦਾ ਇਕ ਨਿਮਖ ਘੜੀ ਕਰਿ ਖਿਆਲੁ ॥ ਹਰਿ ਤੁਧਹੁ ਬਾਹਰਿ ਕਿਛੁ ਨਹੀ ਗੁਰ ਸਬਦੀ ਵੇਖਿ ਨਿਹਾਲੁ ॥ ੭ ॥

ਅ.ਗ.ਮ.੩, ੮੫

**ਆਚਾਰੀ** āčārī

**ਮਨਹੁ ਕੁਸੁਧਾ ਕਾਲੀਆ**
mano kasúdā kālīā

**ਬਾਹਰਿ ਚਿਟਵੀਆਹ** bāhar čiṭwīā

**ਹੋਦੈ ਤਾਣਿ ਨਿਤਾਣੀਆ**
hodɛ tāṇ nitāṇīā

ਰਹਹਿ ਨਿਮਾਨਣੀਆਹ
rahɛ nimānaṇīā

ਤੂੰ ਆਪੇ ਜਲੁ ਮੀਨਾ ਹੈ
tū̃ āpe jal mīnā hɛ

ਆਪੇ ਹੀ ਆਪਿ ਜਾਲੁ āpe hī āp jāl

ਤੂੰ ਆਪੇ ਜਾਲੁ ਵਤਾਇਦਾ
tū̃ āpe jāl watāidā

ਆਪੇ ਵਿਚਿ ਸੇਬਾਲੁ āpe wič sebāl

ਤੂੰ ਆਪੇ ਕਮਲੁ ਅਲਿਪਤੁ ਹੈ
tū̃ āpe kamal alipt hɛ

**ਆਚਾਰੀ** – ਕੰਮਾਂ ਕਰਕੇ, ਚਾਲ ਚਲਣ ਕਰਕੇ।

ਅਸੀਂ ਜੀਵ ਰੂਪੀ ਇਸਤਰੀਆਂ ਗੱਲਾਂ ਬਾਤਾਂ ਕਰਨ ਵਿਚ ਬਹੁਤ ਚੰਗੀਆਂ ਬਣੀਆਂ ਹੋਈਆਂ ਹਾਂ ਪਰ ਕਰਮਾਂ ਕਰਕੇ ਬੁਰੀਆਂ ਹਾਂ।

**ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ** – ਮਨ ਤੋਂ ਖੋਟੀਆਂ ਅਤੇ ਕਾਲੀਆਂ ਹਾਂ ਪਰ ਬਾਹਰੋਂ ਸਾਫ਼ ਸੁਥਰੀਆਂ ਦਿਸਦੀਆਂ ਹਾਂ।

**ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ** – ਜੋ ਜੀਵ ਇਸਤਰੀਆਂ ਪ੍ਰਭੂ ਦੇ ਪ੍ਰੇਮ ਰੰਗ ਵਿਚ ਲੀਨ ਹਨ ਅਤੇ ਸੰਯੋਗ ਸੁਖ ਮਾਣ ਰਹੀਆਂ ਹਨ ਉਹ ਬਲ ਵਿਚ ਹੁੰਦਿਆਂ ਹੋਇਆਂ ਵੀ ਆਪਣੇ ਆਪ ਨੂੰ ਬਲ ਰਹਿਤ ਸਮਝਦੀਆਂ ਹਨ।

**ਤੂੰ ਆਪੇ ਜਲੁ ਮੀਨਾ ਹੈ ਆਪੇ ਆਪੇ ਹੀ ਆਪਿ ਜਾਲੁ**– ਪ੍ਰਭੂ ਆਪ ਹੀ ਜਲ ਹੈ। ਉਸ ਵਿਚ ਰਹਿਣ ਵਾਲੀ ਮੱਛੀ ਵੀ ਆਪ ਹੈ ਅਤੇ ਉਸ ਨੂੰ ਫਸਾਉਣ ਵਾਲਾ ਜਾਲ ਵੀ ਆਪ ਹੀ ਹੈ।

**ਤੂੰ ਆਪੇ ਜਾਲੁ ਵਤਾਇਦਾ ਆਪੇ ਵਿਚਿ ਸੇਬਾਲੁ** – ਪ੍ਰਭੂ ਆਪ ਹੀ ਮੋਹ ਰੂਪ ਜਾਲ ਵਛਾਉਂਦਾ ਹੈ ਅਤੇ ਆਪ ਹੀ ਪਾਣੀ ਉੱਤੇ ਆਇਆ ਸਬਜ਼ ਜਾਲਾ (ਪਦਾਰਥ ਰੂਪ) ਹੈ।

**ਤੂੰ ਆਪੇ ਕਮਲੁ ਅਲਿਪਤੁ ਹੈ** – ਪਰਮਾਤਮਾ ਆਪ ਹੀ ਜਲ ਵਿਚ ਰਹਿ ਕੇ ਕਮਲ ਵਾਂਗ ਅਲਿਪਤ ਹੈ ਜੋ ਚਿੱਕੜ ਵਿਚੋਂ ਨਿਕਲਦਾ ਹੈ ਪਰ ਨਿਰਲੇਪ ਰਹਿੰਦਾ ਹੈ।

**ਆਚੁ** āč

ਨਾਂਵ ਪੁਲਿੰਗ
ਸੇਕ, ਤਪਸ਼

**ਆਚੁ ਕਾਚੁ ਢਰਿ ਪਾਂਹੀ** āč kāč ṭàr pā̃hī

ਮਨੁਖ ਲਈ ਗੁਰ ਸੇਵਾ ਬਿਨਾਂ ਹੋਰ ਕੋਈ ਰਾਹ ਨਹੀਂ। ਜਿਵੇਂ ਆਚ ਨਾਲ ਕਚ ਢਲ ਜਾਂਦਾ ਹੈ ਏਸੇ ਤਰ੍ਹਾਂ ਮਨੁਖੀ ਸਰੀਰ ਦਾ ਅੰਤ ਹੋ ਜਾਂਦਾ ਹੈ। ਜੇਤੀ ਹੈ ਤੇਤੀ ਹੀ ਉਸ ਕਰਤਾਰ ਦੇ ਨਾਲ ਹੈ। ਉਸ ਕਰਤਾਰ ਬਿਨਾਂ ਹੋਰ ਕੋਈ ਸਾਰ ਨਹੀਂ। ਮਨਮੁਖ ਆਪਣੇ ਕੁਕਰਮਾਂ ਵਿਚ ਬੱਧਾ ਧੰਧ ਅੰਧ ਦੀ ਸੋਝੀ ਨਹੀਂ ਰਖਦਾ। ਇਹ ਨਿਰਗੁਣ ਦੇਹ ਦੈਵੀ

ਸਚ ਬਿਨਾ ਕੱਚੀ ਹੈ। ਉਸ ਪ੍ਰਭੂ ਦੀ ਦੀਖਿਆ ਬਿਨਾਂ ਇਹ ਜਗਤ ਇਕ ਸੁਪਨਾ ਹੈ।

ਮਲਾਰ ਮਹਲਾ ੧ ॥ ਜਾਗਤੁ ਜਾਗਿ ਰਹੈ ਗੁਰ ਸੇਵਾ ਬਿਨੁ ਹਰਿ ਮੈ ਕੋ ਨਾਹੀ ॥ ਅਨਿਕ ਜਤਨ ਕਰਿ ਰਹਣੁ ਨ ਪਾਵੈ **ਆਚੁ ਕਾਚੁ ਢਰਿ ਪਾਂਹੀ** ॥ ੧ ॥ ਇਸੁ ਤਨ ਧਨ ਕਾ **ਕਹਹੁ ਗਰਬੁ ਕੈਸਾ** ॥ **ਬਿਨਸਤ ਬਾਰ** ਨ ਲਾਗੈ ਬਵਰੇ **ਹਉਮੈ ਗਰਬਿ ਖਪੈ** ਜਗੁ ਐਸਾ ॥ ੧ ॥ ਰਹਾਉ ॥ ਜੈ ਜਗਦੀਸ ਪ੍ਰਭੂ ਰਖਵਾਰੇ **ਰਾਖੈ ਪਰਖੈ ਸੋਈ** ॥ **ਜੇਤੀ ਹੈ ਤੇਤੀ ਤੁਝ ਹੀ ਤੇ ਤੁਮ੍ ਸਰਿ** ਅਵਰੁ ਨ ਕੋਈ ॥ ੨ ॥ ਜੀਅ ਉਪਾਇ ਜੁਗਤਿ ਵਸਿ ਕੀਨੀ **ਆਪੇ ਗੁਰਮੁਖਿ ਅੰਜਨੁ** ॥ **ਅਮਰੁ ਅਨਾਥ** ਸਰਬ ਸਿਰਿ ਮੋਰਾ **ਕਾਲ ਬਿਕਾਲ ਭਰਮ ਭੈ ਖੰਜਨੁ** ॥ ੩ ॥ **ਕਾਗਦ ਕੋਟੁ** ਇਹੁ ਜਗੁ ਹੈ ਬਪੁਰੋ **ਰੰਗਨਿ ਚਿਹਨ ਚਤੁਰਾਈ** ॥ ਨਾਨ੍ਹੀ ਸੀ ਬੂੰਦ ਪਵਨੁ ਪਤਿ ਖੋਵੈ ਜਨਮਿ ਮਰੈ ਖਿਨੁ ਤਾਈਂ ॥ ੪ ॥ **ਨਦੀ ਉਪਕੰਠਿ** ਜੈਸੇ ਘਰੁ ਤਰਵਰੁ ਸਰਪਨਿ ਘਰੁ ਘਰ ਮਾਹੀ ॥ **ਉਲਟੀ ਨਦੀ ਕਹਾਂ ਘਰੁ ਤਰਵਰੁ ਸਰਪਨਿ ਡਸੈ ਦੂਜਾ ਮਨ ਮਾਂਹੀ** ॥ ੫ ॥ **ਗਾਰੁੜ ਗੁਰ ਗਿਆਨੁ** ਧਿਆਨੁ ਗੁਰ ਬਚਨੀ **ਬਿਖਿਆ ਗੁਰਮਤਿ ਜਾਰੀ** ॥ **ਮਨ ਤਨ ਹੇਂਵ ਭਏ** ਸਚੁ ਪਾਇਆ ਹਰਿ ਕੀ ਭਗਤਿ ਨਿਰਾਰੀ ॥ ੬ ॥ **ਜੇਤੀ ਹੈ ਤੇਤੀ ਤੁਧੁ ਜਾਚੈ** ਤੂ ਸਰਬ ਜੀਆਂ ਦਇਆਲਾ ॥ ਤੁਮ੍ਰੀ ਸਰਣਿ ਪਰੇ ਪਤਿ ਰਾਖਹੁ ਸਾਚੁ ਮਿਲੈ ਗੋਪਾਲਾ ॥ ੭ ॥ **ਬਾਧੀ ਧੰਧਿ ਅੰਧ ਨਹੀ ਸੂਝੈ ਬਧਿਕ ਕਰਮ ਕਮਾਵੈ** ॥ ਸਤਿਗੁਰ ਮਿਲੈ ਤ ਸੂਝਸਿ ਬੂਝਸਿ ਸਚ ਮਨਿ ਗਿਆਨੁ ਸਮਾਵੈ ॥ ੮ ॥ ਨਿਰਗੁਣ ਦੇਹ **ਸਾਚ ਬਿਨੁ ਕਾਚੀ** ਮੈ ਪੂਛਉ ਗੁਰੁ ਅਪਨਾ ॥ ਨਾਨਕ ਸੋ ਪ੍ਰਭੁ ਪ੍ਰਭੂ ਦਿਖਾਵੈ ਬਿਨੁ ਸਾਚੇ ਜਗੁ ਸੁਪਨਾ ॥ ੯ ॥ ੨ ॥

ਅ.ਗ.ਮ.੧, ੧੨੭੩

ਆਚੁ ਕਾਚੁ āč kāč

ਢਰਿ ਪਾਂਹੀ ṭàr pãhī

ਕਹਹੁ ਗਰਬੁ ਕੈਸਾ kaho garb kɛsā

ਬਿਨਸਤ ਬਾਰ binsat bār

ਹਉਮੈ ਗਰਬਿ ਖਪੈ hɔmɛ garb khapɛ

ਰਾਖੈ ਪਰਖੈ ਸੋਈ rākhɛ parkhɛ soī

ਜੇਤੀ ਹੈ jetī hɛ

ਤੇਤੀ ਤੁਝ ਹੀ ਤੇ tetī túj hī te

ਤੁਮ੍ ਸਰਿ tum sar

ਆਪੇ ਗੁਰਮੁਖਿ ਅੰਜਨੁ
āpe gurmukh ãjan

ਅਮਰੁ ਅਨਾਥ amar anāth

ਕਾਲ ਬਿਕਾਲ kāl bikāl

**ਭਰਮ ਭੈ ਖੰਜਨੁ** pàrm pɛ̀ khãjan

**ਕਾਗਦ ਕੋਟੁ** kāgad koṭ

**ਰੰਗਨਿ ਚਿਹਨ ਚਤੁਰਾਈ** rãgan čehan čaturāī

**ਨਦੀ ਉਪਕੰਠਿ** nadī upkãṭh

**ਉਲਟੀ ਨਦੀ** ulṭī nadī

**ਕਹਾਂ ਘਰੁ ਤਰਵਰੁ** kahā̃ kàr tarwar

**ਸਰਪਨਿ ਡਸੈ** sarpan ḍasɛ

**ਦੂਜਾ ਮਨ ਮਾਂਹੀ** dūjā man mā̃hī

**ਗਾਰੁੜ ਗੁਰ ਗਿਆਨੁ** gāruṛ gur giān

**ਬਿਖਿਆ ਗੁਰਮਤਿ ਜਾਰੀ** bikhiā gurmat jārī

**ਮਨ ਤਨ ਹੇਂਵ ਭਏ** man tan hẽv paè

**ਜੇਤੀ ਹੈ** jetī hɛ

**ਤੇਤੀ ਤੁਧੁ ਜਾਚੈ** tetī túd jāčɛ

**ਬਾਧੀ ਧੰਧਿ** bā́dī tã̀d

**ਅੰਧ ਨਹੀ ਸੂਝੈ** ā́d nahī sū́jɛ

**ਬਧਿਕ ਕਰਮ ਕਮਾਵੈ** bádak karm kmāwɛ

**ਸਾਚ ਬਿਨੁ ਕਾਚੀ** sāč bin kāčī

**ਆਚੁ** – ਸੇਕ।

**ਆਚੁ ਕਾਚੁ ਢਰਿ ਪਾਂਹੀ** – ਪਰਮਾਤਮਾ ਦੀ ਜੋਤ ਤੋਂ ਬਿਨਾਂ ਇਹ ਸਰੀਰ ਕੁਝ ਵੀ ਨਹੀਂ। ਜਦੋਂ ਜੋਤ ਨਿਕਲ ਜਾਂਦੀ ਹੈ ਤਾਂ ਅਨੇਕ ਯਤਨ ਕਰਨ ਦੇ ਬਾਵਜੂਦ ਇਹ ਸਰੀਰ ਟਿਕਿਆ ਨਹੀਂ ਰਹਿ ਸਕਦਾ। ਜਿਵੇਂ ਸੇਕ ਕਚ ਨੂੰ ਢਾਲ ਦਿੰਦਾ ਹੈ, ਤਿਵੇਂ ਸਰੀਰ ਜੋਤ ਤੋਂ ਬਿਨਾਂ ਢਹਿ ਢੇਰੀ ਹੋ ਜਾਂਦਾ ਹੈ।

**ਕਹਹੁ ਗਰਬੁ ਕੈਸਾ** – ਇਸ ਸਰੀਰ ਦਾ, ਇਸ ਧਨ-ਦੌਲਤ ਦਾ ਕੀ ਮਾਣ ਕਰਨਾ ਹੋਇਆ?

**ਬਿਨਸਤ ਬਾਰ** – ਹਉਮੈ ਤੇ ਹੰਕਾਰ ਵਿਚ ਜਗਤ ਇਉਂ ਗਰਕ ਹੁੰਦਾ ਹੈ ਕਿ ਜਾਂਦਿਆਂ ਦੇਰ ਨਹੀਂ ਲਗਦੀ।

**ਹਉਮੈ ਗਰਬਿ ਖਪੈ** – ਜਗਤ ਵਿਅਰਥ ਹੀ ਸਰੀਰ ਦੀ ਹਉਮੈ ਵਿਚ ਤੇ ਧਨ ਦੇ ਮਾਣ ਵਿਚ ਖੁਆਰ ਹੁੰਦਾ ਹੈ।

**ਰਾਖੈ ਪਰਖੈ ਸੋਈ** – ਹੇ ਰਖਣਹਾਰ ਪ੍ਰਭੂ! ਤੇਰੀ ਸਦਾ ਜੈ ਹੋਵੇ, ਤੂੰ ਹੀ ਸਭ ਦੀ ਸਾਂਭ ਸੰਭਾਲ ਕਰਦਾ ਹੈਂ, ਵਿਕਾਰਾਂ ਤੋਂ ਬਚਾਉਂਦਾ ਹੈ ਤੇ ਤੂੰ ਹੀ ਜੀਵਾਂ ਦੇ ਜੀਵਨ ਨੂੰ ਪਰਖਦਾ, ਪੜਚੋਲਦਾ ਹੈਂ।

**ਜੇਤੀ ਹੈ ਤੇਤੀ ਤੁਝ ਹੀ ਤੇ ਤੁਮ੍ ਸਰਿ** – ਹੇ ਪ੍ਰਭੂ! ਜਿੰਨੀ ਵੀ ਸ੍ਰਿਸ਼ਟੀ ਹੈ ਉਹ ਤੈਥੋਂ ਹੀ ਪੈਦਾ ਹੋਈ ਹੈ ਤੇ ਤੈਥੋਂ ਹੀ ਦਾਤਾਂ ਮੰਗਦੀ ਹੈ ਤੇਰੇ ਵਰਗਾ ਹੋਰ ਕੋਈ ਨਹੀਂ ਹੈ।

**ਆਪੇ ਗੁਰਮੁਖਿ ਅੰਜਨੁ** – ਪਰਮਾਤਮਾ ਨੇ

ਆਪ ਹੀ ਜੀਵ ਪੈਦਾ ਕਰਕੇ ਉਹਨਾਂ ਦੀ ਜੀਵਨ ਜੁਗਤ ਆਪਣੇ ਵਸ ਵਿਚ ਕੀਤੀ ਹੋਈ ਹੈ। ਉਹ ਆਪੇ ਗਿਆਨ ਰੂਪ ਸੁਰਮਾ ਹੈ ਜੋ ਗੁਰਾਂ-ਦੁਆਰੇ ਪ੍ਰਾਪਤ ਹੁੰਦਾ ਹੈ।

**ਅਮਰੁ ਅਨਾਥ** – ਹਰੀ ਅਕਾਲ ਹੈ। ਉਸ ਦਾ ਕੋਈ ਮਾਲਕ ਨਹੀਂ। ਉਹ ਸਾਰਿਆਂ ਉਤੇ ਪ੍ਰਧਾਨ ਹੈ।

**ਕਾਲ ਬਿਕਾਲ ਭਰਮ ਭੈ ਖੰਜਨੁ** – ਪਰਮਾਤਮਾ ਸਭ ਦਾ ਸ਼ਿਰੋਮਣੀ, ਮੌਤ ਤੇ ਜਨਮ ਮਰਨ ਦੇ ਗੇੜ, ਭਟਕਣਾ ਤੇ ਡਰ ਸਹਿਮ ਨਾਸ਼ ਕਰਨ ਵਾਲਾ ਹੈ।

**ਕਾਗਦ ਕੋਟੁ** – ਇਹ ਵਿਚਾਰਾ ਸੰਸਾਰ ਕਾਗਜ਼ ਦਾ ਕਿਲ੍ਹਾ ਹੈ।

**ਰੰਗਨਿ ਚਿਹਨ ਚਤੁਰਾਈ** – ਇਸ ਕਿਲ੍ਹੇ ਦੀ ਰੰਗਣ ਤੇ ਚਿਹਨ-ਚੱਕਰ ਸੰਸਾਰਿਕ ਚਤੁਰਾਈ ਹੈ।

**ਨਦੀ ਉਪਕੰਠਿ** – ਨਦੀ ਕਿਨਾਰੇ ਤੇ ਰੁਖ ਹੋਵੇ ਜਾਂ ਘਰ ਹੋਵੇ ਤੇ ਉਸ ਘਰ ਵਿਚ ਸੱਪਣੀ ਦਾ ਘਰ ਹੋਵੇ।

**ਉਲਟੀ ਨਦੀ ਕਹਾਂ ਘਰੁ ਤਰਵਰੁ ਸਰਪਨਿ ਡਸੈ ਦੂਜਾ ਮਨ ਮਾਂਹੀ** – ਜਦ ਨਦੀ ਉਲਟ ਕੇ ਪੈ ਜਾਵੇ, ਤਾਂ ਉਹ ਘਰ ਜਾਂ ਬ੍ਰਿਛ ਕਿੱਥੇ ਰਹਿੰਦਾ ਹੈ? ਪੁੱਟਿਆ ਜਾਂਦਾ ਹੈ ਅਤੇ ਸੱਪਣੀ ਬੇਘਰ ਹੋ ਕੇ ਮਨੁਖ ਨੂੰ ਡੱਸਦੀ ਹੈ। ਇਹ ਸੱਪਣੀ ਮਨ ਵਿਚ ਦਵੈਤ ਭਾਵ ਜਾਂ ਮਾਇਆ ਹੈ। ਭਾਵ ਸਰੀਰ ਮੌਤ ਦੇ ਕੋਲ ਹੀ ਰਹਿੰਦਾ ਹੈ। ਇਸ ਨੂੰ ਹਰ ਵੇਲੇ ਮੌਤ ਦਾ ਡਰ ਹੈ। ਮੌਤ ਦੇ ਡਰ ਨਾਲ ਮਨੁਖ ਦਵੈਤ ਭਾਵ ਦੇ ਵਸ ਹੋ ਜਾਂਦਾ ਹੈ। ਇਹ ਹੈ ਸੱਪਣੀ ਦਾ ਡੱਸਣਾ ਤੇ ਇਸ ਦਾ ਇਲਾਜ ਹੈ ਗੁਰੂ ਦਾ ਗਿਆਨ।

**ਗਾਰੁੜ ਗੁਰ ਗਿਆਨੁ** – ਗੁਰੂ ਦਾ ਦਿੱਤਾ ਗਿਆਨ ਅਤੇ ਗੁਰੂ ਦੇ ਬਚਨਾਂ ਦੁਆਰਾ ਸਪ ਦੀ ਵਿਹੁ ਲਹਿ ਜਾਂਦੀ ਹੈ।

**ਬਿਖਿਆ ਗੁਰਮਤਿ ਜਾਰੀ** – ਜਿਸ ਦੇ ਕੋਲ ਵੀ ਇਹ ਮੰਤਰ ਹੈ ਉਸ ਨੇ ਗੁਰੂ ਮਤ ਨਾਲ ਮਾਇਆ ਦਾ ਜ਼ਹਿਰ ਸਾੜ ਲਿਆ ਹੈ।

**ਮਨ ਤਨ ਹੇਂਵ ਭਏ** – ਹਰੀ ਦੀ ਭਗਤੀ ਨਿਰਾਲੀ ਹੈ। ਜਿਸ ਨੇ ਭਗਤੀ ਦੁਆਰਾ ਸੱਚਾ ਨਾਮ ਪਾ ਲਿਆ ਹੈ, ਉਸ ਦਾ ਮਨ ਅਤੇ ਤਨ ਠੰਢੇ-ਯਖ, ਬਰਫ਼-ਵਤ ਠੰਢੇ ਹੋ ਗਏ ਹਨ।

**ਜੇਤੀ ਹੈ ਤੇਤੀ ਤੁਧੁ ਜਾਚੈ** – ਜਿਤਨੀ ਇਹ ਸ੍ਰਿਸ਼ਟੀ ਹੈ, ਸਾਰੀ ਤੈਥੋਂ ਹੀ ਸਭ ਦਾਤਾਂ ਮੰਗਦੀ ਹੈ। ਤੂੰ ਸਾਰੇ ਜੀਵਾਂ ਉਤੇ ਦਇਆਲੂ ਹੈਂ।

**ਬਾਧੀ ਧੰਧਿ ਅੰਧ ਨਹੀ ਸੂਝੈ ਬਧਿਕ ਕਰਮ ਕਮਾਵੈ** – ਮਾਇਆ ਦੇ ਧੰਦੇ ਵਿਚ ਫਸੀ ਲੁਕਾਈ ਅੰਨ੍ਹੀ ਹੋਈ ਪਈ ਹੈ। ਸਹੀ ਜੀਵਨ ਜੁਗਤ ਬਾਰੇ ਇਸ ਨੂੰ ਕੁਝ ਵੀ ਨਹੀਂ ਸੁੱਝਦਾ, ਇਸੇ ਲਈ ਮਨ ਜੋ ਆਜਾਦ ਨਹੀਂ ਕੈਦੀਆਂ ਵਾਲੇ ਕਰਮ

ਕਰਦਾ ਹੈ। ਨਿਰਦਈ ਕੰਮ ਕਰਦਾ ਹੈ।

**ਸਾਚ ਬਿਨੁ ਕਾਚੀ** - ਪ੍ਰਭੂ ਦੇ ਨਾਮ ਤੋਂ ਬਿਨਾ ਗੁਣ-ਹੀਣ ਮਨੁਖ ਦਾ ਸਰੀਰ ਕੱਚਾ ਹੀ ਰਹਿੰਦਾ ਹੈ। ਮਨੁਖ ਨੂੰ ਜਨਮ ਮਰਨ ਮਿਲਦਾ ਹੀ ਰਹਿੰਦਾ ਹੈ। ਮਨੁਖ ਦਾ ਤਨ, ਧਨ ਬਲਕਿ ਸਾਰਾ ਸੰਸਾਰ ਪਸਾਰਾ ਇਉਂ ਨਾਸ਼ਵਾਨ ਹੈ ਜਿਵੇਂ ਕਾਗਜ਼ ਦਾ ਕਿਲ੍ਹਾ, ਪਾਣੀ ਦੀ ਬੂੰਦ ਜਾਂ ਹਵਾ ਦੇ ਬੁੱਲੇ ਸਾਹਮਣੇ ਜਾਂ ਨਦੀ ਕਿਨਾਰੇ ਖੜ੍ਹਾ ਬਿਰਛ ਜਾਂ ਸਪ ਦੀ ਖੁੱਡ ਜੋ ਦਰਿਆ ਦੇ ਵਹਾਅ ਬਦਲਣ ਨਾਲ ਝਟ ਢਹਿ ਢੇਰੀ ਹੋ ਜਾਂਦੀ ਹੈ। ਬਚਾਓ ਕੇਵਲ ਗੁਰੂ ਦੀ ਸ਼ਰਨ ਵਿਚ ਹੈ ਜੋ ਹਰੀ ਦੀ ਭਗਤੀ ਤੇ ਸਚ ਦੀ ਰਹਿਣੀ ਦੇ ਕੇ ਸਾਰੇ ਜੀਵਨ ਨੂੰ ਅਟਲ ਬਣਾ ਦਿੰਦਾ ਹੈ। ਗੁਰੂ ਹੀ ਸਹੀ ਜੀਵਨ ਰਾਹ ਦਿਖਾਉਂਦਾ ਹੈ ਤੇ ਗੁਰੂ ਹੀ ਪਰਮਾਤਮਾ ਦੇ ਦੀਦਾਰ ਕਰਾਉਂਦਾ ਹੈ।

## ਆਜਿਜ਼ੀ ājizī

ਨਾਂਵ ਇਸਤਰੀਲਿੰਗ
ਦੀਨ, ਨਿਮਰ, ਅਧੀਨ, ਕਮਜ਼ੋਰ

### ਨਾਲ ਅਜਿਜ਼ੀ ਕਰੋ ਨਾ ਜ਼ੋਰੀਏ ਜੀ

nāl ājizī karo nā zorīe jī

ਰਾਂਝੇ ਨੂੰ ਜੋਤਾ ਦੇਣ ਦੇ ਮਸਲੇ ਉਤੇ ਨਾਥ ਦੇ ਚੇਲਿਆਂ ਵਲੋਂ ਵਿਖਾਏ ਗੁੱਸੇ ਦੇ ਜੁਆਬ ਵਿਚ ਰਾਝਾਂ ਕਹਿੰਦਾ ਹੈ ਕਿ ਮੇਰੀ ਹਾਲਤ, ਮੇਰੀ ਦਸ਼ਾ ਉਤੇ ਇਕੱਲੇ ਲੋਕ ਬਖੀਲ ਭਾਵ ਤੰਗਦਿਲ ਪਏ ਹੋਣ ਪਰ ਮੇਰਾ ਰੱਬ ਬਖੀਲ ਨਾ ਹੋਵੇ। ਤੁਸੀਂ ਮੇਰੀ ਹਾਲਤ ਉਤੇ ਗੌਰ ਕਰੋ ਅਤੇ ਮੇਰਾ ਕੰਮ ਸੁਆਰੋ ਕਿਉਂਕਿ ਮਿਲਦੇ ਦਿਲਾਂ ਨੂੰ ਵਿਛੋੜਨਾ ਨਹੀਂ ਚਾਹੀਦਾ। ਇਹ ਹੁਕਮ ਭਾਵ ਤਾਕਤ ਅਤੇ ਹੁਸਨ ਹਮੇਸ਼ਾ ਨਹੀਂ ਰਹਿੰਦੇ ਇਸ ਲਈ ਆਜਿਜ਼ੀ ਭਾਵ ਦੀਨ ਨਾਲ ਧੱਕਾ ਨਹੀਂ ਕਰਨਾ ਚਾਹੀਦਾ। ਸਗੋਂ ਜੇ ਕੋਈ ਹੋਰ ਕਿਸੇ ਗਰੀਬ ਦਾ ਕੰਮ ਵਿਗਾੜਦਾ ਹੋਵੇ ਤਾਂ ਉਸਨੂੰ ਵੀ ਰੋਕਣਾ ਚਾਹੀਦਾ ਹੈ।

ਸੁੰਞਾ ਲੋਕ ਬਖ਼ੀਲ ਹੈ ਬਾਬ ਮੈਂਡੇ,
ਮੇਰਾ ਰੱਬ ਬਖ਼ੀਲ ਨਾ ਲੋੜੀਏ ਜੀ।
ਕੀਚੇ ਗੌਰ ਤੇ ਕੰਮ ਬਣਾ ਦਿਚੇ,
ਮਿਲੇ ਦਿਲਾਂ ਨੂੰ ਨਾਂਹ ਵਿਛੋੜੀਏ ਜੀ।
**ਏਹੁ ਹੁਕਮ ਤੇ ਹੁਸਨ ਨਾ ਨਿਤ ਰਹਿੰਦੇ,**
**ਨਾਲ ਆਜਿਜ਼ੀ ਕਰੋ ਨਾ ਜ਼ੋਰੀਏ ਜੀ।**
**ਜੋ ਕੋਈ ਕੰਮ ਗ਼ਰੀਬ ਦਾ ਕਰੇ ਜ਼ਾਇਆ,**
**ਸਗੋਂ ਓਸਨੂੰ ਹਟਕੀਏ ਹੋੜੀਏ ਜੀ।**
**ਬੇੜਾ ਲੱਦਿਆ ਹੋਇਆ ਮੁਸਾਫਰਾਂ ਦਾ,**
**ਪਾਰ ਲਾਈਏ, ਵਿਚ ਨਾ ਬੋੜੀਏ ਜੀ।**

ਹੀਰ ਵਾਰਿਸ, ੧੪੧

ਆਜਿਜ਼ੀ ājizī

ਏਹੁ ਹੁਕਮ ਤੇ ਹੁਸਨ ਨਾ ਨਿਤ ਰਹਿੰਦੇ
éo hukam te husan nā nit rẽde

ਨਾਲ ਆਜਿਜ਼ੀ ਕਰੋ ਨਾ ਜ਼ੋਰੀਏ ਜੀ
nāl ājizī karo nā zorīe jī

ਜੋ ਕੋਈ ਕੰਮ ਗ਼ਰੀਬ ਦਾ ਕਰੇ ਜ਼ਾਇਆ
jo koī kām gṛīb dā kare zāiā

ਸਗੋਂ ਓਸਨੂੰ ਹਟਕੀਏ ਹੋੜੀਏ ਜੀ
sagõ osnū haṭkīe hoṛīe jī

ਬੇੜਾ ਲੱਦਿਆ ਹੋਇਆ ਮੁਸਾਫਰਾਂ ਦਾ
beṛā laddiā hoiā musāfrā̃ dā

ਪਾਰ ਲਾਈਏ, ਵਿਚ ਨਾ ਬੋੜੀਏ ਜੀ
pār lāīe wič nā boṛīe jī

**ਆਟਾ ਦਾਣਾ** āṭā dāṇā

ਨਾਂਵ ਪੁਲਿੰਗ

ਰੋਟੀਆਂ ਪਕਾਉਣ ਲਈ ਪੀਸਿਆ ਅਨਾਜ਼, ਕੱਚੀ ਰਸਦ

**ਨਾ ਘਰ ਆਟਾ ਨਾ ਘਰ ਦਾਣੇ**

nā kàr āṭā nā kàr dāṇe

ਘਰ ਵਿਚ ਕੰਗਾਲੀ ਕਰਕੇ ਕਲੇਸ਼ ਹੈ। ਨਿਆਣੇ ਭੁੱਖੇ-ਭਾਣੇ ਰੋਂਦੇ ਹਨ। ਛੋਟੀ ਜਿਹੀ ਗੱਲ ਤੇ ਮਾਰ ਕੁਟਾਈ ਹੋ ਜਾਂਦੀ ਹੈ। ਸੱਸ ਨਣਾਨ ਆਪਸ ਵਿਚ ਲੜਦੀਆਂ ਹਨ ਅਤੇ ਸਹਰਾ ਗੁੱਸੇ ਵਿਚ ਭਾਂਡੇ ਭੰਨਦਾ ਹੈ।

**ਨਾ ਘਰ ਆਟਾ ਨਾ ਘਰ ਦਾਣੇ,**
**ਭੁੱਖੇ ਭਾਣੇ ਰੋਣ ਨਿਆਣੇ,**
ਬੇਦਰਦਾ ਸੂਈ ਵੇ।
ਸੂਈ ਤੋਂ ਨਾ ਮਾਰ ਬੇਦਰਦਾ ਸੂਈ ਵੇ।
ਸੂਈ ਟੰਗੀ ਸੀ ਛਿੱਕੇ,
ਅੰਦਰ **ਸੱਸ ਨਣਾਨ ਪਿੱਟੇ,**
**ਸਹੁਰਾ ਭਾਂਡੇ ਚੱਕ ਚੱਕ ਸੁੱਟੇ**
ਬੇਦਰਦਾ ਸੂਈ ਵੇ।
ਸੂਈ ਤੋਂ ਨਾ ਮਾਰ
ਬੇਦਰਦਾ ਸੂਈ ਵੇ।

ਬੋਲ ਪੰਜਾਬਣ ਦੇ, II, ੩੧੪

ਆਟਾ ਦਾਣਾ āṭā dāṇā

ਨਾ ਘਰ ਆਟਾ ਨਾ ਘਰ ਦਾਣੇ
nā kàr āṭā nā kàr dāṇe

ਭੁੱਖੇ ਭਾਣੇ ਰੋਣ ਨਿਆਣੇ
pùkkhe pàṇe roṇ niāṇe

ਸਸ ਨਣਾਨ ਪਿੱਟੇ sas nanāṇ piṭṭe

ਸਹੁਰਾ ਭਾਂਡੇ ਚੱਕ ਚੱਕ ਸੁੱਟੇ
sórā pā̃ḍe čak čak suṭṭe

**ਆਂਡਲ** ā̃ḍal

ਵਿਸ਼ੇਸ਼ਣ

ਆਂਡਿਆਂ ਵਰਗੀਆਂ ਵੱਡੀਆਂ ਵੱਡੀਆਂ ਅੱਖਾਂ ਵਾਲਾ

**ਇਹ ਸਾਰੇ ਆਂਡਲ ਆਏ**

é sāre ā̃ḍaḷ āe

ਦੁਲਹਨ ਸ਼ਰਮ ਨਾਲ ਮਰਦੀ ਜਾਂਦੀ ਹੈ ਕਿ ਉਸ ਦੇ ਵਿਆਹ ਦੀ ਵਰੀ ਪੁਰਾਣੀ ਲੈ ਕੇ ਆਏ

ਹਨ। ਬਰਾਤ ਵਿਚ ਬੁੱਢੜੇ ਆਏ ਹਨ ਪਰ ਨੌਜਵਾਨ/ਗਭਰੂ ਕਿਉਂ ਨਹੀਂ ਆਏ। ਸਾਰੇ ਬਰਾਤੀ ਆਂਡਲ ਅੱਖਾਂ ਵਾਲੇ ਹਨ। ਮੈਂ ਸ਼ਰਮ ਨਾਲ ਮਰਦੀ ਜਾਂਦੀ ਹਾਂ।

ਮੈਂ ਲਾਜ ਮੋਈ ਮੈਂ ਲਾਜ ਮੋਈ,
**ਇਹ ਵਰੀ ਪੁਰਾਣੀ ਲਿਆਏ**
ਮੈਂ ਲਾਜ ਮੋਈ। ਮੈਂ ਲਾਜ ਮੋਈ।
ਮੈਂ ਲਾਜ ਮੋਈ। ਇਹ ਕੀ ਕੀ ਵਸਤ ਲਿਆਏ,ਮੈਂ ਲਾਜ ਮੋਈ ਮੈਂ ਲਾਜ ਮੋਈ।
**ਇਹ ਬੁੱਢੜੇ ਕਾਹਨੂੰ ਆਏ**,
ਮੈਂ ਲਾਜ ਮੋਈ ਮੈਂ ਲਾਜ ਮੋਈ।
ਇਹ ਗੱਭਰੂ ਕਿਉਂ ਨਾ ਲਿਆਏ,
ਮੈਂ ਲਾਜ ਮੋਈ ਮੈਂ ਲਾਜ ਮੋਈ।
**ਇਹ ਸਾਰੇ ਆਂਡਲ ਆਏ**,

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੩੯੧-੩੯੨

ਆਂਡਲ ā̃ḍal

ਇਹ ਸਾਰੇ ਆਂਡਲ ਆਏ
é sāre ā̃ḍaḷ āe

ਇਹ ਵਰੀ ਪੁਰਾਣੀ ਲਿਆਏ
é warī purāṇī liāe

ਇਹ ਬੁੱਢੜੇ ਕਾਹਨੂੰ ਆਏ
é búḍaṛe kā́nū̃ āe

**ਆਢਾ ਲਾਉਣਾ** ā́ḍā lāoṇā
ਕਿਰਿਆ
ਝਗੜਾ, ਬੋਲੋੜੀ ਬਹਿਸ

ਸੱਸ ਨੂੰਹ ਨੂੰ ਹਮੇਸ਼ਾ ਤੰਗ ਕਰਦੀ ਹੈ ਭਾਰੀ ਚੱਕੀ ਤੇ ਗਿੱਲੀ ਜੁਆਰ ਪਿਹਾਉਂਦੀ ਹੈ। ਭੈਣ ਦੀ ਤਕਲੀਫ ਦੇਖ ਕੇ ਭਰਾ ਭੈਣ ਦੀ ਸੱਸ ਨੂੰ ਕਹਿੰਦਾ ਹੈ ਕਿ ਮੇਰੀ ਭੈਣ ਨੂੰ ਮੇਰੇ ਨਾਲ ਪਿੰਡ ਤੋਰ ਦੇਵੇ। ਪਰ ਅੱਗੋਂ ਡਾਢੀ ਸੱਸ ਮੋੜਵਾਂ ਜਵਾਬ ਦਿੰਦੀ ਹੈ ਕਿ ਉਸ ਨੇ ਨੂੰਹ ਨੂੰ ਇਤਨੇ ਗਹਿਣੇ ਪਾ ਕੇ ਵਿਆਹੀ ਹੈ ਪਹਿਲਾਂ ਵਰੀ ਅਤੇ ਗਹਿਣੇ ਵਾਪਸ ਕਰ ਫਿਰ ਆਪਣੀ ਭੈਣ ਨੂੰ ਲੈ ਜਾਈ।

**ਭਾਰੀ** ਤਾਂ **ਚੱਕੀ** ਵੇ ਵੀਰਾ! **ਗਿੱਲੜੀ ਜੁਆਰ** ਵੇ ਇਹੋ ਤਾਂ ਦੇਵੇ ਸੱਸੁ **ਪੀਂਹਣ** ਨੂੰ ਮੈਂ ਵਾਰੀ, ਇਹੋ ਤਾਂ ਦੇਵੇ ਸੱਸੂ ਪੀਂਹਣ ਨੂੰ ਵੇ। ਮਾਸੀ ਨੀ ਮਾਸੀ ! ਤੈਨੂੰ ਖੜਨ **ਮਰਾਸੀ** ਨੀ, ਭੈਣ ਤਾਂ ਮੇਰੀ ਨਾਲ ਤੋਰ ਦੇ ਮੈਂ ਵਾਰੀ, ਭੈਣ ਤਾਂ ਮੇਰੀ ਨਾਲ ਤੋਰ ਦੇ ਵੇ।ਬੱਚਾ ਵੇ ਬੱਚਾ ! ਮੇਰੇ ਪੁੱਤ ਦਿਆ ਸਾਲਿਆ। **ਵਰੀ** ਤਾਂ **ਗਹਿਣੇ** ਸਾਡੇ ਮੋੜ ਦੇ ਮੈਂ ਵਾਰੀ, ਵਰੀ ਤਾਂ ਗਹਿਣੇ ਸਾਡੇ ਮੋੜ ਦੇ ਵੇ।

ਬੋਲ ਪੰਜਾਬਣ ਦੇ, II, ੮੨

ਭਾਰੀ pàrī

ਚੱਕੀ čakkī

ਗਿੱਲੜੀ ਜੁਆਰ gilṛī juār

ਪੀਂਹਣ pī́ṇ

ਮਰਾਸੀ mrāsī

ਵਰੀ warī

ਗਹਿਣੇ gɛ́ṇe

**ਆਤਸ਼** ātaš
ਨਾਂਵ ਇਸਤਰੀਲਿੰਗ
ਅੱਗ, ਅਗਨੀ

**ਆਤਸ਼ ਇਸ਼ਕ ਦੀ ਭੁੰਨ ਕਬਾਬ ਕਰਦੀ** ātaš išq dī pu̍n kabāb kardī

ਰੱਬ ਦੇ ਜਿਨ੍ਹਾਂ ਆਸ਼ਕਾਂ ਦੇ ਦਿਲ ਵਿਚ ਉਸਨੂੰ ਵੇਖਣ ਦੀ ਚਾਹ ਪੈਦਾ ਹੁੰਦੀ ਹੈ, ਉਹ ਆਪਣੀ ਰੂਹ ਨੂੰ ਉਸਦੇ ਇਸ਼ਕ ਦੀ ਅੱਗ ਵਿਚ ਬਾਲ ਲੈਂਦੇ ਹਨ। ਇਸ ਇਸ਼ਕ ਦੀ ਅੱਗ ਵਿਚ ਜਲ ਕੇ ਉਹ ਇਲਾਹੀ ਨੂਰ ਨਾਲ ਰੋਸ਼ਨ ਹੋ ਜਾਂਦੇ ਹਨ। ਜਿੱਥੇ ਸ਼ਮ੍ਹਾ ਬਲਦੀ ਹੈ, ਉਹ ਪਰਵਾਨੇ ਵਾਂਗ ਆਪਣੀ ਜਾਨ ਉਸ ਉਤੇ ਕੁਰਬਾਨ ਕਰ ਦਿੰਦੇ ਹਨ। ਅੰਤ ਵਿਚ ਕਵੀ ਪ੍ਰਸਿੱਧ ਸੂਫ਼ੀ ਦਰਵੇਸ਼ ਹਜ਼ਰਤ ਮਨਸੂਰ ਦਾ ਹਵਾਲਾ ਦਿੰਦਿਆਂ ਆਖਦਾ ਹੈ ਕਿ ਹੇ ਦੋਸਤ! ਜਿਨ੍ਹਾਂ ਨੂੰ ਰੱਬ ਦੇ ਦੀਦਾਰ ਦਾ ਸ਼ੌਕ ਹੈ, ਉਹ ਤਾਂ ਮਨਸੂਰ ਵਾਂਗ ਸੂਲੀ ਵੀ ਚੜ੍ਹ ਜਾਂਦੇ ਹਨ।

> ਜੀਮ ਜਾਨ ਨੂੰ ਜਾਣਕੇ ਬਾਲ ਦੇਂਦੇ
> ਜਿਨ੍ਹਾਂ ਭੜਕਦੀ **ਭਾਹ ਕੋਹ ਤੂਰ** ਯਾਰਾ।
> **ਆਤਸ਼ ਇਸ਼ਕ ਦੀ ਭੁੰਨ ਕਬਾਬ ਕਰਦੀ**
> **ਹੋਂਦੇ ਜਲ ਕੇ ਉਹ ਮਨੂਰ ਯਾਰਾ**।
> **ਜਾਨ ਮਿਸਲ ਪਤੰਗ ਫ਼ਿਦਾ ਕਰਦੇ**
> **ਸ਼ਮ੍ਹਾਂ ਵਤਦਾ ਦੇਖ ਕੇ ਨੂਰ ਯਾਰਾ**।
> 'ਆਸੀ' ਜਿਨ੍ਹਾਂ ਨੂੰ ਸ਼ੌਕ ਦੀਦ ਦਾ ਏ
> ਸੂਲੀ ਚੜ੍ਹ ਗਏ ਵਾਂਗ ਮਨਸੂਰ ਯਾਰਾ।
>
> ਪੀਰ ਬਖ਼ਸ਼ ਆਸੀ, ਸੀਹਰਫੀ, ੩੦੭

ਆਤਸ਼ ātaš

ਆਤਸ਼ ਇਸ਼ਕ ਦੀ ਭੁੰਨ ਕਬਾਬ ਕਰਦੀ
ātaš išq dī pu̍n kabāb kardī

ਹੋਂਦੇ ਜਲ ਕੇ ਉਹ ਮਨੂਰ ਯਾਰਾ
hõde jal ke ó manūr yārā

ਜਾਨ ਮਿਸਲ ਪਤੰਗ ਫ਼ਿਦਾ ਕਰਦੇ
jān misl patãg fidā karde

ਸ਼ਮ੍ਹਾਂ ਵਤਦਾ ਦੇਖ ਕੇ ਨੂਰ ਯਾਰਾ
šámā watdā dekh ke nūr yārā

**ਆਤਮ** ātam
ਪੜਨਾਂਵ
ਆਪਣੇ ਆਪ ਨੂੰ, ਆਪਣੇ ਮਨ ਨੂੰ

**ਆਤਮ ਜਿਣੈ ਸਗਲ ਵਸਿ**
ātam jiṇɛ sagal was

ਪੂਰੇ ਸਤਿਗੁਰੂ ਦੀ ਆਰਾਧਨਾ ਵਿਚ ਗੁਰਮੁਖ ਆਪਣੀ ਆਤਮਾ ਨੂੰ ਵਸ ਕਰ ਲੈਂਦਾ ਹੈ। ਗੁਰੂ ਦੀ ਸ਼ਰਣ ਵਿਚ, ਨਾਮ ਧਿਆਉਣ ਨਾਲ ਸਹਿਜ ਅਵਸਥਾ ਵਿਚ ਪਹੁੰਚਦਾ ਹੈ। ਗੁਰੂ ਦੀ ਸ਼ਰਨ ਵਿਚ, ਨਾਮ ਦੀ ਆਰਾਧਨਾ ਨਾਲ ਗੁਰਮੁਖ ਸਹਿਜ ਅਵਸਥਾ ਵਿਚ ਚਲਾ ਜਾਂਦਾ ਹੈ। ਉਸ ਦਾ

ਮਨ ਨਿਰਮਲ ਹੁੰਦਾ ਹੈ, ਦੇਹੀ ਪੁਨੀਤ ਹੁੰਦੀ ਹੈ।

ਧਨਾਸਰੀ ਮਹਲਾ ੫ ॥ ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥ **ਆਤਮ ਜਿਣੈ ਸਗਲ ਵਸਿ** ਤਾ ਕੈ ਜਾ ਕਾ ਸਤਿਗੁਰੁ ਪੂਰਾ ॥ ੧ ॥ ਠਾਕੁਰੁ ਗਾਈਐ **ਆਤਮ ਰੰਗਿ** ॥ **ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ** ॥ ੧ ॥ ਰਹਾਉ ॥ ਜਨ ਕੇ ਚਰਨ ਵਸਹਿ **ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ** ॥ ਜਨ ਕੀ ਧੂਰਿ ਦੇਹੁ **ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ** ॥ ੨ ॥ ੪ ॥ ੩੫ ॥

ਅ.ਗ.ਮ.੫, ੬੮੦

ਆਤਮ ātam

ਆਤਮ ਰੰਗਿ ātam rãg

ਸਰਣੀ ਪਾਵਨ sarṇī pāwan

ਨਾਮ ਧਿਆਵਨ nām tiȁwan

ਸਹਜਿ ਸਮਾਵਨ ਸੰਗਿ
sǽj smāwan sãg

ਮੇਰੈ ਹੀਅਰੈ merɛ hīarɛ

ਸੰਗਿ ਪੁਨੀਤਾ ਦੇਹੀ sãg punītā dehī

ਕਿਰਪਾ ਨਿਧਿ kirpā níd

**ਨਾਨਕ ਕੈ ਸੁਖੁ ਏਹੀ**
nānak kɛ sukh ehī

**ਆਤਮ** – ਆਪਣੇ ਆਪ ਨੂੰ, ਆਪਣੇ ਮਨ ਨੂੰ।

**ਆਤਮ ਜਿਣੈ ਸਗਲ ਵਸਿ** – ਜਿਸ ਮਨੁਖ ਨੇ ਪੂਰਾ ਗੁਰੂ ਧਾਰ ਲਿਆ ਹੈ ਉਹ ਆਪਣੀ ਆਤਮਾ ਨੂੰ ਜਿਤ ਲੈਂਦਾ ਹੈ, ਕਾਬੂ ਕਰ ਲੈਂਦਾ ਹੈ ਅਤੇ ਸਭ ਕੁਝ ਉਸ ਦੇ ਵੱਸ ਹੋ ਜਾਂਦਾ ਹੈ।

**ਆਤਮ ਰੰਗਿ** – ਆਪਣੇ ਪੂਰੇ ਮਨ ਦੇ ਚਾਅ ਨਾਲ ਪਰਮਾਤਮਾ ਦੀ ਸਿਫ਼ਤ ਸਾਲਾਹ ਕਰਨੀ ਚਾਹੀਦੀ ਹੈ।

**ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ** – ਉਸ ਪਰਮਾਤਮਾ ਦਾ ਨਾਮ ਧਿਆਈਏ ਤਾਂ ਉਹ ਸ਼ਰਨੀ ਲਾ ਲੈਂਦਾ ਹੈ ਅਤੇ ਉਸ ਦੀ ਸੰਗਤ ਕਰਨ ਨਾਲ ਪੂਰਨ ਅਡੋਲਤਾ ਵਿਚ ਲੀਨ ਹੋ ਜਾਈਦਾ ਹੈ।

**ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ** – ਹਰੀ ਦੇ ਦਾਸਾਂ ਦੇ ਚਰਨ ਮੇਰੇ ਮਨ ਵਿਚ ਵਸਣ, ਉਹਨਾਂ ਦੀ ਸੰਗਤ ਵਿਚ ਮੇਰਾ ਸਰੀਰ ਪਵਿੱਤਰ ਹੋਵੇ।

**ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ** – ਹੇ ਕਿਰਪਾ ਦੇ ਭੰਡਾਰ ਪ੍ਰਭੂ ! ਆਪਣੇ ਸੇਵਕਾਂ ਦੀ ਚਰਨ-ਧੂੜ ਮੈਨੂੰ ਪ੍ਰਦਾਨ ਕਰੋ, ਮੈਨੂੰ ਇਹੋ ਵੱਡਾ ਸੁਖ ਮਾਲੂਮ ਹੁੰਦਾ ਹੈ।

**ਆਤਮ ਇਸ਼ਨਾਨ** ātam išnān
ਨਾਂਵ ਪੁਲਿੰਗ
ਆਤਮਾ ਦਾ ਇਸ਼ਨਾਨ ਭਾਵ ਪਵਿੱਤਰਤਾ, ਆਤਮਾ ਦੀ ਸ਼ੁੱਧੀ

**ਫਿਰ ਆਤਮ ਇਸ਼ਨਾਨ ਐਕੁਰ ਹੋਂਵਦਾ**

phir ātam išnān ɛkur hõwdā

ਆਪਣੇ ਮਨ ਵਿਚ ਵਿਤਰੇਕ ਕਰ ਕਰਕੇ ਭਾਵ ਅਲੱਗ ਹੋਣ ਦਾ ਭਾਵ ਪੈਦਾ ਕਰਕੇ ਇਸ ਤਰ੍ਹਾਂ ਪ੍ਰਤੀਤੀ ਕਰਨੀ ਚਾਹੀਦੀ ਹੈ ਕਿ ਮੈਂ ਆਤਮਾ, ਦੇਹੀ ਤੋਂ ਵੱਖ ਹਾਂ।

ਦੇਹੀ ਤੋਂ ਅੱਗੇ ਮਨ, ਬੁਧੀ ਅਤੇ ਬਿਰਤੀਆਂ ਤਾਂ ਚਰਖੇ ਵਾਂਗ ਇਕ ਯੰਤਰ ਭਾਵ ਉਪਕਰਨ ਬਣਾਇਆ ਗਿਆ ਹੈ ਜਿਸ ਨੂੰ ਮੈਂ ਆਤਮਾ ਚਲਾਉਂਦਾ ਹਾਂ ਭਾਵ ਉਸਦਾ ਕੱਤਣਹਾਰਾ ਹਾਂ। ਆਤਮ ਨਹੀਂ ਹੈ, ਮਾਦਾ ਪ੍ਰਕਿਰਤੀ ਨਹੀਂ ਹੈ ਸਗੋਂ ਮੈਂ ਤਾਂ ਉਸ ਮਾਲਕ ਦਾ ਅੰਸ ਭਾਵ ਇਕ ਹਿੱਸਾ ਹਾਂ। ਇਸ ਤਰ੍ਹਾਂ ਆਤਮਾ ਦਾ ਅਨਾਤਮ ਤੋਂ ਵਿਭਿੰਨ ਹੋ ਕੇ ਸੋਚਣ/ਮਹਿਸੂਸ ਕਰਨ ਨਾਲ ਗੁਰਮੁਖ ਦਾ ਆਤਮ ਇਸ਼ਨਾਨ ਹੁੰਦਾ ਹੈ।

**'ਫਿਰ ਆਤਮ ਇਸ਼ਨਾਨ ਐਕੁਰ ਹੋਂਵਦਾ–**

'ਕਰ ਕਰ ਕੇ ਵਿਤ੍ਰੇਕ ਅਪਣੇ ਅੰਦਰੋਂ
'ਇਸ ਬਿਧਿ ਕਰਨ ਪ੍ਰਤੀਤ ਰਾਣੀ ! ਲੋੜੀਏ:–
'ਮੈਂ ਦੇਹੀ ਤੋਂ ਵੱਖ ਹੈਵਾਂ ਆਤਮਾ।
'ਦੇਹ ਤੋਂ ਲੈ ਮਨ ਬੁੱਧਿ ਅੰਤਹਕਰਨ ਜੋ
'ਯਾ ਜੋ ਬ੍ਰਿਤੀਆਂ ਵੇਗ ਅੰਦਰ ਆਖੀਏ

**'ਚਰਖੇ ਵਾਂਙੂ ਯੰਤ੍ਰ ਹੈ ਏ ਸਾਜਿਆ,**
**'ਕੱਤਣਹਾਰੇ ਵਾਂਙ ਮੈਂ ਹਾਂ ਵਖਰਾ।**

'ਜੜ੍ਹ ਨ ਅਨਾਤਮ, ਦੇਹ, ਮਾਯਾ ਮੈਂ ਨਹੀਂ,
'ਮਾਦਾ ਪ੍ਰਕ੍ਰਿਤ ਨਾਹਿਂ ਇਸ ਤੋਂ ਵੱਖ ਹਾਂ,
'ਮੈਂ ਹਾਂ ਸਾਈਂ ਅੰਸ਼, ਰੂਹ ਜਾਂ ਆਤਮਾ।
'ਇਉਂ 'ਆਤਮ–ਇਸ਼ਨਾਨ' ਗੁਰਮੁਖ ਹੈ ਕਰੇ।

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ, ੨੦੫

ਆਤਮ ਇਸ਼ਨਾਨ ātam išnān

ਫਿਰ ਆਤਮ ਇਸ਼ਨਾਨ ਐਕੁਰ ਹੋਂਵਦਾ
phir ātam išnān ɛkur hõwdā

'ਚਰਖੇ ਵਾਂਙੂ ਯੰਤ੍ਰ ਹੈ ਏ ਸਾਜਿਆ
čarkhe wāŋ̃ū yãtr hɛ é sājiā

ਕੱਤਣਹਾਰੇ ਵਾਂਙ ਮੈਂ ਹਾਂ ਵੱਖਰਾ
kattaṇhāre wāŋ̃ mɛ̃ hā̃ wakhrā

**ਆਤਮ ਘਾਤੀ** ātam kàtī
ਨਾਂਵ ਇਸਤਰੀਲਿੰਗ
ਆਪਣੇ ਆਪ ਦਾ ਘਾਤ ਕਰਨ ਵਾਲਾ, ਸਵੈ ਦਾ ਨਾਸ਼ ਕਰਨ ਵਾਲਾ

**ਆਤਮ ਘਾਤੀ ਹਰਤੇ** ātam kàtī harte

ਗੁਰ ਸ਼ਬਦ ਤੋਂ, ਗੁਰ ਕਿਰਪਾ ਤੋਂ ਵਾਂਝੇ ਹੋ ਕੇ ਮਨਮੁਖ ਆਤਮਘਾਤ ਕਰਦਾ ਹੈ। ਅਨੇਕ ਜੂਨਾਂ ਵਿਚ, ਭਰਮਾਂ ਵਿਚ ਫਿਰ ਫਿਰ ਕੇ ਬਿਰਥਾ ਜਨਮ ਗਵਾਉਂਦਾ ਹੈ। ਗੁਰ ਸ਼ਬਦ ਨਾਲ ਕਦੀ ਟੇਕ ਨਹੀਂ ਲਗਦੀ। ਹਰੀ ਦੇ ਵਿਸਰਨ ਨਾਲ ਦੁਖ ਘਰ ਕਰ ਲੈਂਦੇ ਹਨ। ਮੂੜ, ਮੁਗਧ ਕੁਰਾਹੇ ਪੈਂਦੇ ਹਨ। ਕਰਤਾਰ ਕਾਦਰ ਨੂੰ ਛਡ ਕੇ ਮਨਮੁਖ ਆਨ ਨੂੰ, ਕਿਸੇ ਹੋਰ ਦੀ ਪੂਜਾ ਕਰਦੇ ਹਨ। ਸੰਸਾਰੀ ਦੁਵੰਦਾਂ ਵਿਚ ਫਸੇ ਰਹਿੰਦੇ ਹਨ। ਅਸੁਰਾਂ ਦੀ ਸੰਗਤ ਵਿਚ ਸਭ ਸਚ, ਸਭ ਸ਼ੁਭ ਕਰਮ ਭੁਲ ਜਾਂਦੇ ਹਨ।

ਮਲਾਰ ਮਹਲਾ ੫ ॥ **ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ** ॥ ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ **ਆਤਮ ਘਾਤੀ ਹਰਤੇ** ॥ ੧ ॥ **ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ** ॥ ਅਨਿਕ ਬਾਰ ਭ੍ਰਮਹਿ ਬਹੁ ਜੋਨੀ **ਟੇਕ ਨ ਕਾਹੂ ਧਰਤੇ** ॥ ੧ ॥ ਰਹਾਉ ॥ ਤਿਆਗਿ ਸੁਆਮੀ **ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ** ॥ **ਕਾਗਰ ਨਾਵ** ਲੰਘਹਿ ਕਤ ਸਾਗਰੁ **ਬ੍ਰਿਥਾ ਕਥਤ ਹਮ ਤਰਤੇ** ॥ ੨ ॥ **ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ** ॥ ਨਾਨਕ ਸਰਨਿ ਚਰਨ ਕਮਲਨ ਕੀ ਤੁਮ੍ ਨ ਡਾਰਹੁ ਪ੍ਰਭ ਕਰਤੇ ॥ ੩ ॥ ੪ ॥

ਅ.ਗ.ਮ.੫, ੧੨੬੭

**ਆਤਮ ਘਾਤੀ** ātam kātī

**ਰਾਜ ਤੇ ਕੀਟ** rāj te kīṭ

**ਕੀਟ ਤੇ ਸੁਰਪਤਿ** kīṭ te surpat

**ਕਰਿ ਦੋਖ ਜਠਰ ਕਉ ਭਰਤੇ**
kar dokh jaṭhar kɔ pàrte

**ਹਰਿ ਬਿਸਰਤ** har bisrat

**ਦੁਖਿ ਦੁਖਿ ਮਰਤੇ** dukh dukh marte

**ਟੇਕ ਨ ਕਾਹੂ ਧਰਤੇ** ṭek na kāhū tàrte

**ਆਨ ਕਉ ਚਿਤਵਤ** ān kɔ čitwat

**ਮੂੜ ਮੁਗਧ** mū́ṛ múgd

**ਖਲ ਖਰ ਤੇ** khal khar te

**ਕਾਗਰ ਨਾਵ** kāgar nāv

**ਬ੍ਰਿਥਾ ਕਥਤ ਹਮ ਤਰਤੇ**
brithā kathat ham tarte

**ਸਿਵ ਬਿਰੰਚਿ** siv birā̃č

**ਅਸੁਰ ਸੁਰ ਜੇਤੇ** asur sur jete

**ਕਾਲ ਅਗਨਿ ਮਹਿ ਜਰਤੇ**
kāl agan mɛ́ jarte

**ਆਤਮ ਘਾਤੀ** – ਆਪਣੇ ਆਪ ਦਾ ਘਾਤ ਕਰਨ ਵਾਲਾ, ਸਵੈ ਦਾ ਨਾਸ਼ ਕਰਨ ਵਾਲਾ।

**ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ** – ਰਾਜੇ ਤੋਂ ਕੀੜੀ ਤਕ ਅਤੇ ਕੀੜੀ ਤੋਂ ਦੇਵਤਿਆਂ ਦੇ ਪਤੀ ਇੰਦਰ ਤਕ, ਭਾਵ ਸਭ ਛੋਟੇ ਵੱਡੇ ਪਾਪਾਂ

ਕਰਕੇ ਜੰਮਦੇ ਮਰਦੇ ਹਨ ਤੇ ਗਰਭ-ਜੂਨ ਵਿਚ ਪੈਂਦੇ ਹਨ।

**ਆਤਮ ਘਾਤੀ ਹਰਤੇ** - ਜਿਹੜੇ ਮਨੁਖ ਦਇਆ ਦੇ ਸਮੁੰਦਰ ਪ੍ਰਭੂ ਨੂੰ ਛਡ ਕੇ ਕਿਸੇ ਹੋਰ ਨੂੰ ਪੂਜਦੇ ਹਨ ਉਹ ਰਬ ਦੇ ਚੋਰ ਹਨ ਤੇ ਆਪਣੀ ਆਤਮਾ ਦਾ ਘਾਤ ਕਰਦੇ ਹਨ।

**ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ** - ਜੋ ਮਨੁਖ ਪਰਮਾਤਮਾ ਨੂੰ ਵਿਸਾਰ ਦਿੰਦੇ ਹਨ ਉਹ ਦੁਖੀ ਹੋ ਕੇ ਮਰਦੇ ਹਨ। ਹਰੀ ਨੂੰ ਵਿਸਾਰਨ ਨਾਲ ਮਨੁਖ ਭਾਵੇਂ ਛੋਟੇ ਹੋਣ ਤੇ ਭਾਵੇਂ ਵੱਡੇ, ਜੂਨਾਂ ਵਿਚ ਭਟਕਦੇ ਰਹਿੰਦੇ ਹਨ। ਵੱਡੇ ਵੱਡੇ ਦੇਵਤੇ ਵੀ ਇਸ ਨੇਮ ਤੋਂ ਬਰੀ ਨਹੀਂ। ਕੇਵਲ ਪਰਮਾਤਮਾ ਦੀ ਸ਼ਰਨ ਵਿਚ ਹੀ ਬਚਾ ਹੈ।

**ਟੇਕ ਨ ਕਾਹੂ ਧਰਤੇ** - ਜੋ ਮਨੁਖ ਪਰਮਾਤਮਾ ਨੂੰ ਵਿਸਾਰ ਦਿੰਦੇ ਹਨ ਉਹ ਮਨੁਖ ਅਨੇਕ ਵਾਰ ਕਈ ਜੂਨਾਂ ਵਿਚ ਭਟਕਦੇ ਫਿਰਦੇ ਹਨ। ਇਸ ਗੇੜ ਵਿੱਚੋਂ ਨਿਕਲਣ ਲਈ ਕੋਈ ਆਸਰਾ ਨਹੀਂ ਮਿਲਦਾ ਤੇ ਉਹਨਾਂ ਨੂੰ ਕਿਧਰੇ ਟਿਕਾਣਾ ਨਹੀਂ ਮਿਲਦਾ।

**ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ** - ਜੋ ਮਨੁਖ ਪਰਮਾਤਮਾ ਨੂੰ ਤਿਆਗ ਕੇ ਕਿਸੇ ਹੋਰ ਦਾ ਸਿਮਰਨ ਕਰਦੇ ਹਨ ਉਹ ਮੂਰਖ ਅਤੇ ਖੋਤੇ ਹਨ।

**ਕਾਗਰ ਨਾਵ** - ਕਾਗਜ ਦੀ ਬੇੜੀ ਰਾਹੀਂ ਭਵ ਸਾਗਰ ਨੂੰ ਕਿਵੇਂ ਪਾਰ ਕੀਤਾ ਜਾ ਸਕਦਾ ਹੈ।

**ਬ੍ਰਿਥਾ ਕਥਤ ਹਮ ਤਰਤੇ** - ਵਿਅਰਥ ਹੀ ਕਹਿੰਦੇ ਹਨ ਕਿ ਅਸੀਂ ਤਰ ਰਹੇ ਹਾਂ।

**ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ** - ਸ਼ਿਵ, ਬ੍ਰਹਮਾ, ਦੈਂਤ, ਦੇਵਤੇ ਜਿਤਨੇ ਵੀ ਹਨ ਸਭ ਪਰਮਾਤਮਾ ਦਾ ਨਾਮ ਵਿਸਾਰਨ ਕਾਰਨ ਆਤਮਕ ਮੌਤ ਦੀ ਅਗ ਵਿਚ ਸੜਦੇ ਹਨ।

## ਆਤਮ-ਦਾਨ-ਸੁਭਾਵ ātam dān subā̀v

ਨਾਂਵ ਪੁਲਿੰਗ

ਆਤਮ ਦਾਨ ਕਰਨ ਦੀ ਪ੍ਰਵਿਰਤੀ, ਆਤਮਾ ਨਿਛਾਵਰ ਕਰਨ ਦਾ ਭਾਵ

## ਆਤਮ-ਦਾਨ-ਸੁਭਾਵ ਅੰਦੋ੍ ਜਾਗਦਾ

ātam dān subā̀v ãdro jāgdā

ਸਾਧਨਾ ਕਰਨ ਵਾਲਾ ਮਨੁਖ ਭਾਵ ਸਾਧਕ ਜਿਵੇਂ ਜਿਵੇਂ ਦੇਹ ਅਥਵਾ ਸਰੀਰਕ ਪ੍ਰਵਿਰਤੀ ਤੋਂ ਉਪਰ ਉਠਦਾ ਹੈ ਤਾਂ ਉਸ ਦੀ ਰੁਚੀ ਦੇਣ ਭਾਵ ਦਾਨ ਕਰਨ ਵਲ ਵਧਦੀ ਹੈ। ਅੰਤ ਨੂੰ ਦਾਨ ਵਿਚ ਮੈਂ ਭਾਵ ਹਉਂ ਦਾ ਭਾਵ ਨਿਕਲ ਜਾਂਦਾ ਹੈ। ਪਰ ਮਨੁਖ ਜਿੰਨ੍ਹਾਂ ਚਿਰ ਖੁਦਗਰਜ਼ੀ/ਸਵਾਰਥ ਵਿਚ ਵੇੜ੍ਹਿਆ/ਘੇਰਿਆ ਰਹਿੰਦਾ ਹੈ ਉਸ ਦਾ ਸੁਭਾਵ/ਪ੍ਰਵਿਰਤੀ ਲੈਣ ਵਲ ਰੁਚਿਤ ਰਹਿੰਦੀ ਹੈ। ਅਭਿਆਸ ਕਰ ਕਰ ਕੇ ਜਦੋਂ ਮਾਇਆ/ਭਰਮ ਭੁਲੇਖਿਆਂ ਨੂੰ ਜਿਤ ਲਿਆ ਜਾਂਦਾ ਹੈ ਤਾਂ

ਆਤਮ-ਦਾਨ-ਸੁਭਾਵ ਅੰਦਰੋਂ ਮਨ ਤੋਂ ਹੀ ਜਾਗ ਪੈਂਦਾ ਹੈ ਤੇ ਨਿਤ ਪ੍ਰਤੀ ਦਿਨ ਵਧਦਾ ਰਹਿੰਦਾ ਹੈ।

'ਜਿਉਂ ਜਿਉਂ ਸਾਧਕ ਵੱਧ ਉੱਠਣ ਦੇਹ ਤੋਂ
'ਤਿਉਂ ਤਿਉਂ ਵਧਵਾਂ ਦਾਨ ਕਰਦੇ ਸੋਹਿਣੇ।
**'ਦਾਨ ਵਿੱਚ 'ਹਉਂ' ਅੰਤ ਰਹਿੰਦੀ ਮੂਲ ਨਾਂ।**
'ਜਦ ਮਨ ਮਾਯਾ-ਮੈਲ ਵਿਚ ਪਰ ਵੱਸਦਾ,
'-ਖ਼ੁਦਗਰਜ਼ੀ ਦੇ ਵਿਚ ਸ੍ਵਾਰਥ ਵੇੜ੍ਹਿਆ-
'ਤਦ ਤਕ ਲੈਣ ਸੁਭਾਵ ਪਰਬਲ ਹੋਂਵਦਾ;
'ਪਰ ਜਦ ਕਰ ਅਭਿਆਸ ਮਾਯਾ ਜਿੱਤੀਏ।
**'ਆਤਮ-ਦਾਨ-ਸੁਭਾਵ ਅੰਦੋਂ ਜਾਗਦਾ,**
'ਵਧਦਾ ਦਿਨ ਪ੍ਰਤਿ ਜਾਇ ਦਾਨ-ਸੁਭਾਵ ਏ

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ, ੨੦੬

ਆਤਮ-ਦਾਨ-ਸੁਭਾਵ
ātam dān subā̃w

ਆਤਮ-ਦਾਨ-ਸੁਭਾਵ ਅੰਦੋਂ ਜਾਗਦਾ
ātam dān subā̃w ā̃dro jāgdā

ਦਾਨ ਵਿੱਚ 'ਹਉਂ' ਅੰਤ ਰਹਿੰਦੀ ਮੂਲ ਨਾਂ
dān wič hɔ̃ ā̃t rɛ́dī mūl nā

**ਆਤਮ ਪਦ** ātam pad
ਨਾਂਵ ਪੁਲਿੰਗ
ਆਤਮ ਦੀ ਉੱਚ ਉਪਾਧੀ, ਬ੍ਰਹਮ ਉਪਾਧੀ

**ਹੰਕਾਰ ਨਹੀਂ ਪਰ ਆਤਮ ਪਦ ਹੈ**
hãkār nahī par ātam pad hɛ

ਸਤਿਗੁਰ ਦੀ ਸਿਖਿਆ, ਸਤਿਗੁਰ ਦਾ ਚਿੰਤਨ, ਮਨ ਆਪਣੇ ਸਿਖਾਂ ਨੂੰ ਅੰਦਰਲੇ ਜਜ਼ਬੇ ਨਾਲ ਉਨਮਨ ਭਾਵ ਉੱਚ ਭਾਵ ਦੀ ਅਵੱਸਥਾ ਵਿਚ ਲੈ ਜਾਂਦੀ ਹੈ। ਸਿਖਾਂ ਦੀ ਸੁਰਤ, ਬਿਰਤੀ, ਸੋਚੀ ਨੂੰ ਗੁਰੂ ਆਪਣੀ ਸੁਰਤ ਰਾਹੀ ਉਚਿਆ ਕੇ ਭਵਸਾਗਰ ਤੋਂ ਪਾਰ ਕਰਾ ਦੇਂਦਾ ਹੈ। ਬ੍ਰਹਮ ਵਿਦਿਆ ਪੜ੍ਹ ਲੈਣ ਨਾਲ ਮਨ ਬੁਧੀ ਤੇਜ ਹੁੰਦੇ ਹਨ ਗਿਆਨੀ ਹੁੰਦੇ ਹਨ ਪਰ ਗੁਰੂ ਦੇ ਅਮਲ ਜਾਂ ਆਪਣੇ ਜੀਵਨ ਜਜ਼ਬਿਆਂ ਰਾਹੀ ਸਿਖਾਂ ਲਈ ਸਾਖਸ਼ਾਤ ਪਸਾਰ ਪੈਦਾ ਕੀਤਾ ਜਾਂਦਾ ਹੈ ਜਿਸ ਨਾਲ ਸਿਖੀ ਸੁਰਤ ਵਿਚ ਜਜ਼ਬਿਆਂ ਦਾ ਖੇੜਾ ਵੀ ਆਉਂਦਾ ਹੈ। ਦਿਲਾਂ ਦੇ ਸੁਕੇ ਪੱਤੇ ਹਰੇ ਹੁੰਦੇ ਹਨ ਅਤੇ ਆਪਾ, ਸਵੈ ਇਕ ਉਚਿਆਈ ਪਦ ਪ੍ਰਾਪਤ ਕਰਦੀ ਹੈ ਜੋ ਹੰਕਾਰ ਜਾਂ ਹਾਊਮੈ ਨਹੀਂ ਹੁੰਦਾ ਸਗੋਂ ਆਤਮ ਪਦ ਹੁੰਦਾ ਹੈ ਉੱਚ ਮਾਨਸਿਕ ਨਿਰਮਲ ਅਵਸਥਾ ਹੁੰਦੀ ਹੈ।

**ਸਤਿਗੁਰੂ ਦਾ ਚਿਤ ਸਿੱਖਾਂ ਦੇ ਚਿੱਤ ਨੂੰ ਆਪਣੇ ਅੰਦਰਲੇ ਜਜ਼ਬੇ ਨਾਲ ਉਨਮਨ ਕਰਦਾ ਹੈ**, ਹਾਂ ਚਿੱਤਾਂ ਵਿਚ ਚਿੱਤ ਦਾ ਹਿਲੇਰਾ ਦੇ ਕੇ ਰੱਬੀ ਅਨੰਦ ਦਾਨ ਕਰ ਰਿਹਾ ਹੈ। ਸੁਰਤ ਨਾਲ ਸਿੱਖਾਂ

ਦੀ ਸੁਰਤ ਨੂੰ ਦਿਖਾ ਕੇ ਭਵਸਾਗਰ ਤੋਂ ਉੱਚਾ ਕਰਕੇ, ਸੰਸਿਆਂ ਦੀਆਂ ਲਹਿਰਾਂ ਤੋਂ ਉਚਾਕੇ ਉਨਮਨ ਕਰ ਰਿਹਾ ਹੈ, ਗਗਨਾਂ ਦਾ ਤਾਰੂ ਬਣਾ ਰਿਹਾ ਹੈ। ਸੁਰਤ ਐਉਂ ਸਬਕ ਲੈਂਦੀ ਉੱਚੀ ਹੋ ਰਹੀ ਹੈ' ਤਰ ਰਹੀ ਹੈ, ਜੀਭ ਨਾਲ ਪੜ੍ਹਾਈ ਤੇ ਕੰਨਾਂ ਨਾਲ ਸੁਣਕੇ ਜੀਭ ਪੜ੍ਹੀ ਵਿਦਿਆ ਬੁੱਧੀ ਨੂੰ ਵਾਧਾਉਂਦੀ ਹੈ, ਬੁਧੀ ਨੂੰ ਤਿਖਿਆਂ ਕਰਦੀ ਹੈ ! ਬ੍ਰਹਮ ਵਿਦਯਾ ਦੇ ਵੀ ਪੜ੍ਹਨ ਮਾਤ੍ਰ ਨਾਲ ਬੁੱਧੀ ਤੇ ਮਨ ਤ੍ਰਿਖੇ ਤੇ ਵਧੇਰੇ ਜਾਣਨਹਾਰ ਹੋ ਜਾਂਦੇ ਹਨ, ਪਰ ਮਨ ਤਦੇ ਹੀ ਉਨਮਨ ਹੁੰਦਾ ਹੈ ਜਦੋਂ ਅਮਲ ਕਰੇ ਯ ਜਦੋਂ ਉਨਮਨ ਵਾਲਾ ਦਾਤਾ ਦੂਸਰੇ ਦੇ ਮਨ ਨੂੰ ਆਪਣੇ ਮਨ ਨਾਲ ਉੱਚਾ ਕਰਕੇ ਦੱਸ ਦੇਵੇ ਕਿ ਆਹ ਹੈ ਸੋਚ ਵਿਚਾਰ ਤੋਂ ਉੱਚੀ, ਰਸ ਦੇਸ਼ ਵਿਚ।ਇਹ ਹੈ ਬ੍ਰਹਮ ਵਿਦਯਾ ਟਿਕਾਣਾ, ਜਿੱਥੇ ਸਦਾ ਮਨ ਰਹੇ, ਜਿੱਥੇ ਸੁਰਤ ਰਹੇ ਦਾ ਦਾਨ। ਉੱਚਾ ਮਨ ਨੀਵੇਂ ਮਨ ਨੂੰ ਉਚਾ ਕਰ ਜਾਂਦਾ ਹੈ। ਤਾਰੂ ਤਰਨ ਦੀ ਜਾਂਚ ਸਿਖਾ ਦੇਂਦਾ ਹੈ, ਤਾਰ ਦੇਂਦਾ ਹੈ। ਖੇੜੇ ਵਾਲਾ ਅਨਖਿੜਿਆਂ, ਮੁਰਝਾਇਆਂ, ਕੁਮਲਾਇਆਂ, ਤੇ ਸੁੱਕ ਰਿਹਾਂ ਨੂੰ ਖਿੜ ਜਾਂਦਾ ਹੈ। ਹਾਂ, ਕਰਕੇ ਦਿਖਾ ਜਾਂਦਾ ਹੈ ਉੱਚਾ ਮਨ। ਨਿਰਾ ਗੱਲਾਂ ਨਾਲ ਪੱਥਰ ਨਹੀਂ ਚਾਂਦਾ, ਦਿਲਾਂ ਦੇ ਰਸਤੇ ਦਿਲਾਂ ਨੂੰ ਚਾ ਜਾਂਦਾ ਹੈ, ਜਿਵੇਂ ਢੱਠਿਆ ਛੱਪਰਾਂ ਨੂੰ ਥੱਮੀਆਂ ਚਾ ਜਾਂਦੀਆਂ ਹਨ। **ਨਿਰੇ ਪੜ੍ਹਨ ਪੜਾਉਣ ਨਾਲ ਸਮਝ ਤ੍ਰਿੱਖੀ ਹੁੰਦੀ ਹੈ, ਪਰ ਸੁਰਤੇ ਦੀ ਸੁਰਤ ਨਾਲ ਕਰਾਈ ਪੜ੍ਹਾਈ 'ਆਪੇ' ਨੂੰ ਇਕ ਉਚਿਆਈ ਤੇ ਲੈ ਜਾਂਦੀ ਹੈ,** ਜੋ **ਉਚਿਆਈ ਕਿ ਹੰਕਾਰ ਨਹੀਂ ਪਰ ਆਤਮ ਪਦ ਹੈ।**

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੪੩੭

ਆਤਮ ਪਦ ātam pad

ਹੰਕਾਰ ਨਹੀਂ ਪਰ ਆਤਮ ਪਦ ਹੈ
hãkār nahī par ātam pad hɛ

ਸਤਿਗੁਰੂ ਦਾ ਚਿਤ ਸਿੱਖਾਂ ਦੇ ਚਿੱਤ ਨੂੰ
satgurū dā čit sikkhā̃ de čit nū̃

ਆਪਣੇ ਅੰਦਰਲੇ ਜਜ਼ਬੇ ਨਾਲ ਉਨਮਨ ਕਰਦਾ ਹੈ
āpṇe ãdarle jazbe nāl unman kardā hɛ

ਨਿਰੇ ਪੜ੍ਹਨ ਪੜਾਉਣ ਨਾਲ ਸਮਝ ਤ੍ਰਿੱਖੀ ਹੁੰਦੀ ਹੈ,
nire pár̥n pr̥ɔ̀ṇ nāl sámj trikhī hũdī hɛ

ਸੁਰਤੇ ਦੀ ਸੁਰਤ ਨਾਲ ਕਰਾਈ ਪੜ੍ਹਾਈ
surte dī surt nāl krāī pr̥ā̀ī

'ਆਪੇ' ਨੂੰ ਇਕ ਉਚਿਆਈ ਤੇ ਲੈ ਜਾਂਦੀ ਹੈ
āpe nū̃ ik učiāī te lɛ jā̃dī hɛ

**ਆਤਮ ਵਿੱਦਿਆ** ātam viddiā
ਨਾਂਵ ਇਸਤਰੀਲਿੰਗ
ਉਹ ਵਿੱਦਿਆ ਜਿਸ ਤੋਂ ਆਤਮਾ ਦਾ ਗਿਆਨ ਹੋਵੇ, ਬ੍ਰਹਮ ਵਿੱਦਿਆ

## ਇਹ ਨਹੀਂ ਕਿ ਆਤਮ ਵਿਦਿਆ
é nahī̃ ke ātam viddiā

ਆਤਮ ਵਿਦਿਆ ਭਾਵ ਆਤਮ ਅਥਵਾ ਬ੍ਰਹਮ ਦਾ ਗਿਆਨ ਵਹਿਮ ਭਰਮ ਜਾਂ ਕੋਈ ਅਯੁਕਤ/ਅਣਉਚਿਤ ਗਲ ਨਹੀਂ ਹੈ। ਪਰ ਇਸ ਦੀ ਸਮਝ ਅਕਲ ਸੁਰਤ ਦੇ ਉਚੇ ਹੁੰਦੇ ਭਾਵ ਵਿਗਾਸ ਕਰ ਜਾਣ ਨਾਲ ਆਉਂਦੀ ਹੈ। ਜੇ ਮਨ ਚਿਤ ਕਿਸੇ ਗਲ ਤੇ ਹੈਰਾਨ ਪਰੇਸ਼ਾਨ ਹੈ ਤਾਂ ਉਸ ਦਾ ਦਾਰੂ ਯੁਕਤੀ ਨਾਲ ਹੁੰਦਾ ਹੈ ਪਰ ਅੰਦਰ ਦੀ ਸੱਚੀ ਮੁੱਚੀ ਦੀ ਠੰਡ ਭਾਵ ਮਨ ਦਾ ਸੱਚਾ ਚੈਨ ਸਾਧਨ ਕਰਨ ਭਾਵ ਮੇਹਨਤ ਕਰਨ ਨਾਲ ਪ੍ਰਾਪਤ ਹੁੰਦਾ ਹੈ।

ਮਿੱਤ੍ਰ ਜੀ ! ਮੇਰਾ ਮਤਲਬ **ਇਹ ਨਹੀਂ ਕਿ ਆਤਮ ਵਿਦਿਆ** ਇਕ ਵਹਿਮ ਅਰ ਅਯੁਕਤ ਵਸਤੂ ਹੈ, ਪਰ ਕੇਵਲ ਇਹ ਕਿ ਇਸ ਦੀ ਸਮਝ ਸੁਰਤ ਦੇ ਉੱਚੇ ਉੱਚੇ ਹੁੰਦੇ ਜਾਣ ਨਾਲ ਦਰਜੇ ਦਰਜੇ ਤੇ ਜਾ ਕੇ ਪੈਂਦੀ ਹੈ। ਮੈਂ ਇਸ ਵੇਲੇ ਆਪ ਨੂੰ ਉਚਯਾਈ ਦੇ ਕੇਵਲ ਸਾਧਨ ਦੱਸ ਰਿਹਾ ਹਾਂ। ਜਿਸ ਤਰ੍ਹਾਂ ਆਖੀਏ ਭਾਈ ਗਿਲੋਅ ਰਗੜ ਕੇ ਪੀਤਿਆਂ ਤਦ ਨੂੰ ਆਰਾਮ ਆਉਂਦਾ ਹੈ, ਇਹ ਤਾਂ ਤਪ ਉਤਾਰਨ ਦਾ ਸਾਧਨ ਦੱਸਣਾ ਹੈ, ਪਰ ਕਿਉਂ **ਗਿਲੋਅ ਤਪ ਨੂੰ ਉਤਾਰਦੀ ਹੈ**, ਇਹ ਉਸ ਦੇ ਕਾਰਣ ਦੀ ਯੁਕਤੀ ਦੱਸਣੀ ਹੈ। ਮੈਂ ਕੇਵਲ ਪਹਿਲੀ ਗੱਲ ਬਿਨੈ ਕਰ ਰਿਹਾ ਹਾਂ, ਪਿਛਲੀ ਗੱਲ ਜਦ ਮਨ ਸ਼ੁੱਧ ਹੁੰਦਾ ਹੈ, ਏਕਾਗ੍ਰਤਾ ਆਉਂਦੀ ਹੈ, ਵਿਸਮਾਦ ਤੇ ਗੁਪਤ ਸੁੰਦਰਤਾ ਦਿੱਸਦੀ ਹੈ, ਤਦੋਂ ਸਾਰੇ ਕਾਰਨ ਆਤਮ ਸਾਧਨਾਂ ਦੇ ਕਿਸੇ ਸ਼ਕਲ ਵਿਚ ਪ੍ਰਤੱਖ ਹੋ ਜਾਂਦੇ ਹਨ, ਪਰ ਇਹ ਦੂਰ ਦੀ ਗੱਲ ਹੈ। ਕਈ ਇਕ ਯੁਕਤੀਆਂ, ਜੋ ਮੇਰੇ ਵਿਚ ਕਹਿਣ ਦੀ ਸਮਰੱਥਾ ਸੀ, ਮੈਂ ਕਹੀਆਂ ਬੀ ਹਨ। ਪਰ ਇਸ ਵੇਲੇ ਜੋ ਵਾਰਤਾ ਚਲ ਰਹੀ ਹੈ ਏਥੇ 'ਕਹਿਣੀ' ਪਰਧਾਨ ਹੈ ਅਰ ਯੁਕਤੀ ਮਗਰੋਂ ਹੈ, **ਅੰਦਰ ਸੱਚੀ ਮੁੱਚੀ ਦੀ ਠੰਢ** ਸਾਧਨ ਕੀਤਿਆਂ ਪੈਂਦੀ ਹੈ।ਪਰ **ਚਿੱਤ ਦੀ ਹਰਿਆਨੀ** ਦੀ ਨਿਰੀ ਤਸੱਲੀ ਯੁਕਤੀ ਕਰਦੀ ਹੈ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੪੧੩

ਆਤਮ ਵਿੱਦਿਆ ātam viddiā

ਇਹ ਨਹੀਂ ਕਿ ਆਤਮ ਵਿੱਦਿਆ
é nahī̃ ke ātam viddiā

ਗਿਲੋਅ ਤਪ ਨੂੰ ਉਤਾਰਦੀ ਹੈ
gilo tap nū̃ utārdī hɛ

ਅੰਦਰ ਸੱਚੀ ਮੁੱਚੀ ਦੀ ਠੰਢ
ãdar saččī muččī dī ṭhā̃ḍ

ਚਿੱਤ ਦੀ ਹਰਿਆਨੀ čit dī hariānī

## ਆਤਮਾ ātmā
ਨਾਂਵ ਇਸਤਰੀਲਿੰਗ
ਆਪਣਾ ਆਪ, ਬ੍ਰਹਮ, ਰੂਹ, ਜੀਵਾਤਮਾ, ਮਨ

## ਆਤਮਾ ਦ੍ਰਵੈ ātmā drawɛ

ਗੁਰਮੁਖ ਉਸ ਕਰਤਾਰ ਦੀ ਨਦਰ ਨਾਲ ਆਤਮਾ ਦ੍ਰਵੈ ਰਹਿੰਦਾ ਹੈ। ਉਸ ਦੀ ਅੰਦਰ ਦੀ ਦੁਬਿਧਾ ਅੰਦਰ ਹੀ ਮਰ ਜਾਂਦੀ ਹੈ। ਸਚ ਦੇ ਸਿਮਰਨ ਨਾਲ ਉਸ ਦੇ ਅੰਦਰ ਦੈਵੀ ਪਰਗਾਸ ਹੁੰਦਾ ਹੈ। ਸਚ ਦੇ ਸਿਮਰਨ ਨਾਲ ਮਨ ਤਨ ਵਿਚ ਪਰਗਾਸ ਹੁੰਦਾ ਹੈ। ਬਿਖਿਆ, ਮਾਇਆ ਵਿਚ ਰਹਿ ਕੇ ਵੀ ਗੁਰਮੁਖ ਉਦਾਸ ਰਹਿੰਦਾ ਹੈ। ਸੱਚੀ ਬਾਣੀ ਦੇ ਪਿਆਰ ਵਿਚ, ਸੱਚੇ ਨਾਮ ਦੀ ਆਰਾਧਨਾ ਵਿਚ ਸਦਾ ਸੁਖੀ ਰਹਿੰਦਾ ਹੈ। ਉਸ ਨੂੰ ਗੁਰ ਸ਼ਬਦ ਦੀ ਥਾਹ ਲਗਦੀ ਹੈ, ਸਾਰ ਲਗਦੀ ਹੈ।

ਨਦਰਿ ਕਰੇ ਤਾ ਸਿਮਰਿਆ ਜਾਇ ॥ **ਆਤਮਾ ਦ੍ਰਵੈ** ਰਹੈ ਲਿਵ ਲਾਇ ॥ ਆਤਮਾ ਪਰਾਤਮਾ ਏਕੋ ਕਰੈ ॥ **ਅੰਤਰ ਕੀ ਦੁਬਿਧਾ ਅੰਤਰਿ ਮਰੈ** ॥ ੧ ॥ ਗੁਰ ਪਰਸਾਦੀ ਪਾਇਆ ਜਾਇ ॥ ਹਰਿ ਸਿਉ ਚਿਤੁ ਲਾਗੈ ਫਿਰਿ ਕਾਲੁ ਨ ਖਾਇ ॥ ੧ ॥ ਰਹਾਉ ॥ **ਸਚਿ ਸਿਮਰਿਐ ਹੋਵੈ ਪਰਗਾਸੁ** ॥ **ਤਾ ਤੇ ਬਿਖਿਆ ਮਹਿ ਰਹੈ ਉਦਾਸੁ** ॥ ਸਤਿਗੁਰ ਕੀ ਐਸੀ ਵਡਿਆਈ ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥ ੨ ॥ ਐਸੀ ਸੇਵਕੁ ਸੇਵਾ ਕਰੈ ॥ ਜਿਸ ਕਾ ਜੀਉ ਤਿਸੁ ਆਗੈ ਧਰੈ ॥ ਸਾਹਿਬ ਭਾਵੈ ਸੋ ਪਰਵਾਣੁ ॥ ਸੋ ਸੇਵਕੁ ਦਰਗਹ ਪਾਵੈ ਮਾਣੁ ॥ ੩ ॥ ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥ ਜੋ ਇਛੈ ਸੋਈ ਫਲੁ ਪਾਏ ॥ ਸਾਚਾ ਸਾਹਿਬੁ ਕਿਰਪਾ ਕਰੈ ॥ ਸੋ ਸੇਵਕੁ ਜਮ ਤੇ ਕੈਸਾ ਡਰੈ ॥ ੪ ॥ ਭਨਤਿ ਨਾਨਕੁ ਕਰੇ ਵੀਚਾਰੁ ॥ **ਸਾਚੀ ਬਾਣੀ ਸਿਉ ਧਰੇ ਪਿਆਰੁ** ॥ ਤਾ ਕੋ ਪਾਵੈ ਮੋਖ ਦੁਆਰੁ ॥ **ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ** ॥ ੫ ॥ ੨ ॥ ੪ ॥

ਅ.ਗ.ਮ.੧, ੬੬੧

**ਆਤਮਾ** ātmā

**ਅੰਤਰ ਕੀ ਦੁਬਿਧਾ** ā̃tar kī dúbidā

**ਅੰਤਰਿ ਮਰੈ** ātar marɛ

**ਸਚਿ ਸਿਮਰਿਐ** sač simriɛ

**ਹੋਵੈ ਪਰਗਾਸੁ** howɛ pargās

**ਤਾ ਤੇ ਬਿਖਿਆ ਮਹਿ** tā te bikhiā mέ

**ਰਹੈ ਉਦਾਸੁ** rahɛ udās

**ਸਾਚੀ ਬਾਣੀ** sāčī bāṇī

**ਸਿਉ ਧਰੇ ਪਿਆਰੁ** sio tàre piār

**ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ** jap tap sáb é sabad hɛ sār

**ਆਤਮਾ** – ਆਪਣਾ ਆਪ, ਬ੍ਰਹਮ, ਰੂਹ, ਜੀਵਾਤਮਾ, ਮਨ।

**ਆਤਮਾ ਦ੍ਰਵੈ** – ਪਰਮਾਤਮਾ ਦੀ ਮਿਹਰ ਹੋਵੇ ਤਾਂ ਹੀ ਮਨੁਖ ਦਾ ਦਿਲ ਢਲ ਕੇ ਨਰਮ ਹੁੰਦਾ ਹੈ ਅਤੇ ਗੁਰੂ ਨੂੰ ਮਿਲ ਕੇ ਗ੍ਰਹਿਸਥ ਵਿਚ ਹੀ ਉਦਾਸ ਰਹਿਣ ਦੀ ਜਾਚ ਸਿਖਦਾ ਹੈ ਅਤੇ ਸ਼ਬਦ ਨੂੰ

ਪਿਆਰ ਕਰਦਾ ਹੈ। ਮਿਹਰ ਹੋਵੇ ਤਾਂ ਆਤਮਾ ਪਿਘਲ ਜਾਂਦੀ ਹੈ, ਨਰਮ ਹੋ ਜਾਂਦੀ ਹੈ ਅਤੇ ਪ੍ਰੇਮ-ਭਰਿਆ ਅਤੁਟ ਧਿਆਨ ਜੁੜ ਜਾਂਦਾ ਹੈ।

**ਅੰਤਰ ਕੀ ਦੁਬਿਧਾ ਅੰਤਰਿ ਮਰੈ** – ਮਨੁਖ ਪਰਮਾਤਮਾ ਦੀ ਮਿਹਰ ਨਾਲ ਪ੍ਰਭੂ ਵਿਚ ਸੁਰਤੀ ਜੋੜ ਕੇ ਆਪਣੀ ਆਤਮਾ ਨੂੰ ਪਰਮਾਤਮਾ ਨਾਲ ਇਕਮਿਕ ਕਰ ਲੈਂਦਾ ਹੈ ਅਤੇ ਮਨ ਦਾ ਦਵੈਤ ਭਾਵ, ਦੁਚਿਤਾਪਨ ਅੰਦਰ ਹੀ ਗਰਕ ਹੋ ਜਾਂਦਾ ਹੈ।

**ਸਚਿ ਸਿਮਰਿਐ ਹੋਵੈ ਪਰਗਾਸੁ** – ਸਚ ਰੂਪ ਵਾਹਿਗੁਰੂ ਨੂੰ ਸਿਮਰਨ ਨਾਲ ਗਿਆਨ ਦਾ ਚਾਨਣਾ ਹੋ ਜਾਂਦਾ ਹੈ।

**ਤਾ ਤੇ ਬਿਖਿਆ ਮਹਿ ਰਹੈ ਉਦਾਸੁ** – ਪਰਮਾਤਮਾ ਦਾ ਨਾਮ ਸਿਮਰਨ ਕਰਨ ਨਾਲ ਮਨੁਖ ਜ਼ਹਿਰ ਰੂਪ ਮਾਇਆ ਦੇ ਵਿਚ ਹੀ ਉਪਰਾਮ ਰਹਿੰਦਾ ਹੈ। ਦੁਨੀਆਂ ਦੇ ਧੰਦੇ ਕਰਦਾ ਹੋਇਆ ਵੀ ਉਹਨਾਂ ਵਿਚ ਮਨੋਂ ਖੁਭਦਾ ਨਹੀਂ।

**ਸਾਚੀ ਬਾਣੀ ਸਿਉ ਧਰੇ ਪਿਆਰੁ** – ਜੋ ਮਨੁਖ ਗੁਰੂ ਦੀ ਸੱਚੀ ਬਾਣੀ ਨਾਲ ਪਿਆਰ ਪਾਉਂਦਾ ਹੈ, ਉਹੀ ਮੋਹ ਮਾਇਆ ਤੋਂ ਛੁਟਕਾਰਾ ਪਾ ਲੈਂਦਾ ਹੈ ਅਤੇ ਮੋਖ ਦੁਆਰ ਪ੍ਰਾਪਤ ਕਰ ਲੈਂਦਾ ਹੈ।

**ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ** – ਪਰਮਾਤਮਾ ਦੀ ਸਿਫਤ ਸਾਲਾਹ ਹੀ ਇਹ ਸ੍ਰੇਸ਼ਠ ਗੁਰ ਸ਼ਬਦ, ਇਹੋ ਨਾਮ ਸਿਮਰਨ, ਅਸਲ ਜਪ, ਤਪ, ਅਤੇ ਹੋਰ ਸਭ ਕੁਝ ਹੈ।

**ਆਤਮੁ** ātam
ਨਾਂਵ ਇਸਤਰੀਲਿੰਗ
ਜੀਵਾਤਮਾ

**ਆਤਮੁ ਚੀਨਸਿ** ātam čīnas

ਹਰੀ ਮਨੁਖ ਦੀ ਆਤਮਾ ਵਿਚ ਵਸਦਾ ਹੈ। ਗੁਰਮੁਖ ਅੰਮ੍ਰਿਤ ਬਾਣੀ ਨਾਲ ਸ਼ਬਦ ਪਛਾਣਦਾ ਹੈ ਤੇ ਉਸ ਦੇ ਸਭ ਦੁਖ ਕੱਟੇ ਜਾਂਦੇ ਹਨ। ਉਹ ਕਰਤਾਰ ਆਪ ਹੀ ਪਰਖਣਹਾਰ ਹੈ। ਸਚ/ਕਚ ਦੇ ਦੁਵੰਦ ਨੂੰ ਪਰਖਦਾ ਹੈ। ਉਸ ਦੇ ਭਾਣੇ ਵਿਚ ਸਚ ਹੈ, ਦੂਸਰੇ ਭਾਇ ਵਿਚ ਕਚ ਹੈ।

ਆਤਮ ਮਹਿ ਰਾਮੁ ਰਾਮ ਮਹਿ **ਆਤਮੁ ਚੀਨਸਿ** ਗੁਰ ਬੀਚਾਰਾ ॥ **ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ** ॥ ੧ ॥ ਨਾਨਕ **ਹਉਮੈ ਰੋਗ ਬੁਰੇ** ॥ ਜਹ ਦੇਖਾਂ ਤਹ **ਏਕਾ ਬੇਦਨ** ਆਪੇ ਬਖਸੈ ਸਬਦਿ ਧੁਰੇ ॥ ੧ ॥ ਰਹਾਉ ॥ ਆਪੇ ਪਰਖੇ ਪਰਖਣਹਾਰੈ

**ਬਹੁਰਿ ਸੂਲਾਕੁ ਨ ਹੋਈ** ॥ ਜਿਨ ਕਉ ਨਦਰਿ ਭਈ ਗੁਰਿ ਮੇਲੇ ਪ੍ਰਭ ਭਾਣਾ ਸਚੁ ਸੋਈ ॥ ੨ ॥

ਅ.ਗ.ਮ.੧, ੧੧੫੩

ਆਤਮੁ ātam

**ਅੰਮ੍ਰਿਤ ਬਾਣੀ** ãmrit bāṇī

**ਸਬਦਿ ਪਛਾਣੀ** sabad pčhāṇī

**ਦੁਖ ਕਾਟੈ** dukh kāṭɛ

**ਹਉ ਮਾਰਾ** hɔ mārā

**ਹਉਮੈ ਰੋਗ ਬੁਰੇ** hɔmɛ rog bure

**ਏਕਾ ਬੇਦਨ** eka bedan

**ਬਹੁਰਿ ਸੂਲਾਕੁ ਨ ਹੋਈ**
bɔ́r sūlāk na hoī

**ਆਤਮੁ** – ਜੀਵਾਤਮਾ।

**ਆਤਮੁ ਚੀਨਸਿ** – ਹਰੀ ਹਰ ਇਕ ਵਿਚ ਹੈ ਪਰ ਇਸ ਗਲ ਦੀ ਸਮਝ ਗੁਰਬਾਣੀ ਦੇ ਵਿਚਾਰਨ ਨਾਲ ਹੀ ਆਉਂਦੀ ਹੈ। ਗੁਰੂ ਦੇ ਵਿਚਾਰ ਦੁਆਰਾ ਇਹ ਗਲ ਸਮਝੀਦੀ ਹੈ ਕਿ ਜੀਵਾਤਮਾ ਵਿਚ ਹਰੀ ਹੈ ਤੇ ਹਰੀ ਵਿਚ ਜੀਵਾਤਮਾ ਰਹਿੰਦੀ ਹੈ।

**ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ** – ਇਹ ਅੰਮ੍ਰਿਤ ਨਾਮ ਗੁਰੂ ਉਪਦੇਸ਼ ਦੁਆਰਾ ਪਛਾਣੀਦਾ ਹੈ, ਜੋ ਦੁਖ ਕੱਟਦਾ ਹੈ ਤੇ ਹੰਕਾਰ ਮਾਰ ਦਿੰਦਾ ਹੈ।

**ਹਉਮੈ ਰੋਗ ਬੁਰੇ** – ਹਉਮੈ ਤੋਂ ਪੈਦਾ ਹੋਣ ਵਾਲੇ ਰੋਗ ਬਹੁਤ ਬੁਰੇ ਹਨ।

**ਏਕਾ ਬੇਦਨ** – ਜਿਸ ਪਾਸੇ ਵੇਖਦਾ ਹਾਂ, ਉੱਥੇ ਇੱਕੋ ਹਉਮੈ ਦਾ ਦਰਦ ਵਰਤ ਰਿਹਾ ਹੈ। ਜਿਸ ਨੂੰ ਪ੍ਰਭੂ ਧੁਰੋਂ ਬਖਸ਼ਦਾ ਹੈ, ਉਹੀ ਸ਼ਬਦ ਨਾਲ ਜੁੜਦਾ ਹੈ। ਹਰੀ ਦੀ ਸਰਬ-ਵਿਆਪਕਤਾ ਦੇ ਨਾ ਸਮਝਣ ਦਾ ਕਾਰਨ ਹਉਮੈ ਹੈ। ਇਹ ਹਉਮੈ ਵੱਡਾ ਰੋਗ ਹੈ। ਜੋ ਸਾਰੀ ਸ੍ਰਿਸ਼ਟੀ, ਘਰ-ਬਾਰ, ਦੇਵੀ- ਦੇਵਤਿਆਂ, ਧਰਮ-ਪੁਸਤਕਾਂ ਅਤੇ ਵੱਖੋ-ਵੱਖਰੇ ਧਰਮਾਵਲੰਬੀਆਂ, ਰਸ ਭੋਗੀਆਂ ਅਤੇ ਵਿਰਕਤਾਂ, ਵਿਦਵਾਨਾਂ ਅਤੇ ਤੀਰਥ ਭ੍ਰਮਣ ਕਰਨ ਵਾਲਿਆਂ ਨੂੰ ਗ੍ਰਸੀ ਰੱਖਦਾ ਹੈ। ਇਹ ਰੋਗ ਦੂਰ ਤਦ ਹੁੰਦਾ ਹੈ ਜਦ ਮਨੁਖ ਗੁਰੂ ਦੇ ਰਾਹੀਂ ਸਿੱਖਿਆ ਲੈ ਕੇ ਹਰੀ ਦੇ ਗੁਣ ਗਾਵੇ।

**ਬਹੁਰਿ ਸੂਲਾਕੁ ਨ ਹੋਈ** – ਜਿਵੇਂ ਖੋਟੇ ਖਰੇ ਸਿੱਕੇ ਨੂੰ ਪਰਖਣ ਲਈ ਤਿੱਖੇ ਨੋਕ ਵਾਲੇ ਸੂਏ (ਸੂਲਾਕਾਂ) ਨਾਲ ਛਿਦ੍ਰ ਕੀਤੇ ਜਾਂਦੇ ਹਨ, ਭਾਵ ਮੁੜ ਉਹਨਾਂ ਦੀ ਪਰਖ ਨਹੀਂ ਹੁੰਦੀ, ਉਵੇਂ ਜਿਨ੍ਹਾਂ ਉਤੇ ਪ੍ਰਭੂ ਦੀ ਮਿਹਰ ਹੋ ਜਾਂਦੀ ਹੈ, ਉਹਨਾਂ ਨੂੰ ਗੁਰੂ ਪ੍ਰਭੂ ਨਾਲ ਮੇਲ ਕਰਾ ਦਿੰਦਾ ਹੈ।

## ਆਤੁਰੁ ātur

ਵਿਸ਼ੇਸ਼ਣ
ਵਿਆਕੁਲ, ਲਾਚਾਰ, ਦੁਖੀ

**ਆਤੁਰੁ ਨਾਮ ਬਿਨੁ ਸੰਸਾਰ**
ātur nām bin sansār

ਆਤੁਰ, ਵਿਕਲਪ ਵਿਚ ਸਾਰਾ ਸੰਸਾਰ ਗ੍ਰਸਿਆ ਹੋਇਆ ਹੈ। ਹਰਿ ਦੇ ਸਿਮਰਨ ਬਿਨਾਂ ਮਨਮੁਖ ਜਮਕੰਕਰ ਵਿਚ ਖੁਆਰ ਹੁੰਦਾ ਹੈ। ਠਗਉਰੀ ਵਿਚ ਪਿਆ ਮਨਮੁਖ

ਬਿਖਿਆ ਨਾਲ ਜੂਝਦਾ ਰਹਿੰਦਾ ਹੈ। ਦੀਨ ਦੁਖ ਭੰਜਨ ਕਰਤਾਰ ਦੀ ਮਿਹਰ ਬਿਨਾਂ ਆਪਣਾ ਆਪ ਗੁਆ ਲੈਂਦਾ ਹੈ।

ਸਾਰਗ ਮਹਲਾ ੫ ॥ **ਆਤੁਰੁ ਨਾਮ ਬਿਨੁ ਸੰਸਾਰ** ॥ **ਤ੍ਰਿਪਤਿ ਨ ਹੋਵਤ ਕੂਕਰੀ ਆਸਾ** ਇਤੁ ਲਾਗੋ **ਬਿਖਿਆ ਛਾਰ** ॥ ੧ ॥ ਰਹਾਉ ॥ **ਪਾਇ ਠਗਉਰੀ** ਆਪਿ ਭੁਲਾਇਓ ਜਨਮਤ ਬਾਰੋ ਬਾਰ ॥ ਹਰਿ ਕਾ ਸਿਮਰਨੁ ਨਿਮਖ ਨ ਸਿਮਰਿਓ **ਜਮਕੰਕਰ ਕਰਤ ਖੁਆਰ** ॥ ੧ ॥ ਹੋਹੁ ਕ੍ਰਿਪਾਲੁ **ਦੀਨ ਦੁਖ ਭੰਜਨ** ਤੇਰਿਆ **ਸੰਤਹ ਕੀ ਰਾਵਾਰ** ॥ ਨਾਨਕ ਦਾਸੁ ਦਰਸੁ ਪ੍ਰਭ ਜਾਚੈ ਮਨ ਤਨ ਕੋ ਆਧਾਰ ॥ ੨ ॥ ੭੮ ॥ ੧੦੧ ॥

ਅ.ਗ.ਮ.੫, ੧੨੨੩

ਆਤੁਰੁ ātur

ਤ੍ਰਿਪਤਿ ਨ ਹੋਵਤ tripat na howat

ਕੂਕਰੀ ਆਸਾ kūkrī āsā

ਬਿਖਿਆ ਛਾਰ bikhiā čhār

ਪਾਇ ਠਗਉਰੀ pāe ṭhgɔrī

ਜਮਕੰਕਰ ਕਰਤ ਖੁਆਰ
jamkãkar kart khuār

ਦੀਨ ਦੁਖ ਭੰਜਨ dīn dukh pǎjan

ਸੰਤਹ ਕੀ ਰਾਵਾਰ sãtah kī rāwār

**ਆਤੁਰੁ** – ਵਿਆਕੁਲ, ਲਾਚਾਰ, ਦੁਖੀ।

**ਤ੍ਰਿਪਤਿ ਨ ਹੋਵਤ ਕੂਕਰੀ ਆਸਾ** – ਮਨੁਖ ਪਰਮਾਤਮਾ ਦੇ ਨਾਮ ਨੂੰ ਭੁਲਾ ਕੇ ਜਗਤ ਵਿਆਕੁਲ ਹੋਇਆ ਰਹਿੰਦਾ ਹੈ। ਇਸ ਸੁਆਹ ਵਤ ਮਾਇਆ ਵਿਚ ਲਗਿਆਂ ਕੁੱਤੀ ਆਸਾ ਰੱਜਦੀ ਨਹੀਂ।

**ਬਿਖਿਆ ਛਾਰ** – ਮਨੁਖ ਸੁਆਹ ਸਮਾਨ ਮਾਇਆ ਵਿਚ ਹੀ ਲਗਿਆ ਹੋਇਆ ਹੈ।

**ਪਾਇ ਠਗਉਰੀ** – ਪਰਮਾਤਮਾ ਨੇ ਮਾਇਆ ਦੀ ਠਗ ਬੂਟੀ ਪਾ ਕੇ ਆਪ ਹੀ ਜਗਤ ਨੂੰ ਕੁਰਾਹੇ ਪਾ ਰੱਖਿਆ ਹੈ, ਕੁਰਾਹੇ ਪੈਣ ਕਰਕੇ ਜੀਵ ਮੁੜ-ਮੁੜ ਜੂਨਾਂ ਵਿਚ ਪੈਂਦਾ ਹੈ।

**ਠਗਉਰੀ** – ਠਗਮੂਰੀ, ਉਹ ਬੂਟੀ ਜਿਸ ਨਾਲ ਠਗ, ਯਾਤਰੂ ਨੂੰ ਬੇਹੋਸ਼ ਕਰ ਕੇ ਧਨ ਲੁੱਟਦੇ ਸਨ।

**ਜਮਕੰਕਰ ਕਰਤ ਖੁਆਰ** – ਅਖ ਝਪਕਣ ਜਿੰਨੇ ਸਮੇਂ ਲਈ ਵੀ ਜੀਵ ਪਰਮਾਤਮਾ ਦਾ ਨਾਮ ਸਿਮਰਨ ਨਹੀਂ ਕਰਦਾ, ਜਮਦੂਤ ਇਸ ਨੂੰ ਖੁਆਰ ਕਰਦੇ ਰਹਿੰਦੇ ਹਨ।

**ਦੀਨ ਦੁਖ ਭੰਜਨ** – ਪਰਮਾਤਮਾ ਦੀਨਾਂ ਦੇ ਦੁਖ ਕਟਣ ਵਾਲਾ ਹੈ।

**ਸੰਤਹ ਕੀ ਰਾਵਾਰ** – ਮਾਇਆ ਦੇ ਸੁਆਦਾਂ ਵਿਚ ਲਗਣ ਨਾਲ ਕਦੀ ਰਜੇਵਾਂ ਨਹੀਂ ਹੁੰਦਾ। ਸੰਤ ਜਨਾਂ ਦੇ ਚਰਨਾਂ ਦੀ

ਧੂੜ ਬਣਿਆ ਰਹਿਣਾ ਚਾਹੀਦਾ ਹੈ। ਪਰਮਾਤਮਾ ਦਾ ਦਰਸ਼ਨ ਹੀ ਤਨ ਮਨ ਦਾ ਆਸਰਾ ਹੈ।

**ਆਦਰ ਭਾਉ** ādar pā̀o
ਨਾਂਵ ਇਸਤਰੀਲਿੰਗ
ਮਾਣ, ਸਤਿਕਾਰ

**ਕੀਤੜਾ ਜੀ ਆਦਰ ਭਾਉ**
kīṭṛā jī ādar pā̀o

ਨਾਰ ਭਾਵ ਪਤਨੀ ਆਪਣੇ ਸਹੁਰਿਆਂ ਤੋਂ ਵਾਪਸ ਮੁੜੇ ਪਤੀ ਨੂੰ ਪੁੱਛਦੀ ਹੈ ਕਿ ਇਧਰਲੇ ਪੱਤਣ ਦੀਆਂ ਪੱਕੀਆਂ ਭਾਵ ਮੇਰੇ ਹੱਥ ਦੀਆਂ ਤਾਂ ਤੂੰ ਪਰਲੇ ਪੱਤਣ ਖਾਂ ਲਈਆਂ। ਹੁਣ ਇਹ ਦੱਸ ਕਿ ਮੇਰੇ ਪੇਕੇ ਤੇਰਾ ਕਿਸ ਨੇ ਮੰਜਾ ਡਾਹਿਆ ਅਤੇ ਕਿਸ ਨੇ ਬਿਸਤਰਾ ਵਿਛਾਇਆ ਫਿਕਰ ਮੰਦ ਪਤਨੀ ਨੂੰ ਪਤੀ ਦੇ ਆਦਰ ਭਾਅ ਦੀ ਅਤੇ ਸੇਵਾ ਦੀ ਡਾਢੀ ਚਿੰਤਾ ਹੈ। ਪਰ ਪਤੀ ਉਸ ਨੂੰ ਤਸੱਲੀ ਬਖਸ ਜਵਾਬ ਦਿੰਦਾ ਹੈ ਕਿ ਉਸ ਦੀ ਸਾਲੇਹਾਰ, ਸਾਲੇ ਅਤੇ ਸੱਸ ਨੇ ਉਸ ਦੀ ਬਹੁਤ ਸੇਵਾ ਕੀਤੀ ਹੈ। ਪਤਨੀ ਫਿਰ ਪੁਛਦੀ ਹੈ ਕਿ ਸਾਡੇ ਘਰ ਅਤੇ ਆਪਸੀ ਪਿਆਰ ਦਾ ਭੇਤ ਕਿਸ ਕਿਸ ਨੇ ਲਿਆ। ਪਤੀ ਫਿਰ ਜਵਾਬ ਦਿੰਦਾ ਹੈ ਸਹੁਰੇ ਤੇ ਸੱਸ ਨਾਲ ਗੱਲਾਂ ਕੀਤੀਆਂ ਪਰ ਛੋਟੀ ਸਾਲੀ ਨੇ ਦਿਲ ਦਾ ਕੁਝ ਭੇਦ ਜਰੂਰ ਲੈ ਲਿਆ ਹੈ।

**ਉਰਲੇ ਪੱਤਣ ਪੱਕੀਆਂ ਨੀ**
**ਪਰਲੇ ਪੱਤਣ ਖਾਂਧੀਆਂ**,
ਤੇਰੇ ਪੇਈਏ **ਪੈ ਗਈ**
**ਵਿਛੋੜੇ ਵਾਲੀ ਰਾਤ** ਵੇ।
ਕਿਨ ਮੰਜਾ ਡਾਹਿਆ ਜੀ
ਕਿਨ ਵਿਛਾਇਆ,
ਕਿਨ ਤੁਹਾਡਾ ਕੀਤੜਾ ਜੀ
ਆਦਰ ਭਾਓ ਵੇ।
ਸਾਲੇ ਮੰਜਾ ਡਾਹਿਆ ਨੀ
ਸਾਲੇਹਾਰ ਵਿਛਾਇਆ,
ਸੱਸ ਮੇਰਾ ਕੀਤੜਾ ਜੀ
ਆਦਰ ਭਾਓ ਨੇ।
ਕਿਨ ਗੱਲਾਂ ਕੀਤੀਆਂ ਜੀ
ਕਿਨ ਬਹਿ ਕੇ ਸੁਣੀਆਂ,
ਕਿਨ ਤੁਹਾਡਾ ਲੈ ਲਿਆ ਜੀ
ਦਿਲ ਵਾਲਾ ਭੇਤ ਵੇ।
ਸਾਹੁਰੇ ਗੱਲਾਂ ਕੀਤੀਆ ਨੀ
ਸੱਸ ਬਹਿ ਕੇ ਸੁਣੀਆਂ,
**ਛੋਟੀ ਸਾਲੀ ਲੈ ਲਿਆ ਨੀ**
**ਦਿਲ ਵਾਲਾ ਭੇਤ**।

ਬੋਲ ਪੰਜਾਬਣ ਦੇ, II, ੧੪੫

ਆਦਰ ਭਾਉ ādar pā̀o

ਕੀਤੜਾ ਜੀ ਆਦਰ ਭਾਉ
kīṭṛā jī ādar pā̀o

ਉਰਲੇ ਪੱਤਣ ਪੱਕੀਆਂ ਨੀ
urle pattaṇ pakkīā̃ nī

ਪਰਲੇ ਪੱਤਣ ਖਾਧੀਆਂ
parle pattaṇ khā́dīā̃

ਪੈ ਗਈ ਵਿਛੋੜੇ ਵਾਲੀ ਰਾਤ
pɛ gaī wičhoṛe wāli rāt

ਛੋਟੀ ਸਾਲੀ ਲੈ ਲਿਆ ਨੀ
čhoṭi sāḷī lɛ liā nī

ਦਿਲ ਵਾਲਾ ਭੇਤ dil wālā pèt

**ਆਂਦੜੀ** ā̃dṛī
ਕਿਰਿਆ
ਲਿਆਂਦੀ, ਲੈ ਕੇ ਆਂਦੀ

**ਜੇ ਤੂੰ ਆਂਦੜੀ ਵੇ** je tū̃ ā̃dṛī we

ਮਾਂ ਲਾੜੇ ਅਤੇ ਵਹੁਟੀ ਅਤੇ ਸਿਰਬਾਲੇ ਦੇ ਸਿਰ ਤੋਂ ਪਾਣੀ ਵਾਰ ਕੇ ਪੀਂਦੀ ਹੈ ਅਤੇ ਨਵੀਂ ਵਿਆਹ ਕੇ ਲਿਆਂਦੀ ਵਹੁਟੀ ਨੂੰ ਪਰਿਵਾਰ ਵਿਚ ਸ਼ਾਮਿਲ ਕਰਦੀ ਹੈ। ਭਾਬੀਆਂ ਅਤੇ ਨਨਾਣਾਂ ਨਵੀਂ ਵਹੁਟੀ ਦੇ ਮੂੰਹ ਵਿਚ ਬੁਰਕੀਆਂ ਪਾਉਂਦੀਆਂ ਹਨ ਅਤੇ ਵਹੁਟੀ ਨੂੰ ਵੀਰ ਦੇ ਨਾਲ ਦੇਖ ਕੇ ਖੁਸ਼ ਹੁੰਦੀਆਂ ਹਨ।

ਜੰਞਾਂ ਦੇ ਲਾੜੇ ਸਿਰ ਪਰ,
**ਲਾੜੇ ਤੇ ਸਿਰਵਾਲੇ ਸਿਰ,**
**ਪਾਣੀ ਵਾਰ ਵਾਰ ਪਈ ਪੀਂਵਦੀ।**
ਪਾਣੀ ਨੀ ਮੈਂ ਵਾਰ ਵਾਰ ਪਈ ਪੀਂਵਦੀ।
ਜੇ ਤੂੰ ਆਂਦੜੀ ਵੇ ਮੱਲਾ ਨਵੀਂ ਨਾਰ,
ਪਾਰੋ ਹੀ ਪਰਵਾਰ।
ਮਾਉਂ ਪਾਣੀ ਪੀਤਾ ਵਾਰ,
**ਭਾਬੀ ਇਕ ਨਨਾਣਾਂ ਚਾਰ,**
**ਬੁਰਕੀਆਂ ਦੇਂਦੀਆਂ ਵਾਰੋ ਵਾਰ।**
**ਵੀਰਾ ਨਿੱਕੀ ਜਿਹੀ ਵਹੁਟੀ**
**ਤੇਰੇ ਨਾਲ ਸਜੇ ਖਲੋਤੀ।**
ਜੇ ਤੂੰ ਆਂਦੜੀ ਵੇ,
ਮੱਲਾ ਨਵੀਂ ਨਾਰ।

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੪੩੦

ਆਂਦੜੀ ā̃dṛī

ਜੇ ਤੂੰ ਆਂਦੜੀ ਵੇ je tū̃ ā̃dṛī we

ਲਾੜੇ ਤੇ ਸਿਰਵਾਲੇ ਸਿਰ
lāṛe te sirwāle sir

ਪਾਣੀ ਵਾਰ ਵਾਰ ਪਈ ਪੀਂਵਦੀ
pāṇī wār wār pī̃wdī

ਭਾਬੀ ਇਕ ਨਨਾਣਾਂ ਚਾਰ
pàbī ik nanāṇā̃ čār

ਬੁਰਕੀਆਂ ਦੇਂਦੀਆਂ ਵਾਰੋ ਵਾਰ
burkīā̃ dẽdīā̃ wāro wār

ਵੀਰਾ ਨਿੱਕੀ ਜਿਹੀ ਵਹੁਟੀ
wīrā nikkī jihī wɔ́ṭi

ਤੇਰੇ ਨਾਲ ਸਜੇ ਖਲੋਤੀ
tere nāl saje khlotī

**ਆਦਿ** ād
ਵਿਸ਼ੇਸ਼ਣ
ਸ਼ੁਰੂ ਵਿਚ, ਮੁੱਢ ਤੋਂ

**ਆਦਿ ਮਧਿ ਜੋ ਅੰਤਿ ਨਿਬਾਹੈ**
ād mád jo ãt nibāhɛ

ਜਿਹੜਾ ਗੁਰਮੁਖ ਆਦਿ, ਮਧਿ, ਸਦਾ ਨਾਲ

ਰਹਿੰਦਾ ਹੈ, ਉਹ ਸਜਣ ਵਾਹਿਗੁਰੂ ਦੇ ਮਨ ਪਸੰਦ ਹੈ। ਹਰੀ ਦੀ ਪ੍ਰੀਤ ਵਿਚ ਦਇਆਲ ਪੂਰਨ ਪੁਰਖ ਪ੍ਰਿਤਪਾਲ ਹੁੰਦਾ ਹੈ। ਮਾਇਆ ਸਿਲਕ ਕੱਟੀ ਜਾਂਦੀ ਹੈ। ਵਾਹਿਗੁਰੂ ਉਸ ਗੁਰਮੁਖ ਨੂੰ ਆਪਣਾ ਬਣਾ ਲੈਂਦਾ ਹੈ। ਨਾਮ ਸਿਮਰਨ ਨਾਲ ਉਸ ਦੇ ਸਭ ਰੋਗ ਕੱਟੇ ਜਾਂਦੇ ਹਨ।

ਗਉੜੀ ਮਹਲਾ ੫ ॥ **ਆਦਿ ਮਧਿ ਜੋ ਅੰਤਿ ਨਿਬਾਹੈ** ॥ ਸੋ ਸਾਜਨੁ ਮੇਰਾ ਮਨੁ ਚਾਹੈ ॥ ੧ ॥ ਹਰਿ ਕੀ ਪ੍ਰੀਤਿ ਸਦਾ ਸੰਗਿ ਚਾਲੈ ॥ **ਦਇਆਲ ਪੁਰਖ ਪੂਰਨ ਪ੍ਰਤਿਪਾਲੈ** ॥ ੧ ॥ ਰਹਾਉ ॥ ਬਿਨਸਤ ਨਾਹੀ ਛੋਡਿ ਨ ਜਾਇ ॥ **ਜਹ ਪੇਖਾ ਤਹ ਰਹਿਆ ਸਮਾਇ** ॥ ੨ ॥ ਸੁੰਦਰੁ ਸੁਘੜੁ ਚਤੁਰੁ ਜੀਅ ਦਾਤਾ ॥ ਭਾਈ ਪੂਤੁ ਪਿਤਾ ਪ੍ਰਭੁ ਮਾਤਾ ॥ ੩ ॥ **ਜੀਵਨ ਪ੍ਰਾਨ ਅਧਾਰ ਮੇਰੀ ਰਾਸਿ** ॥ **ਪ੍ਰੀਤਿ ਲਾਈ ਕਰਿ ਰਿਦੈ ਨਿਵਾਸਿ** ॥ ੪ ॥ **ਮਾਇਆ ਸਿਲਕ ਕਾਟੀ ਗੋਪਾਲਿ** ॥ ਕਰਿ ਅਪੁਨਾ ਲੀਨੋ **ਨਦਰਿ ਨਿਹਾਲਿ** ॥ ੫ ॥ ਸਿਮਰਿ ਸਿਮਰਿ ਕਾਟੇ ਸਭਿ ਰੋਗ ॥ ਚਰਣ ਧਿਆਨ ਸਰਬ ਸੁਖ ਭੋਗ ॥ ੬ ॥ **ਪੂਰਨ ਪੁਰਖੁ ਨਵਤਨੁ ਨਿਤ ਬਾਲਾ** ॥ ਹਰਿ ਅੰਤਰਿ ਬਾਹਰਿ ਸੰਗਿ ਰਖਵਾਲਾ ॥ ੭ ॥ ਕਹੁ ਨਾਨਕ ਹਰਿ **ਹਰਿ ਪਦੁ ਚੀਨ** ॥ ਸਰਬਸੁ ਨਾਮੁ ਭਗਤ ਕਉ ਦੀਨ ॥ ੮ ॥ ੧੧ ॥

ਅ.ਗ.ਮ.ਪ, ੨੪੦

ਆਦਿ ād

**ਆਦਿ ਮਧਿ ਜੋ ਅੰਤਿ ਨਿਬਾਹੈ**
ād mád jo ãt nibāhɛ

**ਦਇਆਲ ਪੁਰਖ** dɛāl purkh

**ਪੂਰਨ ਪ੍ਰਤਿਪਾਲੈ** pūran pritpālɛ

**ਜਹ ਪੇਖਾ** jɛ́ pekhā

**ਤਹ ਰਹਿਆ ਸਮਾਇ** tɛ́ rahiā smāe

**ਜੀਵਨ ਪ੍ਰਾਨ** jīwan prān

**ਅਧਾਰ ਮੇਰੀ ਰਾਸਿ** adā̀r merī rās

**ਪ੍ਰੀਤਿ ਲਾਈ** prīt lāī

**ਕਰਿ ਰਿਦੈ ਨਿਵਾਸਿ** kar ridɛ niwās

**ਮਾਇਆ ਸਿਲਕ** māiā silk

**ਕਾਟੀ ਗੋਪਾਲਿ** kāṭī gopāl

**ਨਦਰਿ ਨਿਹਾਲਿ** nadar nihāl

**ਪੂਰਨ ਪੁਰਖੁ** pūran purkh

**ਨਵਤਨੁ ਨਿਤ ਬਾਲਾ** nawtan nit bālā

**ਹਰਿ ਪਦੁ ਚੀਨ** har pad čīn

**ਆਦਿ** – ਸ਼ੁਰੂ ਵਿਚ, ਮੁੱਢ ਤੋਂ।

**ਆਦਿ ਮਧਿ ਜੋ ਅੰਤਿ ਨਿਬਾਹੈ** – ਮੇਰਾ ਮਨ ਉਸ ਸਜਣ ਪ੍ਰਭੂ ਨੂੰ ਮਿਲਣਾ ਲੋਚਦਾ ਹੈ ਜਿਹੜਾ ਆਦਿ, ਮਧ ਅਤੇ ਅੰਤ, ਸ਼ੁਰੂ ਤੋਂ ਲੈ ਕੇ ਅਖੀਰ ਤਕ ਸਾਥ ਦਿੰਦਾ ਹੈ, ਸਾਥ ਨਿਭਾਉਂਦਾ ਹੈ।

**ਦਇਆਲ ਪੁਰਖ ਪੂਰਨ ਪ੍ਰਤਿਪਾਲੈ** –

ਪਰਮਾਤਮਾ ਨਾਲ ਜੋੜੀ ਹੋਈ ਪ੍ਰੀਤ ਸਦਾ ਮਨੁਖ ਦਾ ਸਾਥ ਦਿੰਦੀ ਹੈ। ਉਹ ਦਇਆ ਦਾ ਘਰ ਸਰਬ-ਵਿਆਪਕ ਅਤੇ ਸਭ ਗੁਣਾਂ ਦਾ ਮਾਲਕ ਪਰਮਾਤਮਾ ਆਪਣੇ ਭਗਤ ਦੀ ਸਦਾ ਪਾਲਣਾ ਕਰਦਾ ਹੈ।

**ਜਹ ਪੇਖਾ ਤਹ ਰਹਿਆ ਸਮਾਇ** - ਮੈਂ ਜਿਧਰ ਦੇਖਦਾ ਹਾਂ, ਓਧਰ ਹੀ ਹਰ ਥਾਂ ਪਰਮਾਤਮਾ ਮੌਜੂਦ ਹੈ, ਨਾ ਉਹ ਕਦੇ ਮਰਦਾ ਹੈ ਅਤੇ ਨਾ ਹੀ ਉਹ ਜੀਵਾਂ ਨੂੰ ਛਡ ਕੇ ਕਿਤੇ ਜਾਂਦਾ ਹੈ।

**ਜੀਵਨ ਪ੍ਰਾਨ ਅਧਾਰ ਮੇਰੀ ਰਾਸਿ** - ਉਹ ਹਰੀ ਮੇਰੀ ਜ਼ਿੰਦਗੀ ਅਤੇ ਪ੍ਰਾਣਾਂ ਦਾ ਆਸਰਾ ਹੈ ਮੇਰੇ ਜੀਵਨ ਦੀ ਰਾਸ-ਪੂੰਜੀ ਹੈ।

**ਪ੍ਰੀਤਿ ਲਾਈ ਕਰਿ ਰਿਦੈ ਨਿਵਾਸਿ** - ਮੈਂ ਉਸ ਪ੍ਰਭੂ ਨੂੰ ਹਿਰਦੇ ਵਿਚ ਬਿਠਾ ਕੇ ਪ੍ਰੀਤ ਲਾਈ ਹੈ।

**ਮਾਇਆ ਸਿਲਕ ਕਾਟੀ ਗੋਪਾਲਿ** - ਪ੍ਰਿਥਵੀ ਦੇ ਪਾਲਣ ਵਾਲੇ ਹਰੀ ਨੇ, ਸ੍ਰਿਸ਼ਟੀ ਦੇ ਰਾਖੇ ਉਸ ਪ੍ਰਭੂ ਨੇ ਮੇਰੀ ਮਾਇਆ ਦੇ ਮੋਹ ਦੀ ਰੱਸੀ, ਫਾਹੀ ਕਟ ਦਿੱਤੀ ਹੈ।

**ਨਦਰਿ ਨਿਹਾਲਿ** - ਉਸ ਨੇ ਮਿਹਰ ਦੀ ਨਜ਼ਰ ਨਾਲ ਵੇਖ ਕੇ ਮੈਨੂੰ ਆਪਣਾ ਬਣਾ ਲਿਆ ਹੈ।

**ਪੂਰਨ ਪੁਰਖੁ ਨਵਤਨੁ ਨਿਤ ਬਾਲਾ** - ਪਰਮਾਤਮਾ ਸਭ ਗੁਣਾਂ ਦਾ ਮਾਲਕ, ਸਭ ਜੀਵਾਂ ਵਿਚ ਵਿਆਪਕ ਹੈ। ਉਹ ਸਦਾ ਨਵਾਂ ਹੈ। ਸਦਾ ਜਵਾਨ ਹੈ।

**ਹਰਿ ਪਦੁ ਚੀਨ** - ਪਰਮਾਤਮਾ ਆਪਣਾ ਨਾਮ ਆਪਣੇ ਭਗਤ ਨੂੰ ਦਿੰਦਾ ਹੈ। ਭਗਤ ਵਾਸਤੇ ਉਸ ਦਾ ਨਾਮ ਹੀ ਸਾਰਾ ਧਨ-ਪਦਾਰਥ ਹੈ। ਜਿਸ ਨੂੰ ਪਰਮਾਤਮਾ ਨਾਮ ਦੀ ਦਾਤ ਦਿੰਦਾ ਹੈ, ਉਹ ਪਰਮਾਤਮਾ ਨਾਲ ਮਿਲਾਪ ਦੀ ਅਵਸਥਾ ਨੂੰ ਸਮਝ ਲੈਂਦਾ ਹੈ।

**ਅਨਾਦਿ** anād

ਵਿਸ਼ੇਸ਼ਣ

ਜਿਸ ਦੀ ਆਦਿ ਉਤਪਤੀ ਨਾ ਹੋਵੇ, ਕਰਤਾਰ

**ਆਦਿ ਅਨਾਦਿ ਬਿਅੰਤ ਸਦੋਈ**

ād anād beãt sdoī

ਆਦਿ ਅਨਾਦਿ ਤੋਂ ਕੁਝ ਐਸੇ ਤਤ ਹਨ, ਐਸੇ ਜੀਅ ਜੰਤ ਹਨ ਜਿਨ੍ਹਾਂ ਦੀ ਸੰਗਤ ਨਾਲ, ਜਿਨ੍ਹਾਂ ਦੀ ਛੂਹ ਨਾਲ ਹਰ ਚੀਜ਼, ਹਰ ਜੀਵ ਆਪਣੇ ਪੁਰਾਣੇ ਤਤ ਨੂੰ ਛਡ ਕੇ ਨਵਾਂ ਸਰੂਪ, ਨਵਾਂ ਤਤ ਧਾਰਨ ਕਰ ਲੈਂਦਾ ਹੈ। ਚੰਦਨ ਦੀ ਛੂਹ ਨਾਲ, ਪਾਰਸ ਦੇ ਨਾਲ ਲਗ ਕੇ, ਸਤਿਗੁਰੂ ਦੀ ਸੰਗਤ ਵਿਚ ਹਰ ਤਤ ਦੈਵੀ ਤਤ ਬਣ ਜਾਂਦਾ ਹੈ।

**ਚੰਦਨ ਵਾਸ ਵਣਾਸਪਤਿ** ਬਾਵਣ ਚੰਦਨ ਚੰਦਨ ਹੋਈ॥ **ਫਲ ਵਿਣ ਚੰਦਨ ਬਾਵਨਾ ਆਦਿ ਅਨਾਦਿ ਬਿਅੰਤ ਸਦੋਈ॥ ਚੰਦਨ ਬਾਵਨ ਚੰਦਨਹੁ** ਚੰਦਨ ਵਾਸ ਨ ਚੰਦਨ

ਕੋਈ॥ **ਅਸ਼ਟ ਧਾਤ ਇਕ ਧਾਤ** ਹੋਇ ਪਾਰਸ ਪਰਸੇ ਕੰਚਨ ਜੋਈ॥ ਕੰਚਨ ਹੋਇ ਨ ਕੰਚਨਹੁ ਵਰਤਮਾਨ ਵਰਤੈ ਸਭ ਲੋਈ॥ ਨਦੀਆਂ ਨਾਲੇ ਗੰਗ ਸੰਗ ਸਾਗਰ **ਸੰਗਮਿ** ਖਾਰਾ ਸੋਈ॥ ਬਗਲਾ ਹੰਸ ਨ ਹੋਵਈ **ਮਾਨ ਸਰੋਵਰ** ਜਾਇ ਖਲੋਈ॥ ਵੀਹਾਂ ਦੈ ਵਰਤਾਰੈ ਓਹੀ ॥੧੦॥

ਵਾਰਾਂ ਭਾਈ ਗੁਰਦਾਸ, ੧੧

ਅਨਾਦਿ anād

ਚੰਦਨ ਵਾਸ ਵਣਾਸਪਤਿ
čãdan wās wṇāspat

ਫਲ ਵਿਣ ਚੰਦਨ ਬਾਵਨਾ
phal wiṇ čãdan bāwnā

ਚੰਦਨ ਬਾਵਨ ਚੰਦਨਹੁ
čãdan bāwan čãdnɔ

ਅਸ਼ਟ ਧਾਤ ਇਕ ਧਾਤ ašṭ tā̀t ik tā̀t

ਸੰਗਮਿ sãgam

ਮਾਨ ਸਰੋਵਰ mān srowar

**ਅਨਾਦਿ** – ਜਿਸ ਦੀ ਆਦਿ ਉਤਪਤੀ ਨਾ ਹੋਵੇ, ਕਰਤਾਰ।

**ਚੰਦਨ ਵਾਸ ਵਣਾਸਪਤਿ** – ਚੰਦਨ ਦੀ ਖੁਸ਼ਬੂ ਸਾਰੀ ਬਨਸਪਤੀ ਵਿਚ ਫੈਲ ਜਾਂਦੀ ਹੈ ਪਰ ਬਾਵਨ ਚੰਦਨ ਜੋ ਹੈ ਉਹ ਸਭ ਬ੍ਰਿਛ ਬੂਟਿਆਂ ਨੂੰ ਚੰਦਨ ਬਣਾ ਦਿੰਦਾ ਹੈ।

**ਫਲ ਵਿਣ ਚੰਦਨ ਬਾਵਨਾ** – ਬਾਵਨ ਚੰਦਨ ਨੂੰ ਫਲ ਕੋਈ ਨਹੀਂ ਲਗਦਾ, ਪਰ ਮਹਿਕ ਅਤੇ ਸੁਗੰਧੀ ਦੇਣ ਕਰਕੇ ਉਹ ਮੁੱਢੋਂ ਹੀ ਬੇਅੰਤ ਗੁਣਾਂ ਵਾਲਾ ਕਿਹਾ ਜਾਂਦਾ ਹੈ।

**ਚੰਦਨ ਬਾਵਨ ਚੰਦਨਹੁ** – ਬਾਵਨ ਚੰਦਨ ਤੋਂ ਤਾਂ ਚੰਦਨ ਬਣ ਜਾਂਦਾ ਹੈ ਪਰ ਚੰਦਨ ਤੋਂ ਚੰਦਨ ਨਹੀਂ ਬਣਦਾ। ਬਾਵਨ ਚੰਦਨ ਸਤਿਗੁਰੂ ਲਈ ਵਰਤਿਆ ਹੈ ਜੋ ਸਿਖਾਂ ਨੂੰ ਸਾਧ ਸੰਗਤ ਵਿਚ ਉਪਦੇਸ਼ ਦੇ ਕੇ, ਚੰਦਨ ਵਾਂਗ ਮਹਿਕ, ਗੁਣਾਂ ਵਾਲੇ ਬਣਾ ਦਿੰਦੇ ਹਨ।

**ਅਸ਼ਟ ਧਾਤ ਇਕ ਧਾਤ** – ਪਾਰਸ ਵਿਚ ਇਹ ਸ਼ਕਤੀ ਹੈ ਕਿ ਉਹ ਕਿਸੇ ਧਾਤ ਨੂੰ ਵੀ ਛੋਹੇ, ਉਸੇ ਨੂੰ ਸੋਨਾ ਬਣਾ ਦਿੰਦਾ ਹੈ।

**ਸੰਗਮਿ** – ਨਦੀਆਂ, ਨਾਲੇ, ਗੰਗਾ ਵਿਚ ਪੈ ਕੇ ਗੰਗਾ ਵਰਗੇ ਪਵਿੱਤਰ ਜਲ ਸਮਾਨ ਹੋ ਜਾਂਦੇ ਹਨ ਪਰ ਉਹੀ ਗੰਗਾ ਜਦੋਂ ਸਮੁੰਦਰ ਵਿਚ ਜਾ ਪੈਂਦੀ ਹੈ ਤਾਂ ਉਸ ਦੀ ਸੰਗਤ ਨਾਲ ਖਾਰੀ ਹੋ ਜਾਂਦੀ ਹੈ।

**ਮਾਨ ਸਰੋਵਰ** – ਕੈਲਾਸ਼ ਪਰਬਤ ਦੇ ਨੇੜੇ ਮਿੱਠੇ ਅਤੇ ਨਿਰਮਲ ਜਲ ਦੀ ਇਕ ਬੜੀ ਵੱਡੀ ਲੰਬੀ ਝੀਲ ਹੈ। ਇਸ ਉਪਰ ਹੰਸ ਜਾਂ ਰਾਜ ਹੰਸ ਰਹਿੰਦੇ ਹਨ। ਇਹ ਹਿੰਦੂਆਂ ਅਤੇ ਬੋਧੀਆਂ ਦਾ ਭਾਰੀ ਤੀਰਥ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਨ ਸਰੋਵਰ ਤੋਂ ਮੁਰਾਦ ਅਕਸਰ ਸਤਿਸੰਗ ਅਤੇ ਉੱਥੇ ਹੰਸਾਂ ਤੋਂ ਮੁਰਾਦ

ਸੰਤਾਂ ਦੀ ਹੁੰਦੀ ਹੈ।

**ਆਦਿ** ād
ਵਿਸ਼ੇਸ਼ਣ
ਪ੍ਰਥਮ, ਕਾਰਣ, ਉਤਪਤੀ, ਮੁਢ, ਮੁਢ ਦਾ ਕਾਲ, ਆਰੰਭ

**ਆਦਿ ਨ ਅੰਤ ਬਿਅੰਤ ਹੈ**

ād na ãt beãt hɛ

ਨਿਰੰਕਾਰ ਦਾ ਕੋਈ ਆਦਿ, ਅੰਤ ਨਹੀਂ। ਉਸ ਦਾ ਆਕਾਰ ਵੀ ਅਲੱਖ ਹੈ। ਉਹ ਆਦਿ ਪੁਰਖ ਹੈ। ਉਹ ਹੈ ਭੀ ਤੇ ਸਦਾ ਸਦਾ ਲਈ ਹੋਵੇਗਾ। ਉਹ ਬੇਅੰਤ ਹੈ। ਆਪਣੇ ਆਪ ਵਿਚ ਹੀ ਸਮਾਇਆ ਹੈ। ਸਭ ਆਕਾਰਾਂ ਤੋਂ ਪਰ੍ਹੇ ਹੈ।

ਓਅੰਕਾਰ ਅਕਾਰ ਕਰ **ਥਿਤ ਨ ਵਾਰ ਨ ਮਾਹੁ** ਜਣਾਯਾ॥ **ਨਿਰੰਕਾਰ ਅਕਾਰ** ਵਿਣ ਏਕੰਕਾਰ ਨ ਅਲਖ ਲਖਾਯਾ॥ **ਆਪੇ ਆਪ ਉਪਾਇਕੈ** ਆਪੇ ਅਪਣਾ ਨਾਉਂ ਧਰਾਯਾ॥ **ਆਦਿ ਪੁਰਖ ਅਦੇਸ ਹੈ ਹੈਭੀ ਹੋਸੀ ਹੋਂਦਾ ਆਯਾ॥ ਆਦਿ ਨ ਅੰਤ ਬਿਅੰਤ ਹੈ** ਆਪੇ ਆਪ ਨ ਆਪ ਗਣਾਯਾ॥ **ਆਪੇ ਆਪ** ਉਪਾਇ ਸਮਾਯਾ ॥੭॥

ਵਾਰਾਂ ਭਾਈ ਗੁਰਦਾਸ, ੧੮

ਆਦਿ ād

ਥਿਤ ਨ ਵਾਰ thit na wār

ਮਾਹੁ māh

ਨਿਰੰਕਾਰ ਅਕਾਰ nirãkār akār

ਆਪੇ ਆਪ ਉਪਾਇਕੈ āpe āp upāekɛ

ਆਦਿ ਪੁਰਖ ਅਦੇਸ ād purkh ades

ਹੈਭੀ ਹੋਸੀ hɛbī̀ hosī

ਹੋਂਦਾ ਆਯਾ hõdā āyā

ਆਪੇ ਆਪ āpe āp

**ਆਦਿ** – ਪ੍ਰਥਮ, ਕਾਰਣ, ਉਤਪਤੀ, ਮੁਢ, ਮੁਢ ਦਾ ਕਾਲ, ਆਰੰਭ।

**ਥਿਤ ਨ ਵਾਰ ਨ ਮਾਹੁ** – ਜਦੋਂ ਪਰਮੇਸ਼ਰ ਨੇ ਕੁਦਰਤ ਦੀ ਰਚਨਾ ਕੀਤੀ, ਤਾਂ ਉਸ ਸਮੇਂ ਥਿਤ, ਵਾਰ, ਨਾ ਮਹੀਨਾ ਸੀ। ਪਹਿਲਾਂ ਤਾਂ ਸੁੰਨ, ਚੁਪ-ਚਾਪ ਤੇ ਸ਼ਾਂਤੀ ਸੀ ਕੋਈ ਚੀਜ਼ ਵੀ ਪਹਿਲਾਂ ਨਹੀਂ ਸੀ।

**ਨਿਰੰਕਾਰ ਅਕਾਰ** – ਪਰਮੇਸ਼ਰ ਆਕਾਰ ਤੋਂ ਬਿਨਾਂ ਕੇਵਲ ਜੋਤੀ ਸਰੂਪ ਹੀ ਸੀ। ਉਸ ਪਸਾਰਾ ਕਰਨ ਵਾਲੇ ਪਰਮੇਸ਼ਰ ਨੇ ਆਪਣਾ ਭੇਦ ਕਿਸੇ ਨੂੰ ਵੀ ਨਹੀਂ ਜਤਾਇਆ।

**ਆਪੇ ਆਪ ਉਪਾਇਕੈ** – ਆਪੇ ਤੋਂ ਆਪਣਾ ਆਪ ਪੈਦਾ ਕਰਕੇ ਆਪੇ ਹੀ ਆਪਣਾ ਨਾਂ ਜੀਵਾਂ ਦੇ ਮੁਕਤ ਹੋਣ ਲਈ ਪਰਮੇਸ਼ਰ, ਪਰਮ ਆਤਮਾ ਧਰਾਇਆ ਸੀ, ਨਾਮ ਨੂੰ ਮੁਕਤੀ ਦਾ ਸਾਧਨ ਬਣਾ ਦਿੱਤਾ।

**ਆਦਿ ਪੁਰਖ ਅਦੇਸ ਹੈ ਹੈਭੀ ਹੋਸੀ ਹੋਂਦਾ**

**ਆਯਾ**– ਐਸੇ ਪਰਮੇਸ਼ਰ ਨੂੰ ਨਮਸਕਾਰ ਹੈ ਜਿਹੜਾ ਹੁਣ ਵੀ ਹੈ, ਹੈ ਭੀ ਸੀ, ਅੱਗੇ ਵੀ ਮੁਢ ਤੋਂ ਹੀ ਹੁੰਦਾ ਆਇਆ ਹੈ।

**ਆਪੇ ਆਪ** – ਉਸ ਦਾ ਨਾ ਕੋਈ ਆਦਿ ਹੈ, ਨਾ ਅੰਤ ਹੈ, ਉਹ ਬੇਅੰਤ ਹੈ। ਉਹ ਸਭ ਕੁਝ ਆਪੇ ਹੀ ਆਪ ਹੈ, ਪਰ ਆਪਣਾ ਆਪ ਕਿਸੇ ਨੂੰ ਜਤਾਉਂਦਾ ਨਹੀਂ, ਉਹ ਸ੍ਰਿਸਟੀ ਨੂੰ ਆਪੇ ਹੀ ਰਚਦਾ ਹੈ ਤੇ ਫਿਰ ਆਪਣੇ ਆਪ ਵਿਚ ਲੀਨ ਕਰ ਲੈਂਦਾ ਹੈ।

## ਆਦਿ ਪੁਰਖ ād purkh

ਨਾਂਵ ਪੁਲਿੰਗ
ਪਰਮਾਤਮਾ, ਪ੍ਰਭੂ, ਕਰਤਾਰ

### ਆਦਿ ਪੁਰਖ ਆਦੇਸ਼ ਕਰਾਯਾ

ād purkh ādeš krāyā

ਗੁਰਸਿਖ, ਗੁਰਮੁਖ ਧੰਨ ਹੈ ਜਿਸ ਨੇ ਆਦਿ ਪੁਰਖ ਤੋਂ ਆਦੇਸ਼ ਕਰਵਾਇਆ। ਸਤਿਗੁਰ ਦੇ ਦਰਸ਼ਨਾਂ ਨਾਲ, ਸਤਿਗੁਰ ਦੇ ਸ਼ਬਦ ਨਾਲ ਗੁਰ ਗਿਆਨ ਮਿਲਿਆ। ਗੁਰਮੁਖ ਗੁਰੂ ਚਰਨ ਕਵਲ ਵਿਚ ਰਹਿ ਕੇ ਗੁਰ ਮੰਤ੍ਰ ਪਾਉਂਦਾ ਹੈ। ਆਪਣਾ ਜੀਵਨ ਸਫਲ ਕਰਦਾ ਹੈ।

ਧੰਨ ਗੁਰੂ ਗੁਰਸਿਖ ਧੰਨ **ਆਦਿ ਪੁਰਖ ਆਦੇਸ਼ ਕਰਾਯਾ**॥ ਸਤਿਗੁਰ ਦਰਸਨ ਧੰਨ ਹੈ ਧੰਨ ਦ੍ਰਿਸ਼ਟਿ **ਗੁਰ ਧਿਆਨ ਧਰਾਯਾ**॥ ਧੰਨ ਧੰਨ ਸਤਿਗੁਰ ਸ਼ਬਦ ਧੰਨ ਸੁਰਤਿ **ਗੁਰ ਗਿਆਨ ਸੁਣਾਯਾ**॥ ਚਰਨ ਕਵਲ ਗੁਰ ਧੰਨ ਧੰਨ ਧੰਨ ਮਸਤਕ **ਗੁਰ ਚਰਣੀ ਲਾਯਾ**॥ ਧੰਨ ਧੰਨ ਗੁਰ ਉਪਦੇਸ਼ ਹੈ ਦੰਨ ਰਿਦਾ **ਗੁਰ ਮੰਤ੍ਰ ਵਸਾਯਾ**॥ ਧੰਨ ਧੰਨ ਗੁਰ ਚਰਨਾਮ੍ਰਿਤੋ ਧੰਨ ਮੁਹਤ **ਜਿਤ ਅਪਿਓ ਪੀਆਯਾ**॥ ਗੁਰਮੁਖ **ਸੁਖ ਫਲ ਅਜਰ ਜਰਾਯਾ** ॥੧੯॥੧੨॥

ਵਾਰਾਂ ਭਾਈ ਗੁਰਦਾਸ, ੧੨

ਆਦਿ ਪੁਰਖ ād purkh

ਆਦੇਸ਼ ਕਰਾਯਾ ādeš krāiā

ਗੁਰ ਧਿਆਨ ਧਰਾਯਾ gur tiàn tràiā

ਗੁਰ ਗਿਆਨ ਸੁਣਾਯਾ gur giān suṇāiā

ਗੁਰ ਚਰਣੀ ਲਾਯਾ gur čarṇī lāiā

ਗੁਰ ਮੰਤ੍ਰ ਵਸਾਯਾ gur mãtar wsāiā

ਜਿਤ ਅਪਿਓ ਪੀਆਯਾ jit apio pīāiā

ਸੁਖ ਫਲ ਅਜਰ ਜਰਾਯਾ
sukh phal ajar jrāiā

**ਆਦਿ ਪੁਰਖ** – ਪਰਮਾਤਮਾ, ਪ੍ਰਭੂ, ਕਰਤਾਰ।

**ਆਦੇਸ਼ ਕਰਾਯਾ** – ਧੰਨ ਗੁਰੂ ਅਤੇ ਧੰਨ ਹਨ ਗੁਰੂ ਦੇ ਸਿਖ, ਜਿਸ ਗੁਰੂ ਨੇ ਸਿੱਖਾਂ ਨੂੰ ਆਦਿ ਪੁਰਖ ਪਰਮੇਸ਼ਰ ਨੂੰ ਪ੍ਰਣਾਮ ਕਰਵਾਈ।

**ਗੁਰ ਧਿਆਨ ਧਰਾਯਾ** – ਸਤਿਗੁਰੂ ਜੀ ਦਾ

ਦਰਸ਼ਨ ਧੰਨ ਹੈ ਅਤੇ ਧੰਨ ਉਹ ਦ੍ਰਿਸ਼ਟੀ ਹੈ ਜਿਸ ਨੇ ਗੁਰੂ ਦੇ ਗਿਆਨ ਨੂੰ ਨਜ਼ਰ ਵਿਚ ਸਾਹਮਣੇ ਧਰਿਆ ਹੋਇਆ ਹੈ।

**ਗੁਰ ਗਿਆਨ ਸੁਣਾਯਾ** – ਧੰਨ ਸਤਿਗੁਰੂ ਅਤੇ ਧੰਨ ਸਤਿਗੁਰੂ ਦਾ ਸ਼ਬਦ, ਧੰਨ ਹੀ ਉਹ ਸੁਰਤੀ ਹੈ, ਜਿਸ ਨੇ ਗੁਰੂ ਦਾ ਗਿਆਨ ਸੁਣਿਆ ਜਾਂ ਸੁਣਾਇਆ ਹੈ।

**ਗੁਰ ਚਰਣੀ ਲਾਯਾ** – ਗੁਰੂ ਜੀ ਦੇ ਚਰਨ ਕਵਲ ਧੰਨ ਹਨ ਅਤੇ ਧੰਨ ਹੈ ਉਹ ਮੱਥਾ ਜੋ ਗੁਰ ਚਰਣੀਂ ਲੱਗਾ ਹੈ।

**ਗੁਰ ਮੰਤ੍ਰ ਵਸਾਯਾ** – ਧੰਨਤਾ ਯੋਗ ਗੁਰੂ ਦਾ ਉਪਦੇਸ਼ ਹੈ, ਅਤੇ ਧੰਨ ਹੈ ਉਹ ਹਿਰਦਾ ਜਿਸ ਵਿਚ ਸਤਿਗੁਰੂ ਦਾ ਗੁਰ ਮੰਤਰ ਵਸ ਗਿਆ ਹੈ।

**ਜਿਤ ਅਪਿਓ ਪੀਆਯਾ** – ਧੰਨ ਹੈ ਗੁਰੂ ਜੀ ਦੇ ਚਰਨ ਕਮਲਾਂ ਦਾ ਚਰਣਾਮਿਤ ਅਤੇ ਧੰਨ ਹੈ ਉਹ ਸਮਾਂ ਜਿਸ ਵੇਲੇ ਗੁਰੂ ਦੇ ਬਖਸ਼ੇ ਅੰਮ੍ਰਿਤ ਨੂੰ ਪੀਤਾ ਹੈ।

**ਸੁਖ ਫਲ ਅਜਰ ਜਰਾਯਾ** – ਗੁਰਮੁਖ ਛੋਟੇ ਦਿਲ ਵਾਲਾ ਨਹੀਂ, ਉਸ ਦੇ ਵਿਸ਼ਾਲ ਹਿਰਦੇ ਵਿਚ ਸੁਖ ਫਲ ਵਸਿਆ ਹੈ ਅਤੇ ਉਸ ਨੇ ਇਸ ਵਿਸ਼ਾਲ ਸੁਖ ਦੇ ਨਾ ਜਰੇ ਜਾਣ ਵਾਲੇ ਫਲ ਨੂੰ ਜਰ ਲਿਆ ਹੈ। ਅਜਰ ਤੋਂ ਭਾਵ ਜੋ ਝੱਲਿਆ ਨਾ ਜਾਵੇ, ਪਰ ਜਿਸ ਦੇ ਝੱਲਿਆਂ ਸੁਖ ਵਧੇ, ਜਿਵੇਂ ਨਾਮ ਆਦਿ ਆਤਮ ਰਸਾਂ ਦਾ ਉਛਾਲਾ।

**ਆਦਿ ਪੁਰਖ ਆਦੇਸ ਕਰ ਸਫਲ ਮੂਰਤ ਗੁਰ ਦਰਸਨ ਪਾਯਾ**

ād purkh ādes kar safal mūrat gur darsan pāiā

ਗੁਰਮੁਖ, ਗੁਰਸਿਖ ਬਣ ਕੇ ਆਪਣਾ ਜਨਮ ਸਕਾਰਥ ਕਰਦਾ ਹੈ। ਆਦਿ ਪੁਰਖ ਦੇ ਆਦੇਸ ਅਨੁਸਾਰ ਗੁਰ ਦਰਸ਼ਨ ਕਰਦਾ ਹੈ। ਸਤਿਗੁਰ ਦਿਆਲ ਹੋ ਕੇ ਗੁਰਮੁਖ ਨੂੰ ਵਾਹਿਗੁਰੂ ਦੇ ਸਚ ਦਾ ਮੰਤ੍ਰ ਸੁਣਾਉਂਦਾ ਹੈ। ਉਸ ਦੇ ਕਾਮ, ਕਰੋਧ, ਵਿਰੋਧ, ਲੋਭ, ਮੋਹ ਸਭ ਦੂਰ ਹੋ ਜਾਂਦੇ ਹਨ। ਸਤ, ਸੰਤੋਖ, ਦਇਆ, ਧਰਮ ਵਲ ਮੋੜਾ ਪੈਂਦਾ ਹੈ।

ਗੁਰਮੁਖ ਜਨਮ ਸਕਾਰਥਾ ਗੁਰਸਿਖ ਮਿਲ **ਗੁਰਸਰਨੀ** ਆਯਾ॥ **ਆਦਿ ਪੁਰਖ ਆਦੇਸ ਕਰ ਸਫਲ ਮੂਰਤ ਗੁਰ ਦਰਸਨ ਪਾਯਾ**॥ **ਪਰਦਖਨਾ ਡੰਡਉਤ ਕਰ** ਮਸਤਕ ਚਰਣ ਕਮਲ ਗੁਰ ਲਾਯਾ॥ **ਸਤਿਗੁਰ ਪੁਰਖ ਦਇਆਲ** ਹੋਇ ਵਾਹਿਗੁਰੂ ਸਚੁ ਮੰਤ੍ਰ ਸੁਣਾਯਾ॥ **ਸਚ ਰਾਸ ਰਹਿਰਾਸ** ਦੇ ਪੈਰੀਂ ਪੈ ਜਗ ਪੈਰੀਂ ਪਾਯਾ॥ **ਕਾਮ ਕਰੋਧ ਵਿਰੋਧ** ਹਰ ਲੋਭ **ਮੋਹ ਅਹੰਕਾਰ ਤਜਾਯਾ**॥ **ਸਤ ਸੰਤੋਖ ਦਇਆ ਧਰਮ ਦਾਨ ਨਾਮ ਇਸ਼ਨਾਨ** ਦ੍ਰਿੜਾਯਾ॥ ਗੁਰ ਸਿਖ ਲੈ ਗੁਰ ਸਿਖ ਸਦਾਯਾ ॥੩॥

ਵਾਰਾਂ ਭਾਈ ਗੁਰਦਾਸ, ੧੧

ਆਦਿ ਪੁਰਖ ād purkh

ਗੁਰਸਰਨੀ gursarnī

ਗੁਰ ਦਰਸਨ gur darsan

**ਪਰਦਖਨਾ ਡੰਡਉਤ ਕਰ**
pardakhana ḍā̃ḍɔt kar

**ਸਤਿਗੁਰ ਪੁਰਖ ਦਇਆਲ**
satgur purkh dɛāl

**ਕਾਮ ਕਰੋਧ ਵਿਰੋਧ** kām kród wiród

**ਸਚ ਰਾਸ ਰਹਿਰਾਸ** sač rās rɛ́rās

**ਮੋਹ ਅਹੰਕਾਰ ਤਜਾਯਾ**
mó ahā̃kār tajāiā

**ਸਤ ਸੰਤੋਖ ਦਇਆ** sat sā̃tokh dɛā

**ਧਰਮ ਦਾਨ ਨਾਮ ਇਸ਼ਨਾਨ**
tàrm dān nām išnān

**ਆਦਿ ਪੁਰਖ** – ਪਰਮਾਤਮਾ, ਪ੍ਰਭੂ, ਕਰਤਾਰ।

**ਗੁਰਸਰਨੀ** – ਉਸ ਗੁਰਮੁਖ ਦਾ ਜਨਮ ਸਫਲ ਹੈ, ਜੋ ਗੁਰਸਿਖਾਂ ਨਾਲ ਮਿਲ ਕੇ ਗੁਰੂ ਦੀ ਸ਼ਰਨ ਵਿਚ ਆਉਂਦਾ ਹੈ।

**ਗੁਰ ਦਰਸਨ** – ਗੁਰਮੁਖ ਆਦਿ ਪੁਰਖ ਪਰਮੇਸ਼ਰ ਨੂੰ ਨਮਸਕਾਰ ਕਰ ਕੇ ਸਫਲ ਗੁਰ ਮੂਰਤ ਦਾ ਗੁਰ ਦਰਸਨ ਪ੍ਰਾਪਤ ਕਰਦਾ ਹੈ।

**ਪਰਦਖਨਾ ਡੰਡਉਤ ਕਰ** – ਗੁਰਮੁਖ ਪਹਿਲਾਂ ਪਰਕਰਮਾਂ ਕਰਕੇ ਫੇਰ ਬੰਦਨਾ ਕਰਦਾ ਹੈ।

**ਸਤਿਗੁਰ ਪੁਰਖ ਦਇਆਲ** – ਸਤਿਗੁਰੂ ਸੱਚੇ ਪੁਰਖ ਨੇ ਦਇਆਲੂ ਹੋ ਕੇ ਗੁਰਸਿਖਾਂ ਨੂੰ ਵਾਹਿਗੁਰੂ ਦਾ ਸੱਚਾ ਮੰਤਰ ਸੁਣਾਇਆ ਹੈ ਕਿ ਇਸ ਮੰਤਰ ਨੂੰ ਜਪ ਕੇ ਸਫਲ ਗੁਰਸਿਖ ਬਣੋ ਅਤੇ ਸਫਲ ਗੁਰਮੁਖ ਵਾਲੀ ਘਾਲਣਾ ਘਾਲੋ।

**ਸਚ ਰਾਸ ਰਹਿਰਾਸ** – ਸੱਚੀ ਪੂੰਜੀ ਗੁਰਮਤਿ ਦੀ ਮਰਿਆਦਾ ਵਿਚ ਲਾ ਦਿੱਤੀ।

**ਕਾਮ ਕਰੋਧ ਵਿਰੋਧ** – ਕਾਮ, ਕਰੋਧ ਅਤੇ ਭਲੇ ਗੁਣਾਂ ਦੀ ਵਿਰੋਧਤਾ ਛਡਾ ਦਿੱਤੀ।

**ਮੋਹ ਅਹੰਕਾਰ ਤਜਾਯਾ** – ਲੋਭ, ਮੋਹ ਅਤੇ ਹੰਕਾਰ ਨੂੰ ਵੀ ਛਡਾ ਦਿੱਤਾ।

**ਸਤ ਸੰਤੋਖ ਦਇਆ ਧਰਮ ਦਾਨ ਨਾਮ ਇਸ਼ਨਾਨ** – ਗੁਰਸਿਖ ਸਤ, ਸੰਤੋਖ, ਦਇਆ, ਧਰਮ ਅਤੇ ਨਾਮ ਦਾਨ ਅਤੇ ਇਸ਼ਨਾਨ ਵਿਚ ਆਪਣੇ ਮਨ ਨੂੰ ਦ੍ਰਿੜ ਕਰ ਲੈਂਦੇ ਹਨ ਅਤੇ ਗੁਰ ਸਿਖਿਆ ਨੂੰ ਪ੍ਰਾਪਤ ਕਰਕੇ, ਗੁਰੂ ਦਾ ਸਿਖ ਅਖਵਾਉਂਦੇ ਹਨ।

**ਆਦਿ ਪੁਰਖ ਆਦੇਸ ਆਦਿ ਵਖਾਣਿਆ**
ād purkh ādes ād wkhāṇiā

ਸਤਿਗੁਰ ਨੇ ਆਦਿ ਪੁਰਖ ਦੇ ਆਦੇਸ ਨੂੰ ਪਹਿਚਾਣਿਆ। ਗੁਰ ਸ਼ਬਦ ਨਾਲ ਮਨੁਖੀ ਸੁਰਤ ਸਚ ਵਲ ਮੁੜੀ। ਇਸ ਬ੍ਰਹਮੰਡ ਦਾ ਭੇਦ, ਅੰਤ, ਕਿਸੇ ਵੀ ਦੇਵਤੇ, ਬ੍ਰਹਮਾ, ਬਿਸ਼ਨ, ਮਹੇਸ਼ ਨੇ ਨਾ ਜਾਣਿਆ। ਗੁਰਮੁਖ ਸਤਿਗੁਰ ਦੇ ਸ਼ਬਦ ਦੀ ਆਰਾਧਨਾ ਨਾਲ ਸਚ ਨੂੰ ਪਹਿਚਾਣਦਾ ਹੈ।

**ਆਦਿ ਪੁਰਖ ਆਦੇਸ ਆਦਿ ਵਖਾਣਿਆ॥**
ਸਤਿਗੁਰ ਸਚਾ ਵੇਸ **ਸਬਦ ਸਿਞਾਣਿਆ॥**
**ਸ਼ਬਦ ਸੁਰਤਿ ਉਪਦੇਸ਼** ਸੱਚ ਸਮਾਣਿਆ॥
**ਸਾਧ ਸੰਗਤ** ਸਚ ਦੇਸ ਘਰ ਪਰਵਾਣਿਆ॥
**ਪ੍ਰੇਮ ਭਗਤ** ਆਵੇਸ ਸਹਜ ਸੁਖਾਣਿਆ॥
**ਭਗਤ ਵਛਲ** ਪਰਵੇਸ਼ ਮਾਣ ਨਿਮਾਣਿਆ॥
**ਬ੍ਰਹਮਾ ਬਿਸ਼ਨ ਮਹੇਸ਼** ਅੰਤੁ ਨ ਜਾਣਿਆ॥
**ਸਿਮਰੇ ਸਹਸ** ਫਣੇਸ਼ ਤਿਲ ਨ ਪਛਾਣਿਆ॥
ਗੁਰਮੁਖ ਦਰ ਦਰਵੇਸ਼ **ਸਚੁ ਸੁਹਾਣਿਆ** ॥੧॥

ਵਾਰਾਂ ਭਾਈ ਗੁਰਦਾਸ, ੩

ਆਦਿ ਪੁਰਖ ād purkh

ਸਬਦ ਸਿਞਾਣਿਆ sabad siñāṇiā

ਸ਼ਬਦ ਸੁਰਤਿ šabad surt

ਉਪਦੇਸ਼ updeš

ਸਾਧ ਸੰਗਤ sắd sãgt

ਪ੍ਰੇਮ ਭਗਤ prem pàgt

ਭਗਤ ਵਛਲ pàgt wačhal

ਬ੍ਰਹਮਾ brámā

ਬਿਸ਼ਨ bišan

ਮਹੇਸ਼ maheš

ਸਿਮਰੇ ਸਹਸ simre sés

ਸਚੁ ਸੁਹਾਣਿਆ sač suhāṇiā

**ਆਦਿ ਪੁਰਖ** – ਪਰਮਾਤਮਾ, ਪ੍ਰਭੂ, ਕਰਤਾਰ, ਕਰਤਾ ਪੁਰਖ।

**ਸਬਦ ਸਿਞਾਣਿਆ** – ਸਤਿਗੁਰੂ ਹੀ ਉਹ ਸੱਚੇ ਸਰੂਪ (ਸੱਚੇ ਪਹਿਰਾਵੇ, ਵੇਸ) ਵਾਲੇ ਹਨ, ਜਿਨ੍ਹਾਂ ਨੇ ਧੁਰੋਂ ਆਏ ਸ਼ਬਦ (ਉਪਦੇਸ਼) ਨਾਲ ਉਸ ਆਦਿ ਪੁਰਖ ਪ੍ਰਭੂ ਨੂੰ ਪਛਾਣ ਲਿਆ ਹੈ।

**ਸ਼ਬਦ ਸੁਰਤਿ ਉਪਦੇਸ਼** – ਸਤਿਗੁਰੂ ਨੇ ਹੀ ਸ਼ਬਦ (ਉਪਦੇਸ਼) ਨੂੰ ਸੁਰਤ (ਧਿਆਨ) ਵਿਚ ਬਿਠਾ ਕੇ ਆਪਣੇ ਜਗਿਆਸੂਆਂ ਨੂੰ ਸੱਚੇ ਪ੍ਰਭੂ ਦੇ ਧਿਆਨ ਵਿਚ ਲਿਵਲੀਨ ਕਰ ਦਿੱਤਾ ਹੈ।

**ਸਾਧ ਸੰਗਤ** – ਸਾਧ ਸੰਗਤ ਹੀ ਸੱਚਾ ਉਪਦੇਸ਼, ਗੁਰੂ ਸਿੱਖਿਆ ਪ੍ਰਾਪਤ ਕਰਨ ਦਾ ਸੱਚਾ ਸਥਾਨ ਹੈ।

**ਪ੍ਰੇਮ ਭਗਤ** – ਜਿੱਥੇ ਜਗਿਆਸੂਆਂ ਦਾ ਪ੍ਰੇਮ ਭਗਤੀ ਵਿਖੇ ਪ੍ਰਵੇਸ਼ ਹੋ ਕੇ ਸਹਿਜ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਭਗਤ ਵਛਲ** – ਭਗਤਾਂ ਨਾਲ ਪਿਆਰ ਕਰਨ ਵਾਲਾ। ਜਿਨ੍ਹਾਂ ਜਗਿਆਸੂਆਂ ਦਾ ਗੁਰ ਸ਼ਬਦ (ਉਪਦੇਸ਼) ਨਾਲ ਭਗਤ ਵਛਲ (ਪ੍ਰਭੂ) ਨਾਲ ਮਿਲਾਪ ਹੈ, ਉਹ ਨਿਮਾਣਿਆਂ ਦੇ ਮਾਣ ਬਣ ਜਾਂਦੇ ਹਨ।

**ਬ੍ਰਹਮਾ ਬਿਸ਼ਨ ਮਹੇਸ਼** – ਹਿੰਦੂ ਮਨੌਤ ਅਨੁਸਾਰ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਤਿੰਨ ਦੇਵਤੇ ਪ੍ਰਧਾਨ ਹਨ। ਬ੍ਰਹਮਾ ਸ੍ਰਿਸ਼ਟੀ ਪੈਦਾ ਕਰਦਾ ਹੈ, ਵਿਸ਼ਨੂੰ ਉਹ

ਦੇਵਤਾ ਹੈ ਜੋ ਸਭ ਦੀ ਪਾਲਣਾ ਕਰਦਾ ਹੈ ਅਤੇ ਮਹੇਸ਼ (ਸ਼ਿਵ) ਸਭ ਦਾ ਸੰਘਾਰ ਕਰਦਾ ਹੈ। ਇਸੇ ਕਰਕੇ ਇਸ ਦੀ ਪੂਜਾ ਮਾਨਤਾ ਵਧੇਰੇ ਹੈ। ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਵਰਗੇ ਵੱਡੇ ਦੇਵਤਿਆਂ ਨੇ ਵੀ ਕਰਤਾਰ ਦਾ ਅੰਤ ਨਹੀਂ ਪਾਇਆ।

**ਸਿਮਰੇ ਸਹਸ** – ਸ਼ੇਸ਼ ਨਾਗ ਹਜ਼ਾਰਾਂ ਫਣਾਂ ਵਾਲਾ ਰੋਜ਼ਾਨਾ ਸਿਮਰਦਾ ਹੈ ਪਰ ਰਤਾ ਭਰ ਵੀ ਅੰਤ ਨਹੀਂ ਜਾਣ ਸਕਿਆ।

**ਸਚੁ ਸੁਹਾਣਿਆ** – ਜਿਹੜੇ ਗੁਰਮੁਖ ਪ੍ਰਭੂ ਦੇ ਦਰ ਦੇ ਦਰਵੇਸ਼ ਹੋ ਗਏ, ਉਹਨਾਂ ਨੂੰ ਹੀ ਸਚ ਅਤੇ ਸਚ ਦਾ ਪ੍ਰਤੀਕ ਪ੍ਰਭੂ ਜਾਂ ਪ੍ਰਭੂ ਰੂਪ ਸਤਿਗੁਰੂ ਸੋਹਣੇ ਲਗਦੇ ਹਨ।

## ਆਦਿ ਪੁਰਖ ਆਦੇਸੁ ਕਰਾਇਆ

ād purkh ādes krāiā

ਵਾਹਿਗੁਰੂ ਕਰਤਾਰ, ਕੁਦਰਤ ਦਾ ਸਿਰਜਣਹਾਰ ਆਦਿ ਪੁਰਖ, ਏਕੰਕਾਰ ਹੈ। ਉਸ ਦੇ ਹੁਕਮ ਵਿਚ ਸਭ ਆਕਾਰ ਹਨ। ਨਿਰਗੁਣ/ਸਰਗੁਣ ਹਨ। ਉਸ ਦੇ ਇਕ ਸ਼ਬਦ ਨਾਲ ਬ੍ਰਹਮੰਡ ਦਾ ਆਕਾਰ ਹੋਂਦ ਵਿਚ ਆਉਂਦਾ ਹੈ।

ਆਦਿ ਪੁਰਖੁ ਆਦੇਸੁ ਕਰਿ **ਆਦਿ ਪੁਰਖ ਆਦੇਸੁ ਕਰਾਇਆ**॥ **ਏਕੰਕਾਰ ਅਕਾਰੁ ਕਰਿ ਗੁਰੁ ਗੋਵਿੰਦੁ** ਨਾਉ ਸਦਵਾਇਆ॥ **ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰਗੁਣ ਸਰਗੁਣ** ਅਲਖੁ ਲਖਾਇਆ॥ ਸਾਧਸੰਗਤਿ ਆਰਾਧਿਆ ਭਗਤਿ ਵਛਲੁ ਹੋਇ ਅਛਲੁ ਛਲਾਇਆ॥ ਓਅੰਕਾਰ ਅਕਾਰ ਕਰਿ ਇਕੁ ਕਵਾਉ ਪਸਾਉ ਪਸਾਇਆ॥ ਰੋਮ ਰੋਮ ਵਿਚਿ ਰਖਿਓਨੁ ਕਰਿ **ਬ੍ਰਹਮੰਡੁ ਕਰੋੜਿ ਸਮਾਇਆ**॥ ਸਾਧ ਜਨਾ ਗੁਰ ਚਰਨ ਧਿਆਇਆ ॥੧॥

ਵਾਰਾਂ ਭਾਈ ਗੁਰਦਾਸ, ੨੫

**ਆਦਿ ਪੁਰਖੁ** ād purkh

**ਏਕੰਕਾਰ ਅਕਾਰੁ** ekãkār akār

**ਗੁਰੁ ਗੋਵਿੰਦ** gur govĩd

**ਪਾਰਬ੍ਰਹਮੁ ਪੂਰਨ ਬ੍ਰਹਮੁ** pārbrám pūran brám

**ਨਿਰਗੁਣ ਸਰਗੁਣ** nirguṇ sarguṇ

**ਬ੍ਰਹਮੰਡੁ ਕਰੋੜਿ ਸਮਾਇਆ** brɛmãḍ kroṛ smāiā

**ਆਦਿ ਪੁਰਖ** – ਕਰਤਾਰ, ਪਰਮਾਤਮਾ, ਪ੍ਰਭੂ, ਪਰਮੇਸ਼ਰ।

**ਏਕੰਕਾਰ ਅਕਾਰੁ ਕਰਿ ਗੁਰੁ ਗੋਵਿੰਦੁ** – ਗੁਰੂ ਜੀ ਨੇ ਪ੍ਰਭੂ ਨੂੰ ਨਮਸਕਾਰ ਕੀਤੀ ਹੈ ਅਤੇ ਪ੍ਰਭੂ ਨੇ ਸਾਰੇ ਸੰਸਾਰ ਤੋਂ ਗੁਰੂ ਨੂੰ ਨਮਸਕਾਰ ਕਰਵਾਈ ਹੈ। ਨਿਰਾਕਾਰ ਨੇ ਆਪ ਹੀ ਸਰੀਰ ਧਾਰਨ ਕਰਕੇ ਗੁਰੂ ਹਰਗੋਬਿੰਦ ਨਾਂ ਸਦਵਾਇਆ ਹੈ।

**ਪਾਰਬ੍ਰਹਮੁ ਪੂਰਨ ਬ੍ਰਹਮੁ** – ਪੂਰਨ ਬ੍ਰਹਮ ਪ੍ਰਭੂ ਨੇ ਨਿਰਗੁਣ ਤੋਂ ਸਰਗੁਣ ਹੋ ਕੇ ਅਲਖ ਨੇ ਆਪਣਾ ਆਪ ਲਖਾਇਆ ਹੈ।

**ਨਿਰਗੁਣ** – ਮਾਇਕ ਗੁਣ ਜਿਸ ਵਿਚ ਨਾ ਹੋਣ, ਪਾਰਬ੍ਰਹਮ, ਰੂਪ, ਰੇਖ ਰੰਗ ਤੋਂ ਪਰ੍ਹੇ, ਤਿੰਨ ਗੁਣ ਰਜੋ, ਸਤੋ ਤੇ ਤਮੋ ਤੋਂ ਭਿੰਨ ਪ੍ਰਭੂ।

**ਸਰਗੁਣ** – ਗੁਣਾਂ ਸਹਿਤ, ਤ੍ਰੈ ਗੁਣਾਂ ਵਾਲਾ, ਉਹ ਸਰੂਪ ਜੋ ਵਜੂਦ ਵਾਲਾ ਹੈ, ਚਾਹੇ ਪੰਜ ਭੌਤਕ ਪ੍ਰਤਖ ਹੈ, ਚਾਹੇ ਸੂਖਮ।

**ਬ੍ਰਹਮੰਡੁ ਕਰੋੜਿ ਸਮਾਇਆ** – ਇਕ ਇਕ ਰੋਮ ਵਿਚ ਕਰੋੜਾਂ ਬ੍ਰਹਮੰਡਾਂ ਦੀ ਸਮਾਈ ਕਰ ਦਿਤੀ ਹੈ, ਪਰ ਇਸ ਗਲ ਦਾ ਗਿਆਨ ਉਹਨਾਂ ਨੂੰ ਹੁੰਦਾ ਹੈ, ਜਿਨ੍ਹਾਂ ਨੇ ਸਾਧ ਸੰਗਤ ਵਿਚ ਰਹਿ ਕੇ ਗੁਰੂ ਦੇ ਚਰਨਾਂ ਨੂੰ ਧਿਆਇਆ ਹੈ।

## ਭੂਤ ਭਵਿਖਹੁ ਵਰਤਮਾਨ ਆਦਿ ਮੱਧ ਜਿਣ ਅੰਤ ਸਿਧਾਏ

pū̃t pwìkho wartmān ād mád jiṇ ā̃t sidā̃e

ਵਾਹਿਗੁਰੂ ਕਰਤਾਰ ਨੇ ਇਸ ਬ੍ਰਹਮੰਡ ਦੀ ਸਿਰਜਣਾ ਕੀਤੀ। ਇਸ ਵਿਚ ਬ੍ਰਹਮਾ, ਬਿਸ਼ਨ, ਮਹੇਸ਼, ਤ੍ਰੈ ਲੋਕ, ਵੇਦ ਆਏ। ਭੂਤ, ਭਵਿਖ, ਵਰਤਮਾਨ ਦੇ ਕਾਲ ਨੂੰ ਉਲੀਕਿਆ। ਆਧਿ, ਬਿਆਧਿ, ਉਪਾਧ, ਸੁਰਗ, ਮਿਰਤ, ਪਾਤਾਲ ਵੀ ਹੋਂਦ ਵਿਚ ਆਏ। ਇਸੇ ਦੇ ਨਾਲ ਉਤਮ, ਮਧਮ, ਨੀਚ ਸਾਧ ਬਾਲਕ ਬਣੇ ਅਤੇ ਇੜਾ, ਪਿੰਗਲਾ, ਸੁਖਮਨਾ ਆਦਿ ਨਾਲ ਮਨੁਖ ਨੇ ਤ੍ਰਿਬੇਣੀ ਵਿਚ ਇਸ਼ਨਾਨ ਕੀਤਾ।

ਬ੍ਰਹਮਾ ਬਿਸਨ ਮਹੇਸ ਤ੍ਰੈ ਲੋਕ ਵੇਦ ਗੁਣ ਗਿਆਨ ਲੰਘਾਏ॥ **ਭੂਤ ਭਵਿਖਹੁ ਵਰਤਮਾਨ ਆਦਿ ਮੱਧ ਜਿਣ ਅੰਤ ਸਿਧਾਏ॥ ਮਨਬਚ ਕਰਮ** ਇਕਤ੍ਰ ਕਰ ਜੰਮਨ ਮਰਨ ਜੀਵਨ ਜਿਣ ਆਏ॥ **ਆਧਿ ਬਿਆਧਿ ਉਪਾਧ** ਸਾਧ ਸੁਰਗ ਮਿਰਤ ਪਾਤਾਲ ਨਿਵਾਏ॥ ਉੱਤਮ ਮਧਮ ਨੀਚ ਸਾਧ ਬਾਲਕ ਜੋਬਨ ਬਿਰਧ ਜਿਣਾਏ॥ **ਇੜਾ ਪਿੰਗਲਾ ਸੁਖਮਨਾ** ਤ੍ਰਿਕੁਟੀ ਲੰਘ ਤ੍ਰਿਬੇਣੀ ਨ੍ਹਾਏ॥ ਗੁਰਮੁਖ ਇਕ ਮਨ ਇਕ ਧਿਆਏ ॥੩॥

ਵਾਰਾਂ ਭਾਈ ਗੁਰਦਾਸ, *੭*

**ਆਦਿ ਮੱਧ** ād mád

**ਭੂਤ** pū̃t

**ਭਵਿਖਹੁ** pwìkho

**ਵਰਤਮਾਨ** wartmān

**ਮਨਬਚ ਕਰਮ** manbač karm

**ਆਧਿ** ā́d

**ਬਿਆਧਿ** biā́d

**ਉਪਾਧ** upā́d

**ਇੜਾ** iṛā

**ਪਿੰਗਲਾ** pĩglā

**ਸੁਖਮਨਾ** sukhmanā

**ਆਦਿ** – ਪਹਿਲਾ, ਮੁਢਲਾ; ਮੁਢ, ਮੂਲ।

**ਭੂਤ** – ਬੀਤ ਚੁੱਕਾ ਸਮਾਂ।

**ਭਵਿਖਹੁ** – ਆਉਣ ਵਾਲਾ ਸਮਾਂ।

**ਵਰਤਮਾਨ** – ਚਲ ਰਿਹਾ ਸਮਾਂ।

**ਮਨਬਚ ਕਰਮ** – ਮਨ ਬਚਨ ਤੇ ਕਰਮ, ਇਹਨਾਂ ਤਿੰਨਾਂ ਨੂੰ ਇਕੱਠੇ ਕਰਕੇ ਜੰਮਣ ਮਰਨ ਨੂੰ ਜਿਤ ਆਏ ਹਨ, ਜੋ ਕੁਝ ਕੀਤਾ, ਉਹ ਇਕ ਸਚ ਦੇ ਆਧਾਰਿਤ ਕੀਤਾ ਹੋਣ ਕਾਰਨ ਜਨਮ ਮਰਨ ਤੋਂ ਮੁਕਤ ਹੋ ਗਏ।

**ਆਧਿ** – ਮਨ ਦਾ ਰੋਗ, ਮਨ ਦੀ ਪੀੜਾ।

**ਬਿਆਧਿ** – ਬੀਮਾਰੀ, ਰੋਗ।

**ਉਪਾਧ** – ਭੁਲੇਵਾ, ਉਪੱਦਰ, ਦੁਖ ਦੇਣ ਵਾਲੇ ਸਾਮਾਨ। ਉਹਨਾਂ ਗੁਰਮੁਖਾਂ ਐਸੀ ਗੁਰ ਟੇਕ ਉੱਤੇ ਆਧਾਰਿਤ ਜ਼ਿੰਦਗੀ ਬਣਾਈ ਕਿ ਆਧੀਆਂ, ਬਿਆਧੀਆਂ ਅਤੇ ਉਪਾਧੀਆਂ ਸਾਧ ਕੇ, ਸੁਰਗ, ਪਾਤਾਲ ਅਤੇ ਮਾਤ ਲੋਕ ਤਿੰਨੇ ਹੀ ਉਹਨਾਂ ਜਿੱਤੇ, ਭਾਵ ਨਿਵਾ ਲਏ ਹਨ।

**ਇੜਾ ਪਿੰਗਲਾ ਸੁਖਮਨਾ** – ਸਰੀਰ ਵਿਚ ਇਕ ਨਾੜੀ ਜਾਂ ਰਸਤਾ ਹੈ, ਜਿਸ ਵਿਚ ਚੇਤਨ ਸੱਤਾ ਦਾ ਵਾਸ ਹੈ। ਇਕ ਨਾੜੀ ਜੋ ਖੱਬੇ ਪਾਸੇ ਮੰਨੀ ਗਈ ਹੈ। ਪ੍ਰਾਣਾਯਾਮ ਕਰਨ ਵਾਲੇ ਇਸ ਦੁਆਰਾ ਸੁਆਸ ਚੜ੍ਹਾਉਂਦੇ ਹਨ, ਇਵੇਂ ਪ੍ਰਤੀਤ ਹੁੰਦਾ ਹੈ ਜਿਵੇਂ ਖੱਬੀ ਨਾਸਕਾ ਤੋਂ ਸੁਆਸ ਅੰਦਰ ਜਾ ਰਿਹਾ ਹੈ। ਇਸੇ ਤਰ੍ਹਾਂ ਪਿੰਗਲਾ ਦਾ ਵਾਸ ਸੱਜੇ ਪਾਸੇ ਮੰਨਿਆ ਗਿਆ ਹੈ। ਪ੍ਰਾਣਾਯਾਮ ਵੇਲੇ ਇਹ ਸੁਆਸ ਸੱਜੀ ਨਾਸਕਾ ਤੋਂ ਬਾਹਰ ਜਾ ਰਿਹਾ ਹੁੰਦਾ ਹੈ। ਸੁਤੇ ਸਿਧ ਜਦੋਂ ਸੁਆਸ ਸੱਜੇ ਪਾਸੇ ਤੋਂ ਆ ਜਾ ਰਿਹਾ ਹੋਵੇ ਤਾਂ ਪਿੰਗਲਾ ਚਲ ਰਹੀ ਮੰਨਦੇ ਹਨ। ਇਸੇ ਪ੍ਰਕਾਰ ਦੋਹਾਂ ਦੇ ਵਿਚਕਾਰ ਭਵਾਂ ਵਿਚ ਸੁਖਮਨਾ ਮੰਨੀ ਗਈ ਹੈ, ਜਿੱਥੇ ਪ੍ਰਾਣਾਯਾਮ ਵੇਲੇ ਸੁਆਸ ਟਿਕਦਾ ਹੈ।

**ਆਦੇਸ** ādes

ਨਾਂਵ ਪੁਲਿੰਗ

ਪ੍ਰਣਾਮ, ਨਮਸਕਾਰ, ਡੰਡਾਉਤ

**ਆਦਿ ਪੁਰਖ ਆਦੇਸ ਅਲਖ ਲਖਾਇਆ**

ād purkh ādes a'lakh lkhāiā

ਵਾਹਿਗੁਰੂ, ਕਰਤਾਰ, ਆਦਿ ਪੁਰਖ ਨੇ ਆਦੇਸ ਦਿੱਤਾ ਤੇ ਇਹ ਬ੍ਰਹਮੰਡ ਹੋਂਦ ਵਿਚ ਆਇਆ। ਉਸ ਅਨਹਦ ਸ਼ਬਦ ਨਾਲ ਸਾਰੇ ਜਗਤ, ਬਾਰੇ ਬ੍ਰਹਮੰਡ ਦੀ ਸਿਰਜਣਾ ਹੋਈ। ਪੂਰੇ ਗੁਰ ਦੇ ਉਪਦੇਸ਼ ਨਾਲ ਇਸ ਬ੍ਰਹਮੰਡ ਦੇ ਰਹੱਸ ਦਾ ਗਿਆਨ ਹੋਇਆ। ਗੁਰਮੁਖ ਗੁਰ ਸ਼ਬਦ ਨਾਲ ਇਸ ਸੰਸਾਰ ਦੀ ਨਾਗਣੀ, ਮਾਇਆ ਤੋਂ ਬਚ ਗਿਆ।

**ਆਦਿ ਪੁਰਖ ਆਦੇਸ ਅਲਖ ਲਖਾਇਆ॥ ਅਨਹਦ ਸਬਦ ਅਵੇਸ ਅਘੜ ਘੜਾਇਆ॥ ਸਾਧ ਸੰਗਤਿ ਪਰਵੇਸ ਅਪਿਉ ਪੀਆਇਆ॥ ਗੁਰ ਪੂਰੇ ਉਪਦੇਸ**

ਸਚ ਦ੍ਰਿੜ੍ਹਾਇਆ॥ **ਗੁਰਮੁਖ ਭੂਪਤਿ ਭੇਸ** ਨ ਵਿਆਪੈ ਮਾਇਆ॥ **ਬ੍ਰਹਮੇ ਬਿਸਨ ਮਹੇਸ** ਨ ਦਰਸ਼ਨ ਪਾਇਆ ॥੩॥

ਵਾਰਾਂ ਭਾਈ ਗੁਰਦਾਸ, ੧੪

**ਆਦੇਸ** ādes

**ਆਦਿ ਪੁਰਖ** ād purkh

**ਅਨਹਦ ਸਬਦ** anhad sabad

**ਸਾਧ ਸੰਗਤਿ ਪਰਵੇਸ** sá̄d sãgat parwes

**ਗੁਰ ਪੂਰੇ ਉਪਦੇਸ਼** gur pūre updeš

**ਗੁਰਮੁਖ ਭੂਪਤਿ ਭੇਸ**
gurmukh pū̀pat pès

**ਬ੍ਰਹਮੇ ਬਿਸ਼ਨ ਮਹੇਸ਼**
bráme bišan maheš

**ਆਦੇਸ** – ਪ੍ਰਣਾਮ, ਨਮਸਕਾਰ, ਡੰਡਉਤ।

**ਆਦਿ ਪੁਰਖ** – ਆਦਿ ਪੁਰਖ ਪਰਮੇਸ਼ਵਰ ਨੂੰ ਪ੍ਰਣਾਮ ਕਰਦਾ ਹਾਂ, ਜੋ ਅਲਖ ਹੈ, ਪਰ ਜਿਸ ਨੇ ਕੁਦਰਤ ਦੇ ਪਾਸਾਰੇ ਨਾਲ ਆਪਣਾ ਆਪ ਦਿਖਾ ਦਿੱਤਾ ਹੈ।

**ਅਨਹਦ ਸਬਦ** – ਅਨਹਦ ਸ਼ਬਦ ਦਾ ਹਿਰਦੇ ਵਿਚ ਟਿਕਾਣਾ ਬਣਾ, ਜਿਸ ਨੇ ਮਨ ਨੂੰ ਘੜ ਦਿੱਤਾ, ਸੰਵਾਰ ਦਿਤਾ ਹੈ।

**ਸਾਧ ਸੰਗਤਿ ਪਰਵੇਸ** – ਸਾਧ ਸੰਗਤ ਵਿਚ ਦਾਖਲ ਕਰਕੇ ਅੰਮ੍ਰਿਤ ਦੇ ਪਿਆਵਣਹਾਰੇ ਹਨ।

**ਗੁਰ ਪੂਰੇ ਉਪਦੇਸ** – ਇਹ ਸੱਚਾ ਉਪਦੇਸ਼ ਗੁਰੂ ਪੂਰੇ ਨੇ ਗੁਰਮੁਖ ਦੇ ਹਿਰਦੇ ਵਿਚ ਸੱਚਾ ਕਰਕੇ ਦ੍ਰਿੜ ਕਰਾ ਦਿੱਤਾ ਹੈ।

**ਗੁਰਮੁਖ ਭੂਪਤਿ ਭੇਸ** – ਗੁਰਮੁਖਾਂ ਦਾ ਪਹਿਰਾਵਾ ਭਾਵੇਂ ਰਾਜਿਆਂ ਵਰਗਾ ਸੁੰਦਰ ਤੇ ਚਮਕੀਲਾ ਹੈ, ਪਰ ਉਹ ਮਾਇਆ ਤੋਂ ਨਿਰਲੇਪ ਹੁੰਦੇ ਹਨ, ਮਾਇਆ ਉਹਨਾਂ ਨੂੰ ਤੰਗ ਨਹੀਂ ਕਰਦੀ।

**ਬ੍ਰਹਮੇ ਬਿਸਨ ਮਹੇਸ** – ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਨੇ ਪ੍ਰਭੂ ਦਾ ਦਰਸ਼ਨ ਨਹੀਂ ਪਾਇਆ।

**ਆਧਾਰ** ādā̀r
ਨਾਂਵ ਪੁਲਿੰਗ

ਬੁਨਿਆਦ, ਨੀਂਹ, ਆਸਰਾ, ਸਹਾਰਾ

**ਮੇਰੇ ਜੀਵਨ ਦਾ ਆਧਾਰ ਸਾਰੇ ਲੋਕ ਹਨ**
mere jīwan dā ādā̀r sāre lok han

ਮਨੁੱਖਾ ਸਮੂਹ ਇਕ ਪਰਿਵਾਰ ਦੀ ਨਿਆਈ ਹੈ। ਵਿਅਕਤੀ ਇਕ ਦੂਜੇ ਦੇ ਜੀਵਨ ਦਾ ਅਧਾਰ ਹਨ। ਇਸ ਲਈ ਜਦੋਂ ਕੋਈ ਵਿਅਕਤੀ ਦੂਜਿਆਂ ਨਾਲ ਛਲ ਜਾਂ ਧੱਕਾ ਕਰਦਾ ਹੈ ਤਾਂ ਦੂਜੇ ਪਾਸਿਓਂ ਆਪਣਾ ਹੀ ਨੁਕਸਾਨ ਕਰਦਾ ਹੈ ਕਿਉਂਕਿ ਲੋਕਾਂ ਤੋਂ ਵਿਛੜ ਜਾਣਾ ਅਤੇ ਇਕੱਲਿਆਂ ਰਹਿ ਜਾਣ ਦਾ ਤਾਂ ਖਿਆਲ ਹੀ ਬੜਾ ਮਾਰੂ ਹੈ

ਸਿੰਧ -- **ਇਕੱਲੇ ਦਾ ਖਿਆਲ ਹੀ ਕਲੇਜਾ ਕੱਢਦਾ ਹੈ।**

ਭਾਈ-ਫੇਰ ਹੁਣ ਸਮਝ ਲਵੋ ਕਿ ਜਿਨ੍ਹਾਂ ਮਨੁੱਖਾਂ ਨਾਲ ਆਪਣੇ ਲਾਭ ਖ਼ਾਤਰ ਛਲ ਤੇ ਧੱਕਾ ਕਰੀਦਾ ਹੈ, ਉਹ ਸਾਡੇ ਹੀ ਜੀਵਨ ਦਾ ਇਕ ਤਰ੍ਹਾਂ ਆਸਰਾ ਹਨ। ਅਸੀਂ ਕੇਡੇ ਕ੍ਰਿਤਘਨ ਹਾਂ ਕਿ ਆਪਣੇ ਨਫੇ ਨੂੰ ਬੀ (ਜਿਸ ਪਿਛੇ ਬਉਰੇ ਹੋਏ ਫਿਰਦੇ ਹਾਂ) ਨਹੀਂ ਪਛਾਣਦੇ। ਅਸੀਂ ਉਹਨਾਂ ਨਾਲ ਛਲ ਤੇ ਧੱਕਾ ਕਰਦੇ ਹਾਂ ਕਿ ਜਿਨ੍ਹਾਂ ਦੇ ਕੇਵਲ ਹੋਣ ਮਾਤ੍ਰ ਨਾਲ ਅਸੀਂ ਪ੍ਰਸੰਨ ਜੀਉਂਦੇ ਤੇ ਬੇਪਰਵਾਹ ਜਿਹੇ ਫਿਰ ਰਹੇ ਹਾਂ। ਕੀ ਇਹ ਸਾਰਾ ਪਰਵਾਰ ਨਹੀਂ, ਜਿਸ ਦਾ ਅਸੀਂ ਇਕ ਅੰਗ ਹਾਂ। ਫੇਰ ਕਦੇ ਅੰਗ ਬੀ ਅੰਗ ਨਾਲ ਲੜਦਾ ਹੈ ? ਤਿਵੇਂ ਅਸੀਂ ਕੀਕੂੰ **ਆਪਣੇ ਅੰਗਾਂ ਨਾਲ ਛਲ ਧੱਕਾ ਕਰਦੇ** ਚੰਗੇ ਹਾਂ ? ਮਨ ਦੀ ਖੁਸ਼ੀ ਦੇ ਉੱਚ ਭਾਵ ਜੇ ਅਜੇ ਸਾਡੇ ਤੇ ਅਸਰ ਨਾ ਕਰਦੇ ਹੋਣ ਤਾਂ ਕੇਵਲ ਇਹ ਖਿਆਲ ਹੀ -- ਕਿ **ਮੇਰੇ ਜੀਵਨ ਦਾ ਆਧਾਰ ਸਾਰੇ ਲੋਕ ਹਨ**-ਦੱਸ ਸਕਦਾ ਹੈ ਕਿ ਨਹੀਂ ਕਿ **ਅੱਡ ਹੋਣਾ ਤੇ ਵਿਛੁੜ ਜਾਣਾ** ਕੀਹ ਸਰੂਪ ਰੱਖਦਾ ਹੈ ?

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੯੭

ਆਧਾਰ ādā̀r

ਮੇਰੇ ਜੀਵਨ ਦਾ ਆਧਾਰ ਸਾਰੇ ਲੋਕ ਹਨ
mere jīwan dā ādā̀r sāre lok han

ਇਕੱਲੇ ਦਾ ਖਿਆਲ ਹੀ ਕਲੇਜਾ ਕੱਢਦਾ ਹੈ
ikalle dā khiāl hī kḷejā káḍḍā hɛ

ਆਪਣੇ ਅੰਗਾਂ ਨਾਲ ਛਲ ਧੱਕਾ ਕਰਦੇ
āpṇe ãgā̃ nāl čhal tàkkā karde

ਅਡ ਹੋਣਾ ਤੇ ਵਿਛੁੜ ਜਾਣਾ
aḍ hoṇā te wičhuṛ jāṇā

**ਸਗਲ ਸ੍ਰਿਸਟਿ ਕਉ ਦੇ ਆਧਾਰੁ**
sagal srisṭ kɔ de ādā̀r

ਸਾਰੀ ਸ੍ਰਿਸਟੀ ਦਾ ਆਧਾਰ ਗੁਰ ਸ਼ਬਦ, ਵਾਹਿਗੁਰੂ ਹੈ। ਕੋਈ ਵਡਭਾਗੀ ਹੀ ਸਤਿਗੁਰ ਦੀ ਰੇਣੁ ਪਾਉਂਦਾ ਹੈ। ਉਸ ਦੀ ਵਾਹਿਗੁਰੂ ਦੇ ਚਰਨਾਂ ਵਿਚ ਪ੍ਰੀਤ ਲਗਦੀ ਹੈ ਤੇ ਉਸ ਦੀ ਰੀਤ ਨਿਰਮਲ ਹੁੰਦੀ ਹੈ, ਸੱਚੀ ਹੁੰਦੀ ਹੈ।

ਸੂਹੀ ਮਹਲਾ ੫ ॥ ਗੁਰੁ ਪਰਮੇਸਰੁ ਕਰਣੈਹਾਰੁ ॥ **ਸਗਲ ਸ੍ਰਿਸਟਿ ਕਉ ਦੇ ਆਧਾਰੁ** ॥੧॥ ਗੁਰ ਕੇ ਚਰਣ ਕਮਲ ਮਨ **ਧਿਆਇ** ॥ **ਦੂਖੁ ਦਰਦੁ** ਇਸੁ ਤਨ ਤੇ ਜਾਇ ॥੧॥ ਰਹਾਉ ॥ **ਭਵਜਲਿ** ਡੂਬਤ ਸਤਿਗੁਰੁ ਕਾਢੈ ॥ ਜਨਮ ਜਨਮ ਕਾ ਟੂਟਾ **ਗਾਢੈ** ॥੨॥ ਗੁਰ ਕੀ ਸੇਵਾ ਕਰਹੁ ਦਿਨੁ ਰਾਤਿ ॥ ਸੂਖ **ਸਹਜ** ਮਨਿ ਆਵੈ **ਸਾਂਤਿ** ॥੩॥ ਸਤਿਗੁਰ ਕੀ **ਰੇਣੁ** ਵਡਭਾਗੀ ਪਾਵੈ ॥ ਨਾਨਕ ਗੁਰ ਕਉ ਸਦ ਬਲਿ ਜਾਵੈ ॥੪॥੧੯॥੨੨॥ ਸੂਹੀ ਮਹਲਾ ੫ ॥ ਗੁਰ ਅਪੁਨੇ ਊਪਰਿ ਬਲਿ

ਜਾਈਐ ॥ ਆਠ ਪਹਰ ਹਰਿ ਹਰਿ ਜਸੁ ਗਾਈਐ ॥ ੧ ॥ **ਸਿਮਰਉ ਸੋ ਪ੍ਰਭੁ ਅਪਨਾ ਸੁਆਮੀ** ॥ ਸਗਲ ਘਟਾ ਕਾ **ਅੰਤਰਜਾਮੀ** ॥ ੧ ॥ ਰਹਾਉ ॥ ਚਰਣ ਕਮਲ ਸਿਉ ਲਾਗੀ **ਪ੍ਰੀਤਿ** ॥ ਸਾਚੀ ਪੂਰਨ **ਨਿਰਮਲ ਰੀਤਿ** ॥ ੨ ॥ ਸੰਤ ਪ੍ਰਸਾਦਿ ਵਸੈ ਮਨ ਮਾਹੀ ॥ ਜਨਮ ਜਨਮ ਕੇ **ਕਿਲਵਿਖ** ਜਾਹੀ ॥ ੩ ॥ ਕਰਿ ਕਿਰਪਾ ਪ੍ਰਭ **ਦੀਨ ਦਇਆਲਾ** ॥ ਨਾਨਕੁ ਮਾਗੈ ਸੰਤ ਰਵਾਲਾ ॥ ੪ ॥ ੧੭ ॥

ਅ.ਗ.ਮ.ਪ, ੭੪੧

ਆਧਾਰੁ ādā̀r

ਧਿਆਇ tiā̀e

ਦੂਖੁ dūkh

ਦਰਦੁ dard

ਭਵਜਲਿ pàwjal

ਗਾਢੈ gā́ḍɛ

ਸਹਜ sɛ́j

ਸਾਂਤਿ sā̃t

ਰੇਣੁ reṇ

ਸਿਮਰਉ simrɔ

ਸੁਆਮੀ suāmī

ਅੰਤਰਜਾਮੀ ãtarjāmī

ਪ੍ਰੀਤਿ prīt

ਨਿਰਮਲ ਰੀਤਿ nirmal rīt

ਕਿਲਵਿਖ kilwikh

ਦੀਨ ਦਇਆਲਾ dīn dɛāla

**ਆਧਾਰੁ** – ਆਸਰਾ, ਸਹਾਰਾ। ਗੁਰੂ ਸਭ ਤੋਂ ਵੱਡਾ ਮਾਲਕ ਹੈ ਅਤੇ ਸਭ ਕੁਝ ਕਰਨ ਕਾਰਨ ਸਮਰਥ ਹੈ। ਗੁਰੂ ਹੀ ਸਾਰੇ ਸੰਸਾਰ ਨੂੰ ਆਸਰਾ ਦਿੰਦਾ ਹੈ।

**ਧਿਆਇ** – ਹੇ ਮੇਰੇ ਮਨ! ਸਦਾ ਗੁਰੂ ਦੇ ਸੋਹਣੇ ਕੋਮਲ ਚਰਨਾਂ ਦਾ ਧਿਆਨ ਧਰਿਆ ਕਰ।

**ਦੂਖੁ ਦਰਦੁ** – ਜੋ ਵੀ ਮਨੁਖ ਇਹ ਉਦਮ ਕਰਦਾ ਹੈ, ਉਸ ਦੇ ਇਸ ਸਰੀਰ ਤੋਂ ਹਰੇਕ ਕਿਸਮ ਦਾ ਦੁਖ-ਕਲੇਸ਼ ਦੂਰ ਹੋ ਜਾਂਦਾ ਹੈ।

**ਭਵਜਲਿ** – ਗੁਰੂ ਹੀ ਸੰਸਾਰ ਸਮੁੰਦਰ ਵਿਚ ਡੁਬਦਿਆਂ ਨੂੰ ਬਚਾ ਲੈਂਦਾ ਹੈ।

**ਗਾਢੈ** – ਗੁਰੂ ਹੀ ਅਨੇਕ ਜਨਮਾਂ ਤੋਂ ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁਖ ਨੂੰ ਪਰਮਾਤਮਾ ਨਾਲ ਜੋੜ ਦਿੰਦਾ ਹੈ।

**ਸਹਜ** – ਗੁਰਮਤ ਵਿਚ ਹੋਰਨਾਂ ਸੁੱਖਾਂ ਦੇ ਮੁਕਾਬਲੇ ਤੇ ਸਹਿਜ-ਸੁਖ ਜਾਂ ਸਹਿਜ ਆਨੰਦ ਆਉਂਦਾ ਹੈ, ਜੋ ਅਸਲੀ ਸੁਖ ਹੈ ਤੇ ਮਨ ਨੂੰ ਟਿਕਾਣੇ ਰੱਖਦਾ ਹੈ।

**ਰੇਣੁ** – ਕੋਈ ਵੱਡੇ ਭਾਗਾਂ ਵਾਲਾ ਮਨੁਖ

ਹੀ ਗੁਰੂ ਦੀ ਚਰਨ-ਧੂੜ ਹਾਸਲ ਕਰਦਾ ਹੈ, ਫਿਰ ਉਹ ਮਨੁਖ ਗੁਰੂ ਤੋਂ ਸਦਕੇ ਜਾਂਦਾ ਹੈ।

**ਸਿਮਰਉ ਸੋ ਪ੍ਰਭੁ ਅਪਨਾ ਸੁਆਮੀ** – ਗੁਰੂ ਦੀ ਕਿਰਪਾ ਨਾਲ ਮੈਂ ਆਪਣੇ ਉਸ ਮਾਲਕ ਪ੍ਰਭੂ ਨੂੰ ਸਿਮਰਦਾ ਰਹਿੰਦਾ ਹਾਂ।

**ਅੰਤਰਜਾਮੀ** – ਪਰਮਾਤਮਾ ਸਭ ਜੀਵਾਂ ਦੇ ਦਿਲ ਦੀਆਂ ਜਾਨਣ ਵਾਲਾ ਹੈ।

**ਪ੍ਰੀਤਿ** – ਗੁਰੂ ਦੀ ਕਿਰਪਾ ਨਾਲ ਹੀ ਪਰਮਾਤਮਾ ਦੇ ਸੋਹਣੇ ਚਰਨਾਂ ਨਾਲ ਪਿਆਰ ਬਣਦਾ ਹੈ।

**ਨਿਰਮਲ ਰੀਤਿ** – ਗੁਰੂ ਚਰਨਾਂ ਨਾਲ ਪ੍ਰੀਤ ਹੀ ਅਟੱਲ, ਮੁਕੰਮਲ ਤੇ ਪਵਿੱਤਰ ਜੀਵਨ ਜੁਗਤ ਹੈ।

**ਕਿਲਵਿਖ** – ਗੁਰੂ ਦੀ ਕਿਰਪਾ ਨਾਲ ਹੀ ਪਰਮਾਤਮਾ ਜਿਸ ਮਨੁਖ ਦੇ ਮਨ ਵਿਚ ਆ ਵਸਦਾ ਹੈ, ਉਸ ਮਨੁਖ ਦੇ ਅਨੇਕ ਜਨਮਾਂ ਦੇ ਪਾਪ ਦੂਰ ਹੋ ਜਾਂਦੇ ਹਨ।

**ਦੀਨ ਦਇਆਲਾ** – ਹੇ ਨਿਮਾਣਿਆਂ ਉਤੇ ਮਿਹਰ ਕਰਨ ਵਾਲਿਆ, ਆਪਣੇ ਦਾਸ ਉਤੇ ਕਿਰਪਾ ਕਰ। ਤੇਰਾ ਦਾਸ, ਤੇਰੇ ਦਰ ਤੋਂ ਗੁਰੂ ਦੇ ਚਰਨਾਂ ਦੀ ਧੂੜ ਮੰਗਦਾ ਹੈ।

## ਆਧੇਯ ādèy

ਨਾਂਵ ਪੁਲਿੰਗ
ਉਹ ਵਸਤੂ ਆਦਿ ਜੋ ਕਿਸੇ ਅਧਾਰ ਉਤੇ ਖੜੀ ਹੋਵੇ, ਕਿਸੇ ਹੋਰ ਦੇ ਆਸਰੇ ਤੇ

## ਓਹ ਸੀਗਾ ਆਧਾਰ ਮੈਂ ਆਧੇਯ ਸੀ

ó sīgā ādā̀r mẽ ādèy sī

ਰਾਣਾ ਸੂਰਤ ਦੀ ਮੌਤ ਤੋਂ ਬਾਅਦ ਵਿਆਕੁਲ ਹੋਈ ਰਾਣੀ ਰਾਜ ਕੌਰ ਨੂੰ ਆਪਣੀ ਹੋਂਦ ਹੀ ਅਸੰਗਤ ਮਹਿਸੂਸ ਹੋ ਰਹੀ ਹੈ। ਰਾਣੇ ਨਾਲ ਤਨੋ ਮਨੋ ਭਾਵਕ ਪੱਧਰ ਉਤੇ ਜੁੜੀ ਹੋਣ ਕਾਰਨ ਉਹ ਆਪਣੇ ਆਪ ਨੂੰ ਰਾਣੇ ਦਾ ਆਧੇਯ ਮੰਨਦੀ ਹੈ ਭਾਵ ਜਿਵੇਂ ਦਿਨ ਦੀ ਹੋਂਦ ਸੂਰਜ ਦੇ ਨਾਲ ਹੀ ਹੈ ਜਦੋਂ ਸੂਰਜ ਡੁਬ ਜਾਂਦਾ ਹੈ ਤਾਂ ਦਿਨ ਵੀ ਹੋਂਦ ਵੀ ਨਹੀਂ ਰਹਿੰਦੀ। ਇਸੇ ਤਰ੍ਹਾਂ ਰਾਣੇ ਦੀ ਸਰੀਰਕ ਹੋਂਦ ਖਤਮ ਹੋਣ ਤੋ ਬਾਅਦ ਉਸ ਦੇ ਜਿਉਣ ਦਾ ਵੀ ਕੋਈ ਹਜ ਨਹੀਂ। ਉਸਨੂੰ ਅਫਸੋਸ ਹੈ ਕਿ ਉਹ ਵੀ ਰਾਣੇ ਦੇ ਨਾਲ ਹੀ ਇਸ ਸੰਸਾਰ ਤੋਂ ਕਿਉਂ ਨਹੀਂ ਚਲੀ ਗਈ ਕਿਉਂਕਿ ਉਸਦੇ ਜੀਵਨ ਦਾ ਆਧਾਰ ਹੀ ਰਾਣਾ ਸੀ।

**‘ਜਦ ਸੂਰਜ ਹੈ ਆਪ ਛਿਪਿਆ ਜੱਗ ਤੋਂ**
**‘ਦਿਨ ਬੀ ਛਿਪਿਆ ਨਾਲ ਕਾਰਣ ਆਪਣੇ।**
‘ਸੂਰਜ ਜਦੋਂ ਅਧਾਰ ਛਿਪਿਆ ਦੇਸ਼ ਤੋਂ,
‘ਦਿਨ ਜੋ ਸੀਗ ਅਧੇਯ ਛਿਪਿਆ ਨਾਲ ਹੀ !
‘ਤਿਉਂ ਸੂਰਜ ਦੇ ਵਾਂਙ ਰਾਣਾ ਆਪ ਸੀ:
‘ਮੈਂ ਤਿਸਦੇ ਸਾਂ ਨਾਲ ਦਿਨ ਦੇ ਵਾਂਗਰੇ।
‘ਹੁਣ ਜਦ ਛਿਪਿਆ ਕੰਤ, ਉਸਦੇ ਨਾਲ ਹੀ
‘ਛਿਪਣਾ ਹੈਸੀ ਜੋਗ ਮੈਨੂੰ ਨਾਰ ਨੂੰ।
**‘ਓਹ ਸੀਗਾ ਆਧਾਰ ਮੈਂ ਆਧੇਯ**

**ਸੀ:**
'ਜਦ ਛਿਪਿਆ ਆਧਾਰ ਨਾਲ ਅਧੇਯ ਮੈਂ
'ਕਤੋਂ ਨਾ ਛਿਪੀਆਂ ਹਾਇ? -ਕਤੋਂ ਹਾਂ ਜੀਂਵਦੀ?
'ਅਣਹੋਣੀ ਇਹ ਗੱਲ ਕੀਕੂੰ ਹੋ ਗਈ,
'ਸੂਰਜ ਆਥਣ ਨਾਲ ਦਿਨ ਨਹਿੰ ਆਥਿਆ
'-ਰਾਣੇ ਜੀ ਦੇ ਨਾਲ ਮੈਂ ਨਾ ਕਤੋਂ ਗਈ ?

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ, ੨੩

ਆਧੇਯ ādèy

ਓਹ ਸੀਗਾ ਆਧਾਰ ਮੈਂ ਆਧੇਯ ਸੀ
ó sīgā ādār mɛ̃ ādèy sī

ਜਦ ਸੂਰਜ ਹੈ ਆਪ ਛਿਪਿਆ ਜੱਗ ਤੋਂ
jad sūraj hɛ āp čhipiā jag tõ

ਦਿਨ ਬੀ ਛਿਪਿਆ ਨਾਲ ਕਾਰਣ ਆਪਣੇ
din bī čhipiā nāl kāraṇ āpṇe

## ਅਚਾਰ ačār

ਨਾਂਵ ਪੁਲਿੰਗ
ਕਰਮ ਤੇ ਰਹਿਣੀ ਬਹਿਣੀ

### ਆਨ ਅਚਾਰ ਬਿਉਹਾਰ ਹੈ

ān ačār beohār hɛ

ਗੁਰਮੁਖ ਜਾਣਦਾ ਹੈ ਕਿ ਹਰੀ ਦੇ ਸਿਮਰਨ ਬਿਨਾਂ ਬਾਕੀ ਸਭ ਅਚਾਰ ਬਿਉਹਾਰ ਫੋਕੇ ਹਨ। ਸਾਧ ਸੰਗਤ ਵਿਚ ਜਨਮ/ਮਰਨ ਦੇ ਭੈ ਕੱਟੇ ਜਾਂਦੇ ਹਨ।

**ਧਨਾਸਰੀ ਮਹਲਾ ੫ ॥ ਮਾਂਗਉ ਰਾਮ ਤੇ ਸਭਿ ਥੋਕ ॥ ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ ॥ ੧ ॥ ਰਹਾਉ ॥ ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ ਬੇਦ ਪੁਕਾਰਹਿ ਘੋਖ ॥ ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ ॥ ੧ ॥ ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ ॥ ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ ॥ ੨ ॥ ੧੯ ॥ ੫੦ ॥**

ਅ.ਗ.ਮ.੫, ੬੮੨

**ਅਚਾਰ** ačār

**ਮਾਨੁਖ ਕਉ ਜਾਚਤ** mānukh kɔ jāčat

**ਸ੍ਰਮੁ ਪਾਈਐ** sram pāīɛ

**ਪ੍ਰਭ ਕੈ ਸਿਮਰਨਿ ਮੋਖ**
práb kɛ simran mokh

**ਪੁਕਾਰਹਿ ਘੋਖ** pukārɛ kòkh

**ਦੋਵੈ ਸੁਹੇਲੇ ਲੋਕ** dowɛ suhele lok

**ਮਿਲਿ ਸਾਧੂ ਬਿਨਸੇ ਸੋਕ**
mil sádū binse sok

**ਅਚਾਰ** – ਕਰਮ ਤੇ ਰਹਿਣੀ ਬਹਿਣੀ।

**ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ** – ਮੈਂ ਤਾਂ ਸਾਰੇ

ਪਦਾਰਥ ਪਰਮਾਤਮਾ ਤੋਂ ਹੀ ਮੰਗਦਾ ਹਾਂ। ਮਨੁਖ ਕੋਲੋਂ ਮੰਗਦਿਆ ਨਿਰੀ ਖੇਚਲ ਹੀ ਹੁੰਦੀ ਹੈ, ਭਟਕਣਾ ਹੀ ਮਿਲਦੀ ਹੈ, ਪਰ ਪ੍ਰਭੂ ਦੇ ਸਿਮਰਨ ਤੋਂ ਮੁਕਤੀ ਮਿਲ ਜਾਂਦੀ ਹੈ।

**ਪੁਕਾਰਹਿ ਘੋਖ** – ਰਿਸ਼ੀ ਲੋਕਾਂ ਦੀਆਂ ਬਣਾਈਆਂ ਹੋਈਆਂ ਸਿਮ੍ਰਤੀਆਂ ਤੇ ਪੁਰਾਣ ਗਹੁ ਨਾਲ ਪੜ੍ਹੇ ਅਤੇ ਵੇਦ ਵੀ ਗਹੁ ਨਾਲ ਪੜ੍ਹੇ, ਸਭ ਇਹੋ ਪੁਕਾਰ ਕੇ ਕਹਿੰਦੇ ਹਨ।

**ਦੋਵੈ ਸੁਹੇਲੇ ਲੋਕ** – ਕਿਰਪਾ ਦੇ ਸਮੁੰਦਰ ਹਰੀ ਨੂੰ ਸੇਵਨ ਨਾਲ ਸਚ ਮਿਲਦਾ ਹੈ ਅਤੇ ਦੋਵੇਂ ਲੋਕ ਇਹ ਜਿੰਦਗੀ ਅਤੇ ਅਗਲੀ ਜਿੰਦਗੀ ਸੁਖੀ ਹੋ ਜਾਂਦੇ ਹਨ।

**ਆਨ ਅਚਾਰ ਬਿਉਹਾਰ ਹੈ** – ਹਰੀ ਸਿਮਰਨ ਤੋਂ ਬਿਨਾਂ ਹੋਰ ਜਿਤਨੇ ਕਰਮ ਤੇ ਰਹਿਣੀ ਬਹਿਣੀ ਦੇ ਤਰੀਕੇ ਦੱਸੇ ਹੁੰਦੇ ਹਨ, ਉਹ ਫੋਕੇ (ਨਿਸਫਲ) ਹਨ।

**ਮਿਲਿ ਸਾਧੂ ਬਿਨਸੇ ਸੋਕ** – ਗੁਰੂ ਨੂੰ ਮਿਲ ਕੇ ਜਨਮ ਮਰਨ ਦੇ ਸਾਰੇ ਡਰ ਕੱਟੇ ਜਾਂਦੇ ਹਨ ਅਤੇ ਸਾਰੇ ਚਿੰਤਾਂ–ਫਿਕਰ ਨਾਸ ਹੋ ਜਾਂਦੇ ਹਨ। ਸਾਰੇ ਗਮ ਦੂਰ ਹੋ ਜਾਂਦੇ ਹਨ।

**ਆਨ** ān

ਪੜਨਾਂਵ
ਹੋਰ, ਕੋਈ ਦੂਜਾ (ਪ੍ਰਭੂ ਤੋਂ ਬਿਨਾ)

**ਆਨ ਸਿਮਰਿ ਮਰਿ ਜਾਂਹਿ**

ān simar mar jãhe

ਗੁਰ ਸ਼ਬਦਿ ਬਿਨਾਂ ਹੋਰ ਸਭ ਆਨ ਸਿਮਰਨ ਬੇਕਾਰ ਹੈ। ਨਾਮ ਨੂੰ ਛਡ ਕੇ ਆਨ ਮਾਰਗ ਤੇ ਚਲਦਾ ਮਨਮੁਖ ਘੋਰ ਨਰਕ ਵਿਚ ਫਸ ਜਾਂਦਾ ਹੈ।

ਸਾਰਗ ਮਹਲਾ ੫ ॥ ਮਾਈ ਰੀ **ਆਨ ਸਿਮਰਿ ਮਰਿ ਜਾਂਹਿ** ॥ ਤਿਆਗਿ ਗੋਬਿਦੁ ਜੀਅਨ ਕੋ ਦਾਤਾ **ਮਾਇਆ ਸੰਗਿ ਲਪਟਾਹਿ** ॥ ੧ ॥ ਰਹਾਉ ॥ ਨਾਮੁ ਬਿਸਾਰਿ ਚਲਹਿ **ਅਨ ਮਾਰਗਿ ਨਰਕ ਘੋਰ ਮਹਿ**

**ਪਾਹਿ** ॥ ਅਨਿਕ ਸਜਾਂਈ ਗਣਤ ਨ ਆਵੈ **ਗਰਭੈ ਗਰਭਿ ਭ੍ਰਮਾਹਿ** ॥ ੧ ॥ **ਸੇ ਧਨਵੰਤੇ ਸੇ ਪਤਿਵੰਤੇ** ਹਰਿ ਕੀ ਸਰਣਿ ਸਮਾਹਿ ॥ ਗੁਰ ਪ੍ਰਸਾਦਿ ਨਾਨਕ ਜਗੁ ਜੀਤਿਓ ਬਹੁਰਿ ਨ ਆਵਹਿ ਜਾਂਹਿ ॥ ੨ ॥ ੮੮ ॥ ੧੧੧ ॥

ਅ.ਗ.ਮ.੫, ੧੨੨੫

ਆਨ ān

ਮਾਇਆ ਸੰਗਿ ਲਪਟਾਹਿ
māiā sãg lapṭāhe

ਅਨ ਮਾਰਗਿ an mārg

ਨਰਕ ਘੋਰ ਮਹਿ ਪਾਹਿ
nark kòr mɛ pāhe

**ਗਰਭੈ ਗਰਭਿ ਭ੍ਰਮਾਹਿ**
gárbɛ gárb pràmāhe

**ਸੇ ਧਨਵੰਤੇ** se tànwãte

**ਸੇ ਪਤਿਵੰਤੇ** se patwãte

**ਆਨ** – ਹੋਰ, ਕੋਈ ਦੂਜਾ (ਪ੍ਰਭੂ ਤੋਂ ਬਿਨਾ)।

**ਆਨ ਸਿਮਰਿ** – ਜੋ ਮਨੁਖ ਪ੍ਰਭੂ ਤੋਂ ਬਿਨਾ ਕਿਸੇ ਹੋਰ ਨੂੰ ਮਨ ਵਿਚ ਵਸਾਈ ਰਖਦੇ ਹਨ, ਉਹ ਆਤਮਕ ਮੌਤ ਸਹੇੜ ਲੈਂਦੇ ਹਨ।

**ਮਾਇਆ ਸੰਗਿ ਲਪਟਾਹਿ** – ਮਨੁਖ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲੇ ਪਰਮਾਤਮਾ ਨੂੰ ਛਡ ਕੇ ਮਾਇਆ ਦੇ ਨਾਲ ਜੁੜੇ ਰਹਿੰਦੇ ਹਨ।

**ਅਨ ਮਾਰਗਿ ਨਰਕ ਘੋਰ ਮਹਿ ਪਾਹਿ** – ਜੋ ਮਨੁਖ ਪਰਮਾਤਮਾ ਦਾ ਨਾਮ ਭੁਲਾ ਕੇ ਹੋਰ ਮਾਰਗ ਉਪਰ ਚਲਦੇ ਹਨ ਉਹ ਮਨੁਖ ਭਿਆਨਕ ਨਰਕ ਵਿਚ ਪਏ ਰਹਿੰਦੇ ਹਨ।

**ਗਰਭੈ ਗਰਭਿ ਭ੍ਰਮਾਹਿ** – ਉਹ ਅਨੇਕ ਸਜਾਵਾਂ ਪਾਉਂਦੇ ਹਨ, ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ। ਉਹ ਜੂਨੋ-ਜੂਨ ਪਏ ਫਿਰਦੇ ਹਨ। ਇਕ ਜਨਮ ਤੋਂ ਦੂਸਰੇ ਜਨਮ ਵਿਚ ਪੈ ਜਾਂਦੇ ਹਨ। ਨਾਮ ਨੂੰ ਵਿਸਾਰਨ ਨਾਲ ਬੁਰਾ ਹਾਲ ਹੁੰਦਾ ਹੈ ਪਰ ਹਰੀ ਦੀ ਓਟ ਲੈਣ ਵਾਲਾ ਮਨੁਖ ਹੀ ਇਸ ਜਗ ਨੂੰ ਜਿਤਦਾ ਹੈ ਅਤੇ ਅੱਗੋਂ ਲਈ ਆਵਾਗਉਣ ਮਿਟਾ ਲੈਂਦਾ ਹੈ।

**ਸੇ ਧਨਵੰਤੇ ਸੇ ਪਤਿਵੰਤੇ** – ਜਿਹੜੇ ਮਨੁਖ ਪਰਮਾਤਮਾ ਦੀ ਸ਼ਰਨ ਵਿਚ ਰਹਿੰਦੇ ਹਨ ਉਹ ਧਨ ਵਾਲੇ ਹਨ, ਇੱਜ਼ਤ ਵਾਲੇ ਹਨ।

**ਆਨ ਜੰਜਾਰ** ān jãjār

ਹੋਰ ਦੂਸਰੇ ਆਨ ਜੰਜਾਰ ਸਭ ਬਿਰਥਾ ਹਨ। ਇਹ ਸਾਰਾ ਫੋਕਟ ਗਿਆਨ ਹੈ। ਗੁਰਮੁਖ ਸਿਮਰਨ ਵਿਚ ਜੀਉਂਦਾ ਹੈ। ਉਸ ਦੇ ਸਭ ਅਭਿਮਾਨ ਬਿਨਸ ਜਾਂਦੇ ਹਨ।

ਸਾਰਗ ਮਹਲਾ ੫ ॥ ਸਿਮਰਨ ਰਾਮ ਕੋ ਇਕੁ ਨਾਮ ॥ ਕਲਮਲ ਦਗਧ **ਹੋਹਿ ਖਿਨ ਅੰਤਰਿ ਕੋਟਿ ਦਾਨ ਇਸਨਾਨ** ॥ ੧ ॥ ਰਹਾਉ ॥ **ਆਨ ਜੰਜਾਰ ਬ੍ਰਿਥਾ ਸ੍ਰਮੁ ਘਾਲਤ ਬਿਨੁ ਹਰਿ ਫੋਕਟ ਗਿਆਨ** ॥ ਜਨਮ ਮਰਨ ਸੰਕਟ ਤੇ ਛੂਟੈ ਜਗਦੀਸ ਭਜਨ ਸੁਖ ਧਿਆਨ ॥ ੧ ॥ ਤੇਰੀ ਸਰਨਿ ਪੂਰਨ ਸੁਖ ਸਾਗਰ ਕਰਿ ਕਿਰਪਾ ਦੇਵਹੁ ਦਾਨ ॥ ਸਿਮਰਿ ਸਿਮਰਿ ਨਾਨਕ ਪ੍ਰਭ ਜੀਵੈ **ਬਿਨਸਿ ਜਾਇ ਅਭਿਮਾਨ** ॥੨॥੬੬॥੮੯॥

ਅ.ਗ.ਮ.੫, ੧੨੨੧

**ਆਨ** ān

**ਹੋਹਿ ਖਿਨ ਅੰਤਰਿ** hoe khin ãtar

**ਕੋਟਿ ਦਾਨ ਇਸਨਾਨ** kot dān isnān

**ਬ੍ਰਿਥਾ ਸ੍ਰਮੁ ਘਾਲਤ** brithā sram kālat

**ਬਿਨੁ ਹਰਿ ਫੋਕਟ ਗਿਆਨ**
bin har phokaṭ giān

**ਬਿਨਸਿ ਜਾਇ ਅਭਿਮਾਨ**
bins jāe ábimān

**ਆਨ** – ਹੋਰ।

**ਹੋਹਿ ਖਿਨ ਅੰਤਰਿ ਕੋਟਿ ਦਾਨ ਇਸਨਾਨ** – ਹਰੀ ਸਿਮਰਨ ਵਿਚ ਧਾਰਮਕ ਕਿਰਿਆ, ਗਿਆਨ, ਧਿਆਨ, ਦਾਨ, ਇਸ਼ਨਾਨ ਆ ਜਾਂਦੇ ਹਨ, ਇਸ ਲਈ ਇਸ ਨੂੰ ਛਡ ਕੇ ਹੋਰ ਕੋਈ ਸਾਧਨਾ ਕਰਨੀ ਵਿਅਰਥ ਹੈ। ਜੇਕਰ ਸਿਰਫ਼ ਪਰਮਾਤਮਾ ਦੇ ਨਾਮ ਦਾ ਹੀ ਸਿਮਰਨ ਕੀਤਾ ਜਾਏ ਤਾਂ ਇਕ ਪਲ ਵਿਚ ਜੀਵ ਦੇ ਸਾਰੇ ਪਾਪ ਸੜ ਜਾਂਦੇ ਹਨ। ਪ੍ਰਭੂ ਦਾ ਨਾਮ ਹੀ ਕਰੋੜਾਂ ਇਸਨਾਨ, ਦਾਨ ਆਦਿਕ ਹੈ।

**ਆਨ ਜੰਜਾਰ ਬ੍ਰਿਥਾ ਸ੍ਰਮੁ ਘਾਲਤ ਬਿਨੁ ਹਰਿ ਫੋਕਟ ਗਿਆਨ** – ਮਨੁਖ ਹੋਰ ਜੰਜਾਲਾਂ ਦਾ ਬਿਰਥਾ ਉੱਦਮ ਕਰਦਾ ਹੈ ਅਤੇ ਪਰਮਾਤਮਾ ਦਾ ਨਾਮ ਨਹੀਂ ਸਿਮਰਦਾ। ਪਰਮਾਤਮਾ ਦੇ ਨਾਮ ਤੋਂ ਬਿਨਾ ਗਿਆਨ ਦੀਆਂ ਗੱਲਾਂ ਸਭ ਫੋਕੀਆਂ ਹੀ ਹਨ।

**ਬਿਨਸਿ ਜਾਇ ਅਭਿਮਾਨ** – ਪ੍ਰਭੂ ਦਾ ਨਾਮ ਸਿਮਰਨ ਨਾਲ ਹੀ ਆਤਮਕ ਜੀਵਨ ਮਿਲਦਾ ਹੈ ਅਤੇ ਮਨ ਵਿੱਚੋਂ ਅਹੰਕਾਰ ਨਾਸ ਹੋ ਜਾਂਦਾ ਹੈ।

**ਆਨ ਮਾਰਗ** ān mārg

ਗੁਰਮੁਖ ਗੋਬਿੰਦ ਦੇ ਚਰਨਾਂ ਵਿਚ ਸੁਹਾਵੇ ਮਾਰਗ ਤੇ ਚਲਦਾ ਹੈ। ਮਨਮੁਖ ਦੂਸਰੇ, ਆਨ ਮਾਰਗ ਤੇ ਚਲ ਕੇ ਦੁਖ ਝਲਦਾ ਹੈ। ਗੁਰ ਦਰਸਨ ਵਿਚ ਨੇਤ੍ਰ, ਰਿਦਾ, ਹਸਤ ਸਭ ਪੁਨੀਤ ਹੁੰਦੇ ਹਨ ਤੇ ਗੁਰਮੁਖ ਸਹਿਜ ਆਨੰਦ ਵਿਚ ਰਹਿੰਦਾ ਹੈ।

ਸਾਰਗ ਮਹਲਾ ੫ ॥ ਚਰਨਹ ਗੋਬਿੰਦ **ਮਾਰਗੁ ਸੁਹਾਵਾ** ॥ **ਆਨ ਮਾਰਗ** ਜੇਤਾ ਕਿਛੁ ਧਾਈਐ ਤੇਤੋ ਹੀ **ਦੁਖੁ ਹਾਵਾ** ॥ ੧ ॥ ਰਹਾਉ ॥ **ਨੇਤ੍ਰ ਪੁਨੀਤ ਭਏ** ਦਰਸੁ ਪੇਖੇ **ਹਸਤ ਪੁਨੀਤ ਟਹਲਾਵਾ** ॥ **ਰਿਦਾ ਪੁਨੀਤ ਰਿਦੈ ਹਰਿ ਬਸਿਓ ਮਸਤ ਪੁਨੀਤ ਸੰਤ ਧੂਰਾਵਾ** ॥ ੧ ॥ ਸਰਬ ਨਿਧਾਨ ਨਾਮਿ ਹਰਿ ਹਰਿ ਕੈ ਜਿਸੁ ਕਰਮਿ ਲਿਖਿਆ ਤਿਨਿ ਪਾਵਾ ॥ ਜਨ ਨਾਨਕ ਕਉ ਗੁਰੁ ਪੂਰਾ ਭੇਟਿਓ ਸੁਖਿ **ਸਹਜੇ ਅਨਦ ਬਿਹਾਵਾ** ॥ ੨ ॥ ੧੬ ॥ ੩੯ ॥

ਅ.ਗ.ਮ.੫, ੧੨੧੨

**ਆਨ** ān

**ਮਾਰਗੁ ਸੁਹਾਵਾ** mārg suhāwā

**ਦੁਖੁ ਹਾਵਾ** dukh hāwā

**ਨੇਤ੍ਰ ਪੁਨੀਤ ਭਏ** netr punīt pae̖

**ਹਸਤ ਪੁਨੀਤ ਟਹਲਾਵਾ**
hast punīt ṭɛlāwā

**ਰਿਦਾ ਪੁਨੀਤ** ridā punīt

**ਰਿਦੈ ਹਰਿ ਬਸਿਓ** ridɛ har basio

**ਮਸਤ ਪੁਨੀਤ** mast punīt

**ਸੰਤ ਧੂਰਾਵਾ** sāt tūrāwā

**ਸਹਜੇ ਅਨਦ ਬਿਹਾਵਾ** sɛ́je anād bihāwā

**ਆਨ** – ਹੋਰ, ਦੂਜਾ ਕੋਈ ਹੋਰ।

**ਮਾਰਗੁ ਸੁਹਾਵਾ** – ਪੈਰਾਂ ਲਈ ਹਰੀ ਦਾ ਰਸਤਾ ਹਰ ਤਰ੍ਹਾਂ ਦੇ ਸੁੱਖਾਂ ਦਾ ਭੰਡਾਰ ਹੈ। ਉਸ ਦੀ ਸੇਵਾ, ਉਸੇ ਦੀ ਆਰਾਧਨਾ ਕਰਨ ਨਾਲ ਹੀ ਪਵਿੱਤਰਤਾ ਤੇ ਸੁਖ ਮਿਲਦੇ ਹਨ।

**ਆਨ ਮਾਰਗ** – ਹੋਰ ਅਨੇਕਾਂ ਰਸਤਿਆਂ ਉੱਤੇ ਜਿੰਨੀ ਭਜ ਦੌੜ ਕਰੀਦੀ ਹੈ, ਓਨਾ ਹੀ ਦੁਖ ਲੱਗਦਾ ਹੈ।

**ਦੁਖੁ ਹਾਵਾ** – ਓਨਾ ਹੀ ਦੁਖ ਲਗਦਾ ਹੈ, ਸਾੜਾ ਹੁੰਦਾ ਹੈ।

**ਨੇਤ੍ਰ ਪੁਨੀਤ ਭਏ** – ਪਰਮਾਤਮਾ ਦੇ ਦਰਸ਼ਨ ਕੀਤਿਆਂ ਅੱਖਾਂ ਪਵਿਤਰ ਹੋ ਜਾਂਦੀਆਂ ਹਨ।

**ਹਸਤ ਪੁਨੀਤ ਟਹਲਾਵਾ** – ਪਰਮਾਤਮਾ ਦੇ ਸੰਤ ਜਨਾ ਦੀ ਟਹਿਲ ਸੇਵਾ ਕੀਤਿਆਂ ਹਥ ਪਵਿੱਤਰ ਹੋ ਜਾਂਦੇ ਹਨ।

**ਰਿਦਾ ਪੁਨੀਤ ਰਿਦੈ ਹਰਿ ਬਸਿਓ** – ਜਿਸ ਹਿਰਦੇ ਵਿਚ ਪਰਮਾਤਮਾ ਆ ਵਸਦਾ ਹੈ, ਉਹ ਹਿਰਦਾ ਪਵਿੱਤਰ ਹੋ ਜਾਂਦਾ ਹੈ।

**ਮਸਤ ਪੁਨੀਤ ਸੰਤ ਧੂਰਾਵਾ** – ਉਹ ਮੱਥਾ ਪਵਿੱਤਰ ਹੋ ਜਾਂਦਾ ਹੈ ਜਿਸ ਉੱਤੇ ਸੰਤ-ਜਨਾਂ ਦੇ ਚਰਨਾਂ ਦੀ ਧੂੜ ਲਗਦੀ ਹੈ।

**ਸਹਜੇ ਅਨਦ ਬਿਹਾਵਾ** – ਜਿਸ ਮਨੁਖ ਨੂੰ ਪੂਰਾ ਗੁਰੂ ਮਿਲ ਗਿਆ, ਪ੍ਰਭੂ ਦਾ ਨਾਮ ਮਿਲ ਗਿਆ, ਉਸ ਦੀ ਜ਼ਿੰਦਗੀ ਸੁਖ ਵਿਚ, ਆਤਮਕ ਅਡੋਲਤਾ ਵਿਚ ਅਤੇ ਆਨੰਦ ਵਿਚ ਗੁਜਰਨ ਲਗ ਪਈ।

### ਆਨ ਰਸਾ ਜੇਤੇ ਤੈ ਚਾਖੇ

ān rasā jete tɛ čākhe

ਮਨਮੁਖ ਹੋਰ ਰਸ, ਆਨ ਰਸ ਚਖਦਾ ਹੈ ਪਰ ਉਸ ਦੀ ਤ੍ਰਿਸ਼ਨਾ ਨਹੀਂ ਮਿਟਦੀ। ਗੁਰਮੁਖ ਨਿਮਖ ਨਿਮਖ ਵਾਹਿਗੁਰੂ ਕਰਤਾਰ ਨੂੰ ਧਿਆਉਂਦਾ ਹੈ ਅਤੇ ਸਾਧ ਸੰਗਤ ਵਿਚ ਵਡਿਆਈ ਪਾਉਂਦਾ ਹੈ। ਆਪਣੇ ਠਾਕੁਰ ਦੀ ਆਰਾਧਨਾ ਵਿਚ ਬਹਾਰ ਆਉਂਦੀ ਹੈ, ਬਨਸਪਤਿ ਮਉਲਦੀ ਹੈ ਅਤੇ ਸਭ ਪਾਸੇ ਫੁਲ ਖਿਲਦੇ ਹਨ।

**ਆਨ ਰਸਾ ਜੇਤੇ ਤੈ ਚਾਖੇ ॥ ਨਿਮਖ ਨ ਤ੍ਰਿਸਨਾ** ਤੇਰੀ ਲਾਥੇ ॥ ਹਰਿ ਰਸ ਕਾ ਤੂੰ ਚਾਖਹਿ ਸਾਦੁ ॥ ਚਾਖਤ ਹੋਇ **ਰਹਹਿ ਬਿਸਮਾਦੁ** ॥੧॥ ਅੰਮ੍ਰਿਤੁ ਰਸਨਾ ਪੀਉ ਪਿਆਰੀ ॥ ਇਹ ਰਸ ਰਾਤੀ **ਹੋਇ ਤ੍ਰਿਪਤਾਰੀ** ॥੧॥ ਰਹਾਉ ॥ ਹੇ ਜਿਹਵੇ ਤੂੰ

ਰਾਮ ਗੁਣ ਗਾਉ ॥ ਨਿਮਖ ਨਿਮਖ ਹਰਿ ਹਰਿ ਹਰਿ ਧਿਆਉ ॥ **ਆਨ ਨ ਸੁਨੀਐ** ਕਤਹੂੰ ਜਾਈਐ ॥ ਸਾਧਸੰਗਤਿ ਵਡਭਾਗੀ ਪਾਈਐ ॥ ੨ ॥ ਆਠ ਪਹਰ ਜਿਹਵੇ ਆਰਾਧਿ ॥ ਪਾਰਬ੍ਰਹਮ **ਠਾਕੁਰ ਆਗਾਧਿ** ॥ ਈਹਾ ਊਹਾ ਸਦਾ ਸੁਹੇਲੀ ॥ ਹਰਿ ਗੁਣ ਗਾਵਤ **ਰਸਨ ਅਮੋਲੀ** ॥ ੩ ॥ **ਬਨਸਪਤਿ ਮਉਲੀ** ਫਲ ਫੁਲ ਪੇਡੇ ॥ ਇਹ ਰਸ ਰਾਤੀ ਬਹੁਰਿ ਨ ਛੋਡੇ ॥ ਆਨ ਨ ਰਸ ਕਸ ਲਵੈ ਨ ਲਾਈ ॥ ਕਹੁ ਨਾਨਕ ਗੁਰ ਭਏ ਹੈ ਸਹਾਈ ॥ ੪ ॥ ੧੫ ॥ ੮੪ ॥

ਅ.ਗ.ਮ.੫, ੧੮੦

ਆਨ ān

ਨਿਮਖ ਨ ਤ੍ਰਿਸਨਾ nimakh na trisnā

ਰਹਹਿ ਬਿਸਮਾਦੁ rahɛ bismād

ਹੋਇ ਤ੍ਰਿਪਤਾਰੀ hoe triptārī

ਆਨ ਨ ਸੁਨੀਐ ān na sunīɛ

ਠਾਕੁਰ ਆਗਾਧਿ ṭhākur āgád

ਰਸਨ ਅਮੋਲੀ rasan amolī

ਬਨਸਪਤਿ ਮਉਲੀ bnaspat mɔlī

**ਆਨ** – ਹੋਰ, ਕੋਈ ਦੂਜਾ, ਪਰਮਾਤਮਾ ਤੋਂ ਬਿਨਾਂ।

**ਨਿਮਖ ਨ ਤ੍ਰਿਸਨਾ** – ਹੇ ਮੇਰੀ ਜੀਭ ! ਹਰੀ ਰਸ ਤੋਂ ਬਿਨਾਂ, ਹੋਰ ਜਿੰਨੇ ਰਸ ਤੂੰ ਚਖਦੀ ਹੈਂ ਉਹਨਾਂ ਨਾਲ ਥੋੜ੍ਹੇ ਚਿਰ ਲਈ ਵੀ, ਅੱਖ ਝਮਕਣ ਜਿੰਨੇ ਸਮੇਂ ਲਈ ਵੀ ਤੇਰੀ ਤ੍ਰੇਹ ਮੱਠੀ ਨਹੀਂ ਹੁੰਦੀ।

**ਰਹਹਿ ਬਿਸਮਾਦੁ** – ਹੇ ਮੇਰੀ ਜੀਭ ! ਜੇ ਤੂੰ ਪਰਮਾਤਮਾ ਦੇ ਨਾਮ-ਰਸ ਦਾ ਸੁਆਦ ਚੱਖੇਂ ਤਾਂ ਤੂੰ ਮਸਤ ਹੋ ਜਾਏਂ, ਬਿਸਮਾਦ ਪ੍ਰਾਪਤ ਕਰੇਂ। ਬਿਸਮਾਦ ਉਹ ਹਾਲਤ ਹੈ, ਜਦੋਂ ਕਿਸੇ ਅਕਹਿ ਸੁੰਦਰ ਦ੍ਰਿਸ਼ ਨੂੰ ਦੇਖ ਕੇ, ਜਾਂ ਮਨੋਹਰ ਰਾਗ ਨੂੰ ਸੁਣ ਕੇ ਜਾਂ ਕਿਸੇ ਹੋਰ ਅਦਭੁਤ ਵਰਤਾਰੇ ਦੇ ਸਾਹਮਣੇ ਆਉਣ ’ਤੇ ਮਨ ਯਕਲਖਤ ਸੋਚ ਵਿਚਾਰ ਵਲੋਂ ਚੁੱਪ ਹੋ ਜਾਂਦਾ ਹੈ ਅਤੇ ਇਕ ਖੁਸ਼ੀ ਵਾਲੀ ਹੈਰਾਨੀ ਵਿਚ ਮਗਨ ਹੋ ਜਾਂਦਾ ਹੈ। ਗੁਰਮਤਿ ਵਿਚ ਇਹ ਸੁਰਤ ਦੀ ਉੱਚੀ ਹਾਲਤ ਵਾਹਿਗੁਰੂ ਦੇ ਹੈਰਾਨ ਕਰਨ ਵਾਲੇ ਕੌਤਕਾਂ ਨੂੰ ਵੇਖ ਕੇ ਜਾਂ ਅਨੁਭਵ ਕਰਕੇ ਤਾਰੀ ਹੁੰਦੀ ਹੈ।

**ਹੋਇ ਤ੍ਰਿਪਤਾਰੀ** – ਜਿਹੜੀ ਜੀਭ ਇਸ ਨਾਮ ਰਸ ਵਿਚ ਮਸਤ ਹੋ ਜਾਂਦੀ ਹੈ, ਉਹ ਹੋਰ ਰਸਾਂ ਵਲੋਂ ਰੱਜ ਜਾਂਦੀ ਹੈ, ਸੰਤੁਸ਼ਟ ਹੋ ਜਾਂਦੀ ਹੈ।

**ਆਨ ਨ ਸੁਨੀਐ** – ਰਾਮ-ਗੁਣ ਤੋਂ ਬਿਨਾਂ ਹੋਰ ਕੁਝ ਨਹੀਂ ਸੁਣਨਾ ਚਾਹੀਦਾ ਅਤੇ ਸਾਧ ਸੰਗਤ ਤੋਂ ਬਿਨਾਂ ਹੋਰ ਕਿਧਰੇ ਨਹੀਂ ਜਾਣਾ ਚਾਹੀਦਾ।

**ਠਾਕੁਰ ਆਗਾਧਿ** – ਹੇ ਮੇਰੀ ਜੀਭ ! ਅੱਠੇ ਪਹਿਰ ਅਥਾਹ ਵਾਹਿਗੁਰੂ ਦਾ

ਸਿਮਰਨ ਕਰ।

**ਰਸਨ ਅਮੋਲੀ** – ਪਰਮਾਤਮਾ ਦੇ ਗੁਣ ਗਾਉਂਦਿਆਂ ਜੀਭ ਵਡਮੁੱਲੀ ਹੋ ਜਾਂਦੀ ਹੈ।

**ਬਨਸਪਤਿ ਮਉਲੀ** – ਸਾਰੀ ਕੁਦਰਤ ਹਰੀ ਭਰੀ ਮਾਲੂਮ ਹੁੰਦੀ ਹੈ ਅਤੇ ਬੂਟਿਆਂ ਨਾਲ ਫਲ, ਫੁੱਲ ਲੱਗੇ ਦਿਸਦੇ ਹਨ ਭਾਵ ਸੰਸਾਰ ਦੀ ਹਰ ਚੀਜ਼ ਖਿੜੀ ਪ੍ਰਤੀਤ ਹੁੰਦੀ ਹੈ ਪਰ ਹਰੀ ਰਸ ਵਿਚ ਰੰਗੀ ਹੋਈ ਹਰੀ ਰਸ ਨੂੰ ਨਹੀਂ ਛੱਡਦੀ, ਹੋਰ ਕਿਸੇ ਰਸ ਨੂੰ ਨੇੜੇ ਨਹੀਂ ਲੱਗਣ ਦਿੰਦੀ।

## ਆ ਪਿਆਰੇ ā piāre

ਸੰਬੋਧਕ
ਐ ਸੱਜਣ ਤੂੰ ਆ ਕੇ ਮਿਲ

## ਆ ਪਿਆਰੇ ਜਾਵਣ ਦੁਖ ਸਾਰੇ

ā piāre jāwaṇ dukh sāre

ਹੇ ਪ੍ਰੀਤਮ/ਪਰਮਾਤਮਾ ਜੇਕਰ ਤੂੰ ਮੈਨੂੰ ਮਿਲ ਜਾਵੇਂ ਤਾਂ ਮੇਰੇ ਸਭ ਦੁਖ ਦੂਰ ਹੋ ਜਾਣ। ਮੈਂ ਤੇਰੀ ਯਾਦ ਵਿਚ ਸਾਰੀ ਸਾਰੀ ਰਾਤ ਜਾਗਦਾ ਹਾਂ। ਮੇਰੇ ਦਿਲ ਵਿਚ ਸਿਰਫ ਤੇਰੀ ਹੀ ਚਾਹਤ ਹੈ। ਹੋਰ ਸਭ ਕੁਝ ਤੋਂ ਮੈਂ ਮੂੰਹ ਮੋੜ ਲਿਆ ਹੈ। ਨਾ ਮੈਨੂੰ ਭੁਖ ਹੈ ਅਤੇ ਨਾ ਹੀ ਮੈਨੂੰ ਕੋਈ ਦੁਖ ਹੈ। ਹੇ ਪਿਆਰੇ ! ਬਸ ਮੈਨੂੰ ਤੇਰੀ ਜ਼ਾਤ ਦੀ ਹੀ ਤਲਬ ਹੈ। ਤੇਰੇ ਦੀਦਾਰ ਦੀ ਇਕ ਝਲਕ ਦੀ ਉਡੀਕ ਵਿਚ ਮੈਂ ਹਲਾਕ ਹੋ ਗਿਆ ਹਾਂ। ਇਥੇ ਸਾਰੀ ਰਾਤ ਤਾਰੇ ਗਿਣਨਾ ਤੋਂ ਭਾਵ ਰਾਤ ਜਾਗਦਿਆਂ ਬਤੀਤ ਕਰਨਾ ਹੈ। ਗੈਰ ਤੋਂ ਭਾਵ ਅਰਥ ਹੈ ਦੂਸਰਾ, ਹੋਰ। ਇਜ਼ੀ (ਉਜ਼ਾ) ਲਾਤ ਦੋ ਬੁੱਤਾਂ ਦੇ ਨਾਮ ਹਨ ਜੋ ਮੱਕਾ ਫਤਿਹ ਹੋਣ ਤੋਂ ਪਹਿਲਾਂ ਖ਼ਾਨਾ-ਕਾਅਬਾ ਵਿਚ ਵਿਦਮਾਨ ਸਨ। ਛਿੱਕ ਤੋਂ ਭਾਵ ਖਿਚ ਅਥਵਾ ਇੱਛਾ ਹੈ।

> ਅਲਫ਼ ਆ ਪਿਆਰੇ ਜਾਵਣ ਦੁਖ ਸਾਰੇ,
> **ਗਿਣਾਂ ਬੈਠ ਤਾਰੇ** ਸਾਰੀ ਰਾਤ ਦੀ ਜੀ।
> **ਤੈਨੂੰ ਪਈ ਲੋੜਾਂ ਗੈਰੋਂ ਮੁਖ ਮੋੜਾਂ**,
> **ਦਿਲੋਂ ਅਰਜ਼ ਛੋੜਾਂ ਇਜ਼ੀ ਲਾਤ ਦੇ** ਜੀ।
> **ਨਾਹੀ ਭੁਖ ਮੈਨੂੰ, ਨਾ ਕੋਈ ਦੁਖ ਮੈਨੂੰ**,
> **ਹਿਕਾ ਛਿੱਕ ਮੈਨੂੰ ਤੇਰੀ ਜ਼ਾਤ ਦੀ** ਜੀ।
> ਬਿਸਮਿਲ ਨੀਮ ਦੇ ਵਾਂਗ ਮੈਂ **ਜ਼ਿਬਾਹ** ਹੋਇਆ,
> **ਇਕਾ ਕਾਤ ਲਗੀ ਤੇਰੀ ਝਾਤ ਦੀ** ਜੀ।
>
> ਮਸਕੀਨ ਸ਼ਾਹ ਬਿਸਮਿਲ, ਸੀਹਰਫੀ, ੫੩੫

ਆ ਪਿਆਰੇ ā piāre

ਗਿਣਾਂ ਬੈਠ ਤਾਰੇ giṇā̃ bɛṭh tāre

ਤੈਨੂੰ ਪਈ ਲੋੜਾਂ ਗੈਰੋਂ ਮੁਖ ਮੋੜਾਂ
tɛnū paī loṛā̃ gɛrõ mukh moṛā̃

ਦਿਲੋਂ ਅਰਜ਼ ਛੋੜਾਂ ਇਜ਼ੀ ਲਾਤ ਦੇ
dilõ arz čhorā̃ izī lāt de

ਨਾਹੀ ਭੁਖ ਮੈਨੂੰ, ਨਾ ਕੋਈ ਦੁਖ ਮੈਨੂੰ
nāhī pùkh mɛnū nā koī dukh mɛnū̃

ਹਿਕਾ ਛਿੱਕ ਮੈਨੂੰ ਤੇਰੀ ਜ਼ਾਤ ਦੀ
hikā čhik mɛnū terī zāt dī

ਜ਼ਿਬਾਹ zibá

ਇਕਾ ਕਾਤ ਲਗੀ ਤੇਰੀ ਝਾਤ ਦੀ
ikā kāt laggī terī čàt dī

**ਆਪ** āp
ਪੜਨਾਂਵ
ਖ਼ੁਦ, ਸਵੈ

**ਆਪਣੀ ਚਾਲ ਉਤੇ ਆਪ ਮਸਤ ਰਹਿੰਦੇ**

āpṇī čāl utte āp mast rẽde

ਇਹਨਾਂ ਕਾਵਿ-ਸਤਰਾਂ ਵਿਚ ਮਨੁਖ ਦੀ ਘੁਮੰਡੀ ਮਨੋ-ਅਵਸਥਾ ਦਾ ਉਲੇਖ ਕੀਤਾ ਗਿਆ ਹੈ। ਮਨੁਖ ਨੂੰ ਹੁਸਨ (ਸੁੰਦਰਤਾ) ਰੱਬ ਨੇ ਦਿੱਤਾ ਹੈ ਪਰੰਤੂ ਉਹ ਇਸਦੇ ਹੰਕਾਰ ਵਿਚ ਧਰਤੀ ’ਤੇ ਬੜੀ ਮੜਕ ਨਾਲ ਤੁਰਦਾ ਹੈ। ਆਪਣੀ ਤੋਰ ਉੱਤੇ ਉਹ ਉਵੇਂ ਹੀ ਮਸਤ ਹੁੰਦਾ ਹੈ ਜਿਵੇਂ ਸੱਪ ਬੀਨ ਦੀ ਆਵਾਜ਼ ’ਤੇ। ਅਜਿਹਾ ਮਨੁਖ ਪਰਾਇਆ ਧਨ ਖਾਂਦਾ ਹੈ ਪਰ ਵਡਿਆਈ ਆਪਣੀ ਕਰਦਾ ਹੈ। ਅੰਤ ਵਿਚ ਕਵੀ ਲਿਖਦਾ ਹੈ ਕਿ ਇਹੋ ਜਿਹੇ ਮਨੁਖ ਨੂੰ ਸੁੰਦਰਤਾ ਬਖ਼ਸ਼ਣਾ ਵੀ ਰੱਬ ਦਾ ਹੀ ਹੁਸਨ ਪ੍ਰਤੀਤ ਹੁੰਦਾ ਹੈ। ਇੱਥੇ ਖ਼ਲੀਕ ਤੋਂ ਭਾਵ ਰੱਬ ਅਥਵਾ ਸਿਰਜਣਹਾਰ ਤੋਂ ਹੈ। ਜ਼ੀਨ ਦਾ ਅਰਥ ਹੈ ਸਜਾਵਟ, ਸੁੰਦਰਤਾ।

> **ਹੇ ਹੁਸਨ ਕਮੀਨੇ ਨੂੰ ਰੱਬ ਦੇ ਤੇ,**
> **ਫੁੰਡ ਫੁੰਡ ਰਖਦੈ ਕਦਮ ਜ਼ਮੀਨ ਉਤੇ।**
> ਆਪਣੀ ਚਾਲ ਉਤੇ **ਆਪ** ਮਸਤ ਰਹਿੰਦੇ,
> ਹੋਂਦਾ ਸਪ ਜਿਓਂਕਰ ਮਸਤ ਬੀਨ ਉਤੇ।
> **ਮਾਲ ਮੁਫ਼ਤ ਦਾ ਤੇ ਚਰਚਾ ਕਰੇ ਆਪਣੀ,**
> **ਬੜਾ ਫ਼ਖਰ ਕਰਦਾ ਖਾਣ ਪੀਣ ਉਤੇ।**
> ‘ਸਾਈਆਂ’ ਹੁਸਨ ਖ਼ਲੀਕ ਮਾਲੂਮ ਹੋਂਦੈ,
> ਜ਼ੀਨਤ ਦੇ ਕੇ ਏਹ ਜੇਹੇ ਹੁਸੀਨ ਉਤੇ।
>
> ਅਹਿਮਦ ਅਲੀ ਸਾਈਆਂ, ਸੀਹਰਫੀ, ੩੨੭

ਆਪ āp

ਹੇ ਹੁਸਨ ਕਮੀਨੇ ਨੂੰ ਰੱਬ ਦੇ ਤੇ
he husan kmīne nū rab de te

ਫੁੰਡ ਫੁੰਡ ਰਖਦੈ ਕਦਮ ਜ਼ਮੀਨ ਉਤੇ
phũḍ phũḍ rakhdɛ kadam zamīn utte

ਮਾਲ ਮੁਫ਼ਤ ਦਾ ਤੇ ਚਰਚਾ ਕਰੇ ਆਪਣੀ
māl muft dā te čarčā kare āpṇī

ਬੜਾ ਫ਼ਖਰ ਕਰਦਾ ਖਾਣ ਪੀਣ ਉਤੇ
baṛā fakhar kardā khāṇ pīṇ utte

### ਕਥਤਾ ਥਕਤਾ ਆਪ ਹੈ
kathtā thaktā āp hɛ

ਸ਼ਬਦ ਸੁਰਤਿ ਵਿਚ ਲਿਵਲੀਨ ਅਨਹਦ ਰਾਗ ਦੀ ਅਲਾਪਣਾ ਹੋਈ। ਗੁਰਮੁਖ ਗੁਰ ਸ਼ਬਦ ਦੀ ਆਰਾਧਨਾ ਨਾਲ ਵਿਸਮਾਦ ਦੀ ਅਵਸਥਾ ਤਾਈਂ ਪਹੁੰਚ ਜਾਂਦਾ ਹੈ। ਸਤਿਗੁਰੂ ਆਪ ਹੀ ਵਿਸਮਾਦ ਵਿਚ ਆਉਂਦਾ ਹੈ ਅਤੇ ਆਪ ਹੀ ਗੁਰਮੁਖ ਨੂੰ ਆਪਣੇ ਨਾਲ ਜੋੜਦਾ ਹੈ। ਉਹ ਆਪ ਹੀ ਭੁੱਖਾ ਹੈ, ਆਪ ਹੀ ਰਸੋਈ ਹੈ, ਆਪ ਹੀ ਭੋਜਨ ਹੈ ਅਤੇ ਆਪ ਹੀ ਉਸਦਾ ਰਸ ਹੈ। ਆਪੇ ਰਸੀਆ, ਆਪੇ ਭੁਗਤਾ ਹੈ, ਆਪੇ ਦਾਤਾ ਹੈ, ਆਪੇ ਹੀ ਵਰਤਦਾ ਹੈ। ਇਸ ਸੁਪਨੇ ਸੰਸਾਰ ਵਿਚ ਉਹ ਆਪ ਹੀ ਸੁਪਨਾ ਬਣ ਜਾਂਦਾ ਹੈ ਅਤੇ ਆਪ ਹੀ ਦੈਵੀ ਨੀਂਦ ਵਿਚ ਚਲਾ ਜਾਂਦਾ ਹੈ। ਰੰਕ ਰਾਉ ਸਭ ਇੱਕੋ ਹੋ ਜਾਂਦੇ ਹਨ ਅਤੇ ਆਪੇ ਹੀ ਦੁਖ, ਸੁਖ ਦੇ ਭੇਦ ਮਿਟਾ ਦੇਂਦਾ ਹੈ। ਤੱਤਾ, ਸੀਅਰ, ਹਰਖ ਸੋਗ, ਸਭ ਉਸੇ ਕਰਕੇ ਹੋਂਦ ਵਿਚ ਆਉਂਦੇ ਜਾਂਦੇ ਹਨ। ਸਵਾਂਤ ਬੂੰਦ ਬਣ ਕੇ ਸਮਸਰ ਵਰਸਦਾ ਹੈ। ਜਲ ਅੰਦਰ ਜਲ ਹੋ ਜਾਂਦਾ ਹੈ। ਕਿਰਖ ਬਿਰਖ, ਰਸ ਕਸ ਸਭ ਕੁਦਰਤ ਉਸ ਕਰਤਾਰ ਦੀ ਬਣਤ ਹੈ, ਸਿਰਜਣਾ ਹੈ।

**ਜਿਉਂ ਜੰਤ੍ਰੀ ਹਥ ਜੰਤ੍ਰ ਲੈ ਸਭ ਰਾਗ ਵਜਾਏ॥ ਆਪੇ ਸੁਣ ਸੁਣ ਮਗਨ** ਹੋਇ **ਆਪੇ ਗੁਨ ਗਾਏ॥ ਸ਼ਬਦ ਸੁਰਤਿ** ਲਿਵਲੀਣ ਹੋਇ **ਆਪੇ ਰੀਝਾਏ॥ ਕਥਤਾ ਥਕਤਾ ਆਪ ਹੈ** ਸੁਰਤਾ ਲਿਵ ਲਾਏ॥ **ਆਪੇ ਆਪ ਵਿਸਮਾਦ** ਹੋਇ **ਸਰਬੰਗ ਸਮਾਏ॥** ਆਪੇ ਆਪ **ਵਰਤਦਾ ਗੁਰਮੁਖ ਪਤੀਆਏ** ॥੨॥ ਆਪੇ **ਭੁਖਾ ਹੋਇ** ਕੈ ਆਪ **ਜਾਇ ਰਸੋਈ॥ ਭੋਜਨ** ਆਪ ਬਨਾਇੰਦਾ **ਰਸ** ਵਿਚ ਰਸ ਗੋਈ॥ ਆਪੇ **ਖਾਇ ਸਲਾਹਕੈ** ਹੋਇ **ਤ੍ਰਿਪਤ** ਸਮੋਈ॥ ਆਪੇ **ਰਸੀਆ** ਆਪ ਰਸ ਰਸ ਰਤਨਾ ਭੋਈ॥ **ਦਾਤਾ ਭੁਗਤਾ** ਆਪ ਹੈ **ਸਰਬੰਗ** ਸਮੋਈ॥ ਆਪੇ ਆਪ **ਵਰਤਦਾ** ਗੁਰਮੁਖ ਸੁਖ ਹੋਈ ॥੩॥ ਆਪੇ ਪਲੰਘ ਵਿਛਾਇਕੈ ਆਪ ਅੰਦਰ ਸਉਂਦਾ॥ ਸੁਪਨੇ ਅੰਦਰ ਜਾਇਕੈ **ਦੇਸੰਤਰ** ਭਉਂਦਾ॥ ਰੰਕ ਰਾਉ ਰਾਉ ਰੰਕ ਹੋਇ **ਦੁਖ ਸੁਖ** ਵਿਚ ਪਾਉਂਦਾ॥ ਤੱਤਾ ਸੀਅਰਾ ਹੋਇ ਜਲ ਆਵਟਣ ਖਉਂਦਾ॥ **ਹਰਖ ਸੋਗ ਵਿਚ ਧਾਂਵਦਾ** ਚਾਵਾਏ ਚਉਂਦਾ॥ ਆਪੇ ਆਪ ਵਰਤਦਾ ਗੁਰਮੁਖ ਸੁਖ ਰਉਂਦਾ ॥੪॥ ਸਮਸਰ ਵਰਸੈ ਸਵਾਂਤ ਬੂੰਦ ਜਿਉਂ ਸਭਨੀ ਥਾਈਂ॥ **ਜਲ ਅੰਦਰ ਜਲ ਹੋਇ** ਮਿਲੈ ਧਰਤੀ ਬਹੁ ਭਾਈਂ॥ **ਕਿਰਖ ਬਿਰਖ** ਰਸ ਕਸ ਘਣੇ ਫਲ ਫੁੱਲ ਸੁਹਾਈ॥ ਕੇਲੇ ਵਿਚ ਕਪੂਰ ਹੋਇ **ਸੀਤਲ ਸੁਖਦਾਈ॥ ਮੋਤੀ ਹੋਵੈ ਸਿਪ ਮਹਿ** ਬਹੁ ਮੋਲ ਮੁਲਾਈ॥ **ਬਿਸੀਅਰ ਦੇ ਮੁਹਿ ਕਾਲਕੂਟ ਚਿਤਵੈ ਬੁਰਿਆਈ॥ ਆਪੇ ਆਪ ਵਰਤਦਾ** ਸਤਸੰਗ ਸੁਭਾਈ ॥੨॥

ਵਾਰਾਂ ਭਾਈ ਗੁਰਦਾਸ, ੨

ਆਪ ਹੈ āp hɛ

ਆਪੇ ਸੁਣ ਸੁਣ ਮਗਨ
āpe suṇ suṇ magan

ਆਪੇ ਗੁਨ ਗਾਏ āpe gun gāe

ਸ਼ਬਦ ਸੁਰਤਿ šabad surt

ਆਪੇ ਰੀਝਾਏ āpe rījåe

ਆਪੇ ਆਪ ਵਿਸਮਾਦ āpe āp wismād

ਸਰਬੰਗ ਸਮਾਏ sarbãg smāe

ਵਰਤਦਾ wartdā

ਗੁਰਮੁਖ ਪਤੀਆਏ gurmukh patīāe

ਭੁਖਾ ਹੋਇ pùkkhā hoe

ਜਾਇ ਰਸੋਈ jāe rsoī

ਭੋਜਨ pòjan

ਰਸ ras

ਖਾਇ ਸਲਾਹਕੈ khāe slákɛ

ਤ੍ਰਿਪਤ tript

ਰਸੀਆ rasīā

ਦਾਤਾ dātā

ਭੁਗਤਾ pùgtā

ਸਰਬੰਗ sarbãg

ਦੇਸੰਤਰ desãtar

ਦੁਖ ਸੁਖ dukh sukh

ਹਰਖ ਸੋਗ ਵਿਚ ਧਾਂਵਦਾ
harkh sog wič tā̃wdā

ਸਵਾਂਤ ਬੂੰਦ swā̃t bū̃d

ਜਲ ਅੰਦਰ ਜਲ ਹੋਇ jal ãdar jal hoe

ਕਿਰਖ ਬਿਰਖ kirkh birkh

ਸੀਤਲ ਸੁਖਦਾਈ sītal sukhdāī

ਮੋਤੀ ਹੋਵੈ ਸਿਪ ਮਹਿ
motī howɛ sip mɛ́

ਬਿਸੀਅਰ ਦੇ ਮੁਹਿ ਕਾਲਕੂਟ ਚਿਤਵੈ ਬੁਰਿਆਈ
bisīar de mú kālkūṭ čitwɛ buriāī

ਆਪੇ ਆਪ ਵਰਤਦਾ āpe āp wartdā

**ਆਪ ਹੈ** – ਕਰਤਾਰ ਆਪ ਹੀ ਸਾਰੀ ਕਾਇਨਾਤ ਵਿਚ ਗੁਪਤ ਰੂਪ ਹੋ ਕੇ ਵਰਤ ਰਿਹਾ ਹੈ।

**ਆਪੇ ਸੁਣ ਸੁਣ ਮਗਨ** – ਪਰਮਾਤਮਾ ਆਪ ਹੀ ਸਾਜ਼ ਹੈ, ਆਪ ਹੀ ਸਾਜ਼ ਵਜਾਉਣ ਵਾਲਾ ਹੈ ਅਤੇ ਆਪ ਹੀ ਇੰਨੇ ਸੁਰੀਲੇ ਸਾਜ਼ ਸੁਣ ਸੁਣ ਕੇ ਮਸਤ ਹੁੰਦਾ ਹੈ।

**ਆਪੇ ਗੁਨ ਗਾਏ** – ਆਪ ਹੀ ਉਸ ਦੇ ਗੁਣ ਗਾਉਂਦਾ ਹੈ, ਉਸ ਦੀ ਸਲਾਹੁਤਾ ਕਰਦਾ ਹੈ।

**ਸ਼ਬਦ ਸੁਰਤਿ** – ਸਰੂਪ ਵਿਚ ਲੀਨ ਹੋਈ ਬੁੱਧੀ।

**ਆਪੇ ਰੀਝਾਏ** – ਸ਼ਬਦ ਸੁਰਤ ਵਿਚ ਮਸਤ ਹੋ ਕੇ ਆਪ ਹੀ ਖੁਸ਼ ਹੁੰਦਾ ਹੈ ਅਤੇ ਹੋਰਨਾਂ ਨੂੰ ਵੀ ਪ੍ਰਸੰਨ ਕਰਦਾ ਹੈ।

**ਆਪੇ ਆਪ ਵਿਸਮਾਦ** – ਪਰਮਾਤਮਾ ਆਪ ਹੀ ਸਾਰੇ ਰੂਪਾਂ ਅਤੇ ਸ਼ਕਲਾਂ ਵਿਚ ਵਿਆਪਕ ਹੈ।

**ਸਰਬੰਗ ਸਮਾਏ** – ਪਰਮਾਤਮਾ ਆਪ ਹੀ ਸਾਰੇ ਸਰੀਰ ਦੇ ਅੰਗਾਂ ਵਿਚ ਸਮਾਇਆ ਹੋਇਆ ਹੈ।

**ਵਰਤਦਾ** – ਆਪ ਹੀ ਪਰਮਾਤਮਾ ਸਭ ਪਾਸੇ ਵਰਤ ਰਿਹਾ ਹੈ।

**ਗੁਰਮੁਖ ਪਤੀਆਏ** – ਗੁਰਮੁਖ, ਪ੍ਰਭੂ ਅਤੇ ਸਤਿਗੁਰੂ ਨਾਲ ਅਭੇਦ ਹੋ ਜਾਣ ਵਾਲੇ ਹੀ ਇਸ ਗਲ ਉੱਤੇ ਭਰੋਸਾ ਅਤੇ ਪ੍ਰਤੀਤੀ ਕਰਦੇ ਹਨ ਕਿ ਪਰਮਾਤਮਾ ਸਭ ਪਾਸੇ ਵਰਤ ਰਿਹਾ ਹੈ।

**ਭੁਖਾ ਹੋਇ** – ਆਪ ਹੀ ਪਰਮਾਤਮਾ ਭੁੱਖਾ ਹੋ ਜਾਂਦਾ ਹੈ।

**ਜਾਇ ਰਸੋਈ** – ਆਪ ਹੀ ਖਾਣ ਲਈ ਰਸੋਈ ਵਲ ਦੌੜਦਾ ਹੈ।

**ਭੋਜਨ** – ਭੋਜਨ ਬਣਾਉਣ ਵਾਲਾ ਵੀ ਆਪ ਹੀ ਹੈ।

**ਰਸ** – ਭੋਜਨ ਵਿਚ ਜੋ ਰਸ ਅਤੇ ਸੁਆਦ ਹੈ, ਉਸ ਵਿਚ ਵੀ ਉਹ ਆਪ ਹੀ ਸਮਾਇਆ ਹੋਇਆ ਹੈ।

**ਖਾਇ ਸਲਾਹਕੈ** – ਖਾ ਕੇ ਸਲਾਹੁਣ ਵਾਲਾ ਵੀ ਆਪ ਹੀ ਹੈ।

**ਤ੍ਰਿਪਤ** – ਤ੍ਰਿਪਤ ਹੋ ਕੇ, ਆਨੰਦ ਹੋ ਕੇ ਉਸ ਆਨੰਦ ਵਿਚ ਵੀ ਉਹ ਆਪ ਹੀ ਹੈ।

**ਰਸੀਆ** – ਆਪੇ ਹੀ ਰਸ ਲੈਣ ਵਾਲਾ ਹੈ ਅਤੇ ਆਪ ਹੀ ਰਸ ਅਤੇ ਰਸਨਾ (ਜੀਭ) ਦੇ ਸੁਆਦ ਵਿਚ ਹੈ।

**ਦਾਤਾ ਭੁਗਤਾ** – ਦੇਣ ਵਾਲਾ ਵੀ ਆਪ ਹੀ ਹੈ।

**ਭੁਗਤਾ** – ਭੋਗਣ ਵਾਲਾ, ਪ੍ਰਾਪਤ ਕਰਨ ਵਾਲਾ ਵੀ ਆਪ ਹੀ ਹੈ।

**ਸਰਬੰਗ** – ਆਪ ਹੀ ਸਰੀਰ ਦੇ ਸਾਰੇ ਅੰਗਾਂ ਵਿਚ ਵਿਆਪਕ ਹੈ।

**ਵਰਤਦਾ** – ਪਰਮਾਤਮਾ ਆਪ ਹੀ ਸਭ ਪਾਸੇ ਵਿਆਪਕ ਹੈ, ਇਸ ਪ੍ਰਤੀਤੀ ਦਾ ਸੁਖ ਗੁਰਮੁਖਾਂ ਨੂੰ ਹੀ ਪ੍ਰਾਪਤ ਹੁੰਦਾ ਹੈ।

**ਦੇਸੰਤਰ** –ਆਪਣੇ ਮੁਲਕ ਤੋਂ ਦੂਜਾ ਦੇਸ਼, ਇਕ ਦੇਸ਼ ਤੋਂ ਦੂਜਾ ਦੇਸ਼। ਮਨੁਖ ਸੁੱਤੇ ਸੁੱਤੇ ਸੁਪਨੇ ਵਾਲੀ ਹਾਲਤ ਵਿਚ ਦੇਸ਼-ਦੇਸ਼ਾਂਤਰਾਂ ਵਿਚ ਭਾਉਂਦਾ ਜਾਂਦਾ ਹੈ।

**ਦੁਖ ਸੁਖ** – ਆਪ ਹੀ ਅਮੀਰ ਤੋਂ ਗਰੀਬ ਅਤੇ ਗਰੀਬ ਤੋਂ ਅਮੀਰ ਹੋ ਕੇ ਦੁੱਖਾਂ ਸੁੱਖਾਂ ਦੇ ਚੱਕਰਾਂ ਵਿਚ ਪੈ ਜਾਂਦਾ ਹੈ।

**ਹਰਖ ਸੋਗ ਵਿਚ ਧਾਂਵਦਾ** – ਆਪ ਹੀ

ਕਦੇ ਖੁਸ਼ ਅਤੇ ਕਦੀ ਗਮੀ ਦੀ ਲਹਿਰ ਵਿਚ ਦੌੜ ਪੈਂਦਾ ਹੈ।

**ਜਲ ਅੰਦਰ ਜਲ ਹੋਇ** - ਸਵਾਂਤੀ ਬੂੰਦ ਪਾਣੀ ਨਾਲ ਪਾਣੀ ਵਾਂਗ ਹੋ ਕੇ ਜ਼ਮੀਨ ਵਿਚ ਹੀ ਘੁਲ ਮਿਲ ਜਾਂਦੀ ਹੈ।

**ਕਿਰਖ ਬਿਰਖ** - ਕਿਸੇ ਪਾਸੇ ਖੇਤੀ, ਬ੍ਰਿਛ, ਰਸ (ਮਿੱਠੇ), ਰਸ (ਕੌੜੇ), ਫੁੱਲਾਂ, ਫਲਾਂ ਵਿਚ ਮਿਲ ਕੇ ਸੋਭ ਰਹੀ ਹੈ।

**ਸੀਤਲ ਸੁਖਦਾਈ** - ਉਹ ਸਵਾਤੀ ਬੂੰਦ ਜੇ ਕੇਲੇ ਵਿਚ ਪਵੇ ਤਾਂ ਕਪੂਰ ਬਣ ਕੇ ਠੰਢੀ ਅਤੇ ਸੁਖ ਦੇਣ ਵਾਲੀ ਵਸਤੂ ਹੈ।

**ਮੋਤੀ ਹੋਵੈ ਸਿਪ ਮਹਿ** -ਉਹ ਸਵਾਤੀ ਬੂੰਦ ਸਿਪੀ ਵਿਚ ਪਵੇ ਤਾਂ ਮੋਤੀ ਬਣ ਕੇ ਵੱਡਾ ਮੁਲ ਪੁਆਉਂਦੀ ਹੈ।

**ਬਿਸੀਅਰ ਦੇ ਮੁਹਿ ਕਾਲਕੂਟ ਚਿਤਵੈ ਬੁਰਿਆਈ**- ਉਹੀ ਬੂੰਦ ਸਪ ਦੇ ਮੂੰਹ ਵਿਚ ਪੈ ਜਾਵੇ ਤਾਂ ਜ਼ਹਿਰ ਬਣ ਜਾਂਦੀ ਹੈ (ਜੋ ਸਦਾ ਹੀ ਬੁਰਾ ਚਿਤਵਦਾ ਹੈ) ਅਤੇ ਲੋਕਾਂ ਨੂੰ ਮਾਰਨ ਵਾਲੀ ਹੈ।

**ਆਪੇ ਆਪ ਵਰਤਦਾ** - ਪਰ ਉਹ ਪਰਮਾਤਮਾ ਜਿਸ ਦੀ ਇਹ ਲੀਲ੍ਹਾ ਹੈ, ਉਹ ਆਪੇ ਹੀ ਆਪ ਸਭ ਵਿਚ ਵਰਤਦਾ ਹੈ, ਪਰ ਸਤਿਸੰਗਤ (ਗੁਰੂ ਦੀ ਸੱਚੀ ਸੰਗਤ ਜਿੱਥੇ ਪ੍ਰਭੂ ਦੀ ਸਿਫਤ ਸਾਲਾਹ ਹੁੰਦੀ ਹੈ) ਵਿਚ ਉਹ ਸੁਤੇ ਸਿਧ ਹੀ ਸ਼ੋਭਨੀਕ ਹੋ ਰਿਹਾ ਹੈ।

### ਸਭਦੂੰ ਨੀਵੀਂ ਧਰਤਿ ਹੈ ਆਪ ਗਵਾਇ ਹੋਈ ਓਡੀਣੀ

sábdũ nīwĩ tàrt hɛ āp gwāe hoī oḍ̣īṇ̣ī

ਆਪਣਾ ਆਪ ਗਵਾ ਕੇ ਸਭ ਕੁਝ ਮਿਲਦਾ ਹੈ। ਸਭ ਤੋਂ ਨੀਵੀਂ ਧਰਤੀ ਹੈ ਪਰ ਹਰ ਜੀਵ ਦਾ ਜੀਵਨ ਉਸ ਉੱਤੇ ਨਿਰਭਰ ਹੈ। ਅੰਮ੍ਰਿਤ ਦੀ ਬੂੰਦ ਧਰਤੀ ਉੱਤੇ ਹੀ ਪੈਂਦੀ ਹੈ। ਉਹ ਸਾਧਾਂ ਸੰਤਾਂ ਦੇ ਚਰਨਾਂ ਨੂੰ ਛੂੰਹਦੀ ਹੈ। ਜੋ ਬੀਜੈ ਸੋਈ ਲੁਣੈ, ਜਿਹੋ ਜਿਹਾ ਕੋਈ ਬੀਜਦਾ ਹੈ, ਉਹੋ ਜਿਹਾ ਹੀ ਉਹ ਕਟਦਾ ਹੈ, ਪ੍ਰਾਪਤ ਕਰਦਾ ਹੈ।

**ਸਭਦੂੰ ਨੀਵੀਂ ਧਰਤਿ ਹੈ ਆਪ ਗਵਾਇ ਹੋਈ ਓਡੀਣੀ**॥ ਧੀਰਜ ਧਰਮ **ਸੰਤੋਖ** ਕਰ ਦਿੜ੍ਹ ਪੈਰਾਂ ਹੇਠ ਰਹੇ ਲਿਵ ਲੀਣੀ॥ **ਸਾਧ ਜਨਾਂ ਦੇ ਚਰਨ ਛੁਹਿ** ਆਢੀਣੀ ਹੋਏ ਲਾਖੀਣੀ॥ **ਅੰਮ੍ਰਿਤ ਬੂੰਦ** ਸੁਹਾਵਣੀ ਛਹਬੁਰ ਛਲੁਕ ਰੇਣੁ ਹੋਇ ਰੀਣੀ॥ ਮਿਲਿਆ ਮਾਣ ਨਿਮਾਣੀਐ **ਪਿਰਮ ਪਿਆਲਾ** ਪੀ ਪਤੀਣੀ॥ **ਜੋ ਬੀਜੈ ਸੋਈ ਲੁਣੈ** ਸਭ ਰਸ ਕਸ ਬਹੁ ਰੰਗ ਰੰਗੀਣੀ॥ ਗੁਰਮੁਖ ਸੁਖ ਫ਼ਲ ਹੈ ਮਸਕੀਣੀ ॥੨॥

ਵਾਰਾਂ ਭਾਈ ਗੁਰਦਾਸ, ੪

**ਆਪ ਗਵਾਇ** āp gwāe

**ਸੰਤੋਖ** sãtokh

**ਸਾਧ ਜਨਾਂ ਦੇ ਚਰਨ ਛੁਹਿ**
sád janā̃ de čarn čhú

**ਅੰਮ੍ਰਿਤ ਬੂੰਦ** ãmrit bū̃d

ਪਿਰਮ ਪਿਆਲਾ pirm piālā

ਜੋ ਬੀਜੈ ਸੋਈ ਲੁਣੈ jo bījɛ soī luṇɛ

**ਆਪ ਗਵਾਇ** – ਨਿਮਰਤਾ ਧਾਰਨ ਕਰਨਾ।

**ਸੰਤੋਖ** – ਰਜ, ਸਬਰ, ਲੋਭ ਦਾ ਤਿਆਗ, ਜੋ ਪਰਮਾਤਮਾ ਨੇ ਦਿੱਤਾ ਹੋਵੇ, ਉਸ ਉੱਤੇ ਪ੍ਰਸੰਨ ਹੋਣਾ। ਸਭ ਤੋਂ ਨੀਵੀਂ ਧਰਤੀ ਹੈ, ਜੋ ਆਪਾ ਗਵਾ ਕੇ ਨਿਮਾਣੀ ਬਣੀ ਰਹਿੰਦੀ ਹੈ। ਧੀਰਜ, ਸੰਤੋਖ ਦੇ ਧਰਮ ਵਿਚ ਸਦਾ ਦ੍ਰਿੜ੍ਹ ਹੈ, ਪੈਰਾਂ ਹੇਠ ਰਹਿਣ ਵਿਚ ਹੀ ਪ੍ਰੀਤੀ ਲਾਈ ਰਖਦੀ ਹੈ।

**ਸਾਧ ਜਨਾਂ ਦੇ ਚਰਨ ਛੁਹਿ** – ਧਰਤੀ ਸੰਤਾਂ ਦੇ ਚਰਨਾਂ ਦੀ ਛੂਹ ਨਾਲ ਬੇਮੁੱਲੀ ਲੱਖਾਂ ਦੇ ਮੁਲ ਵਾਲੀ ਬਣ ਜਾਂਦੀ ਹੈ।

**ਅੰਮ੍ਰਿਤ ਬੂੰਦ** – ਨਿਰਮਲ ਅੰਮ੍ਰਿਤ ਰੂਪ ਮੀਂਹ ਦੀ ਛਹਿਬਰ ਅਤੇ ਛੱਲਾਂ ਨਾਲ ਧਰਤੀ ਰੱਜਦੀ ਹੈ।

**ਪਿਰਮ ਪਿਆਲਾ** – ਧਰਤੀ ਨਿਮਾਣੀ ਨੂੰ ਮਾਣ ਮਿਲਦਾ ਹੈ ਜਦੋਂ ਈਸ਼ਵਰ ਦੇ ਭੇਜੇ ਪਿਰਮ ਪਿਆਲੇ (ਮੀਂਹ ਨਾਲ) ਸਰਸਬਜ ਹੋ ਕੇ ਤ੍ਰਿਪਤ ਹੁੰਦੀ ਹੈ।

**ਜੋ ਬੀਜੈ ਸੋਈ ਲੁਣੈ** – ਜੋ ਬੀਜਿਆ ਜਾਵੇ, ਉਹੀ ਵੱਢੀਦਾ ਹੈ, ਜਿਹੋ ਜਿਹਾ ਕਰਮ ਹੋਵੇ, ਫਲ ਵੀ ਉਸੇ ਤਰ੍ਹਾਂ ਦਾ ਹੋਵੇਗਾ, ਨਿਮਰਤਾ ਦਾ ਫਲ ਸੁਖ ਹੀ ਹੁੰਦਾ ਹੈ।

**ਚਰਣ ਕਵਲ ਰਸ ਭੋਇ ਆਪ ਗਵਾਇਆ**

čarṇ kawal ras pòe āp gwāiā

ਧਰਤੀ ਨੀਵੀਂ ਹੋ ਕੇ, ਆਪਣਾ ਆਪ ਗੁਆ ਕੇ ਸਭ ਜੀਅ ਜੰਤ ਦੀ ਰੱਖਿਆ ਕਰਦੀ ਹੈ। ਆਪਣਾ ਆਪ ਗੁਆ ਕੇ ਮਨੁਖ ਧੀਰਜ ਧਰਮ ਵਿਚ ਰਹਿੰਦਾ ਹੈ।

ਧਰਤੀ ਨੀਵੀਂ ਹੋਇ **ਚਰਨ ਚਿਤ ਲਾਇਆ॥ ਚਰਣ ਕਵਲ ਰਸ ਭੋਇ ਆਪ ਗਵਾਇਆ॥ ਚਰਣ ਰੇਣੁ ਤੇਹੁ ਲੋਇ ਇਛ ਇਛਆਇਆ॥ ਧੀਰਜ ਧਰਮ ਸਮੋਇ ਸੰਤੋਖ ਸਮਾਇਆ॥** ਜੀਵਣ ਜਗਤ ਪਰੋਇ **ਰਿਜਕ ਪੁਜਾਇਆ॥** ਮੰਨੈ **ਹੁਕਮ** ਰਜਾਇ ਗੁਰਮੁਖਿ ਜਾਇਆ ॥੬॥

ਵਾਰਾਂ ਭਾਈ ਗੁਰਦਾਸ, ੧੪

ਆਪ ਗਵਾਇਆ āp gwāiā

ਚਰਨ ਚਿਤ ਲਾਇਆ čarn čit lāiā

ਚਰਣ ਰੇਣੁ čarṇ reṇ

ਇਛ ਇਛਆਇਆ ič́h ič́hāiā

ਧੀਰਜ tı̄̀raj

ਸੰਤੋਖ ਸਮਾਇਆ sãtokh smāiā

ਰਿਜਕ ਪੁਜਾਇਆ rizk pujāiā

ਹੁਕਮ hukam

**ਆਪ ਗਵਾਇਆ** – ਧਰਤੀ ਦਾ ਗੁਣ ਧਾਰਨ ਕਰਕੇ ਆਪਣਾ ਆਪ ਮਿਟਾਉਣਾ।

**ਚਰਨ ਚਿਤ ਲਾਇਆ** – ਧਰਤੀ ਨੇ ਨੀਵੀਂ ਹੋ ਕੇ, ਨਿਮਰਤਾ ਧਾਰਨ ਕਰਕੇ ਸਭ ਦੇ ਚਰਨਾਂ ਨਾਲ ਹੀ ਚਿਤ ਨੂੰ ਜੋੜਿਆ ਹੋਇਆ ਹੈ।

**ਚਰਣ ਰੇਣੁ ਤੇਹੁ ਲੋਇ ਇਛ ਇਛਆਇਆ** – ਧਰਤੀ ਨੇ ਚਰਨ ਕਮਲਾਂ ਦੇ ਪ੍ਰੇਮ ਰਸ ਵਿਚ ਭਿਜ ਕੇ ਆਪਾ ਭਾਵ, ਆਪਣੀ ਹੋਂਦ ਨੂੰ ਹੀ ਮਿਟਾ ਦਿੱਤਾ ਹੈ। ਧਰਤੀ ਤਿੰਨਾ ਲੋਕਾਂ ਦੇ ਚਰਨਾਂ ਦੀ ਧੂੜ ਬਣੀ ਹੋਈ ਹੈ, ਜਿਸ ਦੀ ਇੱਛਾ ਸਾਰੇ ਹੀ ਕਰਦੇ ਹਨ।

**ਧੀਰਜ ਧਰਮ ਸਮੋਇ ਸੰਤੋਖ ਸਮਾਇਆ** – ਧੀਰਜ ਤੇ ਸਬਰ ਸੰਤੋਖ ਦੇ ਨਿਯਮਾਂ ਵਾਲਾ ਧਰਮ, ਧਰਤੀ ਦੇ ਅੰਦਰ ਰਚਿਆ ਹੋਇਆ ਹੈ।

**ਰਿਜਕ ਪੁਜਾਇਆ** – ਜੀਵਨ ਜੁਗਤੀ ਦੀ ਧਾਰਨਾ ਨੂੰ ਪਰੋ ਕੇ ਹਿਰਦੇ ਵਿਚ ਧਾਰਨ ਕਰਕੇ ਧਰਤੀ ਹੀ ਸਭ ਜੀਵ ਜੰਤੂਆਂ ਦੇ ਖਾਣ ਲਈ ਰਿਜਕ (ਪਦਾਰਥ) ਪੈਦਾ ਕਰਦੀ ਹੈ।

**ਹੁਕਮ** – ਪ੍ਰਭੂ ਦੇ ਹੁਕਮ ਤੇ ਉਸ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣ ਵਾਲੇ ਗੁਰਮੁਖ ਤੇ ਭਾਗਾਂ ਵਾਲੇ ਜੀਵ ਇਸੇ ਧਰਤੀ ਤੇ ਹੀ ਜੰਮੇ ਹਨ।

## ਪੈਰੀ ਪੈ ਪਾਖਾਕ ਹੋਇ ਗੁਰਮੁਖ ਗੁਰ ਸਿਖ ਆਪ ਗਵਾਏ

pɛrī pɛ pākhāk hoe gurmukh gur sikh āp gwāe

ਉੱਤਮ, ਮੱਧਮ, ਨੀਚ ਵਿੱਚੋਂ ਗੁਰਮੁਖ ਆਪਣਾ ਆਪ ਗੁਆ ਕੇ ਨੀਚਾਂ ਨਾਲ ਰਹਿੰਦਾ ਹੈ। ਸਾਧ ਸੰਗਤ ਵਿਚ ਸੇਵਾ ਕਰਦਾ ਹੈ। ਸ਼ਬਦ ਸੁਰਤ ਵਿਚ ਲਿਵਲੀਨ ਹੋ ਕੇ ਦਰਗਹ ਮਾਣ ਪਾਉਂਦਾ ਹੈ। ਆਸਾ/ਨਿਰਾਸਾ ਦੇ ਦੁਵੰਦ ਵਿਚ ਨਹੀਂ ਫਸਦਾ।

ਉੱਤਮ ਮਧੱਮ ਨੀਚ ਲਖ **ਗੁਰਮੁਖ ਨੀਚਹੁ ਨੀਚ ਸਦਾਏ॥ ਪੈਰੀ ਪੈ ਪਾਖਾਕ ਹੋਇ ਗੁਰਮੁਖ ਗੁਰ ਸਿਖ ਆਪ ਗਵਾਏ॥ ਸਾਧ ਸੰਗਤ** ਭਉ ਭਾਉ ਕਰ ਸੇਵਕ ਸੇਵ ਕਾਰ ਕਮਾਏ॥ **ਮਿਠਾ ਬੋਲਨ ਨਿਵ ਚਲਣ ਹਥਹੁੰ ਦੇ ਕੈ ਭਲਾ ਮਨਾਏ॥ ਸ਼ਬਦ** ਸੁਰਤ ਲਿਵਲੀਣ ਹੋ ਦਰਗਹ ਮਾਣ **ਨਿਮਾਣਾ** ਪਾਏ॥ ਚਲਣ ਜਾਣ ਅਜਾਣ ਹੋਇ **ਆਸਾ ਵਿਚ ਨਿਰਾਸ ਵਲਾਏ॥** ਗੁਰਮੁਖ ਸੁਖ ਫਲ ਅਲਖ ਲਖਾਏ ॥੨੪॥੮॥

ਵਾਰਾਂ ਭਾਈ ਗੁਰਦਾਸ, ੮

**ਆਪ ਗਵਾਏ** āp gwāe

**ਗੁਰਮੁਖ ਨੀਚਹੁ ਨੀਚ ਸਦਾਏ**
gurmukh nīčɔ nīč sdāe

**ਪੈਰੀ ਪੈ ਪਾਖਾਕ ਹੋਇ**
pɛrī pɛ pākhāk hoe

**ਸਾਧ ਸੰਗਤ** sád sãgat

**ਮਿਠਾ ਬੋਲਨ** miṭṭhā bolan

**ਨਿਵ ਚਲਣ** niv čalaṇ

**ਹਥਹੁੰ ਦੇ ਕੈ ਭਲਾ ਮਨਾਏ**
hathõ de kɛ pàlā mnāe

**ਸ਼ਬਦ** šabad

**ਨਿਮਾਣਾ** nimāṇā

**ਆਸਾ ਵਿਚ ਨਿਰਾਸ ਵਲਾਏ**
āsā wič nirās wlāe

**ਆਪ ਗਵਾਏ** – ਹਉਮੈ ਤਿਆਗ ਕੇ ਨਿਰਮਾਣ ਹੋਣ ਦਾ ਭਾਵ।

**ਗੁਰਮੁਖ ਨੀਚਹੁ ਨੀਚ ਸਦਾਏ** – ਲੱਖਾਂ ਹੀ ਉਤਮ, ਮੱਧਮ ਅਤੇ ਨੀਚ ਹਨ, ਪਰ ਗੁਰਮੁਖ ਆਪਣੇ ਆਪ ਨੂੰ ਨੀਚ ਤੋਂ ਨੀਚ ਸਦਾਉਂਦਾ ਹੈ ਕਿਉਂਕਿ ਉਹ ਨਿਮਰਤਾ ਦਾ ਪੁੰਜ ਹੁੰਦਾ ਹੈ।

**ਪੈਰੀ ਪੈ ਪਾਖਾਕ ਹੋਇ** – ਗੁਰਮੁਖ ਸਤਿਗੁਰਾਂ ਦੇ ਪੈਰੀਂ ਪੈ ਕੇ, ਪੈਰਾਂ ਦੀ ਧੂੜੀ ਬਣ ਕੇ ਹਉਮੈ ਤਿਆਗ ਦਿੰਦਾ ਹੈ।

**ਸਾਧ ਸੰਗਤ** – ਗੁਰਮੁਖ ਸਾਧ ਸੰਗਤ ਦੀ ਸਤਿਕਾਰ ਭਰੇ ਡਰ ਨਾਲ, ਪ੍ਰੇਮ ਨਾਲ ਸੇਵਕ ਬਣ ਕੇ ਸੇਵਾ ਕਰਦਾ ਹੈ।

**ਮਿਠਾ ਬੋਲਨ ਨਿਵ ਚਲਣ ਹਥਹੁੰ ਦੇ ਕੈ ਭਲਾ ਮਨਾਏ** – ਗੁਰਮੁਖ ਹੰਕਾਰ ਅਤੇ ਹਉਮੈ ਛਡ ਕੇ ਮਿੱਠਾ ਬੋਲਦਾ ਹੈ, ਨਿਵ ਕੇ ਚਲਦਾ ਹੈ, ਕਿਸੇ ਤੋਂ ਕੁਝ ਨਹੀਂ ਲੈਂਦਾ ਸਗੋਂ ਆਪਣੇ ਹੱਥੋਂ ਦੇ ਕੇ ਸਭ ਦਾ ਭਲਾ ਮੰਗਦਾ ਹੈ।

**ਸ਼ਬਦ** – ਸ਼ਬਦ ਅਤੇ ਸੁਰਤ ਦੀ ਲਿਵ ਵਿਚ ਲਿਵਲੀਨ ਹੋ ਕੇ ਨਿਆਸਰਿਆਂ ਵਾਂਗ ਰਹਿੰਦਾ ਹੈ।

**ਨਿਮਾਣਾ** – ਗੁਰਮੁਖ ਨਿਮਾਣਾ ਬਣ ਕੇ ਪਰਮਾਤਮਾ ਦੀ ਦਰਗਾਹ ਵਿਚ ਮਾਣ ਪਾਉਂਦਾ ਹੈ।

**ਆਸਾ ਵਿਚ ਨਿਰਾਸ ਵਲਾਏ** – ਗੁਰਮੁਖ ਜਾਣਦਾ ਹੈ ਕਿ ਇਸ ਸੰਸਾਰ ਤੋਂ ਚਲੇ ਜਾਣਾ ਹੈ, ਇਸ ਲਈ ਸੰਸਾਰੀ ਸਿਆਣਪਾਂ ਛਡ ਕੇ ਜ਼ਿੰਦਗੀ ਦੇ ਦਿਨ ਗੁਜ਼ਾਰਦਾ ਹੈ, ਆਸਾ ਵਿਚ ਹੀ ਨਿਰਾਸ ਹੋ ਕੇ ਰਹਿੰਦਾ ਹੈ।

## ਹਉਂ ਸਦਕੇ ਤਿਨ ਗੁਰਸਿਖਾਂ ਸਤਿਗੁਰ ਨੋਂ ਮਿਲ ਆਪ ਗਵਾਯਾ

hõ sadke tin gursikhā̃ satgur nõ mil āp gwāiā

ਉਹਨਾਂ ਗੁਰਸਿੱਖਾਂ ਦੇ ਸਦਕੇ ਜਾਂਦੇ ਹਾਂ ਜਿਨ੍ਹਾਂ ਨੇ ਸਤਿਗੁਰੂ ਨੂੰ ਮਿਲ ਕੇ ਆਪਣਾ ਆਪ ਗਵਾਇਆ।

ਜਿਹੜੇ ਮਾਇਆ ਵਿਚ ਵੀ ਉਦਾਸ ਰਹੇ, ਜਿਹੜੇ ਗੁਰ ਚਰਨੀਂ ਲੱਗੇ, ਜਿਹੜੇ ਆਸ਼ਾ ਵਿਚ ਵੀ ਨਿਰਾਸ਼ ਰਹੇ।

**ਹਉਂ ਸਦਕੇ ਤਿਨ ਗੁਰਸਿਖਾਂ ਸਤਿਗੁਰ ਨੋਂ ਮਿਲ ਆਪ ਗਵਾਯਾ॥ ਹਉਂ ਸਦਕੇ**

ਤਿਨ ਗੁਰਸਿਖਾਂ ਕਰਨ **ਉਦਾਸੀ ਅੰਦਰ ਮਾਯਾ**॥ ਹਉਂ ਸਦਕੇ ਤਿਨ ਗੁਰਸਿਖਾਂ ਗੁਰਮਤ **ਗੁਰਚਰਨੀ ਚਿਤ ਲਾਯਾ**॥ ਹਉਂ ਸਦਕੇ ਤਿਨ ਗੁਰਸਿਖਾਂ ਗੁਰਸਿਖ ਦੇ **ਗੁਰਸਿਖ ਮਿਲਾਯਾ**॥ ਹਉਂ ਸਦਕੇ ਤਿਨ ਗੁਰਸਿਖਾਂ **ਬਾਹਰ ਜਾਂਦਾ ਵਰਜ ਰਹਾਯਾ**॥ ਹਉਂ ਸਦਕੇ ਤਿਨ ਗੁਰਸਿਖਾਂ **ਆਸਾ ਵਿਚ ਨਿਰਾਸ ਵਲਾਯਾ**॥ ਸਤਿਗੁਰ ਦਾ **ਉਪਦੇਸ਼ ਦ੍ਰਿੜਾਯਾ** ॥੬॥

ਵਾਰਾਂ ਭਾਈ ਗੁਰਦਾਸ, ੧੨

ਆਪ ਗਵਾਯਾ āp gwāiā

ਉਦਾਸੀ ਅੰਦਰ ਮਾਯਾ
udāsī ā̃dar māiā

ਗੁਰਚਰਨੀ ਚਿਤ ਲਾਯਾ
gurčarnī̃ čīt lāiā

ਗੁਰਸਿਖ ਮਿਲਾਯਾ gursikh milāiā

ਬਾਹਰ ਜਾਂਦਾ ਵਰਜ ਰਹਾਯਾ
bāhar jā̃dā warj rahāiā

ਆਸਾ ਵਿਚ ਨਿਰਾਸ ਵਲਾਯਾ
āsā wič nirās wlāiā

ਉਪਦੇਸ਼ ਦ੍ਰਿੜਾਯਾ updeš driṛāiā

**ਆਪ ਗਵਾਯਾ** – ਹਉਮੈ ਛਡ ਕੇ ਨਿਮਰਤਾ ਧਾਰਨ ਕਰਨਾ।

**ਉਦਾਸੀ ਅੰਦਰ ਮਾਯਾ** – ਮੈਂ ਉਹਨਾਂ ਗੁਰਮੁਖਾਂ ਤੋਂ ਸਦਕੇ ਜਾਂਦਾ ਹਾਂ ਜੋ ਮਾਇਆ ਵਿਚ ਰਹਿੰਦਿਆਂ ਉਸ ਤੋਂ ਉਦਾਸ ਰਹਿੰਦੇ ਹਨ, ਨਿਰਲੇਪ ਰਹਿੰਦੇ ਹਨ।

**ਗੁਰਚਰਨੀ ਚਿਤ ਲਾਯਾ** – ਜੋ ਗੁਰੂ ਦੀ ਸਿੱਖਿਆ ਲੈ ਕੇ ਗੁਰੂ ਦੇ ਚਰਨਾਂ ਵਿਚ ਆਪਣਾ ਮਨ ਜੋੜੀ ਰਖਦੇ ਹਨ।

**ਗੁਰਸਿਖ ਮਿਲਾਯਾ** – ਜਿਹੜਾ ਗੁਰੂ ਸਿੱਖਿਆ ਦੇ ਕੇ ਕਿਸੇ ਨੂੰ ਸਿਖ ਬਣਾ ਲਵੇ, ਗੁਰੂ ਦੇ ਚਰਨੀਂ ਪਾ ਦੇਵੇ।

**ਬਾਹਰ ਜਾਂਦਾ ਵਰਜ ਰਹਾਯਾ** – ਜੋ ਆਪਣੇ ਮਨ ਨੂੰ ਸੰਸਾਰੀ ਕੰਮਾਂ ਵਲੋਂ ਵਰਜ ਕੇ ਅੰਦਰ ਹੀ ਰਖਦੇ ਹਨ।

**ਆਸਾ ਵਿਚ ਨਿਰਾਸ ਵਲਾਯਾ** – ਜੋ ਆਸ਼ਾਵਾਦੀ ਹੁੰਦੇ ਵੀ ਉਪਰਾਮਤਾ ਵਾਲੇ ਪਾਸੇ ਤੁਰੇ ਰਹਿੰਦੇ ਹਨ।

**ਉਪਦੇਸ਼ ਦ੍ਰਿੜਾਯਾ** – ਅਜਿਹੇ ਗੁਰਸਿਖਾਂ ਨੇ ਹੀ ਸਤਿਗੁਰੂ ਦੇ ਉਪਦੇਸ਼ ਨੂੰ ਆਪ ਦ੍ਰਿੜ੍ਹ (ਮਜ਼ਬੂਤ, ਪੱਕਾ) ਕੀਤਾ ਹੈ ਅਤੇ ਹੋਰਨਾਂ ਨੂੰ ਵੀ ਦ੍ਰਿੜਾਇਆ ਹੈ।

## ਆਪਿ āp

ਪੜਨਾਂਵ
ਪਰਮਾਤਮਾ ਆਪ

## ਆਪਿ ਕਥੈ ਆਪਿ ਸੁਨਨੈਹਾਰੁ

āp kathɛ āp sunnɛhār

ਵਾਹਿਗੁਰੂ ਆਪ ਹੀ ਕਹਿੰਦਾ ਹੈ ਅਤੇ ਆਪ ਹੀ ਸੁਣਦਾ ਹੈ। ਜਿਸ ਗੁਰਮੁਖ ਨੂੰ ਉਹ

ਆਪ ਬੁਲਾਉਂਦਾ ਹੈ, ਉਹ ਹੀ ਸਚ ਪਾਉਂਦਾ ਹੈ। ਜਿਸ ਨੂੰ ਉਹ ਕਰਤਾਰ ਆਪ ਰੱਖਦਾ ਹੈ, ਉਸ ਨੂੰ ਕੋਈ ਮਾਰ ਨਹੀਂ ਸਕਦਾ। ਮਰਦਾ ਉਹ ਹੈ ਜੋ ਵਾਹਿਗੁਰੂ ਨੂੰ ਮਨੋਂ ਵਿਸਾਰ ਦੇਂਦਾ ਹੈ।

ਅਸਟਪਦੀ ॥ **ਆਪਿ ਕਥੈ ਆਪਿ ਸੁਨਨੈਹਾਰੁ** ॥ **ਆਪਹਿ ਏਕੁ ਆਪਿ ਬਿਸਥਾਰੁ** ॥ **ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ** ॥ **ਆਪਨੈ ਭਾਣੈ ਲਏ ਸਮਾਏ** ॥ ਤੁਮ ਤੇ ਭਿੰਨ ਨਹੀ ਕਿਛੁ ਹੋਇ ॥ **ਆਪਨ ਸੂਤਿ ਸਭੁ ਜਗਤੁ ਪਰੋਇ** ॥ ਜਾ ਕਉ ਪ੍ਰਭ ਜੀਉ ਆਪਿ ਬੁਝਾਏ ॥ ਸਚੁ ਨਾਮੁ ਸੋਈ ਜਨੁ ਪਾਏ ॥ **ਸੋ ਸਮਦਰਸੀ ਤਤ ਕਾ ਬੇਤਾ** ॥ ਨਾਨਕ ਸਗਲ ਸ੍ਰਿਸਟਿ ਕਾ ਜੇਤਾ ॥ ੧ ॥ ਜੀਅ ਜੰਤ੍ਰ ਸਭ ਤਾ ਕੈ ਹਾਥ ॥ **ਦੀਨ ਦਇਆਲ ਅਨਾਥ ਕੋ ਨਾਥੁ** ॥ **ਜਿਸੁ ਰਾਖੈ ਤਿਸੁ ਕੋਇ ਨ ਮਾਰੈ** ॥ **ਸੋ ਮੂਆ ਜਿਸੁ ਮਨਹੁ ਬਿਸਾਰੈ** ॥ ਤਿਸੁ ਤਜਿ ਅਵਰ ਕਹਾ ਕੋ ਜਾਇ ॥ ਸਭ ਸਿਰਿ ਏਕੁ ਨਿਰੰਜਨ ਰਾਇ ॥ **ਜੀਅ ਕੀ ਜੁਗਤਿ ਜਾ ਕੈ ਸਭ ਹਾਥਿ** ॥ **ਅੰਤਰਿ ਬਾਹਰਿ ਜਾਨਹੁ ਸਾਥਿ** ॥ ਗੁਨ ਨਿਧਾਨ ਬੇਅੰਤ ਅਪਾਰ ॥ ਨਾਨਕ ਦਾਸ ਸਦਾ ਬਲਿਹਾਰ ॥ ੨ ॥ ਪੂਰਨ ਪੂਰਿ ਰਹੇ ਦਇਆਲ ॥ ਸਭ ਊਪਰਿ ਹੋਵਤ ਕਿਰਪਾਲ ॥ ਅਪਨੇ ਕਰਤਬ ਜਾਨੈ ਆਪਿ ॥ ਅੰਤਰਜਾਮੀ ਰਹਿਓ ਬਿਆਪਿ ॥

ਅ.ਗ.ਮ.ਪ, ੨੯੨

**ਆਪਿ** āp

**ਆਪਹਿ ਏਕੁ** āpɛ ek

**ਆਪਿ ਬਿਸਥਾਰੁ** āp bisthār

**ਜਾ ਤਿਸੁ ਭਾਵੈ** jā tis pȁwɛ

**ਤਾ ਸ੍ਰਿਸਟਿ ਉਪਾਏ** tā srisṭ upāe

**ਆਪਨੈ ਭਾਣੈ** āpnɛ pȁṇɛ

**ਲਏ ਸਮਾਏ** lae smāe

**ਆਪਨ ਸੂਤਿ** āpan sūt

**ਸਭੁ ਜਗਤੁ ਪਰੋਇ** sáb jagt proe

**ਸੋ ਸਮਦਰਸੀ** so samdarsī

**ਤਤ ਕਾ ਬੇਤਾ** tat kā beta

**ਦੀਨ ਦਇਆਲ** dīn diāl

**ਅਨਾਥ ਕੋ ਨਾਥੁ** anāth ko nāth

**ਜਿਸੁ ਰਾਖੈ** jis rākhɛ

**ਤਿਸੁ ਕੋਇ ਨ ਮਾਰੈ** tis koe na mārɛ

**ਸੋ ਮੂਆ** so mūā

**ਜਿਸੁ ਮਨਹੁ ਬਿਸਾਰੈ** jis mano bisārɛ

**ਜੀਅ ਕੀ ਜੁਗਤਿ** jī kī jugt

**ਜਾ ਕੈ ਸਭ ਹਾਥਿ** jā kɛ sáb hāth

**ਅੰਤਰਿ ਬਾਹਰਿ** ãtar bāhar

ਜਾਨਹੁ ਸਾਥਿ janɔ sāth

**ਆਪਿ** – ਪਰਮਾਤਮਾ ਆਪ।

**ਆਪਿ ਕਥੈ** – ਸਭ ਜੀਵਾਂ ਵਿਚ ਪਰਮਾਤਮਾ ਆਪ ਹੀ ਬੋਲਣ ਵਾਲਾ ਹੈ ਅਤੇ ਆਪ ਹੀ ਸੁਣਨ ਵਾਲਾ ਹੈ।

**ਆਪਹਿ ਏਕੁ ਆਪਿ ਬਿਸਥਾਰੁ** – ਪਰਮਾਤਮਾ ਆਪ ਹੀ ਇਕ ਹੈ ਅਤੇ ਆਪ ਹੀ ਸ੍ਰਿਸ਼ਟੀ ਰੂਪ ਵਿਚ ਵਿਸਤਾਰ ਵੀ ਹੈ।

**ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ** – ਜਦੋਂ ਪਰਮਾਤਮਾ ਨੂੰ ਚੰਗਾ ਲੱਗਦਾ ਹੈ ਤਾਂ ਸ੍ਰਿਸ਼ਟੀ ਦੀ ਸਿਰਜਨਾ ਕਰ ਦਿੰਦਾ ਹੈ, ਦੁਨੀਆਂ ਪੈਦਾ ਕਰ ਦਿੰਦਾ ਹੈ।

**ਆਪਨੈ ਭਾਣੈ ਲਏ ਸਮਾਏ** – ਆਪਣੀ ਇੱਛਾ ਅਨੁਸਾਰ ਸਾਰੀ ਸ੍ਰਿਸ਼ਟੀ ਨੂੰ ਆਪਣੇ ਵਿਚ ਲੀਨ ਕਰ ਲੈਂਦਾ ਹੈ।

**ਆਪਨ ਸੂਤਿ ਸਭੁ ਜਗਤੁ ਪਰੋਇ** – ਪਰਮਾਤਮਾ ਤੋਂ ਵੱਖਰਾ ਕੁਝ ਵੀ ਨਹੀਂ, ਪਰਮਾਤਮਾ ਨੇ ਆਪਣੇ ਹੁਕਮ ਦੇ ਸੂਤਰ ਵਿਚ ਸਾਰੇ ਜਗਤ ਨੂੰ ਪਰੋਇਆ ਹੋਇਆ ਹੈ।

**ਸੋ ਸਮਦਰਸੀ ਤਤ ਕਾ ਬੇਤਾ** – ਜਿਹੜਾ ਮਨੁਖ ਸਤਿ-ਨਾਮ ਪ੍ਰਾਪਤ ਕਰਦਾ ਹੈ, ਉਹ ਸਭ ਨੂੰ ਇਕੋ ਜਿਹਾ ਵੇਖਣ ਵਾਲਾ ਅਤੇ ਅਸਲੀਅਤ ਦੇ ਜਾਨਣ ਵਾਲਾ ਹੋ ਜਾਂਦਾ ਹੈ।

**ਦੀਨ ਦਇਆਲ ਅਨਾਥ ਕੋ ਨਾਥੁ** – ਪਰਮਾਤਮਾ ਗਰੀਬਾਂ ਉਤੇ ਦਇਆ ਕਰਨ ਵਾਲਾ ਅਤੇ ਅਨਾਥਾਂ ਦਾ ਨਾਥ ਹੈ।

**ਜਿਸੁ ਰਾਖੈ ਤਿਸੁ ਕੋਇ ਨ ਮਾਰੈ** – ਪਰਮਾਤਮਾ ਜਿਸ ਦੀ ਰੱਖਿਆ ਕਰਦਾ ਹੈ, ਉਸ ਨੂੰ ਕੋਈ ਨਹੀਂ ਮਾਰ ਸਕਦਾ।

**ਸੋ ਮੂਆ ਜਿਸੁ ਮਨਹੁ ਬਿਸਾਰੈ** – ਮਰਿਆ ਹੋਇਆ ਤਾਂ ਉਹ ਜੀਵ ਹੈ, ਜਿਸ ਨੇ ਪ੍ਰਭੂ ਨੂੰ ਮਨੋ ਭੁਲਾ ਦਿੱਤਾ ਹੋਵੇ।

**ਜੀਅ ਕੀ ਜੁਗਤਿ ਜਾ ਕੈ ਸਭ ਹਾਥਿ** – ਸਾਰੇ ਜੀਵਾਂ ਦੀ ਜੁਗਤ ਜਿਸ ਦੇ ਹਥ ਵਿਚ ਹੈ, ਸਭ ਜੀਵਾਂ ਦੀ ਜ਼ਿੰਦਗੀ ਦਾ ਭੇਤ ਜਿਸ ਦੇ ਵਸ ਵਿਚ ਹੈ।

**ਅੰਤਰਿ ਬਾਹਰਿ ਜਾਨਹੁ ਸਾਥਿ** – ਉਸ ਪ੍ਰਭੂ ਨੂੰ ਅੰਦਰ ਬਾਹਰ, ਸਭ ਥਾਈਂ, ਹਰ ਥਾਂ ਆਪਣੇ ਨਾਲ ਹੀ ਸਮਝੋ। ਉਹ ਪਰਮਾਤਮਾ ਗੁਣਾਂ ਦਾ ਖਜ਼ਾਨਾ, ਬੇਅੰਤ ਅਤੇ ਅਪਾਰ ਹੈ।

**ਆਪਿ ਮਹਾ ਜਨੁ** āp mahā jan

ਕਾਦਰ ਆਪ ਹੀ ਮਹਾ ਜਨ ਹੈ। ਆਪ ਹੀ ਪੰਚ ਤੇ ਆਪ ਸੇਵਕ। ਉਹ ਆਪ ਹੀ ਸੇਵਕ ਦੀ ਪਤਿ ਰਖਦਾ ਹੈ। ਵਾਹਿਗੁਰੂ ਕਰਤਾਰ ਆਪਦੇ ਆਪ ਸੇਵਕ ਨੂੰ ਨਾਮ ਦੀ ਦਾਤ ਦੇਂਦਾ ਹੈ। ਉਸ ਦੇ ਸਭ ਦੂਤਾਂ ਦਾ ਭੰਜਣ ਕਰਦਾ ਹੈ। ਆਦਿ ਜੁਗਾਦਿ ਉਸ ਦੀ ਸਹਾਇਤਾ ਕਰਦਾ ਹੈ।

**ਸਾਰਗ ਮਹਲਾ ੫ ॥ ਹਰਿ ਹਰਿ ਦੀਓ**

ਸੇਵਕ ਕਉ ਨਾਮ ॥ **ਮਾਨਸੁ ਕਾ ਕੋ ਬਪੁਰੋ** ਭਾਈ ਜਾ ਕੋ ਰਾਖਾ ਰਾਮ ॥ ੧ ॥ ਰਹਾਉ ॥ **ਆਪਿ ਮਹਾ ਜਨੁ ਆਪੇ ਪੰਚਾ ਆਪਿ ਸੇਵਕ ਕੈ ਕਾਮ** ॥ **ਆਪੇ ਸਗਲੇ ਦੂਤ ਬਿਦਾਰੇ** ਠਾਕੁਰ ਅੰਤਰਜਾਮ ॥ ੧ ॥ **ਆਪੇ ਪਤਿ ਰਾਖੀ** ਸੇਵਕ ਕੀ **ਆਪਿ ਕੀਓ ਬੰਧਾਨ** ॥ ਆਦਿ ਜੁਗਾਦਿ ਸੇਵਕ ਕੀ ਰਾਖੈ ਨਾਨਕ ਕੋ ਪ੍ਰਭੁ ਜਾਨ ॥ ੨ ॥ ੪੦ ॥ ੬੩ ॥

ਅ.ਗ.ਮ.ਪ, ੧੨੧੬

ਆਪਿ āp

ਮਾਨਸੁ ਕਾ ਕੋ ਬਪੁਰੋ
mansā kā ko bapuro

ਆਪੇ ਪੰਚਾ āpe pā̃čā

ਆਪਿ ਸੇਵਕ ਕੈ ਕਾਮ
āp sewak kɛ kām

ਆਪੇ ਸਗਲੇ ਦੂਤ ਬਿਦਾਰੇ
āpe sagle dūt bidāre

ਆਪੇ ਪਤਿ ਰਾਖੀ āpe pat rākhī

ਆਪਿ ਕੀਓ ਬੰਧਾਨ āp kīo bā̃dān̉

**ਆਪਿ** – ਪਰਮਾਤਮਾ ਆਪ।

**ਮਾਨਸੁ ਕਾ ਕੋ ਬਪੁਰੋ** – ਹਰੀ ਨੂੰ ਇਕ ਆਦਰਸ਼ਕ ਮਾਲਕ ਮੰਨ ਕੇ ਮਨੁਖ ਨੂੰ ਉਸ ਦਾ ਸੇਵਕ ਬਣਨਾ ਚਾਹੀਦਾ ਹੈ। ਆਪਣੇ ਸੇਵਕ ਨੂੰ ਪਰਮਾਤਮਾ ਆਪਣਾ ਨਾਮ ਆਪ ਦਿੰਦਾ ਹੈ ਜਿਸ ਦਾ ਰਖਵਾਲਾ ਪਰਮਾਤਮਾ ਆਪ ਬਣਦਾ ਹੈ। ਉਸ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ।

**ਆਪਿ ਮਹਾ ਜਨੁ ਆਪੇ ਪੰਚਾ ਆਪਿ ਸੇਵਕ ਕੈ ਕਾਮ** – ਪਰਮਾਤਮਾ ਆਪ ਹੀ ਆਪਣੇ ਸੇਵਕ ਦੇ ਕੰਮ ਸੁਆਰਦਾ ਹੈ। ਆਪ ਹੀ ਉਸ ਵਾਸਤੇ ਮੁਖੀਆ ਹੈ।

**ਆਪੇ ਸਗਲੇ ਦੂਤ ਬਿਦਾਰੇ** – ਅੰਤਰਜਾਮੀ ਮਾਲਕ ਪ੍ਰਭੂ ਆਪ ਹੀ ਆਪਣੇ ਸੇਵਕ ਦੇ ਸਾਰੇ ਵੈਰੀ ਨਾਸ ਕਰ ਦਿੰਦਾ ਹੈ।

**ਆਪੇ ਪਤਿ ਰਾਖੀ** – ਪਰਮਾਤਮਾ ਆਪ ਹੀ ਆਪਣੇ ਸੇਵਕ ਦੀ ਇੱਜ਼ਤ ਰਖਦਾ ਹੈ।

**ਆਪਿ ਕੀਓ ਬੰਧਾਨ** – ਪਰਮਾਤਮਾ ਆਪ ਹੀ ਆਪਣੇ ਸੇਵਕ ਦੀ ਇੱਜ਼ਤ ਬਚਾਉਣ ਲਈ ਪੱਕੇ ਨਿਯਮ ਦਿੰਦਾ ਹੈ।

## ਆਪਿ ਕਰਾਏ ਆਪਿ ਕਰੇਇ

āp krāe āp kare

ਉਹ ਕਰਤਾਰ ਸਾਰੇ ਜਗਤ ਦਾ ਕਾਰਨ ਕਰਤਾ ਆਪ ਹੈ। ਉਹ ਆਪ ਹੀ ਉਪਾਉ ਕਰਦਾ ਹੈ ਅਤੇ ਆਪ ਹੀ ਦੇਂਦਾ ਹੈ। ਗੁਰ ਪ੍ਰਸਾਦੀ ਅਨ੍ਹੇਰਾ ਜਾਂਦਾ ਹੈ ਅਤੇ ਦੈਵੀ ਚਾਨਣ ਹੁੰਦਾ ਹੈ। ਸਚ ਦਾ ਪ੍ਰਗਟਾਵਾ ਹੁੰਦਾ ਹੈ। ਕਰਣ ਕਰਾਵਣਹਾਰ ਕਰਤਾਰ ਆਪ ਹੀ ਗੁਰਮੁਖ ਦੇ ਚਿਤ ਵਿਚ ਆ ਕੇ ਉਸ ਦਾ ਮਨ ਤਨ ਨਿਰਮਲ ਕਰ ਦੇਂਦਾ ਹੈ। ਉਸ ਦੀ ਸਾਰੀ ਦੁਰਮਤਿ ਦੂਰ ਕਰਦਾ ਹੈ।

ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ ॥ **ਭਾਵੈ ਧੀਰਕ ਭਾਵੈ ਧਕੇ** ਏਕ ਵਡਾਈ ਦੇਇ ॥ ੧ ॥ **ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ** ॥ ੧ ॥ ਰਹਾਉ ॥ **ਆਪਿ ਕਰਾਏ ਆਪਿ ਕਰੇਇ** ॥ **ਆਪਿ ਉਲਾਮ੍ਹੇ ਚਿਤਿ ਧਰੇਇ** ॥ ਜਾ ਤੂੰ ਕਰਣਹਾਰੁ ਕਰਤਾਰੁ ॥ ਕਿਆ ਮੁਹਤਾਜੀ ਕਿਆ ਸੰਸਾਰੁ ॥ ੨ ॥ **ਆਪਿ ਉਪਾਏ ਆਪੇ ਦੇਇ** ॥ **ਆਪੇ ਦੁਰਮਤਿ ਮਨਹਿ ਕਰੇਇ** ॥ ਗੁਰ ਪਰਸਾਦਿ ਵਸੈ ਮਨਿ ਆਇ ॥ ਦੁਖੁ ਅਨ੍ਹੇਰਾ ਵਿਚਹੁ ਜਾਇ ॥ ੩ ॥ ਸਾਚੁ ਪਿਆਰਾ ਆਪਿ ਕਰੇਇ ॥ **ਅਵਰੀ ਕਉ ਸਾਚੁ ਨ ਦੇਇ** ॥ ਜੇ ਕਿਸੈ ਦੇਇ ਵਖਾਣੈ ਨਾਨਕੁ ਆਗੈ ਪੂਛ ਨ ਲੇਇ ॥ ੪ ॥ ੩ ॥

ਅ.ਗ.ਮ.੧, ੩੪੯

ਆਪਿ ਕਰਾਏ āp krāe

ਭਾਵੈ ਧੀਰਕ pàwɛ tìrak

ਭਾਵੈ ਧਕੇ pàwɛ tàke

ਜਾਣਹੁ ਜੋਤਿ ਨ ਪੂਛਹੁ ਜਾਤੀ
jāṇɔ jot na pūčɔ jātī

ਆਪਿ ਕਰੇਇ āp kre

ਆਪਿ ਉਲਾਮ੍ਹੇ āp ulấme

ਚਿਤਿ ਧਰੇਇ čit tàre

ਆਪਿ ਉਪਾਏ āp upāe

ਆਪੇ ਦੇਇ āpe de

ਆਪੇ ਦੁਰਮਤਿ āpe durmat

ਮਨਹਿ ਕਰੇਇ manɛ kre

ਅਵਰੀ ਕਉ awrī kɔ

ਸਾਚੁ ਨ ਦੇਇ sāč na de

**ਆਪਿ ਕਰਾਏ** – ਪਰਮਾਤਮਾ ਸਭ ਕੁਝ ਆਪ ਹੀ ਕਰਾਉਂਦਾ ਹੈ।

**ਭਾਵੈ ਧੀਰਕ ਭਾਵੈ ਧਕੇ** – ਮਨੁਖ ਜੇ ਜਾਚਕ ਹੋ ਕੇ ਰਬ ਦੇ ਦਰ ’ਤੇ ਪੁਕਾਰ ਕਰੇ ਤਾਂ ਉਹ ਜ਼ਰੂਰ ਸੁਣਦਾ ਹੈ। ਪਰਮਾਤਮਾ ਪੁਕਾਰ ਸੁਣ ਕੇ ਭਾਵੇਂ ਉਸ ਜਾਚਕ ਨੂੰ ਧੀਰਜ, ਹੌਂਸਲਾ ਜਾਂ ਭਰੋਸਾ ਦੇ ਦੇਵੇ ਅਤੇ ਭਾਵੇਂ ਉਸ ਨੂੰ ਧੱਕਾ ਦੇ ਦੇਵੇ, ਇਹਨਾਂ ਦੋਹਾਂ ਵਿਚੋਂ ਜੋ ਇਕ ਦੇਵੇ, ਉਹੋ ਵਡਿਆਈ ਹੈ।

**ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ–** ਪਰਮਾਤਮਾ ਕਿਸੇ ਨੂੰ ਨੀਚ ਜਾਤ ਦਾ ਜਾਣ ਕੇ ਪਰ੍ਹਾਂ ਨਹੀਂ ਸੁੱਟਦਾ। ਉਹ ਤਾਂ ਅੰਦਰ ਦੀ ਜੋਤ ਨੂੰ ਪਛਾਣਦਾ ਹੈ। ਉਸ ਦੇ ਸਾਹਮਣੇ ਜਾਤ ਦੀ ਕੋਈ ਕਦਰ ਨਹੀਂ, ਇਸ ਲਈ ਸਭ ਵਿਚ ਹਰੀ ਦੀ ਜੋਤ ਵੇਖੋ, ਕਿਸੇ ਦੀ ਜਾਤ ਨਾ ਪੁੱਛੋ, ਕਿਉਂਕਿ ਅੱਗੇ ਪ੍ਰਲੋਕ ਵਿਚ ਜਾਤ ਕੋਈ ਨਹੀਂ।

**ਆਪਿ ਕਰਾਏ ਆਪਿ ਕਰੇਇ** –

ਪਰਮਾਤਮਾ ਹਰੇਕ ਜੀਵ ਦੇ ਅੰਦਰ ਵਿਆਪਕ ਹੋ ਕੇ ਆਪ ਹੀ ਜੀਵ ਪਾਸੋਂ ਪੁਕਾਰ ਕਰਾਉਂਦਾ ਹੈ ਅਤੇ ਆਪ ਹੀ ਪੁਕਾਰ ਕਰਦਾ ਹੈ। ਉਹ ਸਭ ਕੁਝ ਆਪ ਹੀ ਕਰਦਾ ਕਰਾਉਂਦਾ ਹੈ। ਸਾਡੀਆਂ ਭੁੱਲਾਂ ਵੀ ਆਪ ਹੀ ਕੱਢਦਾ ਹੈ ਅਤੇ ਸਚ ਦਾ ਪਿਆਰ ਵੀ ਆਪ ਹੀ ਲਾਉਂਦਾ ਹੈ।

**ਆਪਿ ਉਲਾਮ੍ਹੇ ਚਿਤਿ ਧਰੇਇ** – ਪਰਮਾਤਮਾ ਆਪ ਹੀ ਹਰੇਕ ਜੀਵ ਦੇ ਗਿਲੇ ਸੁਣਦਾ ਹੈ ਅਤੇ ਆਪ ਹੀ ਜੀਵ ਨੂੰ ਇਹ ਨਿਸ਼ਚਾ ਕਰਾ ਦਿੰਦਾ ਹੈ ਕਿ ਸਿਰਜਣਹਾਰ ਸਭ ਕੁਝ ਕਰਨ ਦੇ ਸਮਰਥ ਸਿਰ ਉੱਤੇ ਰਾਖਾ ਹੈ।

**ਆਪਿ ਉਪਾਏ ਆਪੇ ਦੇਇ** – ਪਰਮਾਤਮਾ ਆਪ ਹੀ ਜੀਵਾਂ ਨੂੰ ਪੈਦਾ ਕਰਦਾ ਹੈ ਅਤੇ ਆਪ ਹੀ ਸਭਨਾਂ ਨੂੰ ਰਿਜ਼ਕ ਆਦਿ ਦਿੰਦਾ ਹੈ।

**ਆਪੇ ਦੁਰਮਤਿ ਮਨਹਿ ਕਰੇਇ** – ਆਪ ਹੀ ਜੀਵਾਂ ਨੂੰ ਭੈੜੀ ਮਤ ਵਲੋਂ ਵਰਜਦਾ ਹੈ, ਦੂਰ ਕਰਦਾ ਹੈ।

**ਅਵਰੀ ਕਉ ਸਾਚੁ ਨ ਦੇਇ** – ਉਹ ਆਪ ਹੀ ਸੱਚ ਨੂੰ ਪਿਆਰਾ ਕਰਕੇ ਦਸਦਾ ਹੈ, ਉਹ ਆਪ ਹੀ ਕਿਰਪਾ ਕਰੇ ਤਾਂ ਸਚ ਜਿਹੀ ਔਖੀ ਵਸਤੂ ਪਿਆਰੀ ਲੱਗਦੀ ਹੈ। ਉਹ ਆਪ ਹੀ ਸੱਚ ਨੂੰ ਪਿਆਰ ਕਰਨ ਲਈ ਪ੍ਰੇਰਿਤ ਕਰਦਾ ਹੈ। ਕਿਸੇ ਹੋਰ ਨੂੰ ਸਚ ਨੂੰ ਪਿਆਰ ਕਰਨ ਲਈ ਪ੍ਰੇਰਨਾ ਨਹੀਂ ਦਿੰਦਾ।

**ਆਪਿ** āp

ਪੜਨਾਂਵ

ਮਨੁਖ, ਜੀਵ, ਜੀਵਾਤਮਾ

**ਆਪਿ ਨ ਵੰਞੈ ਸਾਹੁਰੈ ਲੋਕਾ ਮਤੀ ਦੇ ਸਮਝਾਏ**

āp na wãñɛ sāhurɛ lokā matī de samjāe

ਜਿਹੜੀ ਆਪ ਸਹੁਰੇ ਨਹੀਂ ਗਈ, ਉਹ ਹੋਰ ਕਿਸੇ ਨੂੰ ਕੀ ਮੱਤਾਂ ਦੇ ਸਕਦੀ ਹੈ? ਜਦੋਂ ਦੀਵੇ ਹੇਠਾਂ ਅਨ੍ਹੇਰਾ ਹੋਵੇ ਤਾਂ ਬਾਹਰ ਦਾ ਚਾਨਣ ਕਿਸ ਕੰਮ। ਹਥ ਕੰਙਣ ਨੂੰ ਆਰਸੀ ਕੀ ਹੈ। ਹੋਰ ਦਿਖਾਵੇ ਦੀ ਕੋਈ ਲੋੜ ਨਹੀਂ। ਜੋ ਕੁਝ ਹੁੰਦਾ ਹੈ, ਆਪ ਹੀ ਕਰਨਾ ਪੈਂਦਾ ਹੈ। ਦੂਜੇ ਭਾਏ ਵਿਚ ਹਾਰ ਹੀ ਹਾਰ ਹੈ।

**ਆਪਿ ਨ ਵੰਞੈ ਸਾਹੁਰੈ ਲੋਕਾ ਮਤੀ ਦੇ ਸਮਝਾਏ॥** ਚਾਨਣ ਘਰਿ ਵਿਚਿ **ਦੀਵਿਅਹੁ ਹੇਠ ਅੰਨੇਰੁ** ਨ ਸਕੈ ਮਿਟਾਏ॥ ਹਥੁ ਦੀਵਾ ਫੜਿ ਆਖੁੜੈ ਹੁਇ ਚਕਚਉਧੀ ਪੈਰੁ ਥਿੜਾਏ॥ **ਹਥ ਕੰਙਣੁ ਲੈ ਆਰਸੀ** ਅਉਖਾ ਹੋਵੈ ਦੇਖਿ ਦਿਖਾਏ॥ ਦੀਵਾ ਇਕਤੁ ਹਥ ਲੈ **ਆਰਸੀ ਦੂਜੈ ਹਥਿ ਫੜਾਏ॥** ਹੁੰਦੇ ਦੀਵੇ ਆਰਸੀ ਆਖੁੜਿ ਟੋਏ ਪਾਉਂਦਾ ਜਾਏ॥ **ਦੂਜਾ ਭਾਉ ਕੁਦਾਉ** ਹਰਾਏ ॥੨੨॥

ਵਾਰਾਂ ਭਾਈ ਗੁਰਦਾਸ, ੩੭

**ਆਪਿ** āp

**ਆਪਿ ਨ ਵੰਞੈ ਸਾਹੁਰੈ ਲੋਕਾ ਮਤੀ ਦੇ ਸਮਝਾਏ**

āp na wãñɛ sāhurɛ lokā matī de samjā̀e

**ਦੀਵਿਅਹੁ ਹੇਠ ਅੰਨੇਰੁ** dīwiớ heṭh ãnèr

**ਹਥ ਕੰਙਣੁ ਲੈ ਆਰਸੀ**

hath kãŋaṇ lɛ ārsī

**ਆਰਸੀ ਦੂਜੈ ਹਥਿ ਫੜਾਏ**

ārsī dūjɛ hath phṛāe

**ਦੂਜਾ ਭਾਉ ਕੁਦਾਉ** dūjā pā̀o kudāo

**ਆਪਿ** – ਮੂਰਖ ਮਨੁਖ ਜੋ ਸਦਾ ਦਵੈਤ ਭਾਵ ਵਿਚ ਰਹੇ।

**ਆਪਿ ਨ ਵੰਞੈ ਸਾਹੁਰੈ ਲੋਕਾ ਮਤੀ ਦੇ ਸਮਝਾਏ** – ਛੁੱਟੜ ਇਸਤਰੀ ਆਪ ਤਾਂ ਸਹੁਰੇ ਘਰ ਜਾ ਕੇ ਵਸਦੀ ਨਹੀਂ, ਪਰ ਲੋਕਾਂ ਨੂੰ ਮੱਤਾਂ ਦੇ ਕੇ ਸਮਝਾਉਂਦੀ ਹੈ ਕਿ ਸਹੁਰੇ ਵੱਸਣਾ ਚੰਗਾ ਹੁੰਦਾ ਹੈ।

**ਦੀਵਿਅਹੁ ਹੇਠ ਅੰਨੇਰੁ** – ਦੀਵੇ ਦੇ ਜਗਣ ਨਾਲ ਘਰ ਵਿਚ ਚਾਨਣ ਹੁੰਦਾ ਹੈ, ਪਰ ਦੀਵਾ ਆਪਣੇ ਹੇਠਲਾ ਹਨੇਰਾ ਦੂਰ ਨਹੀਂ ਕਰ ਸਕਦਾ।

**ਹਥ ਕੰਙਣੁ ਲੈ ਆਰਸੀ** – ਹੱਥ ਵਿਚ ਦੀਵਾ ਫੜ ਕੇ ਤੁਰਨ ਵਾਲਾ ਆਪ ਠੇਡੇ ਖਾਂਦਾ ਹੈ। ਜਿਹੜਾ ਮਨੁਖ ਹਥ ਦੇ ਕੰਗਣ ਨੂੰ ਸ਼ੀਸ਼ਾ ਲੈ ਕੇ ਦੇਖਦਾ ਹੈ, ਉਹ ਦੇਖਣ ਦਿਖਾਉਣ ਵਿਚ ਔਖਾ ਹੋਵੇਗਾ।

**ਆਰਸੀ ਦੂਜੈ ਹਥਿ ਫੜਾਏ** – ਜਿਹੜਾ ਮਨੁਖ ਇਕ ਹਥ ਵਿਚ ਦੀਵਾ ਤੇ ਦੂਜੇ ਹਥ ਵਿਚ ਸ਼ੀਸ਼ਾ ਫੜਦਾ ਹੈ।

**ਦੂਜਾ ਭਾਉ ਕੁਦਾਉ** – ਇਕ ਹਥ ਦੀਵਾ ਅਤੇ ਇਕ ਹਥ ਸ਼ੀਸ਼ਾ ਫੜ ਕੇ ਤੁਰਨ ਨਾਲ ਮਨੁਖ ਠੇਡਾ ਖਾ ਕੇ ਟੋਏ ਵਿਚ ਹੀ ਡਿੱਗੇਗਾ ਅਤੇ ਦਵੈਤ ਭਾਵ ਦਾ ਖੋਟਾ ਦਾਅ ਹਾਰ ਹੀ ਦਿੰਦਾ ਹੈ। ਦਵੈਤ ਭਾਵ ਵਾਲੇ ਮਨੁਖ ਇਸ ਅਮੋਲਕ ਮਨੁਖਾ ਜਨਮ ਦੀ ਬਾਜੀ ਹਾਰ ਦਿੰਦੇ ਹਨ।

**ਆਪਿ ਭਲਾ ਸਭੁ ਜਗੁ ਭਲਾ**

āp pàlā sáb jag pàlā

ਜਦੋਂ ਮਨੁੱਖ ਆਪ ਭਲਾ ਹੋਵੇ ਤਾਂ ਸਾਰਾ ਜਗ ਹੀ ਭਲਾ ਲਗਦਾ ਹੈ। ਜਦੋਂ ਆਪ ਬੁਰੇ ਹੋਈਏ ਤਾਂ ਸਾਰਾ ਸੰਸਾਰ ਬੁਰਾ ਬਣ ਜਾਂਦਾ ਹੈ। ਕੌਰਵ ਪਾਂਡਵ ਆਪਸ ਵਿਚ ਲੜਦੇ ਰਹੇ। ਇਕ ਦੂਜੇ ਨੂੰ ਬੁਰਾ ਭਲਾ ਕਹਿੰਦੇ ਰਹੇ। ਇਹਨਾਂ ਕਰਤੂਤਾਂ ਨਾਲ ਜੁਧਿਸ਼ਟਰ ਬੁਰਾ ਨਾ ਬਣਿਆ ਤੇ ਦੁਰਜੋਧਨ ਨੂੰ ਕਿਸੇ ਨੇ ਭਲਾ ਨਾ ਕਿਹਾ।

**ਆਪਿ ਭਲਾ ਸਭੁ ਜਗੁ ਭਲਾ** ਭਲਾ ਭਲਾ ਸਭਨਾ ਕਰਿ ਦੇਖੈ॥ **ਆਪਿ ਬੁਰਾ ਸਭੁ ਜਗੁ ਬੁਰਾ** ਸਭ ਕੋ ਬੁਰਾ ਬੁਰੇ ਦੇ ਲੇਖੈ॥ **ਕਿਸਨੁ ਸਹਾਈ ਪਾਂਡਵਾ** ਭਾਇ ਭਗਤਿ ਕਰਤੂਤਿ ਵਿਸੇਖੈ॥ **ਵੈਰ ਭਾਉ ਚਿਤਿ ਕੈਰਵਾਂ** ਗਣਤੀ ਗਣਨਿ ਅੰਦਰਿ ਕਾਲੇਖੈ॥ **ਭਲਾ ਬੁਰਾ ਪਰਵੰਨਿਆ** ਭਾਲਣ ਗਏ ਨ ਦਿਸਟਿ ਸਰੇਖੈ॥ **ਬੁਰਾ ਨ ਕੋਈ**

**ਜੁਧਿਸਟਰੈ ਦੁਰਜੋਧਨ ਕੋ ਭਲਾ ਨ ਭੇਖੈ॥**
ਕਰਵੈ ਹੋਇ ਸੁ ਟੋਟੀ ਰੇਖੈ ॥੪॥

ਵਾਰਾਂ ਭਾਈ ਗੁਰਦਾਸ, ੩੧

ਆਪਿ āp

**ਸਭੁ ਜਗੁ ਭਲਾ** sáb jag pàlā

ਆਪਿ ਬੁਰਾ āp burā

**ਸਭੁ ਜਗੁ ਬੁਰਾ** sáb jag burā

ਕਿਸਨੁ ਸਹਾਈ ਪਾਂਡਵਾ
kisan sahāī pā̃ḍwā

ਵੈਰ ਭਾਉ ਚਿਤਿ ਕੈਰਵਾਂ
wɛr pā̀o čit kɛrwā̃

ਭਲਾ ਬੁਰਾ ਪਰਵੰਨਿਆ
pàlā burā parwãniā

ਬੁਰਾ ਨ ਕੋਈ ਜੁਧਿਸਟਰ
burā na koī judìsṭar

ਦੁਰਜੋਧਨ ਕੋ ਭਲਾ ਨ
durjódan ko pàlā na

**ਆਪਿ ਭਲਾ** – ਮਨੁਖ, ਜੀਵ, ਜੀਵਾਤਮਾ।

**ਸਭੁ ਜਗੁ ਭਲਾ** – ਜਿਹੜਾ ਪੁਰਸ਼ ਆਪ ਭਲਾ ਹੈ, ਉਸ ਦੇ ਭਾਣੇ ਸਭ ਸੰਸਾਰ ਭਲਾ ਹੈ ਤੇ ਉਹ ਸਭਨਾ ਨੂੰ ਭਲਾ ਕਰਕੇ ਹੀ ਵੇਖਦਾ ਹੈ।

**ਆਪਿ ਬੁਰਾ ਸਭੁ ਜਗੁ ਬੁਰਾ** – ਜਿਹੜਾ ਮਨੁਖ ਆਪ ਬੁਰਾ ਹੈ, ਉਹ ਸਾਰੇ ਜਗਤ ਨੂੰ ਬੁਰਾ ਹੀ ਵੇਖਦਾ ਹੈ ਤੇ ਉਸ ਦੇ ਲੇਖੇ ਵਿਚ ਸਭ ਹੀ ਬੁਰੇ ਹਨ।

**ਕਿਸਨੁ ਸਹਾਈ ਪਾਂਡਵਾ** – ਕ੍ਰਿਸ਼ਨ ਜੀ ਨੇ ਪਾਂਡਵਾਂ ਦੀ ਸਹਾਇਤਾ ਕੀਤੀ ਕਿਉਂਕਿ ਉਹਨਾਂ ਵਿਚ ਕੌਰਵਾਂ ਨਾਲੋਂ ਪ੍ਰੇਮਾ ਭਗਤੀ ਬਹੁਤੀ ਸੀ।

**ਵੈਰ ਭਾਉ ਚਿਤਿ ਕੈਰਵਾਂ** – ਕੌਰਵਾਂ ਦੇ ਮਨ ਵਿਚ ਵੈਰ ਭਾਵ ਸੀ ਤੇ ਉਹ ਵੈਰ ਭਾਵ ਦੀਆਂ ਗਿਣਤੀਆਂ ਵਿਚ ਹੀ ਲੱਗੇ ਰਹਿੰਦੇ ਸਨ। ਅੰਤ ਨੂੰ ਉਹਨਾਂ ਦੇ ਮੱਥੇ ਤੇ ਕਾਲਖ ਦਾ ਟਿੱਕਾ ਹੀ ਲੱਗਿਆ।

**ਭਲਾ ਬੁਰਾ ਪਰਵੰਨਿਆ** – ਦੋ ਰਾਜੇ ਭਲਾ ਤੇ ਬੁਰਾ ਲੱਭਣ ਲਈ ਗਏ ਸਨ, ਪਰ ਦੋਹਾਂ ਦੀ ਦ੍ਰਿਸ਼ਟੀ ਇੱਕੋ ਜਿਹੀ ਨਹੀਂ ਸੀ।

**ਬੁਰਾ ਨ ਕੋਈ ਜੁਧਿਸਟਰੈ** – ਯੁਧਿਸ਼ਟਰ ਨੂੰ ਕੋਈ ਬੁਰਾ ਨਹੀਂ ਦਿਖਾਈ ਦਿੱਤਾ।

**ਦੁਰਜੋਧਨ ਕੋ ਭਲਾ ਨ ਭੇਖੈ** – ਦੁਰਜੋਧਨ ਨੂੰ ਕੋਈ ਭਲਾ ਦਿਖਾਈ ਨਾ ਦਿੱਤਾ। ਮਿੱਟੀ ਦੇ ਗੜਵੇ ਵਿਚ ਜੋ ਕੁਝ ਹੁੰਦਾ ਹੈ, ਉਹ ਟੂਟੀ ਦੀ ਧਾਰ ਤੋਂ ਪ੍ਰਤੀਤ ਹੋ ਜਾਂਦਾ ਹੈ।

## ਆਪੇ ਏਕ ਅਨੇਕ ਕਹਾਵੈ

āpe ek anek kahāwɛ

ਪ੍ਰਮਾਤਮਾ ਆਪੇ ਹੀ ਇਕ ਅਤੇ ਅਨੇਕ ਕਹਾਉਂਦਾ ਹੈ। ਉਸ ਦੀ ਇਹੀ ਗੱਲ ਚੰਗੀ ਹੈ ਭਾਵ ਨਿਰਾਲੀ ਹੈ ਅਤੇ ਬਹੁ ਰੰਗੀ ਹੈ। ਉਹ

ਹਮੇਸ਼ਾ ਚੰਗੇ ਮੰਦੇ ਅਮਲਾਂ ਉਪਰ ਹੀ ਨਿਬੇੜੇ ਕਰਦਾ ਹੈ ਭਾਵੇ ਕੋਈ ਸੂਫੀ ਹੋਵੇ ਜਾਂ ਭੰਗੀ। ਸੁਹਾਗਣ ਉਹੀ ਹੈ ਜੋ ਆਪਣੇ ਸਾਹਿਬ ਭਾਵ ਪ੍ਰਮਾਤਮਾ ਦੇ ਰੰਗ ਵਿਚ ਰੰਗੀ ਹੋਈ ਹੈ।

**ਅਮਲਾਂ ਉਪਰਿ ਹੋਗ ਨਿਬੇੜਾ,**
**ਕਿਆ ਸੂਫੀ ਕਿਆ ਭੰਗੀ।**
**ਜੋ ਰੱਬ ਭਾਵੈ ਸੋਈ ਥੀਸੀ,**
**ਸਾਈ ਬਾਤਿ ਹੈ ਚੰਗੀ।**
**ਆਪੇ ਏਕ ਅਨੇਕ ਕਹਾਵੈ,**
**ਸਾਹਿਬ ਹੈ ਬਹੁ ਰੰਗੀ।**
ਕਹੈ ਹੁਸੈਨ ਸੁਹਾਗਨਿ ਸੋਈ,
ਜੋ ਸਹੁ ਦੇ ਰੰਗ ਰੰਗੀ।

ਸ਼ਾਹ ਹੁਸੈਨ, *੨੨*

ਆਪੇ āpe

ਆਪੇ ਏਕ ਅਨੇਕ ਕਹਾਵੈ
āpe ek anek kahāwɛ

ਅਮਲਾਂ ਉਪਰਿ ਹੋਗ ਨਿਬੇੜਾ
amlā̃ upar hog nibeṛā

ਕਿਆ ਸੂਫੀ ਕਿਆ ਭੰਗੀ
kiā sūfī kiā pə̀gī

ਜੋ ਰੱਬ ਭਾਵੈ ਸੋਈ ਥੀਸੀ
jo rab pə̀wɛ soī thīsī

ਸਾਈ ਬਾਤਿ ਹੈ ਚੰਗੀ sāī bāt hɛ čãgī

ਆਪੇ ਏਕ ਅਨੇਕ ਕਹਾਵੈ
āpe ek anek kahāwɛ

ਸਾਹਿਬ ਹੈ ਬਹੁ ਰੰਗੀ sāhab hɛ bɔ́ rãgī

**ਆਪੇ ਸਾਸਤੁ ਆਪੇ ਬੇਦੁ**
āpe sāsat āpe bed

ਉਹ ਕਰਤਾ ਆਪ ਹੀ ਸ਼ਾਸਤਰ ਹੈ, ਆਪ ਹੀ ਵੇਦ ਹੈ। ਆਪ ਹੀ ਵਣ ਤ੍ਰਿਣ ਤ੍ਰਿਭਵਣ ਦੀ ਸਾਰ ਹੈ। ਉਹ ਆਪ ਸ਼ਿਵ ਸ਼ਕਤੀ ਤੇ ਸੰਯੋਗੀ ਹੈ। ਆਪ ਹੀ ਨਿਰਬਾਣੀ ਤੇ ਭੋਗੀ ਹੈ। ਉਹ ਕਿਸੇ ਗੱਲੋਂ ਊਣਾ ਨਹੀਂ। ਉਸ ਬਿਨਾਂ ਦੂਜਾ ਹੋਰ ਕੋਈ ਨਹੀਂ। ਗੁਰਮੁਖ ਗੁਰ ਸ਼ਬਦ ਰਾਹੀਂ ਉਸ ਦੀ ਕੁਦਰਤੇ ਦੇ ਰਹੱਸ ਨੂੰ ਪਹਿਚਾਣਦਾ ਹੈ।

**ਆਪੇ ਸਾਸਤੁ ਆਪੇ ਬੇਦੁ** ॥ **ਆਪੇ ਘਟਿ ਘਟਿ ਜਾਣੈ ਭੇਦੁ** ॥ ਜੋਤਿ ਸਰੂਪ ਜਾ ਕੀ ਸਭ ਵਥੁ ॥ ਕਰਣ ਕਾਰਣ ਪੂਰਨ ਸਮਰਥੁ ॥ ੧ ॥ ਪ੍ਰਭ ਕੀ ਓਟ ਗਹਹੁ ਮਨ ਮੇਰੇ ॥ ਚਰਨ ਕਮਲ ਗੁਰਮੁਖਿ ਆਰਾਧਹੁ ਦੁਸਮਨ ਦੂਖੁ ਨ ਆਵੈ ਨੇਰੇ ॥ ੧ ॥ ਰਹਾਉ ॥ **ਆਪੇ ਵਣੁ ਤ੍ਰਿਣੁ ਤ੍ਰਿਭਵਣ ਸਾਰੁ** ॥ ਜਾ ਕੈ ਸੂਤਿ ਪਰੋਇਆ ਸੰਸਾਰੁ ॥

**ਆਪੇ ਸਿਵ ਸਕਤੀ ਸੰਜੋਗੀ** ॥ **ਆਪਿ ਨਿਰਬਾਣੀ ਆਪੇ ਭੋਗੀ** ॥ ੨ ॥ **ਜਤ ਕਤ ਪੇਖਉ ਤਤ ਤਤ ਸੋਇ** ॥ ਤਿਸੁ ਬਿਨੁ ਦੂਜਾ ਨਾਹੀ ਕੋਇ ॥ ਸਾਗਰੁ ਤਰੀਐ ਨਾਮ ਕੈ ਰੰਗਿ ॥ ਗੁਣ ਗਾਵੈ ਨਾਨਕੁ ਸਾਧਸੰਗਿ ॥ ੩ ॥ ਮੁਕਤਿ ਭੁਗਤਿ ਜੁਗਤਿ ਵਸਿ ਜਾ ਕੈ ॥ **ਊਣਾ ਨਾਹੀ ਕਿਛੁ ਜਨ ਤਾ ਕੈ** ॥ ਕਰਿ ਕਿਰਪਾ ਜਿਸੁ ਹੋਇ ਸੁਪ੍ਰਸੰਨ ॥ ਨਾਨਕ ਦਾਸ ਸੇਈ ਜਨ ਧੰਨ ॥ ੪ ॥ ੩੨ ॥ ੫੦ ॥

ਅ.ਗ.ਮ.ਪ, ੧੧੫੦

**ਆਪੇ** āpe

**ਆਪੇ ਬੇਦੁ** āpe bed

**ਆਪੇ ਘਟਿ ਘਟਿ** āpe kàṭ kàṭ

**ਜਾਣੈ ਭੇਦੁ** jāṇɛ pèd

**ਆਪੇ ਵਣੁ ਤ੍ਰਿਣੁ** āpe waṇ triṇ

**ਤ੍ਰਿਭਵਣ ਸਾਰੁ** tripàwaṇ sār

**ਆਪੇ ਸਿਵ ਸਕਤੀ** āpe siv saktī

**ਸੰਜੋਗੀ** sãyogī

**ਆਪਿ ਨਿਰਬਾਣੀ** āp nirbāṇī

**ਆਪੇ ਭੋਗੀ** āpe pògī

**ਜਤ ਕਤ ਪੇਖਉ** jat kat pekhɔ

**ਤਤ ਤਤ ਸੋਇ** tat tat soe

**ਊਣਾ ਨਾਹੀ** ūṇā nāhī

**ਕਿਛੁ ਜਨ ਤਾ ਕੈ** kičh jan tā kɛ

**ਆਪੇ** – ਆਪ ਹੀ, ਪ੍ਰਭੂ ਦਾ ਆਪਣਾ ਨਾਮ ਹੀ।

**ਆਪੇ ਬੇਦੁ** – ਹਰੀ ਸਭ ਦਾ ਮੂਲ ਹੈ ਇਸ ਲਈ ਉਸ ਦਾ ਧਿਆਨ ਧਰਨ ਨਾਲ ਸਭ ਕੁਝ ਵਿਚੇ ਆ ਜਾਂਦਾ ਹੈ। ਪਰਮਾਤਮਾ ਦਾ ਧਿਆਨ ਧਰਨ ਵਿਚ ਵੇਦਾਂ ਸ਼ਾਸਤਰਾਂ ਦਾ ਵਾਚਣਾ ਆ ਜਾਂਦਾ ਹੈ।

**ਆਪੇ ਘਟਿ ਘਟਿ ਜਾਣੈ ਭੇਦੁ** – ਪਰਮਾਤਮਾ ਆਪ ਹੀ ਸਭ ਦੇ ਸਰੀਰ ਵਿਚ ਵਸ ਰਿਹਾ ਹੈ। ਪਰਮਾਤਮਾ ਆਪ ਹੀ ਹਰ ਇਕ ਹਿਰਦੇ ਦੀ ਜਾਨਣ ਵਾਲਾ ਹੈ।

**ਆਪੇ ਵਣੁ ਤ੍ਰਿਣੁ ਤ੍ਰਿਭਵਣ ਸਾਰੁ** – ਜਿਸ ਪਰਮਾਤਮਾ ਦੇ ਹੁਕਮ ਵਿਚ ਸਾਰਾ ਜਗਤ ਪਰੋਇਆ ਹੋਇਆ ਹੈ, ਉਹ ਆਪ ਹੀ ਹਰੇਕ ਜੰਗਲ ਨੂੰ ਪੈਦਾ ਕਰਨ ਵਾਲਾ ਹੈ। ਸਾਰੀ ਬਨਸਪਤੀ ਨੂੰ ਪੈਦਾ ਕਰਨ ਵਾਲਾ ਹੈ ਤੇ ਉਹ ਆਪ ਹੀ ਤਿੰਨਾਂ ਭਵਨਾਂ ਦਾ ਮੂਲ ਹੈ।

**ਆਪੇ ਸਿਵ ਸਕਤੀ ਸੰਜੋਗੀ** – ਪਰਮਾਤਮਾ ਆਪ ਹੀ ਸ਼ਿਵ (ਚੇਤਨ) ਤੇ ਸ਼ਕਤੀ (ਜੜ੍ਹ) ਦਾ ਮੇਲ ਕਰਨ ਵਾਲਾ ਹੈ।

**ਆਪਿ ਨਿਰਬਾਣੀ ਆਪੇ ਭੋਗੀ** – ਪਰਮਾਤਮਾ ਆਪ ਹੀ ਵਾਸ਼ਨਾ ਜਾਂ ਦੁਖ ਰਹਿਤ, ਨਿਰਲੇਪ ਅਤੇ ਆਪ ਹੀ ਸਭ ਵਿਚ ਵਿਆਪਕ ਹੋ ਕੇ ਸਾਰੇ ਭੋਗ ਭੋਗਣ ਵਾਲਾ ਹੈ, ਭੋਗੀ ਹੈ।

**ਜਤ ਕਤ ਪੇਖਉ ਤਤ ਤਤ ਸੋਇ** – ਮੈਂ ਜਿਧਰ ਕਿਧਰੇ ਵੇਖਦਾ ਹਾਂ, ਉਧਰ ਉਹੋ ਪਰਮਾਤਮਾ ਦਿਸਦਾ ਹੈ, ਹਰ ਥਾਂ ਪਰਮਾਤਮਾ ਆਪ ਹੀ ਮੌਜੂਦ ਹੈ, ਉਸ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ।

**ਊਣਾ ਨਾਹੀ ਕਿਛੁ ਜਨ ਤਾ ਕੈ** – ਜੀਵਾਂ ਨੂੰ ਮੁਕਤੀ ਦੇਣੀ ਜਾਂ ਖਾਣ ਪੀਣ ਨੂੰ ਭੋਜਨ ਦੇਣਾ, ਜੀਵਾਂ ਨੂੰ ਜੀਵਨ ਤੋਰੇ ਤੋਰਨਾ

ਇਹ ਸਭ ਕੁਝ ਜਿਸ ਪਰਮਾਤਮਾ ਦੇ ਵਸ ਵਿਚ ਹੈ, ਉਸ ਦੇ ਘਰ ਵਿਚ ਕਿਸੇ ਚੀਜ ਦੀ ਕਮੀ ਨਹੀਂ ਜਿਸ ਪ੍ਰਭੂ ਦੇ ਵਸ ਵਿਚ ਮੁਕਤੀ, ਆਨੰਦ-ਭੋਗ ਅਤੇ ਜੀਵ ਜੁਗਤ ਹੈ, ਉਸ ਦੇ ਸੇਵਕ ਨੂੰ ਵੀ ਕਿਸੇ ਚੀਜ ਦਾ ਘਾਟਾ ਨਹੀਂ ਹੁੰਦਾ।

**ਆਪੇ ਸੇਵਾ ਲਾਇਅਨੁ**

āpe sewā lāian

ਉਹ ਕਰਤਾ ਆਪ ਹੀ ਗੁਰਮੁਖ ਨੂੰ ਗੁਰ ਸੇਵਾ ਵਿਚ ਲਾਉਂਦਾ ਹੈ ਅਤੇ ਆਪ ਹੀ ਉਸ ਉੱਤੇ ਬਖਸ਼ਿਸ਼ ਕਰਦਾ ਹੈ। ਸਭ ਥਾਈਂ ਇੱਕੋ ਹੀ ਦੈਵੀ ਸ਼ਬਦ ਵਰਤਦਾ ਹੈ ਅਤੇ ਜੋ ਉਹ ਕਰਤਾ ਕਰਦਾ ਹੈ ਉਹ ਹੀ ਹੁੰਦਾ ਹੈ।

ਮਃ ੩ ॥ **ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ** ॥ ਸਭਨਾ ਕਾ ਮਾ ਪਿਉ ਆਪਿ ਹੈ **ਆਪੇ ਸਾਰ ਕਰੇਇ** ॥ ਨਾਨਕ ਨਾਮੁ ਧਿਆਇਨਿ ਤਿਨ ਨਿਜ ਘਰਿ ਵਾਸੁ ਹੈ ਜੁਗੁ ਜੁਗੁ ਸੋਭਾ ਹੋਇ ॥ ੨ ॥ ਪਉੜੀ ॥ **ਤੂ ਕਰਣ ਕਾਰਣ ਸਮਰਥੁ** ਹਹਿ ਕਰਤੇ ਮੈ **ਤੁਝ ਬਿਨੁ ਅਵਰੁ ਨ ਕੋਈ** ॥ **ਤੁਧੁ ਆਪੇ ਸਿਸਟਿ ਸਿਰਜੀਆ ਆਪੇ ਫੁਨਿ ਗੋਈ** ॥ **ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ** ॥ ਵਡਿਆਈ ਗੁਰਮੁਖਿ ਦੇਇ ਪ੍ਰਭੁ ਹਰਿ ਪਾਵੈ ਸੋਈ ॥ ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ ॥ ੨੯ ॥ ੧ ॥

ਅ.ਗ.ਮ.੪, ੬੫੩

**ਆਪੇ** āpe

**ਆਪੇ ਬਖਸ ਕਰੇਇ** āpe bakhs kare

**ਆਪੇ ਸਾਰ ਕਰੇਇ** āpe sār kare

**ਤੂ ਕਰਣ ਕਾਰਣ ਸਮਰਥੁ**
tū karṇ kāraṇ samrath

**ਤੁਝ ਬਿਨੁ ਅਵਰੁ ਨ ਕੋਈ**
túj bin awar na koī

**ਤੁਧੁ ਆਪੇ ਸਿਸਟਿ ਸਿਰਜੀਆ**
túd āpe sisṭ sirjīā

**ਆਪੇ ਫੁਨਿ ਗੋਈ** āpe phun goī

**ਸਭੁ ਇਕੋ ਸਬਦੁ ਵਰਤਦਾ**
sáb ikko sabad wartdā

**ਜੋ ਕਰੇ ਸੁ ਹੋਈ** jo kare so hoī

**ਆਪੇ** - ਪਰਮਾਤਮਾ ਨੇ ਆਪ ਹੀ, ਹਰੀ ਨੇ।

**ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ** - ਪਰਮਾਤਮਾ ਨੇ ਆਪ ਹੀ ਸਭ ਨੂੰ ਸੇਵਾ ਵਿਚ ਲਗਾਇਆ ਹੋਇਆ ਹੈ ਅਤੇ ਆਪ ਹੀ ਬਖਸ਼ਿਸ਼ ਕਰਦਾ ਹੈ।

**ਆਪੇ ਸਾਰ ਕਰੇਇ** - ਪਰਮਾਤਮਾ ਆਪ ਹੀ ਸਭ ਦਾ ਮਾਤਾ-ਪਿਤਾ ਹੈ ਅਤੇ ਆਪ ਹੀ ਸਭ ਦੀ ਖਬਰ ਸਾਰ ਰਖਦਾ ਹੈ, ਸਭ ਦੀ ਸੰਭਾਲ ਕਰਦਾ ਹੈ।

**ਤੂ ਕਰਣ ਕਾਰਣ ਸਮਰਥੁ** - ਪਰਮਾਤਮਾ

ਆਪ ਹੀ ਸਭ ਕੁਝ ਕਰਨ ਵਾਲਾ ਹੈ। ਗੁਰੂ ਧੰਨ ਹੈ ਜੋ ਇਹੋ ਜਿਹੇ ਹਰੀ ਨੂੰ ਮਿਲਾ ਦਿੰਦਾ ਹੈ।

**ਤੁਝ ਬਿਨੁ ਅਵਰੁ ਨ ਕੋਈ** – ਹੇ ਪ੍ਰਭੂ ! ਤੇਰੇ ਤੋਂ ਬਿਨਾਂ ਮੇਰੀ ਹੋਰ ਕੋਈ ਓਟ, ਸਹਾਰਾ ਨਹੀਂ।

**ਤੁਧੁ ਆਪੇ ਸਿਸਟਿ ਸਿਰਜੀਆ ਆਪੇ ਫੁਨਿ ਗੋਈ** – ਪਰਮਾਤਮਾ ਨੇ ਆਪ ਹੀ ਸਾਰੀ ਸ੍ਰਿਸ਼ਟੀ ਸਾਜੀ ਹੈ ਅਤੇ ਆਪ ਹੀ ਫਿਰ ਖਤਮ ਕਰੇਗਾ।

**ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ** – ਸਭ ਥਾਵਾਂ ਉਤੇ ਹਰੀ ਦਾ ਹੀ ਹੁਕਮ ਵਰਤ ਰਿਹਾ ਹੈ। ਜੋ ਉਹ ਕਰਦਾ ਹੈ, ਉਹੀ ਹੁੰਦਾ ਹੈ। ਜੋ ਮਨੁਖ ਗੁਰੂ ਦੇ ਸਨਮੁਖ ਹੁੰਦਾ ਹੈ ਉਸ ਨੂੰ ਪ੍ਰਭੂ ਵਡਿਆਈ ਬਖਸ਼ਦਾ ਹੈ। ਉਹ ਉਸ ਹਰੀ ਨੂੰ ਮਿਲ ਪੈਂਦਾ ਹੈ।

**ਆਪੇ ਧਰਤੀ ਸਾਜੀਅਨੁ** āpe tàrtī sājīan

ਉਸ ਵਾਹਿਗੁਰੂ ਕਰਤਾਰ ਨੇ ਇਹ ਧਰਤੀ, ਆਕਾਸ਼ ਸਾਜੇ ਹਨ ਅਤੇ ਇਹਨਾਂ ਵਿਚ ਸਚ ਦਾ ਵਿਸਥਾਰ ਕੀਤਾ ਹੈ। ਜੋ ਗੁਰਮੁਖ ਉਸ ਕਰਤਾਰ ਦੀ ਆਰਾਧਨਾ ਕਰਦੇ ਹਨ ਉਹਨਾਂ ਦੇ ਨੇੜੇ ਜਮ ਨਹੀਂ ਆ ਸਕਦਾ।

ਉਹਨਾਂ ਦੇ ਮੁਖ ਉਜਲੇ ਹੁੰਦੇ ਹਨ ਅਤੇ ਉਹ ਸਚ ਦੀ ਕਮਾਈ ਕਰਦੇ ਹਨ। ਦੂਸਰੇ ਪਾਸੇ ਮਨਮੁਖ ਕੂੜਿਆਰ ਹਿਰਦੇ ਵਿਚ ਜਕੜੇ ਰਹਿੰਦੇ ਹਨ। ਉਹਨਾਂ ਦੇ ਮੂੰਹ ਕਾਲੇ ਅਤੇ ਉਹ ਕੂੜੋ ਕੂੜ ਹੋ ਜਾਂਦੇ ਹਨ।

**ਆਪੇ ਧਰਤੀ ਸਾਜੀਅਨੁ** ਆਪੇ ਆਕਾਸੁ ॥ ਵਿਚਿ **ਆਪੇ ਜੰਤ ਉਪਾਇਅਨੁ ਮੁਖਿ ਆਪੇ ਦੇਇ ਗਿਰਾਸੁ** ॥ ਸਭ ਆਪੇ ਆਪਿ ਵਰਤਦਾ **ਆਪੇ ਹੀ ਗੁਣਤਾਸੁ** ॥ ਜਨ ਨਾਨਕ ਨਾਮੁ ਧਿਆਇ ਤੂ **ਸਭਿ ਕਿਲਵਿਖ ਕਟੇ ਤਾਸੁ** ॥ ੨ ॥ ਪਉੜੀ ॥ **ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚੇ ਭਾਵੈ** ॥ ਜੋ ਤੁਧੁ ਸਚੁ ਸਲਾਹਦੇ ਤਿਨ ਜਮ ਕੰਕਰੁ ਨੇੜਿ ਨ ਆਵੈ ॥ ਤਿਨ ਕੇ ਮੁਖ ਦਰਿ ਉਜਲੇ ਜਿਨ ਹਰਿ ਹਿਰਦੈ ਸਚਾ ਭਾਵੈ ॥ **ਕੂੜਿਆਰ ਪਿਛਾਹਾ ਸਟੀਅਨਿ ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ** ॥ **ਮੁਹ ਕਾਲੇ ਕੂੜਿਆਰੀਆ ਕੂੜਿਆਰ ਕੂੜੋ ਹੋਇ ਜਾਵੈ** ॥ ੬ ॥

ਅ.ਗ.ਮ.੪, ੩੦੨

**ਆਪੇ** āpe

**ਆਪੇ ਜੰਤ ਉਪਾਇਅਨੁ** āpe jãt upāian

**ਮੁਖਿ ਆਪੇ ਦੇਇ ਗਿਰਾਸੁ** mukh āpe de girās

**ਆਪੇ ਹੀ ਗੁਣਤਾਸੁ** āpe hī guṇtās

**ਸਭਿ ਕਿਲਵਿਖ ਕਟੇ ਤਾਸੁ** sáb kilwikh kaṭṭe tās

**ਤੂ ਸਚਾ ਸਾਹਿਬੁ** tū saččā sāhib

**ਸਚੁ ਹੈ** sač hɛ

**ਸਚੁ ਸਚੇ ਭਾਵੈ** sač saččе pa̍wɛ

**ਕੂੜਿਆਰ ਪਿਛਾਹਾ ਸਟੀਅਨਿ**
kūṛiār pičhāhā saṭīan

**ਕੂੜੁ ਹਿਰਦੈ** kūṛ hirdɛ

**ਕਪਟੁ ਮਹਾ ਦੁਖੁ ਪਾਵੈ**
kapṭ mahā dukh pāwɛ

**ਮੁਹ ਕਾਲੇ ਕੂੜਿਆਰੀਆ**
mū́ kāle kūṛiārīā

**ਕੂੜਿਆਰ ਕੂੜੋ** kūṛiār kūṛo

**ਹੋਇ ਜਾਵੈ** hoe jāwɛ

**ਆਪੇ** – ਆਪ ਹੀ, ਪਰਮਾਤਮਾ ਨੇ।

**ਆਪੇ ਧਰਤੀ ਸਾਜੀਅਨੁ** – ਪਰਮਾਤਮਾ ਨੇ ਆਪ ਹੀ ਧਰਤੀ ਦੀ ਸਿਰਜਨਾ ਕੀਤੀ ਹੈ ਅਤੇ ਆਪ ਹੀ ਆਕਾਸ਼ ਵੀ ਸਿਰਜਿਆ ਹੈ।

**ਆਪੇ ਜੰਤ ਉਪਾਇਅਨੁ ਮੁਖਿ ਆਪੇ ਦੇਇ ਗਿਰਾਸੁ** – ਪਰਮਾਤਮਾ ਨੇ ਇਸ ਧਰਤੀ ਵਿਚ ਆਪ ਹੀ ਜੀਵ-ਜੰਤੂ ਪੈਦਾ ਕੀਤੇ ਹਨ ਅਤੇ ਉਹਨਾਂ ਦੇ ਮੂੰਹ ਵਿਚ ਆਪ ਹੀ ਖ਼ੁਰਾਕ ਵੀ ਪਾਉਂਦਾ ਹੈ।

**ਆਪੇ ਹੀ ਗੁਣਤਾਸੁ** – ਪਰਮਾਤਮਾ ਆਪ ਹੀ ਸਭ ਥਾਂ ਵਿਆਪਕ ਹੈ, ਆਪ ਹੀ ਸਭ ਵਿਚ ਵਰਤਦਾ ਹੈ ਅਤੇ ਆਪ ਹੀ ਗੁਣਾਂ ਦਾ ਖ਼ਜ਼ਾਨਾ ਹੈ।

**ਸਭਿ ਕਿਲਵਿਖ ਕਟੇ ਤਾਸੁ** – ਹਰੀ ਨਾਮ ਦੀ ਆਰਾਧਨਾ ਕਰਨੀ ਚਾਹੀਦੀ ਹੈ ਕਿਉਂਕਿ ਜਿਸ ਨੇ ਵੀ ਹਰੀ ਨਾਮ ਜਪਿਆ ਹੈ, ਹਰੀ ਨੇ ਉਸ ਦੇ ਸਾਰੇ ਪਾਪ ਕਟ ਦਿੱਤੇ ਹਨ।

**ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚੇ ਭਾਵੈ** – ਹੇ ਪਰਮਾਤਮਾ ! ਤੂੰ ਸੱਚਾ ਸੁਆਮੀ ਹੈਂ, ਸਤਿ ਸਰੂਪ ਹੈਂ, ਤੈਨੂੰ ਸਚ ਹੀ ਚੰਗਾ ਲੱਗਦਾ ਹੈ। ਜੋ ਤੈਨੂੰ ਸਚ ਸਰੂਪ ਸਮਝ ਕੇ ਸਰਾਹਨਾ ਕਰਦੇ ਹਨ, ਉਹਨਾਂ ਦੇ ਨੇੜੇ ਯਮ ਨਹੀਂ ਆਉਂਦਾ।

**ਕੂੜਿਆਰ ਪਿਛਾਹਾ ਸਟੀਅਨਿ ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ** – ਕੂੜ ਦਾ ਵਪਾਰ ਕਰਨ ਵਾਲਿਆਂ ਨੂੰ, ਝੂਠਿਆਂ ਨੂੰ ਈਸ਼ਵਰੀ ਦਰਗਾਹ ਤੋਂ ਪਿੱਛੇ ਸੁਟ ਦਿੱਤਾ ਜਾਂਦਾ ਹੈ ਕਿਉਂਕਿ ਉਹਨਾਂ ਦੇ ਹਿਰਦੇ ਵਿਚ ਕਪਟ ਹੁੰਦਾ ਹੈ।

**ਮੁਹ ਕਾਲੇ ਕੂੜਿਆਰੀਆ ਕੂੜਿਆਰ ਕੂੜੋ ਹੋਇ ਜਾਵੈ**– ਝੂਠਿਆਂ ਦੇ ਮੂੰਹ ਕਾਲੇ ਹੁੰਦੇ ਹਨ, ਝੂਠਾ ਆਖਰ ਝੂਠ ਦਾ ਰੂਪ ਹੀ ਧਾਰਨ ਕਰ ਲੈਂਦਾ ਹੈ।

**ਆਪੇ ਨਿਰਭਉ ਤਾੜੀ ਲਾਹਾ**

āpe nirpò tāṛī lāhā

ਵਾਹਿਗੁਰੂ ਆਪ ਹੀ ਯੋਗੀ ਹੈ। ਆਪ ਹੀ ਨਿਰਭਉ ਹੋ ਕੇ ਤਾੜੀ ਲਾਉਂਦਾ ਹੈ। ਉਹ ਆਪ ਹੀ ਦੀਪ ਤੇ ਆਪ ਹੀ ਲੋਅ ਹੈ। ਉਹ ਆਪ ਹੀ ਵਡਾ ਦਾਣਾ ਤੇ ਸਾਹਾ ਹੈ। ਆਪ ਹੀ ਨਾਮ ਦਾ ਵਿਸਾਹ ਹੈ।

**ਜੈਤਸਰੀ ਮਹਲਾ ੪ ॥ ਆਪੇ ਜੋਗੀ**

**ਜੁਗਤਿ ਜੁਗਾਹਾ** ॥ **ਆਪੇ ਨਿਰਭਉ ਤਾੜੀ ਲਾਹਾ** ॥ **ਆਪੇ ਹੀ ਆਪਿ ਆਪਿ ਵਰਤੈ ਆਪੇ ਨਾਮਿ ਉਮਾਹਾ ਰਾਮ** ॥੧॥ **ਆਪੇ ਦੀਪ ਲੋਅ ਦੀਪਾਹਾ** ॥ ਆਪੇ ਸਤਿਗੁਰੁ **ਸਮੁੰਦੁ ਮਥਾਹਾ** ॥ ਆਪੇ ਮਥਿ ਮਥਿ ਤਤੁ ਕਢਾਏ ਜਪਿ ਨਾਮੁ ਰਤਨੁ ਉਮਾਹਾ ਰਾਮ ॥ ੨ ॥ ਸਖੀ ਮਿਲਹੁ ਮਿਲਿ ਗੁਣ ਗਾਵਾਹਾ ॥ ਗੁਰਮੁਖਿ ਨਾਮੁ ਜਪਹੁ ਹਰਿ ਲਾਹਾ ॥ ਹਰਿ ਹਰਿ ਭਗਤਿ ਦ੍ਰਿੜੀ ਮਨਿ ਭਾਈ ਹਰਿ ਹਰਿ ਨਾਮੁ ਉਮਾਹਾ ਰਾਮ ॥ ੩ ॥ **ਆਪੇ ਵਡ ਦਾਣਾ ਵਡ ਸਾਹਾ** ॥ **ਗੁਰਮੁਖਿ ਪੂੰਜੀ ਨਾਮੁ ਵਿਸਾਹਾ** ॥ ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ ਗੁਣ ਨਾਨਕ ਨਾਮੁ ਉਮਾਹਾ ਰਾਮ ॥ ੪ ॥ ੪ ॥ ੧੦ ॥

ਅ.ਗ.ਮ.੪, ੬੯੯

ਆਪੇ āpe

ਆਪੇ ਜੋਗੀ ਜੁਗਤਿ ਜੁਗਾਹਾ
āpe yogī jugt jugāhā

ਆਪੇ ਹੀ ਆਪਿ āpe hī āp

ਆਪਿ ਵਰਤੈ āp wartɛ

ਆਪੇ ਨਾਮਿ ਉਮਾਹਾ āpe nām omāhā

ਆਪੇ ਦੀਪ āpe dīp

ਲੋਅ ਦੀਪਾਹਾ lo dīpāhā

ਸਮੁੰਦੁ ਮਥਾਹਾ smũd mthāhā

ਆਪੇ ਵਡ ਦਾਣਾ āpe waḍ dāṇā

ਵਡ ਸਾਹਾ waḍ sāhā

ਗੁਰਮੁਖਿ ਪੂੰਜੀ gurmukh pũjī

ਨਾਮੁ ਵਿਸਾਹਾ nām wisāhā

**ਆਪੇ** – ਆਪ ਹੀ, ਪਰਮਾਤਮਾ ਆਪ।

**ਆਪੇ ਜੋਗੀ ਜੁਗਤਿ ਜੁਗਾਹਾ** – ਹਰੀ ਆਪ ਹੀ ਜੋਗੀ ਹੈ ਅਤੇ ਆਪੇ ਸਭ ਜੁਗਾਂ ਵਿਚ ਜੋਗ ਦੀ ਬਿਰਤੀ ਹੈ, ਭਾਵ ਹਰੀ ਨਾਲ ਜੁੜਨ ਦਾ ਚੰਗਾ ਤਰੀਕਾ ਵੀ ਆਪ ਹੀ ਹੈ।

**ਆਪੇ ਨਿਰਭਉ ਤਾੜੀ ਲਾਹਾ** – ਹਰੀ ਆਪ ਹੀ ਭੈ-ਰਹਿਤ ਹੋ ਕੇ ਸਮਾਧੀ ਵਿਚ ਟਿਕਿਆ ਹੋਇਆ ਹੈ।

**ਆਪੇ ਹੀ ਆਪਿ ਆਪਿ ਵਰਤੈ ਆਪੇ ਨਾਮਿ ਉਮਾਹਾ ਰਾਮ** – ਹਰੀ ਆਪ ਹੀ ਸਭ ਜਗ੍ਹਾ ਭਰਪੂਰ ਹੈ। ਸਾਰੀ ਸ੍ਰਿਸ਼ਟੀ ਵਿਚ ਵਰਤ ਰਿਹਾ ਹੈ। ਆਪ ਹੀ ਨਾਮ ਸਿਮਰਨ ਲਈ ਮਨ ਵਿਚ ਉਤਸ਼ਾਹ ਪੈਦਾ ਕਰਦਾ ਹੈ। ਆਪੇ ਨਾਮ ਰਾਹੀਂ ਚਾਉ ਦਿੰਦਾ ਹੈ।

**ਆਪੇ ਦੀਪ ਲੋਅ ਦੀਪਾਹਾ** – ਹਰੀ ਆਪੇ ਹੀ ਜਜ਼ੀਰੇ ਹੈ, ਦੇਸ਼ ਹੈ ਅਤੇ ਆਪੇ ਉਹਨਾਂ ਨੂੰ ਰੌਸ਼ਨ ਕਰਦਾ ਹੈ।

**ਸਮੁੰਦੁ ਮਥਾਹਾ** – ਆਪੇ ਸਤਿਗੁਰੂ ਹੋ ਕੇ ਸਮੁੰਦਰ ਰਿੜਕਦਾ ਹੈ, ਭਾਵ ਅਗਾਧ ਗੱਲਾਂ ਦਾ ਨਿਰਣਾ ਕਰਦਾ ਹੈ ਅਤੇ ਆਪੇ

ਰਿੜਕ ਕੇ ਮੱਖਣ, ਭਾਵ ਨਾਮ ਜਿਹੀ ਅਮੋਲਕ ਵਸਤੂ ਕੱਢਦਾ ਹੈ, ਜਿਸ ਅਮੋਲਕ ਨਾਮ ਨੂੰ ਜਪ ਕੇ ਆਨੰਦ ਮਿਲਦਾ ਹੈ।

**ਆਪੇ ਵਡ ਦਾਨਾ ਵਡ ਸਾਹਾ** – ਹਰੀ ਆਪ ਹੀ ਵੱਡਾ ਸਿਆਣਾ ਅਤੇ ਵੱਡਾ ਸ਼ਾਹ ਹੈ।

**ਗੁਰਮੁਖਿ ਪੂੰਜੀ ਨਾਮੁ ਵਿਸਾਹਾ** – ਗੁਰੂ ਦੀ ਸ਼ਰਨ ਆ ਕੇ ਗੁਰੂ ਦੇ ਰਾਹੀਂ ਹੀ ਨਾਮ ਰੂਪ ਰਾਸ ਪ੍ਰਾਪਤ ਹੁੰਦੀ ਹੈ, ਨਾਮ ਰੂਪ ਪੂੰਜੀ ਮਿਲਦੀ ਹੈ।

### ਆਪੇ ਬੇਪਰਵਾਹੀਆਂ ਕਰਦੇ

āpe beparwā́īā̃ karde

ਅੱਲ੍ਹਾ ਰੱਬ ਖੁਦ ਆਪ ਹਰ ਘਰ ਵਿਚ ਸਮਾਇਆ ਹੋਇਆ ਹੈ। ਪਰ ਲੁਕਾਈ ਭੁੱਲੀ ਫਿਰਦੀ ਹੈ।ਇਹ ਉਹ ਆਪ ਹੈ ਜੋ ਸਾਜਨ ਵੀ ਹੈ ਸਈਆਂ ਵੀ ਹੈ। ਉਸ ਦੇ ਅੱਗੇ ਅਕਲਾਂ ਜਾਂ ਦਲੀਲਾਂ ਨਹੀਂ ਚਲਦੀਆਂ। ਮਜਨੂੰ ਦੇ ਲੈਲਾ ਬਨਣ ਵਿਚ ਵੀ ਉਹੀ ਹੈ ਅਤੇ ਉੱਥੋ ਹੀ ਖ਼ੁਸ਼ੀਆਂ ਪ੍ਰਾਪਤ ਹੁੰਦੀਆਂ ਹਨ। ਇਸ ਲਈ ਉਸ ਤੋਂ ਜੁਦਾਈ ਲੈਣ ਦੀ ਲੋੜ ਨਹੀਂ। ਸਭ ਬੇਪ੍ਰਵਾਹੀਆਂ ਉਸ ਦੀਆਂ ਹਨ।

**ਆਪੇ ਬੇਪਰਵਾਹੀਆਂ ਕਰਦੇ,**
**ਆਪਣੇ ਆਪ ਸੇ ਆਪੇ ਡਰਦੇ,**
**ਰਿਹਾ ਸਮਾਂ ਵਿਚ ਹਰ ਹਰ ਘਰ ਦੇ,**
**ਭੁੱਲੀ ਫਿਰੇ ਲੁਕਾਈ ਜੇ।**
ਕੀ ਕਰਦਾ ਬੇਪਰਵਾਹੀ ਜੇ।
**ਚੇਟਕ ਲਾ ਦੀਵਾਨਾ ਹੋਇਆ,**
**ਲੈਲਾ ਬਣ ਕੇ ਮਜਨੂੰ ਮੋਇਆ,**
**ਆਪੇ ਰੋਇਆ ਆਪੇ ਮੋਇਆ,**
**ਕਹੀ ਕੀਤੀ ਅਸ਼ਨਾਈ ਜੇ,**
ਕੀ ਕਰਦਾ ਬੇਪਰਵਾਹੀ ਜੇ,
**ਆਪੇ ਹੈ ਤੂੰ ਸਾਜਨ ਸਈਆਂ**
**ਅਕਲ ਦਲੀਲਾਂ ਸਭ ਉਠ ਗਈਆਂ**
ਬੁੱਲ੍ਹੇ ਸ਼ਾਹ ਨੇ ਖ਼ੁਸ਼ੀਆਂ ਲਈਆਂ
**ਹੁਣ ਕਰਦਾ ਕਿਉਂ ਜੁਦਾਈ ਹੇ**
ਕੀ ਕਰਦਾ ਬੇਪਰਵਾਹੀ ਜੇ,

ਬੁੱਲੇ ਸ਼ਾਹ, ੪੯

ਆਪੇ ਬੇਪਰਵਾਹੀਆਂ ਕਰਦੇ
āpe beparwā́īā̃ karde

ਆਪਣੇ ਆਪ ਸੇ ਆਪੇ ਡਰਦੇ
āpṇe āp se āpe ḍarde

ਰਿਹਾ ਸਮਾਂ ਵਿਚ ਹਰ ਹਰ ਘਰ ਦੇ
rihā samā̃ wič har har kàr de

ਭੁੱਲੀ ਫਿਰੇ ਲੁਕਾਈ ਜੇ
pùllī phire lukāī je

ਚੇਟਕ ਲਾ ਦੀਵਾਨਾ ਹੋਇਆ
čeṭak lā diwānā hoiā

ਆਪੇ ਰੋਇਆ ਆਪੇ ਮੋਇਆ
āpe roiā āpe moiā

ਕਹੀ ਕੀਤੀ ਅਸ਼ਨਾਈ ਜੇ
kahī kītī ašnāī je

ਲੈਲਾ ਬਣ ਕੇ ਮਜਨੂੰ ਮੋਇਆ
lɛlā baṇ ke majnū̃ moiā

ਆਪੇ ਹੈ ਤੂੰ ਸਾਜਨ ਸਈਆਂ
āpe hɛ tū̃ sājan saīā̃

ਅਕਲ ਦਲੀਲਾਂ ਸਭ ਉਠ ਗਈਆਂ
akal dlīlā̃ sáb uṭh gaīā̃

**ਆਪੇ ਭਵਰਾ** āpe pàwrā

ਵਾਹਿਗੁਰੂ ਕਰਤਾਰ ਆਪ ਹੀ ਸਭ ਵਿਚ ਰਚਿਆ ਹੈ।ਸਾਰੀ ਕੁਦਰਤ ਦਾ ਰਚਨਹਾਰ ਹੈ। ਉਹ ਆਪ ਹੀ ਗੁਰਮੁਖ ਬਣ ਕੇ ਵਿਚਾਰ ਕਰਦਾ ਹੈ। ਉਹ ਆਪ ਹੀ ਸਰੁ ਸਾਗਰੁ ਗੁਣ ਗਹੀਰੁ ਹੈ ਤੇ ਆਪੇ ਹੀ ਅਕੁਲ ਨਿਰੰਜਨ ਹੈ।

ਬਸੰਤੁ ਮਹਲਾ ੧ ॥ **ਆਪੇ ਭਵਰਾ ਫੂਲ ਬੇਲਿ** ॥ ਆਪੇ ਸੰਗਤਿ ਮੀਤ ਮੇਲਿ ॥ ੧ ॥ ਐਸੀ ਭਵਰਾ ਬਾਸੁ ਲੇ ॥ **ਤਰਵਰ ਫੂਲੇ ਬਨ ਹਰੇ** ॥ ੧ ॥ ਰਹਾਉ ॥ **ਆਪੇ ਕਵਲਾ ਕੰਤੁ ਆਪਿ** ॥ **ਆਪੇ ਰਾਵੇ ਸਬਦਿ ਥਾਪਿ** ॥ ੨ ॥ **ਆਪੇ ਬਛਰੂ ਗਊ ਖੀਰੁ** ॥ ਆਪੇ ਮੰਦਰੁ ਥੰਮ੍ਹੁ ਸਰੀਰੁ ॥ ੩ ॥ **ਆਪੇ ਕਰਣੀ ਕਰਣਹਾਰੁ** ॥ ਆਪੇ ਗੁਰਮੁਖਿ ਕਰਿ ਬੀਚਾਰੁ ॥ ੪ ॥ ਤੂ ਕਰਿ ਕਰਿ ਦੇਖਹਿ ਕਰਣਹਾਰੁ ॥ ਜੋਤਿ ਜੀਅ ਅਸੰਖ ਦੇਇ ਅਧਾਰੁ ॥ ੫ ॥ **ਤੂ ਸਰੁ ਸਾਗਰੁ ਗੁਣ ਗਹੀਰੁ** ॥ **ਤੂ ਅਕੁਲ ਨਿਰੰਜਨੁ ਪਰਮ ਹੀਰੁ** ॥ ੬ ॥ ਤੂ ਆਪੇ ਕਰਤਾ ਕਰਣ ਜੋਗੁ ॥ **ਨਿਹਕੇਵਲੁ ਰਾਜਨ ਸੁਖੀ ਲੋਗੁ** ॥ ੭ ॥ ਨਾਨਕ ਧ੍ਰਾਪੇ **ਹਰਿ ਨਾਮ ਸੁਆਦਿ** ॥ ਬਿਨੁ ਹਰਿ ਗੁਰ **ਪ੍ਰੀਤਮ ਜਨਮੁ ਬਾਦਿ** ॥ ੮ ॥ ੭ ॥

ਅ.ਗ.ਮ.੧, ੧੧੯੦

ਆਪੇ āpe

ਫੂਲ ਬੇਲਿ phūl bel

ਤਰਵਰ ਫੂਲੇ tarwar phūle

ਬਨ ਹਰੇ ban hare

ਆਪੇ ਕਵਲਾ āpe kawlā

ਕੰਤੁ ਆਪਿ kãt āp

ਆਪੇ ਰਾਵੇ āpe rāwe

ਸਬਦਿ ਥਾਪਿ sabad thāp

ਆਪੇ ਬਛਰੂ āpe bačhrū

ਗਊ ਖੀਰੁ gaū khīr

ਆਪੇ ਕਰਣੀ ਕਰਣਹਾਰੁ
āpe karṇī karaṇhār

ਤੂ ਸਰੁ ਸਾਗਰੁ tū sar sāgar

ਗੁਣ ਗਹੀਰੁ guṇ gahīr

ਤੂ ਅਕੁਲ ਨਿਰੰਜਨੁ tū akal nirãjan

ਪਰਮ ਹੀਰੁ parm hīr

ਨਿਹਕੇਵਲੁ ਰਾਜਨ nékewal rājan

ਸੁਖੀ ਲੋਗੁ sukhī log

ਹਰਿ ਨਾਮ ਸੁਆਦਿ har nām suād

ਪ੍ਰੀਤਮ ਜਨਮੁ ਬਾਦਿ
prītam janam bād

**ਆਪੇ** – ਆਪ ਹੀ, ਪਰਮਾਤਮਾ ਆਪ।

**ਆਪੇ ਭਵਰਾ ਫੂਲ ਬੇਲਿ** – ਹਰੀ ਆਪ ਹੀ ਭੰਵਰਾ, ਆਪ ਹੀ ਫੁਲ ਤੇ ਆਪ ਹੀ ਬੇਲ ਹੈ।

**ਤਰਵਰ ਫੂਲੇ ਬਨ ਹਰੇ** – ਗੁਰਮੁਖ ਰੂਪ ਭੰਵਰਾ ਪ੍ਰਭੂ ਦੇ ਨਾਮ ਦੀ ਅਜਿਹੀ ਵਾਸ਼ਨਾ ਲੈਂਦਾ ਹੈ ਕਿ ਉਸ ਲਈ ਸਾਰੇ ਜੰਗਲ ਦੇ ਰੁਖ ਹਰੇ ਅਤੇ ਫੁੱਲਾਂ ਨਾਲ ਲੱਦੇ ਹੋਏ ਦਿਸਦੇ ਹਨ।

**ਆਪੇ ਕਵਲਾ ਕੰਤੁ ਆਪਿ** – ਗੁਰਮੁਖ ਨੂੰ ਦਿਸਦਾ ਹੈ ਕਿ ਪ੍ਰਭੂ ਆਪ ਹੀ ਲੱਛਮੀ (ਮਾਇਆ) ਹੈ ਅਤੇ ਆਪ ਹੀ ਲੱਛਮੀ ਦਾ ਪਤੀ ਹੈ।

**ਆਪੇ ਰਾਵੇ ਸਬਦਿ ਥਾਪਿ** – ਪ੍ਰਭੂ ਆਪ ਆਪਣੇ ਹੁਕਮ ਨਾਲ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਕੇ ਆਪ ਹੀ ਦੁਨੀਆਂ ਦੇ ਪਦਾਰਥਾਂ ਨੂੰ ਮਾਣ ਰਿਹਾ ਹੈ।

**ਆਪੇ ਬਛਰੂ ਗਊ ਖੀਰੁ** – ਪ੍ਰਭੂ ਆਪ ਹੀ ਵੱਛਾ ਹੈ, ਆਪ ਹੀ ਗਊ ਤੇ ਗਊ ਦਾ ਦੁੱਧ ਹੈ।

**ਆਪੇ ਕਰਣੀ ਕਰਣਹਾਰੁ** – ਪ੍ਰਭੂ ਆਪ ਹੀ ਕਰਣੀ (ਕਾਰ) ਹੈ ਅਤੇ ਕਰਨ ਵਾਲਾ ਵੀ ਆਪ ਹੀ ਹੈ।

**ਤੂ ਸਰੁ ਸਾਗਰੁ ਗੁਣ ਗਹੀਰੁ** – ਪ੍ਰਭੂ ਗੁਣਾਂ ਦਾ ਸਰੋਵਰ ਤੇ ਗੁਣਾਂ ਕਰਕੇ ਗਹਿਰਾ (ਡੂੰਘਾ) ਹੈ।

**ਤੂ ਅਕੁਲ ਨਿਰੰਜਨੁ ਪਰਮ ਹੀਰੁ** – ਪਰਮਾਤਮਾ ਕੁਲ ਰਹਿਤ ਅਤੇ ਹੋਰ ਮਾਇਕ ਹਾਲਤਾਂ ਤੋਂ ਪਰੇ ਹੈ। ਸਭ ਤੋਂ ਸ੍ਰੇਸ਼ਟ ਹੀਰਾ ਹੈ।

**ਨਿਹਕੇਵਲੁ ਰਾਜਨ ਸੁਖੀ ਲੋਗੁ** – ਹੇ ਰਾਜਨ! ਤੂੰ ਨਿਹਕੇਵਲ (ਅਜਾਦ) ਹੈਂ ਤੇ ਤੇਰੀ ਪਰਜਾ ਸੁਖੀ ਹੈ।

**ਹਰਿ ਨਾਮ ਸੁਆਦਿ** – ਜੋ ਮਨੁਖ ਪਰਮਾਤਮਾ ਦੇ ਨਾਮ ਦੇ ਸੁਆਦ ਵਿਚ ਮਗਨ ਹੋ ਜਾਂਦਾ ਹੈ। ਉਹ ਮਾਇਆ ਵਲੋਂ ਰਜ ਜਾਂਦਾ ਹੈ।

**ਪ੍ਰੀਤਮ ਜਨਮੁ ਬਾਦਿ** – ਪਰਮਾਤਮਾ ਤੋਂ ਬਿਨਾ ਪ੍ਰੀਤਮ ਗੁਰੂ ਦੀ ਸ਼ਰਨ ਤੋਂ ਬਿਨਾਂ ਮਨੁੱਖਾ ਜੀਵਨ ਵਿਅਰਥ ਚਲਾ ਜਾਂਦਾ ਹੈ। ਅਸਲੀ ਰਜੇਵਾਂ ਹਰੀ ਦੇ ਨਾਮ ਤੋਂ ਮਿਲਦਾ ਹੈ ਅਤੇ ਉਸੇ ਨਾਲ ਜਨਮ ਸਫਲ ਹੁੰਦਾ ਹੈ।

## ਤੂੰ ਆਪੇ 'ਆਪੇ' ਨਾਲ ਖੇਲੇਂ
tū̃ āpe āpe nāl khélẽ

ਆਪਣੀ ਜ਼ਿਦਗੀ ਨੂੰ ਆਪਣੀ ਜਿੰਦ ਭਾਵ ਆਪਣੇ 'ਆਪੇ'/ ਸਵੈ ਨੂੰ ਮੁਖਾਤਿਬ ਹੋਇਆ ਕਵੀ ਕਹਿੰਦਾ ਹੈ ਕਿ ਤੇਰੀ ਥਾਂ ਭਾਵ ਰਹਿਣ ਬਸੇਰਾ ਤਾਂ ਕਿਤੇ ਇਕਾਂਤ ਵਿਚ ਨਦੀ ਦੇ ਕੰਢੇ ਜਾਂ ਕਿਤੇ ਜੰਗਲ ਬੇਲਿਆਂ ਵਿਚ ਬਣਦਾ ਹੈ। ਤੇਰੇ ਲਈ ਤਾਂ ਅਰਸ਼ਾਂ ਭਾਵ ਉਚਾਈਆਂ ਉਡਦਿਆਂ ਇੱਕਲਿਆਂ ਹੀ

ਗਾਉਂਦੇ ਫਿਰਨਾ ਹੈ ਅਤੇ ਆਪਣੇ ਜੀਵਨ ਜੋ ਸਿਰਫ ਤੇਰੇ ਜੋਗਾ/ ਤੇਰੇ ਹੀ ਲਈ ਬਣਿਆ ਸੀ ਉਸ ਨੂੰ ਮਾਨਣਾ ਸੀ, ਤੂੰ ਆਪਣੇ ਆਪੇ ਨਾਲ ਅਤੇ ਸਵੈ ਨਾਲ ਲੀਲਾ ਰਚਾਉਣੀ ਸੀ। ਪਰ ਇਹ ਤਾਂ ਗਜ਼ਬ ਹੈ ਕਿ ਤੂੰ ਰੌਲਿਆਂ ਝਗੜਿਆਂ ਵਿਚ ਆਣ ਵੜੀ ਹੈਂ ਤੇ ਤੇਰੇ ਚਾਰੇ ਪਾਸੇ ਝੱਬ ਖੜੱਬ ਝਮੇਲੇ ਆ ਪਏ ਹਨ।

> **ਤੇਰਾ ਥਾਉਂ ਕਿਸੇ ਨਦੀ ਦੇ ਕਿਨਾਰੇ**
> ਤੇਰਾ ਥਾਉਂ ਕਿਸੇ ਜੰਗਲ ਬੇਲੇ,
> **ਤੇਰੇ ਭਾਗਾਂ ਵਿਚ ਅਰਸ਼ਾਂ ਤੇ ਉਡਣਾ,**
> ਤੇ **ਗਾਂਦਿਆਂ ਫਿਰਨ ਅਕੇਲੇ,**
> ਤੇਰਾ ਜੀਵਨ ਸੀਗਾ ਤੇਰੇ ਹੀ ਜੋਗਾ,
> **ਤੂੰ ਆਪੇ 'ਆਪੇ' ਨਾਲ ਖੇਲੇਂ,**
> ਤੂੰ **ਕਿਵੇਂ ਰੌਲਿਆਂ ਵਿਚ ਆ ਖਲੋਤੀ**,
> ਤੇਰੇ ਚਾਰ ਚੁਫੇਰੇ ਝਮੇਲੇ ?

ਭਾਈ ਵੀਰ ਸਿੰਘ, ਮਟਕ ਹੁਲਾਰੇ, ੭੨

ਆਪੇ āpe

ਤੂੰ ਆਪੇ 'ਆਪੇ' ਨਾਲ ਖੇਲੇਂ
tū̃ āpe āpe nāl khélẽ

ਤੇਰਾ ਥਾਉਂ ਕਿਸੇ ਨਦੀ ਦੇ ਕਿਨਾਰੇ
terā thāõ kise nadī de kināre

ਤੇਰੇ ਭਾਗਾਂ ਵਿਚ ਅਰਸ਼ਾਂ ਤੇ ਉਡਣਾ
tere pàgā̃ wič aršā̃ te udṇā

ਤੇ ਗਾਂਦਿਆਂ ਫਿਰਨ ਅਕੇਲੇ
te gā̃diā̃ phirn akele

ਕਿਵੇਂ ਰੌਲਿਆਂ ਵਿਚ ਆ ਖਲੋਤੀ
kiwẽ rɔliā̃ wič ā khlotī

**ਚਹੁ ਜੁਗੀ ਪੰਚਾਇਣ ਪ੍ਰਭ ਆਪੇ ਹੋਆ**
čɔ́ yugī pā̃čāiṇ práb āpe hoā

ਵਾਹਿਗੁਰੂ ਕਰਤਾਰ ਚਾਰੇ ਜੁਗਾਂ ਵਿਚ ਆਪ ਹੀ ਵਰਤਦਾ ਹੈ। ਆਪੇ ਪੱਟੀ ਹੈ, ਆਪ ਹੀ ਕਲਮ ਹੈ, ਆਪੇ ਹੀ ਲਿਖਣਹਾਰਾ ਹੈ। ਸਾਰੀ ਕੁਦਰਤ ਉਸ ਦੇ ਆਸਰੇ, ਉਸ ਦੇ ਹੁਕਮ ਵਿਚ ਹੈ। ਇਹ ਕੁਦਰਤ ਦਾ ਸਹਾਰਾ ਕੋਈ ਬਲ੍ਹਦ ਨਹੀਂ, ਕਰਤਾਰ ਦਾ ਦੈਵੀ ਸਚ ਹੈ। ਸਤਿ ਅਤੇ ਅਸਤਿ ਦੇ ਦੁਵੰਦ ਵਿਚ ਜਗਤ ਦਾ ਪਾਸਾਰਾ ਹੈ।

ਚਾਰੇ ਜੱਗੇ **ਚਹੁ ਜੁਗੀ ਪੰਚਾਇਣ ਪ੍ਰਭ ਆਪੇ ਹੋਆ**॥ ਆਪੇ **ਪੱਟੀ ਕਲਮ** ਆਪ ਆਪੇ **ਲਿਖਣਹਾਰਾ** ਹੋਆ॥ **ਬਾਝ ਗੁਰੂ ਅੰਧੇਰ ਹੈ** ਖਹਿ ਖਹਿ ਮਰਦੇ ਬਹੁ ਬਿਧ ਲੋਆ॥ ਵਰਤਿਆ **ਪਾਪ** ਜਗੱਤ੍ਰ ਤੇ **ਧਉਲ ਉਡੀਣਾ** ਨਿਸਦਿਨ ਰੋਆ॥ ਬਾਝ ਦਇਆ ਬਲ ਹੀਣ ਹੋ **ਨਿੱਘਰ ਚਲੇ ਰਸਾਤਲ ਟੋਆ**॥ ਖੜਾ ਇਕ ਤੇ ਪੈਰ ਤੇ ਪਾਪ ਸੰਗ ਬਹੁ ਭਾਰਾ ਹੋਆ॥ ਥੰਮੇ ਕੋਇ ਨ **ਸਾਧ ਬਿਨ** ਸਾਧ ਨ ਦਿੱਸੈ ਜਗ ਵਿਚ ਕੋਆ॥ **ਧਰਮ ਧੌਲ ਪੁਕਾਰੈ ਤਲੇ ਖੜੋਆ** ॥੨੨॥

ਵਾਰਾਂ ਭਾਈ ਗੁਰਦਾਸ, ੧

ਆਪੇ ਹੋਆ āpe hoā

ਪੱਟੀ paṭṭī

ਕਲਮ kalam

ਲਿਖਣਹਾਰਾ likhaṇhārā

ਬਾਝ ਗੁਰੂ ਅੰਧੇਰ ਹੈ bā́j gurū ãdèr hɛ

ਪਾਪ pāp

ਧਉਲ ਉਡੀਣਾ tɔ̀l uḍīṇā

ਨਿੱਘਰ ਚਲੇ ਰਸਾਤਲ ਟੋਆ
níggar čale rsātal ṭoā

ਸਾਧ ਬਿਨ sā́d bin

ਧਰਮ ਧੌਲ ਪੁਕਾਰੈ ਤਲੇ ਖੜੋਆ
tàrm tɔ̀l pukārɛ tale khṛoā

**ਆਪੇ ਹੋਆ** – ਕਰਨ ਕਾਰਨ ਪਰਮਾਤਮਾ ਆਪ ਹੀ ਹੈ।

**ਪੱਟੀ** – ਅੱਖਰ ਲਿਖਣ ਵਾਲੀ ਤਖਤੀ।

**ਕਲਮ** – ਲੇਖਣ।

**ਲਿਖਣਹਾਰਾ** – ਲਿਖਣ ਵਾਲਾ, ਲੇਖਕ। ਚਾਰੇ ਜੁਗਾਂ ਵਿਚ ਪਰਮਾਤਮਾ ਆਪ ਹੀ ਨਿਆਂ ਕਰਨ ਵਾਲਾ, ਆਪ ਹੀ ਪੱਟੀ, ਆਪੇ ਕਲਮ ਅਤੇ ਆਪ ਹੀ ਲਿਖਣ ਵਾਲਾ ਭਾਵ ਕਰਨ ਕਾਰਨ ਸੀ।

**ਬਾਝ ਗੁਰੂ ਅੰਧੇਰ ਹੈ** – ਕਲਜੁਗ ਵਿਚ ਬਿਨਾਂ ਗੁਰੂ ਤੋਂ ਸਭ ਪਾਸੇ ਹਨ੍ਹੇਰਾ ਹੀ ਹਨ੍ਹੇਰਾ ਹੈ, ਲੋਕ ਅਨੇਕ ਤਰ੍ਹਾਂ ਨਾਲ ਖਹਿ ਖਹਿ (ਲੜਾਈ ਭੜਾਈ ਕਰਕੇ) ਮਰ ਰਹੇ ਹਨ।

**ਪਾਪ** – ਦੋਸ਼, ਗੁਨਾਹ, ਕੁਕਰਮ। ਜਗਤ ਦੇ ਚਾਰੇ ਪਾਸੇ ਪਾਪ ਹੀ ਪਾਪ ਪਸਰ ਗਿਆ।

**ਧਉਲ ਉਡੀਣਾ** – ਧਰਮ ਰੂਪੀ ਧਉਲ ਰਾਤ ਦਿਨ ਰੋਂਦਾ ਅਤੇ ਕੁਰਲਾਉਂਦਾ ਹੈ।

**ਨਿੱਘਰ ਚਲੇ ਰਸਾਤਲ ਟੋਆ** – ਦੁਨੀਆਂ ਦਇਆਹੀਣ, ਕਮਜ਼ੋਰ ਹੋ ਗਈ, ਰਸਾਤਲ (ਧਰਤੀ ਦੇ ਹੇਠਲਾ ਦੇਸ਼, ਪੁਰਾਣਾਂ ਅਨੁਸਾਰ ਸੱਤਵਾਂ ਪਾਤਾਲ, ਨਰਕ) ਵਰਗੇ ਟੋਏ ਵਿਚ ਨਿਘਰਦੀ (ਧਸਦੀ) ਜਾ ਰਹੀ ਹੈ।

**ਸਾਧ ਬਿਨ** – ਪਰਮੇਸ਼ਵਰ ਦੇ ਸੱਚੇ ਸਾਧੂ ਤੋਂ ਬਿਨਾਂ ਗਰਕ ਹੋਣੋਂ ਕੋਈ ਥੰਮ੍ਹ ਨਹੀਂ ਸਕਦਾ।

**ਧਰਮ ਧੌਲ ਪੁਕਾਰੈ ਤਲੇ ਖੜੋਆ** – ਧਰਮ ਰੂਪੀ ਧਉਲ ਥੱਲੇ ਨਿਘਰਦਾ ਪ੍ਰਭੂ ਅੱਗੇ ਪੁਕਾਰਾਂ ਕਰ ਰਿਹਾ ਹੈ ਕਿ ਮੈਨੂੰ ਬਚਾ ਲਵੋ, ਮੈਨੂੰ ਪਾਪਾਂ ਦੇ ਭਾਰ ਨੇ ਹੁਣ ਡੋਬ ਹੀ ਦੇਣਾ ਹੈ।

## ਆਪੇ ਜਾਣੈ ਕਰੇ ਆਪਿ

āpe jaṇɛ kare āp

ਜਿਸ ਵਾਹਿਗੁਰੂ ਨੇ ਇਹ ਕੁਦਰਤ ਰਚੀ ਹੈ, ਇਹ ਵਾੜੀ ਲਾਈ ਹੈ, ਉਹ ਆਪ ਹੀ ਇਸ ਬ੍ਰਹਮੰਡ ਦੀ ਥਾਹ ਲੈ ਸਕਦਾ ਹੈ। ਉਹ ਆਪ ਹੀ ਇਸ ਦੇ ਰਹੱਸ ਨੂੰ ਜਾਣਦਾ ਹੈ। ਗੁਰਮੁਖ ਵਾਹਿਗੁਰੂ ਦਾ ਹੁਕਮ ਪਛਾਣ ਕੇ,

ਗੁਣ ਗਾ ਕੇ ਆਪਣੇ ਪਿਆਰੇ ਨੂੰ ਮਿਲਦਾ ਹੈ, ਅਮਰ ਪਦ ਪਾਉਂਦਾ ਹੈ। ਦੁਹਾਗਣੀ ਆਪਣੇ ਕੰਤ ਨੂੰ ਭੁਲਾਅ ਕੇ ਦੁਖੀ ਰਹਿੰਦੀ ਹੈ। ਸੋਹਾਗਣੀ ਆਪਣੇ ਕੰਤ ਦੀ ਪ੍ਰੀਤ ਵਿਚ, ਉਸ ਦੇ ਸੰਯੋਗ ਵਿਚ ਸਹਿਜ ਅਵਸਥਾ ਵਿਚ ਰਹਿੰਦੀ ਹੈ। ਸਤਿ ਸੰਤੋਖ ਉਸ ਦਾ ਸਾਥ ਦੇਂਦੇ ਹਨ। ਉਸ ਦੇ ਸਭ ਭ੍ਰਮ ਭਉ ਦੂਰ ਹੋ ਜਾਂਦੇ ਹਨ।

ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ ॥ **ਆਪੇ ਜਾਣੈ ਕਰੇ ਆਪਿ** ਜਿਨਿ ਵਾੜੀ ਹੈ ਲਾਈ ॥ ੧ ॥ ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ ॥ ਰਹਾਉ ॥ ਜਿਨਿ ਰੰਗਿ ਕੰਤੁ ਨ ਰਾਵਿਆ ਸੋ ਪਛੋ ਰੇ ਤਾਣੀ ॥ **ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ** ॥ ੨ ॥ ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥ ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥ ੩ ॥ **ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ** ॥ **ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ** ॥ ੪ ॥ ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ ॥ ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਏ ॥ ੫ ॥ **ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ** ॥ ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥ ੬ ॥ **ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ** ॥ ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥ ੭ ॥ **ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ** ॥ ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ ॥ ੮ ॥ **ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ** ॥ ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥ ੯ ॥ ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥ ਸਹਜੇ ਸਹਜੇ ਮਿਲਿ ਰਹੈ **ਅਮਰਾ ਪਦੁ ਪਾਵੈ** ॥ ੧੦ ॥ ੧ ॥

ਅ.ਗ.ਮ.੪, ੭੨੪

ਆਪੇ ਜਾਣੈ āpe jāṇɛ

ਹਾਥ ਪਛੋੜੈ hāth pčhoṛɛ

ਸਿਰੁ ਧੁਣੈ sir tùṇɛ

ਜਬ ਰੈਣਿ ਵਿਹਾਣੀ jab rɛṇ wihāṇī

ਕੰਤੁ ਲੀਆ ਸੋਹਾਗਣੀ
kãt līā sohāgaṇī

ਮੈ ਤੇ ਵਧਵੀ ਏਹ mɛ te wádwī é

ਸੇ ਗੁਣ ਮੁਝੈ ਨ ਆਵਨੀ

se guṇ mújɛ na āwnī

ਕੈ ਜੀ ਦੋਸੁ ਧਰੇਹ kɛ jī dos tàre

ਹੁਕਮੁ ਪਛਾਣੈ ਨਾਨਕਾ
hukam pčhāṇɛ nānkā

ਭਉ ਚੰਦਨੁ ਲਾਵੈ pɔ̀ čãdan lāwɛ

**ਜੋ ਦਿਲਿ ਮਿਲਿਆ** jo dil miliā

**ਸੁ ਮਿਲਿ ਰਹਿਆ** so mil rɛ́ā

**ਮਿਲਿਆ ਕਹੀਐ ਰੇ ਸੋਈ**
miliā káīɛ re soī

**ਧਾਤੁ ਮਿਲੈ** tā̀t milɛ

**ਫੁਨਿ ਧਾਤੁ ਕਉ** phun tā̀t kɔ

**ਲਿਵ ਲਿਵੈ ਕਉ ਧਾਵੈ** liv livɛ kɔ tā̀wɛ

**ਪਾਨਾ ਵਾੜੀ ਹੋਇ ਘਰਿ**
pānā wāṛī hoe kàr

**ਖਰੁ ਸਾਰ ਨ ਜਾਣੈ** khar sār na jāṇɛ

**ਆਪੇ ਜਾਣੈ** – ਪਰਮਾਤਮਾ ਆਪ ਹੀ ਜਾਣਦਾ ਹੈ।

**ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ** – ਜਿਸ ਜੀਵ ਇਸਤਰੀ ਨੇ ਪ੍ਰੇਮ ਨਾਲ ਪ੍ਰਭੂ ਪਤੀ ਨੂੰ ਭੋਗਿਆ (ਜਪਿਆ) ਨਹੀਂ, ਉਹ ਪਛਤਾਉਂਦੀ ਹੈ (ਸ਼ੋਕ ਨਾਲ) ਹਥ ਪਟਕਦੀ ਹੈ, ਸਿਰ ਮਾਰਦੀ ਹੈ, ਜਦੋਂ ਰਾਤ (ਉਮਰ) ਗੁਜ਼ਰ ਜਾਂਦੀ ਹੈ।

**ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ** – ਉਹ ਜੀਵ ਇਸਤਰੀਆਂ ਭਾਗਾਂ ਵਾਲੀਆਂ ਹਨ, ਜਿਨ੍ਹਾਂ ਨੇ ਪ੍ਰਭੂ ਪਤੀ ਦਾ ਮਿਲਾਪ ਪ੍ਰਾਪਤ ਕੀਤਾ ਹੈ, ਉਹ ਮੈਥੋਂ ਚੰਗੀਆਂ ਹਨ।

**ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇ**ਹੈਨੂੰ ਨਹੀਂ ਆਉਂਦੇ। ਮੈਂ ਕਿਸ ਤਰ੍ਹਾਂ ਚਿਤ ਵਿਚ ਹਰੀ ਨੂੰ ਦੋਸ਼ ਦੇਵਾਂ ਕਿ ਮੈਨੂੰ ਪ੍ਰਭੂ ਪਤੀ ਕਿਉਂ ਨਹੀਂ ਮਿਲਦਾ।

**ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ** – ਜਦੋਂ ਜੀਵ ਇਸਤਰੀ ਪ੍ਰਭੂ ਪਤੀ ਦੀ ਰਜ਼ਾ ਨੂੰ ਸਮਝ ਲੈਂਦੀ ਹੈ, ਉਸ ਦੇ ਡਰ ਅਦਬ ਨੂੰ ਚੰਦਨ ਲਾਉਂਦੀ ਹੈ, ਜਿੰਦ ਵਾਸਤੇ ਸੁਗੰਧੀ ਬਣਾਉਂਦੀ ਹੈ, ਉਦੋਂ ਉਹ ਪ੍ਰਭੂ ਪਿਆਰੇ ਦਾ ਮਿਲਾਪ ਹਾਸਲ ਕਰ ਲੈਂਦੀ ਹੈ।

**ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ** – ਜੋ ਮਨੁਖ ਦਿਲੋਂ ਹਰੀ ਨੂੰ ਮਿਲਦਾ ਹੈ, ਉਹੀ ਹਰੀ ਨਾਲ ਜੁੜਿਆ ਰਹਿੰਦਾ ਹੈ, ਅਸਲੀ ਮਿਲਿਆ ਉਹੀ ਕਹਾਉਂਦਾ ਹੈ।

**ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ** – ਜਿਵੇਂ ਧਾਤ ਮੁੜ ਧਾਤ ਨੂੰ ਮਿਲ ਜਾਂਦੀ ਹੈ, ਇਸੇ ਤਰ੍ਹਾਂ ਪਿਆਰ, ਪਿਆਰ ਵਲ ਖਿੱਚਿਆ ਜਾਂਦਾ ਹੈ ਭਾਵ ਸੋਨਾ ਆਦਿ ਧਾਤ ਦਾ ਗਹਿਣਾ ਟੁਟ ਭਜ ਕੇ, ਗਲ਼ ਕੇ, ਫਿਰ ਆਪਣੇ ਅਸਲੇ ਵਾਲੀ ਧਾਤ ਵਿਚ ਰਲ ਜਾਂਦਾ ਹੈ ਤੇ ਫਰਕ ਨਹੀਂ ਰਹਿੰਦਾ, ਤਿਵੇਂ ਪ੍ਰੇਮ ਕਰਨ ਵਾਲਾ ਮਨੁਖ ਹਰੀ ਵਲ ਜੋ ਪ੍ਰੇਮ ਰੂਪ ਹੈ, ਖਿੱਚਿਆ ਜਾਂਦਾ ਹੈ ਅਤੇ ਅੰਤ ਇਕ ਮਿਕ ਹੋ ਜਾਂਦਾ ਹੈ।

**ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ** – ਜਿਵੇਂ ਘਰ ਵਿਚ ਪਾਨਾਂ ਦੀ ਕਿਆਰੀ ਹੋਵੇ, ਪਰ ਖੋਤੇ ਨੂੰ ਕੋਈ ਕਦਰ ਨਹੀਂ

ਹੁੰਦੀ। ਜੋ ਮਨੁਖ ਸੁਗੰਧੀ ਦਾ ਪ੍ਰੇਮੀ ਹੋਵੇ, ਉਹੀ ਫੁਲ ਨੂੰ ਪਛਾਣ ਸਕਦਾ ਹੈ।

**ਅਮਰਾ ਪਦੁ ਪਾਵੈ** – ਜੋ ਮਨੁਖ ਨਾਮ ਅੰਮ੍ਰਿਤ ਪੀਂਦਾ ਹੈ, ਉਸ ਦਾ ਭਟਕਣਾ ਆਪੇ ਮੁਕ ਜਾਂਦਾ ਹੈ। ਹੌਲੀ ਹੌਲੀ ਹਰੀ ਨਾਲ ਮਿਲ ਜਾਂਦਾ ਹੈ ਅਤੇ ਅਟੱਲ ਪਦਵੀ ਪਾ ਲੈਂਦਾ ਹੈ, ਅਮਰ ਹੋ ਜਾਂਦਾ ਹੈ।ਹਰੀ ਦੇ ਗੁਣ ਗਾਉਣ ਨਾਲ ਹਰੀ ਦਾ ਮੇਲ ਹੁੰਦਾ ਹੈ। ਇਸ ਮੇਲ ਲਈ ਮਨੁੱਖਾ ਜਨਮ ਹੀ ਇਕ ਸੋਮਾ ਹੈ। ਜੇ ਇਹ ਖੁੰਝਾ ਦਿੱਤਾ ਤਾਂ ਪਛਾਤਾਵਾ ਪਵੇਗਾ। ਇਹ ਮੇਲ ਤੇ ਗੁਣ ਗਾਉਣਾ ਗੁਰੂ ਤੇ ਉਸ ਦੇ ਪਿਆਰੇ ਸਿੱਖਾਂ ਦੀ ਸੰਗਤ ਤੋਂ ਮਿਲਦਾ ਹੈ।

**ਆਪੇ ਦਾ ਰਸ** āpe dā ras

ਪੜਨਾਂਵ

ਆਪਣਾ ਆਪ, ਖੁਦ, ਸਵੈ

ਪੰਡਿਤ ਭਾਵ ਕਥਿਤ ਵਿਦਵਾਨ ਹਰ ਗਲ ਦੀ ਵਿਆਖਿਆ ਕਰਦੇ ਹਨ, ਸਮਝਦੇ ਸਮਝਾਂਦੇ ਹਨ ਪਰ ਦੁਖੀ ਰਹਿਦੇ ਹਨ। ਅਜੇਹਾ ਤਾਂ ਵਾਪਰਦਾ ਹੈ ਕਿਉਂਕਿ ਉਹਨਾਂ ਦੀ ਸੋਚ ਸੰਕੀਰਨ ਹੁੰਦੀ ਹੈ। ਉਹ ਖੂਹ ਦੇ ਡੱਡੂ ਵਾਂਗ ਇਸ ਸੰਸਾਰ ਨੂੰ ਬੰਦ ਨਿਯਮਾਂ ਅਨੁਸਾਰ ਵੇਖਦੇ ਹਨ, ਸੀਮਾਂ ਦੀ ਛਤ ਦੇ ਕੈਦੀ ਹੁੰਦੇ ਹਨ। ਇਹਨਾਂ ਸੀਮਾਂਵਾਂ ਨੂੰ ਤੋੜ ਕੇ ਹੀ ਪਤਾ ਚਲ ਸਕਦਾ ਹੈ ਕਿ ਬ੍ਰਹਿਮੰਡ, ਸੰਸਾਰ ਕਿੰਨਾਂ ਵਿਸ਼ਾਲ ਹੈ। ਜੋ ਵਿਅਕਤੀ ਇਸ ਸੀਮਾਂਬੱਧ ਸੰਕੀਰਨ ਸੋਚ ਤੋਂ ਉਪਰ ਉਠ ਜਾਂਦੇ ਹਨ ਉਹਨਾਂ ਦੇ ਮਨ ਵਿਚ ਟਿਕਾਅ ਆ ਜਾਂਦਾ ਹੈ। ਉਹ ਅੰਦਰੋਂ ਭਾਵ ਆਤਮਕ ਪੱਖ ਤੋਂ ਉੱਚੇ ਹੋ ਜਾਂਦੇ ਹਨ ਅਤੇ ਆਪਾ ਭਾਵ ਆਤਮਾ ਦਾ ਰਸ ਮਾਣਦੇ ਹਨ।

ਪੰਡਿਤ ਹਨ, ਹਰ ਗੱਲ ਦੀ ਵਯਾਖਯਾ ਕਰਦੇ ਹਨ, ਪਰ ਮਨੋਂ ਦੁਖੀ ਹਨ, ਕਿਉਂਕਿ ਓਹ ਅੰਦਰੋਂ ਸੋਚ-ਮੰਡਲ ਤੋਂ ਉੱਚੇ ਨਹੀਂ ਹੋ ਗਏ। ਜੋ **ਅੰਦਰੋਂ ਉਚੇਰੇ** ਹੋ ਜਾਂਦੇ ਹਨ ਓਹ ਸੋਚਦੇ ਤਾਂ ਹਨ, ਪਰ **ਸੋਚਾਂ ਕੁਛ ਉਹਨਾਂ ਦੇ ਵੱਸ ਵਿਚ ਹੁੰਦੀਆਂ** ਹਨ, ਓਹ ਉੱਚੇ ਉਠ ਕੇ ਟਿਕਾਉ ਵਿਚ ਜਾਂਦੇ ਹਨ, ਖਿੜਦੇ ਹਨ, ਇਕ ਰਸ ਮਾਣਦੇ ਹਨ, ਜੋ **ਆਪੇ ਦਾ ਰਸ** ਹੈ। ਜਦ ਜ਼ੁਬਾਨੀ ਕਿਸੇ ਨੂੰ ਸਮਝਾਓ ਤਾਂ ਉਹ ਲੜਨ ਨੂੰ ਆਉਂਦਾ ਹੈ। ਝਗੜਦਾ ਹੈ, **ਦਲੀਲਾਂ ਪੇਸ਼ ਕਰਦਾ ਹੈ**, ਪਰ ਨਹੀਂ ਸਮਝਦਾ ਕਿ ਉਹ ਛੱਤ ਦੇ ਹੇਠਾਂ ਬੈਠਾ ਹੈ। ਜੇ ਉਹ ਛੱਤ ਪਾੜ ਕੇ ਛੱਤ ਉਤੇ ਜਾ ਬੈਠੇ ਤਾਂ **ਅੱਖਾਂ ਨਾਲ ਸੂਰਜ, ਚੰਦ, ਤਾਰੇ, ਅਕਾਸ਼ ਵੇਖੇ, ਪ੍ਰਤੱਖ ਠੰਢੀ ਹਵਾ ਦਾ ਰਸ ਮਾਣੇ,** ਖੁੱਲੇ ਮੰਡਲਾਂ ਦੀ ਖੁੱਲ੍ਹ ਵਿਚ ਖੁੱਲ੍ਹ ਪ੍ਰਤੀਤ ਕਰੇ, ਰੋਸ਼ਨੀ, **ਪ੍ਰਕਾਸ਼ ਦਾ ਝਲਕਾ** ਮਾਣੇ। ਲੋਕੀਂ ਛੱਤ ਦੇ ਅੰਦਰ, ਕੋਈ ਫਰਸ਼ ਤੇ, ਕੋਈ ਦੋ ਫੁੱਟ ਉੱਚਾ, ਕੋਈ ਚਾਰ ਫੁੱਟ ਉੱਚਾ, ਕੋਈ ਛੱਤ ਨਾਲ ਲੱਗ ਕੇ ਪਿਆ **ਬਹਿਸਾਂ ਕਰਦਾ ਫੁੰਕਾਰਦਾ ਤੇ ਹੈਂਕੜਦਾ** ਹੈ, ਪਰ ਇਹ ਪਤਾ ਨਹੀਂ ਨਾ ਲੱਗਦਾ ਕਿ **ਗਿੱਠ ਭਰ ਛੱਤ ਤੋਂ**

**ਪਾਰ ਹੋ ਕੇ** ਛੱਤ ਦੇ ਉਪਰ ਗਿਆਂ ਸਾਰਾ ਨਕਸ਼ਾ ਹੀ ਬਦਲ ਜਾਣਾ ਹੈ। ਇਸ **ਇਕ ਕਖ ਦੇ ਉਹਲੇ ਲਖ** ਹੈ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੨੯੨

ਆਪੇ ਦਾ ਰਸ āpe dā ras

ਅੰਦਰੋਂ ਉਚੇਰੇ ãdrõ učere

ਸੋਚਾਂ ਕੁਛ ਉਹਨਾਂ ਦੇ ਵੱਸ ਵਿਚ ਹੁੰਦੀਆਂ
sočã kuč unã́ de was wič hũdīã

ਦਲੀਲਾਂ ਪੇਸ਼ ਕਰਦਾ ਹੈ
dalīlã peš kardā hɛ

ਅੱਖਾਂ ਨਾਲ ਸੂਰਜ, ਚੰਦ, ਤਾਰੇ, ਆਕਾਸ਼ ਵੇਖੇ
akkhã nāl sūraj, čãd, tāre, ākāš wekhe

ਪ੍ਰਤੱਖ ਠੰਢੀ ਹਵਾ ਦਾ ਰਸ ਮਾਣੇ
pratakh ṭhā́ḍī hwā dā ras māṇe

ਪ੍ਰਕਾਸ਼ ਦਾ ਝਲਕਾ prakaṣ dā čàlkā

ਬਹਿਸਾਂ ਕਰਦਾ, ਫੁੰਕਾਰਦਾ ਤੇ ਹੈਂਕੜਦਾ
bɛ́sã kardā, phũkārdā te hɛ̃kaṛdā

ਗਿੱਠ ਭਰ ਛੱਤ ਤੋਂ ਪਾਰ ਹੋ ਕੇ
giṭh pàr čhat tõ pār ho ke

ਇਕ ਕਖ ਦੇ ਉਹਲੇ ਲਖ
ik kakh de óle lakh

**ਆਪੇ ਰਾਂਝਾ ਹੋਈ** āpe rā̃́jā hoī
ਵਾਕੰਸ਼
ਹੀਰ ਖੁਦ ਆਪ ਹੀ ਰਾਂਝਾ ਬਣ ਗਈ, ਇਸ਼ਕ ਵਿਚ ਇਕ ਜਾਨ ਹੋਣ ਦਾ ਭਾਵ

**ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ**

rā̃́jā rā̃́jā kardī nī mɛ̃ āpɛ rā̃́jā hoī

ਪ੍ਰੀਤਮ ਰਾਂਝੇ ਨੂੰ ਪੁਕਾਰਦੇ ਹੀਰ ਫਨਾਹ ਹੋ ਕੇ ਪ੍ਰੀਤਮ ਦਾ ਹੀ ਰੂਪ ਬਣ ਜਾਂਦੀ ਹੈ। ਅਸਲ ਵਿਚ ਦੂਈ ਦਾ ਖਿਆਲ ਹੀ ਨਹੀਂ ਰਹਿੰਦਾ ਅਤੇ ਪ੍ਰੀਤਮ ਪ੍ਰੇਮੀ ਦੋ ਬੁੱਤ ਇਕਜਾਨ ਹੋ ਜਾਂਦੇ ਹਨ। ਆਖਿਰ ਦੋ ਵਜੂਦ ਵੀ ਨਹੀਂ ਰਹਿੰਦੇ ਸਾਰੇ ਪਾਸੇ ਪ੍ਰੀਤਮ ਹੀ ਪ੍ਰੀਤਮ ਹੈ ਜੋ ਆਪਣੇ ਆਪ ਨੂੰ ਲੱਭਦਾ ਹੈ ਅਤੇ ਆਪਣੇ ਆਪ ਦੀ ਦਿਲਜੋਈ ਕਰਦਾ ਹੈ। ਇਹ ਬੰਦਗੀ ਦੀ ਅਚੰਭਤ ਕਰਨ ਵਾਲੀ ਸਿਖਰ ਹੈ।

**ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ।**
**ਸੱਦੋ ਨੀ ਮੈਨੂੰ ਧੀਦੋ ਰਾਂਝਾ,**
**ਹੀਰ ਨਾ ਆਖੋ ਕੋਈ।**
**ਰਾਂਝਾ ਮੈਂ ਵਿਚ ਮੈਂ ਰਾਂਝੇ ਵਿਚ,**
**ਹੋਰ ਖਿਆਲ ਨਾ ਕੋਈ।**
**ਮੈਂ ਨਹੀਂ ਉਹ ਆਪ ਹੈ,**
**ਆਪਣੀ ਆਪ ਕਰੇ ਦਿਲਜੋਈ।**
ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ।
ਹੱਥ ਖੂੰਡੀ ਮੇਰੇ ਅੱਗੇ ਮੰਗੂ,
ਮੋਢੇ ਭੂਰਾ ਲੋਈ।

**ਬੁੱਲ੍ਹਾ ਹੀਰ ਸਲੇਟੀ ਵੇਖੋ,**
**ਕਿੱਥੇ ਜਾ ਖਲੋਈ।**

ਬੁੱਲੇ ਸ਼ਾਹ, ੧੧੩

ਆਪੇ ਰਾਂਝਾ ਹੋਈ āpe rā̃jā hoī

ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ

rā̃jā rā̃jā kardī nī mɛ̃ āpɛ rā̃jā hoī

ਸੱਦੋ ਨੀ ਮੈਨੂੰ ਧੀਦੋ ਰਾਂਝਾ ਹੀਰ ਨਾ ਆਖੋ ਕੋਈ

saddo nī mɛnū̃ tīdo rā̃jā hīr nā ākho koī

ਰਾਂਝਾ ਮੈਂ ਵਿਚ ਮੈਂ ਰਾਂਝੇ ਵਿਚ ਹੋਰ ਖਿਆਲ ਨਾ ਕੋਈ

rā̃jā mɛ̃ wič mɛ̃ rā̃je wič hor khial nā koī

ਮੈਂ ਨਹੀਂ ਉਹ ਆਪ ਹੈ ਆਪਣੀ ਆਪ ਕਰੇ ਦਿਲਜੋਈ

mɛ̃ nahī̃ ó āp hɛ āpnī āp kare diljoī

ਬੁੱਲ੍ਹਾ ਹੀਰ ਸਲੇਟੀ ਵੇਖੋ ਕਿੱਥੇ ਜਾ ਖਲੋਈ

bullā hīr sletī wekho kitthe jā khloī

**ਆਪੋ ਆਪਣੀ ਵਾਰ** āpo āpṇī wār

ਨਾਂਵ ਇਸਤਰੀਲਿੰਗ

ਇਸ ਸੰਸਾਰ ਵਿਚ ਆਉਣ ਜਾਣ ਦੀ ਸਭ ਦੀ ਆਪਣੀ ਆਪਣੀ ਵਾਰੀ ਹੈ। ਇਸ ਗਲ ਨਾਲ ਕੋਈ ਫਰਕ ਨਹੀਂ ਪੈਂਦਾ ਕਿ ਕਿਸੇ ਦੀ ਉਮਰ ਕੀ ਹੈ ਤੇ ਕਿਸੇ ਦੀ ਜਾਤ ਕੀ ਹੈ। ਖ਼ੁਦਾ ਦੇ ਆਪਣੇ ਬਹਾਨੇ ਹਨ ਜਿਨ੍ਹਾਂ ਨਾਲ ਉਹ ਭਾਂਡਿਆਂ ਨੂੰ ਘੜਦਾ ਵੀ ਹੈ ਤੇ ਠੀਕਰੀਆਂ ਕਰਕੇ ਵੀ ਧਰ ਦਿੰਦਾ ਹੈ ਭਾਵ ਉਹ ਜਨਮ ਵੀ ਦਿੰਦਾ ਹੈ ਅਤੇ ਮੌਤ ਵੀ।

**ਨੱਫਾ ਗਿਰਦਾ ਬੁੱਢਾ ਗਿਰਦਾ ਆਪੋ ਆਪਣੀ ਵਾਰੀ**

nafā girdā búḍḍā girdā āpo āpṇī wārī

**ਨੱਫਾ ਗਿਰਦਾ ਬੁੱਢਾ ਗਿਰਦਾ,**
**ਆਪੋ ਆਪਣੀ ਵਾਰੀ,**
ਕੀ ਬੀਵੀ ਕੀ ਬਾਂਦੀ ਲੌਂਡੀ,
ਕੀ ਧੋਬਣ ਭਠਿਆਰੀ,
**ਅਮਲਾਂ ਸੇਤੀ ਹੋਣ ਨਬੇੜੇ,**
**ਨਬੀ ਲੰਘਾਵੇ ਪਾਰ।**
ਵਾਹ ਵਾਹ ਛਿੰਝ ਪਈ ਦਰਬਾਰ।
ਬੁੱਲ੍ਹਾ ਸ਼ਹੁ ਨੂੰ ਵੇਖਣ ਜਾਵੇ,
**ਆਪਣਾ ਬਹਾਨਾ ਕਰਦਾ,**
**ਗੂਣੇ ਗੂਣੀ ਭਾਂਡੇ ਘੜ ਕੇ ਠੀਕਰੀਆਂ ਕਰ ਧਰਦਾ,**
ਇਹ ਤਮਾਸ਼ਾ ਵੇਖ ਕੇ ਚਲ ਅੱਗਲਾ ਵੇਖ ਬਜ਼ਾਰ।
ਵਾਹ ਵਾਹ ਛਿੰਝ ਪਈ ਦਰਬਾਰ।

ਬੁੱਲੇ ਸ਼ਾਹ, ੧੨੦

ਆਪੋ ਆਪਣੀ ਵਾਰੀ āpo āpṇī wār

ਨੱਫਾ ਗਿਰਦਾ ਬੁੱਢਾ ਗਿਰਦਾ ਆਪੋ ਆਪਣੀ ਵਾਰੀ

nafā girdā búḍḍā girdā āpo āpṇī wārī

ਅਮਲਾਂ ਸੇਤੀ ਹੋਣ ਨਬੇੜੇ ਨਬੀ ਲੰਘਾਵੇ ਪਾਰ

amlā setī hoṇ nbeṛe nabī lãgàwe pār

ਗੂਣੋ ਗੂਣੀ ਭਾਂਡੇ ਘੜ ਕੇ ਠੀਕਰੀਆਂ ਕਰ ਧਰਦਾ

guṇo guṇī pā̀ḍe kàṛ ke ṭhīkrīā̃ kar tàrdā

## ਆਪਣਾ ਆਪੁ ਪਛਾਣੈ

āpṇā āp pčhāṇɛ

ਗੁਰਮੁਖ ਭਉ ਵਿਚ ਆਪਣਾ ਆਪ ਪਛਾਣਦਾ ਹੈ। ਨਾਮ ਵਿਹੂਣਾ ਮਨਮੁਖ ਆਪਣਾ ਮੂੰਹ ਕਾਲਾ ਕਰਦਾ ਹੈ। ਉਸ ਨੂੰ ਸੰਤੋਖ ਨਹੀਂ ਆਉਂਦਾ। ਉਸ ਦੀ ਕੂਕ ਪੁਕਾਰ ਖਤਮ ਨਹੀਂ ਹੁੰਦੀ। ਅਨਦਿਨ ਅੰਦਰੋਂ ਸੜਦਾ ਰਹਿੰਦਾ ਹੈ। ਗੁਰੂ ਦੀ ਮਿਹਰ ਨਾਲ ਗੁਰਮੁਖ ਜੀਉਂਦਾ ਵੀ ਮਰ ਜਾਂਦਾ ਹੈ ਅਤੇ ਕਰਤਾਰ ਦੀ ਅਕੱਥ ਕਥਾ ਦੇ ਰਹੱਸ ਨੂੰ ਪਹਿਚਾਣਦਾ ਹੈ। ਗੁਰ ਸ਼ਬਦ ਨੂੰ ਸਲਾਹ ਕੇ, ਆਰਾਧ ਕੇ ਗੁਰ ਗਿਆਨ ਪ੍ਰਾਪਤ ਕਰਦਾ ਹੈ।

ਸਲੋਕੁ ਮਃ ੩ ॥ ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥ ਗੁਰਮੁਖਿ ਹੋਇ ਸੁ ਭਉ ਕਰੇ **ਆਪਣਾ ਆਪੁ ਪਛਾਣੈ** ॥ ਗੁਰ ਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥ ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ **ਸੇ ਕਿਆ ਕਥਹਿ ਗਿਆਨੈ** ॥ ੧ ॥ ਮਃ ੩ ॥ ਗੁਰਮੁਖਿ ਚਿਤੁ ਨ ਲਾਇਓ **ਅੰਤਿ ਦੁਖੁ ਪਹੁਤਾ ਆਇ** ॥ ਅੰਦਰਹੁ ਬਾਹਰਹੁ ਅੰਧਿਆਂ **ਸੁਧਿ ਨ ਕਾਈ ਪਾਇ** ॥ ਪੰਡਿਤ ਤਿਨ ਕੀ ਬਰਕਤੀ ਸਭੁ ਜਗਤੁ ਖਾਇ ਜੋ ਰਤੇ ਹਰਿ ਨਾਇ ॥ ਜਿਨ ਗੁਰ ਕੈ ਸਬਦਿ ਸਲਾਹਿਆ ਹਰਿ ਸਿਉ ਰਹੇ ਸਮਾਇ ॥ ਪੰਡਿਤ **ਦੂਜੈ ਭਾਇ ਬਰਕਤਿ ਨ ਹੋਵਈ** ਨਾ ਧਨੁ ਪਲੈ ਪਾਇ ॥ **ਪੜਿ ਥਕੇ ਸੰਤੋਖੁ ਨ ਆਇਓ ਅਨਦਿਨੁ ਜਲਤ ਵਿਹਾਇ** ॥ ਕੂਕ ਪੂਕਾਰ ਨ ਚੁਕਈ **ਨਾ ਸੰਸਾ ਵਿਚਹੁ ਜਾਇ** ॥ **ਨਾਨਕ ਨਾਮ ਵਿਹੂਣਿਆ ਮੁਹਿ ਕਾਲੈ ਉਠਿ ਜਾਇ** ॥ ੨ ॥

ਅ.ਗ.ਮ.੩, ੬੪੭

ਆਪਣਾ ਆਪੁ āpṇā āp

ਸੇ ਕਿਆ ਕਥਹਿ ਗਿਆਨੈ
se kiā kathɛ giānɛ

ਅੰਤਿ ਦੁਖੁ ਪਹੁਤਾ ਆਇ
ãt dukh pɔ́tā āe

ਸੁਧਿ ਨ ਕਾਈ ਪਾਇ súd na kāī pāe

ਦੂਜੈ ਭਾਇ dūjɛ pā̀e

ਬਰਕਤਿ ਨ ਹੋਵਈ barkat na howaī

ਪੜਿ ਥਕੇ ਸੰਤੋਖੁ ਨ ਆਇਓ
paṛ thakke sãtokh na āio
ਅਨਦਿਨੁ ਜਲਤ ਵਿਹਾਇ
andin jalat wihāe
ਨਾ ਸੰਸਾ ਵਿਚਹੁ ਜਾਇ
nā sãsā wičɔ jāe
ਨਾਨਕ ਨਾਮ ਵਿਹੂਣਿਆ
nānak nām wihūṇiā
ਮੁਹਿ ਕਾਲੈ ਉਠਿ ਜਾਇ
mú kālɛ uṭh jāe

**ਆਪਣਾ ਆਪੁ** – ਮਨੁਖ ਦਾ, ਗੁਰਮੁਖ ਦਾ ਆਪਣਾ ਆਪ।

**ਆਪਣਾ ਆਪੁ ਪਛਾਣੈ** – ਮਹਾਂਪੁਰਸ਼ ਲੋਕ ਕਿਸੇ ਖਾਸ ਆਦਮੀ ਜਾਂ ਮੌਕੇ ਦੀ ਬਾਬਤ ਜੋ ਸਿਖਿਆ ਕਹਿੰਦੇ ਹਨ ਉਹ ਸਾਰੇ ਜਹਾਨ ਲਈ ਸਾਂਝੀ ਹੁੰਦੀ ਹੈ, ਸਾਰੇ ਲੋਕਾਂ ਉਤੇ ਘਟਦੀ ਹੈ। ਜੋ ਗੁਰਮੁਖ ਹੁੰਦਾ ਹੈ ਉਹ ਸੁਣ ਕੇ ਮਨ ਵਿਚ ਪ੍ਰਭੂ ਦਾ ਡਰ ਮੰਨਦਾ ਹੈ ਅਤੇ ਆਪਣੇ ਆਪ ਨੂੰ ਪਛਾਣਦਾ ਹੈ।

**ਸੇ ਕਿਆ ਕਥਹਿ ਗਿਆਨੈ** – ਜਿਨ੍ਹਾਂ ਨੂੰ ਆਪਣੇ ਮਨ ਦੀ ਸੋਝੀ ਨਹੀਂ, ਉਹ ਦੂਸਰਿਆਂ ਨੂੰ ਕੀ ਗਿਆਨ ਦੀਆਂ ਗੱਲਾਂ ਦਸਦੇ ਹਨ।

**ਅੰਤਿ ਦੁਖੁ ਪਹੁਤਾ ਆਇ** – ਜਿਨ੍ਹਾਂ ਮਨੁਖਾਂ ਨੇ ਗੁਰੂ ਦੁਆਰਾ ਪ੍ਰਭੂ ਨਾਲ ਚਿਤ ਨਹੀਂ ਲਾਇਆ, ਉਹਨਾਂ ਨੂੰ ਅੰਤ ਵਿਚ ਦੁਖ ਹੀ ਵਾਪਰਦਾ ਹੈ।

**ਸੁਧਿ ਨ ਕਾਈ ਪਾਇ** – ਜਿਨ੍ਹਾਂ ਮਨੁੱਖਾਂ ਨੇ ਹਰੀ ਨਾਲ ਮਨ ਨਹੀਂ ਜੋੜਿਆ, ਅੰਦਰੋਂ ਉਹਨਾਂ ਦਾ ਮਨ ਅਗਿਆਨੀ ਹੈ, ਬਾਹਰੋਂ ਕੰਮ ਉਹਨਾਂ ਦੇ ਮੂਰਖਾਂ ਵਾਲੇ ਹਨ, ਉਹਨਾਂ ਨੂੰ ਕੋਈ ਸਮਝ ਨਹੀਂ।

**ਦੂਜੈ ਭਾਇ ਬਰਕਤਿ ਨ ਹੋਵਈ** – ਮਾਇਆ ਦੇ ਮੋਹ ਵਿਚ ਫਸੇ ਰਹਿਣ ਨਾਲ, ਦਵੈਤ ਭਾਵ ਕਰਕੇ ਕੋਈ ਅਧਿਆਤਮਕ ਲਾਭ ਨਹੀਂ ਹੁੰਦਾ ਅਤੇ ਨਾ ਹੀ ਨਾਮ ਰੂਪ ਧਨ ਪੱਲੇ ਪੈਂਦਾ ਹੈ।

**ਪੜਿ ਥਕੇ ਸੰਤੋਖੁ ਨ ਆਇਓ ਅਨਦਿਨੁ ਜਲਤ ਵਿਹਾਇ** – ਮਾਇਆ ਵਿਚ ਫਸੇ ਮਨੁਖਾਂ ਨੂੰ ਬਹੁਤ ਸਾਰੇ ਧਰਮ ਗ੍ਰੰਥ ਪੜ੍ਹ ਕੇ ਵੀ ਸੰਤੋਖ ਪ੍ਰਾਪਤ ਨਹੀਂ ਹੁੰਦਾ ਅਤੇ ਉਹਨਾਂ ਦਾ ਸਾਰਾ ਸਮਾਂ ਸੜਦਿਆਂ ਹੀ ਨਿਕਲ ਜਾਂਦਾ ਹੈ।

**ਨਾ ਸੰਸਾ ਵਿਚਹੁ ਜਾਇ** – ਮਾਇਆ ਵਿਚ ਮਸਤ ਮਨੁੱਖਾਂ ਦਾ ਰੋਣਾ ਚੀਕਣਾ (ਸ਼ਿਕਾਇਤ) ਕਦੇ ਦੂਰ ਨਹੀਂ ਹੁੰਦਾ, ਨਾ ਹੀ ਮਨ ਵਿਚੋਂ ਭਰਮ ਜਾਂਦਾ ਹੈ। ਉਹਨਾਂ ਦੇ ਮਨ ਵਿਚੋਂ ਚਿੰਤਾ ਕਦੇ ਨਹੀਂ ਜਾਂਦੀ।

**ਨਾਨਕ ਨਾਮ ਵਿਹੂਣਿਆ ਮੁਹਿ ਕਾਲੈ ਉਠਿ ਜਾਇ** – ਨਾਮ ਤੋਂ ਹੀਣ ਪੁਰਸ਼, ਇਸ ਦੁਨੀਆਂ ਵਿਚੋਂ ਬੇ-ਇੱਜ਼ਤ ਹੋ ਕੇ ਜਾਂਦੇ ਹਨ। ਇਸ ਲਈ ਗੁਰੂ ਮਹਾਂਪੁਰਖ ਤੋਂ ਸਿਖਿਆ ਲੈ ਕੇ ਆਪਣੇ ਮਨ ਨੂੰ ਨਿਸ਼ਚੇਵਾਨ ਬਣਾਉਣਾ ਚਾਹੀਦਾ ਹੈ।

ਫਿਰ ਜਾ ਕੇ ਕਿਸੇ ਹੋਰ ਨੂੰ ਸਿਖਿਆ ਦੇਣ ਦਾ ਹੀਆ ਕਰਨਾ ਚਾਹੀਦਾ ਹੈ। ਦੂਜੇ ਭਾਵ ਵਿਚ ਰਹਿ ਕੇ ਆਦਮੀ ਭਾਵੇਂ ਕਿੰਨਾ ਹੀ ਪੜ੍ਹਿਆ ਲਿਖਿਆ ਹੋਵੇ, ਹਰੀ ਦੀ ਗਲ ਕਰਨ ਜੋਗਾ ਨਹੀਂ ਰਹਿੰਦਾ।

**ਜਦੋਂ ਆਪਣਾ ਆਪ ਗਵਾ ਲਈਏ**
jadõ apṇā āp gwā laīe

ਹੀਰ ਦੇ ਨਿਕਾਹ ਤੋਂ ਬਾਅਦ ਖੇੜੇ ਚਲੇ ਜਾਣ ਦੇ ਵਿਛੋੜੇ ਤੋਂ ਬੇਚੈਨ ਰਾਂਝੇ ਨੇ ਹੀਰ ਨੂੰ ਪਾਉਣ ਲਈ ਜੋਗੀ ਹੋ ਜਾਣ ਦੀ ਤਦਬੀਰ ਘੜੀ। ਲੁੱਟੀ ਜਾ ਰਹੀ ਹੀਰ ਦੌਲਤ ਨੂੰ ਆਪਣਾ ਆਪ ਲੁਟਾ ਕੇ ਹੀ ਪਾਇਆ ਜਾ ਸਕਦਾ ਸੀ। ਆਪਣੇ ਨਿਸ਼ਾਨੇ ਉਤੇ ਪਹੁੰਚਣ ਲਈ ਆਪਣੇ ਮਹਿਬੂਬ ਨੂੰ ਪਾਉਣ ਲਈ ਖੁਦੀ ਉਤੇ ਗੁਮਾਨ ਛੱਡਣਾ ਪੈਂਦਾ ਹੈ ਅਤੇ ਆਪਣਾ ਝੁੱਗਾ ਬਾਲ ਕੇ ਸੇਕਣਾ ਪੈਂਦਾ ਹੈ। ਯਗਮਾ ਤੁਰਕਿਸਤਾਨ ਦੇ ਸ਼ਹਿਰ ਦਾ ਨਾਮ ਹੈ ਜਿਥੋਂ ਦੇ ਮਸ਼ੂਕ ਬੜੇ ਸੋਹਣੇ ਮੰਨੇ ਜਾਂਦੇ ਹਨ।

> ਰਾਂਝੇ ਆਖਿਆ, ਲੁਟੀਂਦੀ ਹੀਰ ਦੌਲਤ,
> ਜਨਮ ਗਾਲੀਏ ਤਾਂ ਓਥੇ ਜਾਇ ਲਈਏ।
> ਉਥੇ ਰਬ ਦੇ ਨੂਰ ਦਾ ਖਾਨ ਯਗਮਾਂ,
> ਸ਼ੁਹਦੇ ਹੋਇ ਕੇ ਜਨਮ ਵਟਾਇ ਲਈਏ।
> **ਇਕ ਹੋਵਣਾ ਰਿਹਾ ਫਕੀਰ ਮੈਥੋਂ,**
> **ਰਹਿਆ ਏਤਨਾ ਵੱਸ ਸੋ ਲਾਇ ਲਈਏ।**
> **ਮੱਖਣ ਪਾਲਿਆ ਚੀਕਣਾ ਨਰਮ ਪਿੰਡਾ,**
> **ਜ਼ਰਾ ਖ਼ਾਕ ਦੇ ਵਿਚ ਰਲਾਇ ਲਈਏ।**
> ਕਿਸੇ ਜੋਗੀ ਤੋਂ ਸਿਖੀਏ ਸਿਹਰ ਕੋਈ,
> ਚੇਲੇ ਹੋਇ ਕੇ ਕੰਨ ਪੜਾਇ ਲਈਏ।
> **ਅੱਗੇ ਲੋਕਾਂ ਦੇ ਝੁਗੜੇ ਬਾਲ ਸੇਕੇ,**
> **ਜ਼ਰਾ ਆਪਣੇ ਨੂੰ ਚਿਣਗ ਲਾਇ ਲਈਏ।**
> ਅੱਗੇ ਝੰਗ ਸਿਆਲਾਂ ਦੀ ਸੈਰ ਕੀਤੀ,
> ਜ਼ਰਾ ਖੇੜਿਆਂ ਨੂੰ ਝੋਕ ਲਾਇ ਲਈਏ।
> **ਉਥੇ ਖ਼ੁਦੀ ਗੁਮਾਨ ਮਨਜ਼ੂਰ ਨਾਹੀਂ,**
> **ਸਿਰ ਵੇਚੀਏ ਤਾਂ ਭੇਤ ਪਾਇ ਲਈਏ।**
> **ਵਾਰਿਸ ਸ਼ਾਹ, ਮਹਿਬੂਬ ਨੂੰ ਤਦੋਂ ਪਾਈਏ,**
> **ਜਦੋਂ ਆਪਣਾ ਆਪ ਗਵਾ ਲਈਏ।**

ਹੀਰ ਵਾਰਿਸ, ੧੩੨

ਆਪਣਾ ਆਪ apṇā āp

ਇਕ ਹੋਵਣਾ ਰਿਹਾ ਫਕੀਰ ਮੈਥੋਂ
ik howṇā rihā faqīr mɛthõ

ਰਹਿਆ ਏਤਨਾ ਵੱਸ ਸੋ ਲਾਇ ਲਈਏ
rɛ́iā etnā was so lāe laīe

ਮੱਖਣ ਪਾਲਿਆ ਚੀਕਣਾ ਨਰਮ ਪਿੰਡਾ
makkhaṇ pāliā čīkṇā narm pĩḍā
ਜ਼ਰਾ ਖ਼ਾਕ ਦੇ ਵਿਚ ਰਲਾਇ ਲਈਏ
zarā khāk de wič rlāe laīe
ਅੱਗੇ ਲੋਕਾਂ ਦੇ ਝੁਗੜੇ ਬਾਲ ਸੇਕੇ
agge lokā̃ de čùgṛe bāl seke
ਜ਼ਰਾ ਆਪਣੇ ਨੂੰ ਚਿਣਗ ਲਾਇ ਲਈਏ
zarā āpṇe nū̃ čiṇag lāi laīe
ਉਥੇ ਖ਼ੁਦੀ ਗੁਮਾਨ ਮਨਜ਼ੂਰ ਨਾਹੀਂ
utthe khudī gumān manzūr nāhī̃
ਸਿਰ ਵੇਚੀਏ ਤਾਂ ਭੇਤ ਪਾਇ ਲਈਏ
sir wečīe tā̃ pèt pāe laīe
ਵਾਰਿਸ ਸ਼ਾਹ, ਮਹਿਬੂਬ ਨੂੰ ਤਦੋਂ ਪਾਈਏ
wāris šā́ mɛ́būb nū̃ tadõ pāīe
ਜਦੋਂ ਆਪਣਾ ਆਪ ਗਵਾ ਲਈਏ
jadõ apṇā āp gwā laīe

**ਆਪਣੈ ਭਾਣੈ** āpṇɛ pā̀ṇɛ
ਨਾਂਵ ਪੁਲਿੰਗ
ਆਪਣੇ ਮਨ ਦੀ ਮਰਜ਼ੀ ਵਿਚ ਤੁਰ ਕੇ

**ਆਪਣੈ ਭਾਣੈ ਬਹੁਤਾ ਬੋਲਹਿ**
āpṇɛ pā̀ṇɛ bóʈā bolɛ

ਮਨਮੁਖ ਆਪਣੇ ਭਾਣੇ ਬਹੁਤਾ ਬੋਲਦਾ ਹੈ ਤੇ ਇਸ ਬੋਲਣ ਕਾਰਨ ਉਸ ਦੀ ਕੋਈ ਥਾਂ ਨਹੀਂ, ਕੋਈ ਥਾਹ ਨਹੀਂ। ਗੁਰਮੁਖ ਬਬੀਹੇ ਵਾਂਗ ਭਿੰਨੀ ਰੈਣ ਵਿਚ ਬੋਲਦਾ ਹੈ ਤੇ ਸਹਿਜੇ ਹੀ ਸਚਿ ਸੁਭਾ ਵਿਚ ਰੱਤਿਆ ਜਾਂਦਾ ਹੈ। ਇਸ ਬ੍ਰਹਿਮੰਡ ਦੇ ਖੰਡ ਪਾਤਾਲ ਅਨਗਿਣਤ ਹਨ, ਇਹਨਾਂ ਦੀ ਗਣਤ ਨਹੀਂ ਹੋ ਸਕਦੀ। ਜਿਹੜਾ ਕਰਤਾਰ ਇਸ ਜਗਤ ਨੂੰ ਸਾਜਦਾ ਹੈ ਓਹੀ ਇਸ ਦੀ ਸਾਰ ਲੈ ਸਕਦਾ ਹੈ। ਮਨਮੁਖ ਕੂੜ ਵਿਚ ਨਿਖੁਟਿਆ ਰਹਿੰਦਾ ਹੈ। ਗੁਰਮੁਖ ਗੁਰ ਸ਼ਬਦ ਦੀ ਆਰਾਧਨਾ ਨਾਲ ਸਚੁ ਦੀ ਸੋਝੀ ਪਾਉਂਦਾ ਹੈ।

**ਸਲੋਕ ਮਃ ੩ ॥ ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ ॥ ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ** ॥ ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੋ ਫਲ ਪਾਇ ॥ **ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ** ॥ ੧ ॥ ਮਃ ੩ ॥ **ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ** ॥ ਇਹੁ ਜਲੁ ਮੇਰਾ ਜੀਉ ਹੈ ਜਲ ਬਿਨੁ ਰਹਣੁ ਨ ਜਾਇ ॥ ਗੁਰ ਸਬਦੀ ਜਲੁ ਪਾਈਐ ਵਿਚਹੁ ਆਪੁ ਗਵਾਇ ॥ ਨਾਨਕ ਜਿਸੁ ਬਿਨੁ ਚਸਾ ਨ ਜੀਵਦੀ ਸੋ ਸਤਿਗੁਰਿ ਦੀਆ ਮਿਲਾਇ ॥ ੨ ॥ ਪਉੜੀ ॥ **ਖੰਡ ਪਤਾਲ ਅਸੰਖ ਮੈ ਗਣਤ ਨ ਹੋਈ** ॥ ਤੂ ਕਰਤਾ ਗੋਵਿੰਦੁ **ਤੁਧੁ ਸਿਰਜੀ ਤੁਧੈ ਗੋਈ** ॥ ਲਖ ਚਉਰਾਸੀਹ ਮੇਦਨੀ ਤੁਝ ਹੀ ਤੇ ਹੋਈ ॥ ਇਕਿ ਰਾਜੇ ਖਾਨ ਮਲੂਕ ਕਹਹਿ ਕਹਾਵਹਿ ਕੋਈ ॥ **ਇਕਿ ਸਾਹ ਸਦਾਵਹਿ ਸੰਚਿ ਧਨੁ ਦੂਜੈ ਪਤਿ ਖੋਈ** ॥ ਇਕਿ ਦਾਤੇ ਇਕ ਮੰਗਤੇ ਸਭਨਾ ਸਿਰਿ ਸੋਈ ॥ **ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ** ॥

**ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ**
॥ ੧੨ ॥

ਅ.ਗ.ਮ.੩, ੧੨੮੩

ਆਪਣੈ ਭਾਣੈ āpṇɛ pāṇɛ

ਬੋਲਿਆ ਥਾਇ ਨ ਪਾਇ
boliā thāe na pāe

ਬਾਬੀਹਾ ਕਿਆ ਬਪੁੜਾ
bābīhā kiā bapuṛā

ਜਗਤੈ ਕੀ ਤਿਖ ਜਾਇ
jagtɛ kī tikh jāe

ਬਾਬੀਹਾ ਭਿੰਨੀ ਰੈਣਿ ਬੋਲਿਆ
bābīhā pìnī rɛṇ boliā

ਸਹਜੇ ਸਚਿ ਸੁਭਾਇ sɛ́je sač subāe

ਖੰਡ ਪਤਾਲ ਅਸੰਖ khā̃ḍ ptāl asākh

ਮੈ ਗਣਤ ਨ ਹੋਈ mɛ gaṇat na hoī

ਤੁਧੁ ਸਿਰਜੀ túd sirjī

ਤੁਧੈ ਗੋਈ túdɛ goī

ਇਕਿ ਸਾਹ ਸਦਾਵਹਿ ik sá sdāwɛ

ਸੰਚਿ ਧਨੁ sā̃č tàn

ਦੂਜੈ ਪਤਿ ਖੋਈ dūjɛ pat khoī

ਵਿਣੁ ਨਾਵੈ ਬਾਜਾਰੀਆ
wiṇ nāwɛ bājārīā

ਭੀਹਾਵਲਿ ਹੋਈ pìhāwal hoī

ਕੂੜ ਨਿਖੁਟੇ ਨਾਨਕਾ
kūṛ nikhuṭṭe nānkā

ਸਚੁ ਕਰੇ ਸੁ ਹੋਈ sač kare so hoī

**ਆਪਣੈ ਭਾਣੈ** – ਆਪਣੇ ਮਨ ਦੀ ਮਰਜ਼ੀ ਵਿਚ ਤੁਰ ਕੇ।

**ਬੋਲਿਆ ਥਾਇ ਨ ਪਾਇ** – ਜੀਵ ਆਪਣੇ ਮਾਲਕ ਦਾ ਥਹੁ-ਟਿਕਾਣਾ ਨਹੀਂ ਜਾਣਦਾ, ਜੇ ਅਰਦਾਸ ਕਰੇ ਤਾਂ ਟਿਕਾਣਾ ਦੇਖ ਸਕਦਾ ਹੈ। ਜਿੰਨਾ ਚਿਰ ਮਨੁਖ ਆਪਣੇ ਮਨ ਦੀ ਮਰਜ਼ੀ ਪਿੱਛੇ ਤੁਰ ਕੇ ਬਹੁਤਾ ਬੋਲਦਾ ਹੈ, ਇਹ ਬੋਲਣਾ ਪਰਵਾਨ ਨਹੀਂ ਹੁੰਦਾ। ਆਪਣੀ ਮਰਜ਼ੀ ਛਡ ਕੇ ਹਰੀ ਦੇ ਦਰ ਤੇ ਨਿਮਾਣਾ ਹੋ ਕੇ ਢਹਿ ਪਵੇ, ਤਾਂ ਮਨੁਖ ਨੂੰ ਸ਼ਾਂਤੀ ਮਿਲ ਸਕਦੀ ਹੈ।

**ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ** – ਪ੍ਰਭੂ ਬਹੁਤ ਵੱਡਾ ਦਾਤਾ ਹੈ, ਵੱਡੀਆਂ ਬਖਸ਼ਿਸ਼ਾਂ ਕਰਨ ਵਾਲਾ ਹੈ। ਜੋ ਕੋਈ ਇਛਾ ਕਰਦਾ ਹੈ ਉਹ ਫਲ ਪ੍ਰਾਪਤ ਕਰ ਲੈਂਦਾ ਹੈ। ਵਿਚਾਰਾ ਪਪੀਹਾ (ਇਕ ਜੀਵ) ਕੀ, ਸਾਰੇ ਸੰਸਾਰ ਦੀ ਤ੍ਰੇਹ ਦੂਰ ਹੋ ਸਕਦੀ ਹੈ।

**ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ** – ਜੀਵ ਰਸ ਵਾਲੀ ਹਾਲਤ ਵਿਚ ਹੋ ਕੇ ਪਪੀਹਾ ਬੋਲਿਆ। ਸਹਿਜ ਸੁਭਾਅ ਅਸਲੀਅਤ ਪਛਾਣ ਕੇ ਕਹਿਣ ਲੱਗਾ, ਇਹ ਜਲ ਹਰੀ ਦਾ ਪ੍ਰਕਾਸ਼, ਨਾਮ ਮੇਰੀ ਜਿੰਦਗੀ ਹੈ। ਮੈਨੂੰ

ਰਜਾਉਣ ਵਾਲੀ ਵਸਤ ਨਾਮ ਹੀ ਹੈ।

**ਖੰਡ ਪਤਾਲ ਅਸੰਖ ਮੈ ਗਣਤ ਨ ਹੋਈ** – ਇਸ ਸ੍ਰਿਸ਼ਟੀ ਦੇ ਬੇਅੰਤ ਧਰਤੀਆਂ ਤੇ ਪਾਤਾਲ ਹਨ। ਮੇਰੇ ਕੋਲੋਂ ਉਹਨਾਂ ਦੀ ਗਿਣਤੀ ਨਹੀਂ ਹੁੰਦੀ।

**ਤੁਧੁ ਸਿਰਜੀ ਤੁਧੈ ਗੋਈ –** ਪ੍ਰਭੂ ਤੂੰ ਹੀ ਇਸ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਹੈਂ ਤੇ ਤੂੰ ਹੀ ਇਸ ਦੀ ਸਾਰ ਲੈਣ ਵਾਲਾ ਹੈਂ। ਤੂੰ ਹੀ ਇਸ ਨੂੰ ਪੈਦਾ ਕੀਤਾ ਹੈ ਤੇ ਤੂੰ ਹੀ ਨਾਸ ਕਰਦਾ ਹੈਂ।

**ਇਕਿ ਸਾਹ ਸਦਾਵਹਿ ਸੰਚਿ ਧਨੁ ਦੂਜੈ ਪਤਿ ਖੋਈ** – ਕਈ ਧਨ ਇਕੱਠਾ ਕਰਕੇ ਸ਼ਾਹ ਅਖਵਾਉਂਦੇ ਹਨ ਅਤੇ ਦਵੈਤ ਭਾਵ ਕਰਕੇ ਇੱਜ਼ਤ ਗਵਾ ਬੈਠਦੇ ਹਨ।

**ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ** – ਨਾਮ ਤੋਂ ਬਿਨਾ ਸਾਰੇ ਜੀਵ ਸੌਦੇ, ਬਾਜ਼, ਭੌਂਦੂ, ਮਸਖਰੇ ਹਨ ਅਤੇ ਭੈ-ਭੀਤ ਹੁੰਦੇ ਹਨ।

**ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ** – ਵੱਡੇ-ਵੱਡੇ ਧਨਾਢ ਲੋਕਾਂ ਦਾ ਦਾਤਾ ਵੀ ਹਰੀ ਆਪ ਹੈ। ਉਹ ਨਾਮ ਦੇਵੇ ਤਾਂ ਮਨੁਖ ਰਜਦਾ ਹੈ, ਨਹੀਂ ਤਾਂ ਕੂੜੇ ਲਾਲਚਾਂ ਵਿਚ ਲੱਗਾ ਹੋਇਆ ਭੌਂਦੂ ਜਿਹਾ ਬਣਿਆ ਰਹਿੰਦਾ ਹੈ ਕਿਉਂਕਿ ਆਖਰ ਕੂੜ ਦੇ ਸੌਦੇ ਮੁਕ ਜਾਂਦੇ ਹਨ, ਜੋ ਸਦਾ ਥਿਰ ਰਹਿਣ ਵਾਲਾ ਪ੍ਰਭੂ ਕਰਦਾ ਹੈ, ਉਹੀ ਹੁੰਦਾ ਹੈ।

## ਆਪਨ ਹਾਥਿ ਸੰਜੋਗੀ

āpan hāth sãyogī

ਕਰਣ ਕਰਾਵਣਹਾਰ ਸੁਆਮੀ ਆਪ ਹੀ ਸੰਯੋਗ/ ਵਿਯੋਗ ਦੇ ਵਿਰੋਧ ਨੂੰ ਦੂਰ ਕਰਦਾ ਹੈ। ਉਹ ਹਉਮੇ ਰੋਗ ਤੋਂ ਬਚਾਉਂਦਾ ਹੈ। ਗਿਆਨ ਅੰਜਨ ਦਾ ਪਰਗਾਸ ਕਰਦਾ ਹੈ। ਮਨਮੁਖ ਅਗਿਆਨ ਅੰਧੇਰੇ ਵਿਚ ਗੁਆਚਾ ਰਹਿੰਦਾ ਹੈ। ਗੁਰਮੁਖ ਸੰਤ ਸੰਗ ਵਿਚ ਗੁਰ ਸ਼ਸ਼ਦ ਨੂੰ ਪਹਿਚਾਣਦਾ ਹੈ ਤੇ ਸਦਾ ਸੀਤਲ ਤੇ ਸੰਜਮ ਵਿਚ ਰਹਿੰਦਾ ਹੈ। ਆਪਣੇ ਕਰਤਾਰ ਦੀ ਬਾਣੀ ਦਾ ਕੀਰਤਨ ਕਰਦਾ ਹੈ।

ਸੋਰਠਿ ਮਹਲਾ ੫ ॥ ਸੁਖੀਏ ਕਉ ਪੇਖੈ ਸਭ ਸੁਖੀਆ **ਰੋਗੀ ਕੈ ਭਾਣੈ ਸਭ ਰੋਗੀ** ॥ ਕਰਣ ਕਰਾਵਨਹਾਰ ਸੁਆਮੀ **ਆਪਨ ਹਾਥਿ ਸੰਜੋਗੀ** ॥ ੧ ॥ ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥ ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥ ਰਹਾਉ ॥ ਸੰਤ ਸੰਗਿ ਜਾ ਕਾ ਮਨੁ ਸੀਤਲੁ ਓਹੁ **ਜਾਣੈ ਸਗਲੀ ਠਾਂਢੀ** ॥ **ਹਉਮੈ ਰੋਗਿ ਜਾ ਕਾ ਮਨੁ ਬਿਆਪਿਤ ਓਹੁ ਜਨਮਿ ਮਰੈ ਬਿਲਲਾਤੀ** ॥ ੨ ॥ **ਗਿਆਨ ਅੰਜਨੁ** ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ ॥ **ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ** ॥ ੩ ॥ ਸੁਣਿ ਬੇਨੰਤੀ ਸੁਆਮੀ ਅਪੁਨੇ ਨਾਨਕੁ ਇਹੁ ਸੁਖੁ ਮਾਗੈ ॥ ਜਹ ਕੀਰਤਨੁ

ਤੇਰਾ ਸਾਧੂ ਗਾਵਹਿ ਤਹ ਮੇਰਾ ਮਨੁ ਲਾਗੈ ॥ ੪ ॥

ਅ.ਗ.ਮ.ਪ, ੬੧੦

ਆਪਨ āpan

ਰੋਗੀ ਕੈ ਭਾਣੈ ਸਭ ਰੋਗੀ
rogī kɛ pā̀ṇɛ sáb rogī

ਜਾਣੈ ਸਗਲੀ ਠਾਂਢੀ jāṇɛ saglī ṭhā̃ḍ̀ī

ਹਉਮੈ ਰੋਗਿ hɔmɛ rog

ਜਾ ਕਾ ਮਨੁ ਬਿਆਪਿਤ
jā kā man biāpat

ਓਹੁ ਜਨਮਿ ਮਰੈ ਬਿਲਲਾਤੀ
ó janam marɛ bil'lātī

ਗਿਆਨ ਅੰਜਨੁ giān ãjan

ਅਗਿਆਨਿ ਅੰਧੇਰੈ agiān ãdèrɛ

ਸੂਝਸਿ ਨਾਹੀ sū́jas nāhī

ਬਹੁੜਿ ਬਹੁੜਿ ਭਰਮਾਤਾ
bɔ́ṛ bɔ́ṛ pàrmātā

**ਆਪਨ** – ਪਰਮਾਤਮਾ ਆਪ।

**ਰੋਗੀ ਕੈ ਭਾਣੈ ਸਭ ਰੋਗੀ** – ਆਤਮਕ ਸੁਖ ਮਾਨਣ ਵਾਲੇ ਵਿਅਕਤੀ ਨੂੰ ਸਭ ਸੁਖ ਮਾਣਦੇ ਦਿਸਦੇ ਹਨ ਅਤੇ ਵਿਕਾਰਾਂ ਦੇ ਰੋਗ ਵਿਚ ਫਸੇ ਹੋਏ ਰੋਗੀ ਨੂੰ ਸਾਰੀ ਲੋਕਾਈ ਵਿਕਾਰੀ ਲੱਗਦੀ ਹੈ।

**ਆਪਨ ਹਾਥਿ ਸੰਜੋਗੀ** – ਪਰਮਾਤਮਾ ਆਪ ਸਭ ਕੁਝ ਕਰਨ ਵਾਲਾ ਹੈ ਉਸ ਨੇ ਸਾਰੇ ਸੰਜੋਗ (ਢੋ ਢੁਕਾਉਣੇ) ਆਪਣੇ ਵਸ ਵਿਚ ਰੱਖੇ ਹਨ। ਜੀਵਾਂ ਲਈ ਆਤਮਕ ਸੁਖ ਜਾਂ ਦੁਖ ਦਾ ਮੇਲ ਉਸ ਨੇ ਆਪਣੇ ਹਥ ਵਿਚ ਰੱਖਿਆ ਹੈ।

**ਜਾਣੈ ਸਗਲੀ ਠਾਂਢੀ** – ਸਾਧ ਸੰਗਤ ਵਿਚ ਰਹਿ ਕੇ ਜਿਸ ਮਨੁਖ ਦਾ ਮਨ ਵਿਕਾਰਾਂ ਵਲੋਂ ਸ਼ਾਂਤ ਹੋ ਜਾਂਦਾ ਹੈ ਉਹ ਸਾਰੀ ਲੋਕਾਈ ਨੂੰ ਸ਼ਾਂਤ ਚਿਤ, ਠੰਢੀ, ਸੁਖੀ ਸਮਝਦਾ ਹੈ।

**ਹਉਮੈ ਰੋਗਿ ਜਾ ਕਾ ਮਨੁ ਬਿਆਪਿਤ ਓਹੁ ਜਨਮਿ ਮਰੈ ਬਿਲਲਾਤੀ** – ਪਰ ਜਿਸ ਮਨੁਖ ਦਾ ਮਨ ਹਉਮੈ ਵਿਚ ਫਸਿਆ ਹੋਇਆ ਹੈ, ਉਹ ਹਮੇਸ਼ਾ ਦੁਖੀ ਰਹਿੰਦਾ ਹੈ ਅਤੇ ਜੰਮਦਾ ਮਰਦਾ ਹੋਇਆ ਵਿਰਲਾਪ ਕਰਦਾ ਹੈ, ਚੀਕ ਪੁਕਾਰ ਕਰਦਾ ਹੈ।

**ਗਿਆਨ ਅੰਜਨੁ** – ਜਿਸ ਮਨੁਖ ਦੀਆਂ ਅੱਖਾਂ ਵਿਚ ਆਤਮਕ ਜੀਵਨ ਦੀ ਸੂਝ ਦਾ ਸੁਰਮਾ ਪੈ ਜਾਂਦਾ ਹੈ, ਉਸ ਨੂੰ ਸਭ ਪ੍ਰਗਟ ਹੋ ਜਾਂਦਾ ਹੈ।

**ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ** – ਪਰ ਗਿਆਨਹੀਣ ਮਨੁਖ ਨੂੰ ਅਗਿਆਨਤਾ ਦੇ ਹਨੇਰੇ ਵਿਚ ਸਹੀ ਜੀਵਨ ਬਾਰੇ ਕੁਝ ਨਹੀਂ ਸੁੱਝਦਾ ਅਤੇ ਉਹ ਬਾਰ-ਬਾਰ ਭਟਕਦਾ ਹੈ।

**ਆਪਾ ਧਾਪੀ** āpā tȧpī
ਨਾਂਵ ਇਸਤਰੀਲਿੰਗ
ਆਪਣੇ ਸੁਆਰਥ ਲਈ ਕੀਤੀ ਜਾਂਦੀ ਭਜ ਦੌੜ, ਕੇਵਲ ਆਪਣੇ ਆਪ ਦੇ ਫਾਇਦੇ ਲਈ ਖਿਚ ਧੂਹ ਕਰਨ ਦਾ ਭਾਵ

**ਆਪਾ ਧਾਪੀ ਆ ਗਈ ਹੈ**
āpā tȧpī ā gaī hɛ

ਪਹਿਲਾਂ ਲੋਕ ਸੁਖੀ ਸਨ ਭਾਵੇਂ ਉਹ ਪਿੰਡ ਰਹਿੰਦੇ ਹੋਣ ਭਾਵੇਂ ਸ਼ਹਿਰ ਪਰ ਹੁਣ ਸ਼ਹਿਰਾਂ ਵਿਚ ਖੁਦਗਰਜ਼ੀ ਅਤੇ ਸੁਆਰਥ ਕਾਰਨ ਸ਼ੁਰੂ ਹੋਈ ਆਪਾ ਧਾਪੀ ਨੇ ਲੋਕਾਂ ਨੂੰ ਸਵੈਕੇਂਦਰਿਤ ਕਰ ਦਿੱਤਾ ਹੈ ਅਤੇ ਲੋਕਾਂ ਵਿਚ ਆਪਸੀ ਭਾਈਚਾਰਾ ਅਥਵਾ ਇਕ ਦੂਜੇ ਦੇ ਦੁਖ ਸੁਖ ਵਿਚ ਸ਼ਾਮਲ ਹੋਣ ਦੀ ਰੁਚੀ ਖਤਮ ਹੋ ਗਈ ਹੈ ਅਤੇ ਆਪਸੀ ਪਿਆਰ ਖਤਮ ਹੋ ਗਿਆ ਹੈ। ਭਾਵੇਂ ਇਹ ਆਪਣੇ ਆਪਣੇ ਸੁਖ ਲਈ ਕੀਤਾ ਗਿਆ ਪਰ ਉਲਟਾ ਆਪਾ ਧਾਪੀ ਨੇ ਲੋਕਾਂ ਨੂੰ ਦੁਖੀ ਕਰ ਦਿੱਤਾ ਹੈ ਅਤੇ ਸਾਰੇ ਹੀ ਦੁਖੀ ਹੋ ਗਏ ਹਨ।

ਅਸੀਂ ਪਿੰਡਾਂ ਦੇ ਲੋਕ ਬੜੇ ਸੁਖੀ ਸਾਂ, ਪਰ ਹੁਣ ਦੁਖੀ ਹੋ ਰਹੇ ਹਾਂ ! ਨਹੀਂ ਨਹੀਂ ਪਹਿਲਾਂ ਸ਼ਹਿਰਾਂ ਦੇ ਲੋਕ ਭੀ ਸੁਖੀ ਸਨ, ਹੁਣ ਜੋ **ਖ਼ੁਦਗਰਜ਼ੀ** ਤੇ **ਆਪਾ ਧਾਪੀ ਆ ਗਈ ਹੈ** ਤੇ **ਲੋਕਾਂ ਵਿਚੋਂ ਪਿਆਰ ਉਠ ਗਿਆ ਹੈ,** ਇਸ ਕਰਕੇ ਸਭ ਦੁਖੀ ਹਨ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੨੧

ਆਪਾ ਧਾਪੀ āpā tȧpī

ਆਪਾ ਧਾਪੀ ਆ ਗਈ ਹੈ
āpā tȧpī ā gaī hɛ

ਖ਼ੁਦਗਰਜ਼ੀ ḳhudgarzī

ਲੋਕਾਂ ਵਿਚੋਂ ਪਿਆਰ ਉਠ ਗਿਆ ਹੈ
lokā̃ wiččõ piar uṭh giā hɛ

**ਆਪਾ ਰਸ** āpā ras
ਨਾਂਵ ਪੁਲਿੰਗ
ਆਪਣੇ ਆਪ ਵਿਚ ਪ੍ਰਾਪਤ ਹੋਇਆ ਰਸ, ਆਤਮ ਰਸ

**ਆਪਾ ਰਸ ਇਕ ਵਿਚ ਹੈਵੇ ਆਂਵਦਾ**
āpā ras ik wič hɛwe ā̃wdā

ਬਾਣੀ ਦੇ ਕੀਰਤਨ ਨਾਲ ਨਾਮ ਚਿਤਾਰਨਾ ਅਤੇ ਹਰ ਸਾਹ ਉਸਦੀ ਸੰਭਾਲ ਕਰਨ ਨਾਲ ਸਾਈਂ ਦੀ ਮੇਹਰ ਹੁੰਦੀ ਹੈ ਜਿਸ ਸਦਕਾ ਆਪਾ ਰਸ ਭਾਵ ਆਤਮ ਰਸ ਦੀ ਪ੍ਰਾਪਤੀ ਹੁੰਦੀ ਹੈ। ਇਸਨੂੰ ਹਰੀ ਦਾ ਰਸ ਜਾਂ ਰਸ ਨਾਮ ਵੀ ਕਿਹਾ ਜਾਂਦਾ ਹੈ। ਹੋਰ ਰਸ ਇੰਦਰੀਆਂ ਦੇ ਰਸ ਹਨ ਜੋ ਇਕ ਪਲ ਆਉਂਦੇ ਤੇ ਚਲੇ ਜਾਂਦੇ ਹਨ ਅਤੇ ਮਨ ਤਨ ਨੂੰ ਟੋਟ ਭਾਵ ਕਮੀ ਦਾ ਅਹਿਸਾਸ ਦੇ ਜਾਂਦੇ ਹਨ। ਜਦੋਂ ਕਿ ਆਤਮ ਸੁਖੀ ਹੋ ਕੇ ਵਾਹਿਗੁਰੂ ਨਾਲ ਲਿਵ ਲਾਇਆਂ ਤਨ ਮਨ ਅਰੋਗ ਰਹਿੰਦੇ ਹਨ। ਸਵੈ ਵਿਚ ਇਕ ਉੱਚਤਾ ਭਾਵ ਪੈਦਾ ਹੁੰਦਾ ਹੈ ਪਰ ਜੋ ਹਉਮੈ ਦੇ ਪ੍ਰਭਾਵ ਵਿਚ ਨਹੀਂ ਹੁੰਦਾ।

‘ਕੀਰਤਨ ਬਾਣੀ ਨਾਲ ਨਾਮ

ਚਿਤਾਰਿਕੇ,-
'ਕਰਦਜਾਂ ਸਦਾ ਸੰਮ੍ਹਾਲ ਦਮ ਦਮ ਓਸਦੀ
**'ਸਾਈਂ ਕਿਰਪਾ ਨਾਲ ਸੁਣ ਹੇ ਰਾਜ ਜੀ !**
**'ਆਪਾ ਰਸ ਇਕ ਵਿੱਚ ਹੈਵੇ ਆਂਵਦਾ;**
' 'ਹਰਿ-ਰਸਿ' ਜਿਸ ਦਾ ਨਾਮ ਸਤਿਗੁਰ ਆਖਿਆ
'ਇਸੇ ਨੂੰ 'ਰਸ-ਨਾਮ' ਬੀ ਹੈ ਲਿੱਖਿਆ।
' 'ਇੰਦ੍ਰੈ-ਰਸ ਇਕ ਹੋਰ ਪਰ ਉਹ ਦੇਹ ਦਾ
'ਰਸ ਹੈ; ਜਿਸਦਾ ਸ੍ਵਾਦ ਇੰਦ੍ਰੇ ਮਾਣਦੇ।
' 'ਇੰਦ੍ਰੈ-ਰਸ' ਅਤਿ ਤੇਜ ਤ੍ਰਿੱਖੇ ਹੋਂਵਦੇ,
'ਪਰ ਛਿਨ ਭੰਗਰ ਓਹ ਆਏ ਤੇ ਗਏ,
'ਦੇਹ ਤੇ ਮਨ ਨੂੰ ਟੋਟ ਹਨ ਦੇ ਜਾਂਵਦੇ।
'ਸ੍ਵਾਦ ਰਾਮ-ਰਸ ਹੋਰ ਹੀ ਹੈ ਵੰਨ ਦਾ।
'ਇਸਦੀ ਨੀਂਹ ਹੈ ਪ੍ਰੇਮ -ਪ੍ਰੇਮ ਪਵਿੱਤਰਾ।
'ਵਾਹਿਗੁਰੂ ਜੀ ਨਾਲ ਲਿਵ ਨੂੰ ਲਾਇਆਂ
'ਆਵੇ ਹੈ ਏ ਸ੍ਵਾਦ ਜਦ ਹੋ ਜਾਂਵਦੇ
'ਅੰਤਰ ਮੁਖੀਏ ਸੱਭ ਮਨ ਤੇ ਇੰਦਰੇ:
'ਆਪੇ ਨੂੰ ਰਸ ਰੂਪ ਕਰ ਏ ਦੱਸਦਾ:
'ਮਨ ਤਨ ਰਹਿਣ ਅਰੋਗ ਇਸਦੇ ਆਇਆਂ,
'ਆਇਆਂ ਏਸ ਸੁਆਦ ਉਹ ਨਹੀਂ ਭਾਉਂਦਾ।
'ਜਿਸ ਵੇਲੇ ਇਹ ਸ੍ਵਾਦ ਆਵੇ, ਰਾਜ ਜੀ !
'ਕਹਿਣ ਸੁਣਨ ਦੀ ਗੱਲ ਨਾ ਰਹਿ ਜਾਂਵਦੀ;
**'ਹੌਲਾ ਫੁੱਲ ਸਰੀਰ ਹੈ ਹੋ ਜਾਂਵਦਾ;**
**'ਆਪੇ ਵਿੱਚ ਉਚਜਾਨ ਹੈ ਇਕ ਆਂਵਦੀ**
'ਜੋ ਹਉਮੈ ਦੀ ਗੰਧ ਤੋਂ ਹੋ ਸੱਖਣੀ:
'ਆਪਾ ਆਪੇ ਵਿੱਚ ਰਸਮਯ ਹੋਂਵਦਾ
'ਰਸ ਆਸ੍ਵਾਦਾਨ ਵਿੱਚ ਗੁਮਦਾ ਜਾਂਵਦਾ।
'ਦੇਹੀ ਵਿਚ ਬੀ ਸ੍ਵਾਦ ਹੈ ਏ ਧਾਂਵਦਾ।

ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ, ੨੧੩-੨੧੪

ਆਪਾ ਰਸ āpā ras

ਆਪਾ ਰਸ ਇਕ ਵਿੱਚ ਹੈਵੇ ਆਂਵਦਾ
āpā ras ik wič hɛwe ā̃wdā

ਸਾਈਂ ਕਿਰਪਾ ਨਾਲ ਸੁਣ ਹੇ ਰਾਜ ਜੀ
sā̃ī kirpā nāl suṇ he rāj jī

ਹੌਲਾ ਫੁੱਲ ਸਰੀਰ ਹੈ ਹੋ ਜਾਂਵਦਾ
hɔlā phul srīr hɛ ho jā̃wdā

ਆਪੇ ਵਿੱਚ ਉਚਜਾਨ ਹੈ ਇਕ ਆਂਵਦੀ
āpe wič učiān hɛ ik ā̃wdī

**ਆਪਾ ਲੋਚਣ** āpā ločaṇ
ਕਿਰਿਆ
ਸਵੈ ਇੱਛਾ ਕਰਨਾਂ, ਆਪਣੇ ਆਪ ਬਾਰੇ ਸੋਚਣਾ, ਆਪਣੇ ਹਿੱਤ ਵਿਚ ਸੋਚਣਾ

## ਆਪਾ ਲੋਚਣ ਦਾ ਯਤਨ

āpā ločaṇ de yatan

ਸਿਆਣਿਆਂ ਵਲੋਂ ਸੰਸਾਰ ਦੇ ਗੋਰਖ ਧੰਦੇ ਭਾਵ ਜੀਵਨ ਲੀਲਾ ਨੂੰ ਸਿਧਾਂਤਕ ਤੌਰ ਤੇ ਸਮਝਣ ਲਈ ਇਸ ਨੂੰ ਦੋ ਤੱਤਾਂ ਦੇ ਆਪਸੀ ਸਬੰਧਾਂ ਵਿਚ ਸਮਝਣ ਦੀ ਕੋਸ਼ਿਸ਼ ਕੀਤੀ ਹੈ। ਸਦਾ ਇਕ ਰਸ ਰਹਿਣ ਵਾਲਾ ਤੱਤ ਅਕਾਲ ਪੁਰਖ ਹੈ ਭਾਵ ਉਹ ਨਹਿਤ ਹਕੀਕਤ ਜੋ ਹਮੇਸ਼ਾ ਤੋਂ ਹੈ ਅਤੇ ਹਮੇਸ਼ਾਂ ਰਹੇਗੀ ਜਿਵੇਂ ਕਿਹਾ ਗਿਆ ਹੈ 'ਆਦਿ ਸਚੁ, ਜੁਗਾਦਿ ਸਚੁ॥ ਅਤੇ ਦੂਜਾ ਤਤ ਭਾਵ ਹੋਂਦ ਦਾ ਬਾਹਰੀ ਜਾਂ ਦਿਸਦਾ ਤਮਾਸ਼ਾ ਮਾਇਆ ਦਾ ਤਮਾਸ਼ਾ ਹੈ ਜੋ ਹਰ ਪਲ ਬਦਲਦਾ ਹੈ, ਟਿਕਾਊ ਨਹੀਂ ਹੈ। ਇਕ ਰਸ ਰਹਿਣ ਵਾਲਾ ਅਕਾਲ ਦਾਤਾ ਹੈ ਭਾਵ ਉਸ ਤੋਂ ਸਭ ਕੁਝ ਪ੍ਰਾਪਤ ਹੈ। ਮਾਇਆ ਭੋਗਤਾ ਹੈ, ਜਿਸ ਵਿਚ ਪ੍ਰਾਪਤ ਕਰਨ ਦੀ, ਲੈਣ ਦੀ ਇੱਛਾ ਹੈ। ਇਹ ਸਚ ਹੈ ਕਿ ਸਰੀਰਕ ਵਜੂਦ ਦੀ ਹੋਂਦ ਬਣਾਈ ਰਖਣ ਲਈ ਕੁਝ ਲੋੜਾਂ ਪੂਰੀਆਂ ਕਰਨੀਆਂ ਪੈਂਦੀਆ ਹਨ ਪਰ ਇਕ ਹਦ ਤੋਂ ਵਧ ਸੁਆਰਥੀ ਹੋਣਾ ਅਯੋਗ ਹੈ। ਆਪਾ ਲੋਚਣਾ ਜਾਂ ਆਪੇ ਲਈ ਇੱਛਾ ਕਰਨਾ ਇਕ ਸੀਮਾ ਤਕ ਹੀ ਯੋਗ ਹਨ।

ਸਿਆਣਿਆਂ ਨੇ ਸੰਸਾਰ ਦੇ ਗੋਰਖ ਧੰਧੇ ਨੂੰ ਸਮਝਣ ਲਈ ਦੋ ਨਾਉਂ ਰੱਖੇ ਹਨ, ਇਕ ਤਾਂ ''ਸਦਾ ਇਕ-ਰਸ ਰਹਿਣ ਵਾਲੇ' ਦਾ ਨਾਉਂ 'ਅਕਾਲ ਪੁਰਖ' ਰਖਿਆ ਹੈ।ਇਸ 'ਹਰ ਪਲ ਬਦਲਣ ਵਾਲੇ' ਨਜ਼ਰ ਆਉਂਦੇ 'ਪ੍ਰਗਟ ਤਮਾਸ਼ੇ' ਦਾ ਨਾਉਂ 'ਮਾਇਆ' ਰਖਿਆ ਹੈ। ਇਸ **'ਮਾਇਆ' ਵਿਚ ਲੈਣ ਦਾ ਸੁਭਾਵ** ਹੈ ਪਰ ਉਸ ਸਦਾ ਇਕਰਸ ਰਹਿਣ ਵਾਲੇ **ਅਕਾਲ ਪੁਰਖ ਵਿਚ ਦੇਣ ਦਾ ਸੁਭਾਵ ਹੈ।** ਪਰਮੇਸ਼ੁਰ ਸਦਾ ਦਾਤਾ ਹੈ, ਕਦੇ ਭੀ ਯਾਚਕ ਨਹੀਂ ਹੈ, ਪਰ ਇਹ ਮਾਇਆ ਦਾਤੀ ਨਹੀਂ, ਲੈਣਹਾਰ ਹੈ। ਹੁਣ ਇਹ ਜੋ ਸਰੀਰ ਹੈ ਸਾਡਾ, ਇਹ ਮਾਇਆ ਦਾ ਹੈ, ਇਸ ਵਿਚ ਜੋ ਜੀਵ ਹੈ ਸੋ ਉਸ ਪਰਮੇਸ਼ੁਰ ਦੀ ਅੰਸ਼ ਹੈ। ਅੰਸ਼ ਵਿਚ ਆਪਣੇ ਜਨਕ ਦੇ ਗੁਣ ਰਹਿੰਦੇ ਹਨ। ਸੋ ਸਾਡੇ ਜੀਵ ਆਤਮਾ ਵਿਚ ਤਾਂ ਦੇਣ ਦਾ ਸੁਭਾਵ ਹੈ ਪਰ ਮਾਇਆ ਦੇ ਕੁਸੰਗ ਦੇ ਕਾਰਨ ਤੇ ਇਸ ਦੇ ਸੰਗ ਤੋਂ ਉਪਜੀਆਂ ਲੋੜਾਂ ਦੇ ਕਾਰਨ ਸਾਡੇ ਮਣ ਨੂੰ ਲੈਣਾਂ ਚੰਗਾ ਭਾਸਦਾ ਹੈ। ਇਹ ਸੱਚ ਹੈ ਕਿ **ਸਰੀਰ ਨੂੰ ਆਪਣੀ ਪਾਲਣਾ ਤੇ ਰਖਯਾ ਲਈ** ਲੋੜਾਂ ਹੈਨ ਤੇ ਆਪਾ ਲੋਚੇ ਤੇ ਯਤਨ ਕੀਤੇ ਬਿਨਾਂ ਪੂਰਨ ਨਹੀਂ ਹੁੰਦੀਆਂ, ਪਰ ਇਹਨਾਂ ਦੀ ਕੋਈ ਹੱਦ ਹੈ ਉਸ ਤੋਂ ਅੱਗੇ ਲੰਘਕੇ ਜੋ **ਆਪਾ ਲੋਚਣ ਦਾ ਜਤਨ** ਹੈ, ਸੋ ਅਜੋਗ ਸੁਆਰਥ ਹੈ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੯੬

ਆਪਾ ਲੋਚਣ āpā ločaṇ

ਆਪਾ ਲੋਚੇ ਦੇ ਯਤਨ
āpā loče de yatan

'ਮਾਇਆ' ਵਿਚ ਲੈਣ ਦਾ ਸੁਭਾਵ ਹੈ

māiā wič lɛṇ dā subā̀w hɛ

ਅਕਾਲ ਪੁਰਖ ਵਿਚ ਦੇਣ ਦਾ ਸੁਭਾਵ ਹੈ
akāl purakh wič deṇ dā subā̀w hɛ

ਸਰੀਰ ਨੂੰ ਆਪਣੀ ਪਾਲਣਾ ਤੇ ਰਖਯਾ ਲਈ
srīr nū̃ āpṇī palṇā te rakhyā laī

**ਆਫ਼ਤਾਬ** āftāb
ਨਾਂਵ
ਸੂਰਜ

**ਆਫ਼ਤਾਬ ਦਿਨੇ ਸਰ ਗਰਦਾਨ ਫਿਰਦਾ**
āftāb dine sar gardān phirdā

ਆਫ਼ਤਾਬ (ਸੂਰਜ) ਮੇਰੇ ਯਾਰ ਦੇ ਹੁਸਨ (ਸੁੰਦਰਤਾ) ਨੂੰ ਵੇਖ ਕੇ ਹੈਰਾਨ ਪਰੇਸ਼ਾਨ ਹੋਇਆ ਫਿਰ ਰਿਹਾ ਹੈ। ਰਾਤੀਂ ਮੇਰਾ ਪਿਆਰਾ ਬਾਗ਼ (ਸੁੱਚੇ ਧਾਗੇ ਨਾਲ ਕੀਤੀ ਨਮੂਨੇਦਾਰ ਸੰਘਣੀ ਕਢਾਈ ਵਾਲਾ ਔਰਤਾਂ ਦੇ ਸਿਰ ਦਾ ਲੀੜਾ) ’ਤੇ ਸੁੱਤਾ ਹੋਇਆ ਸੀ, ਉਸਦੀ ਖ਼ੂਬਸੂਰਤੀ ਨੂੰ ਵੇਖ ਕੇ ਚੰਦਰਮਾ ਉਸ ਉਤੇ ਕੁਰਬਾਨ ਹੋ ਗਿਆ। ਜੇਕਰ ਚੀਨੀ ਲੋਕ ਮਹਿਬੂਬ ਦੀਆਂ ਮਨਮੋਹਕ ਅੱਖਾਂ ਨੂੰ ਵੇਖ ਲੈਂਦੇ ਤਾਂ ਚੀਨ ਦੇ ਨਾਲ ਨਾਲ ਈਰਾਨ ਵੀ ਉਸਦਾ ਦੀਵਾਨਾ ਹੋ ਜਾਂਦਾ। ਅੰਤ ਵਿਚ ਕਵੀ ਲਿਖਦਾ ਹੈ ਕਿ ਮੇਰੇ ਮਹਿਬੂਬ ਦੀਆਂ ਜ਼ੁਲਫ਼ਾਂ (ਵਾਲਾਂ) ਨੂੰ ਜੇਕਰ ਹਿੰਦੁਸਤਾਨ ਦੇ ਲੋਕ ਵੇਖ ਲੈਂਦੇ ਤਾਂ ਸਭਨਾਂ ਨੇ ਉਸਦੀ ਚਾਹਤ ਵਿਚ ਬੇਚੈਨ ਹੋ ਜਾਣਾ ਸੀ। ਇਥੇ ਸਰ ਗਰਦਾਨ ਫਿਰਨ ਤੋਂ ਭਾਵ ਹੈਰਾਨੀ ਅਤੇ ਪਰੇਸ਼ਾਨੀ ਦੀ ਹਾਲਤ ਵਿਚ ਫਿਰਨ ਤੋਂ ਹੈ। ਮਹਿਤਾਬ ਦਾ ਅਰਥ ਹੈ ਚੰਨ, ਚੰਦਰਮਾ।

> **ਹੇ ਹੁਸਨ ਮੇਰੇ ਵੇਖ ਯਾਰ ਵਾਲਾ,**
> **ਆਫ਼ਤਾਬ ਦਿਨੇ ਸਰ ਗਰਦਾਨ ਫਿਰਦਾ।**
> ਰਾਤੀਂ ਬਾਗ ਤੇ ਸੁੱਤਿਆਂ ਵੇਖ ਉਸਨੂੰ,
> **ਮਹਿਤਾਬ** ਹੁੰਦਾ **ਕੁਰਬਾਨ** ਫਿਰਦਾ।
> ਉਸਦੇ ਨੈਣ ਚੀਨੀ ਜੇਕਰ ਵੇਖ ਲੈਂਦੇ,
> ਕਹਿੰਦੇ ਚੀਨ ਦੇ ਮਗਰ ਈਰਾਨ ਫਿਰਦਾ।
> **ਗਾਮੂੰ ਜ਼ੁਲਫ ਉਸਦੀ ਜੇਕਰ ਵੇਖ ਲੈਂਦਾ,**
> **ਪਰੇਸ਼ਾਨ ਸਾਰਾ ਹਿੰਦੁਸਤਾਨ ਫਿਰਦਾ।**

ਗਾਮੂ ਖਾਂ, ਸੀਹਰਫੀ, ੪੩੯

ਆਫ਼ਤਾਬ āftāb

ਹੇ ਹੁਸਨ ਮੇਰੇ ਵੇਖ ਯਾਰ ਵਾਲਾ
he husan mere wekh yār wālā

ਆਫ਼ਤਾਬ ਦਿਨੇ ਸਰ ਗਰਦਾਨ ਫਿਰਦਾ
āftāb dine sar gardān phirdā

ਮਹਿਤਾਬ mɛ́tāb

ਕੁਰਬਾਨ qurbān

ਗਾਮੂੰ ਜ਼ੁਲਫ ਉਸਦੀ ਜੇਕਰ ਵੇਖ ਲੈਂਦਾ
gāmū̃ zulf usdī jekar wekh lɛ̃dā

ਪਰੇਸ਼ਾਨ ਸਾਰਾ ਹਿੰਦੁਸਤਾਨ ਫਿਰਦਾ
prešān sārā hĩdustān phirdā

**ਆਫ਼ਾਤ** āfāt
ਨਾਂਵ ਇਸਤਰੀਲਿੰਗ
ਦੁੱਖ, ਮੁਸੀਬਤ

**ਕੇਹੀ ਆਫ਼ਾਤ ਹੈ ਇਸ਼ਕ**
kehī āfāt hɛ išq

ਇੱਥੇ ਇਸ਼ਕ ਤੋਂ ਭਾਵ ਇਸ਼ਕ-ਏ-ਹਕੀਕੀ ਹੈ ਜਿਸਨੂੰ ਸੂਫ਼ੀ ਸਾਧਨਾ ਦੇ ਅੰਤਰਗਤ ਇਕ ਪ੍ਰਮੁੱਖ ਵਿਧੀ ਪ੍ਰਵਾਨ ਕੀਤਾ ਜਾਂਦਾ ਹੈ। ਇਸ਼ਕ ਦਾ ਮਾਰਗ ਬੇਹੱਦ ਦੁੱਖਾਂ ਭਰਿਆ ਹੈ। ਮਨੁਖ ਨੂੰ ਅਤਿਅੰਤ ਦੁਖਦਾਈ ਇਮਤਿਹਾਨ ਵਿਚੋਂ ਗੁਜ਼ਰਨਾ ਪੈਂਦਾ ਹੈ। ਬੀਬੀ ਜ਼ੁਲੈਖਾਂ ਜੋ ਮਿਸਰ ਦੇ ਸ਼ਾਹੀ ਖ਼ਾਨਦਾਨ ਨਾਲ ਸਬੰਧਿਤ ਸੀ, ਉਸਨੂੰ ਇਸਲਾਮ ਦੇ ਇਕ ਪੈਗ਼ੰਬਰ, ਹਜ਼ਰਤ ਯੂਸਫ਼ ਨਾਲ ਇਸ਼ਕ ਹੋ ਗਿਆ ਸੀ। ਕਵੀ ਵੀ ਜ਼ੁਲੈਖਾਂ ਜਿਹਾ ਇਸ਼ਕ ਹੀ ਲੋਚਦਾ ਹੈ। ਇਸ਼ਕ ਦੇ ਇਸ ਇਮਤਿਹਾਨ ਵਿਚ ਦ੍ਰਿੜਤਾ ਅਤੇ ਸਿਦਕਦਿਲੀ ਰੱਖਣ ਵਾਲਿਆਂ ਨੂੰ ਹੀ ਕਾਮਯਾਬੀ ਪ੍ਰਾਪਤ ਹੁੰਦੀ ਹੈ ਅਰਥਾਤ ਪ੍ਰੀਤਮ, ਰੱਬ ਦਾ ਮਿਲਾਪ ਨਸੀਬ ਹੁੰਦਾ ਹੈ। ਫ਼ਿਰਾਕ ਤੋਂ ਭਾਵ ਵਿਛੋੜਾ, ਬ੍ਰਿਹਾ ਹੈ।

> **ਕਾਫ਼ ਕੇਹੀ ਆਫ਼ਾਤ ਹੈ ਇਸ਼ਕ ਸੱਈਓ,**
> **ਮਾਰ ਹੱਡੀਆਂ ਕਰੇ ਚਾ ਭੁੱਗੀਆਂ ਨੀਂ।**
> ਫੜਾਂ ਵਾਂਗ **ਜ਼ੁਲੈਖਾਂ** ਦੇ ਰਾਹ **ਯੂਸਫ਼**,
> ਉਹਦੀ **ਵਾਟ ਤੇ ਪਾਇਸਾਂ ਝੁੱਗੀਆਂ** ਨੀਂ।
> ਚਿੱਠੀ ਲਿਖ **ਫ਼ਿਰਾਕ** ਦੀ **ਤਰਫ਼** ਸੱਜਨ,
> ਗਲੇ ਬੰਨ੍ਹ ਉਡਾਂਵਦੀ ਘੁੱਗੀਆਂ ਨੀਂ।
> **ਹਾਰੀ ਤੁੱਧ ਨੇ ਖੇਡ ਹਦਾਇਤੁੱਲਾ,**
> **ਉਹਨਾਂ ਮੀਰ ਜਿੱਤੀ ਜਿਹੜੀਆਂ ਪੁੱਗੀਆਂ ਨੀ।**
>
> ਹਦਾਇਤੁੱਲਾ, ਸੀਹਰਫੀ, ੩੮੦

ਆਫ਼ਾਤ āfāt

ਕਾਫ਼ ਕੇਹੀ ਆਫ਼ਾਤ ਹੈ ਇਸ਼ਕ ਸੱਈਓ
kāf kehī āfāt hɛ išq saīo

ਮਾਰ ਹੱਡੀਆਂ ਕਰੇ ਚਾ ਭੁੱਗੀਆਂ ਨੀਂ
mār haḍḍīā̃ kare čā pùggīā̃ nī̃

ਜ਼ੁਲੈਖਾਂ zulɛkhā̃

ਯੂਸਫ਼ yūsaf

ਵਾਟ ਤੇ ਝੁੱਗੀ ਪਾਉਣਾ
wāṭ te čùggī pāoṇā

ਫ਼ਿਰਾਕ firāk

ਤਰਫ਼ tarf

ਹਾਰੀ ਤੁੱਧ ਨੇ ਖੇਡ ਹਦਾਇਤੁੱਲਾ
hārī túd ne khéḍ hadāitullā

ਉਹਨਾਂ ਮੀਰ ਜਿੱਤੀ ਜਿਹੜੀਆਂ ਪੁੱਗੀਆਂ ਨੀ
ónā mīr jitttī jéṛīā̃ puggīā̃ nī

**ਆਬਹਿਯਾਤ** ābehayāt
ਨਾਂਵ ਪੁਲਿੰਗ
ਉਹ ਪਾਣੀ ਜਿਸ ਨੂੰ ਪੀਣ ਉਪਰੰਤ ਮੌਤ ਨਹੀਂ ਆਉਂਦੀ, ਅੰਮ੍ਰਿਤ

**ਸੁਖਨ ਤਿਨ੍ਹਾਂ ਦੇ ਆਬਹਿਯਾਤ ਪੀਜੇ**
sukhan tínā de ābehayāt pīje

ਨਾ ਤਾਂ ਉਦਾਸ ਹੋਣ ਦੀ ਲੋੜ ਹੈ ਅਤੇ ਨਾ ਹੀ ਖੋਜ ਪੜਤਾਲ ਕਰਨ ਦੀ ਜ਼ਰੂਰਤ ਹੈ। ਬੱਸ ਰੱਬ ਦੇ ਆਸ਼ਕਾਂ ਦੀ ਸੰਗਤ ਕਰਨੀ ਚਾਹੀਦੀ ਹੈ ਕਿਉਂਕਿ ਉਹਨਾਂ ਦੇ ਵਚਨ ਸਦੀਵੀ ਜੀਵਨ ਪ੍ਰਦਾਨ ਕਰਨ ਵਾਲੇ ਹਨ। ਤੁਹਾਡੇ ਮਨ ਦੀਆਂ ਅੱਖਾਂ ਮੈਲੀਆਂ ਹੋ ਗਈਆਂ ਹਨ, ਤੁਸੀਂ ਇਹਨਾਂ ਨੂੰ ਸਾਫ਼ ਕਰਨ ਬਾਰੇ ਕਿਉਂ ਨਹੀਂ ਸੋਚਦੇ? ਹੇ ਮਨੁਖ ! ਤੂੰ ਆਪਣੇ ਆਪ ਨੂੰ ਸੰਭਾਲ ਅਤੇ ਸਦਾ ਇਕ ਰੱਬ ਦੀ ਆਨੰਦਮਈ ਯਾਦ ਵਿਚ ਹੀ ਜੀਵਨ ਬਤੀਤ ਕਰ। ਦੂਜੀ ਚੀਜ਼ ਨ ਪੈਦ ਤਹਿਕੀਕ ਕੀਜੇ ਦਾ ਅਰਥ ਹੈ ਕਿ ਭਾਵੇਂ ਖੋਜ ਪੜਤਾਲ ਕਰ ਲਓ, ਕੋਈ ਦੂਜੀ ਚੀਜ਼ ਪੈਦਾ ਨਹੀਂ ਹੋਈ। ਸੁਹਬਤ ਤੋਂ ਭਾਵ ਸੰਗਤ ਹੈ ਅਤੇ ਸੁਖਨ ਤੋਂ ਭਾਵ ਹੈ ਬੋਲ ਅਥਵਾ ਪ੍ਰਵਚਨ। ਚਸ਼ਮ ਜਿਗਰ ਤੋਂ ਭਾਵ ਦਿਲ/ਮਨ ਦੀਆਂ ਨਜ਼ਰਾਂ ਤੋਂ ਹੈ।

> ਦਾਲ ਦਿਲੋਂ **ਦਲਗੀਰ** ਨਾ ਹੋਏਂ ਮੂਲੋਂ,
> ਦੂਜੀ ਚੀਜ਼ ਨਾ **ਪੈਦ ਤਹਿਕੀਕ** ਕੀਜੇ।
> **ਅੱਵਲ ਜਾ ਸੁਹਬਤ ਕਰੋ ਆਸ਼ਕਾਂ ਦੀ,**
> **ਸੁਖਨ ਤਿਨ੍ਹਾਂ ਦੇ ਆਬਹਿਯਾਤ ਪੀਜੇ**।
> **ਚਸ਼ਮ ਜਿਗਰ ਦੇ ਮਲਨ ਹੋ ਰਹੇ ਤੇਰੇ,**
> **ਨਹੀਂ ਸੂਝਤਾ ਤਿਨ੍ਹਾਂ ਕੋ ਸਾਫ਼ ਕੀਜੇ**।
> ਬੁੱਲ੍ਹਾ ਸ਼ਾਹ ਸੰਭਾਲ ਤੂੰ ਆਪ ਤਾਈਂ,
> ਤੇਹੈਂ ਏਕ ਆਨੰਦ ਮੈਂ ਸਦਾ ਜੀਜੇ।

ਬੁੱਲ੍ਹੇ ਸ਼ਾਹ, ਸੀਹਰਫੀ, ੪੩

ਆਬਹਿਯਾਤ ābehayāt

ਦਲਗੀਰ dalgīr

ਪੈਦ pɛd

ਤਹਿਕੀਕ tɛ́kīk

ਅੱਵਲ ਜਾ ਸੁਹਬਤ ਕਰੋ ਆਸ਼ਕਾਂ ਦੀ
awal jā sóbat karo āškā̃ dī

ਸੁਖਨ ਤਿਨ੍ਹਾਂ ਦੇ ਆਬਹਿਯਾਤ ਪੀਜੇ
sukhan tínā de ābehayāt pīje

ਚਸ਼ਮ ਜਿਗਰ ਦੇ ਮਲਨ ਹੋ ਰਹੇ ਤੇਰੇ
čašm jigar de malan ho rahe tere

ਨਹੀਂ ਸੂਝਤਾ ਤਿਨ੍ਹਾਂ ਕੋ ਸਾਫ਼ ਕੀਜੇ
nahī̃ sū́jatā tínā ko sāf kīje

**ਆਬਿਹਯਾਤ** ābehayāt
ਨਾਂਵ ਪੁਲਿੰਗ
ਸਦੀਵੀ ਜੀਵਨ ਬਖਸ਼ਣ ਵਾਲਾ ਪਾਣੀ

**ਆਈ ਆਬਿਹਯਾਤ ਛੁਪਾਵਣੇ ਨੂੰ**
āī ābehayāt čhupāwne nū

ਕਾਲੀਆਂ ਸਿਆਹ ਜ਼ੁਲਫ਼ ਯਾਰ ਦੇ ਚਿਹਰੇ ਉਤੇ ਆਬਿ-ਹਯਾਤ ਨੂੰ ਛੁਪਾਉਣ ਲਈ ਆਈ ਹੈ ਜਾਂ ਫਿਰ ਇਹ ਹੁਸਨ ਦੇ ਖ਼ਜ਼ਾਨੇ ਉਤੇ ਬੈਠੀ ਇਕ ਨਾਗਣੀ ਹੈ ਜਿਸ ਦਾ ਕੰਮ ਆਸ਼ਕਾਂ ਨੂੰ ਡਰਾਉਣਾ ਹੈ ਜਾਂ ਫਿਰ ਇਹ ਅਪਰੈਲ ਮਈ ਦੇ ਮਹੀਨੇ ਦਾ ਬੱਦਲ ਹੈ ਜਿਹੜਾ ਹੁਸਨ ਦੇ ਸਮੁੰਦਰ ਉਤੇ ਮੋਤੀਆਂ ਦਾ ਮੀਂਹ ਵਰਸਾਉਣ ਆਇਆ ਹੈ। ਕਵੀ ਅਨੁਸਾਰ ਆਮ ਲੋਕ ਆਤਿਸ਼ ਆਮੇਜ਼ (ਅੱਗ ਵਰਗੇ, ਅੱਗ ਨਾਲ ਮਿਲੇ ਹੋਏ) ਸ਼ਿਅਰ ਕਹਿੰਦੇ ਹਨ ਪਰ ਮੈਂ ਈਰਖਾਲੂਆਂ ਨੂੰ ਅਗ ਲਾਉਣ ਲਈ ਸ਼ਿਅਰ ਕਹਿੰਦਾ ਹਾਂ। ਇਥੇ ਜ਼ੁਲਮਾਤ ਤੋਂ ਭਾਵ ਸਿਆਹੀ ਅਥਵਾ ਕਾਲਾਪਣ ਹੈ। ਗੰਜਿ ਹੁਸਨ ਦਾ ਅਰਥ ਹੈ ਹੁਸਨ ਦਾ ਖ਼ਜ਼ਾਨਾ। ਅਬਰ ਨੀਸਾਂ ਤੋਂ ਭਾਵ ਹੈ ਅਪਰੈਲ ਮਈ ਦੇ ਮਹੀਨੇ ਦਾ ਬੱਦਲ। ਬਹਿਰਿ ਹੁਸਨ ਦਾ ਅਰਥ ਹੁਸਨ ਦਾ ਸਮੁੰਦਰ ਹੈ। ਖਲਕ (ਖ਼ਲਕ) ਤੋਂ ਭਾਵ ਆਮ ਲੋਕ, ਲੋਕਾਈ ਹੈ। ਹਾਸਦ ਦਾ ਅਰਥ ਹੈ ਈਰਖਾ ਕਰਨ ਵਾਲਾ।

> **ਜੇ ਜ਼ੁਲਫ਼ ਜ਼ੁਲਮਾਤ ਰੁਖ ਯਾਰ ਉਤੇ,**
> **ਆਈ ਆਬਿ-ਹਯਾਤ ਛੁਪਾਵਣੇ ਨੂੰ।**
> **ਯਾ ਇਹ ਨਾਗਣੀ ਹੈ ਗੰਜਿ ਹੁਸਨ ਉਤੇ**,
> **ਬੈਠੀ ਆਸ਼ਕਾਂ ਦੇ ਦਬਕਾਵਣੇ ਨੂੰ।**
> ਯਾ ਇਹ **ਅਬਰ ਨੀਸਾਂ ਬਹਿਰਿ ਹੁਸਨ** ਉਤੇ,
> ਆਇਆ **ਮੋਤੀਆਂ ਦਾ ਮੀਂਹ** ਬਰਸਾਵਣੇ ਨੂੰ।
> **ਸ਼ਿਅਰ ਆਤਸ਼ ਆਮੇਜ਼ ਕਹੇ ਖਲਕ**,
> ਕਹਿੰਦਾ ਏ ਗਾਮੂੰ **ਹਾਸਦਾਂ** ਦੇ **ਅੱਗ ਲਾਵਣੇ** ਨੂੰ।

ਗਾਮੂ ਖਾਂ, ਸੀਹਰਫੀ, ੪੩੯

ਆਬਿਹਯਾਤ ābehayāt

ਜੇ ਜ਼ੁਲਫ਼ ਜ਼ੁਲਮਾਤ ਰੁਖ ਯਾਰ ਉਤੇ
je zulf zulmāt rukh yār utte

ਆਈ ਆਬਿਹਯਾਤ ਛੁਪਾਵਣੇ ਨੂੰ
āī ābehayāt čhupāwṇe nū̃

ਯਾ ਇਹ ਨਾਗਣੀ ਹੈ ਗੰਜਿ ਹੁਸਨ ਉਤੇ
yā é nāgṇī hɛ gā̃j husan utte

ਬੈਠੀ ਆਸ਼ਕਾਂ ਦੇ ਦਬਕਾਵਣੇ ਨੂੰ
bɛṭhī āškā̃ de dabkāwṇe nū̃

ਅਬਰ ਨੀਸਾਂ abar nīsā̃

ਬਹਿਰਿ ਹੁਸਨ bɛ́r husan

ਮੋਤੀਆਂ ਦਾ ਮੀਂਹ motīā̃ dā mī̃́

ਸ਼ਿਅਰ ਆਤਸ਼ ਆਮੇਜ਼ ਕਹੇ ਖਲਕ
še'r ātaš āmez kahe khalk

ਹਾਸਦਾਂ hāsdā̃

ਅੱਗ ਲਾਉਣਾ ag lāɔṇā

**ਆਭਾ** ábā
ਨਾਂਵ ਇਸਤਰੀਲਿੰਗ
ਜਲਾਲ, ਚਮਕ; ਸ਼ੋਭਾ, ਮਸ਼ਹੂਰੀ

**ਤੁਹਾਡੀ ਆਭਾ ਹੀ ਹੈ** tuhāḍī ábā hī hɛ

ਵਿਆਹ ਕਰਾਉਣ ਸਮੇਂ ਵਿਚ-ਵਿਚੋਲਗੀ ਦਾ ਕੰਮ ਨਾਈ ਕਰਦਾ ਹੁੰਦਾ ਸੀ। ਉਹ ਗੱਲਾਂ ਗੱਲਾਂ ਵਿਚ ਮੁੰਡੇ ਵਾਲਿਆਂ ਨੂੰ ਲੜਕੀ ਦੇ ਘਰ-ਬਾਰ ਦੀ ਸਿਫਤ ਕਰਕੇ ਵਰੀ ਵਿਚ ਲੜਕੀ ਨੂੰ ਵਧ ਤੋਂ ਵਧ ਗਹਿਣੇ ਦੇਣ ਲਈ ਉਕਸਾਉਂਦਾ ਹੈ। ਉਹ ਬੜੀ ਚਲਾਕੀ ਨਾਲ ਦਸਦਾ ਹੈ ਕਿ ਇਹ ਸਭ ਕੁਝ ਤਾਂ ਤੁਹਾਡੇ ਘਰ ਹੀ ਆ ਜਾਣਾ ਹੈ। ਸਿਰਫ ਮੌਕੇ ਤੇ ਸਮਾਜ ਵਿਚ ਤੁਹਾਡੀ ਸ਼ੋਭਾ/ਆਭਾ ਵਧ ਜਾਣੀ ਹੈ।

"ਟੂਮਾਂ ਤੇ ਚੌਧਰੀ ਜੀ ਤੁਹਾਡੇ ਘਰ ਈ ਆ ਜਾਣੀਆਂ ਨੇ, ਓਥੇ ਤਾਂ **ਦੋ ਘੜੀਆਂ ਦਾ ਸੋਹਜ ਤੇ ਤੁਹਾਡੀ ਆਭਾ ਈ ਹੈ।** ਸਾਨੂੰ ਤਾਂ ਬਸ ਤੁਹਾਡੀ ਸ਼ੋਭਾ ਦੀ ਈ ਲੋੜ ਹੈ। ਨਾਲੇ ਸੁੱਖ ਨਾਲ ਏਥੇ ਕੀ ਘਾਟਾ ਹੈ। **ਵਹਿਗੁਰੂ ਨੇ ਬਥੇਰਾ ਕੁਝ ਬਖਸ਼ਿਆ ਹੈ, ਧਰ ਧਰ ਭੁੱਲੀਦਾ ਹੈ। ਚੰਗੇ ਘਰ ਕਿਹੜਾ ਗੁੱਝੇ ਰਹਿੰਦੇ ਨੇ।**

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੩੨੪

ਆਭਾ ábā

ਤੁਹਾਡੀ ਆਭਾ ਈ ਹੈ
tuhāḍī ábā hī hɛ

ਦੋ ਘੜੀਆਂ ਦਾ ਸੋਹਜ ਤੇ
do kàṛīā̃ dā sój te

ਵਾਹਿਗੁਰੂ ਨੇ ਬਥੇਰਾ ਕੁਝ ਬਖਸ਼ਿਆ ਹੈ
wāheguru ne batherā kúj bakhṣiā hɛ

ਧਰ ਧਰ ਭੁੱਲੀਦਾ ਹੈ tàr tàr pùllīdā hɛ

ਚੰਗੇ ਘਰ ਕਿਹੜਾ ਗੁੱਝੇ ਰਹਿੰਦੇ ਨੇ
čãge kàr kéṛā gújje rɛ́de ne

**ਅਭਿਮਾਨ** ábimān
ਨਾਂਵ ਪੁਲਿੰਗ
ਹੰਕਾਰ, ਹੈਂਕੜ, ਗੁਮਾਨ

**ਅਭਿਮਾਨ ਟੁਰ ਪੈਂਦਾ ਹੈ**
ábimān ṭur pɛ̃dā hɛ

ਸਭਿਆਤਾ ਦੀ ਉਸਾਰੀ ਵਿਚ ਖਾਣ ਪਹਿਨਣ ਬਾਰੇ ਮਾਪਦੰਡ ਮਹੱਤਵਪੂਰਨ ਥਾਂ ਰਖਦੇ ਹਨ। ਚੰਗੀ ਸਿਹਤ ਲਈ ਚੰਗਾ ਖਾਣਾ ਹੋਣ ਦੇ ਨਾਲ ਨਾਲ ਸਾਫ ਤਰੀਕੇ ਨਾਲ ਸਾਫ ਜਗ੍ਹਾ ਪਕਾਉਣਾ ਇਕ ਜ਼ਰੂਰੀ ਸਿਖਿਆ ਹੈ। ਪਰ ਇਸ ਨੂੰ ਜ਼ਿਆਦਾ ਪੱਕਿਆਂ ਤਰ੍ਹਾਂ ਲਾਗੂ ਕਰਦੇ ਤਾਂ ਇਹ ਇਕ ਰੀਤ/ਰਸਮ ਬਣ ਜਾਂਦੀ ਹੈ ਅਤੇ ਪੀੜ੍ਹੀ ਦਰ ਪੀੜ੍ਹੀ ਤੁਰਦੀ ਭਰਮ ਵਿਚ ਬਦਲ ਜਾਂਦੀ ਹੈ। ਪਰ ਇਸ ਤੋਂ ਅੱਗੇ ਅਜਿਹੀਆਂ ਗੱਲਾਂ ਆਪਣੀ ਇੰਤਹਾ ਤੇ ਪਹੁੰਚਦੀਆਂ ਹਨ ਤਾਂ ਫਿਰ ਹੰਕਾਰ ਦੀ ਵਜ੍ਹਾ ਬਣ ਜਾਂਦੀਆਂ ਹਨ ਅਤੇ ਜਾਤੀ ਹੰਕਾਰ ਦਾ ਸਬਬ ਬਣ ਜਾਂਦੀਆਂ ਹਨ।

ਹਰ ਗੱਲ ਪਹਿਲਾਂ ਅਕਲ ਤੋਂ ਟੁਰਦੀ ਹੈ, ਫੇਰ ਭਰਮ ਬਣਦੀ ਹੈ ਤੇ ਫੇਰ ਉਸ ਵਿਚ

**ਅਭਿਮਾਨ ਟੁਰ ਪੈਂਦਾ ਹੈ,** ਜਿਹਾ ਕਿ ਖਾਣੇ ਪੀਣੇ ਦੀ ਸਫਾਈ ਰੱਖਣੀ ਅਕਲ ਦੀ ਗੱਲ ਹੈ ਫੇਰ ਚੁੱਲ੍ਹੇ ਚੌਂਕੇ ਵੱਖ ਹੋਏ। **ਪਿਤਾ ਪੁਤ ਦਾ ਵੱਖ ਚੁੱਲ੍ਹਾ। ਚੁੱਲ੍ਹੇ ਦੀ ਲੀਕ ਤੋਂ ਬਾਹਰਵਾਰ ਕਾਰਾਂ ਕੱਢੀਆਂ।** ਜੇ ਪੁਛੋ ਕਿ ਐਸਾ ਕਿਉਂ ਕਰਦੇ ਹੋ ਤਾਂ ਕੁਝ ਨਾ ਦੱਸ ਸਕਣਾ ਸਿਵਾ ਇਸ ਦੇ ਕਿ ਛੂਤ ਲੱਗਦੀ ਹੈ, ਭਿੱਟ ਜਾਈਦਾ ਹੈ। ਇਸ ਅੱਗੇ **ਅਭਿਮਾਨ ਟੁਰ ਪੈਣਾ** ਕਿ ਹਮ ਬ੍ਰਾਹਮਣ ਹੈਂ, ਹਮ ਸੰਨਿਆਸੀ ਹੈਂ, ਹਮ ਉਚ ਜਾਤ ਹੈਂ, ਯਿਹ ਨੀਚ ਜਾਤ ਹੈ, ਇਸ ਕੇ ਹਾਥ ਕਾ ਨਹੀਂ ਖਾਏਂਗੇ, ਹਮ ਬੜੇ **ਬ੍ਰਹਮਚਾਰੀ** ਹੈਂ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੩੦

ਅਭਿਮਾਨ ábimān

ਅਭਿਮਾਨ ਟੁਰ ਪੈਂਦਾ ਹੈ
ábimān ṭur pẽdā hɛ

ਪਿਤਾ ਪੁਤ ਦਾ ਵੱਖ ਚੁੱਲ੍ਹਾ
pitā put dā wakh čúllā

ਚੁੱਲ੍ਹੇ ਦੀ ਲੀਕ ਤੋਂ ਬਾਹਰਵਾਰ ਕਾਰਾਂ ਕੱਢੀਆਂ
čúlle dī līk tõ bāharwār kārā̃ káḍḍīā̃

ਬ੍ਰਹਮਚਾਰੀ bramčārī

**ਅਭੈ** abɛ̀
ਵਿਸ਼ੇਸ਼ਣ
ਬਿਨਾਂ ਡਰਦੇ, ਬਿਨਾਂ ਭੈਅ ਦੇ

### ਡਰ ਨਹੀਂ ਰਹੇ ਪਰ ਅਭੈ ਹਨ
ḍar nahī̃ rahe par abɛ̀ han

ਸਰਹੰਦ ਦੀ ਕੰਧ ਵਿਚ ਚਿਣੇ ਜਾਣ ਲਈ ਜਾਂਦੇ ਹੋਏ ਛੋਟੇ ਸਾਹਿਬਜ਼ਾਦਿਆਂ ਦਾ ਚਿਤਰ ਮਨ ਵਿਚ ਬਣਾਈ ਬੈਠੀ ਉਹਨਾਂ ਦੀ ਨਾਨੀ ਮਾਈ ਸਭਰਾਈ ਵੇਖਦੀ ਹੈ ਕਿ ਕਿਵੇਂ ਸਾਹਿਬਜ਼ਾਦੇ ਡਰ ਨਹੀਂ ਰਹੇ ਸਗੋਂ ਅਭੈ ਹਨ। ਮੌਤ ਨੂੰ ਮਖੌਲ ਕਰ ਰਹੇ ਹਨ। ਉਹਨਾਂ ਦੇ ਚਿਹਰੇ ਤੇ ਜਲਾਲ ਹੈ, ਤੇਜ ਹੈ। ਭਾਵੇਂ ਕਿ ਮੌਤ ਉਹਨਾਂ ਦੇ ਸਾਹਮਣੇ ਹੈ ਪਰ ਉਹ ਘਬਰਾਏ ਹੋਏ ਨਹੀਂ ਹਨ ਕਿਉਂਕਿ ਮੌਤ ਵੱਲੋਂ ਉਹ ਅਭੈ ਹਨ।

ਫੇਰ ਮਮਤਾ ਨੇ ਜ਼ੋਰ ਦਿੱਤਾ ਤੇ ਨਜ਼ਰ ਸਾਹਿਬਜ਼ਾਦਿਆਂ ਦੇ ਚਿਹਰੇ ਪਰ ਟਿਕੀ, ਹੋਰ ਟਿਕੀ, ਟਿਕਦੀ ਟਿਕਦੀ ਟਿਕ ਗਈ ਤਾਂ ਉਹ ਮਾਸੂਮ, ਨਿਤਾਣੇ ਬੱਚੇ **ਜ਼ੋਰਾਵਰਾਂ ਦੇ ਅੱਗੇ ਭੇਡ ਬੱਕਰੀ ਵਾਂਗੂੰ** ਕਹੀਣ ਲਈ ਪਰਵੱਸ ਬੇਵੱਸ ਖੜੇ ਚਿਨੀਣ ਦੀ ਥਾਂ ਐਉਂ ਦਿੱਸੇ **ਜਿਕੂੰ ਤੇਜ ਭਰੇ ਦੋ ਸੂਰਜ ਖੜੇ ਹਨ।** ਚਿਹਰੇ ਸਹਿਮ ਵਾਲੇ ਨਹੀਂ ਤਕੜੇ ਹਨ, ਨੂਰ ਝਰ ਰਿਹਾ ਹੈ। **ਡਰ ਨਹੀਂ ਰਹੇ, ਪਰ ਅਭੈ ਹਨ**, ਮੌਤ ਨੂੰ ਮਖੌਲ ਨਾਲ ਤੱਕ ਰਹੇ ਹਨ, ਮਾਈ ਦਾ ਧਿਆਨ ਜੁੜਦਾ

ਗਿਆ ਤੇ ਬੱਚਿਆਂ ਦਾ ਜਲਾਲ ਤੇ ਤੇਜ ਵਧਦਾ ਗਿਆ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੧੩

ਅਭੈ abɛ̀

ਡਰ ਨਹੀਂ ਰਹੇ ਪਰ ਅਭੈ ਹਨ
ḍar nahī̃ rahe par abɛ̀ han

ਜ਼ੋਰਾਵਰਾਂ ਦੇ ਅੱਗੇ ਭੇਡ ਬਕਰੀ ਵਾਂਗੂੰ
zorāwarā̃ de agge pèḍ bakrī wā̃gū̃

ਜਿਕੂੰ ਤੇਜ ਭਰੇ ਦੋ ਸੂਰਜ ਖੜ੍ਹੇ ਹਨ
jikū̃ tej pàre do sūraj kháṛe han

**ਆਮਾਲ** āmāl
ਨਾਂਵ ਪੁਲਿੰਗ
ਅਮਲ, ਨੇਕ ਕੰਮ

**ਅਦਲੀ ਰਾਜਾ ਨੇ ਨੇਕ ਆਮਾਲ ਤੇਰੇ**

adlī rājā ne nek āmāl tere

ਇਹ ਸੰਸਾਰਕ ਜੀਵਨ ਅਸਥਾਈ ਅਤੇ ਥੋੜ੍ਹਚਿਰਾ ਹੈ। ਮਨੁਖ ਦੀ ਅਸਲ ਕਮਾਈ ਇਸ ਦੁਨੀਆਂ ਵਿਚ ਕੀਤੇ ਉਸਦੇ ਨੇਕ ਅਮਲ ਹੀ ਹਨ। ਇਹਨਾਂ ਨੇਕ ਅਮਲਾਂ ਸਦਕਾ ਹੀ ਮਨੁਖ ਨੂੰ ਕਿਆਮਤ ਦੇ ਦਿਨ ਰੱਬੀ ਇਨਸਾਫ਼ ਅਰਥਾਤ ਰੱਬ ਦੀ ਰਹਿਮਤ ਪ੍ਰਾਪਤ ਹੋਵੇਗੀ। ਜਿਸ ਮਨੁਖ ਦੀ ਜ਼ਬਾਨ ਉਤੇ (ਮੌਤ ਸਮੇਂ) ਕਲਮਾ ਆ ਜਾਵੇ, ਉਸ ਦੀ ਬਖ਼ਸ਼ਿਸ਼ ਅਵੱਸ਼ ਹੋ ਜਾਂਦੀ ਹੈ। ਇੱਥੇ ਅਦਲੀ ਰਾਜਾ ਤੋਂ ਭਾਵ ਇਨਸਾਫ਼ ਕਰਨ ਵਾਲਾ ਰਾਜਾ ਹੈ। ਕਲਮਾ ਪਾਕ ਤੋਂ ਭਾਵ ਇਸਲਾਮ ਧਰਮ ਦੇ ਕਲਮਾ-ਏ-ਤੱਯਬਾ ਤੋਂ ਹੈ।

**ਦੁਨੀਆਂ ਜਾਣ ਐਵੇਂ ਜਿਵੇਂ ਝੰਗ ਪੇਕੇ,**
**ਗੈਰ ਕਾਲੜਾ ਬਾਗ਼ ਬਣਾਇਆ ਈ।**
**ਅਦਲੀ ਰਾਜਾ ਨੇ ਨੇਕ ਆਮਾਲ ਤੇਰੇ,**
**ਜਿਸ ਹੀਰ ਈਮਾਨ ਦਿਵਾਇਆ ਈ।**
ਵਾਰਿਸ ਸ਼ਾਹ ਮੀਆਂ, ਬੇੜਾ ਪਾਰ ਤੇਰਾ,
ਕਲਮਾ ਪਾਕ ਜ਼ਬਾਨ ਤੇ ਆਇਆ ਈ।

ਹੀਰ ਵਾਰਿਸ, ੩੨੬

ਆਮਾਲ āmāl

ਦੁਨੀਆਂ ਜਾਣ ਐਵੇਂ ਜਿਵੇਂ ਝੰਗ ਪੇਕੇ
dunīā̃ jāṇ ɛwẽ jiwẽ čā̀g peke

ਗੈਰ ਕਾਲੜਾ ਬਾਗ਼ ਬਣਾਇਆ ਈ
gɛr kālṛā bāg bṇāiā ī

ਅਦਲੀ ਰਾਜਾ ਨੇ ਨੇਕ ਆਮਾਲ ਤੇਰੇ

adlī rājā ne nek āmāl tere

ਜਿਸ ਹੀਰ ਈਮਾਨ ਦਿਵਾਇਆ ਈ
jis hīr īmān diwāiā ī

**ਆ ਮਿਲ** ā mil
ਕਿਰਿਆ
ਮਿਲਣ ਲਈ ਪਹੁੰਚਣਾ, ਮਿਲ ਪੈਣਾ

**ਆ ਮਿਲ ਯਾਰ ਸਾਰ ਲੈ ਮੇਰੀ**
ā mil yār sār lɛ meri

ਮੇਰੇ ਯਾਰ ਮੇਰੇ ਦੋਸਤ ਮੈਨੂੰ ਆ ਕੇ ਮਿਲ ਪਓ, ਮੇਰੀ ਜਾਨ ਦੁੱਖਾਂ ਦੇ ਵੱਸ ਪੈ ਗਈ ਹੈ। ਵਿਛੋੜਾ ਪੈ ਗਿਆ ਹੈ ਤੇ ਕੋਈ ਖਬਰ ਵੀ ਨਹੀਂ ਹੈ। ਅਜਿਹੀ ਹਾਲਤ ਵਿਚ ਜਿਵੇਂ ਬੀਆਬਾਨ ਵਿਚ ਸੂਰਾਂ ਤੇ ਚੀਤਿਆਂ ਨੇ ਘੇਰ ਲਿਆ ਹੋਵੇ। ਇਹ ਦੁਨੀਆਂ ਠੱਗ ਹੈ ਜਿਸ ਵਿਚ ਠੱਗ ਕਰਮ ਧਰਮ ਦਾ ਜਾਲ ਵਿਛਾ ਕੇ ਫਸਾ ਲੈਂਦੇ ਹਨ। ਪਰ ਆਪਣਾ ਇਸ਼ਕ ਸ਼ਰ੍ਹਾਂ ਤੋਂ ਉੱਪਰ ਹੈ ਇਹ ਜਾਤ ਪਾਤ ਤੋਂ ਵੀ ਉੱਪਰ ਹੈ। ਬਸ ਇਕ ਤੇਰੀ ਹੌਂਸਲਾ ਅਫਜਾਈ ਦੀ ਜਰੂਰਤ ਹੈ। ਮੈਂ ਹਰ ਮੁਸੀਬਤ ਕੱਟ ਕੇ ਤੈਨੂੰ ਮਿਲਣਾ ਹੈ।

**ਆ ਮਿਲ ਯਾਰ ਸਾਰ ਲੈ ਮੇਰੀ,**
**ਮੇਰੀ ਜਾਨ ਦੁੱਖਾਂ ਨੇ ਘੇਰੀ।**
**ਅੰਦਰ ਖਾਬ ਵਿਛੋੜਾ ਹੋਇਆ,**
**ਖਬਰ ਨਾ ਪੈਂਦੀ ਤੇਰੀ।**
**ਸੁੰਞੇ ਬਨ ਵਿਚ ਲੁੱਟੀ ਸਾਈਆਂ,**
**ਸੂਰ ਪਲੰਗ ਨੇ ਘੇਰੀ।**
**ਇਹ ਤਾਂ ਠੱਗ ਜਗਤ ਦੇ,**
**ਜਿਹਾ ਲਾਵਣ ਜਾਲ ਚੁਫੇਰੀ।**
**ਕਰਮ ਸਰ੍ਹਾ ਦੇ ਧਰਮ ਬਤਾਵਣ,**
**ਸੰਗਲ ਪਾਵਣ ਪੈਰੀਂ।**
**ਜ਼ਾਤ ਮਜ਼੍ਹਬ ਇਹ ਇਸ਼ਕ ਨਾ ਪੁਛਦਾ,**
**ਇਸ਼ਕ ਸ਼ਰ੍ਹਾਂ ਦਾ ਵੈਰੀ।**
**ਨਦੀਓ ਪਾਰ ਮੁਲਕ ਸੱਜਣ ਦਾ,**
**ਲਹਵੋ-ਲਆਬ ਨੇ ਘੇਰੀ।**
**ਸਤਿਗੁਰ ਬੇੜੀ ਫੜੀ ਖਲੋਤੀ**
**ਤੈਂ ਕਿਉਂ ਲਾਈ ਆ ਦੇਰੀ।**
**ਬੁਲ੍ਹਾ ਸ਼ਾਹ ਸ਼ੌਹ ਤੈਨੂੰ ਮਿਲਸੀ**
**ਦਿਲ ਨੂੰ ਦੇਹ ਦਲੇਰੀ।**
ਆ ਮਿਲ ਯਾਰ ਸਾਰ ਲੈ ਮੇਰੀ,
ਮੇਰੀ ਜਾਨ ਦੁੱਖਾਂ ਨੇ ਘੇਰੀ।

ਬੁੱਲੇ ਸ਼ਾਹ, ੮

ਆ ਮਿਲ ā mil

ਆ ਮਿਲ ਯਾਰ ਸਾਰ ਲੈ ਮੇਰੀ
ā mil yār sār lɛ meri

ਮੇਰੀ ਜਾਨ ਦੁੱਖਾਂ ਨੇ ਘੇਰੀ
meri jān dukkhā̃ ne kèri

ਅੰਦਰ ਖਾਬ ਵਿਛੋੜਾ ਹੋਇਆ
ãdar khab wičhoṛā hoiā

ਖਬਰ ਨਾ ਪੈਂਦੀ ਤੇਰੀ khabar nā pɛ̃dī terī

ਸੁਞੇ ਬਨ ਵਿਚ ਲੁੱਟੀ ਸਾਈਆਂ
sũñe ban wič luṭṭī sāīā̃

ਸੂਰ ਪਲੰਗ ਨੇ ਘੇਰੀ sūr plā̃g ne kèrī

ਇਹ ਤਾਂ ਠੱਗ ਜਗਤ ਦੇ
é tā̃ ṭhag jagat de
ਜਿਹਾ ਲਾਵਣ ਜਾਲ ਚੁਫੇਰੀ
jehā lāwaṇ jāl čupherī
ਕਰਮ ਸ਼ਰ੍ਹਾ ਦੇ ਧਰਮ ਬਤਾਵਣ
karm šárā de tàrm btawaṇ
ਸੰਗਲ ਪਾਵਣ ਪੈਰੀਂ sãgaḷ pāwaṇ pɛrī
ਜ਼ਾਤ ਮਜ਼੍ਹਬ ਇਸ਼ਕ ਨਾ ਪੁੱਛਦਾ
zāt mázab išq nā pučhdā
ਨਦੀਓ ਪਾਰ ਮੁਲਕ ਸੱਜਣ ਦਾ
nadio pār mulk sajjaṇ dā
ਇਸ਼ਕ ਸ਼ਰ੍ਹਾਂ ਦਾ ਵੈਰੀ
išq šárā dā wɛrī
ਲਵੋ-ਲੁਆਵ ਨੇ ਘੇਰੀ
lawo luāb ne kèrī
ਸਤਿਗੁਰ ਬੇੜੀ ਫੜੀ ਖਲੋਤੀ ਤੈਂ ਕਿਉਂ ਲਾਈ ਆ ਦੇਰੀ
satgur beṛī phaṛī khloti tɛ̃ kiõ lāī ā derī
ਬੁੱਲ੍ਹਾ ਸ਼ਾਹ ਤੈਨੂੰ ਮਿਲਸੀ ਦਿਲ ਨੂੰ ਦੇ ਦਲੇਰੀ
bullā šā́ tɛnu milsī dil nū de dleri

**ਆਯਾਤ** āyāt
ਨਾਂਵ ਇਸਤਰੀਲਿੰਗ
ਕੁਰਆਨ ਸ਼ਰੀਫ਼ ਦੀ ਇਕ ਤੁਕ

**ਸਾਫ਼ ਆਯਾਤ ਕੁਰਆਨ ਅੰਦਰ**
sāf āyāt qurā'n ãdar

ਕੁਰਆਨ ਸ਼ਰੀਫ਼ ਵਿਚ ਅੱਲਾਹ ਦੀਆਂ ਆਇਤਾਂ ਸਾਫ਼ ਅਤੇ ਸਪਸ਼ਟ ਹਨ ਜਿਨ੍ਹਾਂ ਵਿਚ ਮਨੁਖ ਨੂੰ ਅੱਲਾਹ ਦੀ ਬੰਦਗੀ ਕਰਨ ਦੀ ਪ੍ਰੇਰਨਾ ਦਿੱਤੀ ਗਈ ਹੈ। ਮਨੁਖ ਸਭ ਕੁਝ ਜਾਣਦਾ ਹੋਇਆ ਵੀ ਇਸ ਗੱਲ ਨੂੰ ਭੁਲ ਗਿਆ ਹੈ। ਰਾਂਝਾ ਅਤੇ ਮਿਰਜ਼ਾ ਦੋਵੇਂ ਆਪਣੀਆਂ ਮਹਿਬੂਬਾਂ ਹੀਰ ਅਤੇ ਸਾਹਿਬਾਂ ਕਰਕੇ ਰਬ ਨੂੰ ਭੁਲ ਗਏ ਸਨ। ਭਾਵ ਇਹ ਹੈ ਕਿ ਮਨੁਖ ਨੂੰ ਰਬ ਨੇ ਆਪਣੀ ਯਾਦ ਅਤੇ ਬੰਦਗੀ ਲਈ ਪੈਦਾ ਕੀਤਾ ਸੀ ਪਰ ਉਹ ਸਰੀਰਕ ਸੁੰਦਰਤਾ ਉੱਤੇ ਮੋਹਿਤ ਹੋ ਕੇ ਉਸਨੂੰ (ਰਬ) ਭੁਲ ਗਿਆ ਹੈ। ਇਥੇ ਆਯਾਤ ਆਯਤ (ਆਇਤ) ਦਾ ਬਹੁਵਚਨ ਹੈ, ਜਿਸਦਾ ਅਰਥ ਕੁਰਆਨ ਦੀਆਂ ਤੁਕਾਂ ਤੋਂ ਹੈ। ਬਸ਼ਰ ਦਾ ਅਰਥ ਮਨੁਖ ਹੈ। ਕਮਰ ਤੋਂ ਭਾਵ ਸਰੀਰ ਦਾ ਵਿਚਕਾਰਲਾ ਭਾਗ ਅਥਵਾ ਲਕ ਹੈ।

> **ਸਵਾਦ ਸਾਫ਼ ਆਯਾਤ ਕੁਰਆਨ ਅੰਦਰ**,
> **ਆਦਮ ਭੁਲਿਆ ਨਾਲ ਧਿਆਨ ਸੁਣ ਕੇ**।
> **ਰਾਂਝਾ** ਭੁਲਿਆ ਸੀ ਜੱਟੀ **ਹੀਰ** ਪਿੱਛੇ,
> ਭੁੱਲਾ ਚੰਨਾ ਦਾ ਨਾਮ ਜ਼ਾਨ ਸੁਣ ਕੇ।
> ਜੱਟੀ **ਸਾਹਿਬਾਂ** ਨਵੀਂ ਜਵਾਨ ਸੋਹਣੀ,
> **ਬਸ਼ਰ** ਭੁਲ ਗਿਆ **ਮਿਰਜ਼ਾ** ਖ਼ਾਨ ਸੁਣ ਕੇ।
> **'ਫਕਰਦੀਨ' ਨਾ ਅਕਲ ਥੀਂ ਭੁਲਦਾ ਸੀ,**

**ਐਪਰ ਭੁੱਲਿਆ ਕਮਰ ਦੀ ਸ਼ਾਨ ਸੁਣ ਕੇ।**

ਮੀਆਂ ਫ਼ਕਰ-ਉੱਦੀਨ, ਸੀਹਰਫੀ, ੫੯੩

ਆਯਾਤ āyāt

ਸਵਾਦ ਸਾਫ਼ ਆਯਾਤ ਕੁਰਆਨ ਅੰਦਰ
swād sāf āyāt qurā'n ā̃dar

ਆਦਮ ਭੁੱਲਿਆ ਨਾਲ ਧਿਆਨ ਸੁਣ ਕੇ
ādam pù̀lliā nāl tiā̀n suṇ ke

ਰਾਂਝਾ rā̃́jā

ਹੀਰ hīr

ਸਾਹਿਬਾਂ sāhibā̃

ਬਸ਼ਰ bašar

ਮਿਰਜ਼ਾ mirzā

'ਫਕਰਦੀਨ' ਨਾ ਅਕਲ ਥੀਂ ਭੁਲਦਾ ਸੀ
fakardīn nā akal thī̃ pù̀ldā sī

ਐਪਰ ਭੁੱਲਿਆ ਕਮਰ ਦਾ ਸ਼ਾਨ ਸੁਣ ਕੇ
ɛpar pù̀lliā qamar dī šān suṇ ke

**ਆਰਸੀ** ārsī
ਨਾਂਵ ਪੁਲਿੰਗ
ਇਕ ਪ੍ਰਕਾਰ ਦਾ ਗਹਿਣਾ ਜਿਸ ਵਿਚ ਦਰਪਣ ਲੱਗਾ ਹੁੰਦਾ ਹੈ

**ਸੁਨਿਆਰ ਲਿਆਵੇ ਆਰਸੀ**
suniār liāwe ārsī

ਸੁਨਿਆਰ ਨਾਲ ਯਾਰੀ ਲਾਉਣ ਵਾਲੀ ਨਟਣੀ ਔਰਤ ਨੂੰ ਉਹ ਆਰਸੀ ਘੜ ਕੇ ਦਿੰਦਾ ਹੈ। ਮੁੰਦਰੀ ਪਹਿਨਣ ਨੂੰ ਦਿੰਦਾ ਹੈ। ਬਾਰੀ (ਤਾਕੀ) ਦੇ ਓਹਲੇ ਵਜ਼ੀਰ ਖੜਾ ਹੈ ਜੋ ਇਸ ਦਾ ਯਾਰ ਹੈ।

ਨੀ ਮੈਂ ਹੁਣ ਸੁਣਿਆ ਨੀ।
ਗੁਰਬਚਨ ਕੌਰ **ਨਟਣੀ ਦਾ ਯਾਰ** ਖੜ੍ਹਾ,
ਨੀ ਮੈਂ ਹੁਣ ਸੁਣਿਆ ਨੀ।
ਗੁਰਬਚਨ ਕੌਰ ਨਟਣੀ ਦਾ ਯਾਰ ਖੜ੍ਹਾ,
**ਸੁਨਿਆਰ ਇਹਦਾ ਯਾਰ** ਨੀ,
ਸੁਨਿਆਰ ਇਹਦਾ ਯਾਰ ਨੀ।
**ਸੁਨਿਆਰ ਲਿਆਵੇ ਆਰਸੀ**
ਸੁਨਿਆਰ ਲਿਆਵੇ ਹਾਰ।
**ਤੂੰ ਪਹਿਣ ਮੇਰੀ ਮੁੰਦਰੀ**
ਮੈਂ ਨਵਾਂ ਤੇਰਾ ਯਾਰ।
ਨੀ ਮੈਂ ਹੁਣ ਸੁਣਿਆ ਨੀ।
**ਬਾਰੀ ਦੇ ਓਹਲੇ ਖੜ੍ਹਾ ਵਜ਼ੀਰ**,
ਨੀ ਮੈਂ ਹੁਣ ਸੁਣਿਆ ਨੀ।
ਗੁਰਬਚਨ ਕੌਰ ਨਟਣੀ ਦਾ ਯਾਰ ਖੜ੍ਹਾ,

ਬੋਲ ਪੰਜਾਬਣ ਦੇ, I, ੩੫੬

ਆਰਸੀ ārsī

ਸੁਨਿਆਰ ਲਿਆਵੇ ਆਰਸੀ
suniār liāwe ārsī

ਨਟਣੀ ਦਾ ਯਾਰ naṭṇī dā yār

ਸੁਨਿਆਰ ਇਹਦਾ ਯਾਰ
suniār édā yār

ਤੂੰ ਪਹਿਣ ਮੇਰੀ ਮੁੰਦਰੀ
tū̃ péṇ merī mũdrī

ਬਾਰੀ ਦੇ ਓਹਲੇ bārī de óle

ਖੜ੍ਹਾ ਵਜ਼ੀਰ kháṛā wazīr

**ਜਿਉਂ ਕਰਿ ਨਿਰਮਲ ਆਰਸੀ ਸਭਾ ਸੁਧ ਸਭ ਕੋਈ ਦੇਖੈ**

jiõ kar nirmal ārsī sábā súd sáb koī dekhɛ

ਆਰਸੀ ਤੋਂ ਕੋਈ ਲੁਕਿਆ ਨਹੀਂ ਰਹਿ ਸਕਦਾ। ਆਰਸੀ ਸਾਹਮਣੇ ਕੋਈ ਭੇਦ ਨਹੀਂ ਰਹਿੰਦਾ। ਗੋਰਾ/ਕਾਲਾ, ਬੁਰਾ/ਭਲਾ ਸਭ ਦਾ ਨਿਖੇੜ ਹੋ ਜਾਂਦਾ ਹੈ। ਜਿਹੜੇ ਗੁਰਮਤਿ ਨੂੰ ਛਡ ਕੇ ਦੁਰਮਤਿ ਵਲ ਚਲੇ ਜਾਂਦੇ ਹਨ ਤੇ ਵੈਰ ਵਿਰੋਧ ਵਿਚ ਫਸ ਜਾਂਦੇ ਹਨ, ਉਹਨਾਂ ਦੀ ਇਸ ਸੰਸਾਰ ਵਿਚ ਕੋਈ ਥਾਂ ਨਹੀਂ। ਗੁਰਮਤਿ ਵਿਚ ਰਹਿ ਕੇ ਗੁਰਮੁਖ ਨਿਰਮਲਾ ਹੁੰਦਾ ਹੈ, ਸਮਦਰਸੀ ਹੁੰਦਾ ਹੈ। ਬੁਰੇ, ਭਲੇ ਦਾ ਰੂਪ ਆਰਸੀ ਵਿਚ ਨਜ਼ਰ ਆਉਂਦਾ ਹੈ।

**ਜਿਉਂ ਕਰਿ ਨਿਰਮਲ ਆਰਸੀ ਸਭਾ ਸੁਧ ਸਭ ਕੋਈ ਦੇਖੈ॥ ਗੋਰਾ ਗੋਰੇ ਦਿਸਦਾ ਕਾਲਾ ਕਾਲੋ ਵੰਨੁ ਵਿਸੇਖੈ॥ ਹਸਿ ਹਸਿ ਦੇਖੈ ਹਸਤ ਮੁਖ ਰੋਂਦਾ ਰੋਵਣਹਾਰੁ ਸੁਲੇਖੈ॥ ਲੇਪੁ ਨ ਲਗੈ ਆਰਸੀ ਛਿਅ ਦਰਸਨੁ ਦਿਸਨਿ** ਬਹੁ ਭੇਖੈ॥ **ਦੁਰਮਤਿ ਦੂਜਾ ਭਾਉ** ਹੈ **ਵੈਰੁ ਵਿਰੋਧੁ ਕਰੋਧੁ** ਕੁਲੇਖੈ॥ **ਗੁਰਮਤਿ ਨਿਰਮਲੁ** ਨਿਰਮਲਾ **ਸਮਦਰਸੀ ਸਮਦਰਸ** ਸਰੇਖੈ॥ ਭਲਾ ਬੁਰਾ ਹੁਇ ਰੂਪੁ ਨ ਰੇਖੈ ॥੬॥

ਵਾਰਾਂ ਭਾਈ ਗੁਰਦਾਸ, ੩੧

**ਆਰਸੀ** ārsī

ਗੋਰਾ ਗੋਰੇ ਦਿਸਦਾ gorā gore disdā

ਕਾਲਾ ਕਾਲੋ ਵੰਨੁ ਵਿਸੇਖੈ
kālā kālo wãn wisekhɛ

ਹਸਿ ਹਸਿ ਦੇਖੈ ਹਸਤ
has has dekhɛ hast

ਰੋਂਦਾ ਰੋਵਣਹਾਰੁ ਸੁਲੇਖੈ
rõdā rowaṇhār sulekhɛ

ਲੇਪੁ ਨ ਲਗੈ ਆਰਸੀ lep na lagɛ ārsī

ਛਿਅ ਦਰਸਨੁ ਦਿਸਨਿ
čhe darsan disan

ਵੈਰੁ ਵਿਰੋਧੁ ਕਰੋਧੁ wɛr wiród kród

ਗੁਰਮਤਿ ਨਿਰਮਲੁ gurmat nirmal

ਸਮਦਰਸੀ ਸਮਦਰਸ
samdarsī samdars

**ਆਰਸੀ** – ਦਰਪਨ, ਸ਼ੀਸ਼ਾ, ਔਰਤਾਂ ਦਾ ਇਕ ਗਹਿਣਾ ਜੋ ਅੰਗੂਠੇ ਵਿਚ ਪਹਿਨਿਆ ਜਾਂਦਾ ਹੈ।

**ਗੋਰਾ ਗੋਰੇ ਦਿਸਦਾ** – ਜਿਵੇਂ ਸਾਫ਼ ਸ਼ੀਸ਼ੇ ਵਿਚ ਸਾਰੇ ਸ਼ੁਧ ਹੀ ਵੇਖਦੇ ਹਨ, ਉਸ

ਵਿਚੋਂ ਗੋਰੇ ਦਾ ਮੂੰਹ ਗੋਰਾ ਦਿਸਦਾ ਹੈ।

**ਕਾਲਾ ਕਾਲੋ ਵੰਨੁ ਵਿਸੇਖੈ** – ਕਾਲੇ ਨੂੰ ਕਾਲਾ ਰੰਗ ਹੀ ਦਿਖਾਈ ਦਿੰਦਾ ਹੈ।

**ਹਸਿ ਹਸਿ ਦੇਖੈ ਹਸਤ ਮੁਖ** – ਹਸ ਹਸ ਕੇ ਵੇਖਣ ਵਾਲਾ ਆਪਣਾ ਮੂੰਹ ਹਸਦਾ ਵੇਖਦਾ ਹੈ।

**ਰੋਂਦਾ ਰੋਵਣਹਾਰੁ ਸੁਲੇਖੈ** – ਰੋਣ ਵਾਲੇ ਨੂੰ ਆਪਣਾ ਮੂੰਹ ਰੋਂਦਾ ਦਿਖਾਈ ਦਿੰਦਾ ਹੈ।

**ਲੇਪੁ ਨ ਲਗੈ ਆਰਸੀ ਛਿਅ ਦਰਸਨੁ ਦਿਸਨਿ** – ਉਸ ਸ਼ੀਸ਼ੇ ਨੂੰ ਕੋਈ ਦੋਸ਼ ਨਹੀਂ ਲਗਦਾ, ਭਾਵੇਂ ਛੇ ਦਰਸ਼ਨਾਂ ਦੇ ਬਹੁਤ ਸਾਰੇ ਭੇਖ ਉਸ ਵਿਚ ਦਿਸਦੇ ਹਨ।

**ਵੈਰੁ ਵਿਰੋਧੁ ਕਰੋਧੁ** – ਖੋਟੀ ਮਤ ਵਾਲਿਆਂ ਦੇ ਮਨ ਵਿਚ ਦਵੈਤ ਭਾਵ ਹੁੰਦਾ ਹੈ, ਇਸ ਕਰਕੇ ਉਹ ਵੈਰ, ਵਿਰੋਧ ਤੇ ਕ੍ਰੋਧ ਦੇ ਭੁਲੇਖਿਆਂ ਵਿਚ ਪਏ ਰਹਿੰਦੇ ਹਨ।

**ਗੁਰਮਤਿ ਨਿਰਮਲੁ** – ਗੁਰਮਤੀਆਂ ਦਾ ਮਨ ਨਿਰਮਲ ਹੁੰਦਾ ਹੈ।

**ਸਮਦਰਸੀ ਸਮਦਰਸ** – ਇਸੇ ਕਰਕੇ ਉਸ ਸਭ ਨੂੰ ਨਿਰਮਲ ਤੇ ਸਮਦਰਸ਼ੀ ਜਾਣਦੇ ਹਨ।

**ਆਪਨੜੇ ਹਥਿ ਆਰਸੀ ਆਪੇ ਹੀ ਦੇਖੈ**

āpnaṛe hath ārsī āpe hī dekhɛ

ਆਪਣੇ ਹੀ ਹਥ ਆਰਸੀ ਹੁੰਦਾ ਹੈ। ਜੋ ਅਸਲ ਵਿਚ ਹੁੰਦਾ ਹੈ ਉਹ ਹੀ ਨਜ਼ਰ ਆਉਂਦਾ ਹੈ। ਕੋਈ ਭੁਲੇਖਾ ਨਹੀਂ ਪਾਇਆ ਜਾ ਸਕਦਾ। ਸਤਿਸੰਗ ਵਿਚ ਚੰਗੇ-ਮਾੜੇ ਦੀ ਪਹਿਚਾਣ ਹੋ ਜਾਂਦੀ ਹੈ। ਹਸਣਾ-ਰੋਣਾ ਸਿਧ ਹੋ ਜਾਂਦਾ ਹੈ। ਦੁਖ ਸੁਖ ਉਜਾਗਰ ਹੋ ਜਾਂਦੇ ਹਨ। ਆਰਸੀ ਤੋਂ ਕੋਈ ਹਿਰਖ ਲੁਕਾਇਆ ਨਹੀਂ ਜਾ ਸਕਦਾ।

**ਆਪਨੜੇ ਹਥਿ ਆਰਸੀ ਆਪੇ ਹੀ ਦੇਖੈ**॥ ਆਪੇ ਦੇਖ ਦਿਖਾਇਦਾ **ਛਿਅ ਦਰਸ਼ਨ ਭੇਖੈ**॥ **ਜੇਹਾ ਮੂੰਹ ਕਰ ਭਾਲਦਾ ਤੇਵੇਹੈ ਦੇਖੈ**॥ **ਹਸਦੇ ਹਸਦਾ** ਦੇਖੀਐ ਸੋ ਰੂਪ ਸਰੇਖੈ॥ **ਰੋਂਦੇ ਦਿਸੇ ਰੋਂਵਦਾ** ਹੋਇ ਨਿਮਖ ਨਿਮੇਖੈ॥ ਆਪੇ ਆਪ ਵਰਤਦਾ **ਸਤਸੰਗ ਵਿਸੇਖੈ** ॥੧॥

ਵਾਰਾਂ ਭਾਈ ਗੁਰਦਾਸ, ੨

**ਆਰਸੀ** ārsī

**ਦੇਖੈ** dekhɛ

**ਛਿਅ ਦਰਸ਼ਨ ਭੇਖੈ** čhe daršan pèkhɛ

**ਜੇਹਾ ਮੂੰਹ ਕਰ ਭਾਲਦਾ**
jehā mū̃ kar pàldā

**ਤੇਵੇਹੈ ਦੇਖੈ** tewehɛ dekhɛ

**ਹਸਦੇ ਹਸਦਾ** hasde hasdā

**ਰੋਂਦੇ ਦਿਸੇ ਰੋਂਵਦਾ** rõde dise rõwdā

**ਸਤਸੰਗ ਵਿਸੇਖੈ** satsãg wisekhɛ

**ਆਰਸੀ** –ਸ਼ੀਸ਼ਾ, ਦਰਪਨ, ਇਸਤਰੀਆਂ ਦਾ ਇਕ ਗਹਿਣਾ ਜੋ ਅੰਗੂਠੇ ਵਿਚ ਪਹਿਨਿਆ ਜਾਂਦਾ ਹੈ।

**ਦੇਖੈ** – ਸਰਵ ਵਿਆਪਕ ਪਰਮਾਤਮਾ ਦੇ ਹਥ ਵਿਚ ਆਪਣੇ ਹੀ ਰਚੇ ਸੰਸਾਰ ਦਾ ਸ਼ੀਸ਼ਾ ਹੈ ਅਤੇ ਆਪ ਹੀ ਉਸ ਨੂੰ ਵੇਖਣ ਵਾਲਾ ਹੈ।

**ਛਿਅ ਦਰਸ਼ਨ ਭੇਖੈ** – ਪਰਮਾਤਮਾ ਆਪ ਹੀ ਛੇ ਦਰਸ਼ਨਾਂ (ਨਿਆਂਇ, ਵੈਸ਼ੇਸ਼ਕ, ਸਾਂਖ, ਯੋਗ, ਮੀਮਾਂਸਾ ਤੇ ਵੇਦਾਂਤ) ਦੇ ਭੇਖਾਂ ਨੂੰ ਦੇਖਦਾ ਹੈ ਅਤੇ ਧਰਮਾਂ ਦੇ ਲੋਕਾਂ ਨੂੰ ਦਿਖਾਉਂਦਾ ਹੈ।

**ਜੇਹਾ ਮੂੰਹ ਕਰ ਭਾਲਦਾ ਤੇਵੇਹੈ ਦੇਖੈ** – ਇਸੇ ਕਾਰਨ ਜਿਹੋ ਜਿਹਾ ਸੰਸਾਰ ਵਿਚ ਕੋਈ ਮੂੰਹ ਕਰਕੇ ਭਾਵ ਹਿਰਦੇ ਦੀ ਭਾਵਨਾ ਧਾਰ ਕੇ ਉਸਨੂੰ ਦੇਖਦਾ ਹੈ, ਉਹੋ ਜਿਹਾ ਹੀ ਉਹ ਨਜ਼ਰੀਂ ਪੈਂਦਾ ਹੈ।

**ਹਸਦੇ ਹਸਦਾ** – ਹਸਦੇ ਨੂੰ ਹਸਦਾ ਨਜ਼ਰ ਆਉਂਦਾ ਹੈ।

**ਰੋਂਦੇ ਦਿਸੇ ਰੋਂਵਦਾ** – ਰੋਂਦੇ ਨੂੰ ਰੋਂਦਾ ਪ੍ਰਤੀਤ ਹੁੰਦਾ ਹੈ।

**ਸਤਸੰਗ ਵਿਸੇਖੈ** – ਪਰਮਾਤਮਾ ਆਪ ਹੀ ਆਪੇ ਵਰਤ ਰਿਹਾ ਹੈ ਅਤੇ ਉਸ ਪਰਮਾਤਮਾ ਦੀ ਇਹ ਵਿਸ਼ੇਸ਼ਤਾ ਸਤਿਸੰਗ ਵਿਚ ਹੀ ਦੇਖੀ ਜਾ ਸਕਦੀ ਹੈ।

**ਮੂੰਹ ਚਟਿ ਜੋ ਆਰਸੀ ਨਾਲ ਦੇਖਣ**
mũ̃ čaṭ jo ārsī̃ nāl dekhaṇ

ਸ਼ੀਸ਼ੇ ਵਿਚ ਵੇਖਣਾ, ਆਰਸੀ ਵੇਖਣ ਦਾ ਇਥੇ ਅਰਥ ਬਣ ਫੱਬ ਕੇ ਆਪਣੇ ਆਪ ਨੂੰ ਦੇਖਦੇ ਰਹਿਣਾ ਹੈ, ਭਾਵ ਆਪਣੇ ਹੁਸਨ ਜਵਾਨੀ ਨੂੰ ਸੰਵਾਰਦਿਆਂ ਆਪਾ ਕੇਂਦਰਿਤ ਹੋਏ ਰਹਿਣਾ ਹੈ ਜਿਸ ਦਾ ਭਾਵ ਵਿਵਹਾਰਕ ਸੰਸਾਰਕ ਕੰਮਾਂ ਤੋਂ ਮੂੰਹ ਮੋੜਨਾ ਵੀ ਹੈ ਭਾਵ ਸਖਤ ਮਿਹਨਤ ਤੋਂ ਕੰਨੀ ਕਤਰਾਉਣਾ ਹੈ। ਅਜਿਹੇ ਵਿਅਕਤੀ ਤੋਂ ਰੰਨ (ਸਾਥਣ/ਪਤਨੀ) ਨੂੰ ਕੋਈ ਉਮੀਦ ਨਹੀਂ ਹੁੰਦੀ ਅਤੇ ਅਜਿਹੇ ਗਾਉਣ/ ਵਜਾਉਣ ਦੇ ਸ਼ੌਕੀਨ ਕਬੀਲਦਾਰੀ ਵਿਚ ਤੋੜ ਨਹੀਂ ਨਿਭਾ ਸਕਦੇ।

> **ਮੂੰਹ ਚਟਿ ਜੋ ਆਰਸੀ ਨਾਲ ਦੇਖਣ,**
> **ਤਿਨਾਂ ਢੰਗ ਕੇਹਾ ਹਲ ਵਾਹੁਣਾ ਏਂ।**
> **ਪਿੰਡਾ ਪਾਲ ਕੇ ਚੋਪੜੇ ਪਟੇ ਜਿਨ੍ਹਾਂ,**
> **ਕਿਸੇ ਰੰਨ ਕੀ ਉਹਨਾਂ ਨੂੰ ਚਾਹੁਣਾ ਏਂ।**
> ਹੁਣੇ ਭੂਈਂ ਦੇ ਝਗੜੇ ਕਰੇ ਮੁੰਡਾ,
> ਏਸ ਤੋੜ ਨਾ ਮੂਲ ਨਿਬਾਹੁਣਾ ਏਂ।
> **ਪਿਆ ਵੰਝਲੀ ਵਾਏ ਤੇ ਰਾਗ ਗਾਵੇ,**
> **ਕਿਸੇ ਰੋਜ਼ ਦਾ ਏਹੁ ਪਰਾਹੁਣਾ ਏਂ।**

ਹੀਰ ਵਾਰਿਸ, ੩੨

ਆਰਸੀ ārsī

ਮੂੰਹ ਚਟਿ ਜੋ ਆਰਸੀ ਨਾਲ ਦੇਖਣ
mũ̃ čaṭ jo ārsī̃ nāl dekhaṇ

ਤਿਨਾਂ ਢੰਗ ਕੇਹਾ ਹਲ ਵਾਹੁਣਾ ਏਂ
tinā̃ ṭā̀g kehā hal wā́oṇā ẽ
ਪਿੰਡਾ ਪਾਲ ਕੇ ਚੋਪੜੇ ਪਟੇ ਜਿਨ੍ਹਾਂ
pĩḍā pāl ke čopṛe paṭe jínā̃
ਕਿਸੇ ਰੰਨ ਕੀ ਉਹਨਾਂ ਨੂੰ ਚਾਹੁਣਾ ਏਂ
kise rãn kī ónā nū̃ čāhuṇā ẽ
ਪਿਆ ਵੰਝਲੀ ਵਾਏ ਤੇ ਰਾਗ ਗਾਵੇ
piā wā́jalī wāe te rāg gāwe
ਕਿਸੇ ਰੋਜ਼ ਦਾ ਏਹੁ ਪਰਾਹੁਣਾ ਏਂ
kise roz dā éo prā́oṇā ẽ

**ਆਰਜਾ** ārjā
ਨਾਂਵ ਇਸਤਰੀਲਿੰਗ
ਉਮਰ, ਆਯੂ

### ਕੋਟਿ ਕੋਟੀ ਮੇਰੀ ਆਰਜਾ

koṭ koṭī merī ārjā

ਆਰਜਾ/ਆਯੂ ਵਧ ਘਟ ਹੋਣ ਨਾਲ ਕੁਝ ਨਹੀਂ ਬਣਦਾ। ਸੱਚਾ ਨਿਰੰਕਾਰ ਆਪਣੇ ਥਾਂ ਉੱਤੇ ਹੈ। ਆਪਣੇ ਸਹਿਜ ਵਿਚ ਹੈ। ਉਸ ਕਰਤਾਰ ਦੀ ਕੀਮਤ ਵੱਡੀ ਆਰਜਾ, ਵੱਡੇ ਅਧਿਆਤਮ ਨਾਲ ਨਹੀਂ ਪਾਈ ਜਾ ਸਕਦੀ। ਲਖ ਮਣਾਂ ਕਾਗਜ਼, ਬੇਅੰਤ ਪਉਣ ਪਾਣੀ ਸਭ ਉਸ ਦੀ ਨਦਰਿ ਬਿਨਾਂ ਕਿਸੇ ਕੰਮ ਨਹੀਂ।

ਸਿਰੀਰਾਗੁ ਮਹਲਾ ੧ ॥ **ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ** ॥ ਚੰਦੁ ਸੂਰਜੁ ਦੁਇ ਗੁਫੈ ਨ ਦੇਖਾ **ਸੁਪਨੈ ਸਉਣ ਨ ਥਾਉ** ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੧ ॥ **ਸਾਚਾ ਨਿਰੰਕਾਰੁ ਨਿਜ ਥਾਇ** ॥ ਸੁਣਿ ਸੁਣਿ **ਆਖਣੁ ਆਖਣਾ** ਜੇ ਭਾਵੈ ਕਰੇ ਤਮਾਇ ॥ ੧ ॥ ਰਹਾਉ ॥ **ਕੁਸਾ ਕਟੀਆ** ਵਾਰ ਵਾਰ ਪੀਸਣਿ ਪੀਸਾ ਪਾਇ ॥ ਅਗੀ ਸੇਤੀ ਜਾਲੀਆ **ਭਸਮ ਸੇਤੀ ਰਲਿ ਜਾਉ** ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੨ ॥ ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥ ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੩ ॥ **ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ** ॥ **ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ** ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੪॥੨ ॥

ਅ.ਗ.ਮ.੧, ੧੪

**ਆਰਜਾ** ārjā

**ਕੋਟਿ ਕੋਟੀ** koṭ koṭī

**ਪਵਣੁ ਪੀਅਣੁ ਅਪਿਆਉ**
pawaṇ pīaṇ apiāo

**ਸੁਪਨੈ ਸਉਣ ਨ ਥਾਉ**
supnɛ sɔṇ na thāo

**ਸਾਚਾ ਨਿਰੰਕਾਰੁ** sāčā nirãkār

**ਨਿਜ ਥਾਇ** nij thāe

**ਆਖਣੁ ਆਖਣਾ** ākhaṇ ākhṇā

**ਕੁਸਾ ਕਟੀਆ** kusā kaṭīā

**ਭਸਮ ਸੇਤੀ ਰਲਿ ਜਾਉ**
pàsm setī ral jāo

**ਨਾਨਕ ਕਾਗਦ ਲਖ ਮਣਾ**
nānak kāgad lakh maṇā

**ਪੜਿ ਪੜਿ ਕੀਚੈ ਭਾਉ**
páṛ páṛ kīčɛ pā̀o

**ਮਸੂ ਤੋਟਿ ਨ ਆਵਈ**
masū toṭ na āwaī

**ਲੇਖਣਿ ਪਉਣੁ ਚਲਾਉ**
lekhaṇ pɔṇ člāo

**ਆਰਜਾ** – ਉਮਰ, ਆਯੂ।

**ਪਵਣੁ ਪੀਅਣੁ ਅਪਿਆਉ** – ਜੇ ਮੇਰੀ ਉਮਰ ਕਰੋੜਾਂ ਹੀ ਸਾਲ ਹੋ ਜਾਵੇ ਅਤੇ ਹਵਾ ਹੀ ਮੇਰਾ ਪੀਣਾ ਅਤੇ ਖਾਣਾ ਹੋਵੇ।

**ਸੁਪਨੈ ਸਉਣ ਨ ਥਾਉ** – ਐਸੀਆਂ ਕੰਦਰਾਂ ਵਿਚ ਬੈਠਾਂ ਕਿ ਚੰਨ ਅਤੇ ਸੂਰਜ ਦੋਵੇਂ ਦੇਖ ਹੀ ਨਾ ਸਕਾਂ ਅਤੇ ਸੌਣ ਨੂੰ ਸੁਪਨੇ ਵਿਚ ਵੀ ਥਾਂ ਨਾ ਲੱਭੇ। ਇੰਨੀਆਂ ਲੰਮੀਆਂ ਸਮਾਧੀਆਂ ਲਾ ਕੇ ਵੀ ਪ੍ਰਭੂ ਦਾ ਮੁਲ ਨਹੀਂ ਪੈ ਸਕਦਾ।

**ਸਾਚਾ ਨਿਰੰਕਾਰੁ ਨਿਜ ਥਾਇ** – ਸੱਚਾ ਨਿਰੰਕਾਰ ਆਪਣੇ ਸਰੂਪ ਵਿਚ ਸਥਿਤ ਹੈ ਭਾਵ ਉਹ ਆਪਣੀ ਥਾਂ ਆਪ ਹੀ ਹੈ। ਜੈਸਾ ਉਹ ਹੈ ਉਸਦਾ ਗਿਆਨ ਉਸ ਨੂੰ ਆਪ ਨੂੰ ਹੀ ਹੈ।

**ਆਖਣੁ ਆਖਣਾ** – ਉਸ ਪਰਮਾਤਮਾ ਦੇ ਗੁਣ ਸੁਣੇ ਸੁਣਾਏ ਹੀ ਆਖੇ ਜਾਂਦੇ ਹਨ ਪਰ ਜੇ ਉਸ ਪਰਮਾਤਮਾ ਨੂੰ ਭਾਵੇ ਤਾਂ ਉਹ ਆਪਣਾ ਆਪ ਦੱਸਣ ਦੀ ਮਿਹਰ ਕਰਦਾ ਹੈ।

**ਕੁਸਾ ਕਟੀਆ** – ਚਾਹੇ ਜੀਵ ਤਪਾਂ ਦੇ ਕਸ਼ਟ ਨਾਲ ਕੁੱਠਿਆ ਜਾਵੇ, ਕੁੱਟਿਆ ਜਾਵੇ, ਕਈ ਵਾਰੀ ਅਤੇ ਚੱਕੀ ਵਿਚ ਪਾ ਕੇ ਪੀਸਿਆ ਜਾਵੇ ਤਾਂ ਵੀ ਇੰਨੀ ਕਠੋਰ ਸਾਧਨਾ ਦੇ ਬਾਵਜੂਦ ਪ੍ਰਭੂ ਦੀ ਕੀਮਤ ਨਹੀਂ ਪਾਈ ਜਾ ਸਕਦੀ।

**ਭਸਮ ਸੇਤੀ ਰਲਿ ਜਾਉ** – ਹੇ ਪ੍ਰਭੂ! ਅਗਨੀ ਵਿਚ ਸੜ ਕੇ ਅਤੇ ਭਸਮ ਸੁਆਹ ਵਿਚ ਰਲ ਕੇ ਵੀ ਜੀਵ, ਤੇਰੇ ਬਰਾਬਰ ਦਾ ਕੋਈ ਹੋਰ ਨਹੀਂ ਲੱਭ ਸਕਦਾ।

**ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ** – ਜੇ ਕੋਈ ਜੀਵ ਲੱਖਾਂ ਮਣ ਕਾਗਜ਼ਾਂ ਉੱਤੇ ਲਿਖੇ ਸਿਧਾਂਤਾਂ ਨੂੰ ਪੜ੍ਹ ਪੜ੍ਹ ਕੇ ਉਹਨਾਂ ਲਿਖਤਾਂ ਦਾ ਸਿਧਾਂਤ ਕੱਢੇ ਅਤੇ ਉਹਨਾਂ ਨੂੰ ਵਾਰ ਵਾਰ ਪੜ੍ਹ ਕੇ ਵਿਚਾਰ ਕਰੇ।

**ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ** – ਸਿਆਹੀ ਦੀ ਵੀ ਤੋਟ ਨਾ ਆਵੇ ਅਤੇ ਕਲਮ ਨੂੰ ਹਵਾ ਵਾਂਗ ਚਲਾਵੇ ਤਾਂ ਵੀ ਪਰਮਾਤਮਾ ਦੀ ਕੀਮਤ ਨਹੀਂ ਪਾਈ ਜਾ ਸਕਦੀ। ਉਹ ਨਿਰੰਕਾਰ ਪ੍ਰਭੂ

ਆਪਣੇ ਸਹਾਰੇ ਆਪ ਕਾਇਮ ਹੈ। ਉਹ ਜਿਸ ਉੱਤੇ ਮਿਹਰ ਕਰੇ, ਉਸ ਨੂੰ ਆਪਣੀ ਸਿਫਤ-ਸਾਲਾਹ ਦੀ ਦਾਤ ਬਖਸ਼ਦਾ ਹੈ।

**ਆਰਜਾਰੀ** ārjārī
ਨਾਂਵ ਇਸਤਰੀਲਿੰਗ
ਉਮਰ

**ਬਿਨੁ ਸਿਮਰਨ ਜੈਸੇ ਸਰਪ ਆਰਜਾਰੀ**
bin simran jɛse sarp ārjārī

ਗੁਰ ਸਿਮਰਨ ਦੇ ਬਿਨਾਂ ਮਨੁਖ ਸਪ ਦੀ ਆਰਜਾਰੀ, ਉਮਰ ਬਿਤਾਉਂਦਾ ਹੈ। ਸਾਕਤ, ਮਨਮੁਖ ਇਸ ਤਰ੍ਹਾਂ ਨਾਮ ਨੂੰ ਵਿਸਾਰ ਕੇ ਜਿਉਂਦਾ ਹੈ। ਬਿਨਾਂ ਸਿਮਰਨ ਮਨਮੁਖ ਗਰਧਭ, ਖੋਤੇ ਵਰਗਾ ਹੈ। ਕੂਕਰ, ਕੁੱਤੇ ਵਰਗਾ ਹੈ। ਸਿਮਰਨ ਬਿਨਾਂ ਮਨਮੁਖ ਆਤਮਘਾਤੀ ਹੁੰਦਾ ਹੈ। ਗੁਰਮੁਖ ਉਤੇ ਵਾਹਿਗੁਰੂ ਦੀ ਕਿਰਪਾ ਹੁੰਦੀ ਹੈ ਅਤੇ ਉਹ ਇਸ ਜਗਤ ਵਿਚੋਂ ਸੁਖਾਲਾ ਹੀ, ਤਰ ਕੇ ਲੰਘ ਜਾਂਦਾ ਹੈ।

**ਬਿਨੁ ਸਿਮਰਨ ਜੈਸੇ ਸਰਪ ਆਰਜਾਰੀ** ॥ ਤਿਉ ਜੀਵਹਿ **ਸਾਕਤ ਨਾਮੁ ਬਿਸਾਰੀ** ॥ ੧ ॥ ਏਕ ਨਿਮਖ ਜੋ ਸਿਮਰਨ ਮਹਿ ਜੀਆ ॥ ਕੋਟਿ ਦਿਨਸ ਲਾਖ **ਸਦਾ ਥਿਰੁ ਥੀਆ** ॥ ੧ ॥ ਰਹਾਉ ॥ ਬਿਨੁ ਸਿਮਰਨ **ਧ੍ਰਿਗੁ ਕਰਮ ਕਰਾਸ** ॥ **ਕਾਗ ਬਤਨ ਬਿਸਟਾ ਮਹਿ ਵਾਸ** ॥ ੨ ॥ ਬਿਨੁ ਸਿਮਰਨ ਭਏ ਕੂਕਰ ਕਾਮ ॥ **ਸਾਕਤ ਬੇਸੁਆ ਪੂਤ ਨਿਨਾਮ** ॥ ੩ ॥ ਬਿਨੁ ਸਿਮਰਨ **ਜੈਸੇ ਸੀਙ ਛਤਾਰਾ** ॥ **ਬੋਲਹਿ ਕੂਰੁ ਸਾਕਤ ਮੁਖੁ ਕਾਰਾ** ॥ ੪ ॥ ਬਿਨੁ ਸਿਮਰਨ **ਗਰਧਭ ਕੀ ਨਿਆਈ** ॥ ਸਾਕਤ ਥਾਨ ਭਰਿਸਟ ਫਿਰਾਹੀ ॥ ੫ ॥ ਬਿਨੁ ਸਿਮਰਨ **ਕੂਕਰ ਹਰਕਾਇਆ** ॥ **ਸਾਕਤ ਲੋਭੀ ਬੰਧੁ ਨ ਪਾਇਆ** ॥ ੬ ॥ ਬਿਨੁ ਸਿਮਰਨ ਹੈ **ਆਤਮ ਘਾਤੀ** ॥ ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ ॥ ੭ ॥ ਜਿਸੁ ਭਇਆ ਕ੍ਰਿਪਾਲੁ ਤਿਸੁ ਸਤਸੰਗਿ ਮਿਲਾਇਆ ॥ ਕਹੁ ਨਾਨਕ ਗੁਰਿ ਜਗਤੁ ਤਰਾਇਆ ॥ ੮ ॥ ੭ ॥

ਅ.ਗ.ਮ.੫, ੨੩੯

ਆਰਜਾਰੀ ārjārī

ਸਾਕਤ ਨਾਮੁ ਬਿਸਾਰੀ
sākat nām wisārī

ਸਦਾ ਥਿਰੁ ਥੀਆ sadā thir thīā

ਧ੍ਰਿਗੁ ਕਰਮ ਕਰਾਸ trìg karm krās

ਕਾਗ ਬਤਨ kāg batan

ਬਿਸਟਾ ਮਹਿ ਵਾਸ bistā mɛ́ wās

ਸਾਕਤ ਬੇਸੁਆ ਪੂਤ ਨਿਨਾਮ
sākat besuā pūt ninām

ਜੈਸੇ ਸੀਙ ਛਤਾਰਾ jɛse sĩŋ čhtārā

ਬੋਲਹਿ ਕੂਰੁ bolɛ́ kūr

ਸਾਕਤ ਮੁਖੁ ਕਾਰਾ sākat mukh kārā

**ਗਰਧਭ ਕੀ ਨਿਆਈ** gardàb kī niāī

**ਕੂਕਰ ਹਰਕਾਇਆ** kūkar harkāiā

**ਸਾਕਤ ਲੋਭੀ** sākat lóbī

**ਬੰਧੁ ਨ ਪਾਇਆ** bā̀d na pāiā

**ਆਤਮ ਘਾਤੀ** ātam kā̀tī

**ਆਰਜਾਰੀ** – ਉਮਰ।

**ਸਰਪ ਆਰਜਾਰੀ** – ਸਪ ਦੀ ਉਮਰ ਲੰਬੀ ਹੁੰਦੀ ਹੈ, ਪਰ ਇਹ ਜੂਨ ਨਿਕੰਮੀ ਗਿਣੀ ਜਾਂਦੀ ਹੈ।

**ਸਾਕਤ ਨਾਮੁ ਬਿਸਾਰੀ** – ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁਖ, ਮਨਮੁਖ ਪਰਮਾਤਮਾ ਦਾ ਨਾਮ ਭੁਲਾ ਕੇ ਸਿਮਰਨ ਤੋਂ ਬਿਨਾਂ ਵਿਅਰਥ ਜੀਵਨ ਹੀ ਜਿਉਂਦੇ ਹਨ। ਮਨੁੱਖਾ ਜਨਮ ਸਿਮਰਨ ਬਿਨਾਂ ਵਿਅਰਥ ਹੈ।

**ਸਦਾ ਥਿਰੁ ਥੀਆ** – ਜਿਹੜਾ ਮਨੁਖ ਇਕ ਅਖ ਝਮਕਣ ਜਿੰਨਾ ਸਮਾਂ ਵੀ ਪਰਮਾਤਮਾ ਦੇ ਸਿਮਰਨ ਵਿਚ ਗੁਜਾਰਦਾ ਹੈ, ਉਹ ਸਮਝੋ ਲੱਖਾਂ, ਕਰੋੜਾਂ ਦਿਨ ਜਿਉ ਲੈਂਦਾ ਹੈ ਅਤੇ ਉਸ ਦਾ ਜਨਮ ਸਦਾ ਲਈ ਅਡੋਲ ਹੋ ਜਾਂਦਾ ਹੈ।

**ਧ੍ਰਿਗੁ ਕਰਮ ਕਰਾਸ** – ਸਿਮਰਨ ਤੋਂ ਬਿਨਾਂ ਮਨੁਖ ਦਾ ਜਨਮ ਧ੍ਰਿਕਾਰਯੋਗ, ਲਾਹਨਤ ਦੇ ਯੋਗ ਹੈ।

**ਕਾਗ ਬਤਨ ਬਿਸਟਾ ਮਹਿ ਵਾਸ** – ਸਿਮਰਨ ਤੋਂ ਬਿਨਾਂ ਮਨੁਖ ਕਾਂ ਦੇ ਮੂੰਹ ਵਾਲੇ ਹਨ ਜੋ ਗੰਦ ਵਿਚ ਵਸਦਾ ਹੈ।

**ਸਾਕਤ ਬੇਸੁਆ ਪੂਤ ਨਿਨਾਮ** – ਨਾਮ ਤੋਂ ਬਿਨਾਂ ਸਾਕਤ (ਮਨਮੁਖ) ਇਉਂ ਹਨ ਜਿਵੇਂ ਵੇਸਵਾ ਦੇ ਪੁੱਤਰ, ਪਿਉ ਦੇ ਨਾਮ ਤੋਂ ਬਿਨਾਂ ਹੁੰਦੇ ਹਨ।

**ਜੈਸੇ ਸੀਙ ਛਤਾਰਾ** – ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁਖ ਧਰਤੀ ਉੱਤੇ ਭਾਰ ਹਨ, ਜਿਵੇਂ ਸਿੰਗਾਂ ਵਾਲਾ ਛਤਰਾ ਹੁੰਦਾ ਹੈ।

**ਬੋਲਹਿ ਕੂੜੁ ਸਾਕਤ ਮੁਖੁ ਕਾਰਾ** – ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁਖ ਸਦਾ ਕੂੜ, ਝੂਠ ਬੋਲਦੇ ਹਨ ਅਤੇ ਉਹਨਾਂ ਦਾ ਸਦਾ ਹੀ ਮੂੰਹ ਕਾਲਾ ਹੁੰਦਾ ਹੈ।

**ਗਰਧਭ ਕੀ ਨਿਆਈ** – ਸਿਮਰਨ ਤੋਂ ਬਿਨਾਂ ਮਨੁਖ ਖੋਤੇ ਦੀ ਤਰ੍ਹਾਂ ਮਲੀਨ ਜੀਵਨ ਗੁਜ਼ਾਰਦੇ ਹਨ, ਜਿਵੇਂ ਖੋਤਾ ਸਦਾ ਸੁਆਹ, ਮਿੱਟੀ ਵਿਚ ਲੇਟ ਕੇ ਖੁਸ਼ ਹੁੰਦਾ ਹੈ।

**ਕੂਕਰ ਹਰਕਾਇਆ** – ਸਿਮਰਨ ਤੋਂ ਬਿਨਾਂ ਮਨੁਖ ਹਲਕਾਏ ਕੁੱਤੇ ਵਾਂਗ ਹਨ ਜਿਵੇਂ ਹਲਕਾਇਆ ਕੁੱਤਾ ਹਰ ਇਕ ਨੂੰ ਵੱਢਦਾ ਹੈ।

**ਸਾਕਤ ਲੋਭੀ ਬੰਧੁ ਨ ਪਾਇਆ** – ਉਵੇਂ ਮਨਮੁਖ ਲੋਭੀ ਆਪਣੇ ਆਪ ਨੂੰ ਰੋਕ ਕੇ ਨਹੀਂ ਰੱਖਦੇ।

**ਆਤਮ ਘਾਤੀ** – ਸਿਮਰਨ ਤੋਂ ਬਿਨਾਂ ਮਨੁਖ ਆਪਣੀ ਆਤਮਾ ਨੂੰ ਮਲੀਨ

ਕਰਕੇ ਤਬਾਹ ਕਰਨ ਵਾਲਾ ਹੋ ਜਾਂਦਾ ਹੈ।

**ਆਰਣਿ** āraṇ
ਨਾਂਵ ਇਸਤਰੀਲਿੰਗ
ਭੱਠੀ

## ਜਿਉ ਆਰਣਿ ਲੋਹਾ ਪਾਇ

jio āraṇ lohā pāe

ਜਿਸ ਤਰ੍ਹਾਂ ਲੋਹਾ ਆਰਣਿ, ਭੱਠੀ ਵਿਚ ਪੈ ਕੇ ਘੜੀਦਾ ਹੈ, ਇਸੇ ਤਰ੍ਹਾਂ ਹੀ ਸਾਕਤ ਜੋਨਾ ਵਿਚ ਪਿਆ ਰਹਿੰਦਾ ਹੈ। ਗੁਰਮੁਖ ਨੂੰ ਉਹ ਕਰਤਾਰ ਆਪ, ਰਖਣਹਾਰ ਰਖਦਾ ਹੈ। ਗੁਰਮੁਖ ਗੁਰ ਸ਼ਬਦ ਦੀ ਜੋਤ ਦੇ ਚਾਨਣ ਵਿਚ ਜੀਵਨ ਬਿਤਾਉਂਦਾ ਹੈ। ਉਸ ਦੇ ਭ੍ਰਮ ਭਉ ਦੂਰ ਹੋ ਜਾਂਦੇ ਹਨ। ਉਹ ਕਾਦਰ ਦੀ ਕੁਦਰਤ ਦੇ ਰਹੱਸ ਨੂੰ ਪਹਿਚਾਣਦਾ ਹੈ ਤੇ ਸਤਿ, ਸੰਤੋਖ, ਸੰਜਮ ਸਦਕਾ ਆਪਣੇ ਸਤਿਗੁਰੂ ਨਾਲ ਜੁੜ ਜਾਂਦਾ ਹੈ।

ਸੂਹੀ ਮਹਲਾ ੧ ॥ **ਜਿਉ ਆਰਣਿ ਲੋਹਾ ਪਾਇ** ਭੰਨਿ **ਘੜਾਈਐ** ॥ ਤਿਉ **ਸਾਕਤੁ ਜੋਨੀ ਪਾਇ ਭਵੈ ਭਵਾਈਐ** ॥ ੧ ॥ ਬਿਨੁ ਬੂਝੇ ਸਭੁ ਦੁਖੁ **ਦੁਖੁ ਕਮਾਵਣਾ** ॥ **ਹਉਮੈ ਆਵੈ ਜਾਇ ਭਰਮਿ ਭੁਲਾਵਣਾ** ॥ ੧ ॥ ਰਹਾਉ ॥ ਤੂੰ ਗੁਰਮੁਖਿ ਰਖਣਹਾਰੁ ਹਰਿ ਨਾਮੁ ਧਿਆਈਐ ॥ ਮੇਲਹਿ ਤੁਝਹਿ **ਰਜਾਇ ਸਬਦੁ ਕਮਾਈਐ** ॥ ੨ ॥ ਤੂੰ ਕਰਿ ਕਰਿ ਵੇਖਹਿ ਆਪਿ ਦੇਹਿ ਸੁ ਪਾਈਐ ॥ ਤੂ ਦੇਖਹਿ **ਥਾਪਿ ਉਥਾਪਿ ਦਰਿ ਬੀਨਾਈਐ** ॥ ੩ ॥ ਦੇਹੀ ਹੋਵਗਿ ਖਾਕੁ ਪਵਣੁ ਉਡਾਈਐ ॥ ਇਹੁ ਕਿਥੈ ਘਰੁ **ਅਉਤਾਕੁ** ਮਹਲੁ ਨ ਪਾਈਐ ॥ ੪ ॥ ਦਿਹੁ ਦੀਵੀ **ਅੰਧ ਘੋਰੁ ਘਬੁ ਮੁਹਾਈਐ** ॥ **ਗਰਬਿ ਮੁਸੈ ਘਰੁ ਚੋਰੁ** ਕਿਸੁ ਰੂਆਈਐ ॥ ੫ ॥ ਗੁਰਮੁਖਿ ਚੋਰੁ ਨ ਲਾਗਿ ਹਰਿ ਨਾਮਿ ਜਗਾਈਐ ॥ **ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ** ॥ ੬ ॥ ਲਾਲੁ ਰਤਨੁ ਹਰਿ ਨਾਮੁ ਗੁਰਿ **ਸੁਰਤਿ** ਬੁਝਾਈਐ ॥ **ਸਦਾ ਰਹੈ ਨਿਹਕਾਮੁ ਜੇ ਗੁਰਮਤਿ ਪਾਈਐ** ॥ ੭ ॥ ਰਾਤਿ ਦਿਹੈ ਹਰਿ ਨਾਉ ਮੰਨਿ ਵਸਾਈਐ ॥ ਨਾਨਕ ਮੇਲਿ ਮਿਲਾਇ ਜੇ ਤੁਧੁ ਭਾਈਐ ॥ ੮ ॥ ੨ ॥ ੪ ॥

ਅ.ਗ.ਮ.੧, ੭੫੨

ਆਰਣਿ āraṇ

ਘੜਾਈਐ kṛā̀īɛ

ਸਾਕਤੁ sākat

ਜੋਨੀ jonī

ਭਵੈ ਭਵਾਈਐ pàwɛ pwā̀īɛ

ਦੁਖੁ ਕਮਾਵਣਾ dukh kmāwṇā

ਹਉਮੈ ਆਵੈ ਜਾਇ hɔmɛ āwɛ jāe

ਭਰਮਿ ਭੁਲਾਵਣਾ pàrm pulā̀wṇā

ਰਜਾਇ rzāe

ਸਬਦੁ ਕਮਾਈਐ sabad kmāīɛ

**ਥਾਪਿ ਉਥਾਪਿ** thāp uthāp

**ਦਰਿ ਬੀਨਾਈਐ** dar bīnāīɛ

**ਅਉਤਾਕੁ** ɔtāk

**ਅੰਧ ਘੋਰੁ** ā́d kòr

**ਘਬੁ ਮੁਹਾਈਐ** kàb muhāīɛ

**ਗਰਬਿ ਮੁਸੈ** garb musɛ

**ਘਰੁ ਚੋਰੁ** kàr čor

**ਸਬਦਿ ਨਿਵਾਰੀ** sabad niwārī

**ਜੋਤਿ ਦੀਪਾਈਐ** jot dīpāīɛ

**ਸੁਰਤਿ** surt

**ਸਦਾ ਰਹੈ ਨਿਹਕਾਮੁ** sadā rahɛ nékām

**ਜੇ ਗੁਰਮਤਿ ਪਾਈਐ** je gurmat pāīɛ

**ਆਰਣਿ** – ਭੱਠੀ।

**ਘੜਾਈਐ** – ਜਿਵੇਂ ਭੱਠੀ ਵਿਚ ਲੋਹਾ ਪਾ ਕੇ, ਢਾਲ ਕੇ ਨਵੇਂ ਸਿਰੇ ਤੋਂ ਘੜਿਆ ਜਾਂਦਾ ਹੈ ਤੇ ਲੋਹੇ ਤੋਂ ਕੰਮ ਆਉਣ ਵਾਲੀਆਂ ਚੀਜਾਂ ਬਣਾਈਆਂ ਜਾਂਦੀਆਂ ਹਨ।

**ਸਾਕਤੁ ਜੋਨੀ ਪਾਇ ਭਵੈ ਭਵਾਈਐ** – ਤਿਵੇਂ ਮਾਇਆ ਵਿਚ ਗ੍ਰਸਤ ਜੀਵ ਜੂਨਾਂ ਵਿਚ ਪਾਇਆ ਜਾਂਦਾ ਹੈ। ਜਨਮ ਮਰਨ ਦੇ ਗੇੜ ਵਿਚ ਪਿਆ ਹੋਇਆ ਚਕਰ ਲਾਉਂਦਾ ਹੈ। ਮਨਮੁਖ ਨੂੰ ਰਬ ਵਾਲੇ ਪਾਸੇ ਨਾ ਲਗਣ ਕਰਕੇ ਜੂਨੀਆਂ ਵਿਚ ਭਾਉਣਾ ਪੈਂਦਾ ਹੈ ਅਤੇ ਦੁਖ ਸਹਾਰਨੇ ਪੈਂਦੇ ਹਨ।

**ਦੁਖੁ ਕਮਾਵਣਾ** – ਸਹੀ ਜੀਵਨ ਜਾਚ ਸਮਝਣ ਤੋਂ ਬਿਨਾ ਮਨੁਖ ਜਿਹੜਾ ਵੀ ਕਰਮ ਕਰਦਾ ਹੈ, ਦੁਖ ਪੈਦਾ ਕਰਨ ਵਾਲਾ ਕਰਦਾ ਹੈ, ਇਸੇ ਕਾਰਣ ਦੁਖ ਹੀ ਦੁਖ ਸਹੇੜਦਾ ਹੈ।

**ਹਉਮੈ ਆਵੈ ਜਾਇ ਭਰਮਿ ਭੁਲਾਵਣਾ** – ਹਉਮੈ ਦੇ ਕਾਰਣ ਮਨੁਖ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ।

**ਰਜਾਇ ਸਬਦੁ ਕਮਾਈਐ** – ਹੇ ਹਰੀ! ਤੂੰ ਗੁਰੂ ਦੁਆਰਾ ਬਚਾ ਲੈਣ ਵਾਲਾ ਹੈਂ, ਇਸ ਲਈ ਹਰੀ ਨਾਮ ਸਿਮਰਨਾ ਚਾਹੀਦਾ ਹੈ, ਜੇ ਤੇਰੀ ਰਜਾ ਹੋਵੇ ਤਾਂ ਗੁਰੂ ਮਿਲਾ ਦਿੰਦਾ ਹੈਂ ਤੇ ਫਿਰ ਅਸੀਂ ਉਸ ਦਾ ਸ਼ਬਦ ਕਮਾਉਂਦੇ ਹਾਂ।

**ਥਾਪਿ ਉਥਾਪਿ ਦਰਿ ਬੀਨਾਈਐ** – ਹੇ ਪ੍ਰਭੂ! ਜੀਵ ਪੈਦਾ ਕਰਕੇ ਇਹਨਾਂ ਦੀ ਸੰਭਾਲ ਵੀ ਤੂੰ ਆਪ ਹੀ ਕਰਦਾ ਹੈਂ। ਜੋ ਕੁਝ ਤੂੰ ਦਿੰਦਾ ਹੈਂ, ਉਹੀ ਜੀਵਾਂ ਨੂੰ ਮਿਲਦਾ ਹੈ, ਤੂੰ ਆਪ ਹੀ ਪੈਦਾ ਕਰਦਾ ਹੈਂ ਤੇ ਆਪ ਹੀ ਨਾਸ ਕਰਦਾ ਹੈਂ।

**ਅਉਤਾਕੁ** – ਬੈਠਕ, ਮਹਿਰਾਬਦਾਰ ਹੁਜਰਾ। ਸੰਸਾਰ ਵਿਚ ਜੋ ਪ੍ਰਾਣੀ ਦੇ ਘਰ ਦੀਆਂ ਬੈਠਕਾਂ ਸਨ, ਉਹ ਕਿਧਰ

ਗਈਆਂ? ਹੁਣ ਤਾਂ ਉਹਨਾਂ ਨੂੰ ਥਾਂ ਵੀ ਨਹੀਂ ਮਿਲਦੀ। ਜਦੋਂ ਸਰੀਰ ਵਿਚੋਂ ਸੁਆਸ ਨਿਕਲ ਜਾਂਦਾ ਹੈ, ਸਰੀਰ ਮਿੱਟੀ ਹੋ ਜਾਂਦਾ ਹੈ, ਫਿਰ ਨਾ ਇਹ ਘਰ ਇਸ ਨੂੰ ਮਿਲਦਾ ਹੈ, ਨਾ ਬੈਠਕ ਮਿਲਦੀ ਹੈ ਤੇ ਨਾ ਇਹ ਮਹਿਲ ਮਿਲਦਾ ਹੈ।

**ਅੰਧ ਘੋਰੁ ਘਬੁ ਮੁਹਾਈਐ** – ਸਹੀ ਜੀਵਨ ਜਾਚ ਸਮਝਣ ਤੋਂ ਬਿਨਾ ਜੀਵ ਆਪਣਾ ਘਰ ਦਾ ਮਾਲ ਲੁਟਾਈ ਜਾ ਰਿਹਾ ਹੈ। ਦਿਨ ਦੀਵੀਂ ਸੂਰਜ ਕਾਇਮ ਹੈ, ਫਿਰ ਵੀ ਘੁਪ ਹਨੇਰਾ ਹੈ।

**ਗਰਬਿ ਮੁਸੈ ਘਰੁ ਚੋਰੁ** – ਮਨੁਖ ਹੰਕਾਰ ਦੇ ਹੱਥੋਂ ਲੁਟਿਆ ਜਾ ਰਿਹਾ ਹੈ, ਇਹੋ ਮੋਹ ਰੂਪ ਘਰੋਗੀ ਚੋਰ ਹੈ, ਪਰ ਸਮਝ ਨਹੀਂ ਕਿ ਰੋ-ਰੋ ਕੇ ਕਿਸ ਨੂੰ ਦੱਸੇ।

**ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ** – ਗੁਰੂ ਦੁਆਰੇ ਚੋਰ ਨਹੀਂ ਲਗਦਾ, ਕਿਉਂ ਕਿ ਗੁਰੂ ਹਰੀ ਨਾਮ ਦੇ ਹੋਕੇ ਦੇ ਕੇ ਜਗਾਈ ਰਖਦਾ ਹੈ। ਗੁਰੂ ਆਪਣੇ ਸ਼ਬਦ ਨਾਲ ਮਨੁਖ ਦੇ ਅੰਦਰੋਂ ਤ੍ਰਿਸ਼ਨਾ ਦੀ ਅਗ ਬੁਝਾ ਦਿੰਦਾ ਹੈ ਅਤੇ ਰੱਬੀ ਜੋਤ ਜਗਾ ਦਿੰਦਾ ਹੈ, ਜਿਸ ਨਾਲ ਪ੍ਰਕਾਸ਼ ਹੀ ਪ੍ਰਕਾਸ਼ ਹੋ ਜਾਂਦਾ ਹੈ।

**ਸੁਰਤਿ** – ਪਰਮਾਤਮਾ ਦਾ ਨਾਮ ਹੀ ਲਾਲ ਰਤਨ ਹੈ। ਸ਼ਰਨ ਪਏ ਸਿਖ ਨੂੰ ਗੁਰੂ ਨੇ ਇਹ ਸਮਝ, ਸੂਝ ਦੇ ਦਿੱਤੀ ਹੁੰਦੀ ਹੈ, ਇਸ ਲਈ ਉਸ ਨੂੰ ਤ੍ਰਿਸ਼ਨਾ ਦੀ ਅਗ ਨਹੀਂ ਪੋਹੰਦੀ।

**ਸਦਾ ਰਹੈ ਨਿਹਕਾਮੁ ਜੇ ਗੁਰਮਤਿ ਪਾਈਐ** – ਜੇ ਮਨੁਖ ਗੁਰੂ ਦੀ ਸਿਖਿਆ ਪ੍ਰਾਪਤ ਕਰ ਲਏ ਤਾਂ ਉਹ ਸਦਾ ਮਾਇਆ ਦੀ ਵਾਸਨਾ ਤੋਂ ਬਚਿਆ ਰਹਿੰਦਾ ਹੈ। ਜੇ ਪ੍ਰਭੂ ਦੀ ਮਿਹਰ ਹੋਵੇ, ਤੇ ਉਹ ਸੰਗਤ ਵਿਚ ਮਨੁਖ ਨੂੰ ਮਿਲਾ ਦੇਵੇ ਤਾਂ ਮਨੁਖ ਦਿਨ ਰਾਤ, ਹਰ ਵੇਲੇ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾ ਸਕਦਾ ਹੈ।

**ਆਰਤੀ** ārtī

ਨਾਂਵ ਇਸਤਰੀਲਿੰਗ
ਥਾਲ ਵਿਚ ਘਿਉ ਦੇ ਦੀਵੇ ਬਾਲ ਕੇ ਜਾਂ ਚੰਦਨ, ਮੁਸ਼ਕ-ਕਪੂਰ ਜਲਾ ਕੇ ਦੇਵਤਾ ਦੀ ਮੂਰਤੀ ਜਾਂ ਕਿਸੇ ਪੂਜਯ ਅੱਗੇ ਦੀਵੇ ਘੁਮਾ ਕੇ ਪੂਜਨ ਕਰਨਾ

**ਆਰਤੀ ਹੋਇ ਭਵ ਖੰਡਨਾ**

ārtī hoe pàv khãḍnā

ਬ੍ਰਹਿਮੰਡ ਦੀ ਆਰਤੀ ਸੂਰਜ, ਚੰਦ, ਤਾਰੇ ਕਰ ਰਹੇ ਹਨ। ਸਾਰੇ ਸੰਸਾਰ ਵਿਚ, ਸਾਰੇ ਬ੍ਰਹਮੰਡ ਵਿਚ ਉਸ ਦੀ ਜੋਤ ਜਗ ਰਹੀ ਹੈ। ਉਸ ਦੇ ਚਾਨਣ ਨਾਲ ਸਭ ਬ੍ਰਹਿਮੰਡ ਵਿਚ ਚਾਨਣ ਹੁੰਦਾ ਹੈ। ਗੁਰ ਸਾਖੀ ਰਾਹੀਂ, ਗੁਰਬਾਣੀ ਰਾਹੀਂ ਗੁਰਮੁਖ ਦੇ ਮਨ ਵਿਚ ਪਰਗਾਸ, ਚਾਨਣ ਹੁੰਦਾ ਹੈ, ਜੋਤ ਜਗਦੀ ਹੈ। ਉਸ ਦੀ ਮਾਇਆ, ਮੋਹ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ।

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥ ਧੂਪੁ**

**ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ** ॥ ੧ ॥ **ਕੈਸੀ ਆਰਤੀ ਹੋਇ ਭਵ ਖੰਡਨਾ** ਤੇਰੀ ਆਰਤੀ ॥ **ਅਨਹਤਾ ਸਬਦ ਵਾਜੰਤ ਭੇਰੀ** ॥ ੧ ॥ ਰਹਾਉ ॥ **ਸਹਸ ਤਵ ਨੈਨ ਨਨ ਨੈਨ ਹੈ** ਤੋਹਿ ਕਉ **ਸਹਸ ਮੂਰਤਿ ਨਨਾ ਏਕ ਤੋਹੀ** ॥ **ਸਹਸ ਪਦ ਬਿਮਲ** ਨਨ ਏਕ ਪਦ ਗੰਧ **ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ** ॥ ੨ ॥ **ਸਭ ਮਹਿ ਜੋਤਿ ਜੋਤਿ ਹੈ ਸੋਇ** ॥ **ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ** ॥ ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥ ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ ॥ ੪ ॥ ੧ ॥ ੭ ॥

ਅ.ਗ.ਮ.੧, ੬੬੩

ਆਰਤੀ ārtī

ਰਵਿ ਚੰਦੁ ਦੀਪਕ ਬਨੇ
rav čā̃d dīpak bane

ਤਾਰਿਕਾ ਮੰਡਲ ਜਨਕ ਮੋਤੀ
tārikā mā̃ḍal janak motī

ਧੂਪੁ ਮਲਆਨਲੋ ਪਵਣੁ ਚਵਰੋ ਕਰੇ
tū̀p mlānlo pawaṇ čawro kare

ਸਗਲ ਬਨਰਾਇ ਫੂਲੰਤ ਜੋਤੀ
sagal banrāe phūlā̃t jotī

ਅਨਹਤਾ ਸਬਦ anhatā sabad

ਵਾਜੰਤ ਭੇਰੀ wājā̃t pèrī

ਸਹਸ ਤਵ ਨੈਨ sɛ́s tav nɛn

ਨਨ ਨੈਨ ਹੈ nan nɛn hɛ

ਸਹਸ ਮੂਰਤਿ sɛ́s mūrat

ਨਨਾ ਏਕ ਤੋਹੀ nanā ek tohī

ਸਹਸ ਪਦ ਬਿਮਲ sɛ́s pad bimal

ਬਿਨੁ ਸਹਸ ਤਵ ਗੰਧ bin sɛ́s tav gā̃́d

ਇਵ ਚਲਤ ਮੋਹੀ iv čalt mohī

ਸਭ ਮਹਿ ਜੋਤਿ sáb mɛ́ jot

ਜੋਤਿ ਹੈ ਸੋਇ jot hɛ soe

ਤਿਸ ਕੈ ਚਾਨਣਿ tis kɛ čānaṇ

ਸਭ ਮਹਿ ਚਾਨਣੁ ਹੋਇ
sáb mɛ́ čānaṇ hoe

**ਆਰਤੀ** – ਥਾਲ ਵਿਚ ਘਿਉ ਦੇ ਦੀਵੇ ਬਾਲ ਕੇ ਜਾਂ ਚੰਦਨ, ਮੁਸ਼ਕ-ਕਪੂਰ ਜਲਾ ਕੇ ਦੇਵਤਾ ਦੀ ਮੂਰਤੀ ਜਾਂ ਕਿਸੇ ਪੂਜਯ ਅੱਗੇ ਦੀਵੇ ਘੁਮਾ ਕੇ ਪੂਜਨ ਕਰਨਾ।

**ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ**– ਆਸਮਾਨ ਰੂਪੀ ਥਾਲ

ਹੈ। ਉਸ ਵਿਚ ਸੂਰਜ (ਰਵਿ) ਅਤੇ ਚੰਨ ਦੀਵੇ ਬਣੇ ਹੋਏ ਹਨ ਅਤੇ ਤਾਰਿਆਂ ਦਾ ਸਮੂਹ ਮੋਤੀ ਜੜੇ ਸਮਝੋ।

**ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ** – ਦਖਣ ਦੇ ਮਲਯਗਿਰੀ ਪਹਾੜ, ਜਿਥੇ ਚੰਦਨ ਬਹੁਤ ਉਗਦਾ ਹੈ, ਉਸ ਦੀ ਹਵਾ ਚੰਦਨ ਦੀ ਸੁਗੰਧੀ ਹੈ। ਹੇ ਜੋਤ ਸਰੂਪ ! ਚੰਦਨ ਦੀ ਸੁਗੰਧੀ ਤੇਰੀ ਧੂਪ ਹੈ, ਹਵਾ ਚੌਰ ਕਰ ਰਹੀ ਹੈ, ਸਾਰੀ ਬਨਸਪਤੀ ਤੇਰੀ ਪੂਜਾ ਵਾਸਤੇ ਫੁੱਲਾਂ ਦਾ ਕੰਮ ਦੇ ਰਹੀ ਹੈ।

**ਕੈਸੀ ਆਰਤੀ ਹੋਇ ਭਵ ਖੰਡਨਾ** – ਹੇ ਜੀਵਾਂ ਦੇ ਜਨਮ ਮਰਨ ਨਾਸ ਕਰਨ ਵਾਲੇ ! ਕੁਦਰਤ ਵਿਚ ਤੇਰੀ ਕੈਸੀ ਸੁੰਦਰ ਆਰਤੀ ਹੋ ਰਹੀ ਹੈ।

**ਅਨਹਤਾ ਸਬਦ ਵਾਜੰਤ ਭੇਰੀ** – ਅਨਾਹਦ ਸ਼ਬਦ ਆਤਮ ਮੰਡਲ ਦਾ ਸੰਗੀਤ ਹੈ, ਜੋ ਬਿਨਾਂ ਵਜਾਏ ਵਜਦਾ ਹੈ, ਜੋ ਕੰਨਾਂ ਦਾ ਵਿਸ਼ਾ ਨਹੀਂ ਕੇਵਲ ਅੰਦਰ ਦੀ ਇਕਾਗਰਤਾ ਅਨੁਭਵ ਕਰਦੀ ਹੈ। ਅਨਹਤ ਸ਼ਬਦ ਤੇਰੀ ਪੂਜਾ ਲਈ ਨਗਾਰਾ ਵਜਾ ਰਿਹਾ ਹੈ।

**ਸਹਸ ਤਵ ਨੈਨ ਨਨ ਨੈਨ ਹੈ** – ਸਭ ਜੀਵਾਂ ਵਿਚ ਵਿਆਪਕ ਹੋਣ ਕਾਰਨ ਹੇ ਪ੍ਰਭੂ ! ਤੇਰੇ ਹਜ਼ਾਰਾਂ ਨੇਤਰ ਹਨ, ਪਰ ਤੇਰਾ ਸਰੀਰਕ ਨੇਤਰ ਕੋਈ ਨਹੀਂ।

**ਸਹਸ ਮੂਰਤਿ ਨਨਾ ਏਕ ਤੋਹੀ** – ਤੇਰੇ ਹਜ਼ਾਰਾਂ ਰੂਪ ਹਨ, ਪਰ ਤੇਰਾ ਸਰੀਰਕ ਰੂਪ ਕੋਈ ਨਹੀਂ।

**ਸਹਸ ਪਦ ਬਿਮਲ** – ਤੇਰੇ ਹਜ਼ਾਰ ਪਵਿੱਤਰ ਚਰਨ ਹਨ, ਪਰ ਅਸਲ ਵਿਚ ਤੇਰਾ ਇਕ ਵੀ ਪੈਰ ਨਹੀਂ।

**ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ** – ਤੂੰ ਨਕ ਤੋਂ ਬਿਨਾਂ ਹੈਂ, ਭਾਵੇਂ ਤੇਰੇ ਹਜ਼ਾਰ ਨਕ ਹਨ। ਤੇਰੀਆਂ ਇਹ ਹੈਰਾਨ ਕਰਨ ਵਾਲੀਆਂ ਗੱਲਾਂ ਵੇਖ ਕੇ ਮੈਂ ਹੈਰਾਨ ਹਾਂ।

**ਸਭ ਮਹਿ ਜੋਤਿ ਜੋਤਿ ਹੈ ਸੋਇ** – ਸਾਰੇ ਜੀਵਾਂ ਵਿਚ ਇਕੋ ਉਹੀ ਪਰਮਾਤਮਾ ਦੀ ਜੋਤ ਵਰਤ ਰਹੀ ਹੈ।

**ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ** – ਉਸ ਜੋਤ ਦੇ ਪ੍ਰਕਾਸ਼ ਨਾਲ ਸਾਰੇ ਜੀਵਾਂ ਵਿਚ ਪ੍ਰਕਾਸ਼, ਚਾਨਣ, ਸੂਝ ਬੂਝ ਹੈ। ਪਰ ਇਸ ਜੋਤ ਦਾ ਗਿਆਨ ਗੁਰੂ ਦੀ ਸਿੱਖਿਆ ਨਾਲ ਹੁੰਦਾ ਹੈ। ਗੁਰੂ ਰਾਹੀਂ ਹੀ ਇਹ ਗਿਆਨ ਹੁੰਦਾ ਹੈ ਕਿ ਹਰੇਕ ਦੇ ਅੰਦਰ ਪਰਮਾਤਮਾ ਦੀ ਜੋਤ ਹੈ। ਆਰਤੀ ਉਹ ਹੈ ਜੋ ਹਰੀ ਨੂੰ ਚੰਗੀ ਲੱਗੇ। ਅਸਲ ਆਰਤੀ ਸੇਵਾ ਹੈ।

**ਆਰ ਨਾ ਸਹਾਰਨੀ** ār nā sahārnī
ਮੁਹਾਵਰਾ
ਮਹਿਸੂਸ ਕਰਨਾ; ਇਕ ਦਮ ਤੁਰ ਪੈਣਾ

**ਜ਼ਰਾ ਨਾ ਆਰ ਸਹਾਰੀ**
zarā nā ār sahārī
ਗਿੱਧੇ ਲਈ ਕੁੜੀਆਂ ਇਕ ਦੂਜੀ ਨੂੰ ਹਾਕਾਂ

ਮਾਰ ਮਾਰ ਕੇ ਬਲਾਉਦੀਆਂ ਹਨ। ਨਿੱਕੀ ਨੇ ਆਉਂਣ ਨੂੰ ਜ਼ਰਾ ਵੀ ਦੇਰ ਨਾ ਲਾਈ, ਪਹਿਲੇ ਬੋਲ ਹੀ ਆ ਗਈ। ਪੰਜਾਬੋ ਬੋਤੇ ਵਾਂਗ ਸ਼ਿੰਗਾਰ ਕਰਕੇ ਕੌਲੇ (ਕੰਧ) ਨਾਲ ਆ ਬੈਠੀ ਹੈ। ਭੋਲੀ ਗੁੱਤ ਕਰਾਉਂਦੀ ਹੈ। ਬਿਨਾਂ ਮੁਕਲਾਵੇ ਗਈ ਕਾਕੀ ਵੀ ਪਹੁੰਚੀ ਹੋਈ ਹੈ। ਕੁਆਰੀ ਰੂਬੀ ਦਿਲ ਦੇ ਭੇਤ ਕਰਕੇ ਡੁਬ ਗਈ ਹੈ।

**ਟੂੰਮਾਂ ਪਾ ਕੇ ਆਈਆਂ ਕੁੜੀਆਂ,**
**ਹਾਕ ਸੱਦਾ ਨੇ ਮਾਰੀ।**
**ਪਹਿਲੇ ਬੋਲ ਨਾਲ ਆ ਗਈ ਨਿੱਕੀ,**
**ਜਰਾ ਨਾ ਆਰ ਸਹਾਰੀ।**
ਕੌਲੇ ਨਾਲ **ਪੰਜਾਬੋ ਬੈਠੀ**
**ਬੋਤੇ ਵਾਂਗ ਸ਼ਿਗਾਰੀ।**
ਭੋਲੀ ਬੈਠੀ ਗੁੱਤ ਕਰਵਾਵੇ
ਸੁੱਖੀ ਕਰੇ ਤਿਆਰੀ।
**ਬਿਨ ਮੁਕਲਾਈ ਕਾਕੀ ਫਿਰਦੀ**
**ਕੰਨਿਆ ਕੁਆਰੀ ਰੂਬੀ।**
**ਦਿਲ ਦੇ ਭੇਤ ਨੇ**
**ਦੇ ਲਲਕਾਰਾ ਡੋਬੀ।**

ਗਿਆਨੀ ਗੁਰਦਿਤ ਸੰਘ, ਮੇਰਾ ਪਿੰਡ, ੪੪੮–੪੪੯

ਆਰ ਨਾ ਸਹਾਰਨੀ ār nā sahārnī

ਜ਼ਰਾ ਨਾ ਆਰ ਸਹਾਰੀ zarā nā ār sahārī

ਟੂੰਮਾਂ ਪਾ ਕੇ ਆਈਆਂ ਕੁੜੀਆਂ
ṭũmā̃ pā ke āīā̃ kuṛīā̃

ਹਾਕ ਸੱਦਾ ਨੇ ਮਾਰੀ
hāk saddā ne mārī

ਪਹਿਲੇ ਬੋਲ ਨਾਲ ਆ ਗਈ ਨਿੱਕੀ
pέle bol nāl ā gaī nikkī

ਪੰਜਾਬੋ ਬੈਠੀ ਬੋਤੇ ਵਾਂਗ ਸ਼ਿਗਾਰੀ
pãjābo bɛṭhī bote wā̃g sĩgārī

ਬਿਨ ਮੁਕਲਾਈ ਕਾਕੀ ਫਿਰਦੀ
bin muklāī kākī phirdī

ਕੰਨਿਆ ਕੁਆਰੀ ਰੂਬੀ kãniā̃ kuārī rūbi

ਦਿਲ ਦੇ ਭੇਤ ਨੇ ਦੇ ਲਲਕਾਰਾ ਡੋਬੀ
dil de pèt ne de lalkārā ḍobī

**ਆਰਾਧਿਆ** ārā́diā
ਕਿਰਿਆ
ਪੂਜਾ, ਧਿਆਨ, ਸਿਮਰਨਾ, ਸੇਵਾ ਕਰਨਾ

**ਮਿਲਿ ਸੰਤਸੰਗਤਿ ਆਰਾਧਿਆ**
mil sãtsãgat ārā́diā

ਸੰਤਸੰਗਤਿ ਵਿਚ ਪ੍ਰਭੂ ਦੀ ਆਰਾਧਨਾ ਮਨੁਖੀ ਜੀਵਨ ਦਾ ਆਧਾਰ ਹੈ। ਇਸ ਵਿਚ ਅੰਮ੍ਰਿਤ ਹੈ। ਇਸ ਨਾਲ ਦੁੱਖਾਂ ਦਾ ਨਾਸ ਹੁੰਦਾ ਹੈ। ਇਸ ਆਰਾਧਨਾ ਦਾ ਰੰਗ ਮਜੀਠ ਹੈ। ਇਸ ਨਾਲ ਹਉਮੈ ਬਿਨਸਦੀ ਹੈ।

ਹਰਿ ਚਰਨ ਕਮਲ **ਮਨੁ ਬੇਧਿਆ** ਕਿਛੁ ਆਨ ਨ ਮੀਠਾ ਰਾਮ ਰਾਜੇ ॥ ਮਿਲਿ ਸੰਤਸੰਗਤਿ **ਆਰਾਧਿਆ** ਹਰਿ ਘਟਿ ਘਟੇ ਡੀਠਾ ਰਾਮ ਰਾਜੇ ॥ ਹਰਿ ਘਟਿ ਘਟੇ

ਡੀਠਾ **ਅੰਮ੍ਰਿਤੋ ਵੂਠਾ** ਜਨਮ ਮਰਨ ਦੁਖ ਨਾਠੇ ॥ ਗੁਣ ਨਿਧਿ ਗਾਇਆ ਸਭ ਦੂਖ ਮਿਟਾਇਆ **ਹਉਮੈ ਬਿਨਸੀ** ਗਾਠੇ ॥ ਪ੍ਰਿਉ ਸਹਜ **ਸੁਭਾਈ** ਛੋਡਿ ਨ ਜਾਈ ਮਨਿ ਲਾਗਾ **ਰੰਗੁ ਮਜੀਠਾ** ॥ ਹਰਿ ਨਾਨਕ ਬੇਧੇ ਚਰਨ ਕਮਲ ਕਿਛੁ ਆਨ ਨ ਮੀਠਾ ॥੧॥

ਅ.ਗ.ਮ.ਪ, ੪੫੩

ਆਰਾਧਿਆ ārā́diā

ਮਨੁ ਬੇਧਿਆ man bédiā

ਅੰਮ੍ਰਿਤੋ ਵੂਠਾ ãmrito wūṭhā

ਹਉਮੈ ਬਿਨਸੀ hɔmɛ binsī

ਸੁਭਾਈ subā̀ī

ਰੰਗੁ ਮਜੀਠਾ rãg majīṭhā

**ਆਰਾਧਿਆ** – ਪੂਜਾ, ਧਿਆਨ, ਸਿਮਰਨਾ, ਸੇਵਾ ਕਰਨਾ।

**ਮਨੁ ਬੇਧਿਆ** – ਜਿਸ ਮਨੁਖ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਵਿੰਨ੍ਹਿਆ ਜਾਂਦਾ ਹੈ, ਜੋ ਪਰਮਾਤਮਾ ਉੱਤੇ ਮੋਹਿਤ ਹੋ ਜਾਂਦਾ ਹੈ, ਪਰਮਾਤਮਾ ਨਾਲ ਜੁੜ ਜਾਂਦਾ ਹੈ, ਉਸ ਨੂੰ ਪਰਮਾਤਮਾ ਦੀ ਯਾਦ ਤੋਂ ਬਿਨਾਂ ਕੋਈ ਹੋਰ ਚੀਜ਼ ਮਿੱਠੀ ਨਹੀਂ ਲੱਗਦੀ।

**ਅੰਮ੍ਰਿਤੋ ਵੂਠਾ** – ਜੋ ਮਨੁਖ ਸੰਗਤ ਵਿਚ ਮਿਲ ਕੇ ਪ੍ਰਭੂ ਦਾ ਨਾਮ ਸਿਮਰਦਾ ਹੈ, ਉਸ ਨੂੰ ਪਰਮਾਤਮਾ ਹਰੇਕ ਸਰੀਰ ਵਿਚ ਵਸਦਾ ਦਿਸ ਪੈਂਦਾ ਹੈ, ਉਸ ਦਾ ਹਿਰਦਾ ਸਰੂਰ ਨਾਲ ਭਰ ਜਾਂਦਾ ਹੈ ਅਤੇ ਆਤਮਕ ਜੀਵਨ ਦੇਣ ਵਾਲਾ ਨਾਮ ਜਲ ਉਸ ਦੇ ਹਿਰਦੇ ਵਿਚ ਆ ਵਸਦਾ ਹੈ ਅਤੇ ਉਸ ਦੇ ਜਨਮ ਮਰਨ ਦੇ ਸਾਰੇ ਦੁਖ ਦੂਰ ਹੋ ਜਾਂਦੇ ਹਨ।

**ਹਉਮੈ ਬਿਨਸੀ** – ਜੋ ਮਨੁਖ ਗੁਣਾਂ ਦੇ ਖਜ਼ਾਨੇ ਪ੍ਰਭੂ ਦੀ ਸਿਫ਼ਤ ਸਾਲਾਹ ਕਰਦਾ ਹੈ, ਉਹ ਆਪਣੇ ਸਾਰੇ ਦੁਖ ਮਿਟਾ ਲੈਂਦਾ ਹੈ ਅਤੇ ਉਸਦੇ ਅੰਦਰੋਂ ਹੰਕਾਰ ਦੀ ਗੰਢ ਦੂਰ ਹੋ ਜਾਂਦੀ ਹੈ।

**ਸੁਭਾਈ** – ਆਤਮਕ ਅਡੋਲਤਾ ਨੂੰ ਪਿਆਰ ਕਰਨ ਵਾਲਾ ਪਿਆਰਾ ਪ੍ਰਭੂ ਉਸ ਨੂੰ ਛਡ ਕੇ ਨਹੀਂ ਜਾਂਦਾ ਕਿਉਂਕਿ ਮਨ ਨੂੰ ਪ੍ਰੇਮ ਦਾ ਪੱਕਾ ਰੰਗ ਚੜ੍ਹ ਜਾਂਦਾ ਹੈ।

**ਰੰਗੁ ਮਜੀਠਾ** – ਮਜੀਠ ਰੰਗ ਲਾਲ ਅਤੇ ਪੱਕਾ ਹੁੰਦਾ ਹੈ। ਗੁਰਬਾਣੀ ਵਿਚ ਮਜੀਠ ਰੰਗ ਦਾ ਦ੍ਰਿਸ਼ਟਾਂਤ ਕਰਤਾਰ ਦੇ ਪ੍ਰੇਮ ਰੰਗ ਨੂੰ ਦਿੱਤਾ ਹੈ ਕਿਉਂਕਿ ਇਹ ਰੰਗ ਪੱਕਾ ਹੁੰਦਾ ਹੈ। ਜਦੋਂ ਮਨੁਖ ਦੇ ਮਨ ਵਿਚ ਪ੍ਰਭੂ ਦਾ ਪੱਕਾ ਰੰਗ (ਮਜੀਠ ਰੰਗ) ਚੜ੍ਹ ਜਾਂਦਾ ਹੈ ਤਾਂ ਉਸ ਨੂੰ ਪ੍ਰਭੂ ਦੀ ਯਾਦ ਤੋਂ ਬਿਨਾਂ ਹੋਰ ਕੁਝ ਵੀ ਚੰਗਾ ਨਹੀਂ ਲੱਗਦਾ ।

**ਕਿਸੁ ਆਰਾਧੀ** kis ārā́dī
ਕਿਰਿਆ

ਉਸ ਕਰਤਾਰ ਦੇ ਦੈਵੀ ਸਚ ਦੀ

ਆਰਾਧਨਾ ਹੀ ਗੁਰਮੁਖ ਦਾ ਕਰਤਵ ਹੈ। ਉਹ ਨਿਰੰਕਾਰ ਨਿਰਭਉ ਨਿਰਵੈਰ ਹੈ, ਭਵਖੰਡਨ ਹੈ। ਉਸ ਦੀ ਆਰਾਧਨਾ ਵਿਚ ਸਤਿ ਸੰਤੋਖ ਹੈ, ਸਹਿਜ ਹੈ। ਜੋ ਕੁਝ ਇਸ ਬ੍ਰਹਮੰਡ ਵਿਚ ਹੁੰਦਾ ਹੈ, ਉਸ ਦੇ ਹੁਕਮ ਨਾਲ ਹੁੰਦਾ ਹੈ। ਉਸ ਦੀ ਮਿਹਰ ਨਾਲ, ਕਿਰਪਾ ਨਾਲ ਗੁਰਮੁਖ ਕਿਸੇ ਦਾ ਮੁਹਤਾਜ ਨਹੀਂ ਰਹਿੰਦਾ। ਉਹ ਕੇਵਲ ਆਪਣੇ ਕਾਦਰ, ਆਪਣੇ ਸੁਆਮੀ ਦੇ ਆਸਰੇ, ਉਸ ਦੀ ਟੇਕ ਵਿਚ ਆਪਣਾ ਜੀਵਨ ਬਿਤਾਉਂਦਾ ਹੈ।

**ਕਿਸ ਹਉ ਜਾਚੀ ਕਿਸੁ ਆਰਾਧੀ** ਜਾ ਸਭੁ ਕੋ ਕੀਤਾ ਹੋਸੀ ॥ ਜੋ ਜੋ ਦੀਸੈ ਵਡਾ ਵਡੇਰਾ ਸੋ **ਸੋ ਖਾਕੂ ਰਲਸੀ** ॥ **ਨਿਰਭਉ ਨਿਰੰਕਾਰੁ ਭਵ ਖੰਡਨੁ** ਸਭਿ ਸੁਖ **ਨਵ ਨਿਧਿ ਦੇਸੀ** ॥ ੧ ॥ ਹਰਿ ਜੀਉ ਤੇਰੀ ਦਾਤੀ ਰਾਜਾ ॥ **ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ** ॥ ਰਹਾਉ ॥ ਜਿਨਿ ਹਰਿ ਧਿਆਇਆ ਸਭੁ ਕਿਛੁ ਤਿਸ ਕਾ ਤਿਸ ਕੀ ਭੂਖ ਗਵਾਈ ॥ ਐਸਾ ਧਨੁ ਦੀਆ ਸੁਖਦਾਤੈ **ਨਿਖੁਟਿ ਨ ਕਬ ਹੀ ਜਾਈ** ॥ ਅਨਦੁ ਭਇਆ ਸੁਖ ਸਹਜਿ ਸਮਾਣੇ ਸਤਿਗੁਰਿ ਮੇਲਿ ਮਿਲਾਈ ॥ ੨ ॥ ਮਨ ਨਾਮੁ ਜਪਿ ਨਾਮੁ ਆਰਾਧਿ **ਅਨਦਿਨੁ ਨਾਮੁ ਵਖਾਣੀ** ॥ ਉਪਦੇਸੁ ਸੁਣਿ ਸਾਧ ਸੰਤਨ ਕਾ **ਸਭ ਚੂਕੀ ਕਾਣਿ ਜਮਾਣੀ** ॥ ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ ॥ ੩ ॥ ਕੀਮਤਿ ਕਉਣੁ ਕਰੈ ਪ੍ਰਭ ਤੇਰੀ ਤੂ ਸਰਬ ਜੀਆ ਦਇਆਲਾ ॥ ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ ਬਾਲ ਗੁਪਾਲਾ ॥ ਰਾਖਿ ਲੇਹੁ ਨਾਨਕੁ ਜਨੁ ਤੁਮਰਾ ਜਿਉ ਪਿਤਾ ਪੂਤ ਕਿਰਪਾਲਾ ॥ ੪ ॥ ੧ ॥

ਅ.ਗ.ਮ.੫, ੬੦੮

**ਆਰਾਧੀ** ārā́dī

**ਕਿਸ ਹਉ ਜਾਚੀ** kis hɔ jāčī

**ਸੋ ਖਾਕੂ ਰਲਸੀ** so khākū ralsī

**ਨਿਰਭਉ ਨਿਰੰਕਾਰੁ** nirpɔ̀ nirãkrār

**ਭਵ ਖੰਡਨੁ** pàv khãḍan

**ਨਵ ਨਿਧਿ ਦੇਸੀ** nav níd desī

**ਮਾਣਸੁ ਬਪੁੜਾ** māṇas bapuṛā

**ਕਿਆ ਸਾਲਾਹੀ** kiā sālāhī

**ਕਿਆ ਤਿਸ ਕਾ ਮੁਹਤਾਜਾ**
kiā tis kā mótājā

**ਨਿਖੁਟਿ ਨ ਕਬ ਹੀ ਜਾਈ**
nikhuṭ na kab hī jāī

**ਅਨਦਿਨੁ ਨਾਮੁ ਵਖਾਣੀ**
andin nām wkhāṇī

**ਸਭ ਚੂਕੀ ਕਾਣਿ ਜਮਾਣੀ**
sáb čūkī kāṇ jmāṇī

**ਆਰਾਧੀ** – ਪੂਜਾ ਕਰਾਂ, ਅਰਾਧਨਾ ਕਰਾਂ।

**ਕਿਸ ਹਉ ਜਾਚੀ ਕਿਸੁ ਆਰਾਧੀ** – ਮੈਂ ਕਿਸ ਤੋਂ ਦਾਨ ਮੰਗਾਂ ਅਤੇ ਕਿਸ ਦੀ ਪੂਜਾ ਕਰਾਂ, ਜਦ ਸਭ ਕੁਝ ਤੇਰਾ ਪੈਦਾ ਕੀਤਾ ਹੈ।

**ਸੋ ਖਾਕੂ ਰਲਸੀ** – ਜੇ ਕੋਈ ਦੁਨਿਆਵੀ ਤੌਰ ਉਤੇ ਵੱਡਾ ਵਡੇਰਾ ਦਿਸਦਾ ਹੈ ਉਹ ਅੰਤ ਮਿੱਟੀ ਵਿਚ ਮਿਲ ਜਾਵੇਗਾ।

**ਨਿਰਭਉ ਨਿਰੰਕਾਰੁ ਭਵ ਖੰਡਨੁ** – ਪਰਮਾਤਮਾ ਜੋ ਨਿਰਭਉ, ਭੈਅ ਰਹਿਤ ਹੈ, ਨਿਰ ਆਕਾਰ ਹੈ ਅਤੇ ਸੰਸਾਰ ਵਿਚ ਜਨਮ ਮਰਨ ਕਟਣ ਵਾਲਾ ਹੈ।

**ਨਵ ਨਿਧਿ ਦੇਸੀ** – ਪਰਮਾਤਮਾ ਸਭ ਸੁਖ ਅਤੇ ਨੌਂ ਨਿਧਾਂ, ਜਗਤ ਦੇ ਨੌਂ ਖਜ਼ਾਨੇ ਦੇਣ ਵਾਲਾ ਹੈ।

**ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ** – ਪ੍ਰਭੂ ਜੀ ! ਮੈਂ ਤੇਰੀਆਂ ਦਿੱਤੀਆਂ ਦਾਤਾਂ ਨਾਲ ਹੀ ਰਜ ਸਕਦਾ ਹਾਂ, ਕਿਸੇ ਆਦਮੀ ਵਿਚਾਰੇ ਦੀ ਕੀ ਸ਼ੋਭਾ ਕਰਾਂ, ਕੀ ਉਸ ਦਾ ਆਸਰਾ ਲਵਾਂ।

**ਨਿਖੁਟਿ ਨ ਕਬ ਹੀ ਜਾਈ** – ਉਸ ਸੁਖਦਾਤੇ ਪ੍ਰਭੂ ਨੇ ਅਜਿਹਾ ਧਨ ਦਿੱਤਾ ਹੈ, ਜੋ ਕਦੇ ਮੁਕਦਾ ਹੀ ਨਹੀਂ।

**ਅਨਦਿਨੁ ਨਾਮੁ ਵਖਾਣੀ** – ਹੇ ਮਨ ! ਤੂੰ ਨਾਮ ਜਪ, ਨਾਮ ਦੀ ਆਰਾਧਨਾ ਕਰ ਅਤੇ ਹਮੇਸ਼ਾ ਨਾਮ ਹੀ ਬਿਆਨ ਕਰ।

**ਸਭ ਚੂਕੀ ਕਾਣਿ ਜਮਾਣੀ** – ਸਾਧਾਂ ਸੰਤਾਂ ਦੇ ਉਪਦੇਸ਼ ਸੁਣਨ ਨਾਲ ਜਮ ਦੀ ਸਾਰੀ ਮੁਥਾਜੀ ਚਲੀ ਜਾਂਦੀ ਹੈ, ਮੌਤ ਦਾ ਡਰ ਮਿਟ ਜਾਂਦਾ ਹੈ। ਸਿਰਫ ਨਾਮ ਜਪਣਾ ਚਾਹੀਦਾ ਹੈ, ਕਿਸੇ ਕਿਰਤਮ ਦੀ ਪੂਜਾ ਨਹੀਂ ਕਰਨੀ ਚਾਹੀਦੀ। ਕੇਵਲ ਹਰੀ ਨਾਮ ਹੀ ਪੂਜਣਯੋਗ ਹੈ। ਇਸ ਦੀ ਪ੍ਰਾਪਤੀ ਲਈ ਗੁਰਬਾਣੀ ਵਿਚ ਲੱਗਣਾ ਚਾਹੀਦਾ ਹੈ।

**ਆਰੀ** ārī
ਨਾਂਵ ਪੁਲਿੰਗ
ਲੱਕੜ ਨੂੰ ਚੀਰਨ ਵਾਲਾ ਸੰਦ

**ਜਿਉ ਲਕੜੀ ਨੂੰ ਆਰੀ** jiõ lakṛī nũ ārī

ਪਤੀ ਦੇ ਲੜਾਈ ਤੇ ਜਾਣ ਤੋਂ ਬਾਅਦ ਉਸ ਦੀ ਪਤਨੀ ਉਦਾਸ ਹੋ ਜਾਂਦੀ ਹੈ। ਉਸ ਨੂੰ ਜੰਗ ਤੋਂ ਜਾਣ ਤੋਂ ਰੋਕਦੀ ਹੈ ਕਿਉਂਕਿ ਵਿਛੋੜੇ ਦੀ ਅੱਗ ਉਸ ਨੂੰ ਲੱਕੜ ਚੀਰਨ ਵਾਲੀ ਆਰੀ ਵਾਂਗ ਅੰਦਰੋਂ ਅੰਦਰੋਂ ਚੀਰਦੀ ਹੈ। ਉਹ ਕੋਠੇ ਚੜ੍ਹ ਊਠਾਂ ਦੀਆਂ ਹੇੜਾਂ (ਡਾਰਾਂ) ਵਾਲੇ ਪਰਦੇਸ ਜਾਂਦੇ ਵਪਾਰੀਆਂ ਨੂੰ ਦੇਖਦੀ ਹੈ। ਉਹ ਦਿਲ ਵਿਚ ਅਰਜ ਕਰਦੀ ਹੈ

ਉਸਦਾ ਮਾਹੀ ਛੁੱਟੀ ਲੈ ਕੇ ਘਰ ਆ ਜਾਵੇ।

ਪਿੱਪਲਾਂ ਉੱਤੇ ਆਈਆਂ ਬਹਾਰਾਂ,
**ਬੋਹੜਾਂ ਨੂੰ ਲੱਗੀਆਂ ਗੋਹਲਾਂ,**
**ਜੰਗ ਨੂੰ ਨਾ ਜਾਈਂ ਵੇ ਦਿਲ ਦੇ ਬੋਲ ਮੈਂ ਬੋਲਾਂ।**
ਗਮ ਨੇ ਖਾ ਲਈ ਗਮ ਨੇ ਪੀ ਲਈ,

**ਗਮ ਦੀ ਬੁਰੀ ਬਿਮਾਰੀ।**
ਵੇ **ਗਮ ਹੱਡਾਂ ਨੂੰ ਇਉ ਖਾਂ ਜਾਂਦਾ**,
**ਜਿਉ ਲੱਕੜੀ ਨੂੰ ਆਰੀ।**
**ਕੋਠੇ ਚੜ੍ਹ ਕੇ ਦੇਖਣ ਲੱਗੀ ਲੱਦੇ ਜਾਣ ਵਿਉਪਾਰੀ**,
ਛੁੱਟੀ ਆ ਮੁੰਡਿਆ! ਹੱਥ ਬੰਨ੍ਹ ਅਰਜ ਗੁਜਾਰੀ।

ਬੋਲ ਪੰਜਾਬਣ ਦੇ, III, ੧੪੭

ਆਰੀ ārī

ਜਿਉ ਲਕੜੀ ਨੂੰ ਆਰੀ jiõ lakṛī nū̃ ārī

ਜੰਗ ਨੂੰ ਨਾ ਜਾਈਂ ਵੇ jā̃g nū̃ nā jā̃ī we

ਦਿਲ ਦੇ ਬੋਲ ਮੈਂ ਬੋਲਾਂ
dil de bol mɛ̃ bolā̃

ਗਮ ਹੱਡਾਂ ਨੂੰ ਇਉਂ ਖਾਂ ਜਾਂਦਾ
gam haḍḍā̃ nū̃ iõ khā̃ jā̃dā

ਕੋਠੇ ਚੜ੍ਹ ਕੇ ਦੇਖਣ ਲੱਗੀ
koṭhe čáṛ ke dekhaṇ laggī

ਲੱਦੇ ਜਾਣ ਵਿਉਪਾਰੀ
ladde jāṇ wiopārī

**ਆਲਸ** ālas
ਨਾਂਵ ਇਸਤਰੀਲਿੰਗ
ਸੁਸਤੀ

**ਉਹ ਆਲਸ ਅਉਧੂਤ ਹੈ**
ó ālas ɔdūt hɛ

ਗੁਰੂ ਨਾਨਕ ਜੀ ਨੇ ਆਖਿਆ ਉਹ ਤਾਂ ਬੋਲਦਾ ਨਹੀਂ। ਉਹਦੇ ਪਾਸ ਜਾਣਾ ਠੀਕ ਨਹੀਂ। ਮਰਦਾਨੇ ਕਿਹਾ, ਜੀ ਤੁਹਾਡੇ ਗਿਆਂ ਬੋਲ ਪਵੇਗਾ। ਗੁਰੂ ਨਾਨਕ ਜੀ ਨੇ ਕਿਹਾ ਉਹ ਆਲਸ ਅਉਧੂਤ (ਚੁਪ ਧਾਰੀ ਸੰਨਿਆਸੀ) ਹੈ। ਉਹ ਬੋਲਦਾ ਨਹੀਂ। ਮਰਦਾਨੇ ਕਿਹਾ, ਜੀ ! ਜਿਵੇਂ ਤੁਹਾਡੀ ਰਜ਼ਾ, ਪਰ ਤੁਹਾਡੇ ਪਾਸ ਗਿਆਂ ਬੋਲ ਪਏਗਾ। ਜੇ ਨਾ ਵੀ ਬੋਲਿਆ ਤਾਂ ਸਾਡਾ ਕੀ ਲੈ ਜਾਊਗਾ। ਗੁਰੂ ਨਾਨਕ ਜੀ ਨੇ ਮਰਦਾਨੇ ਦੀ ਗੱਲ ਮੰਨ ਲਈ। ਗੁਰੂ ਨਾਨਕ, ਬਾਲਾ ਅਤੇ ਮਰਦਾਨਾ, ਤਿੰਨੇ ਜਾ ਕੇ ਬਿਸੰਭਰ ਦੇ ਕੋਲ ਜਾ ਖੜ੍ਹੇ ਹੋਏ। ਉਹਨਾਂ ਦੇਖਿਆ ਕਿ ਉਹ ਲੇਟਿਆ (ਸੁੱਤਾ) ਪਿਆ ਹੈ। ਗੁਰੂ ਨਾਨਕ ਜੀ ਨੇ ਕਿਹਾ, ਭਾਈ ਬਾਲਿਆ ਇਸ ਨਾਲ ਕੀ ਗੱਲ ਕਰੀਏ, ਇਹ ਤਾਂ ਕੰਧੁ (ਸੁੱਤਾ) ਬਣਿਆ ਪਿਆ ਹੈ।

ਤਾਂ ਗੁਰੂ ਨਾਨਕ ਜੀ ਆਖਿਆ ਉਹ ਤਾਂ ਬੋਲਦਾ ਨਾਹੀ। **ਉਸ ਪਾਸ ਜਾਣਾ ਜੋਗੁ ਨਾਹੀ**। ਤਾਂ ਮਰਦਾਨੇ ਕਹਿਆ ਜੀ ਤੇਰੇ ਗਏ ਬੋਲ ਰਹੇਗਾ। ਤਾਂ ਗੁਰੂ ਨਾਨਕ ਜੀ ਕਹਿਆ **ਉਹ ਆਲਸ ਅਉਧੂਤ ਹੈ**। ਉਹੁ ਬੋਲਦਾ ਨਾਹੀ। ਤਾਂ ਮਰਦਾਨੇ ਕਹਿਆ ਜੀ ਤੇਰੀ ਰਜਾਇ। ਪਰ ਤੇਰੇ ਗਏ ਬੋਲੇਗਾ। ਅਤੇ ਜੇ ਨਾ ਬੋਲੇਗਾ ਤਾਂ **ਅਸਾਡਾ ਕੇ ਲੈਣਾ ਹੈਸੁ**। ਤਾਂ ਗੁਰੂ ਨਾਨਕ ਕਹਿਆ ਭਲਾ ਮਰਦਾਨਿਆ ਤੇਰਾ ਕਹਿਆ ਭੀ ਮੰਨਣਾ। ਤਾਂ ਗੁਰੂ ਨਾਨਕ ਤੇ ਬਾਲਾ ਮਰਦਾਨਾ ਤ੍ਰਾਏ ਜਾ **ਬਿਸੰਭਰ ਦੇ ਸਿਰ ਤੇ ਖੜੇ ਹੋਏ**।

ਦੇਖਨ ਤਾਂ ਅਗੇ ਲੰਮਾ ਪਇਆ ਹੈ। ਤਾਂ ਗੁਰੂ ਨਾਨਕ ਜੀ ਕਹਿਆ ਲੈ ਭਾਈ ਬਾਲਾ **ਇਸ ਨਾਲ ਕਿਆ ਕਰੀਐ**। ਇਹ ਤਾਂ ਕੰਧੁ ਪਈ ਹੈ।

ਭਾਈ ਬਾਲਾ ਜਨਮ ਸਾਖੀ, ੨੪੮

ਆਲਸ ālas

ਉਸ ਪਾਸ ਜਾਣਾ ਜੋਗੁ ਨਾਹੀ
us pās jāṇā yog nāhī

ਉਹ ਆਲਸ ਅਉਧੂਤ ਹੈ
ó ālas ɔdū̀t hɛ

ਅਸਾਡਾ ਕੇ ਲੈਣਾ ਹੈਸੁ
asāḍā ke lɛṇā hɛs

ਬਿਸੰਭਰ ਦੇ ਸਿਰ ਤੇ ਖੜੇ ਹੋਏ
bisā̃bar de sir te kháṛe hoe

ਇਸ ਨਾਲ ਕਿਆ ਕਰੀਐ
is nāl kiā karīɛ

**ਆਲਸੀ** ālsī
ਵਿਸ਼ੇਸ਼ਣ
ਸੁਸਤ, ਢਿੱਲਾ, ਅਰਾਮਤਲਬ

**ਘਟੇ ਬਲ ਵਾਲੇ ਆਲਸੀ ਹੋ ਗਏ**
kàṭe bal wāḷe ālsī ho gae

ਪੰਜਾਬ ਵਿਚ ਆਏ ਕਥਿਤ ਆਧੁਨਿਕ ਯੁਗ ਦੇ ਨਵੇਂ ਨਵੇਂ ਧੰਦੇ ਅਤੇ ਨਵੇਂ ਨਵੇਂ ਸੁਆਦ ਪੈਦਾ ਕੀਤੇ ਤਾਂ ਆਪਣੇ ਰਵਾਇਤੀ ਕਿੱਤਿਆਂ ਅਤੇ ਖਾਣ-ਪਾਣ ਨਾਲੋਂ ਲੋਕ ਟੁਟ ਗਏ। ਲਵੇਰੇ ਭਾਵ ਦੁਧ ਦੇਣ ਵਾਲੇ ਪਸ਼ੂਆਂ ਦੇ ਪਾਲਣ ਪੋਸ਼ਣ ਵਲ ਧਿਆਨ ਘਟ ਗਿਆ ਅਤੇ ਰੋਜ਼ਾਨਾ ਦੀ ਖੁਰਾਕ ਵਿਚ ਪੌਸ਼ਟਿਕ ਖੁਰਾਕ ਦੁਧ ਘਿਉ ਘਟ ਗਏ। ਸਿੱਟੇ ਵਜੋਂ ਸਰੀਰਕ ਤਾਕਤ ਵੀ ਘਟ ਗਈ ਅਤੇ ਸਰੀਰ ਆਲਸੀ ਹੋ ਗਏ ਅਤੇ ਨਿਤਾਪ੍ਰਤੀ ਦੀ ਸਫਾਈ ਵਿਚ ਵੀ ਸੁਸਤੀ ਆ ਗਈ।

ਵੱਡੀ ਮਾਰ ਤਾਂ ਪਈ ਲਵੇਰੇ ਘਟਣ ਕਰਕੇ। **ਦੁੱਧ ਘਿਉ ਘਟ ਗਏ, ਸਾਡਾ ਬਲ ਘਟ ਗਿਆ।** ਘਟੇ ਬਲ ਨੂੰ ਬਹੁਤੀ ਸਫਾਈ ਦੀ ਲੋੜ ਸੀ, ਪਰ ਦੇਖੋ **ਘਟੇ ਬਲ ਵਾਲੇ ਆਲਸੀ ਹੋ ਗਏ**, ਘਰਾਂ ਵਿਚ ਸਗੋਂ ਸਫਾਈ ਘਟ ਗਈ।

ਭਾਈ ਵੀਰ ਸਿੰਘ, ਬਾਬਾ ਨੌਧ ਸਿੰਘ, ੩੩੨

ਆਲਸੀ ālsī

ਘਟੇ ਬਲ ਵਾਲੇ ਆਲਸੀ ਹੋ ਗਏ
kàṭe bal wāḷe ālsī ho gae

ਦੁੱਧ ਘਿਉ ਘਟ ਗਏ, ਸਾਡਾ ਬਲ ਘਟ ਗਿਆ
dúd kiò kàṭ gae, sāḍā bal kàṭ giā

**ਆਲਕੁ** ālak
ਨਾਂਵ ਇਸਤਰੀਲਿੰਗ
ਆਲਸ, ਸੁਸਤੀ, ਦਲਿੱਦਰ

**ਚਿਤਵਤ ਪਾਪ ਨ ਆਲਕੁ ਆਵੈ**
čitwat pāp na ālak āwɛ

ਪਾਪਾਂ ਵਿਚ ਬੱਝੇ ਮਨੁਖ ਨੂੰ ਆਲਕੁ ਵੀ ਨਹੀਂ ਆਉਂਦਾ। ਮਾਇਆ ਵਿਚ ਗ੍ਰਸਿਆ ਬਿਰਥਾ ਜਨਮ ਗਵਾਉਂਦਾ ਹੈ। ਕਾਮ, ਕ੍ਰੋਧ, ਲੋਭ ਵਿਚ ਮਨ ਲੱਗਾ ਰਹਿੰਦਾ ਹੈ। ਗੁਰਮੁਖ ਸਾਧ ਸੰਗ ਵਿਚ ਹਰੀ ਦੇ ਗੁਣ ਗਾਉਂਦਾ ਹੈ ਤੇ ਪੂਰੇ ਸਤਿਗੁਰੂ ਨੂੰ ਪਾਉਂਦਾ ਹੈ। ਮਨਮੁਖ ਮਾਇਆ ਦੇ ਜਾਲ ਵਿਚ ਆਪਣਾ ਜੀਵਨ ਜਿਉਂਦਾ ਹੈ। ਗੁਰਮੁਖ ਕਰਣਹਾਰ ਦੇ ਹੁਕਮ ਵਿਚ, ਉਿ ਦੇ ਰਹੱਸ ਵਿਚ ਰਹਿ ਕੇ ਸਦਾ ਜਪ, ਤਪ, ਸਤਿ ਸੰਤੋਖ ਵਿਚ ਰਹਿੰਦਾ ਹੈ।

ਭੈਰਉ ਮਹਲਾ ੫ ॥ **ਚਿਤਵਤ ਪਾਪ ਨ ਆਲਕੁ ਆਵੈ** ॥ **ਬੇਸੁਆ ਭਜਤ** ਕਿਛੁ ਨਹ ਸਰਮਾਵੈ ॥ ਸਾਰੋ ਦਿਨਸੁ ਮਜੂਰੀ ਕਰੈ ॥ ਹਰਿ ਸਿਮਰਨ ਕੀ ਵੇਲਾ **ਬਜਰ ਸਿਰਿ ਪਰੈ** ॥ ੧ ॥ ਮਾਇਆ ਲਗਿ ਭੂਲੋ ਸੰਸਾਰੁ ॥ ਆਪਿ ਭੁਲਾਇਆ ਭੁਲਾਵਣਹਾਰੈ **ਰਾਚਿ ਰਹਿਆ ਬਿਰਥਾ ਬਿਉਹਾਰ** ॥ ੧ ॥ ਰਹਾਉ ॥ **ਪੇਖਤ ਮਾਇਆ ਰੰਗ ਬਿਹਾਇ** ॥ **ਗੜਬੜ ਕਰੈ ਕਉਡੀ ਰੰਗੁ ਲਾਇ** ॥ ਅੰਧ ਬਿਉਹਾਰ ਬੰਧ ਮਨੁ ਧਾਵੈ ॥ ਕਰਣੈਹਾਰੁ ਨ ਜੀਅ ਮਹਿ ਆਵੈ ॥ ੨ ॥ ਕਰਤ ਕਰਤ ਇਵ ਹੀ ਦੁਖੁ ਪਾਇਆ ॥ ਪੂਰਨ ਹੋਤ ਨ ਕਾਰਜ ਮਾਇਆ ॥ **ਕਾਮਿ ਕ੍ਰੋਧਿ ਲੋਭਿ ਮਨੁ ਲੀਨਾ** ॥ **ਤੜਫਿ ਮੂਆ ਜਿਉ ਜਲ ਬਿਨੁ ਮੀਨਾ** ॥ ੩ ॥ ਜਿਸ ਕੇ ਰਾਖੇ ਹੋਇ ਹਰਿ ਆਪਿ ॥ ਹਰਿ ਹਰਿ ਨਾਮੁ ਸਦਾ ਜਪੁ ਜਾਪਿ ॥ ਸਾਧਸੰਗਿ ਹਰਿ ਕੇ ਗੁਣ ਗਾਇਆ ॥ ਨਾਨਕ ਸਤਿਗੁਰੁ ਪੂਰਾ ਪਾਇਆ ॥ ੪ ॥ ੧੫ ॥ ੨੮ ॥

ਅ.ਗ.ਮ.ਪ, ੧੧੪੩

**ਆਲਕੁ** ālak

**ਚਿਤਵਤ ਪਾਪ** čitwat pāp

**ਬੇਸੁਆ ਭਜਤ** besuā pàjat

**ਬਜਰ ਸਿਰਿ ਪਰੈ** bajar sir parɛ

**ਰਾਚਿ ਰਹਿਆ** rāč rahiā

**ਬਿਰਥਾ ਬਿਉਹਾਰ** birthā biohār

**ਪੇਖਤ ਮਾਇਆ** pekhat māiā

**ਰੰਗ ਬਿਹਾਇ** rãg bihāe

**ਗੜਬੜ ਕਰੈ** gaṛbaṛ karɛ

**ਕਉਡੀ ਰੰਗੁ ਲਾਇ** kɔḍī rãg lāe

**ਕਾਮਿ ਕ੍ਰੋਧਿ ਲੋਭਿ** kām krόd lόb

**ਮਨੁ ਲੀਨਾ** man līnā

**ਤੜਫਿ ਮੂਆ** taṛf mūā

**ਜਿਉ ਜਲ ਬਿਨੁ ਮੀਨਾ** jiõ jal bin mīnā

**ਆਲਕੁ** – ਆਲਸ, ਸੁਸਤੀ, ਦਲਿੱਦਰ।

**ਚਿਤਵਤ ਪਾਪ ਨ ਆਲਕੁ ਆਵੈ** – ਕੁਰਾਹੇ ਪਏ ਮਨੁਖ ਨੂੰ ਪਾਪ ਕਰਮ ਸੋਚਦਿਆਂ ਆਲਸ ਨਹੀਂ ਆਉਂਦੀ।

**ਬੇਸੁਆ ਭਜਤ** – ਵੇਸਵਾ ਨਾਲ ਭੋਗ

ਕਰਦਿਆਂ ਉਹ ਬਿਲਕੁਲ ਨਹੀਂ ਸ਼ਰਮਾਉਂਦਾ।

**ਬਜਰ ਸਿਰਿ ਪਰੈ** – ਮਾਇਆ ਦੀ ਖਾਤਰ ਸਾਰਾ ਦਿਨ ਮਿਹਨਤ ਮਜਦੂਰੀ ਕਰਦਾ ਹੈ ਪਰ ਜਦੋਂ ਪਰਮਾਤਮਾ ਦੇ ਸਿਮਰਨ ਦਾ ਵੇਲਾ ਆਉਂਦਾ ਹੈ ਤਾਂ ਉਸ ਦੇ ਸਿਰ ਉਤੇ ਬਿਜ/ਮੌਤ ਪੈ ਜਾਂਦੀ ਹੈ।

**ਰਾਚਿ ਰਹਿਆ ਬਿਰਥਾ ਬਿਉਹਾਰ** – ਪਰਮਾਤਮਾ ਨੇ ਆਪ ਹੀ ਜਗਤ ਨੂੰ ਕੁਰਾਹੇ ਪਾਇਆ ਹੋਇਆ ਹੈ, ਇਸ ਵਾਸਤੇ ਜਗਤ ਵਿਅਰਥ ਦੇ ਧੰਦਿਆਂ ਵਿਚ ਲੱਗਾ ਰਹਿੰਦਾ ਹੈ। ਦੂਜੇ ਪਾਸੇ ਜਿਸ ਨੂੰ ਹਰੀ ਬਚਾਉਣਾ ਚਾਹੁੰਦਾ ਹੈ ਉਸ ਨੂੰ ਗੁਰੂ ਦੀ ਪ੍ਰਾਪਤੀ ਹੁੰਦੀ ਹੈ, ਜਿਸ ਦੀ ਸੰਗਤ ਵਿਚ ਹਰੀ ਨਾਮ ਜਪ ਕੇ ਸੁਖ ਮਿਲਦਾ ਹੈ।

**ਪੇਖਤ ਮਾਇਆ ਰੰਗ ਬਿਹਾਇ** – ਮਾਇਆ ਦੇ ਰੰਗ ਤਮਾਸ਼ਿਆਂ ਨੂੰ ਦੇਖਦਿਆਂ-ਦੇਖਦਿਆਂ ਮਨਮੁਖ ਦੀ ਉਮਰ ਬੀਤ ਜਾਂਦੀ ਹੈ। ਹਰੀ ਨੂੰ ਭੁਲਾ ਕੇ ਮਨੁਖ ਮਾਇਆ ਵਿਚ ਰਚ ਜਾਂਦਾ ਹੈ ਅਤੇ ਉਸ ਦਾ ਸਾਰਾ ਵਿਹਾਰ ਬੇਈਮਾਨੀ ਵਾਲਾ ਹੋ ਜਾਂਦਾ ਹੈ, ਜਿਸ ਕਰਕੇ ਉਸ ਨੂੰ ਕੋਈ ਕਾਮਯਾਬੀ ਨਹੀਂ ਹੁੰਦੀ ਅਤੇ ਉਹ ਦੁਖੀ ਹੁੰਦਾ ਹੈ।

**ਗੜਬੜ ਕਰੈ ਕਉਡੀ ਰੰਗੁ ਲਾਇ** – ਨਿਤ ਦੇ ਵਿਹਾਰ ਵਿਚ ਹੇਰਾ ਫੇਰੀ ਕਰਦਾ ਹੋਇਆ ਹਿਸਾਬ ਵਿਚ ਰੌਲਾ ਪਾਉਂਦਾ ਹੈ। ਕੌਡੀ ਵਿਚ ਪਿਆਰ ਪਾ ਕੇ, ਇਕ ਨਿਕੰਮੀ ਰਕਮ ਦੇ ਲਾਲਚ ਪਿੱਛੇ ਹਿਸਾਬ ਵਿਚ ਰੌਲਾ ਪਾਉਂਦਾ ਹੈ, ਭਾਵ ਮਾਇਆ ਨਾਲ ਪ੍ਰੇਮ ਪਾਈ ਰੱਖਦਾ ਹੈ।

**ਕਾਮਿ ਕ੍ਰੋਧਿ ਲੋਭਿ ਮਨੁ ਲੀਨਾ** – ਮਾਇਆਵੀ ਧੰਦੇ ਕਰਦਿਆਂ ਕਰਦਿਆਂ ਮਨਮੁਖ ਇਸ ਤਰ੍ਹਾਂ ਦੁਖ ਪਾਉਂਦਾ ਹੈ ਪਰ ਮਾਇਆ ਵਾਲੇ ਇਸ ਦੇ ਕੰਮ ਕਦੇ ਮੁਕਦੇ ਨਹੀਂ। ਉਸ ਮਨੁਖ ਦਾ ਮਨ ਕਾਮ, ਕਰੋਧ, ਲੋਭ ਵਿਚ ਲੀਨ ਰਹਿੰਦਾ ਹੈ।

**ਤੜਫਿ ਮੂਆ ਜਿਉ ਜਲ ਬਿਨੁ ਮੀਨਾ** – ਜਿਵੇਂ ਮੱਛੀ ਪਾਣੀ ਤੋਂ ਬਿਨਾ ਤੜਪ ਕੇ ਮਰਦੀ ਹੈ, ਤਿਵੇਂ ਨਾਮ ਤੋਂ ਬਿਨਾ ਵਿਕਾਰਾਂ ਵਿਚ ਸੜ ਕੇ ਮਨੁਖ ਮਰ ਜਾਂਦਾ ਹੈ।

## ਆਲਮ ālam

ਵਿਸ਼ੇਸ਼ਣ
ਚੰਗਾ ਪੜ੍ਹਿਆ ਲਿਖਿਆ, ਵਿਦਵਾਨ; ਇਸਲਾਮ ਧਰਮ ਦਾ ਵਿਦਵਾਨ

## ਆਲਮ ਇਲਮ ਤੌਹੀਦ ਦਾ ਉਹ ਕਾਮਿਲ

ālam ilam tɔhīd dā ó kāmil

ਇਹਨਾਂ ਕਾਵਿ-ਸਤਰਾਂ ਵਿਚ ਪ੍ਰਸਿੱਧ ਸੂਫ਼ੀ ਦਰਵੇਸ਼ ਹਜ਼ਰਤ ਸ਼ੇਖ਼ ਫ਼ਰੀਦ-ਉੱਦ-ਦੀਨ ਅੱਤਾਰ ਦੀ ਵਡਿਆਈ ਅਤੇ ਮਹਾਨਤਾ ਬਿਆਨ ਕੀਤੀ ਗਈ ਹੈ। ਸ਼ੇਖ਼ ਅੱਤਾਰ ਦਾ ਰੱਬ ਦੇ ਆਸ਼ਕਾਂ ਵਿਚ ਵਿਸ਼ੇਸ਼ ਸਥਾਨ ਹੈ।

ਇਲਾਹੀ ਤੌਹੀਦ, ਅਦਵੈਤਵਾਦ ਦੇ ਇਲਮ ਵਿਚ ਉਹ ਕਾਮਿਲ ਹੈ, ਸੰਪੂਰਨ ਹੈ ਅਤੇ ਰੱਬ ਦਾ ਰਾਹ ਵਿਖਾਉਣ ਵਾਲਾ ਹੈ। ਉਸਨੇ ਰੱਬੀ ਮਾਰਫ਼ਤ ਦੀਆਂ ਰਮਜ਼ਾਂ ਨੂੰ ਸਪੱਸ਼ਟ ਰੂਪ ਵਿਚ ਬਿਆਨ ਕੀਤਾ ਹੈ। ਉਸਨੇ ਇਲਾਹੀ ਗਿਆਨ ਦੀਆਂ ਸੱਚੀਆਂ ਗੱਲਾਂ ਕੀਤੀਆਂ ਹਨ, ਇਸ ਲਈ ਉਸਦੇ ਵਿਚਾਰਾਂ ਉਤੇ ਆਪੇ ਨੂੰ ਕੁਰਬਾਨ ਕਰ ਦੇਣਾ ਚਾਹੀਦਾ ਹੈ। ਹਾਦੀ ਦਾ ਅਰਥ ਹੈ ਰਾਹ ਵਿਖਾਉਣ ਵਾਲਾ ਅਤੇ ਇਰਫ਼ਾਨ ਦਾ ਅਰਥ ਇਲਾਹੀ ਗਿਆਨ ਅਥਵਾ ਮਾਰਫ਼ਤ ਹੈ।

> ਵਾਉ ਵਾਹ ਏ **ਸ਼ੇਖ** ਅੱਤਾਰ ਪੂਰਾ,
> ਜਿਹੜਾ ਆਸ਼ਕਾਂ ਵਿਚ ਪਰਵਾਨ ਯਾਰਾ।
> **ਆਲਮ ਇਲਮ ਤੌਹੀਦ ਦਾ ਉਹ ਕਾਮਿਲ,**
> **ਹਾਦੀ ਰਾਹ ਈਮਾਨ ਇਰਫਾਨ ਯਾਰਾ**।
> **ਬੋਲ ਉਠਿਆ ਮਨ ਦਾ ਉਹ ਓੜਕ,**
> **ਭਾਂਡਾ ਭੰਨਿਆ ਵਿਚ ਮੈਦਾਨ ਯਾਰਾ**।
> 'ਅਬਦੀ' ਬਾਂਗ ਸੁਣਾਈ ਏ ਓਸ ਸੱਚੀ,
> ਉਹਦੀ ਗਲ ਤੋਂ ਵਾਰੀਏ ਜਾਨ ਯਾਰਾ।
>
> ਅਜ਼ ਅਬਦੀ ਕਾਦਰੀ, ਸੀਹਰਫੀ, ੨੯੯

ਆਲਮ ālam

ਸ਼ੇਖ šekh

ਆਲਮ ਇਲਮ ਤੌਹੀਦ ਦਾ ਉਹ ਕਾਮਿਲ
ālam ilam tɔhīd dā ó kāmil

ਹਾਦੀ ਰਾਹ ਈਮਾਨ ਇਰਫਾਨ ਯਾਰਾ
hādī rá īmān irphān yārā

ਬੋਲ ਉਠਿਆ ਮਨ ਦਾ ਉਹ ਓੜਕ
bol uṭṭhiā man dā ó oṛak

ਭਾਂਡਾ ਭੰਨਿਆ ਵਿਚ ਮੈਦਾਨ ਯਾਰਾ
pā̃ḍā pàniā wič mɛdān yārā

## ਨ ਮੈਂ ਆਲਮ ਨ ਮੈਂ ਫ਼ਾਜ਼ਲ

na mɛ ālam na mɛ fāzal

ਨਾ ਤਾਂ ਮੈਂ ਇਸਲਾਮ ਧਰਮ ਦਾ ਵਿਦਵਾਨ ਹਾਂ ਅਤੇ ਨਾ ਹੀ ਬਹੁਤ ਪੜ੍ਹਿਆ ਲਿਖਿਆ ਵਿਅਕਤੀ ਹਾਂ। ਮੈਂ ਮੁਫ਼ਤੀ ਭਾਵ ਸ਼ਰੀਅਤ ਦੀ ਲੋ ਵਿੱਚ ਫ਼ਤਵਾ ਦੇਣ ਵਾਲਾ ਵੀ ਨਹੀਂ ਹਾਂ ਅਤੇ ਨਾ ਹੀ ਮੈਂ ਕਾਜ਼ੀ ਭਾਵ ਸ਼ਰੀਅਤ ਅਨੁਸਾਰ ਫੈਸਲਾ ਕਰਨ ਵਾਲਾ ਅਧਿਕਾਰੀ ਹਾਂ। ਮੈਂ ਸ਼ਰੀਅਤ ਦਾ ਪੂਰੀ ਤਰ੍ਹਾਂ ਪਾਬੰਦ ਵੀ ਨਹੀਂ ਅਰਥਾਤ ਨਾ ਰੋਜ਼ੇ ਰੱਖਦਾ ਹਾਂ ਅਤੇ ਨਾ ਨਮਾਜ਼ ਪੜ੍ਹਦਾ ਹਾਂ। ਹਕੀਕਤ ਇਹ ਹੈ ਕਿ ਅੱਲਾਹ ਦੇ ਵਿਸਾਲ, ਰੂਹਾਨੀ ਮਿਲਾਪ ਤੋਂ ਬਿਨਾਂ ਇਸ ਦੁਨੀਆਂ ਵਿਚ ਸਭ ਕੁਝ ਵਿਅਰਥ ਹੈ, ਝੂਠ ਹੈ। ਫ਼ਾਜ਼ਲ ਦਾ ਅਰਥ ਹੈ ਬਹੁਤ ਪੜ੍ਹਿਆ-ਲਿਖਿਆ ਵਿਅਕਤੀ। ਰੋਜ਼ਾ ਇਸਲਾਮੀ ਸ਼ਰੀਅਤ ਅਨੁਸਾਰ ਰੱਖੇ ਜਾਣ ਵਾਲੇ ਵਰਤ ਨੂੰ ਕਿਹਾ ਜਾਂਦਾ ਹੈ।

> **ਨੂਨ ਨ ਮੈਂ ਆਲਮ ਨ ਮੈਂ ਫ਼ਾਜ਼ਲ,**

**ਨ ਮੁਫਤੀ ਨ ਕਾਜ਼ੀ ਹੂ।**
**ਨ ਦਿਲ ਮੇਰਾ ਦੋਜ਼ਖ ਮੰਗੇ,**
**ਨ ਸ਼ੌਕ ਬਹਿਸ਼ਤੀ ਕਾਜ਼ੀ ਹੂ।**
ਨ ਮੈਂ ਤੀਹੇ **ਰੋਜ਼ੇ** ਰੱਖੇ,
ਨ ਮੈਂ **ਪਾਕ ਨਮਾਜ਼ੀ** ਹੂ।
**ਬਾਝ ਸਵਾਲ ਅੱਲਾ ਦੇ ਬਾਹੂ,**
**ਹੋਰ ਦੁਨੀਆਂ ਕੂੜੀ ਬਾਜ਼ੀ ਹੂ।**

ਸੁਲਤਾਨ ਬਾਹੂ, ਸੀਹਰਫੀ, ੨੫

ਆਲਮ ālam

ਨੂਨ ਨ ਮੈਂ ਆਲਮ ਨ ਮੈਂ ਫ਼ਾਜ਼ਲ
nūn na mɛ̃ ālam na mɛ̃ fāzal

ਨ ਮੁਫਤੀ ਨ ਕਾਜ਼ੀ ਹੂ
na muftī na kāzī hū

ਨ ਦਿਲ ਮੇਰਾ ਦੋਜ਼ਖ ਮੰਗੇ
na dil merā dozakh mãge

ਨ ਸ਼ੌਕ ਬਹਿਸ਼ਤੀ ਕਾਜ਼ੀ ਹੂ
na šɔk bahištī kāzī hū

ਰੋਜ਼ਾ rozā

ਪਾਕ ਨਮਾਜ਼ੀ pāk nmāzī

ਬਾਝ ਸਵਾਲ ਅੱਲਾ ਦੇ ਬਾਹੂ
bā́j swāl allā' de bāhū

ਹੋਰ ਦੁਨੀਆਂ ਕੂੜੀ ਬਾਜ਼ੀ ਹੂ
hor dunīā kūṛī bāzī hū

**ਆਲ੍ਹਣਾ** ā́lṇā
ਨਾਂਵ ਪੁਲਿੰਗ
ਪੰਛੀਆਂ ਦਾ ਘਰ, ਘਰ, ਰਿਹਾਇਸ਼ੀ ਥਾਂ

**ਐਥੇ ਕਿਸੇ ਨਾ ਆਲ੍ਹਣਾ ਪਾਇਆ ਈ**

ɛthe kise nā ā́lṇā pāiā ī

ਇਸ ਜਹਾਨ ਵਿਚ ਕਈ ਆਪਣੀ ਆਪਣੀ ਉਮਰ ਹੰਢਾ ਕੇ ਚਲੇ ਗਏ ਅਤੇ ਇਕ ਵੀ ਐਸਾ ਨਹੀਂ ਜਿਸ ਦਾ ਇੱਥੇ ਪੱਕਾ ਆਲ੍ਹਣਾ ਹੋਵੇ ਭਾਵ ਉਹ ਸਦੀਵੀ ਇਥੇ ਰਿਹਾ ਹੋਵੇ। ਭਾਵੇਂ ਉਹ ਵੱਡੀ ਉਮਰ ਅਤੇ ਵੱਡੀ ਔਲਾਦ ਵਾਲਾ ਨੂਹ ਵਰਗਾ ਮਹਾਂਪੁਰਖ ਹੀ ਕਿਉਂ ਨਾ ਹੋਵੇ। ਇਸ ਜਹਾਨ ਵਿਚ ਕਈ ਹਕੂਮਤਾਂ ਕਰ ਗਏ ਹਨ, ਜ਼ੁਲਮ ਕਮਾ ਗਏ ਹਨ ਪਰ ਇਹ ਚਲਦਾ ਸਿੱਕਾ ਕਿਸੇ ਦਾ ਸਾਥੀ ਨਹੀਂ। ਵਾਰਿਸ ਸ਼ਾਹ ਦੇ ਕਥਨ ਮੁਤਾਬਕ ਹੀਰ ਰਾਂਝੇ ਦਾ ਕਿੱਸਾ ਰੂਹ ਅਤੇ ਕਲਬੂਤ/ਸਰੀਰ ਦਾ ਜ਼ਿਕਰ ਹੈ, ਬਿਰਤਾਂਤ ਹੈ ਜਿਸ ਨੂੰ ਅਕਲ ਨਾਲ, ਸਿਆਣਪ ਨਾਲ ਮੇਲਿਆ ਗਿਆ ਹੈ ਅਤੇ ਇਹ ਆਕਿਲਾਂ ਭਾਵ ਦਾਨਸ਼ਮੰਦਾਂ ਨੂੰ ਸੁਣਾਇਆ ਗਿਆ ਹੈ।

**ਕਈ ਬੋਲ ਗਏ ਸ਼ਾਖ਼ ਉਮਰ ਦੀ ਤੇ,**
**ਐਥੇ ਕਿਸੇ ਨਾ ਆਲ੍ਹਣਾ ਪਾਇਆ ਈ।**
**ਕਈ ਹੁਕਮ ਤੇ ਜ਼ੁਲਮ ਕਮਾਇ ਗਏ,**
**ਨਾਲ ਕਿਸੇ ਨਾ ਸਾਥ ਲਦਾਇਆ ਈ।**

ਵਡੀ ਉਮਰ ਤੇ ਬਹੁਤ ਉਲਾਦ ਵਾਲਾ,
ਜਿਸ ਨੂਹ ਤੂਫ਼ਾਨ ਡੁਬਾਇਆ ਈ।
**ਇਹ ਰੂਹ ਕਲਬੂਤ ਦਾ ਜ਼ਿਕਰ ਸਾਰਾ**,
**ਨਾਲ ਅਕਲ ਦੇ ਮੇਲ ਮਿਲਾਇਆ ਈ**।
ਵਾਰਿਸ ਸ਼ਾਹ ਮੀਆਂ, ਲੋਕਾਂ ਆਕਿਲਾਂ ਨੂੰ,
ਕਿੱਸਾ ਹੀਰ ਦਾ ਜੋੜ ਸੁਣਾਇਆ ਈ।

ਹੀਰ ਵਾਰਿਸ, ੩੨੩

ਆਲ੍ਹਣਾ ā̃lṇā

ਕਈ ਬੋਲ ਗਏ ਸ਼ਾਖ਼ ਉਮਰ ਦੀ ਤੇ
kaī bol gae šākh umar dī te

ਐਥੇ ਕਿਸੇ ਨਾ ਆਲ੍ਹਣਾ ਪਾਇਆ ਈ

ɛthe kise nā ā̃lṇā pāiā ī

ਕਈ ਹੁਕਮ ਤੇ ਜ਼ੁਲਮ ਕਮਾਇ ਗਏ
kaī hukm te zulm kmāe gae

ਨਾਲ ਕਿਸੇ ਨਾ ਸਾਥ ਲਦਾਇਆ ਈ
nāl kise nā sāth ldāiā ī

ਇਹ ਰੂਹ ਕਲਬੂਤ ਦਾ ਜ਼ਿਕਰ ਸਾਰਾ
é rū́ kalbūt dā zikar sārā

ਨਾਲ ਅਕਲ ਦੇ ਮੇਲ ਮਿਲਾਇਆ ਈ
nāl akal de mel milāiā ī

**ਆਲ਼ਾ** āḷā

ਨਾਂਵ ਪੁਲਿੰਗ
ਘਰ ਵਿਚ ਰੋਟੀ ਜਾਂ ਖਾਣ ਦਾ ਹੋਰ ਸਮਾਨ ਰਖਣ ਲਈ ਕੰਧ ਵਿਚ ਬਣਾਈ ਮੋਰੀ

**ਆਲ਼ੇ ਵਿਚ ਰੋਟੀਆਂ** āḷe wič roṭīā̃

ਮੌਤ ਸਮੇਂ ਮਕਾਨ ਗਈਆਂ ਔਰਤਾਂ ਦੀ ਅਗਵਾਈ ਨੈਣ ਜਾਂ ਮਰਾਸਣ ਕਰਦੀ ਹੈ। ਸਿਆਪਾ ਕਰਾਉਂਦੀਆਂ ਆਪਣੇ ਸਿਆਪੇ ਦੇ ਬੋਲਾਂ ਰਾਹੀਂ, ਜੇਕਰ ਘਰੋਂ ਕੋਈ ਮੁੰਡਾ ਆ ਗਿਆ ਉਸ ਨੂੰ ਸਾਰੀ ਗਲ ਕਹਿ ਜਾਂਦੀਆਂ ਹਨ ਕਿ ਅਤਪਣੇ ਆਲੇ ਵਿਚ ਰੋਟੀਆਂ ਪਈਆਂ ਹਨ ਅਤੇ ਕੌਲੀ ਵਿਚ ਬੋਟੀਆਂ ਹਨ। ਮੁੰਡਿਆ ਜਾ ਕੇ ਆਪੇ ਹੀ ਚੁਕ ਕੇ ਖਾ ਲੈ।

**ਸਿਆਪਾ ਕਰ ਰਹੀਆਂ ਨੈਣਾਂ ਵੀ** ਕਈ ਵਾਰੀ ਆਪਣੇ **ਚਮਤਕਾਰ ਦਿਖਾ ਦਿੰਦੀਆਂ ਹਨ**।ਘਰੇ ਕਿਸੇ ਚੀਜ਼ ਦੀ ਲੋੜ ਹੋਵੇ, ਬੰਦਾ ਘਰ ਆਵੇ ਤਾਂ ਗੱਲ ਸਮਝਾ ਕੇ **ਸਿਆਪੇ ਦੇ ਬੋਲਾਂ ਵਿਚ ਹੀ ਦੱਸ ਦਿੰਦੀਆਂ ਹਨ**।

**ਆਲੇ ਵਿਚ ਰੋਟੀਆਂ,**
**ਕੌਲੀ ਵਿਚ ਬੋਟੀਆਂ,**
**ਵੇ ਚੁੱਕ ਕੇ ਖਾ ਲਈ।**
ਮੁੰਡਿਆ ਘਰ ਨੂੰ ਜਾ।

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੪੯੬

ਆਲ਼ਾ āḷā

ਆਲੇ ਵਿਚ ਰੋਟੀਆਂ āḷe wič roṭīā̃

ਸਿਆਪਾ ਕਰ ਰਹੀਆਂ ਨੈਣਾਂ
siāpā kar rahīā̃ nɛṇā̃

ਆਪਣੇ ਚਮਤਕਾਰ ਦਿਖਾ ਦਿੰਦੀਆਂ ਹਨ
āpṇe čamatkār dikhā dĩdīā̃ han

ਕੌਲੀ ਵਿਚ ਬੋਟੀਆਂ kɔlī wič boṭīā̃

ਵੇ ਚੁੱਕ ਕੇ ਖਾ ਲਈਂ
we čuk ke khā laī̃

**ਆਲੂਣੀ** ālūṇī
ਵਿਸ਼ੇਸ਼ਣ
ਲੂਣ ਰਹਿਤ, ਰਸ ਰਹਿਤ, ਬੇਸੁਆਦ, ਫਿੱਕੀ

**ਸਿਲ ਆਲੂਣੀ ਚਟਣੀ** sil ālūṇī čaṭṇī

ਗੁਰਸਿੱਖੀ ਖੰਡੇ ਦੀ ਧਾਰ ਵਰਗੀ ਤਿੱਖੀ ਹੈ। ਇਹ ਇਕ ਐਸੀ ਭੀੜੀ ਗਲੀ ਹੈ ਜਿੱਥੇ ਟਿਕਣਾ ਬਹੁਤ ਕਠਿਨ ਹੈ। ਇਹ ਵਾਲੋਂ ਨਿੱਕੀ ਹੈ। ਇਸ ਦੀ ਆਰਾਧਨਾ ਕੋਹਲੂ ਵਿਚੋਂ ਨਿਕਲਦੇ ਤੇਲ ਵਾਂਗ ਹੈ। ਇਹ ਆਲੂਣੀ ਸਿਲ ਹੈ, ਇਸ ਨੂੰ ਚੱਟਿਆ ਵੀ ਨਹੀਂ ਜਾ ਸਕਦਾ। ਗੁਰਮੁਖ ਗੁਰਮਤਿ ਦੇ ਮਾਰਗ ਉੱਤੇ ਚਲਦਾ ਹੈ ਅਤੇ ਇਹਨਾਂ ਸਭ ਕਠਿਨਾਈਆਂ ਨੂੰ ਪਾਰ ਕਰ ਲੈਂਦਾ ਹੈ। ਸਹਿਜ ਸਰੋਵਰ ਵਿਚ, ਸਾਧ ਸੰਗਤ ਵਿਚ ਗੁਰ ਸ਼ਬਦ ਦਾ ਜਾਪ ਕਰਦਾ ਹੈ ਅਤੇ ਵਿਸਮਾਦ ਦੀ ਅਵਸਥਾ ਵਿਚ ਗੁਰਸਿੱਖੀ ਜੀਵਨ ਬਤੀਤ ਕਰਦਾ ਹੈ।

**ਗੁਰ ਸਿਖੀ ਬਾਰੀਕ ਹੈ** ਖੰਡੇ ਧਾਰ ਗਲੀ ਅਤਿ ਭੀੜੀ॥ ਓਥੈ ਟਿਕੈ ਨ ਭੁਲਹਣਾ ਚੱਲ ਨ ਸਕੈ ਉੱਪਰ ਕੀੜੀ॥ **ਵਾਲਹੁੰ ਨਿਕੀ** ਆਖੀਐ **ਤੇਲ ਤਿਲਹੁੰ** ਲੈ ਕੋਲ੍ਹ ਪੀੜੀ॥ ਗੁਰਮੁਖ ਵੰਸੀ **ਪਰਮ ਹੰਸ** ਖੀਰ ਨੀਰ ਨਿਰਨਉ ਜੁ ਨਿਵੀੜੀ॥ **ਸਿਲ ਆਲੂਣੀ ਚਟਣੀ** ਮਾਣਕ ਮੋਤੀ ਚੋਗ ਨਿਵੀੜੀ॥ **ਗੁਰਮੁਖ ਮਾਰਗ** ਚਲਣਾ ਆਸ ਨਿਰਾਸੀ ਝੀੜ ਉਝੀੜੀ॥ **ਸਹਜ ਸਰੋਵਰ ਸਚ ਖੰਡ** ਸਾਧ ਸੰਗਤਿ ਸਚ ਤਖਤ ਹਰੀੜੀ॥ ਚੜ੍ਹ ਇਕੀਹ ਪਉੜੀਆਂ **ਨਿਰੰਕਾਰ ਗੁਰ ਸ਼ਬਦ ਸਹੀੜੀ**॥ ਗੁੰਗੇ ਦੀ ਮਠਿਆਈਐ ਅਕਥ ਕਥਾ ਵਿਸਮਾਦ ਬਚੀੜੀ॥ ਗੁਰਮੁਖ ਸੁਖ ਫਲ **ਸਹਜ** ਅਲੀੜੀ ॥੫॥

ਵਾਰਾਂ ਭਾਈ ਗੁਰਦਾਸ, ੧੧

ਆਲੂਣੀ ālūṇī

ਗੁਰ ਸਿਖੀ ਬਾਰੀਕ ਹੈ
gur sikkhi bārīk hɛ

ਵਾਲਹੁੰ ਨਿਕੀ wālõ nikī

ਤੇਲ ਤਿਲਹੁੰ tel tilõ

ਪਰਮ ਹੰਸ parm hãs

ਸਿਲ sil

ਗੁਰਮੁਖ ਮਾਰਗ gurmukh mārg

ਸਹਜ ਸਰੋਵਰ ਸਚ ਖੰਡ
sɛ́j srowar sač khãḍ

**ਨਿਰੰਕਾਰ ਗੁਰ ਸ਼ਬਦ ਸਹੀੜੀ**
nirãkār gur šabad sahīṛī

**ਸਹਜ** sɛ́j

**ਆਲੂਣੀ** – ਲੂਣ ਰਹਿਤ, ਰਸ ਰਹਿਤ, ਬੇਸੁਆਦ, ਫਿੱਕੀ।

**ਗੁਰ ਸਿਖੀ ਬਾਰੀਕ ਹੈ** – ਗੁਰਸਿਖੀ ਦਾ ਰਾਹ, ਗਲੀ ਅਤਿਅੰਤ ਭੀੜੀ ਅਤੇ ਖੰਡੇ ਦੀ ਧਾਰ ਵਰਗੀ ਤਿੱਖੀ ਵੀ ਹੈ।

**ਵਾਲਹੁੰ ਨਿਕੀ** – ਇਹ ਰਾਹ ਇੰਨਾ ਬਰੀਕ ਅਤੇ ਤੇਜ਼ ਹੈ ਕਿ ਇੱਥੇ ਮੱਛਰ ਵੀ ਨਹੀਂ ਬੈਠ ਸਕਦਾ, ਇਸ ਉੱਤੇ ਕੀੜੀ ਵਰਗੀ ਹੌਲੀ ਚੀਜ਼ ਵੀ ਨਹੀਂ ਚਲ ਸਕਦੀ। ਗੁਰਸਿਖੀ ਦਾ ਰਸਤਾ ਵਾਲ ਤੋਂ ਵੀ ਨਿੱਕਾ ਹੈ।

**ਤੇਲ ਤਿਲਹੁੰ** – ਇਸ ਰਸਤੇ ਦੀ ਪ੍ਰਾਪਤੀ ਏਨੀ ਕੁਰਬਾਨੀ ਦੀ ਮੰਗ ਕਰਦੀ ਹੈ ਜਿਵੇਂ ਤਿਲਾਂ ਤੋਂ ਤੇਲ ਕੱਢਣ ਲਈ ਤਿਲਾਂ ਨੂੰ ਕੋਹਲੂ ਵਿਚ ਪੀੜਿਆ ਜਾਂਦਾ ਹੈ।

**ਪਰਮ ਹੰਸ** – ਗੁਰਸਿਖ ਪਰਮ ਹੰਸਾਂ ਦੇ ਸਮਾਨ ਹਨ ਜੋ ਸਚ ਅਤੇ ਝੂਠ ਨੂੰ ਇਉਂ ਗੁਰ ਸ਼ਬਦ ਦੀ ਵਿਚਾਰ ਨਾਲ ਨਿਖੇੜ ਦਿੰਦੇ ਹਨ ਜਿਵੇਂ ਹੰਸ ਦੀ ਚੁੰਝ ਦੁਧ ਅਤੇ ਪਾਣੀ ਨੂੰ ਵਖ ਵਖ ਕਰਕੇ ਰਖ ਦਿੰਦੀ ਹੈ।

**ਸਿਲ** – ਸਿੱਖੀ ਅਲੂਣੀ, ਵਿਸ਼ੇ ਸਵਾਦਾਂ ਤੋਂ ਰਹਿਤ ਹੈ, ਭਗਤੀ ਵਿਚ ਲਗਣਾ ਹੀ ਆਲੂਣੀ ਸਿਲ ਪੱਥਰ ਚਟਣਾ ਹੈ, ਪਰਮਾਤਮਾ ਦੇ ਨਾਮ ਰੂਪੀ ਦੈਵੀ ਗੁਣਾਂ ਨੂੰ ਹਰ ਰੋਜ਼ ਯਾਦ ਕਰਨਾ, ਇਹੀ ਉਹਨਾਂ ਦਾ ਮਾਣਕ ਮੋਤੀ ਚੁਗਣਾ ਹੈ।

**ਗੁਰਮੁਖ ਮਾਰਗ** – ਗੁਰਮੁਖਾਂ ਦਾ ਮਾਰਗ, ਜੰਗਲ ਦੇ ਕੰਡੇ ਝਾੜਾਂ ਵਾਲਾ ਔਖਾ ਰਸਤਾ ਹੈ, ਜਿਸ ਵਿਚ ਆਸ਼ਾ, ਪ੍ਰਾਪਤੀ ਭਾਵਨਾ ਤੋਂ ਨਿਰਾਸ਼ ਹੋ ਕੇ ਤੁਰਨਾ ਪੈਂਦਾ ਹੈ।

**ਸਹਜ ਸਰੋਵਰ ਸਚ ਖੰਡ** – ਸਹਿਜ ਦਾ ਸਰੋਵਰ, ਸਚਖੰਡ ਸਾਧ ਸੰਗਤ ਹੈ, ਜੋ ਪਰਮਾਤਮਾ ਦਾ ਸੱਚਾ ਤਖਤ ਹੈ, ਗੁਰਮੁਖ ਹੰਸਾਂ ਵਾਂਗ ਇੱਥੇ ਹੀ ਰਹਿੰਦੇ ਹਨ।

**ਨਿਰੰਕਾਰ ਗੁਰ ਸ਼ਬਦ ਸਹੀੜੀ** –ਜਿਨ੍ਹਾਂ ਗੁਰਮੁਖਾਂ ਨੇ ਜਗਤ ਦੀਆਂ 20 ਪੌੜੀਆਂ ਚੜ੍ਹ ਕੇ ਇੱਕੀਵੀਂ ਸੱਚੇ ਨਿਰੰਕਾਰ ਦੇ ਗੁਰ ਸ਼ਬਦ ਵਿਚ ਸਮਾਉਣਾ ਕੀਤਾ ਹੈ।

**ਸਹਜ** – ਉਹਨਾਂ ਗੁਰਮੁਖਾਂ ਨੇ ਘਾਲ ਕਮਾਈ ਕਰਕੇ ਸੁਖ ਫਲ ਨੂੰ ਸਹਿਜੇ ਹੀ ਪਾ ਲਿਆ ਹੈ।

**ਆਵਣ ਜਾਣਾ** āwaṇ jāṇā
ਨਾਂਵ ਪੁਲਿੰਗ
ਜੰਮਣਾ, ਮਰਨਾ

## ਆਵਣ ਜਾਣਾ ਕਿਉ ਰਹੈ

āwaṇ jāṇā kio rahɛ

ਮਨੁਖ ਆਵਣ/ਜਾਣ, ਜੰਮਣ/ਮਰਨ ਨਾਲ ਜੁੜਿਆ ਹੋਇਆ ਹੈ। ਨਾਮ ਬਿਨਾਂ ਜੀਵਨ ਮ੍ਰਿਗ ਚਤੁਰਾਈ ਹੈ। ਗੁਰ ਪੂਰਾ ਇਸ

ਆਵਣ/ਜਾਵਣੁ ਤੋਂ ਪਰੇ ਹੈ। ਗੁਰਮੁਖ ਆਦਿ ਪੁਰਖੁ ਅਪਰੰਪਰ ਨੂੰ ਧਿਆਉਂਦਾ ਹੈ। ਹਉਮੈ ਦੀ ਚਉਪੜਿ ਖੇਲ੍ਹਣਾ ਝੂਠ ਤੇ ਅਹੰਕਾਰ ਦੇ ਸੰਸੇ ਵਿਚ ਫਸਣਾ ਹੈ। ਆਵਣ/ਜਾਵਣ, ਜੰਮਣ/ ਮਰਨ ਦਾ ਚੱਕਰ ਨਾਮ ਨਾਲ ਕੱਟਿਆ ਜਾਂਦਾ ਹੈ।

**ਆਵਣ ਜਾਣਾ ਕਿਉ ਰਹੈ** ਕਿਉ ਮੇਲਾ ਹੋਈ ॥ **ਜਨਮ ਮਰਣ** ਕਾ ਦੁਖੁ ਘਣੋ ਨਿਤ ਸਹਸਾ ਦੋਈ ॥੧॥ **ਬਿਨੁ ਨਾਵੈ ਕਿਆ ਜੀਵਨਾ** ਫਿਟੁ ਧ੍ਰਿਗੁ ਚਤੁਰਾਈ ॥ ਸਤਿਗੁਰ ਸਾਧੁ ਨ ਸੇਵਿਆ ਹਰਿ ਭਗਤਿ ਨ ਭਾਈ ॥੧॥ ਰਹਾਉ ॥ ਆਵਣੁ ਜਾਵਣੁ ਤਉ ਰਹੈ ਪਾਈਐ ਗੁਰੁ ਪੂਰਾ ॥ **ਰਾਮ ਨਾਮੁ ਧਨੁ ਰਾਸਿ ਦੇਇ** ਬਿਨਸੈ ਭ੍ਰਮੁ ਕੂਰਾ ॥੨॥ **ਸੰਤ ਜਨਾ** ਕਉ ਮਿਲਿ ਰਹੈ **ਧਨੁ ਧਨੁ ਜਸੁ ਗਾਏ** ॥ **ਆਦਿ ਪੁਰਖੁ ਅਪਰੰਪਰਾ** ਗੁਰਮੁਖਿ ਹਰਿ ਪਾਏ ॥੩॥ ਨਟੂਐ **ਸਾਂਗੁ** ਬਣਾਇਆ **ਬਾਜੀ** ਸੰਸਾਰਾ ॥ ਖਿਨੁ ਪਲੁ ਬਾਜੀ ਦੇਖੀਐ ਉਝਰਤ ਨਹੀ ਬਾਰਾ ॥੪॥ **ਹਉਮੈ ਚਉਪੜਿ** ਖੇਲਣਾ ਝੂਠੇ ਅਹੰਕਾਰਾ ॥ ਸਭੁ ਜਗੁ ਹਾਰੈ ਸੋ ਜਿਣੈ ਗੁਰ ਸਬਦੁ ਵੀਚਾਰਾ ॥੫॥ **ਜਿਉ ਅੰਧੁਲੈ ਹਥਿ ਟੋਹਣੀ** ਹਰਿ ਨਾਮੁ ਹਮਾਰੈ ॥ ਰਾਮ ਨਾਮੁ ਹਰਿ ਟੇਕ ਹੈ ਨਿਸਿ ਦਉਤ ਸਵਾਰੈ ॥੬॥ **ਜਿਉ ਤੂੰ ਰਾਖਹਿ** ਤਿਉ ਰਹਾ ਹਰਿ ਨਾਮ ਅਧਾਰਾ ॥ ਅੰਤਿ ਸਖਾਈ ਪਾਇਆ ਜਨ ਮੁਕਤਿ ਦੁਆਰਾ ॥੭॥ ਜਨਮ ਮਰਣ ਦੁਖ ਮੇਟਿਆ ਜਪਿ ਨਾਮੁ ਮੁਰਾਰੇ ॥ **ਨਾਨਕ ਨਾਮੁ ਨ ਵੀਸਰੈ** ਪੂਰਾ ਗੁਰੁ ਤਾਰੇ ॥੮॥੨੨॥

ਅ. ਗ. ਮ. ੧, ੪੨੨

**ਆਵਣ ਜਾਣਾ** āwaṇ jāṇā

**ਜਨਮ ਮਰਣ** janam marṇ

**ਰਾਮ ਨਾਮੁ** rām nām

**ਧਨੁ ਰਾਸਿ** tàn rās

**ਸੰਤ ਜਨਾ** sãt janā

**ਜਸੁ ਗਾਏ** jas gāe

**ਆਦਿ ਪੁਰਖੁ ਅਪਰੰਪਰਾ**
ād purkh aprãprā

**ਸਾਂਗ** sãg

**ਬਾਜੀ** bāzī

**ਹਉਮੈ ਚਉਪੜਿ** hɔmɛ čɔpaṛ

**ਜਿਉ ਅੰਧੁਲੈ ਹਥਿ ਟੋਹਣੀ**
jio ā̃dulɛ hath ṭóṇī

**ਆਵਣ ਜਾਣਾ** – ਜੰਮਣਾ, ਮਰਨਾ।

**ਜਨਮ ਮਰਣ** – ਜੰਮਣਾ ਮਰਨਾ, ਆਉਣਾ ਜਾਣਾ, ਆਵਾਗਵਨ, ਜਨਮ ਮਰਨ ਦਾ ਚੱਕਰ। ਪਰਮਾਤਮਾ ਦੇ ਨਾਮ ਸਿਮਰਨ ਤੋਂ ਬਿਨਾਂ ਜਨਮ ਮਰਨ ਦਾ ਗੇੜ ਨਹੀਂ ਮੁਕਦਾ। ਪਰਮਾਤਮਾ ਨਾਲ ਮਿਲਾਪ ਨਹੀਂ ਹੁੰਦਾ। ਜਨਮ ਮਰਨ ਦਾ ਦੁਖ ਬਣਿਆ ਰਹਿੰਦਾ ਹੈ ਅਤੇ ਮੋਹ ਮਾਇਆ

ਦੇ ਕਾਰਣ ਦਵੈਤ ਦਾ ਭਰਮ ਬਣਿਆ ਰਹਿੰਦਾ ਹੈ।

**ਬਿਨੁ ਨਾਵੈ ਕਿਆ ਜੀਵਨਾ** – ਪਰਮਾਤਮਾ ਦੇ ਨਾਮ ਤੋਂ ਵਾਂਝਾ, ਜਿਉਣਾ ਅਸਲ ਜਿਉਣਾ ਨਹੀਂ। ਉਸ ਦੀ ਦੁਨੀਆਦਾਰੀ ਵਾਲੀ ਸਿਆਣਪ ਫਿਟਕਾਰਯੋਗ ਹੈ।

**ਰਾਮ ਨਾਮੁ ਧਨੁ ਰਾਸਿ ਦੇਇ** – ਪ੍ਰਭੂ ਦੇ ਸਿਮਰਨ ਤੋਂ ਬਿਨਾਂ ਜਨਮ ਮਰਨ ਦਾ ਗੇੜ ਨਹੀਂ ਮੁੱਕਦਾ। ਜਨਮ ਮਰਨ ਦਾ ਚਕਰ ਉਦੋਂ ਹੀ ਮੁੱਕਦਾ ਹੈ, ਜਦੋਂ ਪੂਰਾ ਸਤਿਗੁਰੂ ਮਿਲਦਾ ਹੈ। ਗੁਰੂ ਪਰਮਾਤਮਾ ਦਾ ਨਾਮ-ਧਨ (ਰੂਪ) ਸਰਮਾਇਆ ਦਿੰਦਾ ਹੈ, ਜਿਸ ਨਾਲ ਮਾਇਆ ਦੀ ਭਟਕਣਾ ਮੁਕ ਜਾਂਦੀ ਹੈ।

**ਸੰਤ ਜਨਾ –** ਸਾਧ ਸੰਗਤ ਵਿਚ ਟਿਕੇ ਰਹਿਣਾ ਚਾਹੀਦਾ ਹੈ।

**ਧਨੁ ਧਨੁ ਜਸੁ ਗਾਏ** – ਪਰਮਾਤਮਾ ਦਾ ਸ਼ੁਕਰ ਕਰਕੇ ਉਸ ਦੀ ਸਿਫ਼ਤ ਸਾਲਾਹ ਕਰਨੀ ਚਾਹੀਦੀ ਹੈ।

**ਆਦਿ ਪੁਰਖੁ ਅਪਰੰਪਰਾ** – ਇਸੇ ਤਰ੍ਹਾਂ ਹੀ ਜਗਤ ਦੇ ਮੂਲ ਸਰਵ ਵਿਆਪਕ, ਬੇਅੰਤ, ਅਪਾਰ, ਪਰਮਾਤਮਾ ਨੂੰ ਲੱਭਿਆ ਜਾ ਸਕਦਾ ਹੈ।

**ਸਾਂਗੁ** – ਮਦਾਰੀ ਦਾ ਸਾਂਗ (ਤਮਾਸ਼ਾ) ਜੋ ਘੜੀ ਪਲ ਵਿਚ ਖ਼ਤਮ ਹੋ ਜਾਂਦਾ ਹੈ ਜਿਵੇਂ ਮਦਾਰੀ ਸਾਂਗ ਬਣਾਉਂਦਾ ਹੈ।

**ਬਾਜੀ** – ਇਸੇ ਤਰ੍ਹਾਂ ਸੰਸਾਰ ਇਕ ਖੇਢ ਹੈ। ਥੋੜ੍ਹੇ ਸਮੇਂ ਲਈ ਅਸੀਂ (ਜੀਵ) ਇਹ ਖੇਢ ਦੇਖਦੇ। ਹਾਂ। ਇਸ ਨੂੰ ਉਜੜਦੀ ਨੂੰ ਦੇਰ ਨਹੀਂ ਲਗਦੀ।

**ਹਉਮੈ ਚਉਪੜਿ** – ਜੀਵ ਹਉਮੈ ਦੀ ਖੇਢ ਖੇਢਦੇ ਹਨ, ਝੂਠ ਅਤੇ ਹੰਕਾਰ (ਦੀਆਂ ਨਰਦਾਂ) ਨਾਲ। ਸਾਰਾ ਜਗਤ ਹਾਰ ਜਾਂਦਾ ਹੈ, ਜਿੱਤਦਾ ਉਹ ਪੁਰਸ਼ ਹੈ ਜੋ ਗੁਰੂ ਦੇ ਸ਼ਬਦ (ਉਪਦੇਸ਼) ਨੂੰ ਵਿਚਾਰਦਾ ਹੈ।

**ਜਿਉ ਅੰਧੁਲੈ ਹਥਿ ਟੋਹਣੀ** – ਜਿਵੇਂ ਕਿਸੇ ਅੰਨ੍ਹੇ ਮਨੁਖ ਦੇ ਹਥ ਵਿਚ ਡੰਗੋਰੀ ਹੁੰਦੀ ਹੈ ਜਿਸ ਨਾਲ ਟੋਹ-ਟੋਹ ਕੇ ਉਹ ਰਸਤਾ ਲੱਭਦਾ ਹੈ। ਇਸ ਤਰ੍ਹਾਂ ਅਸੀਂ ਜੀਵਾਂ ਪਾਸ ਪਰਮਾਤਮਾ ਦਾ ਨਾਮ ਇਕ ਐਸਾ ਸਹਾਰਾ ਹੈ ਜੋ ਸਾਨੂੰ ਸਹੀ ਜੀਵਨ ਰਾਹ ਵਿਖਾਉਂਦਾ ਹੈ। ਪਰਮਾਤਮਾ ਦਾ ਨਾਮ ਹੀ ਦਿਨੇ ਰਾਤ ਸਾਡੀ ਸਹਾਇਤਾ ਕਰਦਾ ਹੈ।

**ਜਿਉ ਤੂੰ ਰਾਖਹਿ** – ਹੇ ਪ੍ਰਭੂ! ਜਿਸ ਹਾਲਤ ਵਿਚ ਤੂੰ ਰੱਖੇਂ, ਮੈਂ ਉਸੇ ਹਾਲਤ ਵਿਚ ਹੀ ਰਹਿ ਸਕਦਾ ਹਾਂ। ਤੇਰੀ ਮਿਹਰ ਨਾਲ ਹੀ ਮੈਨੂੰ ਤੇਰੇ ਨਾਮ ਦਾ ਆਸਰਾ ਮਿਲ ਸਕਦਾ ਹੈ। ਜਿਨ੍ਹਾਂ ਨੇ ਅੰਤ ਵੇਲੇ ਤਕ ਨਿਭਣ ਵਾਲਾ ਇਹ ਸਾਥੀ (ਪ੍ਰਭੂ) ਲਭ ਲਿਆ, ਉਹਨਾਂ ਨੂੰ ਮਾਇਆ ਦੇ ਮੋਹ ਤੋਂ ਖਲਾਸੀ ਦਾ ਰਾਹ ਮਿਲ ਜਾਂਦਾ ਹੈ।

**ਨਾਨਕ ਨਾਮੁ ਨ ਵੀਸਰੈ** – ਪਰਮਾਤਮਾ ਦਾ ਨਾਮ ਜਪ ਕੇ ਜਨਮ ਮਰਨ ਦੇ ਗੇੜ ਦਾ

ਕਲੇਸ਼ ਮਿਟਾਇਆ ਜਾ ਸਕਦਾ ਹੈ। ਜਿਨ੍ਹਾਂ ਨੂੰ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ ਨਾਮ ਨਹੀਂ ਭੁੱਲਦਾ ਉਹਨਾਂ ਨੂੰ ਪੂਰਾ ਗੁਰੂ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ। ਇਹ ਨਾਮ ਦੀ ਵਡਿਆਈ ਗੁਰੂ ਤੋਂ ਹੀ ਮਿਲਦੀ ਹੈ।

**ਆਵਣਾ** āwṇā
ਕਿਰਿਆ
ਆਉਣਾ, ਪਹੁੰਚਣਾ, ਆਗਮਨ ਹੋਣਾ

## ਕਿਉ ਕਰ ਆਵਣਾ ਹੋਇਆ

kio kar āwṇā hoiā

ਗੁਰੂ ਅੰਗਦ ਰੱਸੇ ਵਟਾਉਂਦਾ ਰਹਿ ਗਿਆ। ਬਾਲੇ ਨੂੰ ਪੁੱਛਣ ਲੱਗਾ, ਭਾਈ ਸਿੱਖਾ, ਕਿੱਥੋਂ ਆਇਆ ਹੈਂ? ਕਿਵੇਂ ਆਉਣਾ ਹੋਇਆ? ਕੌਣ ਹੈਂ? ਬਾਲੇ ਸੰਧੂ ਨੇ ਹੱਥ ਜੋੜ ਕੇ ਅਰਦਾਸ ਕੀਤੀ : ਗੁਰੂ ਜੀ ਮੈਂ ਜੱਟ ਹਾਂ। ਗੋਤ ਸੰਧੂ ਹੈ। ਮੇਰਾ ਨਾਮ ਬਾਲਾ ਹੈ। ਮੇਰਾ ਵਤਨ ਰਾਇ ਭੋਇ ਭੱਟੀ ਦੀ ਤਲਵੰਡੀ ਹੈ। ਗੁਰੂ ਜੀ ਦੇ ਦਰਸ਼ਨ ਕਰਨ ਆਇਆ ਹਾਂ। ਗੁਰੂ ਅੰਗਦ ਜੀ ਨੇ ਪੁੱਛਿਆ : ਭਾਈ ਬਾਲਿਆ ਤੂੰ ਕਿਸ ਗੁਰੂ ਦਾ ਸਿੱਖ ਹੈਂ? ਤੈਨੂੰ ਕਿਹੜਾ ਗੁਰੂ ਮਿਲਿਆ ਹੈ? ਬਾਲੇ ਨੇ ਕਿਹਾ: ਜੀ ਮੈਂ ਗੁਰੂ ਨਾਨਕ ਜੀ ਦਾ ਸਿੱਖ ਹਾਂ। ਮੈਨੂੰ ਕਾਲੂ ਵੇਦੀ ਦਾ ਪੁੱਤਰ ਗੁਰੂ ਨਾਨਕ ਮਿਲਿਆ ਸੀ। ਗੁਰੂ ਅੰਗਦ ਨੇ ਪੁੱਛਿਆ : ਭਾਈ ਬਾਲਿਆਂ, ਤੈਂ ਗੁਰੂ ਨਾਨਕ ਦੇਖਿਆ ਸੀ? ਬਾਲੇ ਨੇ ਉੱਤਰ ਦਿੱਤਾ, ਜੀ ਹਾਂ। ਮੈਥੋਂ ਤਿੰਨ ਵਰ੍ਹੇ (ਸਾਲ) ਗੁਰੂ ਨਾਨਕ ਵੱਡਾ ਸੀ। ਮੈਂ ਗੁਰੂ ਨਾਨਕ ਦੇ ਨਾਲ ਫਿਰਦਾ ਸੀ। ਪਰ ਉਦੋਂ ਮੈਨੂੰ ਇਹ ਮਾਰਗ ਪ੍ਰਾਪਤ ਨਹੀਂ ਸੀ ਹੋਇਆ।

ਗੁਰੂ ਅੰਗਦੁ ਰਸੇ ਵਟਾਦੋ ਰਹਿ ਗਇਆ। ਬਾਲੇ ਨੂ ਪੁਛਨਿ ਲਗਾ ਭਾਈ ਸਿਖਾ **ਕਿਥੋ ਆਇਓ**। **ਕਿਉ ਕਰ ਆਵਣਾ ਹੋਇਆ**। ਅਰੁ **ਕਵਣੁ ਹੋਦੇ** ਹੋ। ਬਾਲੇ ਸੰਧੂ **ਹਥਿ ਜੋੜ** ਕਰਿ **ਅਰਦਾਸਿ ਕੀਤੀ**: ਜੀ ਗੁਰੂ ਜੀ **ਜਟੇਟਾ ਹੋਦਾ** ਹਾਂ। ਗੋਤ੍ਰ ਸੰਧੂ। ਬਾਲਾ ਨਾਉ ਹੈ। **ਵਤਨ ਜਾਮਾ ਰਾਇ ਭੋਏ ਭਟੀ ਦੀ ਤਲਵੰਡੀ** ਹੈ। ਗੁਰੂ ਜੀ ਦੇ ਦਰਸਨ ਨੂੰ ਆਇਆ ਹਾਂ। ਫਿਰ ਗੁਰੂ ਅੰਗਦ ਜੀ ਪੁਛਿਆ: ਭਾਈ ਬਾਲਾ ਤੂੰ ਸਿਖ ਕਿਸਦਾ ਹੈ? ਤੈਨੂੰ **ਕਉਣ ਮਿਲਿਆ** ਹੈ? ਫਿਰ ਬਾਲਾ ਬੋਲਿਆ ਗੁਰੂ ਜੀ **ਹਉ ਸਿਖ** ਗੁਰੂ ਨਾਨਕ ਜੀ ਦਾ ਹਾਂ। ਮੈਨੂੰ ਗੁਰੂ ਨਾਨਕ ਵੇਦੀ ਕਾਲੂ ਦਾ ਪੁਤ੍ਰ ਮਿਲਿਆ ਸੀ। ਫਿਰ ਗੁਰੂ ਅੰਗਦ ਪੁਛਿਆ: ਭਾਈ ਬਾਲਾ **ਤੁਹਿ ਗੁਰੂ ਨਾਨਕ ਡਿਠਾ ਸੀ**? ਫਿਰ ਬਾਲੇ ਕਹਿਆ: ਜੀ ਮੈਥੋ ਤ੍ਰੈ ਵਰ੍ਹੇ ਗੁਰੂ ਨਾਨਕ ਜੀ ਵੱਡਾ ਸੀ। ਮੈ ਗੁਰੂ ਨਾਨਕ ਦੇ **ਪਿਛੇ ਲਗਾ ਫਿਰਦਾ ਸੀ**। ਪਰ ਜੀ **ਤਦੁ ਇਹ ਗਤਿ ਅਸਾਨੂ ਨਾ ਸੀ**।

ਭਾਈ ਬਾਲਾ ਜਨਮ ਸਾਖੀ, ੪੭-੪੮

ਆਵਣਾ āwṇā

ਕਿਥੋ ਆਇਓ kittho āio

ਕਵਣੁ ਹੋਦੇ kawaṇ hode

ਹਥਿ ਜੋੜ hath joṛ

ਅਰਦਾਸਿ ਕੀਤੀ ardās kītī

ਜਟੇਟਾ ਹੋਦਾ jaṭeṭā hodā

ਵਤਨ ਜਾਮਾ ਰਾਇ ਭੋਏ ਭਟੀ ਦੀ ਤਲਵੰਡੀ
watan jāmā rāe pòe pàṭṭī dī talwãḍī

ਕਉਣ ਮਿਲਿਆ kɔṇ miliā

ਹਉ ਸਿਖ hɔ sikh

ਤੁਹਿ ਗੁਰੂ ਨਾਨਕ ਡਿਠਾ ਸੀ
tuhe gurū nānak ḍiṭṭhā sī

ਪਿਛੇ ਲਗਾ ਫਿਰਦਾ ਸੀ
piččhe laggā phirdā sī

ਤਦੁ ਇਹ ਗਤਿ ਅਸਾਨੂ ਨਾ ਸੀ
tad é gat asānū nā sī

**ਮੁੜ ਕੇ ਆਵਣਾ ਏਸ ਬਾਜ਼ਾਰ ਨਾਹੀਂ**
muṛ ke āwṇā es bāzār nāhī

ਮਨੁਖ ਇਸ ਦੁਨੀਆਂ ਵਿਚ ਆ ਕੇ ਆਪਣੇ ਜੀਵਨ ਦੀ ਅਸਲ ਹਕੀਕਤ ਨੂੰ ਭੁਲ ਗਿਆ ਹੈ। ਉਸ ਨੂੰ ਇਹ ਵੀ ਯਾਦ ਨਹੀਂ ਰਿਹਾ ਕਿ ਉਸਨੇ ਰਬ ਵਲ ਵਾਪਸ ਪਰਤਣਾ ਹੈ। ਇਥੇ ਅਨੇਕਾਂ ਲੋਕ ਆ ਰਹੇ ਹਨ ਅਤੇ ਅਨੇਕਾਂ ਮੌਤ ਉਪਰੰਤ ਇਹ ਸੰਸਾਰ ਛਡ ਕੇ ਜਾ ਰਹੇ ਹਨ ਪਰ ਨਾਸਮਝ ਮਨੁਖ ਨੂੰ ਇਸਦੀ ਖ਼ਬਰ ਨਹੀਂ ਹੈ। ਹੇ ਮਨੁਖ ! ਤੂੰ ਇਸ ਦੁਨੀਆਂ ਵਿਚ ਨੇਕ ਅਮਲ ਕਮਾ ਕਿਉਂਕਿ ਮੌਤ ਤੋਂ ਬਾਅਦ ਇਥੇ ਵਾਪਸ ਨਹੀਂ ਆਇਆ ਜਾਣਾ। ਅਖੀਰ ਵਿਚ ਕਵੀ ਨਸੀਹਤ ਦਿੰਦਿਆਂ ਆਖਦਾ ਹੈ ਕਿ ਹੇ ਮਨੁਖ! ਅਜੇ ਵੀ ਵੇਲਾ ਹੈ, ਤੂੰ ਨੇਕ ਕਰਮ ਕਮਾ ਲੈ ਅਤੇ ਮੇਰੀ ਮਤ ਨੂੰ ਨਜ਼ਰਅੰਦਾਜ਼ ਨਾ ਕਰ ਕਿਉਂਕਿ ਨੇਕ ਕਰਮਾਂ ਨੇ ਹੀ ਰੱਬ ਦੀ ਦਰਗਾਹ ਵਿਚ ਕੰਮ ਆਉਣਾ ਹੈ। ਇਥੇ ਇਕਰਾਰ ਤੋਂ ਭਾਵ ਵਚਨ, ਵਾਅਦਾ ਹੈ। ਨੇਕ ਬਿਉਪਾਰ ਖਰੀਦ ਕਰ ਲੈ ਤੋਂ ਭਾਵ ਨੇਕ ਕਰਮਾਂ ਦੀ ਕਮਾਈ ਕਰਨ ਤੋਂ ਹੈ।

> **ਅਲਫ਼ ਆਇਉਂ ਤੇ ਜਾਵਣਾ ਯਾਦ ਨਹੀਉਂ**,
> ਓਥੇ ਰਹਿੰਦਾ ਕੁਝ **ਇਕਰਾਰ** ਨਾਹੀਂ।
> **ਕਈ ਆਂਵਦੇ ਤੇ ਕਈ ਜਾਂਵਦੇ** ਨੀ,
> ਅਜੇ **ਕਮਲਿਆ** ਤੈਨੂੰ **ਸਾਰ** ਨਾਹੀਂ।
> **ਕੁਝ ਨੇਕ ਬਿਉਪਾਰ ਖ਼ਰੀਦ ਕਰ ਲੈ**,
> **ਮੁੜ ਕੇ ਆਵਣਾ ਏਸ ਬਾਜ਼ਾਰ ਨਾਹੀਂ**।
> **ਅਜੇ ਨੇਕ ਵੇਲਾ ਤੇਰਾ ਨੇਕੀਆਂ ਦਾ**,
> 'ਮਹਿਰਮ ਸ਼ਾਹ' ਦੀ **ਮਤ ਵਿਸਾਰ ਨਾਹੀਂ**।

ਮਹਿਰਮ ਸ਼ਾਹ, ਸੀਹਰਫੀ, ੪੬੧

ਆਵਣਾ āwṇā

ਅਲਫ਼ ਆਇਉਂ ਤੇ ਜਾਵਣਾ ਯਾਦ ਨਹੀਉਂ
alf āiõ te jāwṇā yād nahīõ

ਇਕਰਾਰ ikrār

ਕਈ ਆਂਵਦੇ ਤੇ ਕਈ ਜਾਂਵਦੇ
kaī ā̃wde te kaī jā̃wde

ਕਮਲਿਆ kamliā

ਸਾਰ sār

ਕੁਝ ਨੇਕ ਬਿਉਪਾਰ ਖ਼ਰੀਦ ਕਰ ਲੈ
kúj nek biopār khrīd kar lɛ

ਅਜੇ ਨੇਕ ਵੇਲਾ ਤੇਰਾ ਨੇਕੀਆਂ ਦਾ
aje nek welā terā nekīā dā

ਮਤ ਵਿਸਾਰ ਨਾਹੀਂ mat wisār nāhī

**ਵੱਤ ਨਾ ਆਵਣਾ ਭੋਲੜੀ ਮਾਉ**
wat nā āwṇā pòlṛī māo

ਇਸ ਸੰਸਾਰ ਵਿਚ ਇਕ ਵਾਰ ਹੀ ਜੀਵਨ ਮਿਲਦਾ ਹੈ ਅਤੇ ਮੁੜ ਕੇ ਇੱਥੇ ਆਵਣਾ ਨਹੀਂ ਹੁੰਦਾ। ਜਿੰਨਾਂ ਚਿਰ ਮਨੁੱਖ ਗ੍ਰਹਿਸਤ ਦੀਆਂ ਜ਼ਿੰਮੇਂਵਾਰੀਆਂ ਵਿਚ ਪਿਆ ਨਹੀਂ ਹੁੰਦਾ ਓਨਾ ਚਿਰ ਬਹੁਤ ਚਾਅ ਹੁੰਦੇ ਹਨ ਪਰ ਜ਼ਿੰਮੇਂਵਾਰੀਆਂ ਪੈਣ ਤੇ ਪਤਾ ਨਹੀਂ ਜੀਵਨ ਦਾ ਕੀ ਰੁਖ ਬਣ ਜਾਵੇ। ਜਿਨ੍ਹਾਂ ਦੇ ਮੱਥੇ ਦੇ ਭਾਗ ਭਾਵ ਕਿਸਮਤ ਚੰਗੀ ਹੁੰਦੀ ਹੈ ਉਹਨਾਂ ਨੂੰ ਜੀਵਨ ਗੁਜਾਰਦਿਆਂ ਦੁਖ ਨਹੀਂ ਮਿਲਦੇ। ਭਲਿਆਈ ਇਸ ਵਿਚ ਹੈ ਕਿ ਮਨੁੱਖ ਨਾਮ ਜਪੇ ਅਤੇ ਸੁਖੀ ਜੀਵਨ ਬਤੀਤ ਕਰੇ।

**ਵੱਤ ਨਾ ਆਵਣਾ ਭੋਲੜੀ ਮਾਉ,**
**ਏਹੋ ਵਾਰੀ ਤੇ ਏਹੋ ਦਾਉ,**
**ਭਲਾ ਕਰੈ ਤਾਂ ਭਜਿ ਲੈ ਨਾਉਂ।**
**ਜਾਂ ਕੁਆਰੀ ਤਾਂ ਚਾਉ ਘਣਾ,**
**ਪੁੱਤ ਪਰਾਏ ਦੇ ਵਸਿ ਪਵਾਂ,**
**ਕਿਆ ਜਾਨਾ ਕੇਹੀ ਝੁੱਲੇ ਵਾਉ।**
**ਸੋ ਖੇਢਣ ਜਿਨ੍ਹਾਂ ਭਾਗੁ ਮਥੂਰੇ,**
**ਖੇਢਦਿਆਂ ਲਹਿ ਜਾਣ ਵਿਸੂਰੇ।**
**ਖੇਢ ਖਿਢੰਦੜੀ ਦਾ ਲੱਥਾ ਚਾਉ।**

ਸ਼ਾਹ ਹੁਸੈਨ, ੧੩੯

ਆਵਣਾ āwṇā

ਵੱਤ ਨਾ ਆਵਣਾ ਭੋਲੜੀ ਮਾਉ
wat nā āwṇā pòlṛī māo

ਏਹੋ ਵਾਰੀ ਤੇ ਏਹੋ ਦਾਉ
eho wārī te eho dāo

ਭਲਾ ਕਰੈ ਤਾਂ ਭਜਿ ਲੈ ਨਾਉਂ
pàlā karɛ tā̃ pàj lɛ nāõ

ਜਾਂ ਕੁਆਰੀ ਤਾਂ ਚਾਉ ਘਣਾ
jā̃ kuārī tā̃ čāo kàṇā

ਪੁੱਤ ਪਰਾਏ ਦੇ ਵਸਿ ਪਵਾਂ
put prāe de was pawā̃

ਕਿਆ ਜਾਣਾ ਕੇਹੀ ਝੁੱਲੇ ਵਾਉ
kiā jāṇā kehī čùlle wāo

ਸੋ ਖੇਡਣ ਜਿਨ੍ਹਾਂ ਭਾਗੁ ਮਥੂਰੇ ਖੇਡਦਿਆਂ ਲਹਿ ਜਾਣ
so khéḍaṇ jínā̃ pàg mathūre khéḍdiā̃ lɛ́ jāṇ

ਵਿਸੂਰੇ ਖੇਡ ਖਿਡੰਦੜੀ ਦਾ ਲੱਥਾ ਚਾਓ
wisūre khéḍ khiḍãdṛī dā latthā čāo

**ਆਵਾਗਉਣ** āwāgɔṇ
ਨਾਂਵ ਪੁਲਿੰਗ
ਦੁਨੀਆਂ ਵਿਚ ਆਉਣ-ਜਾਣ ਦਾ ਕਾਰਨ; ਇਸ ਦੁਨੀਆਂ ਵਿਚ ਜੰਮਣ ਅਤੇ ਮਰਨ ਦਾ ਭਾਵ

**ਟੁਕ ਬੂਝ ਮਨ ਮੇ ਕਉਣ ਹੈ ਸਭ ਦੇਖੋ ਆਵਾਗਾਉਣ ਹੈ**
ṭuk bū̃j man me kɔṇ hɛ sáb dekho āwāgɔṇ hɛ

ਜੇ ਜਰਾ ਵੇਖੀਏ ਕਿ ਮਨ ਵਿਚ ਕੌਣ ਹੈ ਭਾਵ ਜੀਵ ਆਤਮਾ ਕੀ ਹੈ ਤਾਂ ਸਚਾਈ ਇਹ ਹੈ ਕਿ ਕੁਝ ਵੀ ਨਹੀਂ ਹੈ, ਬਸ ਆਉਣ-ਜਾਣ ਦੀ ਪ੍ਰਕਿਰਿਆ ਹੈ। ਇਸ ਆਵਾਗਾਉਣ ਦੇ ਅਮਲ ਵਿਚ ਮਨੁਖ ਨੂੰ ਜਾਪ ਕਰਨ ਲਈ ਬਣਾਇਆ ਗਿਆ ਹੈ ਪਰ ਇਸ ਦੀ ਰੁਚੀ ਪਾਪ ਵਲ ਵਧ ਗਈ ਹੈ। ਯਾਦ ਰੱਖਣ ਵਾਲੀ ਗਲ ਇਹ ਹੈ ਕਿ ਇੱਥੇ ਕੋਈ ਪੀਰ ਨਹੀਂ ਅਤੇ ਇਹ ਦੁਨੀਆਂ ਚਲਦਾ ਵਹੀਰ ਹੈ ਭਾਵ ਆਵਾਗਾਉਣ ਹੈ। ਜਾਪ ਦਾ ਭਾਵ ਪ੍ਰਤੀਤ ਕਰਨ ਤੋਂ ਹੈ ਗਿਆਨ ਹਾਸਲ ਕਰਨਾ ਤੇ ਫਿਰ ਉਸ ਦੀ ਪ੍ਰਤੀਤ ਕਰਨੀ, ਅਲ੍ਹਾਹ ਦੇ ਹੁਕਮ ਨੂੰ ਹਮੇਸ਼ਾ ਯਾਦ ਰਖਣਾ ਹੈ।

**ਟੁਕ ਬੂਝ ਮਨ ਮੇ ਕਉਣ ਹੈ,**
**ਸਭ ਦੇਖੋ ਆਵਾਗਾਉਣ ਹੈ।**
**ਮਨ ਅਉਰ ਹੈ ਤਨ ਅਉਰ ਹੈ,**
**ਮਨ ਕਾ ਵਸੀਲਾ ਪਾਉਣ ਹੈ।**
**ਬੰਦਾ ਬਣਾਇਆ ਜਾਪ ਕੋ,**
**ਤੂੰ ਕੇਹਾ ਲੁਭਾਣਾ ਪਾਪ ਕੋ।**
**ਤੈਂ ਸਹੀ ਕੀ ਕੀਆ ਆਪ ਕੋ।**
**ਇਕ ਸ਼ਾਹ ਹੁਸੈਨ ਫਕੀਰ ਹੈ,**
**ਤੁਸੀਂ ਨਾ ਆਖੋ ਪੀਰ ਹੈ,**
**ਜਗ ਚਲਤਾ ਦੇਖ ਵਹੀਰ ਹੈ।**

ਸ਼ਾਹ ਹੁਸੈਨ, ੧੧੧

ਆਵਾਗਉਣ āwāgɔṇ

ਟੁਕ ਬੂਝ ਮਨ ਮੇ ਕਉਣ ਹੈ
ṭuk bū̃j man me kɔṇ hɛ

ਸਭ ਦੇਖੋ ਆਵਾਗਾਉਣ ਹੈ
sáb dekho āwāgɔṇ hɛ

ਮਨ ਅਉਰ ਹੈ ਤਨ ਅਉਰ ਹੈ
man aur hɛ tan aur hɛ

ਮਨ ਕਾ ਵਸੀਲਾ ਪਾਉਣ ਹੈ
man kā wsīlā pɔṇ hɛ

ਬੰਦਾ ਬਣਾਇਆ ਜਾਪ ਕੋ
bãdā baṇāiā jāp ko

ਤੂੰ ਕੇਹਾ ਲੁਭਾਣਾ ਪਾਪ ਕੋ
tũ kehā lubā̀ṇā pāp ko

ਤੈਂ ਸਹੀ ਕੀ ਕੀਆ ਆਪ ਕੋ t
ɛ̃ sahī kī kīā āp ko

ਇਕ ਸ਼ਾਹ ਹੁਸੈਨ ਫਕੀਰ ਹੈ
ik šā́ husɛn faqīr hɛ

ਤੁਸੀਂ ਨਾ ਆਖੋ ਪੀਰ ਹੈ
tusī̃ nā ākho pīr hɛ

ਜਗ ਚਲਤਾ ਦੇਖ ਵਹੀਰ ਹੈ
jag čaltā dekh wahīr hɛ

**ਪਾਰਜਾਤ ਲਖ ਸੁਰਗ ਸਣ ਆਵਾਗਵਣ ਭਵਣ ਵਿਚ ਪਚੇ**

pārjāt lakh surg saṇ āwāgawaṇ pàwaṇ wič pače

ਪੂਰੇ ਗੁਰੂ ਬਿਨਾਂ ਮਨਮੁਖ ਭੰਬਲ ਭੂਸਿਆਂ ਵਿਚ ਜਕੜਿਆ ਰਹਿੰਦਾ ਹੈ। ਗੁਰ ਪਰਸਾਦਿ ਬਿਨਾਂ ਆਵਾਗਵਣ ਵਿਚ ਧੱਕੇ ਖਾਂਦਾ ਹੈ। ਕਾਮ ਕ੍ਰੋਧ ਤੇ ਮਾਇਆ ਦੇ ਫੰਧਾਂ ਵਿਚ ਫਸਿਆ ਮਨੁਖ ਪਾਪ ਪੁੰਨ ਦੇ ਚੱਕਰ ਵਿੱਚੋਂ ਨਹੀਂ ਨਿਕਲ ਸਕਦਾ। ਸੁਖ ਸਾਗਰ ਨੂੰ ਛਡ ਕੇ ਦੁਖਾਂ ਦੇ ਸਾਗਰ ਵਿਚ ਡੁਬ ਜਾਂਦਾ ਹੈ। ਆਵਾਗਵਣ ਵਿਚ ਜਮਾਂ ਦੀ ਮਾਰ ਖਾਂਦਾ ਹੈ ਤੇ ਹਉਮੈ ਅਗਨੀ ਵਿਚ ਝੁਲਸਿਆ ਜਾਂਦਾ ਹੈ।

ਪਾਰਜਾਤ ਗੁਰ ਛਡਕੇ ਮੰਗਨ ਕਲਪਤਰੋਂ ਫਲ ਕਚੇ॥ **ਪਾਰਜਾਤ ਲਖ ਸੁਰਗ ਸਣ ਆਵਾਗਵਣ ਭਵਣ ਵਿਚ ਪਚੇ**॥ ਮਰਦੇ ਕਰ ਕਰ **ਕਾਮਨਾਂ** ਦਿੱਤ ਭਗਤ ਵਿਚ ਰਚ ਵਿਰੱਚੇ॥ ਤਾਰੇ ਹੋਇ ਅਗਾਸ਼ ਛੜੁ ਓੜਕ ਤੁਟ ਤੁਟ ਥਾਂ ਨ ਹਲੱਚੇ॥ **ਮਾਂ ਪਿਓ** ਹੋਇ ਕੇਤੜੇ ਕੇਤੜਿਆਂ ਦੇ ਹੋਇ ਬੱਚੇ॥ **ਪਾਪ ਪੁੰਨ** ਬੀਉ ਬੀਜਦੇ **ਦੁਖ ਸੁਖ** ਫਲ ਅੰਦਰ ਚਹਮੱਚੇ॥ **ਗੁਰ ਪੂਰੇ** ਵਿਣ ਹਰਿ ਨ ਪਰੱਚੇ ॥੧੨॥ ਸੁਖ ਸਾਗਰ ਦੁਖ ਛਡਕੈ **ਭਵਜਲ ਅੰਦਰ ਭੰਭਲ ਭੂਸੇ**॥ ਲਹਿਰੀਂ ਨਾਲ ਪਛਾੜੀਅਨਿ **ਹਉਮੈ ਅਗਨੀ ਅੰਦਰ ਲੂਸੈ**॥ ਜਮ ਦਰ ਬੱਧੇ ਮਾਰੀਅਨਿ **ਜਮ ਦੂਤਾਂ ਦੇ ਧੱਕੇ ਧੂਸੇ**॥ ਗੋਇਲ ਵਾਸਾ ਚਾਰ ਦਿਨ ਨਾਉਂ ਧਰਾਇਨ ਈਸੇ ਮੂਸੇ॥ ਘਟ ਨ ਖੋਇ ਅਖਾਇੰਦਾ **ਆਪੋ ਧਾਪੀ** ਹੈਰ ਤ ਹੂਸੇ॥ ਸਾਇਰ ਦੇ ਮਰ ਜੀਵੜੇ ਕਰਨ ਮਜੂਰੀ ਖੇਚਲ ਖੂਸੇ॥ ਗੁਰ ਪੂਰੇ ਵਿਣ ਡਾਂਗ ਡੰਗੂਸੇ ॥੧੩॥

ਵਾਰਾਂ ਭਾਈ ਗੁਰਦਾਸ, ੧੫

**ਆਵਾਗਵਣ** āwāgawaṇ

**ਲਖ ਸੁਰਗ** lakh surg

**ਕਾਮਨਾਂ** kāmnā̃

**ਮਾਂ ਪਿਓ** mā̃ pio

**ਪਾਪ ਪੁੰਨ** pāp pũn

**ਦੁਖ ਸੁਖ** dukh sukh

**ਗੁਰ ਪੂਰੇ** gur pūre

**ਭਵਜਲ ਅੰਦਰ ਭੰਭਲ ਭੂਸੇ**
pàwjal ãdar pã̀bal pū̀se

**ਹਉਮੈ ਅਗਨੀ ਅੰਦਰ ਲੂਸੈ**
hɔmɛ agnī ãdar lūsɛ

**ਜਮ ਦੂਤਾਂ ਦੇ ਧੱਕੇ ਧੂਸੇ**
jam dūtā̃ de tàkke tū̀se

**ਆਪੋ ਧਾਪੀ** āpo tā̀pī

**ਆਵਾਗਵਣ** – ਜਨਮ ਮਰਨ ਦਾ ਚੱਕਰ।

**ਲਖ ਸੁਰਗ** – ਕੱਚੇ ਲੋਕ ਸਾਖਸ਼ਾਤ ਗੁਰੂ, ਕਲਪ ਬ੍ਰਿਛ (ਮਨਭਾਉਂਦੇ ਪਦਾਰਥ ਦੇਣ ਵਾਲਾ) ਨੂੰ ਛਡ ਕੇ ਅਰਸ਼ੀ ਕਲਪ ਬ੍ਰਿਛ ਦੇ ਝੂਠੇ ਪਦਾਰਥਾਂ ਨੂੰ ਹੀ ਮੰਗਦੇ ਹਨ। ਲੱਖਾਂ ਕਲਪ ਬ੍ਰਿਛ, ਸੁਰਗਾ ਪੁਰੀ ਸਮੇਤ ਆਵਾਗਵਣ ਦੇ ਚੱਕਰ ਵਿਚ ਪਏ ਨਾਸ ਹੋ ਗਏ ਹਨ।

**ਕਾਮਨਾਂ** – ਇੱਛਾਵਾਂ ਕਰਨ ਵਾਲੇ ਇਛਾ ਕਰਦੇ ਮਰ ਗਏ, ਪ੍ਰਭੂ ਦੀ ਵਿਭੂਤੀ, ਪਦਾਰਥਾਂ ਵਿਚ ਲਥ ਪਥ ਹੋ ਕੇ ਹੋਰਨਾਂ ਨੂੰ ਆਪਣੇ ਪਿੱਛੇ ਲਾ ਸਭੇ ਹੀ ਨਾਸ ਹੋ ਗਏ ਹਨ।

**ਮਾਂ ਪਿਓ** – ਤਾਰੇ ਰੋਜ ਟੁਟ-ਟੁਟ ਕੇ ਥੱਲੇ ਡਿੱਗਦੇ ਹਨ ਤੇ ਉਹ ਕਈਆਂ ਦੇ ਮਾਂ-ਪਿਓ ਤੇ ਕਈਆਂ ਦੇ ਬਾਲਕ ਬਣਦੇ ਹਨ।

**ਪਾਪ ਪੁੰਨ** – ਪਾਪਾਂ ਤੇ ਪੁੰਨਾਂ ਦੇ ਬੀਜ ਬੀਜਦੇ ਹਨ।

**ਦੁਖ ਸੁਖ** – ਦੁਖਾਂ ਸੁਖਾਂ ਦੇ ਫਲ ਪ੍ਰਾਪਤ ਕਰਨ ਵਿਚ ਹੀ ਉਹ ਖੁਸ਼ ਹੋ ਰਹੇ ਹਨ।

**ਗੁਰ ਪੂਰੇ** – ਗੁਰ ਪੂਰੇ ਨੂੰ ਪ੍ਰਾਪਤ ਕੀਤੇ ਬਿਨਾਂ ਹਰੀ ਪ੍ਰਭੂ ਕਿਸੇ ਤੇ ਵੀ ਪਤੀਜਦਾ ਨਹੀਂ, ਉਸ ਨੂੰ ਕਿਸੇ ਤੇ ਯਕੀਨ ਨਹੀਂ ਆਉਂਦਾ।

**ਭਵਜਲ ਅੰਦਰ ਭੰਭਲ ਭੂਸੇ** – ਅਗਿਆਨੀ ਲੋਕ ਗੁਰੂ ਘਰ ਜੋ ਸੁਖਾਂ ਦਾ ਸਮੁੰਦਰ ਹੈ, ਨੂੰ ਛਡ ਕੇ ਸੰਸਾਰ ਜੋ ਦੁਖਾਂ ਦਾ, ਡਰ ਤੇ ਭਰਮ ਦਾ ਸਮੁੰਦਰ ਹੈ, ਵਿਚ ਡਿਕੋ ਡੋਲੇ ਖਾਂਦੇ ਭਟਕ ਰਹੇ ਹਨ।

**ਹਉਮੈ ਅਗਨੀ ਅੰਦਰ ਲੂਸੈ** – ਗਮਾਂ ਤੇ ਸੋਗਾਂ ਦੀਆਂ ਲਹਿਰਾਂ ਨਾਲ ਪਛਾੜੀਦੇ ਹਨ ਤੇ ਹਉਮੈ ਦੀ ਅਗਨੀ ਵਿਚ ਲੂਸਦੇ ਜਾਂਦੇ ਹਨ।

**ਜਮ ਦੂਤਾਂ ਦੇ ਧੱਕੇ ਧੂਸੇ** – ਜਮਾਂ ਦੇ ਦਰ ਤੇ ਖੜ੍ਹੇ ਕਰ, ਮਾਰੇ ਜਾ ਰਹੇ ਹਨ ਤੇ ਧੱਕੇ ਮਾਰ ਮਾਰ, ਧੂਹ ਧੂਹ, ਅੱਗੇ ਮਾਰ ਵਾਲੀ ਥਾਂ ਲਿਜਾਏ ਜਾ ਰਹੇ ਹਨ।

**ਆਪੋ ਧਾਪੀ** – ਆਪਣੇ ਆਪ ਨੂੰ ਘਟ ਕੋਈ ਨਹੀਂ ਅਖਵਾਉਂਦਾ, ਸਭ ਆਪੋ ਆਪਣੀ ਕੁਝ ਬਣਨ ਤੇ ਕੁਝ ਪ੍ਰਾਪਤ ਕਰਨ ਦੀ ਹੈਰਾਨੀ ਵਿਚ ਹੀ ਹਾਰ ਜਾਂਦੇ ਹਨ। ਪੂਰੇ ਗੁਰੂ ਤੋਂ ਬਿਨਾਂ ਸਦੀਵੀ ਸੁਖ ਪ੍ਰਾਪਤ ਨਹੀਂ ਹੁੰਦਾ।

**ਆਵਾਜ਼** āwāz
ਨਾਂਵ ਇਸਤਰੀਲਿੰਗ
ਬੋਲ, ਧੁਨੀ

**ਲਈ ਆਵਾਜ਼ ਪਛਾਣ ਮਾਤਾ**
laī āwāz pčhāṇ mātā

ਜੋਗ ਧਾਰਨ ਕਰਨ ਉਪਰੰਤ ਪੂਰਨ ਗੁਰੂ ਤੋਂ ਵਿਦਾ ਹੋ ਕੇ ਸਿਆਲਕੋਟ ਆਉਂਦਾ ਹੈ ਅਤੇ ਆਪਣੇ ਸੁੱਕੇ ਬਾਗ ਨੂੰ ਹਰਾ ਕਰਦਾ ਹੈ। ਉਸ ਦੀਆਂ ਸਿਫਤਾਂ ਸੁਣ ਕੇ ਰਾਣੀ ਇੱਛਰਾਂ ਵੀ ਮਿਲਣ ਲਈ ਆਉਂਦੀ ਹੈ, ਪੂਰਨ ਅੱਗੋਂ ਉਠ ਕੇ ਮਿਲਦਾ ਹੈ ਅਤੇ ਹਾਲ ਪੁੱਛਦਾ ਹੈ।

ਪੁੱਤਰ ਦੇ ਵਿਯੋਗ ਵਿਚ ਅੰਨ੍ਹੀ ਹੋਈ ਮਾਤਾ ਇੱਛਰਾਂ ਪੂਰਨ ਦੀ ਆਵਾਜ਼ ਪਛਾਣ ਲੈਂਦੀ ਹੈ। ਪੁੱਤਰ ਨੂੰ ਪਿਆਰ ਨਾਲ ਪੁੱਛਦੀ ਹੈ ਕਿ ਬੇਟਾ ਤੂੰ ਕਿਥੋਂ ਆਇਆ ਹੈਂ? ਤੇਰਾ ਵਤਨ ਕਿਹੜਾ ਹੈ? ਤੇਰੇ ਮਾਂ-ਪਿਉ ਕੌਣ ਹਨ? ਜੇਕਰ ਮੈਨੂੰ ਵਿਖਾਈ ਦਿੰਦਾ ਹੋਵੇ ਤਾਂ ਮੈਂ ਸੂਰਤ ਵੇਖ ਕੇ ਤੈਨੂੰ ਪਛਾਣ ਲਵਾਂ। ਬੋਲੀ ਤੋਂ ਤਾਂ ਤੂੰ ਮੈਨੂੰ ਮੇਰਾ ਪੂਰਨ ਪੁੱਤਰ ਲਗਦਾ ਏਂ। ਬੇਟਾ ਤੂੰ ਮੈਨੂੰ ਇਹ ਗੱਲ ਦਸ ਕਿ ਇਹ ਮੇਰੀ ਭੁਲ ਹੈ ਜਾਂ ਰਬ ਨੇ ਸਚਮੁਚ ਮੈਨੂੰ ਮੇਰਾ ਪੁੱਤਰ ਮਿਲਾ ਦਿੱਤਾ ਹੈ।

> ਲਾਮ ਲਈ **ਆਵਾਜ਼** ਪਛਾਣ ਮਾਤਾ,
> ਸੱਚ ਆਖ ਬੇਟਾ ਕਿਥੋਂ ਆਇਆ ਹੈਂ।
> **ਕਿਹੜਾ ਮੁਲਕ ਤੇਰੇ** ਕੈਂਦਾ ਪੁਤਰ ਹੈ ਤੂੰ, **ਕਿਹੜੀ ਮਾਇ ਕਰਮਾਂ ਵਾਲੀ ਜਾਇਆ** ਹੈਂ।
> **ਅੱਖੀਂ ਦਿਸੇ ਤਾਂ ਸੂਰਤੋਂ ਲਭ ਲਵਾਂ**,
> **ਬੋਲੀ ਵਲੋਂ ਤਾਂ ਪੁਤਰ ਪਰਤਾਇਆ ਹੈਂ**।
> **ਕਾਦਰਯਾਰ ਆਖੇ ਦਸ ਭੇਦ ਮੈਨੂੰ**,
> **ਜਾਂ ਮੈਂ ਭੁੱਲੀ ਜਾਂ ਰੱਬ ਮਿਲਾਇਆ ਹੈਂ**।
>
> ਕਾਦਰ ਯਾਰ, ਸੀਹਰਫੀ, ੧੯੯

ਆਵਾਜ਼ āwāz

ਕਿਹੜਾ ਮੁਲਕ ਤੇਰਾkéṛā mulk terā

ਕਿਹੜੀ ਮਾਇ ਕਰਮਾਂ ਵਾਲੀ ਜਾਇਆ
kéṛī māe karmā̃ walī jāiā

ਅੱਖੀਂ ਦਿਸੇ ਤਾਂ ਸੂਰਤੋਂ ਲਭ ਲਵਾਂ
akhī̃ dise tā̃ sūrtõ láb lawā̃

ਬੋਲੀ ਵਲੋਂ ਤਾਂ ਪੁੱਤਰ ਪਰਤਾਇਆ ਹੈਂ
bolī walõ tā̃ puttar partāiā hɛ̃

ਕਾਦਰਯਾਰ ਆਖੇ ਦਸ ਭੇਦ ਮੈਨੂੰ
kādaryār ākhe das pèd mɛnū̃

ਜਾਂ ਮੈਂ ਭੁੱਲੀ ਜਾਂ ਰੱਬ ਮਿਲਾਇਆ ਹੈਂ
jā̃ mɛ̃ pùllī jā̃ rab milāiā hɛ̃

## ਆਵੈ ਜਾਇ āwɛ jāe

ਕਿਰਿਆ
ਆਉਣਾ ਜਾਣਾ, ਜੰਮਣਾ ਮਰਨਾ, ਆਵਾਗਉਣ

## ਆਵੈ ਜਾਇ ਦੂਜੈ ਲੋਭਾਇ

āwɛ jāe dūjɛ lobāe

ਮਨਮੁਖ ਆਉਣ ਜਾਣ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ। ਉਹ ਚੋਟਾਂ ਖਾਂਦਾ ਹੈ। ਆਪਣੀ ਪਤਿ ਗਵਾ ਲੈਂਦਾ ਹੈ। ਗੁਰ ਸ਼ਬਦ ਨਾਲ ਗੁਰਮੁਖ ਆਪਣਾ ਆਪ ਪਛਾਣਦਾ ਹੈ। ਸੱਚੀ ਰਾਸਿ ਨਾਲ ਵਾਪਾਰ ਕਰਦਾ ਹੈ। ਉਹ ਸੱਚਾ ਪ੍ਰਭੂ ਗੁਰਮੁਖ ਨੂੰ ਸਚ ਨਾਲ ਜੋੜਦਾ ਹੈ। ਉੱਤਮ ਬਾਣੀ ਦਾ ਸ਼ਬਦ ਸੁਣਾਉਂਦਾ ਹੈ।

**ਧਨਾਸਰੀ ਮਹਲਾ ੩ ਤੀਜਾ ॥ ਜਗੁ ਮੈਲਾ ਮੈਲੋ ਹੋਇ ਜਾਇ ॥ ਆਵੈ ਜਾਇ ਦੂਜੈ**

**ਲੋਭਾਇ** ॥ **ਦੂਜੈ ਭਾਇ ਸਭ ਪਰਜ ਵਿਗੋਈ** ॥ **ਮਨਮੁਖਿ ਚੋਟਾ ਖਾਇ ਅਪੁਨੀ ਪਤਿ ਖੋਈ** ॥ ੧ ॥ ਗੁਰ ਸੇਵਾ ਤੇ ਜਨੁ ਨਿਰਮਲੁ ਹੋਇ ॥ ਅੰਤਰਿ ਨਾਮੁ ਵਸੈ ਪਤਿ ਊਤਮ ਹੋਇ ॥ ਰਹਾਉ ॥ **ਗੁਰਮੁਖਿ ਉਬਰੇ ਹਰਿ ਸਰਣਾਈ** ॥ ਰਾਮ ਨਾਮਿ ਰਾਤੇ ਭਗਤਿ ਦ੍ਰਿੜਾਈ ॥ ਭਗਤਿ ਕਰੇ ਜਨੁ ਵਡਿਆਈ ਪਾਏ ॥ ਸਾਚਿ ਰਤੇ ਸੁਖ ਸਹਜਿ ਸਮਾਏ ॥ ੨ ॥ **ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ** ॥ **ਗੁਰ ਕੈ ਸਬਦਿ ਆਪੁ ਪਛਾਣੁ** ॥ **ਸਾਚੀ ਰਾਸਿ ਸਾਚਾ ਵਾਪਾਰੁ** ॥ **ਸੋ ਧੰਨੁ ਪੁਰਖੁ ਜਿਸੁ ਨਾਮਿ ਪਿਆਰੁ** ॥ ੩ ॥ ਤਿਨਿ ਪ੍ਰਭਿ ਸਾਚੈ ਇਕਿ ਸਚਿ ਲਾਏ ॥ **ਊਤਮ ਬਾਣੀ ਸਬਦੁ ਸੁਣਾਏ** ॥ ਪ੍ਰਭ ਸਾਚੇ ਕੀ ਸਾਚੀ ਕਾਰ ॥ ਨਾਨਕ ਨਾਮਿ ਸਵਾਰਣਹਾਰ ॥ ੪ ॥ ੪ ॥

ਅ.ਗ.ਮ.੩, ੬੬੪

ਆਵੈ ਜਾਇ āwɛ jāe

ਦੂਜੈ ਲੋਭਾਇ dūjɛ lobāe

ਦੂਜੈ ਭਾਇ dūjɛ pāe

ਸਭ ਪਰਜ ਵਿਗੋਈ sáb parj wigoī

ਮਨਮੁਖਿ ਚੋਟਾ ਖਾਇ
manmukh čoṭā khāe

ਅਪੁਨੀ ਪਤਿ ਖੋਈ apnī pat khoī

ਗੁਰਮੁਖਿ ਉਬਰੇ gurmukh ubre

ਹਰਿ ਸਰਣਾਈ har sarṇāī

ਸਾਚੇ ਕਾ ਗਾਹਕੁ sāče kā gāk

ਵਿਰਲਾ ਕੋ ਜਾਣੁ wirlā ko jāṇ

ਗੁਰ ਕੈ ਸਬਦਿ gur kɛ sabad

ਆਪੁ ਪਛਾਣੁ āp pčhāṇ

ਸਾਚੀ ਰਾਸਿ sāčī rās

ਸਾਚਾ ਵਾਪਾਰੁ sāčā wāpār

ਸੋ ਧੰਨੁ ਪੁਰਖੁ so tàn purkh

ਜਿਸੁ ਨਾਮਿ ਪਿਆਰੁ jis nām piār

ਊਤਮ ਬਾਣੀ ūtam bāṇī

ਸਬਦੁ ਸੁਣਾਏ sabad suṇāe

**ਆਵੈ ਜਾਇ** – ਆਉਣਾ ਜਾਣਾ, ਜੰਮਣਾ ਮਰਨਾ, ਆਵਾਗਉਣ।

**ਦੂਜੈ ਲੋਭਾਇ** – ਇਹ ਜਗਤ ਵਿਕਾਰਾਂ ਕਰਕੇ ਮੈਲਾ ਹੈ। ਇਸ ਨਾਲ ਰਚਿਆ ਮਨੁਖ ਮੈਲਾ ਹੀ ਹੋ ਜਾਂਦਾ ਹੈ। ਮਾਇਆ ਦੇ ਮੋਹ ਵਿਚ ਲੋਭਾਇਆ ਹੋਇਆ ਜੰਮਦਾ ਮਰਦਾ ਹੈ। ਮਾਇਆ ਦੇ ਮੋਹ ਵਿਚ ਮੋਹਿਆ ਜਾਂਦਾ ਹੈ।

**ਦੂਜੈ ਭਾਇ ਸਭ ਪਰਜ ਵਿਗੋਈ** – ਮਾਇਆ ਦੇ ਮੋਹ ਵਿਚ ਸਾਰੀ ਸ੍ਰਿਸ਼ਟੀ ਖੁਆਰ ਹੋ ਰਹੀ ਹੈ।

**ਮਨਮੁਖਿ ਚੋਟਾ ਖਾਇ ਅਪੁਨੀ ਪਤਿ ਖੋਈ** – ਆਪ ਹੁਦਰਾ ਮਨੁਖ ਮਾਇਆ ਦੇ ਮੋਹ ਵਿਚ ਫਸ ਕੇ ਸੱਟਾਂ ਖਾਂਦਾ ਹੈ ਅਤੇ ਆਪਣੀ ਇੱਜਤ ਗਵਾਉਂਦਾ ਹੈ।

**ਗੁਰਮੁਖਿ ਉਬਰੇ ਹਰਿ ਸਰਣਾਈ** – ਗੁਰੂ ਦੀ ਮੰਨ ਕੇ ਤੁਰਨ ਵਾਲੇ ਮਨੁਖ ਮੋਹ ਮਾਇਆ ਤੋਂ ਬਚ ਜਾਂਦੇ ਹਨ, ਤਰ ਜਾਂਦੇ ਹਨ।

**ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ** – ਸੱਚੇ ਹਰੀ ਦਾ ਕੋਈ ਵਿਰਲਾ ਹੀ ਖਰੀਦਦਾਰ, ਵਪਾਰੀ, ਪ੍ਰੇਮੀ ਸਮਝੋ।

**ਗੁਰ ਕੈ ਸਬਦਿ ਆਪੁ ਪਛਾਣੁ** – ਗੁਰੂ ਦੇ ਉਪਦੇਸ਼ ਰਾਹੀਂ, ਆਪਣੇ ਆਪ ਨੂੰ, ਆਪਣੀ ਅਸਲੀਅਤ ਨੂੰ ਪਛਾਣੋ।

**ਸਾਚੀ ਰਾਸਿ ਸਾਚਾ ਵਾਪਾਰੁ** – ਇਹ ਹਰੀ-ਨਾਮ ਧਨ ਸੱਚੀ ਪੂੰਜੀ ਹੈ ਅਤੇ ਇਸ ਦਾ ਵਪਾਰ ਸਭ ਤੋਂ ਉਤਮ ਹੈ।

**ਸੋ ਧੰਨੁ ਪੁਰਖੁ ਜਿਸੁ ਨਾਮਿ ਪਿਆਰੁ** – ਉਹ ਮਨੁਖ ਭਾਗਾਂ ਵਾਲਾ ਹੈ, ਜਿਸ ਦਾ ਪਿਆਰ ਪਰਮਾਤਮਾ ਦੇ ਨਾਮ ਵਿਚ ਪੈ ਜਾਂਦਾ ਹੈ, ਜੋ ਸਦਾ ਸਾਥ ਨਿਭਾਉਣ ਵਾਲੇ ਹਰੀ ਨਾਮ ਦਾ ਵਪਾਰ ਕਰਦਾ ਹੈ।

**ਊਤਮ ਬਾਣੀ ਸਬਦੁ ਸੁਣਾਏ** – ਉਸ ਸੱਚੇ ਹਰੀ ਨੇ ਇਕਨਾ ਨੂੰ ਨਿਰੋਲ ਸਚ ਵਿਚ ਲਾ ਦਿੱਤਾ ਹੈ। ਸਚ ਦਾ ਪਿਆਰ ਲਾ ਦਿੱਤਾ ਹੈ। ਜਿਨ੍ਹਾਂ ਨੂੰ ਸਚ ਵਿਚ ਲਾਇਆ ਹੈ, ਹਰੀ ਉਹਨਾਂ ਨੂੰ ਆਪਣੀ ਉਤਮ ਬਾਣੀ ਅਤੇ ਸ਼ਬਦ ਸੁਣਾਉਂਦਾ ਹੈ।

**ਆਵੈ ਜਾਵੈ** āwɛ jāwɛ

ਕਿਰਿਆ

ਆਵਾਗੌਣ, ਜਨਮ ਮਰਨ ਦਾ ਚੱਕਰ

**ਬਾਸ਼ਨਾ ਬੱਧਾ ਆਵੈ ਜਾਵੈ**

bāṣnā báddā āwɛ jāwɛ

ਵਾਹਿਗੁਰੂ ਦੇ ਹੁਕਮ ਦਾ ਬੱਧਾ ਮਨੁਖ ਅਸੰਖ ਜੂਨਾਂ ਵਿਚ ਭਰਮਦਾ ਰਹਿੰਦਾ ਹੈ। ਹਰ ਇਕ ਯੁਗ ਦਾ ਆਪਣਾ ਕਰਮ ਧਰਮ ਹੁੰਦਾ ਹੈ। ਤ੍ਰੇਤੇ ਦਾ ਪ੍ਰਬੰਧ ਹੋਰ ਹੈ ਅਤੇ ਦੁਆਪਰ ਦਾ ਹੋਰ। ਪਰ ਕੋਈ ਵੀ ਯੁਗ ਹੋਵੇ ਗੁਰ ਸ਼ਬਦ ਦੀ ਆਰਾਧਨਾ ਬਿਨਾਂ ਮੁਕਤੀ ਨਹੀਂ ਮਿਲ ਸਕਦੀ।

ਜੁਗ ਜੁਗ ਮੇਰ ਸਰੀਰ ਕਾ **ਬਾਸ਼ਨਾ ਬੱਧਾ ਆਵੈ ਜਾਵੈ**॥ ਫਿਰ ਫਿਰ ਫੇਰ ਵਟਾਈਐ **ਗਿਆਨੀ** ਹੋਇ ਮਰਮ ਕੋ ਪਾਵੈ॥ **ਸਤਿਜੁਗ ਦੂਜਾ ਭਰਮ ਕਰ** ਤ੍ਰੇਤੇ ਵਿਚ **ਜੋਨੀ ਫਿਰ ਆਵੈ**॥ ਤ੍ਰੇਤੇ ਕਰਮਾ ਬਾਧਤੇ ਦੁਆਪਰ ਫਿਰ **ਅਵਤਾਰ** ਕਰਾਵੈ॥ ਦੁਆਪਰ ਮਮਤਾ ਅਹੰਕਾਰ **ਹਉਮੈਂ ਅੰਦਰ ਗਰਬਿ ਗਲਾਵੈ**॥ ਤ੍ਰਿਹੁ ਜੁਗਾ ਕੇ ਕਰਮ ਕਰ **ਜਨਮ ਮਰਨ ਸੰਸਾ ਨ ਚੁਕਾਵੈ**॥ ਫਿਰ ਕਲਿਜੁਗ ਅੰਦਰ ਦੇਹ ਧਰ **ਕਰਮਾ ਅੰਦਰ** ਫੇਰ ਵਸਾਵੈ॥ **ਅਉਸਰ ਚੁਕਾ** ਹਥ ਨ ਆਵੈ ॥੧੫॥

ਵਾਰਾਂ ਭਾਈ ਗੁਰਦਾਸ, ੧

**ਆਵੈ ਜਾਵੈ** āwɛ jāwɛ

**ਗਿਆਨੀ** giānī

**ਸਤਿਜੁਗ ਦੂਜਾ ਭਰਮ ਕਰ**
satyug dūjā pàrm kar

**ਜੋਨੀ ਫਿਰ ਆਵੈ** jonī phir āwɛ

**ਅਵਤਾਰ** awtār

**ਹਉਮੈਂ ਅੰਦਰ ਗਰਬਿ ਗਲਾਵੈ**
hɔmɛ ãdar garb glāwɛ

**ਜਨਮ ਮਰਨ ਸੰਸਾ ਨ ਚੁਕਾਵੈ**
janam marn sãsā na čukāwɛ

**ਕਰਮਾ ਅੰਦਰ** karmā ãdar

**ਅਉਸਰ ਚੁਕਾ** ɔsar čukā

**ਆਵੈ ਜਾਵੈ** – ਆਵਾਗੌਣ, ਜਨਮ ਮਰਨ ਦਾ ਚੱਕਰ।

**ਗਿਆਨੀ** – ਈਸ਼ਵਰ ਨੂੰ ਜਾਨਣ ਵਾਲਾ ਗਿਆਨੀ ਹੈ। ਮਨੁਖ ਵਾਸਨਾ ਦਾ ਬੱਧਾ ਜਨਮ ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਵਾਰ ਵਾਰ ਦੇਹ ਬਦਲੀ ਜਾਂਦਾ ਹੈ ਪਰ ਕੋਈ ਗਿਆਨਵਾਨ ਹੀ ਇਸ ਭੇਦ ਨੂੰ ਪਾਉਂਦਾ ਹੈ।

**ਸਤਿਜੁਗ ਦੂਜਾ ਭਰਮ ਕਰ** – ਸਤਿਜੁਗ ਵਿਚ ਦਵੈਤ ਅਤੇ ਭਰਮ ਕਰਦਾ ਹੈ।

**ਜੋਨੀ ਫਿਰ ਆਵੈ** – ਫਿਰ ਤ੍ਰੇਤੇ ਵਿਚ ਜੂਨੀਆਂ ਪਾਉਂਦਾ ਹੈ।

**ਅਵਤਾਰ** – ਤ੍ਰੇਤੇ ਦੇ ਕਰਮਾਂ ਦੇ ਬੰਧਨਾਂ ਕਰਕੇ ਫਿਰ ਦੁਆਪਰ ਵਿਚ ਆ ਜਨਮ ਧਾਰਦਾ ਹੈ।

**ਹਉਮੈਂ ਅੰਦਰ ਗਰਬਿ ਗਲਾਵੈ** – ਜੀਵ ਦੁਆਪਰ ਵਿਚ ਮਮਤਾ (ਮੋਹ) ਦੇ ਅਤੇ ਅਹੰਕਾਰ ਵਿਚ ਮੈਂ ਮੈਂ ਕਰਨ ਦੇ ਕਾਰਣ ਮਾਂ ਦੇ ਗਰਭ ਵਿਚ ਹੀ ਗਲ ਜਾਂਦਾ ਹੈ।

**ਜਨਮ ਮਰਨ ਸੰਸਾ ਨ ਚੁਕਾਵੈ** – ਤਿੰਨ ਜੁਗਾਂ ਦੇ ਕਰਮਾਂ ਕਰਕੇ ਜਨਮ ਮਰਨ ਦਾ ਸੰਸਾ (ਭਰਮ) ਦੂਰ ਨਹੀਂ ਹੁੰਦਾ।

**ਕਰਮਾ ਅੰਦਰ** – ਕਲਜੁਗ ਵਿਚ ਆ ਕੇ ਜੀਵ ਫਿਰ ਦੇਹ ਧਾਰਦਾ ਹੈ ਅਤੇ ਕਰਮਾਂ ਵਿਚ ਫਿਰ ਫਸ ਜਾਂਦਾ ਹੈ।

**ਅਉਸਰ ਚੁਕਾ** – ਸਮੇਂ ਤੋਂ ਖੁੰਝੇ ਹੋਏ ਜੀਵ ਨੂੰ ਮੁੜ ਵੇਲਾ ਹਥ ਨਹੀਂ ਆਉਂਦਾ।

**ਐਸਾ** ɛsā
ਵਿਸ਼ੇਸ਼ਣ
ਅਜਿਹਾ, ਇਸ ਪ੍ਰਕਾਰ ਦਾ

**ਐਸਾ ਜੋਗੀ ਕਲੀ ਮਾਹਿ ਹਮਰੇ ਪੰਥ ਕਰੇ ਉਜਿਆਲਾ**

ɛsā yogī kalī māhe hamre pãth kare ujiālā

ਸਿੱਧਾਂ ਨੇ ਸੋਚਿਆ ਕਿ ਬਾਬੇ ਨਾਨਕ ਵਰਗਾ ਮਹਾਂਪੁਰਖ ਜੇ ਯੋਗੀ ਬਣ ਜਾਵੇ ਤਾਂ ਉਹਨਾਂ ਦਾ ਪੰਥ ਉਜਿਆਲਾ ਹੋ ਜਾਵੇਗਾ। ਯੋਗੀਆਂ ਦੇ ਨਾਥ ਨੇ ਆਉ ਭਗਤ ਕੀਤੀ। ਬਾਬੇ ਨਾਨਕ ਨੇ ਸ਼ਬਦ ਉਚਾਰਿਆ ਅਤੇ ਸਿੱਧਾਂ

ਦੀ ਸਾਰੀ ਮੰਡਲੀ ਉਹਨਾਂ ਨੂੰ ਮੰਨਣ ਲਗ ਪਈ। ਕਲਿਜੁਗ ਵਿਚ ਨਾਨਕ ਨਾਮ ਨਾਲ ਨਿਸਤਾਰਾ ਹੋਇਆ।

ਸਿਧੀਂ ਮਨੇ ਬਿਚਾਰਿਆ ਕਿਵ ਦਰਸ਼ਨ ਏਹ ਲੇਵੇ ਬਾਲਾ॥ **ਐਸਾ ਜੋਗੀ ਕਲੀ ਮਾਹਿ ਹਮਰੇ ਪੰਥ ਕਰੇ ਉਜਿਆਲਾ॥** ਖੱਪਰ ਦਿਤਾ ਨਾਥ ਜੀ ਪਾਣੀ ਭਰ ਲੈਵਣ ਉਠ ਚਾਲਾ॥ ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ॥ **ਸਤਿਗੁਰ ਅਗਮ ਅਗਾਧ ਪੁਰਖ** ਕੇਹੜਾ ਝਲੇ ਗੁਰ ਦੀ ਝਾਲਾ॥ ਫਿਰ ਆਯਾ ਗੁਰ ਨਾਥ ਜੀ ਪਾਣੀ ਠਉੜ ਨਹੀਂ ਉਸ ਤਾਲਾ॥ ਸ਼ਬਦ ਜਿਤੀ ਸਿਧ ਮੰਡਲੀ ਕੀਤੋਸੁ ਅਪਣਾ ਪੰਥ

ਨਿਰਾਲਾ॥ **ਕਲਿਜੁਗ ਨਾਨਕ ਨਾਮ ਸੁਖਾਲਾ** ॥੩੧॥

ਵਾਰਾਂ ਭਾਈ ਗੁਰਦਾਸ, ੧

**ਐਸਾ** ɛsā

**ਪੰਥ ਕਰੇ ਉਜਿਆਲਾ** pāth kare ujiālā

**ਸਤਿਗੁਰ ਅਗਮ ਅਗਾਧ ਪੁਰਖ**
satgur agam agā́d purkh

**ਕਲਿਜੁਗ ਨਾਨਕ ਨਾਮ ਸੁਖਾਲਾ**
kalyug nānak nām sukhālā

**ਐਸਾ** – ਅਜਿਹਾ, ਇਸ ਤਰ੍ਹਾਂ ਦਾ।

**ਪੰਥ ਕਰੇ ਉਜਿਆਲਾ** – ਸਿੱਧਾਂ ਨੇ ਮਨ ਵਿਚ ਵਿਚਾਰਿਆ ਕਿ ਕਿਸੇ ਤਰ੍ਹਾਂ ਗੁਰੂ ਨਾਨਕ ਸਾਡਾ ਜੋਗ ਮਤ ਧਾਰਨ ਕਰ ਲਵੇ ਤਾਂ ਇਹੋ ਜਿਹਾ ਜੋਗੀ ਕਲਜੁਗ ਵਿਚ ਸਾਡੇ ਜੋਗ ਮਤ ਨੂੰ ਹੋਰ ਚਮਕਾਏਗਾ, ਰੋਸ਼ਨ ਕਰ ਦੇਵੇਗਾ।

**ਸਤਿਗੁਰ ਅਗਮ ਅਗਾਧ ਪੁਰਖ** – ਸਤਿਗੁਰੂ ਜੋ ਅਪਹੁੰਚ ਹੈ, ਜਿਸ ਦੀ ਥਾਹ ਨਹੀਂ ਪਾਈ ਜਾ ਸਕਦੀ, ਉਸ ਨੂੰ ਭਲਾ ਕੌਣ ਭਰਮਾ ਸਕਦਾ ਹੈ।

**ਕਲਿਜੁਗ ਨਾਨਕ ਨਾਮ ਸੁਖਾਲਾ** – ਕਲਜੁਗ ਵਿਚ ਤਾਂ ਕੇਵਲ ਪ੍ਰਭੂ ਦਾ ਨਾਮ ਹੀ ਸੁਖ ਦੇਣ ਵਾਲਾ ਹੈ, ਹੋਰ ਐਸੀ ਕੋਈ ਵਸਤੂ ਨਹੀਂ।

## ਐਡਾਨੋ ɛḍāno

ਨਾਂਵ ਪੁਲਿੰਗ
ਐਂਠਨਾ, ਅਭਿਮਾਨੀ ਹੋਣਾ, ਹੰਕਾਰੀ ਹੋਣਾ, ਆਕੜਨਾ

## ਦੇਖਿ ਕਹਾ ਐਡਾਨੋ

dekh kahā ɛḍāno

ਮਨਮੁਖ ਆਪਣੇ ਐਡਾਨ ਵਿਚ ਇਸ ਜਗਤ ਨੂੰ ਭੁਲ ਜਾਂਦਾ ਹੈ। ਇਹ ਜਗਤ ਸੁਪਨਾ ਹੈ। ਏਥੇ ਉਸਤਤਿ ਨਿੰਦਾ ਦੋਨੋਂ ਹੀ ਅਨੁਕੂਲ ਨਹੀਂ। ਗੁਰਮੁਖ ਉਸ ਇਕ ਮਹਾਨ ਪੁਰਖ ਦੀ ਆਰਾਧਨਾ ਕਰਦਾ ਹੈ।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਬਸੰਤੁ ਹਿੰਡੋਲ ਮਹਲਾ ੯ ॥ ਸਾਧੋ ਇਹੁ ਤਨੁ ਮਿਥਿਆ ਜਾਨਉ ॥ ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥ ੧ ॥ ਰਹਾਉ ॥ ਇਹੁ ਜਗੁ ਹੈ ਸੰਪਤਿ ਸੁਪਨੇ**

**ਕੀ ਦੇਖਿ ਕਹਾ ਐਡਾਨੋ** ॥ ਸੰਗਿ ਤਿਹਾਰੈ ਕਛੂ ਨ ਚਾਲੈ **ਤਾਹਿ ਕਹਾ ਲਪਟਾਨੋ** ॥ ੧ ॥ **ਉਸਤਤਿ ਨਿੰਦਾ ਦੋਊ ਪਰਹਰਿ ਹਰਿ ਕੀਰਤਿ ਉਰਿ ਆਨੋ** ॥ ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ ॥ ੨ ॥ ੧ ॥

ਅ.ਗ.ਮ.੯, ੧੧੮੬

ਐਡਾਨੋ ɛḍāno

ਤਾਹਿ ਕਹਾ ਲਪਟਾਨੋ tāhe kahā lapṭāno

ਉਸਤਤਿ ਨਿੰਦਾ ustat nĩdā

ਦੋਊ ਪਰਹਰਿ doū parhar

ਹਰਿ ਕੀਰਤਿ har kīrat

ਉਰਿ ਆਨੋ ur āno

**ਐਡਾਨੋ** – ਐਂਠਨਾ, ਅਭਿਮਾਨੀ ਹੋਣਾ, ਹੰਕਾਰੀ ਹੋਣਾ, ਆਕੜਨਾ।

**ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ** – ਜਿਵੇਂ ਸੁਪਨੇ ਦੀ ਦੌਲਤ ਕੇਵਲ ਮਨ ਨੂੰ ਧੋਖਾ ਦੇਣ ਵਾਲੀ ਹੁੰਦੀ ਹੈ, ਇਹ ਜਗਤ ਉਸ ਧਨ ਸਮਾਨ ਹੀ ਹੈ ਜਿਹੜਾ ਸੁਪਨੇ ਵਿਚ ਲਭ ਲਈਦਾ ਹੈ ਤੇ ਜਾਗਦਿਆਂ ਹੀ ਖਤਮ ਹੋ ਜਾਂਦਾ ਹੈ। ਇਸ ਜਗਤ ਧਨ ਨੂੰ ਵੇਖ ਕੇ ਮਨੁਖ ਕਿਉਂ ਹੰਕਾਰੀ ਹੋਇਆ ਹੈ?

**ਤਾਹਿ ਕਹਾ ਲਪਟਾਨੋ** – ਅੰਤ ਸਮੇਂ ਮਨੁਖ ਦੇ ਨਾਲ ਕੁਝ ਵੀ ਨਹੀਂ ਜਾਣਾ, ਫਿਰ ਵੀ ਮਨੁਖ ਇਸ ਮਾਇਆ ਨਾਲ ਕਿਉਂ ਚੰਬੜਦਾ ਹੈ।

**ਉਸਤਤਿ ਨਿੰਦਾ ਦੋਊ ਪਰਹਰਿ ਹਰਿ ਕੀਰਤਿ ਉਰਿ ਆਨੋ** – ਉਸਤਤ ਅਤੇ ਨਿੰਦਿਆ ਦੋਹਾਂ ਨੂੰ ਤਿਆਗ ਕੇ, ਛਡ ਕੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਲਿਆਉਣਾ ਚਾਹੀਦਾ ਹੈ। ਪਰਮਾਤਮਾ ਹੀ ਸਭ ਜੀਵਾਂ ਵਿਚ ਵਿਆਪਕ ਹੈ। ਸੰਸਾਰੀ ਪਦਾਰਥਾਂ ਦੇ ਲੋਭ ਨੂੰ ਛਡ ਕੇ ਅੰਦਰ ਵਸਦੇ ਹਰੀ ਵਿਚ ਲਗਨ ਲਾਉਣੀ ਚਾਹੀਦੀ ਹੈ।

**ਐਥੈ ਓਥੈ** ɛthɛ othɛ
ਨਾਂਵ ਪੁਲਿੰਗ
ਇਸ ਲੋਕ ਵਿਚ ਅਤੇ ਪਰਲੋਕ ਵਿਚ

**ਐਥੈ ਓਥੈ ਰਖਵਾਲਾ**
ɛthɛ othɛ rakhwālā

ਪ੍ਰਭੂ ਗੁਰਮੁਖ ਦਾ ਐਥੇ ਓਥੇ, ਇਸ ਅਤੇ ਉਸ ਦਰਗਾਹ ਵਿਚ ਰਖਵਾਲਾ ਹੈ। ਗੁਰ ਸ਼ਬਦ ਦੇ ਸਿਮਰਨ ਨਾਲ ਸੱਚੇ ਕਰਤਾਰ ਦੀ ਸ਼ਰਣ ਵਿਚ ਸਹਿਜ ਸੁਭਾਅ ਜੀਵਨ ਬਤੀਤ ਹੁੰਦਾ ਹੈ।

ਸੋਰਠਿ ਮਹਲਾ ੫ ॥ **ਐਥੈ ਓਥੈ ਰਖਵਾਲਾ** ॥ ਪ੍ਰਭ ਸਤਿਗੁਰ ਦੀਨ ਦਇਆਲਾ ॥ ਦਾਸ ਅਪਨੇ **ਆਪਿ ਰਾਖੇ** ॥ **ਘਟਿ ਘਟਿ ਸਬਦੁ ਸੁਭਾਖੇ** ॥ ੧ ॥ ਗੁਰ ਕੇ ਚਰਣ ਊਪਰਿ ਬਲਿ ਜਾਈ ॥

**ਦਿਨਸੁ ਰੈਨਿ ਸਾਸਿ ਸਾਸਿ ਸਮਾਲੀ ਪੂਰਨੁ ਸਭਨੀ ਥਾਈ** ॥ ਰਹਾਉ ॥ ਆਪਿ ਸਹਾਈ ਹੋਆ ॥ **ਸਚੇ ਦਾ ਸਚਾ ਢੋਆ** ॥ ਤੇਰੀ ਭਗਤਿ ਵਡਿਆਈ ॥ ਪਾਈ ਨਾਨਕ ਪ੍ਰਭ ਸਰਣਾਈ ॥ ੨ ॥ ੧੪ ॥ ੭੮ ॥

ਅ.ਗ.ਮ.੫, ੬੨੮

**ਐਥੈ ਓਥੈ** ɛthɛ othɛ

**ਆਪਿ ਰਾਖੇ** āp rākhe

**ਘਟਿ ਘਟਿ** kàṭ kàṭ

**ਸਬਦੁ ਸੁਭਾਖੇ** sabad subàkhe

**ਦਿਨਸੁ ਰੈਨਿ** dins rɛn

**ਸਾਸਿ ਸਾਸਿ ਸਮਾਲੀ** sās sās smālī

**ਪੂਰਨੁ ਸਭਨੀ ਥਾਈ** pūran sábnī thāī

**ਸਚੇ ਦਾ ਸਚਾ ਢੋਆ**
sačče dā saččā ṭòā

**ਐਥੈ ਓਥੈ** – ਇਸ ਲੋਕ ਵਿਚ ਅਤੇ ਪਰਲੋਕ ਵਿਚ।

**ਆਪਿ ਰਾਖੇ** – ਪ੍ਰਭੂ ਗਰੀਬਾਂ ਉੱਤੇ ਦਇਆ ਕਰਨ ਵਾਲਾ ਹੈ। ਸ਼ਰਨ ਪਿਆਂ ਦੀ ਇਸ ਲੋਕ ਵਿਚ ਅਤੇ ਪਰਲੋਕ ਵਿਚ ਰਾਖੀ ਕਰਨ ਵਾਲਾ ਹੈ। ਆਪਣੇ ਦਾਸਾਂ ਨੂੰ ਪਰਮਾਤਮਾ ਆਪ ਬਚਾਉਂਦਾ ਹੈ ਭਾਵ ਆਪਣੇ ਸੇਵਕਾਂ ਦੀ ਰਾਖੀ ਪਰਮਾਤਮਾ ਆਪ ਹੀ ਕਰਦਾ ਹੈ।

**ਘਟਿ ਘਟਿ ਸਬਦੁ ਸੁਭਾਖੇ** – ਸੇਵਕਾਂ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ ਸਭ ਲੋਕਾਂ ਵਿਚ ਗੁਰੂ ਦਾ ਸ਼ਬਦ ਚੰਗੀ ਤਰ੍ਹਾਂ ਉਚਾਰਣ ਹੋਣ ਲਗ ਗਿਆ, ਪਰਮਾਤਮਾ ਹਰ ਸਰੀਰ ਵਿਚ ਆਪ ਹੀ ਬਚਨ ਬੋਲ ਰਿਹਾ ਹੈ।

**ਦਿਨਸੁ ਰੈਨਿ ਸਾਸਿ ਸਾਸਿ ਸਮਾਲੀ ਪੂਰਨੁ ਸਭਨੀ ਥਾਈ** – ਜੀਵ ਆਪਣੇ ਗੁਰੂ ਤੋਂ ਸਦਕੇ ਜਾਂਦੇ ਹਨ, ਜਿਨ੍ਹਾਂ ਦੀ ਕਿਰਪਾ ਨਾਲ ਉਸ ਪ੍ਰਭੂ ਨੂੰ ਦਿਨ ਰਾਤ ਸਵਾਸ-ਸਵਾਸ ਯਾਦ ਕਰਦਾ ਹਾਂ ਜੋ ਸਭ ਥਾਵਾਂ ਵਿਚ ਭਰਪੂਰ ਹੈ।

**ਸਚੇ ਦਾ ਸਚਾ ਢੋਆ** – ਸੱਚੇ ਹਰੀ ਦਾ ਤੋਹਫਾ, ਦਾਤ ਵੀ ਸੱਚੀ ਹੈ ਭਾਵ ਨਾਮ ਦੀ ਪਰੇਮਾ ਭਗਤੀ ਜੋ ਦਾਸ ਨੇ ਤੇਰੀ ਸ਼ਰਨ ਵਿਚ ਆ ਕੇ ਪ੍ਰਾਪਤ ਕੀਤੀ ਹੈ।

## ਐਬ ɛb

ਨਾਂਵ ਪੁਲਿੰਗ
ਦੋਸ਼, ਔਗੁਣ, ਗੁਨਾਹ, ਨੁਕਸ, ਬੁਰੀ ਆਦਤ

### ਐਬ ਹਜ਼ਾਰ ਹਜ਼ਾਰ ਕੀਤੇ

ɛb hzār hzār kīte

ਹੇ ਇਨਸਾਨ! ਤੂੰ ਗੁਨਾਹਾਂ ਭਰੀ ਜ਼ਿੰਦਗੀ ਗੁਜ਼ਾਰ ਰਿਹਾ ਏਂ। ਰੱਬ ਦੀ ਦਰਗਾਹ ਵਿਚ ਮਨਜ਼ੂਰ ਹੋਣ ਵਾਲਾ ਚੰਗਾ ਕਰਮ ਤੂੰ ਕੋਈ ਵੀ ਨਹੀਂ ਕੀਤਾ। ਰੱਬ ਦੀ ਯਾਦ ਨੂੰ ਭੁਲਾ ਕੇ ਤੂੰ ਉਸਦੇ ਗ਼ੈਰਾਂ ਭਾਵ ਸੰਸਾਰੀ ਵਿਅਕਤੀ/ਵਸਤਾਂ ਨਾਲ ਦਿਲ ਦੀ ਸਾਂਝ ਪਾ

ਲਈ ਹੈ। ਤੂੰ ਅਕਾਸ਼ ਵਿਚ ਫ਼ਰਿਸ਼ਤਿਆਂ ਦਾ ਸਾਥੀ ਸੀ। ਇਹ ਅਫ਼ਸੋਸ ਵਾਲੀ ਗੱਲ ਹੈ ਕਿ ਤੈਨੂੰ ਤਕਦੀਰ, ਕਿਸਮਤ ਦੇ ਜਾਲ ਵਿਚ ਫਸ ਕੇ ਇਸ ਸੰਸਾਰ ਦਾ ਵਾਸੀ ਬਣਨਾ ਪਿਆ। ਇਸ ਲਈ ਹੇ ਮਨੁਖ ! ਤੈਨੂੰ ਸੰਸਾਰ ਦੇ ਮੋਹ ਜਾਲ ਤੋਂ ਦੂਰ ਰਹਿ ਕੇ ਰੱਬ ਦਾ ਹੀ ਨਾਮ ਜਪਣਾ ਚਾਹੀਦਾ ਹੈ।

**ਐਨ ਐਬ ਹਜ਼ਾਰ ਹਜ਼ਾਰ ਕੀਤੇ ਚੰਗਾ ਅਮਲ ਨਾ ਮੂਲ ਕਮਾਇਆ ਈ।**
**ਮੌਲਾ ਪਾਕ ਦੀ ਯਾਦ ਵਿਸਾਰਨਾ ਹੈਂ**
**ਗ਼ੈਰਾਂ ਨਾਲ ਕੇਹਾ ਚਿਤ ਲਾਇਆ ਈ।**
**ਆਹਾ ਨਾਲ ਫ਼ਰਿਸ਼ਤਿਆਂ ਸੰਗ ਤੇਰਾ**
**ਫਾਹੀ ਵਿਚ ਤਕਦੀਰ ਦੇ ਫਾਹਿਆ ਈ।**
ਦੇਖ ਕਿੰਨ੍ਹਾਂ ਦੇ ਨਾਲ ਗ਼ੁਲਾਮ ਰਲਿਓ
ਕਿਹੜੇ ਸੈਨ ਵਲੋਂ ਦਿਲ ਚਾਇਆ ਈ।

ਗ਼ੁਲਾਮ ਰਸੂਲ, ਸੀਹਰਫੀ, ੨੩੧

ਐਬ ɛb

ਐਨ ਐਬ ਹਜ਼ਾਰ ਹਜ਼ਾਰ ਕੀਤੇ
ɛn ɛb hzār hzār kīte

ਚੰਗਾ ਅਮਲ ਨਾ ਮੂਲ ਕਮਾਇਆ ਈ
čãgā amal nā mūl kmāiā ī

ਮੌਲਾ ਪਾਕ ਦੀ ਯਾਦ ਵਿਸਾਰਨਾ ਹੈਂ
mɔlā pāk dī yād wisārnā hɛ

ਗ਼ੈਰਾਂ ਨਾਲ ਕੇਹਾ ਚਿਤ ਲਾਇਆ ਈ
gɛrā̃ nāl kehā čit lāiā ī

ਆਹਾ ਨਾਲ ਫ਼ਰਿਸ਼ਤਿਆਂ ਸੰਗ ਤੇਰਾ
āhā nāl farištiā̃ sãg terā

ਫਾਹੀ ਵਿਚ ਤਕਦੀਰ ਦੇ ਫਾਹਿਆ ਈ
fāhī wič taqdīr de fāhiā ī

**ਐਬ ਨਿਮਾਣੀ ਦੇ ਕਜ ਓ ਯਾਰ**

ɛb nimāṇī de kaj o yār

ਹੇ ਅੱਲ੍ਹਾਹ! ਮੈਂ ਔਗੁਣਗਾਰ ਹਾਂ। ਤੂੰ ਮੇਰੇ ਗੁਨਾਹਾਂ 'ਤੇ ਆਪਣੀ ਰਹਿਮਤ ਦਾ ਪਰਦਾ ਪਾ ਦੇ। ਮੈਂ ਇਹ ਵੀ ਨਹੀਂ ਜਾਣਦਾ ਕਿ ਆਪਣੇ ਰਬ ਨੂੰ ਪਿਆਰ ਕਿਵੇਂ ਕੀਤਾ ਜਾਂਦਾ ਹੈ। ਇਸ ਕਾਫੀ ਵਿਚ ਪ੍ਰਯੋਗ ਹੋਇਆ ਵਾਕੰਸ਼ ਫਸੁਮਾ ਵਜਾਉਲ-ਅੱਲ੍ਹਾ ਕੁਰਆਨ ਸ਼ਰੀਫ ਦੀ ਇਕ ਆਇਤ ਦਾ ਭਾਗ ਹੈ। ਇਸ ਆਇਤ ਦਾ ਭਾਵ ਅਰਥ ਹੈ ਕਿ ਤੁਸੀਂ ਜਿਸ ਤਰਫ ਵੀ ਵੇਖੋ, ਹਰ ਪਾਸੇ ਅੱਲ੍ਹਾਹ ਹੀ ਅੱਲ੍ਹਾਹ ਹੈ। ਇਸ ਤਰ੍ਹਾਂ ਕਵੀ ਅੱਲ੍ਹਾ ਦੀ ਮਿਹਰ ਸਦਕਾ ਹੀ ਉਸਦੇ ਪ੍ਰੇਮ ਦਾ ਪਾਤਰ ਬਣਨਾ ਚਾਹੁੰਦਾ ਹੈ।

**ਘੁੰਘਟ ਖੋਲ੍ਹ ਮੁੱਖ ਵੇਖ ਨਾ ਮੇਰਾ**
**ਐਬ ਨਿਮਾਣੀ ਦੇ ਕਜ ਓ ਯਾਰ।**
ਫਸੁਮਾ ਵਜਉਲ-ਅੱਲ੍ਹਾ ਦੱਸਨਾ ਏਂ,
ਅੱਜ ਓ ਯਾਰ।
**ਮੈਂ ਅਣਜਾਣੀ ਤੇਰਾ ਨੇਹੁੰ ਕੀ ਜਾਣਾਂ,**
**ਲਾਵਣ ਦਾ ਨਹੀਂ ਚੱਜ ਓ ਯਾਰ।**

**ਫਸੁਮਾ ਵਜਉਲ-ਅੱਲ੍ਹਾ ਦੱਸਨਾ ਏਂ,**
**ਅੱਜ ਓ ਯਾਰ।**

ਬੁੱਲੇ ਸ਼ਾਹ, ੮੨

ਐਬ ɛb

ਐਬ ਨਿਮਾਣੀ ਦੇ ਕੱਜ ਓ ਯਾਰ
ɛb nimāṇī de kaj o yār

ਘੁੰਘਟ ਖੋਲ ਮੁੱਖ ਵੇਖ ਨਾ ਮੇਰਾ
kũgaṭ khól mukh wekh nā merā

ਮੈਂ ਅਣਜਾਣੀ ਤੇਰੀ ਨਹੁੰ ਕੀ ਜਾਣਾਂ
mɛ̃ anjāṇī terī nɔ̃ kī jāṇā

ਲਾਵਣ ਦਾ ਨਹੀਂ ਚੱਜ ਓ ਯਾਰ
lāwaṇ dā nahī̃ čaj o yār

**ਐਬ ਲਖਾਂ ਗੁਣ ਇਕ ਨਾਹੀਂ**
ɛb lakkhā̃ guṇ ik nahī

ਕਵੀ ਰੱਬ ਅੱਗੇ ਆਪਣੀ ਨਿਮਰਤਾ ਅਤੇ ਹਲੀਮੀ ਦਾ ਇਜ਼ਹਾਰ ਕਰਦਿਆਂ ਆਖਦਾ ਹੈ ਕਿ ਮੇਰੀ ਜ਼ਿੰਦਗੀ ਗੁਨਾਹਾਂ ਭਰੀ ਹੈ, ਮੈਂ ਕੋਈ ਚੰਗਾ ਕੰਮ ਨਹੀਂ ਕੀਤਾ। ਇਸ ਹਾਲਤ ਵਿਚ ਰੱਬ ਮੇਰੇ ਉੱਤੇ ਮਿਹਰ ਭਰੀ ਨਜ਼ਰ ਕਿਵੇਂ ਫ਼ਰਮਾਏਗਾ। ਫਿਰ ਕਵੀ ਇਹ ਵਿਚਾਰ ਪੇਸ਼ ਕਰਦਾ ਹੈ ਕਿ ਜੋ ਕੁਝ ਰੱਬ ਨੂੰ ਮਨਜ਼ੂਰ ਹੁੰਦਾ ਹੈ ਉਹ ਹੋ ਜਾਂਦਾ ਹੈ। ਮੈਨੂੰ ਮਾਂ, ਬਾਪ, ਦੋਸਤਾਂ, ਮਿੱਤਰਾਂ ਅਤੇ ਸਿਆਣੇ ਲੋਕਾਂ ਨੇ ਬਹੁਤ ਸਮਝਾਇਆ ਅਰਥਾਤ ਪ੍ਰਭੂ ਭਗਤੀ ਦੇ ਇਸ ਕਠਿਨ ਮਾਰਗ ਉਤੇ ਚੱਲਣ ਤੋਂ ਵਰਜਿਆ ਪਰ ਆਖ਼ਰਕਾਰ ਇਸ਼ਕ ਨੇ ਸਭ ਜ਼ੰਜੀਰਾਂ ਨੂੰ ਤੋੜ ਦਿੱਤਾ। ਹਰਚੰਦ ਤੋਂ ਭਾਵ ਹੈ ਹਾਲਾਂਕਿ। ਨਾਦਾਨ ਤੋਂ ਭਾਵ ਨਾਸਮਝ ਅਤੇ ਦਾਨਸ਼ਮੰਦ ਤੋਂ ਭਾਵ ਅਕਲਮੰਦ ਅਥਵਾ ਸੂਝਵਾਨ ਹੈ।

**ਐਨ ਐਬ ਲੱਖਾਂ ਗੁਣ ਇਕ ਨਾਹੀਂ,**
**ਕੀਕਰ ਕਰੇਗਾ ਯਾਰ ਪਸੰਦ ਮੈਨੂੰ।**
ਕਿਤੇ **ਜਾਵਣਾ ਉਡ ਕੇ ਵਸ** ਨਾਹੀਂ,
ਮਾਪੇ ਆਖ ਰਹੇ **ਹਰਚੰਦ** ਮੈਨੂੰ।
**ਨੀ ਮੈਂ ਰਹੀ ਬੇਸਮਝ ਨਾਦਾਨ ਸਈਓ,**
**ਮੱਤੀਂ ਦੇ ਥੱਕੇ ਦਾਨਸ਼ਮੰਦ ਮੈਨੂੰ।**
ਤੋੜੀ ਇਸ਼ਕ ਜ਼ੰਜੀਰ ਹਦਾਇਤੁੱਲਾ,
**ਮੁੱਦਤ** ਅਕਲ ਨੇ ਰੱਖਿਆ ਬੰਦ ਮੈਨੂੰ।

ਹਦਾਇਤੁੱਲਾ, ਸੀਹਰਫੀ, ੩੮੦

ਐਬ ɛb

ਐਨ ਐਬ ਲੱਖਾਂ ਗੁਣ ਇਕ ਨਾਹੀਂ
ɛn ɛb lakkhā̃ guṇ ik nāhī

ਕੀਕਰ ਕਰੇਗਾ ਯਾਰ ਪਸੰਦ ਮੈਨੂੰ
kīkar karegā yār pasā̃d mɛnū̃

ਉਡ ਕੇ ਜਾਣਾ uḍ ke jāṇā

ਵਸ was

ਹਰਚੰਦ harchā̃d

ਨੀ ਮੈਂ ਰਹੀ ਬੇਸਮਝ ਨਾਦਾਨ ਸਈਓ
nī mɛ̃ rahī besámj nādān saīo

ਮੱਤੀਂ ਦੇ ਥੱਕੇ ਦਾਨਸ਼ਮੰਦ ਮੈਨੂੰ
mattī̃ de thakke dānašmād mɛnū̃

ਮੁੱਦਤ muddat

**ਕਿਸੇ ਦੇ ਐਬ ਕਿਉਂ ਵੇਖਣੀ ਏਂ**
kise de ɛb kiõ wekhṇī̃ ẽ

ਮਨੁਖ ਨੂੰ ਕਿਸੇ ਦੂਜੇ ਵਿਅਕਤੀ ਦੇ ਐਬ ਵੇਖਣ ਦੀ ਥਾਂ ਆਪਣੇ ਮਨ ਵਿਚ ਝਾਤੀ ਮਾਰਨੀ ਚਾਹੀਦੀ ਹੈ। ਅਜਿਹਾ ਕਰਨ ਨਾਲ ਮਨੁਖ ਨੂੰ ਆਪਣੇ ਗੁਨਾਹਾਂ ਅਥਵਾ ਪਾਪਾਂ ਦਾ ਅਹਿਸਾਸ ਹੋਵੇਗਾ ਅਤੇ ਫਿਰ ਉਹ ਕਿਸੇ ਹੋਰ ਦੇ ਔਗੁਣਾਂ ਵੱਲ ਧਿਆਨ ਨਹੀਂ ਦੇਵੇਗਾ। ਜੋ ਵਿਅਕਤੀ ਲੋਕਾਂ ਨੂੰ ਚੰਗੇ ਕਰਮ ਕਰਨ ਦੀਆਂ ਮੱਤਾਂ ਦਿੰਦਾ ਹੈ ਪਰ ਆਪ ਚੰਗੇ ਕਰਮ ਨਹੀਂ ਕਰਦਾ ਉਸਦੇ ਬੋਲਣ ਦਾ ਪ੍ਰਭਾਵ ਖ਼ਤਮ ਹੋ ਜਾਂਦਾ ਹੈ। ਅੰਤ ਵਿਚ ਕਵੀ ਆਪਣੀ ਹਲੀਮੀ ਦਾ ਪ੍ਰਗਟਾਵਾ ਕਰਦਿਆਂ ਆਖਦਾ ਹੈ ਕਿ ਉਸਨੇ ਜੋ ਗੁਨਾਹ ਕੀਤੇ ਹਨ ਉਹ ਕਿਸੇ ਦੇ ਚਿੱਤ ਚੇਤੇ ਵਿਚ ਵੀ ਨਹੀਂ ਹਨ। ਇੱਥੇ ਤਾਸੀਰ ਤੋਂ ਭਾਵ ਅਸਰ ਜਾਂ ਪ੍ਰਭਾਵ ਹੈ। ਤਾਸੀਰ ਖ਼ਾਕ ਹੋਣਾ ਮੁਹਾਵਰੇ ਦਾ ਅਰਥ ਹੈ ਪ੍ਰਭਾਵ ਖ਼ਤਮ ਹੋਣਾ।

> ਕਾਫ਼ ਕਿਸੇ ਦੇ **ਐਬ** ਕਿਉਂ ਵੇਖਣੀ ਏਂ,
> **ਮੂੰਹ ਆਪਣਾ ਪਾ ਗਰੇਬਾਨ ਅੰਦਰ**।
> **ਮੰਜੀ ਆਪਣੀ ਹੇਠ ਜੋ ਡਾਂਗ ਫੇਰੇਂ,**
> **ਕਰੇਂ ਢੂੰਡ ਨ ਐਬ ਜਹਾਨ ਅੰਦਰ**।
> **ਆਪ ਰੁੜ੍ਹੀ ਜਾਂਦੀ ਮਤੀਂ ਦੇ ਲੋਕਾਂ,**
> **ਹੋਵੇ ਖ਼ਾਕ ਤਾਸੀਰ ਜ਼ਬਾਨ ਅੰਦਰ**।
> ਕੀਤੇ ਤੂੰ ਜੋ ਐਬ ਹਦਾਇਤੁੱਲਾ,
> ਨਾਹੀਂ ਕਿਸੇ ਦੇ **ਵਹਿਮ ਗੁਮਾਨ** ਅੰਦਰ।
>
> ਹਦਾਇਤੁੱਲਾ, ਸੀਹਰਫੀ, ੩੯੭

ਐਬ ɛb

ਮੂੰਹ ਆਪਣਾ ਪਾ ਗਰੇਬਾਨ ਅੰਦਰ
mū̃ āpṇā pā garebān ãdar

ਮੰਜੀ ਆਪਣੀ ਹੇਠ ਜੋ ਡਾਂਗ ਫੇਰੇਂ
mãjī āpṇī heṭh jo ḍā̃g pherẽ

ਕਰੇਂ ਢੂੰਡ ਨ ਐਬ ਜਹਾਨ ਅੰਦਰ
karẽ ṭū̃ḍ na ɛb jahān ãdar

ਆਪ ਰੁੜ੍ਹੀ ਜਾਂਦੀ ਮਤੀਂ ਦੇ ਲੋਕਾਂ
āp rúṛī jā̃dī mattī̃ de lokā̃

ਹੋਵੇ ਖ਼ਾਕ ਤਾਸੀਰ ਜ਼ਬਾਨ ਅੰਦਰ
howe khāk tāsīr zabān ãdar

ਵਹਿਮ wɛ́m

ਗੁਮਾਨ gumān

**ਔਂਸੀਆਂ ਪਾਉਣਾ** ɔ̃sīā̃ pāoṇā
ਨਾਂਵ ਪੁਲਿੰਗ
ਪ੍ਰੇਮੀ ਦੇ ਆਉਣ ਦੇ ਸਮੇਂ ਦਾ ਕਿਆਫਾ ਲਾਉਣਾ, ਅੰਦਾਜ਼ਾ ਲਾਉਣ ਲਈ ਲਾਇਨਾਂ ਵਾਲੀ ਸ਼ਕਲ ਵਾਹੁਣਾ, ਸ਼ਿੱਦਤ ਨਾਲ ਉਡੀਕ ਹੋਣਾ

**ਕਦੇ ਸੁਆਹ ਤੇ ਔਂਸੀਆਂ ਪਾਈਆਂ ਨੇ**

kade suā́ te ɔ̃sīā̃ pāīā̃ ne

ਜੋਗੀ ਰਾਂਝੇ ਦੇ ਦਰਸ਼ਨਾ ਤੋਂ ਬਾਅਦ ਕੁੜੀਆਂ ਉਸ ਬਾਰੇ ਪਿੰਡ ਜਾ ਕੇ ਦੱਸਦੀਆਂ ਹੋਈਆਂ ਕਹਿੰਦੀਆਂ ਹਨ ਕਿ ਕੋਈ ਪ੍ਰੇਮ ਰੱਤਾ ਵਿਅਕਤੀ ਹੈ ਅਤੇ ਕਿਸੇ ਦੀ ਉਡੀਕ ਵਿਚ ਕਦੀ ਕੋਈ ਸ਼ਗਨ ਕਰਦਾ ਹੈ ਅਤੇ ਕਦੀ ਔਂਸੀਆਂ ਪਾਉਂਦਾ ਹੈ। ਉਹ ਹਰ ਵੇਲੇ ਅਲਾਹ ਨੂੰ ਯਾਦ ਕਰਦਾ ਰਹਿੰਦਾ ਹੈ ਅਤੇ ਲੋਕ ਉਸ ਨੂੰ ਖੈਰ ਪਾਉਂਦੇ ਹਨ। ਨਾ ਕੋਈ ਉਸਨੂੰ ਮਾਰਦਾ ਹੈ ਅਤੇ ਨਾ ਹੀ ਉਹ ਕਿਸੇ ਨਾਲ ਲੜਦਾ ਹੈ। ਉਹ ਕਿਸੇ ਖਾਸ ਫਿਰਕੇ ਦਾ ਜੋਗੀ ਨਹੀਂ ਦਿਸਦਾ ਭਾਵ ਉਸਨੇ ਮੁੰਦਰਾਂ ਪਾਈਆਂ ਹਨ।

**ਖੂਨੀ ਬਾਂਕੀਆਂ, ਨਸ਼ੇ ਦੇ ਨਾਲ ਭਰੀਆਂ,**
**ਨੈਣਾਂ ਖੀਵੀਆਂ ਸਾਣ ਚੜ੍ਹਾਈਆਂ ਨੇ।**
**ਕਦੇ ਸੰਗਲੀ ਸੁੱਟ ਕੇ ਸ਼ਗਨ ਵਾਚੇ,**
**ਕਦੇ ਸੁਆਹ ਤੇ ਔਂਸੀਆਂ ਪਾਈਆਂ ਨੇ।**
ਕਦੇ ਕਿੰਗ ਵਜਾਇ ਕੇ ਖੜਾ ਰੋਵੇ,
ਕਦੇ ਸੰਖ ਦੀ ਨਾਦ ਘੁਕਾਈਆਂ ਨੇ।
**ਅਠੇ ਪੈਰ ਅਲਾਹ ਨੂੰ ਯਾਦ ਕਰਦਾ,**
**ਖ਼ੈਰ ਉਸ ਨੂੰ ਪਾਂਦੀਆਂ ਮਾਈਆਂ ਨੇ।**
ਨਸ਼ੇ ਬਾਝ ਭਵਾਂ ਉਹਦੀਆਂ ਮਤੀਆਂ ਨੇ,
ਮਿਰਗਾਣੀਆਂ ਗਲੇ ਬਣਾਈਆਂ ਨੇ।
ਜਟਾਂ ਸੋਂਹਦੀਆਂ ਛੈਲ ਉਸ ਜੋਗੀੜੇ ਨੂੰ,
ਜਿਵੇਂ ਚੰਦ ਦੁਆਲੇ ਘਟਾਂ ਆਈਆਂ ਨੇ।
**ਨਾ ਕੋਈ ਮਾਰੇ ਨਾ ਉਹ ਕਿਸੇ ਨਾਲ ਲੜਦਾ,**
**ਨੈਣਾਂ ਓਸਦਿਆਂ ਛਹਬਰਾਂ ਲਾਈਆਂ ਨੇ।**
ਨਾ ਉਹ ਮੁੰਨਿਆ ਜੋਗੀੜਾ, ਨਾਂਹ ਜੰਗਮ,
ਨਾ ਉਦਾਸੀਆਂ ਵਿਚ ਭਰਾਈਆਂ ਨੇ।
ਕੋਈ ਗੁਰੂ ਪੂਰਾ ਉਸ ਨੂੰ ਆਣ ਮਿਲਿਆ,ਕੰਨ ਛੇਦ ਕੇ ਮੁੰਦਰਾਂ ਪਾਈਆਂ ਨੇ।ਵਾਰਿਸ ਸ਼ਾਹ, ਚੇਲਾ ਬਾਲਨਾਥ ਦਾ ਏ,ਝੋਕਾਂ ਪ੍ਰੇਮ ਦੀਆਂ ਕਿਸੇ ਨੇ ਲਾਈਆਂ ਨੇ।

ਹੀਰ ਵਾਰਿਸ, ੧੬੧

ਔਂਸੀਆਂ ਪਾਉਣਾ ɔ̃sīā̃ pāoṇā

ਖ਼ੂਨੀ ਬਾਂਕੀਆਂ, ਨਸ਼ੇ ਦੇ ਨਾਲ ਭਰੀਆਂ
khūnī bā̃kīā̃ naše de nāl pàrīā̃
ਨੈਣਾਂ ਖੀਵੀਆਂ ਸਾਣ ਚੜ੍ਹਾਈਆਂ ਨੇ
nɛṇā̃ khīwīā̃ sāṇ čṛāīā̃ ne
ਕਦੇ ਸੰਗਲੀ ਸੁੱਟ ਕੇ ਸ਼ਗਨ ਵਾਚੇ
kade sā̃glī suṭ ke šagan wāče
ਕਦੇ ਸੁਆਹ ਤੇ ਔਂਸੀਆਂ ਪਾਈਆਂ ਨੇ
kade suá te ɔ̃sīā̃ pāīā̃ ne
ਅਠੇ ਪੈਰ ਅਲਾਹ ਨੂੰ ਯਾਦ ਕਰਦਾ
aṭṭhe pɛr allā' nū yād kardā
ਖ਼ੈਰ ਉਸ ਨੂੰ ਪਾਂਦੀਆਂ ਮਾਈਆਂ ਨੇ
khɛr us nū pā̃dīā̃ māīā̃ ne
ਨਾ ਕੋਈ ਮਾਰੇ ਨਾ ਉਹ ਕਿਸੇ ਨਾਲ ਲੜਦਾ
nā koī māre nā ó kise nāl laṛdā
ਨੈਣਾਂ ਓਸਦਿਆਂ ਛਹਬਰਾਂ ਲਾਈਆਂ ਨੇ
nɛṇā̃ osdiā čhébrā̃ lāīā̃ ne

**ਔਂਸੀਆਂ** ɔ̃sīā̃
ਨਾਂਵ ਇਸਤਰੀਲਿੰਗ ਬਹੁ ਵਚਨ
ਕਿਸੇ ਗੱਲ ਦਾ ਅੰਦਾਜ਼ਾ ਲਾਉਣ ਲਈ ਧਰਤੀ ਆਦਿ ਉੱਤੇ ਬੇਧਿਆਨੇ ਮਾਰੀਆਂ ਲੀਕਾਂ ਜਿਨ੍ਹਾਂ ਦੀ ਗਿਣਤੀ ਜੋੜੇ ਬਣਾ ਕੇ ਕੀਤੀ ਜਾਂਦੀ ਹੈ। ਗਿਣਤੀ ਵਿਚ ਜੇਕਰ ਜੋੜੇ ਬਰਾਬਰ ਹੋਣ ਤਾਂ ਨਤੀਜਾ ਹਾਂ ਪੱਖੀ ਹੁੰਦਾ ਹੈ। ਪਰ ਜੇਕਰ ਗਿਣਤੀ ਟਾਂਕ ਭਾਵ ਇਕਹਰੀ ਰਹਿ ਕੇ ਖਤਮ ਹੋ ਜਾਵੇ ਤਾਂ ਨਾਂਹ ਪੱਖੀ ਨਤੀਜੇ ਦਾ ਕਿਆਫਾ ਲਗਦਾ ਹੈ।

**ਮੈਂ ਔਂਸੀਆਂ ਸਭ ਪਵਾਈਆਂ**
mɛ̃ ɔ̃sīā̃ sáb pwāīā̃
ਸੁਪਨੇ ਵਿਚ ਛਲ ਗਏ ਪ੍ਰੀਤਮ ਪਿਆਰੇ ਦੀ ਯਾਦ ਵਿਚ ਸਿਆਣੇ ਲੋਕਾਂ ਕੋਲੋਂ ਪੁੱਛਾਂ ਪਵਾਈਆਂ ਹਨ ਤੇ ਔਸੀਂਆਂ ਵੀ ਪਾਈਆਂ ਹਨ ਪਰ ਜਦੋਂ ਨਜ਼ੂਮੀਆਂ ਨੇ ਭਾਵ ਜੋਤਸ਼ੀਆਂ ਨੇ ਵੀ ਨਾਂਹ ਕਰ ਦਿੱਤੀ ਤਾਂ ਰੋਣਾ ਹੀ ਪੱਲੇ ਰਹਿ ਗਿਆ।

ਮੈਂ **ਸਿਆਣੀਆਂ ਸਭ ਬੁਲਾਈਆਂ**,
**ਮੈਂ ਔਂਸੀਆਂ ਸਭ ਪਵਾਈਆਂ**,
ਜਵਾਬ ਦਿੱਤਾ ਨਜੂਮੀਆਂ,
**ਮੇਰੇ ਨੈਣੀਂ ਨੀਰ ਉੱਛਲ ਗਿਆ।**
**ਵੇਖੋ ਨੀ ਪਿਆਰਾ ਮੈਨੂੰ**
**ਸੁਫਨੇ ਮੇਂ ਛੱਲ ਗਿਆ।**
ਨੇੜੇ ਕਿਉਂ ਨਹੀਂ ਆਈਦਾ,
ਸਾਨੂੰ ਦੂਰੋਂ ਨਹੀਂ ਦਿਖਾਲਾਈਦਾ,
ਨੱਜ਼ਾਰੇ ਤੋਂ ਡਰਾਈਦਾ,
**ਕੋਹ ਤੂਰ ਪਹਾੜ ਜਲ ਗਿਆ।**
ਵੇਖੋ **ਨੀ ਪਿਆਰਾ ਮੈਨੂੰ ਸੁਪਨੇ ਮੇਂ ਛਲ ਗਿਆ।**

ਬੁੱਲੇ ਸ਼ਾਹ, ੧੨੩

ਔਂਸੀਆਂ ɔsīā̃
ਮੈਂ ਔਂਸੀਆਂ ਸਭ ਪਵਾਈਆਂ
mɛ̃ siāṇīā̃ sáb bulāīā̃
ਮੈਂ ਔਂਸੀਆਂ ਸਭ ਪਵਾਈਆ
mɛ̃ ɔ̃sīā̃ sáb pwāīā̃

ਮੇਰੇ ਨੈਣੀ ਨੀਰ ਉੱਛਲ ਗਿਆ
mere nɛṇī nīr uččhal giā
ਵੇਖੋ ਨੀ ਪਿਆਰਾ ਮੈਨੂੰ
wekho nī piārā mɛnū̃
ਸੁਪਨੇ ਮੇਂ ਛੱਲ ਗਿਆ
supne mẽ čhal giā
ਕੋਹ ਤੂਰ ਪਹਾੜ ਜਲ ਗਿਆ
kó tur pahāṛ jal giā

**ਔਸੀਆਂ ਪਾਂਵਦੀ ਵੇ ਕਾਗ ਉਡਾਂਵਦੀ**
ɔsīā̃ pā̃wdī we kāg uḍā̃wdī

ਸਹੁਰੇ ਘਰ ਗਈ ਭੈਣ ਆਪਣੇ ਵੀਰ ਦੀ ਉਡੀਕ ਲਈ ਔਸੀਆਂ ਪਾਉਂਦੀ ਹੈ। ਕੋਠੇ ਤੋਂ ਕਾਂ ਉਡਾਉਂਦੀ ਹੈ। ਮਨ ਵਿਚ ਕਾਂ ਰਾਹੀਂ ਸੁਨੇਹਾ ਭੇਜਦੀ ਹੈ ਕਿ ਉਸ ਦਾ ਵੀਰ ਜਲਦੀ ਉਹਦੇ ਘਰ ਆਵੇ ਅਤੇ ਉਸਨੂੰ ਆਪਣੇ ਘਰ ਭਾਵ ਮਾਂ-ਪਿਉ ਦੇ ਘਰ ਲੈ ਜਾਵੇ। ਭਰਾ ਦੇ ਆਉਣ ਤੇ ਭੈਣ ਨੂੰ ਚਾਅ ਚੜ੍ਹ ਜਾਂਦਾ ਹੈ। ਭਰਾ ਦਾ ਘੋੜਾ ਅਤੇ ਤਲਵਾਰ ਬੜੇ ਚਾਅ ਨਾਲ ਡਿਉੜੀ ਵਿਚ ਰੱਖਦੀ ਹੈ।

**ਔਸੀਆਂ ਪਾਂਵਦੀ**
**ਵੇ ਕਾਗ ਉਡਾਂਵਦੀ**,
ਵੇ ਹੰਸਾ ਵੀਰ ਮੇਰਿਆ।
**ਕਦੋਂ ਆਵੇਂਗਾ ਵੀਰਾ**
ਭੈਣਾਂ ਦੇਸ ਨੂੰ ਅੱਜ ਨਾ ਆਂਵਦਾ
ਨੀ ਕੱਲ੍ਹ ਨਾ ਆਂਵਦਾ,
ਨੀ ਹੰਸੋ ਭੈਣ ਮੇਰੀ ।
ਕਿੱਥੇ **ਬੰਨ੍ਹਾਂ** ਬੀਬੀ
**ਨੀਲਾ ਘੋੜਾ ਨੀ ਬਾਂਕਾ ਜੋੜਾ**,
ਨੀ ਹੰਸੋ ਭੈਣ ਮੇਰੀਏ।
ਕਿੱਥੇ ਟੰਗਾਂ ਭੈਣੇ ਪਟ ਤਲਵਾਰ ਦੇ,
ਡਿਉੜੀ ਬੰਨ੍ਹ ਦੇ ਵੀਰਾ ਨੀਲਾ ਘੋੜਾ
ਨੀ ਬਾਂਕਾ ਜੋੜਾ।
**ਵੇ ਹੰਸਾ ਵੀਰ ਮੇਰਿਆ।**
ਕੀਲੀ ਟੰਗ ਦੇ ਵੀਰਾ ਪਟ।

ਬੋਲ ਪੰਜਾਬਣ ਦੇ, II, ੯੩

ਔਸੀ ਪਾਉਣਾ ɔsī pāoṇā

ਔਸੀਆਂ ਪਾਂਵਦੀ ਵੇ ਕਾਗ ਉਡਾਂਵਦੀ
ɔsīā̃ pā̃wdī we kāg uḍā̃wdī
ਕਦੋਂ ਆਵੇਗਾ ਵੀਰਾ
kadõ āwegā wīrā
ਨੀਲਾ ਘੋੜਾ ਨੀ ਬਾਂਕਾ ਜੋੜਾ
nīlā kòṛā nī bā̃kā joṛā
ਵੇ ਹੰਸਾ ਵੀਰ ਮੇਰਿਆ
we hansā wīr meriā

**ਔਖੜਾ ਰਾਹ** ɔkhṛā rā́
ਵਿਸ਼ੇਸ਼ਣ
ਔਖਾ, ਕਠਿਨ, ਦੁਸ਼ਵਾਰ

**ਅਲਫ਼ ਔਖੜਾ ਰਾਹ ਅਨੋਖੜਾ ਈ**
alf ɔkhṛā rā́ anokhṛā ī
ਪਰਮਾਤਮਾ ਨਾਲ ਪਿਆਰ ਦਾ ਮਾਰਗ

ਅਨੋਖਾ, ਅਦਭੁਤ ਅਤੇ ਬੇਹਦ ਕਠਿਨਾਈਆਂ ਭਰਿਆ ਹੈ। ਇਸ ਰਸਤੇ ਵਿਚ ਤਦੇ ਕਦਮ ਰਖਣਾ ਚਾਹੀਦਾ ਹੈ ਜੇਕਰ ਮਨੁਖ ਨੂੰ ਆਪਣੀ ਜ਼ਿੰਦਗੀ ਦੀ ਪ੍ਰਵਾਹ ਨਾ ਹੋਵੇ, ਕਿਉਂਕਿ ਇਥੇ ਆਪਣੀ ਜਾਨ ਨਿਛਾਵਰ ਕਰਕੇ ਮਹਿਬੂਬ ਨੂੰ ਮਨਾਇਆ ਅਰਥਾਤ ਉਸਦਾ ਵਸਲ (ਮਿਲਾਪ) ਪ੍ਰਾਪਤ ਕੀਤਾ ਜਾਂਦਾ ਹੈ। ਕਵੀ ਅਖੀਰ ਵਿਚ ਲਿਖਦਾ ਹੈ ਕਿ ਸਾਨੂੰ ਪਰਵਾਨੇ ਕੋਲੋਂ ਪੁੱਛਣਾ ਚਾਹੀਦਾ ਹੈ ਕਿ ਸ਼ਮ੍ਹਾ ਉਤੇ ਜਲ ਜਲ ਕੇ ਕੁਰਬਾਨ ਹੋਣ ਦੀ ਇੱਛਾ ਵਿਚ ਕੀ ਆਨੰਦ ਹੈ। ਜ਼ਾਇਕਾ ਤੋਂ ਭਾਵ ਸੁਆਦ, ਲੱਜ਼ਤ, ਆਨੰਦ ਹੈ।

> **ਅਲਫ਼ ਔਖੜਾ ਰਾਹ ਅਨੋਖੜਾ ਈ**,
> **ਸਖਤ ਧੋਖੜਾ ਪ੍ਰੀਤ ਲਗਾਵਣੇ ਦਾ**।
> ਤਾਈਂ **ਪੈਰ ਧਰੀਏ** ਮੌਤੋਂ ਨਾ ਡਰੀਏ,
> **ਅਵਲ ਫਿਕਰ ਕਰੀਏ ਮੌਹਰਾ ਖਾਵਣੇ ਦਾ**।
> **ਦੇਈਏ ਜਾਨ ਨਿਸੰਗ ਨਾ ਸੰਗ ਰਹੀਏ,**
> **ਕਰਕੇ ਢੰਗ ਮਹਿਬੂਬ ਮਨਾਵਣੇ ਦਾ**।
> ਪੁਛੋ 'ਬੂਟਿਆ' **ਪ੍ਰੀਤ ਪਤੰਗ** ਕੋਲੋਂ,
> ਕਿਆ **ਜ਼ਾਇਕਾ** ਅੰਗ ਜਲਾਵਣੇ ਦਾ।

ਮੁਹੰਮਦ ਬੂਟਾ ਗੁਜਰਾਤੀ, ਸੀਹਰਫੀ, ੪੨੩

ਔਖੜਾ ਰਾਹ ɔkhṛā rá

ਅਲਫ਼ ਔਖੜਾ ਰਾਹ ਅਨੋਖੜਾ ਈ
alf ɔkhṛā rá anokhṛā ī

ਸਖਤ ਧੋਖੜਾ ਪ੍ਰੀਤ ਲਗਾਵਣੇ ਦਾ
sakht ṭokhṛā prīt lgāwṇe dā

ਪੈਰ ਧਰੀਏ pɛr tàrīe

ਅਵਲ ਫਿਕਰ ਕਰੀਏ ਮੌਹਰਾ ਖਾਵਣੇ ਦਾ
awwal fikar karīe mɔ́rā khāwṇe dā

ਦੇਈਏ ਜਾਨ ਨਿਸੰਗ ਨਾ ਸੰਗ ਰਹੀਏ
deīe jān nisãg nā sãg rahīe

ਕਰਕੇ ਢੰਗ ਮਹਿਬੂਬ ਮਨਾਵਣੇ ਦਾ
karke ṭ̀ãg mέbūb manāwṇe dā

ਪ੍ਰੀਤ ਪਤੰਗ prīt patãg

ਜ਼ਾਇਕਾ zāikā

**ਔਖੀਆਂ** ɔkhīā̃
ਨਾਂਵ ਇਸਤਰੀਲਿੰਗ
ਕਠਿਨਾਈ, ਦੁਸ਼ਵਾਰੀ

**ਹਾਲਤਾਂ ਔਖੀਆਂ ਗ਼ੋਰ ਅੰਦਰ**
hāltā̃ ɔkhīā̃ gor ãdar

ਕਬਰ ਦੇ ਹਾਲਾਤ ਬਹੁਤ ਦੁਖ ਦੇਣ ਵਾਲੇ ਹਨ। ਗੁਨਾਹਗਾਰ ਲੋਕਾਂ ਨੂੰ ਕਬਰ ਵਿਚ ਅਜ਼ਾਬ (ਅਤਿਅੰਤ ਦੁਖ) ਦਾ ਭਾਗੀ ਬਣਨਾ ਪਵੇਗਾ। ਕਬਰ ਵਿਚ ਮਰੇ ਵਿਅਕਤੀ ਤੋਂ ਫ਼ਰਿਸ਼ਤੇ ਸੁਆਲ ਪੁੱਛਦੇ ਹਨ ਜਿਨ੍ਹਾਂ ਦੇ

ਫਲਸਰੂਪ ਮਨੁਖ ਦੇ ਸੰਸਾਰ ਵਿਚ ਕੀਤੇ ਕਰਮ ਉਸ ਉੱਤੇ ਜ਼ਾਹਰ ਹੋ ਜਾਂਦੇ ਹਨ। ਮਨੁਖ ਨੂੰ ਇਥੇ ਨੇਕ ਅਮਲਾਂ ਵਾਲਾ ਜੀਵਨ ਬਤੀਤ ਕਰਨਾ ਚਾਹੀਦਾ ਹੈ ਤਾਂ ਕਿ ਕਬਰ ਵਿਚਲਾ ਜੀਵਨ ਅਸਾਨੀ ਨਾਲ ਗੁਜ਼ਰੇ। ਇਥੇ ਗੋਰ ਦਾ ਅਰਥ ਕਬਰ ਅਤੇ ਆਸੀ ਦਾ ਅਰਥ ਗੁਨਾਹਗਾਰ ਅਥਵਾ ਪਾਪੀ ਹੈ। ਮਲਕ ਦਾ ਅਰਥ ਫ਼ਰਿਸ਼ਤਾ ਅਤੇ ਮਜ਼ਾਰ ਤੋਂ ਭਾਵ ਕਬਰ ਹੈ। ਰੂਦਾਦ ਤੋਂ ਭਾਵ ਜ਼ਾਹਰ ਜਾਂ ਪ੍ਰਗਟ ਹੋਣ ਤੋਂ ਹੈ। ਆਮਾਲ ਅਮਲ (ਕਰਮ) ਦਾ ਬਹੁਵਚਨ ਹੈ।

> **ਹੇ ਹਾਲਤਾਂ ਔਖੀਆਂ ਗੋਰ ਅੰਦਰ**,
> **ਆਸੀ ਪਾਣਗੇ ਦੁਖ ਅਜ਼ਾਬ ਉਥੇ**।**ਆਇਆ ਮਲਕ ਰੂਦਾਦ ਮਜ਼ਾਰ ਅੰਦਰ**,
> **ਲੈ ਕੇ ਬਦੀ ਦਾ ਹੋਗ ਹਿਸਾਬ ਉਥੇ**।
> ਤੇਰੇ ਨਾਲ ਸਵਾਲ ਜਵਾਬ ਹੋਇਆ,
> **ਹੋਸੀ ਜ਼ਾਹਰ ਆਮਾਲ ਖ਼ਰਾਬ ਉਥੇ**।
> ਏਥੇ **ਨੇਕ ਆਮਾਲ** ਕਰ 'ਫ਼ਕਰ ਦੀਨਾ',
> ਦੇਣਾ ਤੁਧ ਕੀ ਚਲ ਜਵਾਬ ਉਥੇ।

ਮੀਆਂ ਫ਼ਕਰ-ਉੱਦੀਨ, ਸੀਹਰਫੀ, ੫੮੨

ਔਖੀਆਂ ɔkhīā̃

ਹੇ ਹਾਲਤਾਂ ਔਖੀਆਂ ਗੋਰ ਅੰਦਰ
he hāltā̃ ɔkhīā̃ gor ãdar

ਆਸੀ ਪਾਣਗੇ ਦੁਖ ਅਜ਼ਾਬ ਉਥੇ
āsī pāṇge dukh azāb utthe

ਆਇਆ ਮਲਕ ਰੂਦਾਦ ਮਜ਼ਾਰ ਅੰਦਰ
āiā malak rūdād mazār ãdar

ਲੈ ਕੇ ਬਦੀ ਦਾ ਹੋਗ ਹਿਸਾਬ ਉਥੇ

lɛ ke badī dā hog hisāb utthe

ਹੋਸੀ ਜ਼ਾਹਰ ਆਮਾਲ ਖ਼ਰਾਬ ਉਥੇ
hosī zāhar āmāl kharāb utthe

ਨੇਕ ਆਮਾਲ nek āmāl

**ਔਖੀ ਘਾਟੀ** ɔkhī kā̀ṭī

ਵਿਸ਼ੇਸ਼ਣ
ਔਖਾ ਰਸਤਾ, ਬਿਖੜਾ ਪੈਂਡਾ; ਜੀਵਨ ਦਾ ਕਠਿਨ ਮਾਰਗ

**ਔਖੀ ਘਾਟੀ ਬਿਖੜਾ ਪੈਂਡਾ**

ɔkhī kā̀ṭī bikhṛā pɛ̃ḍā

ਇਹ ਜੀਵਨ ਔਖੀ ਘਾਟੀ ਹੈ ਭਾਵ ਉਤਰਾਵਾਂ ਚੜ੍ਹਾਵਾਂ ਵਾਲਾ ਚੱਕਰ ਹੈ ਜਿਸ ਨੂੰ ਪਾਰ ਕਰਨ ਦਾ ਰਸਤਾ ਵੀ ਬਿਖੜਾ ਹੈ। ਇਸ ਰਸਤੇ ਤੇ ਚੱਲਣ ਲਈ ਸਮਝਦਾਰੀ ਦੀ ਲੋੜ ਹੈ। ਮਨੁੱਖ ਨੂੰ ਹੰਕਾਰ ਛੱਡ ਕੇ ਨਿਮਰਤਾ ਦਾ ਪੱਲਾ ਫੜਨਾ ਚਾਹੀਦਾ ਹੈ। ਜਿਵੇਂ ਛੱਲਾਂ ਮਾਰਦੇ ਦਰਿਆ ਵਿਚ ਬੇੜੀ ਦਾ ਪਾਰ ਕਰਨਾ ਬਹੁਤ ਕਠਿਨ ਹੋ ਜਾਂਦਾ ਹੈ ਕਿਉਂਕਿ ਇਸ ਵਿਚ ਮਨੁੱਖ ਦੀ ਆਪਣੀ ਇੱਛਾ ਨਹੀਂ ਚਲਦੀ ਸਗੋਂ ਜੋ ਹੋਣਾ ਹੋਵੇ ਉਹੀ ਹੁੰਦਾ ਹੈ।

> **ਔਖੀ ਘਾਟੀ, ਬਿਖੜਾ ਪੈਂਡਾ**,

**ਹੁਣ ਹੀ ਸਮਝ ਖਲੋਇ।**
**ਛੋੜ ਤਕੱਬਰ ਪਕੜਿ ਹਲੀਮੀ,**
**ਪਵੀ ਤਡਾਹੀਂ ਸੋਇ।**
**ਕੜਕਿਨ ਕੱਪੜ ਸ਼ਹੁ ਦਰਿਆਵਾਂ,**
**ਥੀਉ ਮੁਹਾਣਾ ਬੇੜੀ ਦੋਇ।**
ਕਹਿ ਹੁਸੈਨ ਫਕੀਰ ਨਿਮਾਣਾ,
**ਜੋ ਹੋਣੀ ਸੋ ਹੋਇ।**

ਸ਼ਾਹ ਹੁਸੈਨ, ੮੭

ਔਖੀ ਘਾਟੀ ɔkhī kā̀ṭī

ਔਖੀ ਘਾਟੀ ਬਿਖੜਾ ਪੈਂਡਾ
ɔkhī kā̀ṭī bikhṛā pɛ̃ḍā

ਹੁਣ ਹੀ ਸਮਝ ਖਲੋਇ
huṇ hī sámj khaloe

ਛੋੜ ਤਕੱਬਰ ਪਕੜਿ ਹਲੀਮੀ
čhoṛ takabbar pakaṛ halīmī

ਪਵੀ ਤਡਾਹੀਂ ਸੋਇ pawī taḍā̀hī̃ soe

ਕੜਕਿਨ ਕੱਪੜ ਸ਼ਹੁ ਦਰਿਆਵਾਂ
kaṛkin kappaṛ šɔ́ dariāwā̃

ਥੀਉ ਮੁਹਾਣਾ ਬੇੜੀ ਦੋਇ
thīo muhāṇā beṛī doe

ਜੋ ਹੋਣੀ ਸੋ ਹੋਇ jo hoṇī so hoe

**ਔਗੁਣ** ɔguṇ
ਨਾਂਵ ਪੁਲਿੰਗ
ਐਬ, ਗੁਨਾਹ, ਦੋਸ਼

**ਦਿਲ ਔਗੁਣਾਂ ਨਾਲ ਸਿਆਹ ਹੋਇਆ**
dil ɔguṇā̃ nāl siá hoiā

ਮਨੁਖ ਬਾਹਰੋਂ ਸੋਹਣਾ ਵਿਖਾਈ ਦਿੰਦਾ ਹੈ ਪਰ ਦਿਲ ਗੁਨਾਹਾਂ ਦੀ ਮੈਲ ਕਾਰਨ ਸਿਆਹ (ਕਾਲਾ) ਹੋ ਗਿਆ ਹੈ। ਦਿਲ ਮਨੁਖੀ ਸਰੀਰ ਦਾ ਬਾਦਸ਼ਾਹ ਹੈ। ਮਨੁਖ ਦੇ ਅਮਲ ਅਤੇ ਉਸਦਾ ਵਿਹਾਰ ਦਿਲ ਦੀ ਸੋਚ ਵਿਚਾਰ ਉਤੇ ਹੀ ਅਧਾਰਤ ਹੁੰਦਾ ਹੈ। ਜਦੋਂ ਬਾਦਸ਼ਾਹ ਹੀ ਅੰਨ੍ਹਾ ਹੋ ਜਾਵੇ ਤਾਂ ਫਿਰ ਮੁਲਕ ਵਜੂਦ ਭਾਵ ਸਰੀਰ ਬਰਬਾਦ ਹੋ ਜਾਂਦਾ ਹੈ।ਜੋ ਵਿਅਕਤੀ ਰਬ ਦਾ ਜ਼ਿਕਰ, ਸਿਮਰਨ ਨਹੀਂ ਕਰਦਾ ਉਸਨੂੰ ਕਦੇ ਵੀ ਰੱਬ ਦੀ ਮਾਰਫਤ, ਇਲਾਹੀ ਗਿਆਨ ਪ੍ਰਾਪਤ ਨਹੀਂ ਹੁੰਦਾ। ਅੰਤ ਵਿਚ ਕਵੀ ਲਿਖਦਾ ਹੈ ਕਿ ਕਲਮਾ-ਏ-ਤੱਯਬਾ (ਲਾ-ਇਲਾਹਾ ਇੱਲ-ਲੱਲਾਹ ਮੁਹੰਮਦੁਰ-ਰਸੂ- ਲੱਲਾਹ ਅਰਥਾਤ ਅੱਲਾਹ ਦੇ ਸਿਵਾ ਕੋਈ ਇਬਾਦਤ ਦੇ ਲਾਇਕ ਨਹੀਂ ਅਤੇ ਮੁਹੰਮਦ ਅੱਲਾਹ ਦੇ ਰਸੂਲ ਹਨ) ਦੇ ਜ਼ਿਕਰ ਸਦਕਾ ਮੇਰਾ ਦਿਲ ਪਾਕ ਪਵਿੱਤਰ ਅਤੇ ਰੌਸ਼ਨ ਹੋ ਗਿਆ ਹੈ। ਇੱਥੇ ਔਗੁਣ ਤੋਂ ਭਾਵ ਗੁਨਾਹ ਹੈ। ਗ਼ਾਫ਼ਿਲ ਤੋਂ ਭਾਵ ਗ਼ਫ਼ਲਤ ਵਰਤਣ ਵਾਲਾ, ਅਵੇਸਲਾ, ਬੇਪ੍ਰਵਾਹ ਹੈ। ਅਗਾਹ ਹੋਣ ਤੋਂ ਭਾਵ ਜਾਣੂੰ ਹੋਣ ਜਾਂ ਵਾਕਫ਼ ਹੋਣ ਤੋਂ ਹੈ। ਕਲਬ ਦਾ ਅਰਥ ਦਿਲ ਹੈ। ਤੋਈਬਾ ਲਾਇਲ੍ਹਾ ਤੋਂ ਭਾਵ ਅਰਥ ਇਸਲਾਮ ਦੇ ਪ੍ਰਮੁਖ ਕਲਮੇ ਕਲਮਾ-ਏ-ਤੱਯਬਾ ਤੋਂ ਹੈ।

ਖ਼ੇ ਖ਼ੂਬਸੂਰਤ ਬਾਹਰੋਂ ਸ਼ਕਲ ਜਾਪੇ,
ਦਿਲ **ਔਗੁਣਾਂ ਨਾਲ ਸਿਆਹ ਹੋਇਆ**।

**ਉਹ ਮੁਲਕ ਵਜੂਦ ਬਰਬਾਦ ਜਾਵਣ**,
**ਅੰਨ੍ਹਾਂ ਵਿਚ ਜਿਦ੍ਹੇ ਬਾਦਸ਼ਾਹ ਹੋਇਆ**।
**ਜ਼ਿਕਰ** ਰੱਬ ਥੀਂ ਰਹੇ ਜੋ ਸਦਾ **ਗ਼ਾਫ਼ਿਲ**,
**ਮਾਰਫ਼ਤ** ਥੀਂ ਕਦੋਂ **ਅਗਾਹ** ਹੋਇਆ।
**ਕਾਰਨ ਰੋਸ਼ਨੀ ਕਲਬ ਹਦਾਇਤੁੱਲਾ**,
**ਕਰ ਤੱਈਬਾ ਲਾਇਲ੍ਹਾ ਹੋਇਆ**।

ਹਦਾਇਤੁੱਲਾ, ਸੀਹਰਫੀ, ੩੯੯

ਔਗੁਣ ɔguṇ

ਔਗੁਣਾਂ ਨਾਲ ਸਿਆਹ ਹੋਇਆ
ɔguṇā̃ nāl siá hoiā

ਉਹ ਮੁਲਕ ਵਜੂਦ ਬਰਬਾਦ ਜਾਵਣ
ó mulk wajūd barbād jāwaṇ

ਅੰਨ੍ਹਾਂ ਵਿਚ ਜਿਦ੍ਹੇ ਬਾਦਸ਼ਾਹ ਹੋਇਆ
ánā̃ wič jíde bādšá hoiā

ਜ਼ਿਕਰ zikar

ਗ਼ਾਫ਼ਿਲ gāfil

ਮਾਰਫ਼ਤ mārfat

ਅਗਾਹ agá

ਕਲਬ kalab

ਕਾਰਨ ਰੋਸ਼ਨੀ ਕਲਬ ਹਦਾਇਤੁੱਲਾ
kāran rošnī kalab hadāitullā'

ਕਰ ਤੱਈਬਾ ਲਾਇਲ੍ਹਾ ਹੋਇਆ
kar taībā lāilā' hoiā

### ਔਗੁਣਾਂ ਥੀਂ ਜੋ ਤੂੰ ਕਰੇਂ ਤੋਬਾ

ɔguṇā̃ thī̃ jo tū̃ karẽ tobā

ਮਨੁਖ ਜੇਕਰ ਸੱਚੇ ਦਿਲੋਂ ਆਪਣੇ ਗੁਨਾਹਾਂ ਤੋਂ ਤੌਬਾ (ਮੁੜ ਤੋਂ ਗੁਨਾਹ ਨਾ ਕਰਨ ਦਾ ਭਾਵ, ਪਸ਼ਚਾਤਾਪ) ਕਰ ਲਵੇ ਤਾਂ ਰੱਬ ਰਾਹ ਭੁੱਲਿਆਂ ਨੂੰ ਆਪਣਾ ਰਸਤਾ ਵਿਖਾਉਣ ਵਾਲਾ ਹੈ। ਸਿਆਣੇ ਲੋਕ ਖੂਹਾਂ ਜੁਤਿਆਂ ਨੂੰ ਵੇਖ ਕੇ ਇਹੋ ਆਖਦੇ ਹਨ ਕਿ ਰਬ ਦੀ ਮਿਹਰ ਨਾਲ ਖੁਸ਼ਹਾਲ ਹੋਵੇਗੀ। ਸਾਫ ਦਿਲ ਅਤੇ ਨਿਸ਼ਕਪਟ ਲੋਕ ਬਹਿਸ਼ਤ ਵਿਚ ਬਿਨਾਂ ਕਿਸੇ ਰੋਕ ਟੋਕ ਦੇ ਦਾਖਲ ਹੋ ਜਾਦੇ ਹਨ ਪਰ ਭੈੜੇ ਅਤੇ ਖੋਟੇ ਦਿਲ ਵਾਲਿਆਂ ਨੂੰ ਇਥੇ ਦੁਸ਼ਵਾਰੀ ਪੇਸ਼ ਆਉਂਦੀ ਹੈ। ਅਖੀਰ ਵਿਚ ਕਵੀ ਆਖਦਾ ਹੈ ਕਿ ਮੇਰੇ ਮੋਤੀਆਂ ਨਾਲ ਪਰੋਏ ਬੋਲਾਂ ਨੂੰ ਲੋਕ ਧਿਆਨ ਨਾਲ ਪੜ੍ਹਦੇ ਅਤੇ ਸੁਣਦੇ ਹਨ। ਇਥੇ ਹਾਦੀ ਤੋਂ ਪਾਵ ਰਾਹ ਵਿਖਾਉਣ ਵਾਲਾ ਅਤੇ ਰਾਹ-ਵੁਤਿਆਂ ਤੋਂ ਭਾਵ ਰਾਹ ਭੁੱਲੇ ਹੋਏ ਲੋਕਾਂ ਤੋਂ ਹੈ। ਸੇਤੀ ਦਾ ਅਰਥ ਨਾਲ, ਦੁਆਰਾ ਹੈ। ਫ਼ਜ਼ਲ ਰੱਬ ਸੇਤੀ ਤੋਂ ਭਾਵ ਅਰਥ ਹੈ ਰੱਬ ਦੀ ਕਿਰਪਾ ਨਾਲ। ਲਾਲ ਪੁਰੁੱਤੇ ਸੁਖਨਾ ਤੋਂ ਭਾਵ ਹੈ ਮੋਤੀਆਂ ਨਾਲ ਪਰੋਏ ਹੋਏ ਬੋਲ।

**ਅਲਫ਼ ਔਗੁਣਾਂ ਥੀਂ ਜੋ ਤੂੰ ਕਰੇਂ ਤੋਬਾ**,
**ਹਾਦੀ ਰੱਬ ਹੈ ਰਾਹ-ਵੁਤਿਆਂ ਨੂੰ**।
**ਹਰੇ ਖੇਤ ਹੋਸਣ ਫ਼ਜ਼ਲ ਰੱਬ**

**ਸੇਤੀ**,
**ਚਾਤਰ ਵੇਖ ਆਖਣ ਖੂਹਾਂ-ਜੁਤਿਆਂ ਨੂੰ।ਸਿਧੇ ਲੋਕ ਬਹਿਸ਼ਤ ਨੂੰ ਜਾਣ ਸਿੱਧੇ, ਖੋਟ ਪੇਸ਼ ਆਵੇ ਲੁਤ-ਘੁਤਿਆਂ ਨੂੰ**।ਲੋਕ ਪੜ੍ਹਨ ਤੇ ਸੁਣਨ ਹਦਾਇਤੁੱਲਾ, **ਸੁਖ਼ਨਾ** ਤੇਰੀਆਂ **ਲਾਲ-ਪੁਰੁੱਤਿਆਂ** ਨੂੰ।

ਹਦਾਇਤੁੱਲਾ, ਸੀਹਰਫੀ, ੩੯੮

ਔਗੁਣਾਂ ɔgaṇā̃

ਔਗੁਣਾਂ ਥੀਂ ਜੋ ਤੂੰ ਕਰੇਂ ਤੋਬਾ
ɔguṇā̃ thī̃ jo tū̃ karẽ tobā

ਤੋਬਾ ਕਰੇਂ tobā karẽ

ਹਾਦੀ ਰੱਬ ਹੈ ਰਾਹ-ਵੁਤਿਆਂ ਨੂੰ
hādī rab hɛ rā́-wutiā̃ nū̃

ਹਰੇ ਖੇਤ ਹੋਸਣ ਫ਼ਜ਼ਲ ਰੱਬ ਸੇਤੀ
hare khet hosaṇ fazal rab setī

ਚਾਤਰ ਵੇਖ ਆਖਣ ਖੂਹਾਂ-ਜੁਤਿਆਂ ਨੂੰ
čātar wekh ākhaṇ khūhā̃ juttiā̃ nū̃

ਸਿਧੇ ਲੋਕ ਬਹਿਸ਼ੱਤ ਨੂੰ ਜਾਣ ਸਿੱਧੇ
síde lok bahišt nū̃ jāṇ síde

ਖੋਟ ਪੇਸ਼ ਆਪੇ ਲੁਤ-ਘਤਿਆਂ ਨੂੰ
khoṭ peš āpe lut kàttiā̃ nū̃

ਸੁਖ਼ਨਾ sukhnā

ਲਾਲ-ਪੁਰੁੱਤਿਆਂ lāl pruttiā̃

**ਔਗੁਣਹਾਰ** ɔguṇhār
ਵਿਸ਼ੇਸ਼ਣ
ਜਿਸ ਵਿਚ ਕੋਈ ਗੁਣ ਨਾ ਹੋਵੇ, ਗੁਨਾਹਗਾਰ

**ਬੇ ਬਹੁਤੀ ਮੈਂ ਔਗੁਣਹਾਰੀ**
be bɔ́tī mɛ̃ ɔguṇhārī

ਮੇਰੇ ਵਿਚ ਕੋਈ ਅਜਿਹਾ ਗੁਣ ਨਹੀਂ ਹੈ ਜੋ ਰੱਬ ਨੂੰ ਚੰਗਾ ਲੱਗੇ, ਬੱਸ ਮੇਰੀ ਲਾਜ ਉਸ ਬਖ਼ਸ਼ਣਹਾਰ ਰੱਬ ਦੇ ਹਥ ਹੈ। ਲੋਕੀਂ ਵਧੇਰੇ ਪੜ੍ਹ-ਲਿਖ ਕੇ ਹੰਕਾਰ ਕਰਦੇ ਹਨ ਹਾਲਾਂਕਿ ਰਬ ਦੀ ਦਰਗਾਹ ਵਿਚ ਹੰਕਾਰ ਕਰਨ ਵਾਲਾ ਸ਼ੈਤਾਨ ਹਮੇਸ਼ਾਂ ਲਈ ਉਸਦੀ ਲਾਹਨਤ ਦਾ ਭਾਗੀ ਬਣ ਗਿਆ। ਕੁਝ ਲੋਕ ਦੋਜ਼ਖ਼ ਤੋਂ ਡਰਦੇ ਹਨ। ਕੁਝ ਬਹਿਸ਼ਤ ਨੂੰ ਵੀ ਪਸੰਦ ਨਹੀਂ ਕਰਦੇ। ਆਸ਼ਕਾਂ ਦਾ ਗਲ ਹਮੇਸ਼ਾ ਛੁਰੀ 'ਤੇ ਟਿਕਿਆ ਰਹਿੰਦਾ ਹੈ ਅਤੇ ਉਹ ਮਹਿਬੂਬ/ਰੱਬ ਦੇ ਅੱਗੇ ਪਲ ਪਲ ਜ਼ਿਬ੍ਹਾ ਹੁੰਦੇ ਰਹਿੰਦੇ ਹਨ ਭਾਵ ਰੱਬ ਨਾਲ ਇਸ਼ਕ ਦਾ ਮਾਰਗ ਅਤਿਅੰਤ ਕਠਿਨਾਈਆਂ ਭਰਿਆ ਹੈ।

**ਬੇ ਬਹੁਤੀ ਮੈਂ ਔਗੁਣਹਾਰੀ,**
**ਤਾਂ ਭੀ ਲਾਜ ਪਈ ਗਲ ਉਸ ਦੇ ਹੂ**।
**ਪੜ੍ਹ ਪੜ੍ਹ ਇਲਮ ਕਰਨ ਤੱਕਬਰ**,
ਪਰ **ਸ਼ੈਤਾਨ** ਜੇਹੇ ਉਥੇ **ਮੁਸਦੇ** ਹੂ।
**ਲੱਖਾਂ ਨੂੰ ਭੈ ਦੋਜ਼ਖ ਵਾਲਾ**,
**ਹਿਕ ਨਿਤ ਬਹਿਸ਼ਤੋਂ ਰੁਸਦੇ** ਹੂ।

ਆਸ਼ਕਾਂ ਦੇ ਗਲ ਛੁਰੀ ਹਮੇਸ਼ਾਂ,
ਬਾਹੂ ਅਗੇ ਮਹਿਬੂਬਾਂ ਦੇ **ਕੁਸਦੇ**
ਹੂ।

ਸੁਲਤਾਨ ਬਾਹੂ, ਸੀਹਰਫੀ, ੭

ਔਗੁਣਹਾਰ ɔguṇhār

ਬੇ ਬਹੁਤੀ ਮੈਂ ਔਗੁਣਹਾਰੀ
be bɔ́tī mɛ̃ ɔguṇhārī

ਤਾਂ ਭੀ ਲਾਜ ਪਈ ਗਲ ਉਸ ਦੇ ਹੂ
tā̃ pȉ lāj paī gal us de hū

ਪੜ੍ਹ ਪੜ੍ਹ ਇਲਮ ਕਰਨ ਤੱਕਬਰ
pár̥ pár̥ ilam karn takabbar

ਸ਼ੈਤਾਨ šɛtān

ਮੁਸਦੇ musde

ਲੱਖਾਂ ਨੂੰ ਭੈ ਦੋਜ਼ਖ ਵਾਲਾ
lakkhā̃ nū̃ pɛ̀ dozakh wālā

ਹਿਕ ਨਿਤ ਬਹਿਸ਼ਤੋਂ ਰੁਸਦੇ
hik nit bahištõ rusde

ਕੁਸਦੇ kusde

**ਔਗੁਣਿਆਰੀ** ɔguṇiārī

ਵਿਸ਼ੇਸ਼ਣ
ਬਿਨਾਂ ਗੁਣਾਂ ਤੋਂ, ਗੁਣਾਂ ਤੋਂ ਖਾਲੀ

**ਤਾਰੀਂ ਸਾਈਂ ਰੱਬਾ ਵੇ ਮੈਂ ਔਗੁਣਿਆਰੀ**
tārī̃ sāī̃ rabbā we mɛ ɔguṇiārī

ਮੇਰਿਆ ਸਾਈਆਂ ਮੇਰੇ ਸਾਥੀ ਗੁਣਵਾਨ ਹਨ, ਪਰ ਮੈਂ ਔਗੁਣਹਾਰੀ ਹਾਂ ਅਤੇ ਇਸ ਜਨਮ ਵਿਚ ਮੈਨੂੰ ਜਿਨ੍ਹਾਂ ਸ਼ੁਭ ਕਰਮਾਂ ਲਈ ਭੇਜਿਆ ਗਿਆ ਸੀ, ਉਹ ਮੈਂ ਨਹੀਂ ਕੀਤੇ। ਮੇਰੇ ਅੰਦਰ ਗੰਦਗੀ ਇਕੱਠੀ ਹੋ ਗਈ ਹੈ ਅਤੇ ਇਸ ਗੰਦਗੀ ਦੀ ਸਫਾਈ ਦੀ ਲੋੜ ਹੈ। ਹੇ ਮੇਰੇ ਸਾਈਆਂ ਤੇਰੇ ਤੋਂ ਤਾਂ ਪਰਬਤ ਭਾਵ ਵੱਡੇ ਤੋਂ ਵੱਡੇ ਡਰਦੇ ਹਨ। ਸੋ ਮੈਂ ਕੌਣ ਵਿਚਾਰੀ ਹਾਂ। ਮੇਰੀ ਅਰਜੋਈ ਹੈ ਕਿ ਮੈਨੂੰ ਅਜਿਹੀ ਹਾਲਤ ਵਿੱਚੋਂ ਪਾਰ ਲੰਘਾ ਭਾਵ ਮੈਨੂੰ ਉਭਾਰ ਲੈ।

**ਤਾਰੀਂ ਸਾਈਂ ਰੱਬਾ ਵੇ**
**ਮੈਂ ਔਗੁਣਿਆਰੀ।**
ਸਭ ਸਈਆਂ ਗੁਣਵੰਤੀਆਂ,
ਤਾਰੀਂ ਰੱਬਾ ਵੇ
ਮੈਂ ਔਗੁਣਿਆਰੀ।
**ਭੇਜੀ ਸੀ ਜਿਸ ਬਾਤ ਨੂੰ ਪਿਆਰੀ ਰੀ,ਸਾਈ ਬਾਤ ਵਿਸਾਰੀ।**
**ਰਲ ਮਿਲ ਸਈਆਂ**
**ਦਾਜ ਰੰਗਾਇਆ ਪਿਆਰੀ ਰੀ,**
**ਮੈਂ ਰਹੀ ਕੁਆਰੀ।**
**ਅੰਗਣ ਕੂੜਾ ਵਤ ਗਇਆ,**
**ਮੁੜ ਦੇਹਿ ਬੁਹਾਰੀ।**
**ਭੈ ਸਾਈ ਦੇ ਪਰਬਤ ਡਰਦੇ,**
**ਮੈਂ ਕਵਣ ਵਿਚਾਰੀ।**

ਸ਼ਾਹ ਹੁਸੈਨ, ੧੧੨

ਔਗੁਣਿਆਰੀ ɔguṇiārī

ਤਾਰੀਂ ਸਾਈਂ ਰੱਬਾ ਵੇ ਮੈਂ ਔਗੁਣਿਆਰੀ
tārī̃ sāī̃ rabbā we mɛ ɔguṇiārī

ਸਭ ਸਈਆਂ ਗੁਣਵੰਤੀਆਂ
sáb saīā̃ guṇwãtīā̃

ਭੇਜੀ ਸੀ ਜਿਸ ਬਾਤ ਨੂੰ ਪਿਆਰੀ ਰੀ
pèjī sī jis bāt nū̃ piārī rī

ਸਾਈ ਬਾਤ ਵਿਸਾਰੀ sāī bāt wisārī

ਰਲ ਮਿਲ ਸਈਆਂ ਦਾਜ ਰੰਗਾਇਆ ਪਿਆਰੀ ਰੀ

ral mil saīā̃ dāj rãgāiā piārī rī

ਮੈਂ ਰਹੀ ਕੁਆਰੀ mɛ̃ rahī kuārī

ਅੰਗਣ ਕੂੜਾ ਵਤ ਗਇਆ
ãgaṇ kūṛā wat gɛā

ਮੁੜ ਦੇਹਿ ਬੁਹਾਰੀ muṛ dé buhārī

ਭੈ ਸਾਈ ਦੇ ਪਰਬਤ ਡਰਦੇ ਮੈਂ ਕਵਣ ਵਿਚਾਰੀ
pɛ̀ sāī de parbat ḍarde mɛ̃ kawaṇ wičārī

**ਔਤ** ɔt
ਵਿਸ਼ੇਸ਼ਣ
ਜਿਸ ਦੇ ਔਲਾਦ ਨਾ ਹੋਵੇ, ਬਾਂਝ

**ਪੀੜ੍ਹੀ ਔਤ ਜਾ ਰਹੀ ਹੋਵੇ**
pī́ṛī ɔt jā rahī howe

ਆਮ ਲੋਕ ਧਰਮ ਦੀ ਕਟੜ ਵੰਡ ਵਿਚ ਵੰਡੇ ਨਹੀਂ ਹੋਏ, ਉਹ ਆਪਣੇ ਮਨ ਦੀਆਂ ਮੁਰਾਦਾਂ ਦੀ ਪੂਰਤੀ ਲਈ ਦੂਜੇ ਧਰਮ ਦੇ ਸਮਝੇ ਜਾਂਦੇ ਪੀਰਾਂ ਫਕੀਰਾਂ ਦੇ ਦਰਬਾਰਾਂ ਤੇ ਵੀ ਚਲੇ ਜਾਂਦੇ ਹਨ ਅਤੇ ਉਹਨਾਂ ਦੀ ਮੰਨਤ ਮੰਨਦੇ ਹਨ।

ਬਹੁਤੇ ਹਿੰਦੂ, ਮੁਸਲਮਾਨ ਪੀਰਾਂ ਨੂੰ ਮੰਨਦੇ ਹਨ, ਖਾਸ ਕਰਕੇ ਜੇ ਕਿਸੇ ਦੇ ਮੁੰਡਾ ਨਾ ਹੁੰਦਾ ਹੋਵੇ, **ਪੀੜ੍ਹੀ ਔਤ ਜਾ ਰਹੀ ਹੋਵੇ** ਤਾਂ ਹੈਦਰ ਸ਼ੇਖ ਜਾਂ ਸਖੀ ਸਰਵਰ ਦੀ **ਚੌਕੀ ਭਰਨ ਦੀ ਭਗਤੀ ਤੇ ਕਰੜੀ ਸਾਧਨਾ** ਵਿਚ ਜੁਟ ਪੈਂਦੇ ਹਨ। ਕਹਿੰਦੇ ਨੇ ਇਹਨਾਂ **ਪੀਰਾਂ ਫਕੀਰਾਂ ਦੀਆਂ ਮੰਨਤਾਂ ਮੰਨਣ ਨਾਲ ਮਨ ਦੀਆਂ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ।**

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੨੯੧

ਔਤ ɔt

ਪੀੜ੍ਹੀ ਔਤ ਜਾ ਰਹੀ ਹੋਵੇ
pī́ṛī ɔt jā rahī hove

ਚੌਕੀ ਭਰਨ ਦੀ ਭਗਤੀ ਤੇ ਕਰੜੀ ਸਾਧਨਾ
čɔkī pàrn dī pàgtī te karṛī sā́dnā

ਪੀਰਾਂ ਫਕੀਰਾਂ ਦੀਆਂ ਮੰਨਤਾਂ ਮੰਨਣ ਨਾਲ
pīrā̃ fqīrā̃ dīā̃ mãntā̃ mãnaṇ nāḷ

ਮਨ ਦੀਆਂ ਮੁਰਾਦਾਂ ਪੂਰੀਆਂ
man dīā̃ murādā̃ pūrīā̃

**ਔਲਾਦ** ɔlād
ਨਾਂਵ ਇਸਤਰੀਲਿੰਗ
ਸੰਤਾਨ, ਧੀਆਂ ਪੁੱਤਰ, ਬਾਲ ਬੱਚੇ

**ਔਲਾਦ ਜੇਹੜੀ ਕਹੇ ਨਾ ਲਗੇ**
ɔlād jéṛī kahe nā lagge

ਜਦੋਂ ਹੀਰ ਇਹ ਕਹਿੰਦੀ ਹੈ ਕਿ ਉਹ ਰਾਂਝੇ ਨਾਲੋਂ ਰਿਸ਼ਤਾ ਤੋੜ ਨਹੀਂ ਸਕਦੀ ਤਾਂ ਉਸਦੇ ਮਾਂ-ਬਾਪ ਮਲਕੀ ਅਤੇ ਚੂਚਕ ਗੁੱਸੇ ਵਿਚ ਹੀਰ ਨੂੰ ਕੁੱਟਣ ਮਾਰਨ ਦੀਆਂ ਗੱਲਾਂ ਕਰਦੇ ਹਨ। ਮਲਕੀ ਚੂਚਕ ਨੂੰ ਕਹਿੰਦੀ ਹੈ ਕਿ ਜਦੋਂ ਕੋਈ ਔਲਾਦ ਭਾਵ ਧੀ ਆਖੇ ਨਾ ਲੱਗੇ ਤਾਂ ਬਾਪ ਉਸ ਨੂੰ ਮਾਰ ਮੁਕਾਉਂਦੇ ਹਨ। ਜਾਮ ਭਾਵ ਸੱਸੀ ਦੇ ਪਿਤਾ ਨੇ ਤਾਂ ਸੱਸੀ ਨੂੰ ਮਨਹੂਸ ਸਮਝ ਕੇ ਜੰਮਦੀ ਨੂੰ ਹੀ ਦਰਿਆ ਵਿਚ ਰੋੜ੍ਹ ਦਿੱਤਾ ਸੀ। ਇਹੋ ਜਿਹੇ ਕਤਲ ਦਾ ਕੋਈ ਦੇਣਾ ਵੀ ਨਹੀਂ ਦੇਣਾ ਪੈਂਦਾ ਕਿਉਂਕਿ ਇਹ ਖ਼ੂਨ/ਕਤਲ ਬਦਕਾਰਾਂ ਜਾਂ ਬਦੀ ਨੂੰ ਖ਼ਤਮ ਕਰਨਾ ਹੁੰਦਾ ਹੈ।

**ਸਿਰ ਬੇਟੀਆਂ ਦੇ ਚਾਇ ਜੁਦਾ ਕਰਦੇ,**
**ਬਾਪ ਗੁੱਸਿਆਂ ਤੇ ਜਦੋਂ ਆਉਂਦੇ ਨੀ।**
ਸਿਰ ਵੱਢ ਕੇ ਨਈਂ ਵਿਚ ਰੋੜ੍ਹ ਦੇਂਦੇ,
ਮਾਸ ਕਾਂਉਂ ਕੁੱਤੇ ਬਿੱਲੇ ਖਾਉਂਦੇ ਨੀ।
ਸਸੀ ਜਾਮ ਜੱਲਾਦ ਨੇ ਰੋੜ੍ਹ ਦਿੱਤੀ,
ਨਿੱਤ ਡੂਮ ਢਾਡੀ ਪਏ ਗਾਉਂਦੇ ਨੀ।
**ਔਲਾਦ ਜੇਹੜੀ ਕਹੇ ਨਾ ਲਗੇ,**
**ਮਾਪੇ ਉਸ ਨੂੰ ਮਾਰ ਮੁਕਾਉਂਦੇ ਨੀ।**
ਜਦੋਂ ਕਹਿਰ ਤੇ ਆਉਂਦੇ ਬਾਪ ਜ਼ਾਲਿਮ,
ਬੰਨ੍ਹ ਬੇਟੀਆਂ ਨੂੰ ਭੋਰੇ ਪਾਉਂਦੇ ਨੀ।
**ਵਾਰਿਸਸ਼ਾਹ, ਜੇ ਮਾਰੀਏ ਬਦਾਂ ਤਾਈਂ,**
**ਦੇਣੇ ਖ਼ੂਨ ਨਾ ਤਿਨ੍ਹਾਂ ਦੇ ਆਉਂਦੇ ਨੀ।**

ਹੀਰ ਵਾਰਿਸ, ੭੩

ਔਲਾਦ ɔlād

ਸਿਰ ਬੇਟੀਆਂ ਦੇ ਚਾਇ ਜੁਦਾ ਕਰਦੇ
sir beṭīā̃ de čāe judā karde

ਬਾਪ ਗੁੱਸਿਆਂ ਤੇ ਜਦੋਂ ਆਉਂਦੇ ਨੀ
bāp gussiā̃ te jadõ āõde nī

ਔਲਾਦ ਜੇਹੜੀ ਕਹੇ ਨਾ ਲਗੇ
ɔlād jéṛī kahe nā lagge

ਮਾਪੇ ਉਸ ਨੂੰ ਮਾਰ ਮੁਕਾਉਂਦੇ ਨੀ
māpe us nū̃ mār mukāõde nī

ਵਾਰਿਸ ਸ਼ਾਹ, ਜੇ ਮਾਰੀਏ ਬਦਾਂ ਤਾਈਂ
wāris šā́ je mārīe badā̃ tāī̃

ਦੇਣੇ ਖ਼ੂਨ ਨਾ ਤਿਨ੍ਹਾਂ ਦੇ ਆਉਂਦੇ ਨੀ
deṇe ḳhūn nā tínā de āõde nī

**ਔਲ਼ੀ** ɔḷī
ਨਾਂਵ ਇਸਤਰੀਲਿੰਗ
ਕਰੋਪੀ, ਮਾਰੂ ਬਿਪਤਾ

**ਮਾੜੀ ਔਲ਼ੀ ਆਈ ਹੋਈ ਐ**
māṛī ɔḷī āī hoī ɛ

ਪਿੰਡ ਵਿਚ ਕਈ ਐਬੀ ਅਤੇ ਵੈਲੀ ਬੰਦੇ ਹੁੰਦੇ

ਹਨ ਜੋ ਆਪਣਾ ਰੋਹਬ ਜਮਾਉਣ ਲਈ ਜਾਂ ਦੁਸ਼ਮਣੀ ਕਰਕੇ ਲੜਾਈ ਕਰਦੇ ਰਹਿੰਦੇ ਹਨ। ਜਦੋਂ ਲੜਾਈ ਛਿੜ ਜਾਂਦੀ ਹੈ ਤਾਂ ਤਮਾਸ਼ਬੀਨ ਦੇਖਣ ਨੂੰ ਭੱਜਦੇ ਹਨ ਪਰ ਬੁੱਢੀਆਂ ਔਰਤਾਂ ਆਪਣੇ ਘਰਾਂ ਦੇ ਦਰਵਾਜੇ ਬੰਦ ਕਰਕੇ ਕੋਠਿਆਂ ਦੀਆਂ ਛੱਤਾਂ ਉੱਤੇ ਚੜ੍ਹ ਕੇ ਕੂਕਾ-ਰੌਲੀ ਪਾ ਦਿੰਦੀਆਂ ਹਨ ਕਿ ਕੋਈ ਬਚਾਅ ਕਰੋ ਲੜਾਈ ਨੂੰ ਪਿੰਡ ਆਈ ਔਲੀ ਭਾਵ ਬਿਪਤਾ ਸਮਝਿਆ ਜਾਂਦਾ ਹੈ।ਪੀਤੇ ਤੇ ਬਚਨੇ ਦੀ ਲੜਾਈ ਹੋ ਗਈ ਓਏ, ਇਹ **ਖਬਰ ਇਕ ਦਮ** ਸਾਰੇ ਪਿੰਡ ਵਿਚ **ਧੁੰਮ ਜਾਂਦੀ ਹੈ** ਤੇ ਲੋਕ **ਤਮਾਸ਼ਾ ਦੇਖਣ** ਲਈ ਹੋ ਰਹੀ ਲੜਾਈ ਵਾਲੇ ਪਾਸੇ ਨੂੰ ਨੱਸ ਟੁਰਦੇ ਹਨ। ਪਿੰਡ ਵਿਚ **ਘਬਰਾਹਟ ਫੈਲ ਜਾਂਦੀ ਹੈ।** '**ਕੁੰਡੇ ਲਾ ਲਓ** ਭਾਈ ਇਸ ਪਿੰਡ ਵਿਚ ਕੋਈ **ਮਾੜੀ ਔਲੀ ਆਈ ਹੋਈ ਐ**।' ਬੁੜ੍ਹੀਆਂ ਆਪਣੇ ਨਿਆਣਿਆਂ ਨੂੰ ਅੰਦਰ ਵਾੜ ਕੇ ਸਹਿਮੀਆਂ ਹੋਈਆਂ ਆਪ ਕੋਠਿਆਂ ਉੱਤੇ ਚੜ੍ਹ ਕੇ ਰੌਲਾ ਪਾ ਦਿੰਦੀਆਂ ਹਨ, ਬਹੁੜੋ ਵੇ ਲੋਕੋ, ਐਵੇਂ **ਖੂਨ ਕਰਾਉਣ ਲੱਗੇ ਓ** - ਕੁਝ **ਬਚਾਉ ਦਾ ਵੀ ਉਪਾਅ ਕਰੋ**।' ਇਸ ਕਿਸਮ ਦੇ ਬੋਲ ਬੋਲ ਕੇ **ਬੁੱਢੀਆਂ ਠੇਰੀਆਂ** ਉੱਚੀ ਉੱਚੀ ਰੌਲਾ ਪਾਉਣ ਲਗ ਜਾਂਦੀਆਂ ਹਨ।

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੧੨੯

ਔਲ਼ੀ ɔḷī

**ਮਾੜੀ ਔਲੀ ਆਈ ਹੋਈ ਐ**
māṛī ɔḷī āī hoī ɛ

**ਖਬਰ ਇਕ ਦਮ ਧੁੰਮ ਜਾਂਦੀ ਹੈ**
khabar ik dam tȕm jā̃dī hɛ

**ਨੱਸ ਟੁਰਦੇ ਹਨ** nas ṭurde han

**ਘਬਰਾਹਟ ਫੈਲ ਜਾਂਦੀ ਹੈ**
kabrȃhaṭ phɛl jā̃dī hɛ

**ਕੁੰਡੇ ਲਾ ਲਓ** kũḍe lā lɔ

**ਖ਼ੂਨ ਕਰਾਉਣ ਲਗੇ ਓ**
khūn krāoṇ lagge o

**ਬਚਾਉ ਦਾ ਵੀ ਉਪਾਅ ਕਰੋ**
bačāo dā wī upā karo

**ਬੁੱਢੀਆਂ ਠੇਰੀਆਂ** búḍīā̃ ṭherīā̃

**ਔਲੀ ਟਲਣਾ** ɔḷi-ṭalṇā
ਕਿਰਿਆ
ਬਿਪਤਾ ਜਾਂ ਮੁਸ਼ਕਿਲ ਖਤਮ ਹੋਣੀ

**ਬਸ ਔਲੀ ਟਲਣ ਵਾਲੀ ਐ**
bas ɔḷi ṭalṇ wālī ɛ

ਪਾਂਡਾ ਸੰਬੰਧਿਤ ਵਿਅਕਤੀਆਂ ਦੀ ਭਵਿੱਖਬਾਣੀ ਕਰਦਿਆਂ ਉਸ ਜੀਵਨ ਵਿਚ ਵਾਪਰਨ ਵਾਲੇ ਭੈੜੇ ਗ੍ਰਹਿ ਬਾਰੇ ਦਸਦਾ ਹੈ। ਜਿਵੇਂ ਕਿ ਇਸ ਵਿਅਕਤੀ ਤੇ ਕਿਵੇਂ ਬਾਰਾਂ ਵਰ੍ਹੇ ਸ਼ਨੀ ਭਾਰੀ ਰਹੇਗਾ। ਇਸ ਗ੍ਰਹਿ ਨੂੰ ਟਾਲਣ ਲਈ ਉਪਾਅ ਵੀ ਦਸਦਾ ਹੈ ਕਿ ਕੀੜਿਆਂ ਦੇ ਭੌਣ ਤੇ ਤਿਲ-ਚੌਲ, ਮਾਂਹ ਅਤੇ ਤਾਂਬੇ ਦਾ ਸਿੱਕਾ ਰੱਖ ਕੇ

ਪੁੰਨ-ਦਾਨ ਕਰੇ। ਸਾੜ੍ਹ-ਸਤੀ ਦਾ ਉਪਾਅ ਕਰੇ ਕਿਉਂਕਿ ਇਸ ਪ੍ਰਾਣੀ ਉੱਤੇ ਬਾਰਾਂ ਵਰ੍ਹੇ ਸ਼ਨੀ ਦੀ ਛਾਇਆ ਹੈ ਸੋ ਹਰ ਸ਼ਨੀਵਾਰ ਨੂੰ ਮੇਰੇ ਦੱਸੇ ਹੋਏ ਉਪਾਅ ਕਰੇਗਾ ਤਾਂ ਇਸ ਦੇ ਸਿਰ ਉੱਤੋਂ ਇਹ ਆਈ ਔਲੀ ਟਲ ਸਕਦੀ ਹੈ। ਸਾੜ੍ਹ-ਸਤੀ ਦਾ ਉਪਾਅ ਕੀਤੇ ਬਿਨਾਂ ਕੋਈ ਕਾਰਜ ਸਿੱਧ ਨਹੀਂ ਹੋਵੇਗਾ।

**"ਬਸ ਔਲੀ ਟਲਣ ਵਾਲੀ ਐ ਵੈਰੀ ਮੰਗਲ ਕਰੋਪੀ ਦੇ ਘਰ ਐ, ਬ੍ਰਿਸਪਤ ਸੁੱਤਾ ਪਿਆ ਹੈ, ਸ਼ਨੀ ਚੜ੍ਹਿਆ ਹੋਇਆ ਹੈ, ਗ੍ਰਹਿ ਦਿਸ਼ਾ ਚੰਗੀ ਨਹੀਂ।"** ਪਾਂਡਾ ਜਦੋਂ ਗ੍ਰਹਿ ਦਿਸ਼ਾ ਦਾ ਭਿਆਨਕ ਰੰਗ ਬੰਨ੍ਹਦਾ ਹੈ, ਤਾਂ ਸਹਿਮ ਨਾਲ ਕੁੰਗੜੀਆਂ ਹੋਈਆਂ ਬੁੜ੍ਹੀਆਂ ਵਿੱਚੋਂ ਹੀ ਕਈ ਬੋਲ ਪੈਂਦੀਆਂ ਹਨ: ਵੇ ਭਾਈ! ਕੋਈ ਉਪਾਓ ਵੀ ਹੋਊ, ਤੂੰ ਉਹ ਦਸ ਛੇਤੀ ਕਰੀਏ।" **ਤਨ ਦੇ ਕਪੜੇ,ਦੱਸ ਸੇਰ ਕਣਕ** - ਜਿਹੋ ਜਿਹੀ ਸਾਮੀ ਹੋਵੇ-ਪੰਡਿਤ ਜੀ **ਗ੍ਰਹਿ ਲਾਹੁਣ ਦਾ ਯਕੀਨ** ਦਿਵਾਉਂਦੇ **ਪੂਜਾ ਦਾ** ਧਾਨ ਲੈ ਕੇ **ਤਿੱਤਰ ਹੁੰਦੇ ਹਨ।**

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੭੮

ਔਲੀ ਟਲਣਾ ɔḷi ṭalṇā

ਬਸ ਔਲੀ ਟਲਣ ਵਾਲੀ ਐ
bas ɔḷi ṭalṇ wāḷī ɛ

ਵੈਰੀ ਮੰਗਲ ਕਰੋਪੀ ਦੇ ਘਰ ਐ
wɛrī mãgal kropī de kàr ɛ

ਬ੍ਰਿਸਪਤ ਸੁੱਤਾ ਪਿਆ ਹੈ
brispat suttā piā hɛ

ਸ਼ਨੀ ਚੜ੍ਹਿਆ ਹੋਇਆ ਹੈ
šanī čáṛiā hoiā hɛ

ਗ੍ਰਹਿ ਦਿਸ਼ਾ ਚੰਗੀ ਨਹੀਂ
grɛ́ dišā čãgī nahĩ

ਗ੍ਰਹਿ ਲਾਹੁਣ ਦਾ ਯਕੀਨ
grɛ́ lā́oṇ dā yaqīn

ਪੂਜਾ ਲੈ ਕੇ ਤਿੱਤਰ ਹੁੰਦੇ ਹਨ
pūjā lɛ ke tittar hũde han

**ਔੜ ਲਗਣਾ** ɔṛ lagganạ̄

ਕਿਰਿਆ

ਸੋਕਾ ਲੱਗਣਾ, ਮੀਂਹ ਨਾ ਪੈਣ ਕਰਕੇ ਅਕਾਲ ਪੈਣਾ

**ਔੜ ਲਗਣ ਕਾਰਨ** ɔṛ laggaṇ kārn

ਔੜ ਲੱਗਣ ਕਰਕੇ ਪਿੰਡ ਵਾਲਿਆਂ ਦੀਆਂ ਫਸਲਾਂ ਬਰਬਾਦ ਹੋ ਗਈਆਂ ਸਨ। ਪਰ ਪਿੰਡ ਦੀ ਇੱਜਤ ਰੱਖਣ ਲਈ ਬਾਹਰੋਂ ਆਏ ਪਹਿਲਵਾਨਾਂ ਨੂੰ ਨਿਸਚਿਤ ਕੀਤੀ ਰਸਦ ਜਰੂਰ ਦੇਣੀ ਪਈ। ਭਾਵੇ ਲੰਬੀ ਔੜ ਕਾਰਨ ਪਿੰਡ ਵਾਲਿਆਂ ਨੂੰ ਖੁਦ ਨੂੰ ਖਾਣ ਲਈ ਦਲੀਆ ਵੀ ਮਸਾਂ ਹੀ ਨਸੀਬ ਹੁੰਦਾ ਸੀ। ਪਰ ਬਾਹਰੋਂ ਆਏ ਪਹਿਲਵਾਨਾਂ ਲਈ ਨੂੰ ਰਸਦ ਵਿਚ ਬੂਰਾ-ਖੰਡ ਅਤੇ ਦੇਸੀ ਘਿਉ ਦੇਣਾ ਪਿਆ।

**ਉਪਰੋਂ ਫਸਲਾਂ ਨੂੰ ਔੜ ਲਗਣ ਕਾਰਨ ਪਾਣੀ ਖੁਣੋਂ ਅੰਨ ਦਾ ਕਾਲ ਪਿਆ**

ਹੋਇਆ ਸੀ। **ਮੀਂਹ ਨਾ ਵਰਨ ਕਰਕੇ ਕਹਿਰ ਪੈਣ** ਕਾਰਨ ਏਧਰ **ਖਾਣ ਨੂੰ ਦਲੀਆ ਨਾ ਜੁੜੇ**। ਪਹਿਲਵਾਨ ਨੇ ਆ ਕੇ ਪੱਕੀ **ਰਸਤ ਨਵੀਂ ਦੀ ਚੱਟੀ ਲਾ ਦਿੱਤੀ**। ਪੱਕੀ ਰਸਤ ਘੱਟੋ ਘੱਟ **ਧੜੀ ਘਿਉ,** ਏਨੀ ਹੀ **ਬੂਰਾ-ਖੰਡ** ਤੇ ਕਈ ਤਰ੍ਹਾਂ ਦੇ ਬਦਾਮ ਮੇਵੇ ਤੇ ਹੋਰ **ਸੀਧਾ-ਬਾਧਾ ਤਕੜਾ ਬੰਧੇਜ** ਹੁੰਦਾ ਸੀ। ਰਸਦ ਦੇਣੀ ਤਾਂ ਐਨੀ ਔਖੀ ਸ਼ਾਇਦ ਕਿਸੇ ਕਾਲ ਵੇਲੇ ਵੀ ਨਾ ਮੰਨੀ ਜਾਂਦੀ, ਪਰ **ਪਿੰਡ ਦੀ ਹਲੱਤਣ** (ਹੱਤਕ) **ਝੱਲਣੀ** ਬਹੁਤ ਬੁਰੀ ਲੱਗੀ।

ਗਿਆਨੀ ਗੁਰਦਿਤ ਸਿੰਘ, ਮੇਰਾ ਪਿੰਡ, ੨੮

ਔੜ ਲਗਣਾ ɔṛ lagganạ̄

ਔੜ ਲੱਗਣ ਕਾਰਨ ɔṛ laggaṇ kāran

ਪਾਣੀ ਖੁਣੋਂ ਅੰਨ ਦਾ ਕਾਲ ਪਿਆ ਹੋਇਆ ਸੀ
pāṇī khuṇõ ãn dā kāḷ pɛā hoīā sī

ਮੀਂਹ ਨਾ ਵਰ੍ਹਨ ਕਰਕੇ
mĩ́ nā wárn karke

ਖਾਣ ਨੂੰ ਦਲੀਆ ਨਾ ਜੁੜੇ
khāṇ nū̃ daḷīā nā juṛe

ਰਸਦ ਦੀ ਚੱਟੀ ਲਾ ਦਿੱਤੀ
rasad dī čaṭṭī lā dittī

ਧੜੀ tàṛī

ਬੂਰਾ-ਖੰਡ būrā khãḍ

ਸੀਧਾ-ਬਾਧਾ sī́da bā́dā

ਤਕੜਾ ਬੰਧੇਜ takṛā bãdèj

ਪਿੰਡ ਦੀ ਹਲੱਤਣ pĩḍ dī halattaṇ